9

S.P.

# PUNJAB VIDHAN SABHA

## DEBATES

---

*7th April, 1977*

(Forenoon Sitting)

---

Vol. I—No. 9

---

## OFFICIAL REPORT



CONTENTS

*Thursday, the 7th April, 1977*

(Forenoon Sitting)



---

**Punjab Vidhan Sabha Secretariat, Chandigarh.**

Price . Rs. **23·10**

# PUNJAB VIDHAN SABHA

*Thursday, the 7th April, 1977.*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A. M. of the Clock. Mr. Speaker (Dr. Kewal Krishan) in the Chair.*

---

## STARRED QUESTIONS AND ANSWERS

### AREA OF RURAL LAND FOUND TO BE SURPLUS UNDER THE PUNJAB LAND REFORMS ACT, 1972

*3970. **Shri Sardari Lal Kapur**: Will the Minister for Revenue and Elections be pleased to state—

(a) the total area of rural land, districtwise, in the State, which has been found to be surplus under the Punjab Land Reforms Act, 1972;

(b) the total area of land out of that referred to in part (a) above, which has been distributed, district-wise, in the State, to-date;

(c) the total area of land referred to in part (a) above, which is still to be distributed, district-wise, in the State; and

(d) the date by which the total distribution of surplus land, referred to in part (a) above, is likely to be made, district-wise, in the State ?

**Sardar Umrao Singh**: (a), (b)&(c) The requisite information is placed on the Table of the House.

(d) No definite date can be indicated as in most of the cases stay orders have been issued by different courts in appeals. This area will be allotted as and when the cases are decided. Effort is being made to get these cases expedited.

[Minister for Revenue & Elections]

(a), (b), (c)

| Sr. No. | Name of the district | | Area found surplus under the Punjab Land Reforms Act, 1972 (in hectares) | Area distributed (in hectares) | Area still to be distributed (in hectares) |
|---|---|---|---|---|---|
| 1 | 2 | | 3 | 4 | 5 |
| 1. | Amritsar | .. | 292—81 | 101—57 | 191—24 |
| 2. | Jullundur | .. | 158—61.84 | 42—36.50 | 116—25.34 |
| 3. | Gurdaspur | .. | 1147—11 | 289—[illegible] | 857—88 |
| 4. | Hoshiarpur | .. | 139—57.17 | 87—67.42 | 51—89.75 |
| 5. | Kapurthala | .. | 81—79.05 | 68—33.43 | 13—45.62 |
| 6. | Ferozepur | .. | 3156—22.64 | 17—28.49 | 3138—94.15 |
| 7. | Faridkot | .. | 625—61 | 114—44 | 511—17 |
| 8. | Bhatinda | .. | 326—36.33 | 40—43.03 | 285—93.30 |
| 9. | Patiala | .. | 636—76.25 | 560—87.77 | 75—88.48 |
| 10. | Ludhiana | .. | 279—34 | 209—51 | 69—83 |
| 11. | Rup Nagar | .. | 669—06.18 | 105—37.60 | 563—68.58 |
| 12. | Sangrur | .. | 655—63.44 | 57—07.60 | 598—55.84 |
| | | | 8168—89.90 | 1694—16.84 | 6474—73.06 |

**ਸ੍ਰੀ ਸਰਦਾਰੀ ਲਾਲ ਕਪੂਰ :** ਮਾਨਯੋਗ ਮੰਤਰੀ ਜੀ ਨੇ ਦਸਿਆ ਹੈ ਕਿ ਜਿਹੜੀ ਜ਼ਮੀਨ ਸਰਪਲਸ ਮਿਲੀ ਹੈ ਉਹ 8168-89.90 ਹੈਕਟੇਅਰਜ਼ ਹੈ ਅਤੇ ਉਸ ਵਿਚੋਂ ਹਾਲਾਂ ਤੀਕ 1694-16.84 ਹੈਕਟੇਅਰਜ਼ ਅਲਾਟ ਕੀਤੀ ਗਈ ਹੈ ਅਤੇ ਬਾਕੀ 6474-73.06 ਹੈਕਟੇਅਰਜ਼ ਜ਼ਮੀਨ ਦੇ ਬਾਰੇ ਕੋਰਟ ਵਿਚ ਕੇਸ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਜ਼ਮੀਨ ਅਲਾਟ ਹੋਣੀ ਰਹਿੰਦੀ ਹੈ, ਉਹ ਕਦ ਤੱਕ ਅਲਾਟ ਕਰ ਦਿਤੀ ਜਾਵੇਗੀ ?

**ਮੰਤਰੀ :** ਬਹੁਤ ਸਾਰੇ ਕੇਸ ਹਨ, ਜਿਨ੍ਹਾਂ ਵਿਚ ਕੁਝ ਕਮਿਸ਼ਨਰ ਦੀ ਕੋਰਟ ਵਿਚ, ਕੁਝ ਫਾਈਨਾਂਸ਼ਲ ਕਮਿਸ਼ਨਰ ਦੀ ਕੋਰਟ ਵਿਚ ਅਤੇ ਕੁਝ ਹਾਈ ਕੋਰਟ ਵਿਚ ਗਏ ਹਨ। ਇਸ ਕਰਕੇ ਜਦੋਂ ਜਦੋਂ ਇਨ੍ਹਾਂ ਕੇਸਾਂ ਦਾ ਨਿਪਟਾਰਾ ਹੁੰਦਾ ਜਾਵੇ ਗਾ, ਇਹ ਜ਼ਮੀਨਾਂ ਅਲਾਟ ਕਰ ਦਿਤੀਆਂ ਜਾਣਗੀਆਂ ਅਤੇ ਇਸ ਬਾਰੇ ਹਦਾਇਤ ਕੀਤੀ ਹੈ ਕਿ ਟੇਨੈਂਟਸ ਨੂੰ ਫੈਸਲਾ ਹੋ ਜਾਣ ਤੇ ਕਬਜ਼ਾ ਦੇ ਦਿਤਾ ਜਾਵੇ।

**ਗਿਆਨੀ ਅਰਜਨ ਸਿੰਘ ਲਿੱਟ :** ਜਿਹੜੇ ਹਰੀਜਨਾਂ ਨੂੰ 10-10 ਸਾਲ ਹੋ ਗਏ ਹਨ ਸਨਦਾਂ ਮਿਲੀਆਂ ਨੂੰ ਉਨ੍ਹਾਂ ਨੂੰ ਜ਼ਮੀਨ ਪੱਕੇ ਤੌਰ ਤੇ ਅਜ ਤਕ ਨਹੀਂ ਦਿਤੀ ਗਈ ਅਤੇ ਕਈ ਜਗ੍ਹਾ ਗਲ ਇੰਨੀ ਹੀ ਹੈ ਕਿ ਕਿਤੇ ਇਕ ਏਕੜ ਗਿਰਦਾਵਰੀ ਦਾ ਝਗੜਾ ਹੈ ਜੋ ਕਿਸੇ ਹੋਰ ਦੇ ਨਾਂ ਹੈ । ਇਹ ਜ਼ਮੀਨਾਂ ਪੱਕੇ ਤੌਰ ਤੇ ਉਨ੍ਹਾਂ ਹਰੀਜਨਾਂ ਨੂੰ ਕਦੋਂ ਤਕ ਅਲਾਟ ਕਰ ਦਿਤੀਆਂ ਜਾਣਗੀਆਂ ?

**ਮੰਤਰੀ :** ਇਹ ਤਾਂ 1972 ਦਾ ਐਕਟ ਹੈ , ਪਰ ਤੁਸੀਂ ਤਾਂ 5 ਸਾਲ ਪੁਰਾਣੀ ਗਲ ਕਰ ਰਹੇ ਹੋ, ਤੁਸੀਂ ਕਿਸ ਕਾਨੂੰਨ ਬਾਰੇ ਕਹਿ ਰਹੇ ਹੋ ?

**ਗਿਆਨੀ ਅਰਜਨ ਸਿੰਘ ਲਿੱਟ :** ਬੰਜਰ ਜ਼ਮੀਨਾਂ ਨੂੰ ਅਲਾਟ ਕੀਤਾ ਗਿਆ ਸੀ ਅਤੇ ਡੀ. ਸੀ. ਸਾਹਿਬ ਨੇ ਸਨਦਾਂ ਦਿਤੀਆਂ ਸਨ, ਪਰ ਉਨ੍ਹਾਂ ਲੋਕਾਂ ਨੂੰ ਕਬਜ਼ੇ ਹਾਲਾਂ ਤੀਕ ਨਹੀਂ ਮਿਲੇ , ਕੀ ਇਹ ਕਬਜ਼ੇ ਛੇਤੀ ਦਿਵਾਏ ਜਾਣਗੇ ?

**ਮੰਤਰੀ :** ਇਕ ਤਾਂ ਸਰਪਲੱਸ ਜ਼ਮੀਨ ਹੈ, ਇਕ ਇਵੈਕੁਈ ਜ਼ਮੀਨ ਹੈ, ਇਕ ਨਜ਼ੂਲ ਲੈਂਡ ਹੈ ਅਤੇ ਇਕ ਇਨਫੀਰੀਅਰ ਇਵੈਕੁਈ ਲੈਂਡ ਹੈ । ਇਨ੍ਹਾਂ ਚਾਰ ਕਿਸਮ ਦੀਆਂ ਜ਼ਮੀਨਾਂ ਦੇ ਮੁਤਾਲਿਕ ਰੂਲਜ਼ ਬਣੇ ਹੋਏ ਹਨ । ਮੈਂਬਰ ਸਾਹਿਬ ਮੇਰੇ ਨੋਟਿਸ ਵਿਚ ਲਿਆ ਦੇਣ ਕਿ ਕਿਹੜੀ ਜ਼ਮੀਨ ਦੀ ਗਲ ਉਹ ਕਰਦੇ ਹਨ । ਵੈਸੇ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਹਰੀਜਨਾਂ ਨੂੰ ਜਲਦੀ ਤੋਂ ਜਲਦੀ ਜ਼ਮੀਨਾਂ ਦਿਤੀਆਂ ਜਾਣ ਅਤੇ ਕਬਜ਼ੇ ਦਿਤੇ ਜਾਣ, ਇਹ ਸਰਕਾਰ ਦੀ ਪਾਲਿਸੀ ਹੈ ਜਿੰਨੀ ਵੀ ਜ਼ਮੀਨ ਅਵੇਲੇਬਲ ਹੋਵੇ, ਉਹ ਹਰੀਜਨਾਂ ਨੂੰ ਦੇ ਦਿਤੀ ਜਾਵੇ ।

**ਚਧਰੀ ਦਰਸ਼ਨ ਸਿੰਘ :** ਜਿਹੜੀਆਂ ਸਰਪਲੱਸ ਲੈਂਡ ਦਾ ਪਤਾ ਲਗਾਉਣ ਵਾਸਤੇ ਪੀਪਲਜ਼ ਕਮੇਟੀਆਂ ਬਣੀਆਂ ਹੋਈਆਂ ਹਨ ਅਤੇ ਜਿਨ੍ਹਾਂ ਵਿਚ ਲੋਕਾਂ ਦੇ ਨੁਮਾਇੰਦੇ ਹਨ, ਉਨ੍ਹਾਂ ਨੂੰ ਰਿਕਾਰਡ ਵਗੈਰਾ ਵੇਖਣ, ਰਿਵਿਊ ਕਰਨ ਦੇ ਅਖਤਿਆਰਾਤ ਨਹੀਂ ਦਿਤੇ ਗਏ । ਕੀ ਸਰਕਾਰ ਇਹੋ ਜਿਹਾ ਫੈਸਲਾ ਕਰ ਦੇਵੇਗੀ ਕਿ ਉਨ੍ਹਾਂ ਕਮੇਟੀਆਂ ਨੂੰ ਐਮਪਾਵਰ ਕੀਤਾ ਜਾਵੇ ? ਦੂਜੀ ਗਲ ਇਹ ਕਿ ਇਕ ਮੁਕੱਤਸਰ ਦਾ ਕੁਲੈਕਟਰ ਸੀ, ਜਿਸ ਨੇ ਲੱਖਾਂ ਰੁਪਏ .. .. ..

**ਸ਼੍ਰੀ ਸਪੀਕਰ :** ਇਕ ਇਕ ਸਵਾਲ ਕਰਕੇ ਪੁਛੋ ।

**ਮੰਤਰੀ:** ਮੇਰੀ ਗੁਜ਼ਾਰਿਸ਼ ਇਹ ਹੈ ਕਿ ਜੋ ਪੀਪਲਜ਼ ਕਮੇਟੀਆਂ ਨਾਨ-ਆਫੀਸ਼ਿਅਲਜ਼ ਦੀਆਂ ਬਣੀਆਂ ਹਨ, ਉਨ੍ਹਾਂ ਨੂੰ ਮੌਕੇ ਤੇ ਜਾਕੇ ਪੜਤਾਲ ਕਰਨ ਅਤੇ ਰਿਕਾਰਡ ਵੇਖਣ ਅਤੇ ਕਿਸੇ ਦਾ ਸਬੂਤ ਲੈਣ ਦੇ ਅਧਿਕਾਰ ਦੇ ਦਿੱਤੇ ਹਨ । ਕਈ ਜਗ੍ਹਾ ਇਨ੍ਹਾਂ ਕਮੇਟੀਆਂ ਨੇ ਅੱਛਾ ਕੰਮ ਕੀਤਾ ਹੈ ਅਤੇ ਬੜੀਆਂ ਮੁਫੀਦ ਸਾਬਤ ਹੋਈਆਂ ਹਨ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਜੋ 8168-89.90 ਹੈਕਟੇਅਰ ਜ਼ਮੀਨ ਸਰਪਲੱਸ ਹੋਈ ਉਸ ਦੇ ਵਿਚੋਂ, ਚਾਰ ਸਾਲ ਕਾਨੂੰਨ ਬਣੇ ਨੂੰ ਹੋ ਗਏ ਹਨ, ਪੰਜਵਾਂ ਹਿੱਸਾ, 1694-16.84 ਹੈਕਟੇਅਰਜ਼ ਜ਼ਮੀਨ ਹੀ ਡਿਸਟਰੀਬਿਊਟ ਹੋ ਸਕੀ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਦੇ ਰਕਬੇ ਨੂੰ ਵੰਡਣ ਵਾਸਤੇ ਕਿੰਨੀ ਦੇਰ ਲਗ ਜਾਵੇਗੀ, ਤੁਹਾਡੀ ਸਕੀਮ ਤਾਂ ਫੇਲ੍ਹ ਹੋ ਗਈ ਹੈ ? ਇਸ ਦੇ ਨਾਲ . . . .

**ਸ਼੍ਰੀ ਸਪੀਕਰ :** ਸਵਾਲ ਇਕੋ ਹੀ ਕਰੋ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਇਹ ਸੋਚਿਆ ਕਿ ਢੰਗ ਨਾਲ ਬਣਾ ਕੇ ਇਕੋ ਹੀ ਸਵਾਲ ਕਰਾਂ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਜਿਨ੍ਹਾਂ ਨੇ ਇਹ ਜ਼ਮੀਨ ਵੰਡੀ, ਉਨ੍ਹਾਂ ਨੇ, ਕੁਲੈਕਟਰ ਤੋਂ ਲੈ ਕੇ ਥੱਲੇ ਤਕ ਲੱਖਾਂ ਰੁਪਏ ਇਕੱਠੇ ਕੀਤੇ, ਕੀ ਇਸ ਗਲ ਦੀ ਇਨਕੁਆਇਰੀ ਕਰਵਾਈ ਜਾਵੇਗੀ ਅਤੇ ਕੀ ਇਸ ਬਾਰੇ ਕੋਈ ਡੈਡਲਾਈਨ ਮੁਕਰੱਰ ਕੀਤੀ ਜਾਵੇਗੀ ਕਿ ਕਦੋਂ ਤਕ ਇਨ੍ਹਾਂ ਜ਼ਮੀਨਾਂ ਦਾ ਫੈਸਲਾ ਹੋ ਜਾਵੇਗਾ ਅਤੇ ਲੋਕਾਂ ਵਿਚ ਵੰਡੀਆਂ ਜਾਣਗੀਆਂ ਤਾਂ ਜੋ ਲੋਕਾਂ ਨੂੰ ਰੋਜ਼ ਰੋਜ਼ ਦੀ ਤੰਗੀ ਨਾ ਉਠਾਉਣੀ ਪਵੇ ?

**ਮੰਤਰੀ** : ਡੈਡ ਲਾਈਨ ਮੁਕਰਰ ਨਾ ਕਰਨ ਦਾ ਕਾਰਨ ਇਹ ਹੈ ਕਿ ਪੰਜਾਬ ਹਾਈਕੋਰਟ ਨੇ 14-2-74 ਨੂੰ ਸੁੱਚਾ ਸਿੰਘ ਬਾਜਵਾ ਵਰਸਿਜ਼ ਪੰਜਾਬ ਸਟੇਟ ਦੇ ਕੇਸ ਵਿਚ ਸਾਡੇ ਐਕਟ ਦੀਆਂ ਕੁਝ ਧਾਰਾਵਾਂ, ਜਿਨ੍ਹਾਂ ਵਿਚ ਫੈਮਲੀ ਦੀ ਡੈਫੀਨੀਸ਼ਨ ਆਉਂਦੀ ਸੀ, ਨੂੰ ਰੱਦ ਕਰ ਦਿਤਾ ਸੀ ਅਤੇ ਉਸ ਦੇ ਲਈ ਸੁਪਰੀਮ ਕੋਰਟ ਵਿਚ ਅਪੀਲ ਕਰਨ ਵਾਸਤੇ ਹਾਈ ਕੋਰਟ ਤੋਂ ਲੀਵ ਲਈ ਗਈ। ਹੁਣ ਸੁਪਰੀਮ ਕੋਰਟ ਨੇ ਫੈਸਲਾ ਕੀਤਾ ਕਿ ਇਹ ਐਕਟ ਜਾਇਜ਼ ਹੈ; ਇਸ ਗਲ ਨੂੰ ਥੋੜ੍ਹਾ ਚਿਰ ਹੀ ਹੋਇਆ ਹੈ। ਇਕ ਚੀਜ਼ ਹੋਰ ਹੈ ਕਿ ਦੂਜੇ ਕੇਸਾਂ ਦੀ ਇਨਕੁਆਇਰੀ ਵਾਸਤੇ, ਸਪੈਸਿਫਿਕ ਕੇਸਾਂ ਵਾਸਤੇ ਪੀਪਲਜ਼ ਕਮੇਟੀਆਂ ਬਣੀਆਂ ਹੋਈਆਂ ਹਨ, ਉਨ੍ਹਾਂ ਦੀ ਰਾਏ ਲੈ ਲਵਾਂਗੇ ਅਤੇ ਹੋਰ ਵੀ ਜੋ ਮੈਟੀਰੀਅਲ ਮਿਲ ਸਕੇਗਾ, ਉਹ ਲਵਾਂਗੇ ਅਤੇ ਜਿਸ ਕਿਸੇ ਅਫਸਰ ਨੇ ਕੋਈ ਨਾਜਾਇਜ਼ ਚੀਜ਼ ਕੀਤੀ ਹੋਵੇਗੀ, ਉਸ ਦੀ ਇਨਕੁਆਇਰੀ ਕਰਾਂਗੇ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਕੀ ਵਜ਼ੀਰ ਸਾਹਿਬ ਕੋਈ ਨਿਸ਼ਚਿਤ ਡੇਟ ਨਹੀਂ ਦਸ ਸਕਦੇ ਕਿ ਕਦੋਂ ਤਕ ਇਹ ਸਾਰੀਆਂ ਸਰਪੱਲਸ ਜ਼ਮੀਨਾਂ ਡਿਕਲੇਅਰ ਹੋ ਜਾਣਗੀਆਂ ? ਜਿਨ੍ਹਾਂ ਕੇਸਾਂ ਦਾ ਹਾਈ ਕੋਰਟ ਵਿਚ ਮੁਕੱਦਮਾ ਨਹੀਂ ਹੋਇਆ ਹੈ ਅਤੇ ਜਿਹੜੇ ਕਿ ਐਸ.ਡੀ. ਓ. ਜਾਂ ਕਮਿਸ਼ਨਰਜ਼ ਦੇ ਪਾਸ ਪੈਂਡਿਗ ਪਏ ਹਨ, ਕਮ-ਅਜ਼-ਕਮ ਉਨ੍ਹਾਂ ਦਾ ਨਿਪਟਾਰਾ ਕਦ ਤਕ ਹੋ ਜਾਵੇਗਾ ?

**ਮੰਤਰੀ** : ਸੈਸ਼ਨ ਤੋਂ ਬਾਅਦ ਜਲਦੀ ਹੀ ਕਮਿਸ਼ਨਰਜ਼ ਦੀ ਮੈਂ ਇਕ ਮੀਟਿੰਗ ਕਰ ਰਿਹਾਂ ਹਾਂ ਅਤੇ ਉਸ ਮੀਟਿੰਗ ਵਿਚ ਇਹ ਫੈਸਲਾ ਕਰਨਾ ਚਾਹੁੰਦੇ ਹਾਂ ਕਿ ਜਲਦੀ ਤੋਂ ਜਲਦੀ ਇਨ੍ਹਾਂ ਕੇਸਾਂ ਦਾਂ ਨਿਪਟਾਰਾ ਕੀਤਾ ਜਾਵੇ। ਕੰਮ ਬਹੁਤ ਜ਼ਿਆਦਾ ਹੈ। ਫਾਈਨਾਂਸ ਡਿਪਾਰਟਮੈਂਟ ਨੂੰ ਇਕ ਹੋਰ ਕਮਿਸ਼ਨਰ ਦੀ ਪੋਸਟ ਦੇਣ ਬਾਰੇ ਲਿਖਿਆ ਹੈ ਤਾਂ ਜੋ ਇਸ ਕੰਮ ਨੂੰ ਤੇਜ਼ੀ ਨਾਲ ਕੀਤਾ ਜਾਵੇ।

**ਚੌਧਰੀ ਰਾਮ ਸਿੰਘ** : ਇਨ੍ਹਾਂ ਨੇ ਪੀਪਲਜ਼ ਕਮੇਟੀਆਂ ਬਣਾਈਆਂ ਹੋਈਆਂ ਹਨ, ਜੋ ਚੰਗੀ ਗੱਲ ਹੈ, ਪਰ ਜਿਹੜੇ ਰੈਵਨਿਊ ਅਫਸਰ ਹਨ, ਉਹ ਇਨ੍ਹਾਂ ਕਮੇਟੀਆਂ ਦੀ ਮੀਟਿੰਗ ਨਹੀਂ ਬੁਲਾਉਂਦੇ ਅਤੇ ਟੀ. ਏ./ਡੀ. ਏ. ਉਨ੍ਹਾਂ ਕਮੇਟੀਆਂ ਨੂੰ ਨਹੀਂ ਦਿੱਤਾ ਜਾਂਦਾ, ਕੀ ਇਸ ਬਾਰੇ ਸਰਕਾਰ ਕੁਝ ਕਰੇਗੀ ?

**ਮੰਤਰੀ** : ਲੋਕਲ ਸੱਜਣ ਇਨ੍ਹਾਂ ਕਮੇਟੀਆਂ ਦੇ ਮੈਂਬਰ ਹਨ, ਪਰ ਸਾਡੇ ਪਾਸ ਇਸ ਤਰ੍ਹਾਂ ਦੀ ਕੋਈ ਸਿਫਾਰਸ਼ ਨਹੀਂ ਆਈ, ਜੇ ਆਈ ਤਾਂ ਗੌਰ ਕਰ ਲਵਾਂਗੇ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਜੋ ਪੀਪਲਜ਼ ਕਮੇਟੀਆਂ ਬਣੀਆਂ ਹੋਈਆਂ ਹਨ, ਉਨ੍ਹਾਂ ਵਿਚ ਰਿਪਰਜ਼ੈਂਟੇਸ਼ਨ ਕਿਸ ਬੇਸ ਤੇ ਦਿੱਤੀ ਜਾਂਦੀ ਹੈ ?

**ਮੰਤਰੀ** : ਨਾਨ-ਆਫੀਸ਼ਿਅਲ ਕਮੇਟੀਆਂ ਬਣੀਆਂ ਹਨ ਅਤੇ ਇਸ ਗਲ ਦਾ ਖਿਆਲ ਰਖਿਆ ਗਿਆ ਹੈ ਕਿ ਉਨ੍ਹਾਂ ਦੇ ਵਿਚ ਟੈਨੇਂਟਸ ਦੇ ਨੁਮਾਇੰਦੇ ਹੋਣ ਅਤੇ ਉਹ ਨੁਮਾਇੰਦੇ ਹੋਣ ਜਿਹੜੇ ਕਿ ਜੋ ਕਾਨੂੰਨ ਹੈ ਉਸ ਨੂੰ ਇੰਪਲੀਮੈਂਟ ਕਰਨ ਵਿਚ ਵਿਸ਼ਵਾਸ ਰਖਦੇ ਹੋਣ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਜਿਹੜੀ ਜ਼ਮੀਨ ਅਲਾਟ ਕਰ ਦਿਤੀ ਹੈ ਜਾਂ ਬੋਲੀ ਤੇ ਦਿਤੀ ਹੈ, ਉਹ ਜ਼ਮੀਨ ਬਹੁਤ ਵੱਡੇ ਵੱਡੇ ਲੈਂਡਲਾਰਡਾਂ ਦੇ ਕਬਜ਼ੇ ਹੇਠ ਹੈ। ਕੀ ਸਰਕਾਰ ਉਨ੍ਹਾਂ ਜ਼ਮੀਨਾਂ ਨੂੰ ਖਾਲੀ ਕਰਵਾ ਕੇ ਹਰੀਜ਼ਨਾਂ ਵਿੱਚ ਤਕਸੀਮ ਕਰੇਗੀ ?

**ਮੰਤਰੀ** : ਸੁਪਰੀਮ ਕੋਰਟ ਦੇ ਫੈਸਲੇ ਨੂੰ ਹੋਇਆਂ ਥੋੜ੍ਹਾ ਚਿਰ ਹੀ ਹੋਇਆ ਹੈ। 550 ਕੇਸ ਐਸੇ ਹਨ ਜਿਹੜੇ ਕਿ ਪੰਜਾਬ ਹਾਈ ਕੋਰਟ ਨੇ ਸਾਰੇ ਦੇ ਸਾਰੇ ਰਿਜੈਕਟ ਕਰ ਦਿਤੇ ਸਨ ਅਤੇ ਜਿਨ੍ਹਾਂ ਨੇ ਇਸ ਬਾਰੇ ਪਹਿਲਾਂ ਰਿਟ ਪੈਟੀਸ਼ਨਜ਼ ਕੀਤੀਆਂ ਸਨ, ਉਨ੍ਹਾਂ ਸਾਰੇ ਲੈਂਡ ਲਾਰਡਾਂ ਨੂੰ ਕਿਹਾ ਹੈ ਕਿ ਇਕ ਮਹੀਨੇ ਦੇ ਅੰਦਰ ਆਪਣੀਆਂ ਰਿਟਰਨਜ਼ ਫਾਈਲ ਕਰਨ ਕਿਉਂਕਿ ਜਿਨ੍ਹਾਂ ਨੇ ਰਿਟਾਂ ਕੀਤੀਆਂ ਸਨ, ਉਨ੍ਹਾਂ ਨੇ ਰਿਟਰਨਜ਼ ਵੀ ਫਾਈਲ ਨਹੀਂ ਸਨ ਕੀਤੀਆਂ। ਰਿਟਰਨਜ਼ ਆ ਜਾਣ ਤੇ ਕੇਸਾਂ ਦਾ ਨਿਪਟਾਰਾ ਕਰਨ ਦਾ ਯਤਨ ਕਰਾਂਗੇ।

**ਕਾਮਰੇਡ ਦਾਨਾ ਰਾਮ** : ਜਿਹੜੇ ਮੁਜ਼ਾਰਿਆਂ ਨੇ ਕਿਸ਼ਤਾਂ ਵੀ ਦੇ ਦਿਤੀਆਂ ਹਨ, ਉਨ੍ਹਾਂ ਦੇ ਕੇਸ ਵੀ ਕਮਿਸ਼ਨਰਾਂ ਕੋਲ ਪੈਂਡਿੰਗ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਕੇਸਾਂ ਦਾ ਜਲਦੀ ਨਿਪਟਾਰਾ ਕਰ ਦਿਤਾ ਜਾਵੇਗਾ ?

**ਸ੍ਰੀ ਸਪੀਕਰ** : ਇਸ ਬਾਰੇ ਤਾਂ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਉਹ ਕਮਿਸ਼ਨਰਾਂ ਨਾਲ ਮੀਟਿੰਗ ਕਰਨਗੇ।

**ਸ੍ਰੀ ਸਰਦਾਰੀ ਲਾਲ ਕਪੂਰ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਕੋਲ ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਆਈ ਹੈ ਕਿ ਲੋਕਾਂ ਨੇ ਜ਼ਮੀਨਾਂ ਦਬਾ ਲਈਆਂ ਹਨ ਅਤੇ ਇਕ ਦੂਜੇ ਦੇ ਨਾਂ ਲਿਖਵਾ ਲਈਆਂ ਹਨ ? ਕੀ ਇਸ ਦੀ ਇੰਕੁਆਇਰੀ ਕਰਵਾਉਣਗੇ ?

**ਮੰਤਰੀ** : ਐਸੀ ਕੋਈ ਸ਼ਿਕਾਇਤ ਨਹੀਂ ਆਈ। ਵੈਸੇ ਅਸੀਂ ਇਸ ਵਾਸਤੇ ਨਾਨ-ਆਫੀਸ਼ਲ ਕਮੇਟੀਆਂ ਵੀ ਬਣਾਈਆਂ ਹੋਈਆਂ ਹਨ, ਉਹ ਇਸ ਗੱਲ ਦੀ ਹੀ ਪੜਤਾਲ ਕਰਦੀਆਂ ਹਨ।

**ਕਾਮਰੇਡ ਅਰਜਨ ਸਿੰਘ ਮਸਤਾਨਾ**: ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹਵਾਂਗਾ ਕਿ ਜਿਨ੍ਹਾਂ ਅਫ਼ਸਰਾਂ ਨੇ ਜ਼ਮੀਨਾਂ ਨੂੰ ਭੰਨ ਤੋੜ ਕਰਨ ਵਾਸਤੇ ਜ਼ੋਰ ਲਾਇਆ ਸੀ ਜਿਸ ਤਰ੍ਹਾਂ ਹੁਣੇ ਹੀ ਜ਼ਿਲ੍ਹਾ ਫਰੀਦਕੋਟ ਵਿਚ ਮੁਕਤਸਰ ਦੇ ਐਸ.ਡੀ.ਓ. ਨੇ ਜ਼ਮੀਨਾਂ ਦੇ ਮਾਮਲੇ ਵਿਚ ਘੱਪਲਾ ਕੀਤਾ ਹੈ ਕੀ ਉਸ ਦੇ ਖ਼ਿਲਾਫ ਕੋਈ ਐਕਸ਼ਨ ਲੈਣਗੇ ? ਨੰਬਰ ਦੋ ਜਿਹੜੀ ਕਮੇਟੀ ਬਣੀ ਹੋਈ ਹੈ ਉਸ ਵਿਚ ਲੈਂਡਲਾਰਡਾਂ ਦੇ ਆਦਮੀ ਭਰੇ ਹੋਏ ਹਨ। ਜਿਸ ਤਰ੍ਹਾਂ ਫਰੀਦਕੋਟ ਵਿਚ ਸਰਦਾਰ ਹਰਚਰਨ ਸਿੰਘ ਦੀ ਜ਼ਮੀਨ ਦਾ ਕੇਸ ਚਲ ਰਿਹਾ ਹੈ ਅਤੇ ਉਥੋਂ ਦੀ ਕਮੇਟੀ ਵਿਚ ਉਨ੍ਹਾਂ ਦਾ ਆਦਮੀ ਲਾਇਆ ਹੋਇਆ ਹੈ। ਆਇਆ ਇਹ ਉਨ੍ਹਾਂ ਨੂੰ ਲਿਖ ਕੇ ਉਸ ਬੰਦੇ ਨੂੰ ਕੱਢ ਕੇ ਹੋਰ ਕਿਸੇ ਨੂੰ ਉਥੇ ਲਾਉਣਗੇ ? ਤੀਸਰੀ ਮੇਰੀ ਗਲ ਇਹ ਹੈ ਕਿ ਫਰੀਦਕੋਟ ਵਿਚ ਖਾਸ ਕਰਕੇ ਜਿਹੜਾ ਸਰਦਾਰ ਹਰਚਰਨ ਸਿੰਘ ਦੀ ਜ਼ਮੀਨ ਦਾ ਕੇਸ ਚਲ ਰਿਹਾ ਹੈ ਕੀ ਉਸ ਦੀ ਪੜਤਾਲ ਕਰਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਅਜਿਹੇ ਜਿੰਨੇ ਵੀ ਕੇਸ ਹੁੰਦੇ ਹਨ ਉਨ੍ਹਾਂ ਦਾ ਜੁਡੀਸ਼ੀਅਲ ਨਿਪਟਾਰਾ ਹੁੰਦਾ ਹੈ ਅਤੇ ਕੁਲੈਕਟਰ ਇਹ ਨਿਪਟਾਰਾ ਕਰਦੇ ਹਨ। ਜਿਨ੍ਹਾਂ ਅਫ਼ਸਰਾਂ ਦੇ ਖਿਲਾਫ਼ ਕੋਈ ਸ਼ਿਕਾਇਤ ਮਿਲੀ ਹੈ, ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਗਈ ਹੈ, ਕਈਆਂ ਨੂੰ ਬਦਲਿਆ ਵੀ ਗਿਆ ਹੈ। ਹੋਰ ਕੋਈ ਵੀ ਸ਼ਿਕਾਇਤ ਆਵੇਗੀ ਤਾਂ ਕੋਸ਼ਿਸ਼ ਕਰਕੇ ਜਲਦੀ ਤੋਂ ਜਲਦੀ ਉਸ ਦਾ ਨਿਪਟਾਰਾ ਕਰਵਾਵਾਂਗੇ। ਅਗਰ ਮਸਤਾਨਾ ਜੀ ਕਿਸੇ ਖਾਸ ਕੇਸ ਦੀ ਪੜਤਾਲ ਕਰਵਾਉਣਾ ਚਾਹੁੰਦੇ ਹਨ ਤਾਂ ਇਹ ਨੋਟਿਸ ਵਿਚ ਲੈ ਆਉਣ ਅਸੀਂ ਖੁਲਦਿਲੀ ਨਾਲ ਨਿਪਟਾਰਾ ਕਰਾਂਗੇ।

———

## SAPLINGS OF TREES PLANTED IN THE STATE

***3971- Shri Sardari Lal Kapur**: Will the Minister for Agriculture and Forests, be pleased to state—

(a) the number of saplings of trees planted district-wise in the State during the year 1976 ;

(b) the number of saplings, referred to in part (a), above, which have sprouted district-wise ; and

(c) the action, the Government propose to take, for careful upkeep of saplings in the State ?

**Master Gurbanta Singh** : (a) and (b) : A statement is enclosed.

(a) and (b) STATEMENT

| | Name of District | | Total No. of plants planted during the year 1976 | Total No. of plants survived out of plants planted. |
|---|---|---|---|---|
| 1 | 2 | | 2 | 2 |
| 1· | Rupnagar | .. | 9,46,149 | 6,62,304 |
| 2. | Hoshiarpur (Balachaur Tehsil) | .. | 2,58,545 | 1,80,981 |
| 3, | Patiala | .. | 12,79,354 | 11,51,419 |
| 4. | Sangrur | .. | 6,62,537 | 4,04,147 |
| 5. | Bhatinda | .. | 5,73,177 | 3,48,538 |
| 6. | Faridkot | .. | 3,41,230 | 2,38,875 |
| 7. | Ferozepur | .. | 8,31,779 | 6,65,424 |
| 8. | Ludhiana | .. | 8,33,093 | 5,49,498 |
| 9. | Hoshiarpur | .. | 9,23,077 | 6,69,030 |
| 10 | Amritsar | .. | 3,15,542 | 1,89,325 |
| 11. | Jullundur | .. | 9,69,406 | 6,87,000 |
| 12. | Gurdaspur | .. | 12,56,900 | 9,21,580 |
| 13. | Kapurthala | .. | 2,73,826 | 1,89,000 |

(c) Adequate steps are already being taken for the upkeep of saplings. As and when required the plants are weeded, protected against cattle grazing and frost etc. Watering is also done to the plants when necessary. Farmers, individuals and other institutions are also persuaded to look after the plants properly.

**ਸ਼੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਿਹੜਾ ਵੇਰਵਾ ਦਿਤਾ ਹੈ ਉਸ ਤੋਂ ਜ਼ਾਹਿਰ ਹੁੰਦਾ ਹੈ ਕਿ ਜਿੰਨੇ ਦਰਖਤ ਲਾਏ ਹਨ ਉਨ੍ਹਾਂ ਵਿਚ ਕਾਫ਼ੀ ਜ਼ਾਇਆ ਹੋਏ ਹਨ। ਜਿਹੜਾ ਵੇਰਵਾ ਇਨ੍ਹਾਂ ਨੇ ਦਿਤਾ ਹੈ ਉਹ ਵੀ ਗਲਤ ਦਿੱਤਾ ਹੈ। ਮੈਨੂੰ ਆਪਣੇ ਜ਼ਿਲ੍ਹੇ ਦਾ ਪਤਾ ਹੈ। ਉਥੇ 8 ਲੱਖ 33 ਹਜ਼ਾਰ 93 ਦਰਖਤ ਲਗਾਏ ਹਨ। ਇਨ੍ਹਾਂ ਨੇ ਕਿਹਾ ਹੈ ਕਿ 5 ਲੱਖ 49 ਹਜ਼ਾਰ ਦੇ ਕਰੀਬ ਬਚੇ ਹਨ। 3 ਲੱਖ ਦਾ ਤਾਂ ਇਥੇ ਹੀ ਫਰਕ ਪੈ ਗਿਆ। ਉਥੇ ਸਿਰਫ 1 ਲੱਖ 72 ਹਜ਼ਾਰ ਦਰਖਤ ਬਚੇ ਹਨ, ਕੀ ਇਸ ਦੀ ਇਨਕੁਆਇਰੀ ਕਰਵਾਉਣਗੇ ?

**ਮੰਤਰੀ**: ਸਪੀਕਰ ਸਾਹਿਬ, ਇਹ ਜਿਹੜੀ ਰਿਪੋਰਟ ਹੈ ਇਹ ਡੀ.ਐਫ.ਓ. ਤੋਂ ਮੰਗਵਾਈ ਸੀ ਅਤੇ ਮੇਰੇ ਮੁਤਾਬਿਕ ਤਾਂ ਇਹ ਬਿਲਕੁਲ ਠੀਕ ਹੈ। ਸਪੀਕਰ ਸਾਹਿਬ, ਸਾਡੀ ਜਿਹੜੀ ਇਹ ਕਮੇਟੀ ਹੈ ਫੌਰੈਸਟ ਡਿਪਾਰਟਮੈਂਟ ਦੀ ਉਸ ਵਿਚ ਬਾਬੂ ਬ੍ਰਿਸ਼ ਭਾਨ ਜੀ ਨੇ ਇਤਰਾਜ਼ ਕੀਤਾ ਸੀ ਕਿ ਇਸ ਤਰ੍ਹਾਂ ਦੀ ਗਿਣਤੀ ਵਿਚ ਕਿੰਨੇ ਦਰਖਤ ਜ਼ਾਇਆ ਹੋ ਜਾਂਦੇ ਹਨ ਅਤੇ ਕਿੰਨੇ ਸਰਵਾਇਵ ਕਰਦੇ ਹਨ। ਇਸ ਦੀ ਰਿਪੋਰਟ ਠੀਕ ਨਹੀਂ ਹੁੰਦੀ ਅਸੀਂ ਉਨ੍ਹਾਂ ਦੇ ਕਹਿਣ ਤੇ, ਕਿਉਂਕਿ ਉਹ ਵੀ ਕਮੇਟੀ ਦੇ ਮੈਂਬਰ ਹਨ ਇਕ ਲਹਿਰਾ ਗਾਗਾ ਬਲਾਕ ਵਿਚ ਚੰਗੀ ਤਰ੍ਹਾਂ ਸਰਵੇ ਕਰਵਾਇਆ ਸੀ ਔਰ ਉਥੋਂ ਮਾਲੂਮ ਹੋਇਆ ਕਿ ਕਾਫੀ ਗਿਣਤੀ ਵਿਚ ਦਰਖਤ ਸਰਵਾਇਵ ਕਰਦੇ ਹਨ। ਮੈਨੂੰ ਪਤਾ ਨਹੀਂ ਕਪੂਰ ਸਾਹਿਬ ਨੇ ਕਿਥੋਂ ਇਹ ਗਿਣਤੀ ਲਈ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿੱਥੇ ਲਹਿਰਾ ਗਾਗਾ ਬਲਾਕ ਵਿਚ ਸਰਵੇ ਕਰਵਾਇਆ, ਉਥੇ ਜਿਥੇ ਜਿਥੇ ਵੀ ਦਰਖਤ ਲਾਏ ਸਨ ਉਨ੍ਹਾਂ ਵਿਚ ਸਰਵਾਇਵਲ ਦੀ ਗਿਣਤੀ ਕਿਤੇ 90% ਸੀ, ਕਿਤੇ 85 % ਸੀ। ਜੋ ਹੁਣ ਕਪੂਰ ਸਾਹਿਬ ਕੋਈ ਜਗ੍ਹਾ ਕਹਿਣ ਤਾਂ ਉਥੇ ਵੀ ਸਰਵੇ ਕਰਵਾ ਲਵਾਂਗੇ। ਲੇਕਿਨ ਜੋ ਰਿਪੋਰਟ ਦਿੱਤੀ ਹੈ ਮੇਰੇ ਮਹਿਕਮੇ ਨੇ ਇਕੱਠੀ ਕਰਕੇ, ਉਸ ਵਿਚ ਇਕ ਦੋ ਤਾਂ ਘੱਟ ਵੱਧ ਹੋ ਜਾਣ, ਪਰ ਐਨਾ ਜ਼ਿਆਦਾ ਫਰਕ ਨਹੀਂ ਹੋ ਸਕਦਾ। ਕਈ ਜ਼ਿਲ੍ਹਿਆਂ ਵਿਚ 65 ਫੀਸਦੀ ਵੀ ਸਰਵਾਇਵ ਹੋਏ ਹਨ ਅਤੇ ਕਈਆਂ ਵਿਚ 80 ਫੀਸਦੀ ਵੀ ਸਰਵਾਇਵ ਹੋਏ ਹਨ। ਲੇਕਿਨ ਸਰਵੇ ਕਰਕੇ ਜੋ ਰਿਪੋਰਟ ਮੇਰੇ ਮਹਿਕਮੇ ਨੇ ਮੈਨੂੰ ਬਣਾ ਕੇ ਦਿੱਤੀ ਹੈ ਮੇਰੇ ਖਿਆਲ ਦੇ ਮੁਤਾਬਿਕ ਤਾਂ ਉਹ ਠੀਕ ਹੈ।

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਗੱਲ ਠੀਕ ਨਹੀਂ ਕਿ ਦਰਖਤ ਲਾਉਣ ਦੀ ਮੁਹਿੰਮ ਵੇਲੇ ਇਸ ਦਾ ਉਦਘਾਟਨ ਕਰਨ ਲਈ ਸ੍ਰੀ ਸੰਜੇ ਗਾਂਧੀ ਨੂੰ ਬੁਲਾਇਆ ਗਿਆ ? ਕੀ ਇਹ ਵੀ ਦੱਸਣਗੇ ਕਿ ਉਨ੍ਹਾਂ ਨੇ ਕਿੰਨੇ ਦਰਖਤ ਲਾਏ ਅਤੇ ਉਨ੍ਹਾਂ ਵਿਚੋਂ ਕਿੰਨੇ ਬੱਚੇ ਹਨ ਅਤੇ ਇਸ ਉਦਘਾਟਨ ਤੇ ਕਿੰਨਾ ਖਰਚ ਆਇਆ ?

**ਮੰਤਰੀ**: ਇਹ ਇਸ ਲਈ ਸੈਪਰੇਟ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗਾ। ਵਖਰੇ ਵਖਰੇ ਫੰਕਸ਼ਨ ਕਈ ਵਾਰ ਹੋਏ ਹਨ, ਵੇਖ ਕੇ ਦੱਸ ਦੇਵਾਂਗਾ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕਈ ਫੰਕਸ਼ਨ ਹੋਏ ਹਨ ਅਤੇ ਖਰਚਾ ਵੇਖ ਕੇ ਦਸ ਸਕਦੇ ਹਾਂ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਾਰੇ ਫੰਕਸ਼ਨਾਂ ਦਾ ਕੁਲ ਖਰਚ ਦਸ ਦੇਣ ਕਿ ਕਿੰਨਾ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ , ਇਹ ਤਾਂ ਫਾਰੈਸਟ ਡਿਪਾਰਟਮੈਂਟ ਦੇ ਬਜਟ ਦੇ ਅਨੁਸਾਰ ਦਰਖਤ ਲਾਏ ਜਾਂਦੇ ਹਨ। ਕਈ ਤਰ੍ਹਾਂ ਦੇ ਦਰਖਤ ਲਗਦੇ ਹਨ। ਜੇ ਇਹ ਖਰਚਾ ਪੁਛਣਾ ਚਾਹੁੰਦੇ ਹਨ ਤਾਂ ਇਹ ਨੋਟਿਸ ਦੇ ਦੇਣ, ਦਸ ਦੇਵਾਂਗੇ।

**ਸਰਦਾਰ ਸੁਰਜੀਤ ਸਿੰਘ ਸਿੱਧੂ** : ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੁਲਾਈ, 1976 ਵਿਚ ਇਕ ਸਪੈਸ਼ਲ ਮੁਹਿੰਮ ਤੇ ਇਕ ਸਪੈਸ਼ਲ ਬੰਦਾ ਬੁਲਾ ਕੇ ਇਕ 10 ਪੈਸੇ ਦਾ ਬੂਟਾ ਉਸ ਕੋਲੋਂ ਲਗਵਾਇਆ ਗਿਆ ਜਿਸ ਦੇ ਲਗਵਾਉਣ ਤੇ 10 ਲੱਖ ਰੁਪਿਆ ਖਰਚ

ਸਰਦਾਰ ਸੁਰਜੀਤ ਸਿੰਘ ਸਿੱਧੂ]
ਹੋਇਆ । ਇਸ ਦੇ ਉਦਘਾਟਨ ਵਾਸਤੇ ਇਕ ਨਾਨ-ਆਫੀਸ਼ਿਅਲ ਬੰਦੇ ਨੂੰ ਬੁਲਾਇਆ ਗਿਆ ਸੀ । ਮੇਰੀ ਇਨਫਰਮੇਸ਼ਨ ਦੇ ਮੁਤਾਬਿਕ ਤਾਂ ਹੁਣ ਉਹ ਬੂਟਾ ਵੀ ਪੁਟ ਦਿਤਾ ਗਿਆ ਹੈ । ਇਸ ਲਈ ਕੀ ਇਹ ਇਸ ਦੀ ਇੰਨਕੁਆਇਰੀ ਕਰਵਾਉਣਗੇ ਕਿ ਐਨੇ ਮਹਿੰਗੇ ਬੂਟੇ ਨੂੰ ਲਗਵਾਉਣ ਤੇ ਐਨਾ ਖਰਚ ਕਿਉਂ ਹੋਇਆ ?

**ਮੰਤਰੀ:** ਸਪੀਕਰ ਸਾਹਿਬ, ਇਹ ਜਿਹੜਾ ਸਵਾਲ ਪੁੱਛ ਰਹੇ ਹਨ, ਇਸ ਦਾ ਇਸ ਸਵਾਲ ਦੇ ਨਾਲ ਕੋਈ ਤੁਅੱਲਕ ਨਹੀਂ ।

**ਸਰਦਾਰ ਪ੍ਰਹਿਲਾਦ ਸਿੰਘ**: ਸਪੀਕਰ ਸਾਹਿਬ, ਮੈਂ ਇਹ ਗਲ ਨਹੀਂ ਕਰਦਾ ਕਿ ਇਹ ਬੂਟੇ ਲਾਉਣ ਤੇ ਕਿੰਨਾ ਖਰਚ ਹੋਇਆ । ਜਿਹੜੇ ਬੂਟੇ ਲਾਏ ਗਏ ਸਨ ਉਨ੍ਹਾਂ ਵਿਚੋਂ ਜ਼ਿਆਦਾ ਮੁਰਝਾ ਗਏ ਹਨ ਜਿਵੇਂ ਕਿ ਸੰਜੇ ਗਾਂਧੀ ਮੁਰਝਾ ਗਏ ਹਨ। ਕੀ ਇਹ ਕੋਸ਼ਿਸ਼ ਕਰਨਗੇ ਕਿ ਜਿਹੜੇ ਬੂਟੇ ਮੁਰਝਾ ਰਹੇ ਹਨ ਉਨ੍ਹਾਂ ਨੂੰ ਬਚਾਇਆ ਜਾਵੇ ?

**ਸ੍ਰੀ ਸਪੀਕਰ** : ਲਿੱਟ ਜੀ, ਤੁਸੀਂ ਵੀ ਸਵਾਲ ਕਰ ਲਓ, ਵਜ਼ੀਰ ਸਾਹਿਬ ਇੱਕਠਾ ਜਵਾਬ ਦੇ ਦੇਣਗੇ ।

**ਗਿਆਨੀ ਅਰਜਨ ਸਿੰਘ ਲਿੱਟ:** ਸਪੀਕਰ ਸਾਹਿਬ, ਜਿਹੜੇ ਇਹ ਬੂਟੇ ਲਾ ਰਹੇ ਹਨ, ਉਨ੍ਹਾਂ ਵਿਚੋਂ ਕਈ ਤਾਂ ਖੇਤਾਂ ਵਿਚ ਲਾਏ ਜਾ ਰਹੇ ਹਨ ਅਤੇ ਇਹ ਜਿਹੜੇ ਬੂਟੇ ਲਗ ਰਹੇ ਹਨ ਇਸ ਨਾਲ ਜ਼ਿਮੀਂਦਾਰਾਂ ਨੂੰ ਕਾਫੀ ਨੁਕਸਾਨ ਹੋਇਆ ਹੈ। ਕੀ ਹੁਣ ਇਸ ਵਾਸਤੇ ਕੋਈ ਨਵਾਂ ਤਰੀਕਾ ਅਖਤਿਆਰ ਕਰਨਗੇ ਤਾਕਿ ਜ਼ਿਮੀਂਦਾਰਾਂ ਨੂੰ ਨੁਕਸਾਨ ਨਾ ਹੋਵੇ? ਜਿਹੜੇ ਖੇਤਾਂ ਦੇ ਵਿਚਕਾਰ ਦਰਖਤ ਹੁੰਦੇ ਹਨ ਉਹ ਉਨ੍ਹਾਂ ਦੇ ਆਪਣੇ ਹੁੰਦੇ ਹਨ ਇਹ ਉਨ੍ਹਾਂ ਤੇ ਵੀ ਆਪਣੇ ਨੰਬਰ ਲਾਕੇ ਉਨ੍ਹਾਂ ਨੂੰ ਪਰੇਸ਼ਾਨ ਕਰਦੇ ਹਨ ।

**ਮੰਤਰੀ** : ਸਪੀਕਰ ਸਾਹਿਬ, ਦਰਖਤ ਫੋਰੈਸਟਰੀ ਫਾਰਮ ਵਿਚ ਲਾਏ ਜਾਂਦੇ ਹਨ ਅਤੇ ਦਫ਼ਾ 5 ਦੇ ਤਹਿਤ ਜਿਹੜੀ ਜ਼ਮੀਨ ਆਉਂਦੀ ਹੈ ਉਥੇ ਵੀ ਲਾਏ ਜਾਂਦੇ ਹਨ । ਜਿਹੜੇ ਜ਼ਿਮੀਦਾਰਾਂ ਦੇ ਖੇਤਾਂ ਵਿਚ ਦਰਖਤ ਲਗਦੇ ਹਨ, ਉਸ ਵਾਸਤੇ ਅਸੀਂ ਉਨ੍ਹਾਂ ਨੂੰ ਪਰੇਰਨਾ ਕਰਦੇ ਹਾਂ ਕਿ ਉਹ ਉਨ੍ਹਾਂ ਦੀ ਹਿਫਾਜ਼ਤ ਕਰਨ । ਕਈ ਜ਼ਿਮੀਦਾਰ ਤਾਂ ਸਾਡੇ ਕੋਲ ਬੂਟੇ ਲੈਣ ਲਈ ਵੀ ਆਉਂਦੇ ਹਨ ।

ਨੰਬਰਾਂ ਦੀ ਗੱਲ ਤਾਂ ਇਹ ਹੈ ਕਿ ਨੰਬਰ ਉਸ ਵੇਲੇ ਲਗਦੇ ਹਨ ਜਦੋਂ ਬੂਟਾ ਵੱਡਾ ਹੋ ਜਾਂਦਾ ਹੈ। ਨੰਬਰ ਛੋਟੇ ਦਰਖਤ ਤੇ ਨਹੀਂ ਲਗਦਾ । ਜਿਹੜੇ ਦਰਖਤ ਸੁੱਕ ਜਾਂਦੇ ਹਨ ਉਥੇ ਦੁਬਾਰਾ ਦਰਖਤ ਲਾਏ ਜਾਂਦੇ ਹਨ ।

**ਸ੍ਰੀ ਪਿਆਰਾ ਰਾਮ ਧੰਨੋਵਾਲੀ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੰਦੇ 'ਸੀ' ਪਾਰਟ ਬਾਰੇ ਦਸਿਆ ਹੈ ਕਿ ਉਨ੍ਹਾਂ ਬੂਟਿਆਂ ਦੀ ਹਿਫ਼ਾਜ਼ਤ ਲਈ ਸਰਕਾਰ ਕੀ ਸਟੈਪਸ ਚੁਕ ਰਹੀ ਹੈ ? ਜਿਹੜੇ ਇਨ੍ਹਾਂ ਨੇ 1 ਕਰੋੜ 50 ਲੱਖ ਬੂਟੇ ਲਗਾਏ ਹਨ ਕੀ ਇਨ੍ਹਾਂ ਦੀ ਹਿਫਾਜ਼ਤ ਕਰਨ ਲਈ ਕੋਈ ਅਮਲਾ ਰਖਿਆ ਹੋਇਆ ਹੈ ਤਾਂ ਕਿ ਇਨ੍ਹਾਂ ਦੀ ਹਿਫਾਜ਼ਤ ਚੰਗੀ ਤਰ੍ਹਾਂ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਬੂਟੇ ਸਰਕਾਰੀ ਜ਼ਮੀਨ ਤੇ ਲਗੇ ਹੋਏ ਹਨ । ਇਨ੍ਹਾਂ ਦੀ ਦੇਖ ਭਾਲ ਸਾਡਾ ਅਮਲਾ ਕਰਦਾ ਹੈ । ਇਹ ਅਮਲਾ ਇਨ੍ਹਾਂ ਬੂਟਿਆਂ ਨੂੰ ਡੰਗਰਾਂ ਦੀ ਚਰਾਈ ਅਤੇ ਕੋਰੇ ਆਦਿ ਤੋਂ ਹਿਫਾਜ਼ਤ ਕਰਦਾ ਹੈ। ਇਸ ਸਾਲ ਜ਼ਿਆਦਾ ਬੂਟੇ ਲਾਏ ਹਨ, ਇਸ ਲਈ ਕੁਝ ਸਟਾਫ ਹੋਰ ਲਿਆ ਹੈ ਅਤੇ ਹੋਰ ਵੀ ਲੈ ਰਹੇ ਹਾਂ ਤਾਕਿ ਇਨ੍ਹਾਂ ਦੀ ਠੀਕ ਤਰੀਕੇ ਦੇ ਨਾਲ ਹਿਫਾਜ਼ਤ ਹੋ ਸਕੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਬੂਟਾ 10 ਲੱਖ ਰੁਪਏ ਦੀ ਲਾਗਤ ਦੇ ਨਾਲ ਲਗਾਇਆ ਗਿਆ ਸੀ ਕੀ ਉਹ ਵੀ ਪੁਟਿਆ ਗਿਆ ਹੈ ? ਜਿਸ ਬੂਟੇ ਨੇ ਕਾਂਗਰਸ ਨੂੰ ਵੀ ਪੁਟ ਦਿੱਤਾ ਹੈ ਕੀ ਫਿਰ ਵੀ ਇਹ ਇਸ ਤਰ੍ਹਾਂ ਦਾ ਬੂਟਾ ਲਗਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦੇ ਨਾਲ ਇਸ ਦਾ ਕੋਈ ਤੁਅੱਲਕ ਨਹੀਂ ਹੈ। ਪਰ ਅਸੀਂ ਹੋਰ ਬੂਟੇ ਲਗਾਵਾਂਗੇ।

---

**ਬਲਾਚੌਰ ਸ਼ਹਿਰ ਵਿੱਚ ਪਾਣੀ ਸਪਲਾਈ ਸਕੀਮ ਚਾਲੂ ਕਰਨਾ**

*3887. **ਮਾਸਟਰ ਦਲੀਪ ਚੰਦ** : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਬਲਾਚੌਰ ਸ਼ਹਿਰ ਵਿੱਚ ਪਾਣੀ ਸਪਲਾਈ ਸਕੀਮ ਚਾਲੂ ਕਰਨ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਸ਼੍ਰੀ ਖੁਸ਼ਹਾਲ ਬਹਿਲ** (ਉਪ ਮੰਤਰੀ, ਘਰੇਲੂ ਉਦਯੋਗ): ਨਹੀਂ ਜੀ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਮੈਂ ਪੁਛਣਾ ਚਾਹੁੰਦਾ ਹਾਂ ਕਿ ਬਲਾਚੌਰ ਦੀ ਆਬਾਦੀ ਲਗਭਗ 10 ਹਜ਼ਾਰ ਦੀ ਹੈ। ਇਥੇ ਕਈ ਮਹਿਕਮਿਆਂ ਦੇ ਦਫਤਰ ਹਨ ਪਰ ਪੀਣ ਦੇ ਪਾਣੀ ਦੀ ਬੜੀ ਕਮੀ ਹੈ ਅਤੇ ਲੋਕਾਂ ਨੂੰ ਬੜੀ ਤੰਗੀ ਹੈ। ਕੀ ਸਰਕਾਰ ਉਥੇ ਵਾਟਰ ਸਪਲਾਈ ਸਕੀਮ ਨੂੰ ਚਾਲੂ ਕਰੇਗੀ?

**ਉਪ ਮੰਤਰੀ** : ਸਪੀਕਰ ਸਾਹਿਬ, ਬਲਾਚੌਰ ਵਿਚ ਕੋਈ ਮਿਊਂਸਪਲ ਕਮੇਟੀ ਨਹੀਂ, ਔਰ ਨੈਸ਼ਨਲ ਵਾਟਰ ਸਪਲਾਈ ਸੈਨੀਟੇਸ਼ਨ ਪ੍ਰੋਗਰਾਮ ਦੇ ਅਧੀਨ ਬਲਾਚੌਰ ਨੂੰ ਪਾਣੀ ਨਹੀਂ ਦਿੱਤਾ ਜਾ ਸਕਦਾ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ, ਬਲਾਚੌਰ ਜਿੱਥੇ ਆਬਾਦੀ 10 ਹਜ਼ਾਰ ਦੀ ਹੈ, ਉਥੇ ਮਿਊਂਸਪਲ ਕਮੇਟੀ ਬਣਾ ਦੇਣਗੇ ?

**ਉਪ ਮੰਤਰੀ** : ਸਪੀਕਰ ਸਾਹਿਬ, ਮਿਊਂਸਪਲ ਕਮੇਟੀ ਵਾਲੀ ਗੱਲ ਤਾਂ ਬਿਲਕੁਲ ਅਲੱਗ ਹੈ। ਰੂਰਲ ਏਰੀਆਜ਼ ਦੀ ਸਕੀਮ ਰਾਹੀਂ ਪਾਣੀ ਦਿਤਾ ਜਾ ਸਕਦਾ ਹੈ। ਪਰ ਇਸ ਦੇ ਵਿਚ ਇਹ ਪਿੰਡ ਬਲਾਚੌਰ ਨਹੀਂ ਆਉਂਦਾ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਨੂੰ ਪਾਣੀ ਦੇਣ ਦੀ ਸਕੀਮ ਚਾਲੂ ਕੀਤੀ ਹੈ, ਉਥੇ ਟਿਊਬਵੈਲਜ਼ ਤਾਂ ਲਗਾ ਦਿੱਤੇ ਹਨ ਅਤੇ ਲੱਖਾਂ ਰੁਪਏ ਲਗ ਗਏ ਹਨ। ਪਰ ਟਿਊਬਵੈਲਜ਼ ਦੇ ਨਾਲ ਪਾਣੀ ਨਹੀਂ ਆਉਂਦਾ ਹੈ, ਕੀ ਇਸ ਦੀ ਇਨਕੁਆਇਰੀ ਕਰਵਾਉਣਗੇ?

**ਉਪ ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ 1488 ਪਿੰਡਾਂ ਨੂੰ ਕੱਵਰ ਕਰ ਲਿਆ ਹੈ। ਵਾਟਰ ਸਪਲਾਈ ਸਕੀਮ ਰਾਹੀਂ ਪਾਣੀ ਦਿੱਤਾ ਜਾ ਰਿਹਾ ਹੈ। ਜੇਕਰ ਕੋਈ ਖ਼ਾਸ ਸ਼ਿਕਾਇਤ ਹੈ ਤਾਂ ਲਿਖ ਕੇ ਦੇ ਦੇਣ, ਮੈਂ ਇਨਕੁਆਇਰੀ ਕਰਵਾ ਲਵਾਂਗਾ।

---

## CONSTRUCTION OF RESIDENTIAL QUARTERS IN THE PREMISES OF THE E.S.I. HOSPITAL, AMRITSAR

***3860. 1. Comrade Satya Pal Dang,**
**2. Comrade Dana Ram** } : Will the Minister of State for Health and Family Planning be pleased to state—

(a) the number of residential quarters constructed within the premises of the E.S.I. Hospital, Amritsar; and

(b) the names and designation of the officers/officials who are in occupation of the quarters referred to in part (a) above together with the dates from which they have been living in the said quarters and the places at which such officers/officials remained posted during the years 1975 and 1976, separately ?

**Sardar Balbir Singh**: (a) Three.

(b) In Quarter No. 1 :

(i) Dr. G.S. Malhotra, Medical Superintendent, E,S.I. Hospital, Amritsar, from 1975 to May, 1976.

(ii) Dr. S. P. Kohli, Medical Superintendent, E.S.I. Hospital, Amritsar, from June, 1976 to December, 1976.

In Quarter No. 2 :

(i) Shri Surinder Singh, S.D.E., Amritsar 1st January, 1975 to 29th February, 1976.

(ii) Shri S.S. Ahluwalia, S. D. E., Amritsar 1st March, 1976 till to-date.

In Quarter No. 3 :

(i) Shri Gurdev Singh, S. O. Amritsar 1st January, 1975 to September, 1976.

(ii) Shri Siri Chand, Plumber, Amritsar 1st November, 1976 till to-date.

(iii) Shri Ram Harakh, A/Driver 1st November, 1976 to till to-date.

(iv) Shri Brish Ram, Mali-cum-Chowkidar. 1st January, 1975 till to-date.

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਇਹ ਜਿਹੜਾ ਮਜ਼ਦੂਰਾਂ ਲਈ ਹਸਪਤਾਲ ਬਣਾਇਆ ਹੋਇਆ ਹੈ, ਇਹ ਅੰਮ੍ਰਿਤਸਰ ਸ਼ਹਿਰ ਤੋਂ ਬਹੁਤ ਦੂਰ ਹੈ । ਰਾਤ ਨੂੰ ਕੋਈ ਐਮਰਜੈਂਸੀ ਕੇਸਾਂ ਦੇ ਮਰੀਜ਼ਾਂ ਨੂੰ ਵਾਰਡ ਵਿਚ ਜਗ੍ਹਾਂ ਨਹੀਂ ਮਿਲਦੀ। ਇਸ ਹਸਪਤਾਲ ਦੇ ਜਿਹੜੇ ਕੁਆਰਟਰਜ਼ ਡਾਕਟਰਾਂ ਅਤੇ ਹਸਪਤਾਲ ਦੇ ਕਰਮਚਾਰੀਆਂ ਲਈ ਹਨ, ਇਨ੍ਹਾਂ ਵਿਚੋਂ ਇਕ ਮੈਡੀਕਲ ਸੁਪਰਡੰਟ ਨੂੰ ਛੱਡ ਕੇ ਬਾਕੀ ਸਾਰੇ ਪੀ. ਡਬਲਊ. ਡੀ. ਦੇ ਐਸ.ਡੀ.ਈ., ਸੈਕਸ਼ਨਲ ਅਫਸਰ ਅਤੇ ਪਲੰਬਰ ਨੂੰ ਦਿੱਤੇ ਹੋਏ ਹਨ । ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੁਆਰਟਰਜ਼ ਉਨ੍ਹਾਂ ਨੂੰ ਕਿਉਂ ਦਿੱਤੇ ਹੋਏ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਠੀਕ ਹੈ ਕਿ ਪੀ. ਡਬਲਿਊ. ਡੀ. ਦਾ ਸਟਾਫ ਉਥੇ ਰਹਿੰਦਾ ਹੈ। ਇਹ ਜਿਹੜੇ ਪੈਸੇ ਉਨ੍ਹਾਂ ਤੇ ਖਰਚ ਕੀਤੇ ਗਏ ਹਨ ਇਹ ਕਾਰਪੋਰੇਸ਼ਨ ਦੇ ਨਹੀਂ ਬਲਕਿ ਪੰਜਾਬ ਸਰਕਾਰ ਦੇ ਲਗੇ ਹੋਏ ਹਨ। ਅਸੀਂ ਏ. ਜੀ. ਸਾਹਿਬ ਦੇ ਨਾਲ ਵੀ ਗਲ ਕੀਤੀ ਹੈ। ਇਨ੍ਹ ਡਾਕਟਰਾਂ ਤੋਂ ਸਿਵਾਏ ਹੋਰ ਨਹੀਂ ਰਹਿਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਇਹ ਦੱਸ ਦੇਣ ਕਿ ਉਥੇ ਪਲਬੰਰ ਕਿਉਂ ਰਹਿੰਦਾ ਹੈ? ਇਹ ਕਹਿਣਗੇ ਕਿ ਪੀ. ਡਬਲਉ. ਡੀ. ਦੀ ਮੇਨਟੇਨੈਂਸ ਲਈ ਰਖਿਆ ਹੋਇਆ ਹੈ। ਦੂਜਾ ਕੁਆਰਟਰਜ਼ ਐਸ. ਡੀ.ਓ. ਦੇ ਕੋਲ ਹੈ। ਇਹ ਕਦੋਂ ਤੱਕ ਇਸ ਦਾ ਫੈਸਲਾ ਕਰਵਾ ਦੇਣਗੇ ਤਾਕਿ ਡਾਕਟਰਾਂ ਨੂੰ ਕੁਆਰਟਰਜ਼ ਮਿਲ ਸਕਣ ਔਰ ਮਰੀਜ਼ਾਂ ਦੀ ਜਾਨ ਬੱਚ ਸਕੇ।

**ਰਾਜ ਮੰਤਰੀ**: ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਇਹ ਖਾਲੀ ਕਰਵਾਏ ਜਾਣ। ਅਸੀਂ ਪੀ. ਡਬਲਿਊ. ਡੀ. ਤੋਂ ਜਲਦੀ ਤੋਂ ਜਲਦੀ ਖਾਲੀ ਕਰਵਾ ਲਵਾਂਗੇ।

---

## ਸਰਕਾਰੀ ਡੈਂਟਲ ਕਾਲਜ ਤੇ ਹਸਪਤਾਲ ਵਿਚ ਡੈਂਟਲ ਹਾਈਜਿਨਿਸਟਸ ਦੀਆਂ ਅਸਾਮੀਆਂ

***3900 ਕਾਮਰੇਡ ਸੱਤ ਪਾਲ ਡਾਂਗ**: ਕੀ ਸਿਹਤ ਤੇ ਪ੍ਰੀਵਾਰ ਨਿਯੋਜਨ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਸਰਕਾਰੀ ਡੈਂਟਲ ਕਾਲਜ ਅਤੇ ਹਸਪਤਾਲ ਵਿਚ ਇਸ ਸਮੇਂ ਡੈਂਟਲ ਹਾਈਜਿਨਿਸਟਸ (ਸੀਨੀਅਰ ਸਕੇਲ) ਦੀਆਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਕਿਸ ਸਮੇਂ ਤੋਂ ਇਹ ਖਾਲੀ ਪਈਆਂ ਹਨ ਅਤੇ ਕਿਨ੍ਹਾਂ ਕਾਰਨਾਂ ਕਰਕੇ ਇਹ ਭਰੀਆਂ ਨਹੀਂ ਗਈਆਂ ?

**ਸਰਦਾਰ ਬਲਬੀਰ ਸਿੰਘ**: ਡੈਂਟਲ ਹਾਈਜਿਨਿਸਟ (ਸੀਨੀਅਰ ਸਕੇਲ) ਦੀ ਇਕ ਅਸਾਮੀ ਸਾਲ 1973-74 ਤੋਂ ਯੋਗਤਾਵਾਂ ਨਿਸ਼ਚਿਤ ਨਾ ਹੋਣ ਕਾਰਨ ਭਰੀ ਨਹੀਂ ਗਈ। ਹੁਣ ਇਸ ਨੂੰ ਭਰਨ ਲਈ ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ ਦੁਆਰਾ ਇਹ ਅਸਾਮੀ ਮਿਤੀ 28 ਸਤੰਬਰ, 1976 ਨੂੰ ਵਿਗਿਆਪਨ ਕਰ ਦਿੱਤੀ ਗਈ ਹੈ, ਅਤੇ ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ ਵਲੋਂ ਸਿਫਾਰਸ਼ ਆਉਣ ਤੇ ਭਰ ਦਿੱਤੀ ਜਾਵੇਗੀ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਪੋਸਟ ਨੂੰ ਐਡਵਰਟਾਈਜ਼ ਕਰਵਾਇਆਂ 8 ਮਹੀਨੇ ਹੋ ਚੁੱਕੇ ਹਨ। ਕੀ ਵਜ਼ੀਰ ਸਾਹਿਬ ਇਸ ਪੋਸਟ ਨੂੰ ਪੁਰ ਕਰਨ ਲਈ ਸਿਲੈਕਸ਼ਨ ਬੋਰਡ ਨੂੰ ਕਹਿਣਗੇ ਤਾਂਕਿ ਮਰੀਜ਼ਾਂ ਦਾ ਫਾਇਦਾ ਹੋ ਸਕੇ।

**ਰਾਜ ਮੰਤਰੀ**: ਜ਼ਰੂਰ ਕਹਾਂਗੇ ਜੀ।

---

## REPAIR OF SPURS NEAR VILLAGE ABADGARH IN TEHSIL PATHANKOT

***3941. Chaudhri Ram Singh**: Will the Minister of State for Public Works be pleased to state :—

(a) whether there is any proposal under the consideration of the Government to carry out repairs to spurs near village Abadgarh in tehsil Pathankot ?

(b) if so, the details thereof and the time by which it is likely to be implemented ?

**Sardar Gurbakhsh Singh Sibia** : (a) Yes, Sir.

(b) The details are laid on the Table of the House.

REPAIR OF SPURS NEAR VILLAGE ABADGARH IN TEHSIL PATHANKOT

It is proposed to Join spur No. 2 with floodprotection Embankment and to recondition the flood protection Embankment to its original design. A Crave bar will also be constructed downstream of the spur to check further erosive action. As this work falls under the category of local Protection schemes priority for this is to be received from the D. C. of the district concerned and also this scheme is yet to be prepared and sanctioned by the Government. Work can only be undertaken after the formalities are completed and in accordance with the availability of funds.

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਬਾਦਗੜ੍ਹ, ਤਹਿਸੀਲ ਪਠਾਨਕੋਟ ਨਹਿਰ ਦੇ ਕਿਨਾਰੇ ਸਪੱਰ ਲਗਾ ਕੇ ਪਿੰਡ ਨੂੰ ਬਚਾਉਣ ਲਈ ਸਰਕਾਰ ਕੀ ਕਰ ਰਹੀ ਹੈ ਤਾਂ ਕਿ ਜਿਹੜਾ ਪਿਛਲੇ ਸਾਲ ਇਹ ਪਿੰਡ ਰੁੜ੍ਹ ਗਿਆ ਸੀ, ਇਸਨੂੰ ਬਚਾਇਆ ਜਾ ਸਕੇ। ਇਥੇ ਸਪੱਰ ਹੋਰ ਲਗਵਾਉਣ ਦੀ ਲੋੜ ਹੈ। ਕੀ ਇਹ ਸਪੱਰ ਬਾਰਸ਼ਾਂ ਆਉਣ ਤੋਂ ਪਹਿਲਾਂ ਲਗਾ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਮੈਂ ਦਸਦਾ ਹਾਂ ਕਿ, ਬਾਰਸ਼ਾਂ ਦੇ ਪਾਣੀ ਤੋਂ ਬਚਾਉਣ ਲਈ ਫਲੱਡ ਪ੍ਰੋਟੈਕਸ਼ਨ ਅੰਬੈਕਮੈਂਟ ਬਣਾਇਆ ਗਿਆ ਸੀ। ਇਹ ਕੰਮ ਲੋਕਲ ਪ੍ਰੋਟੈਕਸ਼ਨ ਸਕੀਮਾਂ ਅਧੀਨ ਆਉਂਦੇ ਹਨ। ਜੁਆਇੰਟ ਇਨਸਪੈਕਸ਼ਨ ਕੀਤੀ ਸੀ। ਇਸ ਗੱਲ ਦਾ ਫੈਸਲਾ ਕੀਤਾ ਸੀ ਕਿ ਇਹ ਸਪੱਰ ਬਣਾ ਦਿੱਤੇ ਜਾਣ। ਇਸ ਸਕੀਮ ਦੀ ਮੰਨਜ਼ੂਰੀ ਡੀ. ਸੀ. ਵਲੋਂ ਆਉਣ ਤੇ ਜ਼ਰੂਰ ਬਣਾ ਦੇਵਾਂਗੇ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਇਹ ਜਿਹੜੇ ਸੱਪਰ ਲਗਣੇ ਹਨ ਹਾਲੇ ਇਨ੍ਹਾਂ ਦੀ ਮੰਨਜ਼ੂਰੀ ਡੀ.ਸੀ. ਤੋਂ ਆਉਣੀ ਹੈ। ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਕੰਮ ਲਈ ਕਿੰਨੇ ਫੰਡਜ਼ ਰਖੇ ਹਨ ਅਤੇ ਇਸ ਦੀ ਮੰਨਜ਼ੂਰੀ ਡੀ. ਸੀ. ਤੋਂ ਕਦੋਂ ਤਕ ਆ ਜਾਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੀ ਡਿਸਟ੍ਰਿਕਟ ਫਲੱਡ ਕੰਟਰੋਲ ਕਮੇਟੀ ਹੈ, ਉਸ ਨੇ ਇਨਸਪੈਕਸ਼ਨ ਕਰ ਲਈ ਹੈ। ਅਸੀਂ ਸਕੀਮ ਬਣਾ ਕੇ ਦਿੱਤੀ ਹੈ। ਇਸ ਸਪੱਰ ਨੂੰ ਫਲੱਡ ਆਉਣ ਤੋਂ ਪਹਿਲਾਂ ਬਣਾ ਦਿੱਤਾ ਜਾਵੇਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸਪੱਰਜ਼ ਫਲੱਡ ਵਿਚ ਬਰਬਾਦ ਹੋਏ ਔਰ ਨਵੀਂ ਮੰਨਜ਼ੂਰੀ ਲੈ ਕੇ ਫਿਰ ਬਣਾਏ ਜਾਣੇ ਹਨ, ਜਿਹੜੇ ਠੇਕੇਦਾਰਾਂ ਨੇ ਪਹਿਲਾਂ ਇਹ ਬਣਾਏ ਸੀ ਔਰ ਰੁੜ੍ਹ ਗਏ ਸੀ, ਕੀ ਦੁਬਾਰਾ ਉਨ੍ਹਾਂ ਠੇਕੇਦਾਰਾਂ ਤੋਂ ਹੀ ਪਹਿਲੇ ਪੈਸਿਆਂ ਵਿਚ ਹੀ ਸਪੱਰ ਬਣਾਏ ਜਾਣਗੇ ਤਾਂ ਕਿ ਇਹ ਬਰਸਾਤ ਤੋਂ ਪਹਿਲਾਂ ਪਹਿਲਾਂ ਕੰਮ ਮੁੱਕ ਜਾਵੇ ਔਰ ਲੋਕਾਂ ਦਾ ਨੁਕਸਾਨ ਨਾ ਹੋਵੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਕੈਚਮੈਂਟ ਏਰੀਆ ਵਿਚ ਐਨੀ ਬਾਰਸ਼ ਹੋ ਜਾਂਦੀ ਹੈ ਜਿਸ ਕਰਕੇ ਕਿ ਸਪੱਰ ਰੁੜ੍ਹ ਜਾਂਦੇ ਹਨ। ਹੈਵੀ ਰੇਨਜ਼ ਕਰਕੇ ਕਈ ਜਗ੍ਹਾ ਤੇ ਸਪੱਰ ਰੁੜ੍ਹ ਜਾਂਦੇ ਹਨ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਦੇ ਇਨਕੁਆਇਰੀ ਕਰਾਈ ਗਈ ਹੈ ਕਿ ਸਪੱਰਜ਼ ਫਲੱਡਜ਼ ਨਾਲ ਰੁੜ੍ਹੇ ਹਨ ਜਾਂ ਕਿ ਠੇਕੇਦਾਰਾਂ ਦੀ ਗਲਤੀ ਨਾਲ ਰੁੜ੍ਹੇ ਹਨ ?

ਰਾਜ ਮੰਤਰੀ: ਡਿਸਟ੍ਰਿਕਟ ਫਲੱਡ ਕੰਟ੍ਰੋਲ ਕਮੇਟੀ ਗੁਰਦਾਸਪੁਰ ਨੇ ਇਨਸਪੈਕਸ਼ਨ ਕੀਤੀ ਹੈ ਔਰ ਦੇਖਿਆ ਹੈ ਕਿ ਸਪੱਰਜ਼ ਫਲੱਡਜ਼ ਨਾਲ ਹੀ ਰੁੜ੍ਹੇ, ਹਨ।

ਮਾਸਟਰ ਚੰਦ ਸਿੰਘ: ਇਨ੍ਹਾਂ ਨੇ ਕਿਹਾ ਹੈ ਕਿ ਸਪੱਰਜ਼ ਫਲੱਡਜ਼ ਨਾਲ ਤਬਾਹ ਹੋ ਗਏ ਹਨ। ਕੀ ਇਹ ਹਕੀਕਤ ਨਹੀਂ ਹੈ ਕਿ ਫਲੱਡਜ਼ ਤੋਂ ਇਲਾਵਾ ਇਹ ਸਪੱਰਜ਼ ਇਸ ਕਾਰਨ ਰੁੜ੍ਹੇ ਹਨ ਕਿ ਇਨ੍ਹਾਂ ਵਿਚ ਘਟੀਆ ਕਿਸਮ ਦਾ ਮੈਟੀਰੀਅਲ ਲੱਗਾ ਹੋਇਆ ਸੀ। ਇਸ ਕਰਕੇ ਇਹ ਤਬਾਹ ਹੋ ਗਏ। ਕੀ ਇਸ ਗੱਲ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

ਰਾਜ ਮੰਤਰੀ: ਇਨਕੁਆਇਰੀ ਦਾ ਇਸ ਵਿਚ ਸਵਾਲ ਹੀ ਪੈਦਾ ਨਹੀਂ ਹੁੰਦਾ ਹੈ!

---

CONSTRUCTION OF SPURS IN KAUNTERPURA TEHSIL PATHANKOT

*3942. **Chaudhri Ram Singh**: Will the Minister of State for Public Works be pleased to state :—

(a) whether there is any proposal under the consideration of the Government to construct spurs near village Kaunterpura in tehsil Pathankot ;

(b) if so, the details thereof and the time by which work is likely to be done ?

**Sardar Gurbakhsh Singh Sibia**: (a) Yes, Sir.

(b) The details are laid on the Table of the House.

CONSTRUCTION OF SPURS IN KAUNTERPURA TEHSIL PATHANKOT

There is a proposal to provide protection to village abadi of Kaunterpura on the left side of river Chakki by providing studs under local protection works. As this work falls under the category of local protection schemes, priority for this is to be received from the Deputy Commissioner of the District concerned, there-after the scheme will be prepared and sanctioned by the Government. The work can only be under taken in accordance with the priority and subject to availability of funds.

ਚੌਧਰੀ ਰਾਮ ਸਿੰਘ: ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਪੱਰਜ਼ ਪਿੰਡ ਕੌਂਟਰਪੁਰਾ, ਤਹਿਸੀਲ ਪਠਾਨਕੋਟ ਦੇ ਨੇੜੇ ਬਰਸਾਤ ਸ਼ੁਰੂ ਹੋਣ ਤੋਂ ਪਹਿਲਾਂ ਬਣਾ ਦਿਤੇ ਜਾਣਗੇ ?

ਰਾਜ ਮੰਤਰੀ: ਮਿਤੀ 2 ਦਸੰਬਰ, 1976 ਨੂੰ ਕਮੇਟੀ ਨੇ ਦੁਬਾਰਾ ਇਨਸਪੈਕਸ਼ਨ ਕੀਤੀ ਹੈ ਅਤੇ ਫੈਸਲਾ ਹੋਇਆ ਹੈ ਕਿ ਸਪੱਰਜ਼ ਨੂੰ ਬਣਾਇਆ ਜਾਵੇ। ਇਹ ਬਰਸਾਤ ਤੋਂ ਪਹਿਲਾਂ ਪਹਿਲਾਂ ਬਣਾ ਦਿਆਂਗੇ।

ਸਰਦਾਰ ਬਲਵਿੰਦਰ ਸਿੰਘ ਭੂੰਦੜ: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਦੁਬਾਰਾ ਸਪੱਰਜ਼ ਬਣਾਉਣ ਦੀ ਲੋੜ ਪੈਂਦੀ ਹੈ ਕੀ ਉਥੇ ਇਹ ਸਥਿਤੀ ਤਾਂ ਨਹੀਂ ਕਿ ਅਫਸਰ ਠੇਕੇਦਾਰਾਂ ਨਾਲ ਮਿਲਕੇ ਪੈਸੇ ਖਾ ਜਾਂਦੇ ਹਨ ਅਤੇ ਉਹ ਸਪੱਰਜ਼ ਜਿਹੜੇ ਬਣਦੇ ਹਨ ਉਹ ਠੀਕ ਨਾ ਬਣਨ ਕਾਰਨ ਰੁੜ੍ਹ ਜਾਂਦੇ ਹਨ। ਇਹ ਜਿਹੜੇ ਠੇਕੇਦਾਰਾਂ ਅਫਸਰਾਂ ਨਾਲ ਮਿਲਕੇ ਪੈਸੇ ਖਾਂਦੇ ਹਨ ਕੀ ਇਸ ਚੀਜ਼ ਬਾਰੇ ਇਨਕੁਆਇਰੀ ਕਰਾਈ ਜਾਏਗੀ ?

ਰਾਜ ਮੰਤਰੀ : ਐਕਸ. ਈ. ਐਨ. ਉਸ ਕਮੇਟੀ ਦਾ ਮੈਂਬਰ ਹੁੰਦਾ ਹੈ ਔਰ ਡੀ. ਸੀ. ਉਸ ਕਮੇਟੀ ਦਾ ਚੇਅਰਮੈਨ ਹੁੰਦਾ ਹੈ। ਇਹ ਦੋਨੋ ਮਿਲ ਕੇ ਇਨਸਪੈਕਸ਼ਨ ਕਰਦੇ ਹਨ ਤਾਂ ਜਾ ਕੇ ਫੈਸਲਾ ਹੁੰਦਾ ਹੈ।

ਸਰਦਾਰ ਬਲਵਿੰਦਰ ਸਿੰਘ ਭੂੰਦੜ : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਐਕਸ. ਈ. ਐਨ. ਉਸ ਕਮੇਟੀ ਦਾ ਮੈਂਬਰ ਹੁੰਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਕਸ. ਈ. ਐਨ. ਨੂੰ ਛੱਡਕੇ ਕੀ ਇਹ ਕਿਸੇ ਹੋਰ ਅਫਸਰ ਤੋਂ ਇਸ ਗੱਲ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ਕਿ ਸਪੱਰ ਬਣੇ ਹੋਏ ਰੁੜ੍ਹਦੇ ਕਿਉਂ ਹਨ ?

ਰਾਜ ਮੰਤਰੀ : ਇਨਕੁਆਇਰੀ ਦੀ ਲੋੜ ਨਹੀਂ ਹੈ। ਡੀ. ਸੀ. ਸੀਨੀਅਰ ਅਫਸਰ ਹੈ।

ਸਰਦਾਰ ਸੁਖਦੇਵ ਸਿੰਘ ਢੀਂਡਸਾ: ਡੀ.ਸੀ. ਕੋਈ ਟੈਕਨੀਕਲ ਆਦਮੀ ਨਹੀਂ ਹੁੰਦਾ ਹੈ। ਇਸ ਕਰਕੇ ਐਕਸ. ਈ. ਐਨ. ਜਿਸ ਨੇ ਉਹ ਸਪੱਰ ਬਣਾਇਆ ਹੁੰਦਾ ਹੈ ਕੀ ਉਸ ਨੂੰ ਛੱਡ ਕੇ ਕਿਸੇ ਹੋਰ ਟੀਮ ਨੂੰ ਇਥੋਂ ਭੇਜ ਕੇ ਦੁਬਾਰਾ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

ਰਾਜ ਮੰਤਰੀ : ਇਸ ਗੱਲ ਦੀ ਜ਼ਰੂਰਤ ਨਹੀਂ ਹੈ।

ਸਰਦਾਰ ਗੁਰਬਚਨ ਸਿੰਘ (ਰੋਪੜ) : ਜ਼ਿਲ੍ਹਾ ਰੂਪ ਨਗਰ ਵਿਚ ਪੁਰਾਣੇ ਸਪੱਰਜ਼ ਜਿਹੜੇ ਬਣੇ ਹੋਏ ਸੀ ਉਹ ਪਿਛਲੇ ਸਾਲ ਬਰਸਾਤ ਹੋਣ ਕਰਕੇ ਰੁੜ੍ਹ ਗਏ ਸੀ। ਉਸ ਨਾਲ ਲੋਕਾਂ ਦਾ ਅਤੇ ਫਸਲਾਂ ਦਾ ਕਾਫੀ ਨੁਕਸਾਨ ਹੋਇਆ। ਕੀ ਇਸ ਸਾਲ ਬਰਸਾਤ ਸ਼ੁਰੂ ਹੋਣ ਤੋਂ ਪਹਿਲਾਂ ਪਹਿਲਾਂ ਉਹ ਸਪੱਰਜ਼ ਬਣਾ ਦਿੱਤੇ ਜਾਣਗੇ ?

ਰਾਜ ਮੰਤਰੀ : ਨੋਟਿਸ ਦੇ ਦਿਉ, ਜਵਾਬ ਦੇ ਦਿੱਤਾ ਜਾਵੇਗਾ।

ਮਾਸਟਰ ਚੰਦ ਸਿੰਘ : ਮੈਂ ਇਹ ਮਹਿਸੂਸ ਕਰਦਾ ਹਾਂ ਕਿ ਜਿਹੜੇ ਸੱਪਰਜ਼ ਬਣੇ ਹੋਏ ਹਨ ਇਹ ਗਲਤ ਥਾਵਾਂ ਤੇ ਬਣਾਏ ਹੋਏ ਹਨ। ਜਿਨ੍ਹਾਂ ਪਿੰਡਾਂ ਦੇ ਸਪੱਰਜ਼ ਰੁੜ੍ਹ ਜਾਣ ਕਾਰਨ ਨੁਕਸਾਨ ਹੋਇਆ ਹੈ ਕੀ ਉਥੇ ਇਹ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ਕਿ ਗਲਤ ਥਾਵਾਂ ਤੇ ਇਹ ਸਪੱਰਜ਼ ਕਿਉਂ ਬਣਾਏ ਗਏ ?

ਰਾਜ ਮੰਤਰੀ : ਕੋਈ ਇਨਕੁਆਇਰੀ ਵਾਲੀ ਗਲ ਨਹੀਂ ਹੈ।

ਸਰਦਾਰ ਬਲਵਿੰਦਰ ਸਿੰਘ ਭੂੰਦੜ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਕ ਸਵਾਲ ਪੁੱਛਣਾ ਚਾਹੁੰਦਾ ਹਾਂ। ਇਨ੍ਹਾਂ ਦੇ ਸਵਾਲਾਂ ਦੇ ਜੁਆਬ ਵਿਚੋਂ ਸਵਾਲ ਬਣ ਗਿਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੇਰਾ ਪਿੰਡ ਭੂੰਦੜ (ਜ਼ਿਲ੍ਹਾ ਬਠਿੰਡਾ) 12 ਸਾਲਾਂ ਤੋਂ ਰੁੜ੍ਹਦਾ ਜਾ ਰਿਹਾ ਹੈ। ਕੀ ਉਥੇ ਡਰੇਨੇਜ਼ ਡਿਪਾਰਟਮੈਂਟ ਵਲੋਂ ਸਪੱਰਜ਼ ਬਣਾਉਣ ਨੂੰ ਤਿਆਰ ਹਨ ਤਾਂ ਕਿ ਉਥੋਂ ਦੀ ਅਬਾਦੀ ਰੁੜ੍ਹਨ ਤੋਂ ਬਚ ਸਕੇ ?

ਰਾਜ ਮੰਤਰੀ : ਇਸ ਬਾਰੇ ਨੋਟਿਸ ਦੇ ਦੇਣ।

ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ : ਕੀ ਵਜ਼ੀਰ ਸਾਹਿਬ ਇਸ ਗੱਲ ਦੀ ਵਾਕਫੀਅਤ ਰਖਦੇ ਹਨ ਕਿ ਜਿੰਨੇ ਸਪੱਰਜ਼ ਬਣਦੇ ਹਨ ਉਹ ਜ਼ਿਆਦਾਤਰ ਠੇਕੇਦਾਰਾਂ ਦੀ ਮਾਰਫਤ ਬਣਦੇ ਹਨ ਔਰ ਠੇਕੇਦਾਰ ਇਰੀਗੇਸ਼ਨ ਡਿਪਾਰਟਮੈਂਟ ਦੇ ਅਫਸਰਾਂ ਨਾਲ ਮਿਲ ਕੇ ਸੱਪਰਾਂ ਦੀ ਕੰਸਟਰੱਕਸ਼ਨ ਡਿਫੈ-ਕਟਿਵ ਕਰਦੇ ਹਨ ? ਇਸ ਕਰਕੇ ਹਰ ਬਰਸਾਤ ਨੂੰ ਸਪੱਰਜ਼ ਰੁੜ੍ਹ ਜਾਂਦੇ ਹਨ। ਇਸ ਚੀਜ਼ ਨੂੰ ਮੁੱਖ

ਰੱਖਦੇ ਹੋਏ ਕੀ ਵਜ਼ੀਰ ਸਾਹਿਬ ਹਾਊਸ ਦੀ ਕਮੇਟੀ ਬਣਾਕੇ ਇਸ ਸਾਰੇ ਮਾਮਲੇ ਦੀ ਜਾਂਚ ਕਰਾਉਣ ਨੂੰ ਤਿਆਰ ਹਨ ਤਾਕਿ ਪਤਾ ਲਗ ਸਕੇ ਕਿ ਇਹ ਸਪੱਰਜ਼ ਡਿਫੈਕਟਿਵ ਬਣੇ ਸਨ ਜਾਂ ਨਹੀਂ ?

**ਰਾਜ ਮੰਤਰੀ** : ਜੇ ਨੋਟਿਸ ਵਿਚ ਇਹੋ ਜਿਹੀ ਗੱਲ ਆਵੇਗੀ ਤਾਂ ਜ਼ਰੂਰ ਇਨਕੁਆਇਰੀ ਕਰਾਈ ਜਾਏਗੀ ।

**ਸ੍ਰੀ ਪਰਤਾਪ ਚੰਦ ਭੰਡਾਰੀ**: ਸਪੀਕਰ ਸਾਹਿਬ, ਕੀ ਇਹ ਹਰ ਸਾਲ ਰੁਟੀਨ ਵਾਲੀ ਗੱਲ ਨਹੀਂ ਹੈ ਕਿ ਇਹ ਸਪੱਰਜ਼ ਬਣਦੇ ਹੀ ਮਾਰਚ-ਅਪ੍ਰੈਲ ਵਿਚ ਹਨ ? ਇਹ ਸਪੱਰਜ਼ ਨਵੰਬਰ-ਦਸੰਬਰ ਵਿਚ ਕਿਉਂ ਨਹੀਂ ਬਣਾਏ ਜਾਂਦੇ ਤਾਂ ਕਿ ਰੁੜ੍ਹ ਨਾ ਸਕਣ ?

**ਰਾਜ ਮੰਤਰੀ**: ਹਮੇਸ਼ਾਂ ਇਹ ਸਪੱਰਜ਼ ਬਾਰਸ਼ਾਂ ਤੋਂ ਪਹਿਲਾਂ ਹੀ ਬਣਦੇ ਹਨ । ਕਿੰਨੇ ਰੁੜ੍ਹ ਜਾਂਦੇ ਹਨ ਜਾਂ ਕਿੰਨੇ ਢਹਿ ਜਾਂਦੇ ਹਨ ਇਹ ਚੀਜ਼ ਬਾਰਸ਼ ਤੇ ਡਿਪੈਂਡ ਕਰਦੀ ਹੈ । ਜਿਥੇ ਜਿਥੇ ਹੈਵੀ ਰੇਨਜ਼ ਹੁੰਦੀਆਂ ਹਨ ਉਥੇ ਉਥੇ ਇਹ ਰੁੜ੍ਹ ਜਾਂਦੇ ਹਨ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੇਰਾ ਸਵਾਲ ਬਿਲਕੁਲ ਸਿੱਧਾ ਸੀ ਕਿ ਸਪੱਰ ਜਿਹੜੇ ਹਨ ਅਵੱਲ ਤਾਂ ਬਣਦੇ ਨਹੀਂ ਜੇ ਬਣਦੇ ਹਨ ਤਾਂ ਬਰਸਾਤ ਤੋਂ ਦੋ ਚਾਰ ਦਿਨ ਪਹਿਲਾਂ ਬਣਨੇ ਸ਼ੁਰੂ ਹੁੰਦੇ ਹਨ ਔਰ ਠੇਕੇਦਾਰਾਂ ਦੀ ਮਾਰਫਤ ਉਨ੍ਹਾਂ ਦੀ ਕੰਸਟਰੱਕਸ਼ਨ ਡਿਫੈਕਟਿਵ ਹੁੰਦੀ ਹੈ । ਇਸ ਵਾਸਤੇ ਮੈਂ ਅਰਜ਼ ਕੀਤੀ ਸੀ ਕਿ ਹਾਊਸ ਦੀ ਕਮੇਟੀ ਤੋਂ ਇਨਕੁਆਇਰੀ ਕਰਾ ਲੈਣ ਕਿ ਪਿਛਲੇ ਦਸਾਂ ਸਾਲਾਂ ਵਿਚ ਐਕਚੂਅਲੀ ਕਿੰਨੇ ਸਪੱਰਜ਼ ਲੱਗੇ ਔਰ ਕਿੰਨੇ ਨਹੀਂ ਲੱਗੇ ਔਰ ਕਿੰਨੇ ਲਗ ਕੇ ਰੁੜ੍ਹ ਗਏ ?

**ਰਾਜ ਮੰਤਰੀ** : ਇਹ ਸਪੈਸੇਫਿਕ ਕੁਐਸ਼ਚਨ ਦੇ ਦੇਣ ਮੈਂ ਇਨਕੁਆਇਰੀ ਕਰਾ ਲਵਾਂਗਾ ।

**ਸਰਦਾਰ ਪ੍ਰਹਿਲਾਦ ਸਿੰਘ** : ਕਈ ਮਾਨਯੋਗ ਮੈਂਬਰਾਂ ਨੇ ਇਨਕੁਆਇਰੀ ਕਰਾਉਣ ਵਾਸਤੇ ਕਿਹਾ ਹੈ ਪਰ ਮਨਿਸਟਰ ਸਾਹਿਬ ਮੰਨੇ ਨਹੀਂ ਹਨ । ਕਿਤੇ ਇਨ੍ਹਾਂ ਦੀ ਅਫਸਰਾਂ ਨਾਲ ਮਿਲੀ ਭਗਤ ਤਾਂ ਨਹੀਂ ਹੈ?

**ਸ੍ਰੀ ਸਪੀਕਰ** : ਇਸ ਤਰ੍ਹਾਂ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

---

**ਬਲਾਚੌਰ ਤੋਂ ਨੂਰਪੁਰ ਬੇਦੀ ਤੱਕ ਸੜਕ ਬਣਾਉਣੀ ਬੰਦ ਕਰਨਾ ।**

*3888. **ਮਾਸਟਰ ਦਲੀਪ ਚੰਦ** : ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1970 ਵਿੱਚ ਬਲਾਚੌਰ ਤੋਂ ਨੂਰਪਰ ਬੇਦੀ ਤੱਕ ਸੜਕ ਬਣਾਉਣੀ ਬੰਦ ਕਰ ਦਿੱਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਉਕਤ ਸੜਕ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਗੁਰਦਰਸ਼ਨ ਸਿੰਘ** : ਜੀ ਹਾਂ। ਕੰਮ 1970 ਵਿਚ ਬੰਦ ਕੀਤਾ ਗਿਆ ਸੀ । ਸੜਕ ਦੀ ਉਸਾਰੀ ਅਗਸਤ, 1977 ਤੱਕ ਮੁਕੰਮਲ ਹੋ ਜਾਣ ਦੀ ਆਸ ਹੈ ।

**ਮਾਸਟਰ ਦਲੀਪ ਚੰਦ** : ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਕੰਮ 1970 ਵਿਚ ਬੰਦ ਕੀਤਾ ਗਿਆ ਅਤੇ ਫਿਰ ਦੱਸਿਆ ਕਿ ਸੜਕ ਦੀ ਉਸਾਰੀ ਅਗਸਤ, 1977 ਤੱਕ ਮੁਕੰਮਲ ਹੋ ਜਾਣ ਦੀ ਆਸ ਹੈ । ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਕੰਮ ਨੂੰ ਜੂਨ, 1977 ਤੱਕ ਮੁਕੰਮਲ ਕਰਨ ਦਾ ਪ੍ਰਬੰਧ ਕਰਨਗੇ ਕਿਉਂਕਿ ਜੁਲਾਈ ਵਿਚ ਬਰਸਾਤ ਸ਼ੁਰੂ ਹੋ ਜਾਂਦੀ ਹੈ ਅਤੇ ਇਸ ਤਰ੍ਹਾਂ ਸੜਕ ਦਾ ਅਰਥ-ਵਰਕ ਫ਼ਾਇਆ ਹੋ ਜਾਵੇਗਾ ?

**ਰਾਜ ਮੰਤਰੀ** : ਇਹ ਤਾਂ ਫੰਡਜ਼ ਦੀ ਅਵੇਲੇਬਿਲਿਟੀ ਤੇ ਡੀਪੈਂਡ ਕਰਦਾ ਹੈ। ਫੰਡ ਜਦ ਇਸ ਸਿਲਸਿਲੇ ਵਿਚ ਅਵੇਲੇਬਲ ਹੋਏ ਤਾਂ ਇਸ ਨੂੰ ਜਲਦੀ ਮੁਕੰਮਲ ਕਰਨ ਦੀ ਕੋਸ਼ਿਸ਼ ਕਰਾਂਗੇ ।

**ਗਿਆਨੀ ਅਰਜਨ ਸਿੰਘ ਲਿੱਟ**: ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸਿਬੀਆ ਜੀ ਨੇ ਜਵਾਬ ਦਿਤਾ ਹੈ ਕਿਤੇ ਉਸੇ ਤਰ੍ਹਾਂ ਗੱਲ ਤਾਂ ਨਹੀਂ ਕਿ ਇਹ ਜਿਹੜਾ ਸੜਕ ਵਾਸਤੇ ਮੈਟੀਰੀਅਲ ਇੱਕਠਾ ਕੀਤਾ ਹੈ ਜਾਂ ਮਿੱਟੀ ਆਦਿ ਜਿਹੜੀ ਪਾਈ ਹੈ ਉਹ ਕਿਤੇ ਬਰਸਾਤ ਤੋਂ ਪਹਿਲਾਂ ਹੀ ਨਾ ਰੁੜ ਜਾਵੇ ? ਇਸ ਲਈ ਕੀ ਇਸ ਨੂੰ ਜਲਦੀ ਮੁਕੰਮਲ ਕਰਨ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ**: ਐਸੀ ਕੋਈ ਗੱਲ ਨਹੀਂ ਹੋਵੇਗੀ ।

**ਸ਼੍ਰੀ ਸਪੀਕਰ** : ਕੁਐਸ਼ਚਨਜ਼ ਸਾਰੇ ਖਤਮ ਹੋ ਗਏ ਹਨ ।

---

## UNSTARRED QUESTIONS AND ANSWERS

### UNSTARRED QUESTION No. 1200

(Extension has been asked for in respect of Unstarred Question No. 1200.)

*Subject* :— Unstarred Assembly Question No. 1200 regarding Inclusion of Balachaur Block in District Rupnagar.

The answer to Assembly Unstarred Question No. 1200 appearing in the list of Unstarred Questions for 7th April, 1977, in the name of Comrade Shamsher Singh Josh, M. L. A. is not ready.

The reply will be submitted as soon as the relevant information has been collected.

Sd/—

Revenue and Elections
Minister, Punjab.
(Minister-in-Charge.)

The Secretary,

Punjab Vidhan Sabha.

U. NO. 579-RG-I-77 Chandigarh, dated the—April, 1977.

---

### UNSTARRED QUESTION NO. 1201**

(Extension has been asked for in respect of Unstarred Question No. 1201).

---

**For Unstarred Question No. 1201 and reply thereto please see Appendix to this Debate

## CALL ATTENTION NOTICES UNDER RULE 66

**ਸ੍ਰੀ ਸਪੀਕਰ** : ਕਾਲ ਅਟੈਨਸ਼ਨ ਮੋਸ਼ਨ ਨੰ: 52 ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੇਰੀਆਂ ਦੋ ਪ੍ਰਿਵਿਲਿਜ ਮੋਸ਼ਨਜ਼ ਪੈਂਡਿੰਗ ਪਈਆਂ ਹਨ ।

**ਸ੍ਰੀ ਸਪੀਕਰ** : ਕੱਲ ਉਨ੍ਹਾਂ ਦਾ ਜਵਾਬ ਦਿਤਾ ਜਾਵੇਗਾ, ਹਾਲਾਂ ਚੀਫ ਮਨਿਸਟਰ ਸਾਹਿਬ ਵਲੋਂ ਜਵਾਬ ਨਹੀਂ ਆਇਆ ।

**ਕਾਮਰੇਡ ਸੱਤ ਪਾਲ ਡਾਂਗ**: ਸਰਦਾਰ ਬਲਬੀਰ ਸਿੰਘ, ਸਿਹਤ ਮੰਤਰੀ ਕਹਿੰਦੇ ਹਨ ਕਿ ਫੈਮਿਲੀ ਪਲਾਨਿੰਗ ਬਾਰੇ ਕੋਈ ਸਰਕੂਲਰ ਨਹੀਂ ਹੈ । ਮੈਂ ਸਰਕੂਲਰ ਦਾ ਨੰਬਰ ਵੀ ਦਿਤਾ ਸੀ ।

**ਸ੍ਰੀ ਸਪੀਕਰ** : ਉਨ੍ਹਾਂ ਵਲੋਂ ਰਿਪਲਾਈ ਆਉਣ ਤੇ ਹੀ ਮੈਂ ਦੱਸ ਸਕਾਂਗਾ ।

ਕਾਲ ਅਟੈਨਸ਼ਨ ਮੋਸ਼ਨ ਨੰ: 52, ਵਲੋਂ ਕਾਮਰੇਡ ਰਾਜ ਕੁਮਾਰ ।

(*Serial No*: 52)

**Comrade Raj Kumar** : Sir, I beg to draw the attention of the Government towards a matter of urgent public importance, namely, increasing shortage of cement in the State. The public in the State is demanding immediate administrative measures for control of the situation. In view of the obvious importance of the matter, the Government may please be asked to make a statement in the House.

(*The Minister concerned was not present to give reply to the Call Attention Notice*)

**Comrade Raj Kumar** : Point of order, Sir. Under the Rules the Minister is required to make a statement.

**ਸ੍ਰੀ ਸਪੀਕਰ** : ਇਹ ਤਾਂ ਕੁਲੈਕਟਿਵ ਰਿਸਪਾਂਸੀਬਿਲਟੀ ਹੈ, ਕੋਈ ਵੀ ਮਨਿਸਟਰ ਜਵਾਬ ਦੇ ਸਕਦਾ ਹੈ । ਮਨਿਸਟਰ ਸਾਹਿਬ ਨੂੰ ਤਿਆਰ ਹੋਣਾ ਚਾਹੀਦਾ ਹੈ । ਹੁਣ ਅਗਲੀ ਕਾਲ ਅਟੈਨਸ਼ਨ ਮੋਸ਼ਨ ਲੈ ਲੈਂਦੇ ਹਾਂ ਅਤੇ ਉਸ ਦੇ ਬਾਅਦ ਪਹਿਲੀ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਆ ਜਾਵੇਗਾ । ਕਾਲ ਅਟੈਨਸ਼ਨ ਮੋਸ਼ਨ ਨੰ: 55 ਵਲੋਂ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ।

(ਕ੍ਰਮ ਨੰ: 55)

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਮਾਰਗਰੀਨ ਘੀ ਉਤੇ ਵਪਾਰੀਆਂ ਤੋਂ ਕਾਰਖਾਨੇ ਦੀ ਪੱਧਰ ਉਤੇ ਹੀ ਵਿਕਰੀ ਟੈਕਸ ਵਸੂਲ ਕਰ ਲਿਆ ਗਿਆ ਹੈ ਤਾਂ ਵੀ ਸਿਵਲ ਸਪਲਾਈ ਵਿਭਾਗ ਦੇ ਅਧਿਕਾਰੀ ਹਜ਼ਾਰਾਂ ਦੁਕਾਨਦਾਰਾਂ ਤੋਂ ਇਸਦੀ ਵਿਕਰੀ ਲਈ ਦੁਬਾਰਾ ਵਿਕਰੀ ਟੈਕਸ ਦੀ ਮੰਗ ਕਰ ਰਹੇ ਹਨ ਜੋ ਕਿ ਸਰਾਸਰ ਧੱਕਾ ਹੈ ਅਤੇ ਨਾ-ਵਾਜਬ ਹੈ । ਪਿਛਲੇ ਦੋ ਸਾਲਾਂ ਤੋਂ ਇਹ ਮਾਮਲਾ ਲਟਕ ਰਿਹਾ ਹੈ । ਵਪਾਰੀਆਂ ਦੇ ਕਈ ਡੈਪੂਟੇਸ਼ਨ ਸਰਕਾਰ ਨੂੰ ਮਿਲ ਚੁੱਕੇ ਹਨ ਪ੍ਰੰਤੂ ਹਾਲਾਂ ਤਕ ਸਰਕਾਰ ਨੇ ਇਸ ਬਾਰੇ ਕੋਈ ਹਦਾਇਤਾਂ ਜਾਰੀ ਨਹੀਂ ਕੀਤੀਆਂ । ਮਾਮਲੇ ਦੀ ਮਹੱਤਤਾ ਨੂੰ ਸਾਹਮਣੇ ਰੱਖਦਿਆਂ ਸਰਕਾਰ ਨੂੰ ਬਿਆਨ ਦੇਣ ਲਈ ਕਿਹਾ ਜਾਵੇ ।

**ਆਬਕਾਰੀ ਤੇ ਕਰ ਮੰਤਰੀ** (ਸ੍ਰੀ ਯਸ਼ ਪਾਲ): ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਇਹ ਹੈ ਕਿ ਸਿਵਿਲ ਸਪਲਾਈ ਦੇ ਆਦਮੀਆਂ ਦਾ ਟੈਕਸ ਉਗਰਾਹੁਣ ਨਾਲ ਕੋਈ ਸਬੰਧ ਨਹੀਂ । ਮੇਰਾ ਖਿਆਲ ਨਹੀਂ ਕਿ ਸਿਵਿਲ ਸਪਲਾਈ ਦਾ ਕੋਈ ਇਨਸਪੈਕਟਰ ਜਾਂ ਅਫਸਰ ਕਿਸੇ ਦੁਕਾਨਦਾਰ ਕੋਲੋਂ ਸੇਲਜ਼ ਟੈਕਸ ਉਗਰਾਹੁਣ ਲਈ ਗਿਆ ਹੋਵੇ । ਇਸ ਲਈ ਆਨਰੇਬਲ ਮੈਂਬਰ ਦੀ ਇਤਲਾਹ ਗਲਤ ਹੈ। ਅਗਰ ਕਿਸੇ ਕੋਲੋਂ ਕੋਈ ਅਫਸਰ ਸੇਲਜ਼ ਟੈਕਸ ਉਗਰਾਹੁਣ ਗਿਆ ਹੋਵੇ ਤਾਂ ਉਹ ਸਾਨੂੰ ਦੱਸ ਦੇਣ ਅਸੀਂ ਦੇਖ ਲਵਾਂਗੇ । ਜਿਥੋਂ ਤੱਕ ਮਾਰਗਰੀਨ ਦੇ ਟੈਕਸ ਦਾ ਸਵਾਲ ਹੈ, ਇਹ ਮਾਰਗਰੀਨ ਪਹਿਲੇ ਬਹੁਤ ਪਰਚਲਤ ਨਹੀਂ ਸੀ । ਪਹਿਲੇ ਬਨਸਪਤੀ ਹੁੰਦਾ ਸੀ ਅਤੇ ਬਨਸਪਤੀ ਤੇ ਪਹਿਲੀ ਸਟੇਜ ਤੇ ਟੈਕਸ ਲੈਂਦੇ ਸੀ । ਜਦ ਬਨਸਪਤੀ ਦੀ ਕਿੱਲਤ ਹੋ ਗਈ, ਮਹਿੰਗਾ ਹੋ ਗਿਆ ਤਾਂ ਇਸ ਤੇ ਕੰਟਰੋਲ ਕੀਤਾ । ਉਸ ਵੇਲੇ ਬਨਸਪਤੀ ਦੇ ਜਿਹੜੇ ਕਾਰਖਾਨੇਦਾਰ ਸਨ ਉਨ੍ਹਾਂ ਨੇ ਨਵੀਂ ਚੀਜ਼ ਕੱਢੀ ਸੀ । ਮਾਰਗਰੀਨ ਸਾਡੀ ਕਿਸੇ ਕੈਟੇਗਰੀ ਵਿਚ ਨਹੀਂ ਆਉਂਦਾ । ਇਸ ਲਈ ਕਿਸੇ ਨੇ ਪਹਿਲੀ ਸਟੇਜ ਤੇ ਟੈਕਸ ਲੈ ਲਿਆ, ਕਿਸੇ ਨੇ ਦੂਜੀ ਸਟੇਜ ਤੇ। ਜਦ ਇਹ ਮਸਲਾ ਗੌਰਮਿੰਟ ਦੇ ਧਿਆਨ ਵਿਚ ਆਇਆ ਤਾਂ ਗੌਰਮਿੰਟ ਨੇ ਫੈਸਲਾ ਕੀਤਾ ਕਿ ਜਿਸ ਤਰ੍ਹਾਂ ਬਨਸਪਤੀ ਤੇ ਪਹਿਲੀ ਸਟੇਜ ਤੇ ਟੈਕਸ ਲੈਂਦੇ ਹਾਂ ਉਸੇ ਤਰ੍ਹਾਂ ਹੀ ਮਾਰਗਰੀਨ ਤੇ ਵੀ ਪਹਿਲੀ ਸਟੇਜ ਤੇ ਟੈਕਸ ਲਵਾਂਗੇ । ਇਹ ਗੌਰਮਿੰਟ ਨੇ ਫੈਸਲਾ ਕਰ ਲਿਆ ਪਰ ਇਸ ਦੇ ਵਿਚ ਟੈਕਨੀਕਲ ਅੜ੍ਹਚਣ ਪੈਦਾ ਹੋ ਗਈ ਕਿ ਕਿਸ ਦਿਨ ਤੋਂ ਪਹਿਲੀ ਸਟੇਜ ਤੋਂ ਟੈਕਸ ਵਸੂਲ ਕਰੀਏ। ਆਇਆ ਜਿਸ ਦਿਨ ਤੋਂ ਫੈਸਲਾ ਹੋਇਆ ਉਸ ਦਿਨ ਤੋਂ ਜਾਂ ਹੋਰ ਕਿਸੇ ਡੇਟ ਤੋਂ । ਉਸ ਦੇ ਵਿਚ ਕੁਝ ਕੰਪਲੀਕੇਸਨਜ਼ ਪੈਦਾ ਹੋਈਆਂ । ਇਸ ਤੇ ਸਰਕਾਰ ਨੇ ਦੁਬਾਰਾ ਗੌਰ ਕੀਤਾ ਅਤੇ ਹੁਣ ਇਹ ਟੈਕਸ ਪਹਿਲੀ ਸਟੇਜ ਤੇ ਲਾਉਣ ਵਾਸਤੇ ਸੇਲਜ਼ ਟੈਕਸ ਦੇ ਕਾਨੂੰਨ ਵਿਚ ਥੋੜ੍ਹੀ ਜਿਹੀ ਤਰਮੀਮ ਕਰਨੀ ਪਵੇਗੀ । ਉਸ ਦੇ ਬਾਅਦ ਪਹਿਲੀ ਸਟੇਜ ਤੇ ਟੈਕਸ ਲਵਾਂਗੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਮੈਂ ਪਤਾ ਕਰਨਾ ਚਾਹੁੰਦਾ ਹਾਂ ਅਤੇ ਕੀ ਵਜ਼ੀਰ ਸਾਹਿਬ ਦੱਸਣਗੇ ਕਿ ਆਰਡੀਨੈਂਸ ਤਾਂ ਜਦ ਅਸੈਂਬਲੀ ਉਠੇਗੀ ਉਦੋਂ ਆਵੇਗਾ । ਪਰ ਮਾਮਲਾ ਇਨ੍ਹਾਂ ਦੇ ਨੋਟਿਸ ਵਿਚ ਹੈ ਅਤੇ ਇਸ ਨਾਲ ਹਜ਼ਾਰਾਂ ਦੁਕਾਨਦਾਰਾਂ ਨੂੰ ਤਕਲੀਫ ਹੈ। ਇਸ ਮਸਲੇ ਦਾ ਹਜ਼ਾਰਾਂ ਦੁਕਾਨਦਾਰਾਂ ਨਾਲ ਤੁਅੱਲਕ ਹੈ । 40,000 ਰਿਟੇਲ ਡੀਲਰਜ਼ ਇਸ ਦੇ ਵਿਚ ਫਸੇ ਹੋਏ ਹਨ। ਹੁਣ ਸੈਸ਼ਨ ਚਲ ਰਿਹਾ ਹੈ ਅਤੇ ਇਨ੍ਹਾਂ ਨੇ ਹੋਰ ਵੀ ਤਾਂ ਬਿੱਲ ਪਾਸ ਕਰਵਾਉਣੇ ਹਨ। ਇਸ ਲਈ ਕੀ ਇਹ ਇਸ ਬਾਰੇ ਵੀ ਬਿੱਲ ਲਿਆਉਣਗੇ ਕਿਉਂਕਿ ਇਸ ਨਾਲ ਹਜ਼ਾਰਾਂ ਦੁਕਾਨਦਾਰਾਂ ਦੀ ਤਕਲੀਫ ਦਾ ਮਸਲਾ ਹੱਲ ਹੋ ਸਕਦਾ ਹੈ ।

**ਮੰਤਰੀ** : ਬਿੱਲ ਅਸੀਂ ਤਿਆਰ ਕਰ ਰਹੇ ਹਾਂ ਤੇ ਜਿੰਨੀ ਜਲਦੀ ਤਿਆਰ ਹੋ ਗਿਆ ਲੈ ਆਵਾਂਗੇ ।

(ਇਸ ਸਮੇਂ ਸ੍ਰੀ ਜੋਗਿੰਦਰ ਪਾਲ ਪਾਂਡੇ, ਰਾਜ ਮੰਤਰੀ, ਖ਼ੁਰਾਕ ਤੇ ਸਪਲਾਈ ਸਦਨ ਵਿਚ ਆਏ ।)

**ਰਾਜ ਮੰਤਰੀ**, ਖ਼ੁਰਾਕ ਤੇ ਸਪਲਾਈ (ਸ੍ਰੀ ਜੋਗਿੰਦਰ ਪਾਲ ਪਾਂਡੇ) : ਮੈਂ ਮੁਆਫੀ ਚਾਹੁੰਦਾ ਹਾਂ, ਮੈਂ ਕੁਝ ਲੇਟ ਹੋ ਗਿਆ ਸੀ। ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨ ਨੰਬਰ 52 ਦਾ ਜਵਾਬ ਪੜ੍ਹ ਦਿੰਦਾ ਹਾਂ ।

ਸੀਮੈਂਟ ਦੀ ਸਪਲਾਈ ਸਾਲ 1977 ਵਿਚ ਪਿੱਛਲੇ ਸਾਲ ਦੇ ਮੁਕਾਬਲੇ ਵਿਚ ਘੱਟ ਰਹੀ ਹੈ। ਸਾਲ 1976 ਵਿਚ ਹਰ ਮਹੀਨੇ ਔਸਤਨ ਸਪਲਾਈ 54,600 ਟਨ ਸੀ। ਜਦ ਕਿ ਇਸ ਸਾਲ ਜਨਵਰੀ ਵਿਚ 52,000 ਟਨ, ਫਰਵਰੀ ਵਿਚ 48,000 ਟਨ ਅਤੇ ਮਾਰਚ ਵਿਚ 40.6 ਹਜ਼ਾਰ ਟਨ ਹੋਈ । ਜਨਵਰੀ

ਅਤੇ ਫਰਵਰੀ ਦੇ ਮਹੀਨਿਆਂ ਵਿਚ ਸੀਮੈਂਟ ਦੀ ਇੰਨੀ ਥੁੜ ਮਹਿਸੂਸ ਨਹੀਂ ਹੋਈ ਜਿੰਨੀ ਕਿ ਮਾਰਚ ਵਿਚ ਹੋਈ। ਸੀਮੈਂਟ ਦੀ ਸਪਲਾਈ ਨੂੰ ਠੀਕ ਕਰਨ ਲਈ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਗਈ ਕਿ ਉਹ ਸੀਮੈਂਟ ਫੈਕਟਰੀਆਂ ਨੂੰ ਹਦਾਇਤ ਕਰਨ ਕਿ ਖਾਸ ਕਰਕੇ ਥੁੜ ਵਾਲਿਆਂ ਜ਼ਿਲ੍ਹਿਆਂ ਵਿਚ ਸੀਮੈਂਟ ਦੀ ਸਪਲਾਈ ਨੂੰ ਅਗੇਤ ਦੇਣ। ਰਾਜ ਸਰਕਾਰ ਦੇ ਅਫਸਰਾਂ ਨੇ ਭਾਰਤ ਸਰਕਾਰ ਦੇ ਅਫਸਰਾਂ ਨਾਲ ਸਬੰਧ ਕਾਇਮ ਕਰਕੇ ਅਤੇ ਏ. ਸੀ. ਸੀ. ਫੈਕਟਰੀਆਂ ਦੇ ਅਫਸਰਾਂ ਨਾਲ ਤਾਲਮੇਲ ਕਰਕੇ ਜਿਹੜੀਆਂ ਕਿ ਪੰਜਾਬ ਨੂੰ ਸੀਮੈਂਟ ਸਪਲਾਈ ਕਰਦੀਆਂ ਹਨ, ਸੀਮੈਂਟ ਦੀ ਸਪਲਾਈ ਹੋਰ ਤੇਜ਼ ਕਰਨ ਦਾ ਉਪਰਾਲਾ ਕੀਤਾ ਹੈ। ਇਨ੍ਹਾਂ ਕੋਸ਼ਿਸ਼ਾਂ ਨਾਲ ਕਰੀਬ 25,000 ਟਨ ਵਧੀਕ ਸੀਮੈਂਟ ਦੀ ਅਲਾਟਮੈਂਟ ਇਸ ਪ੍ਰਦੇਸ਼ ਨੂੰ ਹੋਈ ਜਿਸ ਦੇ ਨਾਲ ਮਾਰਚ ਦੇ ਦੂਸਰੇ ਪੰਦਰਵਾੜੇ ਵਿੱਚ ਪਹਿਲੇ ਪੰਦਰਵਾੜੇ ਤੋਂ ਵੱਧ ਸਪਲਾਈ ਹੋਈ। ਇਸ ਤੋਂ ਇਲਾਵਾ ਮਿਤੀ 6 ਅਪਰੈਲ,1977 ਨੂੰ ਰੀਜਨਲ ਸੀਮੈਂਟ ਕੰਟਰੋਲਰ,ਰੇਲਵੇ ਦੇ ਪ੍ਰਤੀਨਿਧ ਅਤੇ ਸਾਰੀਆਂ ਫੈਕਟਰੀਆਂ ਦੇ ਪ੍ਰਤੀਨਿਧ ਜਿਹੜੀਆਂ ਕਿ ਪੰਜਾਬ ਨੂੰ ਸੀਮੈਂਟ ਸਪਲਾਈ ਕਰਦੀਆਂ ਹਨ ਨਾਲ ਮੀਟਿੰਗ ਕੀਤੀ ਗਈ ਜਿਨ੍ਹਾਂ ਨੇ ਇਸ ਮੀਟਿੰਗ ਵਿਚ ਵਿਸ਼ਵਾਸ ਦਵਾਇਆ ਕਿ ਅਗੇ ਤੋਂ ਸੀਮੈਂਟ ਦੀ ਸਪਲਾਈ ਤੇਜ਼ ਕਰ ਦਿੱਤੀ ਜਾਏਗੀ। ਦੂਸਰੀ ਤਿਮਾਹੀ ਲਈ 2.50 ਲੱਖ ਟਨ ਸੀਮਿੰਟ ਦੀਂ ਅਲਾਟਮੈਂਟ ਕੀਤੀ ਗਈ ਹੈ ਅਤੇ ਉਮੀਦ ਹੈ ਕਿ ਸੀਮਿੰਟ ਦੀ ਸਪਲਾਈ ਵਿੱਚ ਕੁਝ ਸੁਧਾਰ ਹੋਵੇਗਾ। ਜ਼ਿਲ੍ਹਾ ਅਧਿਕਾਰੀਆਂ ਨੂੰ ਹਦਾਇਤਾਂ ਵੀ ਕਰ ਦਿੱਤੀਆਂ ਗਈਆਂ ਹਨ ਕਿ ਉਹ ਸੀਮੈਂਟ ਦੀਆਂ ਕੀਮਤਾਂ ਅਤੇ ਵੰਡ ਦੀ ਨਿਗਰਾਨੀ ਰਖਣ ਤਾਂ ਕਿ ਇਸ ਆਰਜ਼ੀ ਕਮੀ ਤੋਂ ਕੋਈ ਫਾਇਦਾ ਨਾ ਉਠਾ ਸਕੇ।

**ਕਾਮਰੇਡ ਰਾਜ ਕੁਮਾਰ** : ਜੋ ਇਨ੍ਹਾਂ ਨੇ ਦਸਿਆ ਹੈ ਉਸ ਤੋਂ ਮੈਨੂੰ ਇਹ ਮਾਲੂਮ ਹੁੰਦਾ ਹੈ ਕਿ ਸੀਮਿੰਟ ਦੀ ਸਪਲਾਈ ਪਰੋਗਰੈਸਿਵਲੀ ਘੱਟਦੀ ਚਲੀ ਗਈ ਹੈ। ਫਿਰ ਮਾਰਚ ਦੇ ਦੂਸਰੇ ਹਫਤੇ ਵਿਚ ਕੁਝ ਪੁਜੀਸ਼ਨ ਇਨ੍ਹਾਂ ਨੇ ਦਸਿਆ ਹੈ ਕਿ ਈਜ਼ ਹੋਈ। ਇਸ ਬਾਰੇ ਤਾਂ ਮੈਂ ਕਾਲ ਅਟੈਨਸ਼ਨ ਮੋਸ਼ਨ ਵਿਚ ਵੀ ਬੜਾ ਸਪੱਸ਼ਟ ਕੀਤਾ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਕੋਈ ਐਡਮਨਿਸਟਰੇਟਿਵ ਮਈਅਰਜ਼ ਲੈ ਰਹੀ ਹੈ ਜਿਸ ਦੇ ਨਾਲ ਇਸ ਥੁੜ ਦੇ ਕਾਰਨ ਜਿਹੜੀ ਬਲੈਕ ਮਾਰਕਿਟ ਹੋਈ, ਉਹ ਰੁਕ ਸਕੇ। ਇਸ ਸਬੰਧ ਵਿਚ ਮੰਤਰੀ ਵਲੋਂ ਕੋਈ ਜਵਾਬ ਨਹੀਂ ਆਇਆ।

**ਰਾਜ ਮੰਤਰੀ** : ਬਲੈਕ ਮਾਰਕਿਟ ਦੇ ਬਾਰੇ ਸਾਡੇ ਪਾਸ ਕੋਈ ਹਾਲਾਂ ਰਿਪੋਰਟ ਨਹੀਂ ਆਈ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਤੋਂ ਪਹਿਲਾਂ ਸੀਮੈਂਟ ਦੀ ਐਨੀ ਬਹੁਤਾਤ ਹੋ ਗਈ ਸੀ ਕਿ ਪੰਜਾਬ ਰਾਜ ਵਿਚ ਸੀਮੈਂਟ ਦੇ ਡੀਲਰਾਂ ਅਤੇ ਖਪਤਕਾਰਾਂ ਵਾਸਤੇ ਐਨਾ ਸੌਖਾ ਹੋ ਗਿਆ ਕਿ ਹਰ ਕਿਸਮ ਦੀ ਖੁਲ੍ਹ ਦੇ ਦਿੱਤੀ ਸੀ ਕਿ ਉਹ ਬਗੈਰ ਕਾਰਡ ਤੋਂ ਜਿੰਨਾ ਚਾਹੁੰਣ ਲੈ ਸਕਦੇ ਹਨ। ਕਿਉਂਕਿ ਸੀਮਿੰਟ ਤੇ ਕੰਟਰੋਲ ਭਾਰਤ ਸਰਕਾਰ ਦਾ ਹੈ, ਉਸ ਦੀ ਪ੍ਰੋਡਕਸ਼ਨ ਤੇ ਕੰਟਰੋਲ ਭਾਰਤ ਸਰਕਾਰ ਦਾ ਹੈ, ਸੂਬੇ ਦੀ ਵੰਡ ਦੇ ਉਤੇ ਵੀ ਅਧਿਕਾਰ ਭਾਰਤ ਸਰਕਾਰ ਦਾ ਹੈ। ਇਸ ਕਰਕੇ ਅਸੀਂ ਪੂਰੇ ਯਤਨ ਅਤੇ ਪੂਰੀ ਕੋਸ਼ਿਸ਼ ਕਰਾਂਗੇ ਅਤੇ ਭਾਰਤ ਸਰਕਾਰ ਨੂੰ ਇਸ ਸਬੰਧੀ ਮਜ਼ਬੂਰ ਕਰਾਂਗੇ ਕਿ ਸਾਡੇ ਕੋਟੇ ਦੇ ਮੁਤਾ-ਬਿਕ ਪੰਜਾਬ ਨੂੰ ਕੋਟਾ ਦੇਣ ਜੇ ਕੋਟਾ ਪੂਰਾ ਆ ਜਾਵੇਗਾ ਤਾਂ ਕਿਸੇ ਕਿਸਮ ਦੀ ਸ਼ਿਕਾਇਤ ਨਹੀਂ ਹੋਵੇਗੀ ਅਤੇ ਵੰਡ ਵੀ ਚੰਗੀ ਹੋਵੇਗੀ। ਫਿਰ ਬਲੈਕ ਦਾ ਸਵਾਲ ਹੀ ਨਹੀਂ ਰਹੇਗਾ।

*(Serial No. 59)*

**Comrade Achhra Singh**
**Comrade Saghar Singh** } Sir, I beg to draw the attention of the Government towards a matter of urgent public importance, namely, that 20 thousand employees working on *adhoc* basis and having 2—3 years of service have not been paid their salary for the month of March, 1977 which has led to great resentment amongst the employees and Punjab Subordinate Services Federation has given a call of agitation. In view of above, the Government may be asked to make a statement on the floor of the House.

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਵਿਭਿੰਨ ਵਿਭਾਗਾਂ ਤੋਂ ਪ੍ਰਾਪਤ ਸੂਚਨਾ ਅਨੁਸਾਰ ਇਕ ਸਾਲ ਤੋਂ ਵੱਧ ਸਮੇਂ ਲਈ ਤਦ-ਅਰਥ ਨਿਯੁਕਤ ਕਰਮਚਾਰੀਆਂ ਨੂੰ ਮਾਰਚ, 1977 ਦੀ ਤਨਖਾਹ ਰਿਲੀਜ਼ ਕਰਨ ਬਾਰੇ ਹੁਕਮ ਜਾਰੀ ਕਰ ਦਿੱਤੇ ਗਏ ਹਨ। ਨਾਲ ਹੀ ਵਿਅਕਤੀਗਤ ਕੇਸਿਜ਼ ਨੂੰ ਪਰਖ ਕੇ ਲੋੜੀਂਦੀ ਪ੍ਰਵਾਨਗੀ ਵੀ ਦਿੱਤੀ ਜਾ ਰਹੀ ਹੈ।

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਹੁਕਮ ਜਾਰੀ ਕਰ ਦਿੱਤੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਤਨਖਾਹ ਪਹਿਲਾਂ ਕਿਉਂ ਨਹੀਂ ਮਿਲੀ ਅਤੇ ਇਸ ਦੇ ਲਈ ਕਿਹੜਾ ਅਫਸਰ ਜ਼ਿੰਮੇਵਾਰ ਹੈ, ਕੀ ਇਸ ਗਲ ਦੀ ਪੜਤਾਲ ਕਰਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪੜਤਾਲ ਜੇ ਮੁਨਾਸਬ ਹੋਈ ਤਾਂ ਕਰ ਲਈ ਜਾਵੇਗੀ। ਇਸ ਦੀ ਬੈਕਰਾਊਂਡ ਇਹ ਹੈ ਕਿ ਨਿਯਮਾਂ ਅਤੇ ਹਦਾਇਤਾਂ ਅਨੁਸਾਰ 6 ਮਹੀਨੇ ਤਕ ਦੇ ਸਮੇਂ ਲਈ ਤਦ-ਅਰਥ ਨਿਯੁਕਤੀਆਂ ਕਿਸੇ ਪ੍ਰਬੰਧਕੀ ਔਕੜ ਨੂੰ ਨਜਿੱਠਣ ਲਈ ਲੋਕ ਸੇਵਾ ਕਮਿਸ਼ਨ ਜਾਂ ਅਧੀਨ ਸੇਵਾਵਾਂ ਚੋਣ ਬੋਰਡ ਰਾਹੀਂ ਨਿਯਮਤ ਚੋਣ ਦੀ ਉਡੀਕ ਵਿਚ ਕੀਤੀਆਂ ਜਾ ਸਕਦੀਆਂ ਹਨ। ਅਜਿਹੀਆਂ ਤਦ-ਅਰਥ ਨਿਯੁਕਤੀਆਂ ਕਰਨ ਲਈ ਪਹਿਲੀ ਗਲ ਇਹ ਜ਼ਰੂਰੀ ਹੈ ਕਿ ਉਪਰੋਕਤ ਵਸੀਲਿਆਂ ਰਾਹੀਂ ਨਿਯਮਤ ਨਿਯੁਕਤੀ ਲਈ ਮੰਗ ਪੱਤਰ ਭੇਜ ਕੇ ਸਮੇਂ ਸਿਰ ਕਾਰਵਾਈ ਕਰਨੀ ਹੁੰਦੀ ਹੈ। ਇਸ ਗਲ ਦਾ ਧਿਆਨ ਕਰਦੇ ਹੋਏ ਕਿ ਕਮਿਸ਼ਨ ਅਤੇ ਬੋਰਡ ਵਲੋਂ ਨਿਯਮਤ ਨਿਯੁਕਤੀ ਦੇ ਉਪਰਾਲੇ ਕੀਤੇ ਬਿਨਾਂ ਜਾਂ ਅਜਿਹੇ ਉਪਰਾਲੇ ਕਰਨ ਉਪਰੰਤ ਨਿਯਮਤ ਨਿਯੁਕਤੀ ਲਈ ਉਪਲੱਬਧ ਉਮੀਦਵਾਰਾਂ ਦੇ ਹੁੰਦੇ ਹੋਏ ਵੀ ਤਦ-ਅਰਥ ਨਿਯੁਕਤੀਆਂ ਵਿਭਿੰਨ ਵਿਭਾਗਾਂ ਵਿਚ ਗਲਤ ਢੰਗ ਨਾਲ ਕੀਤੀਆਂ ਜਾਂਦੀਆਂ ਸਨ ਅਤੇ ਨਿਯਮਤ ਨਿਯੁਕਤੀ ਲਈ ਚੁਣੇ ਉਮੀਦਵਾਰ ਨਿਯੁਕਤ ਨਹੀਂ ਸੀ ਕੀਤੇ ਜਾ ਰਹੇ। ਸਰਕਾਰ ਨੇ ਲੋਕ ਸੇਵਾ ਕਮਿਸ਼ਨ ਅਤੇ ਮੁੱਖ ਤੌਰ ਤੇ ਅਧੀਨ ਸੇਵਾਵਾਂ ਚੋਣ ਬੋਰਡ ਵਲੋਂ ਅਜਿਹੀਆਂ ਤਰੁਟੀਆਂ ਧਿਆਨ ਵਿਚ ਲਿਆਉਣ ਦੇ ਫਲਸਰੂਪ ਮਿਤੀ 2-2-1977 ਨੂੰ ਨਵੀਆਂ ਹਦਾਇਤਾਂ ਜਾਰੀ ਕੀਤੀਆਂ ਹਨ। ਉਹ ਹਦਾਇਤਾਂ ਹਨ:-

1. ਜਿਥੇ ਕਿਤੇ ਤਦ-ਅਰਥ ਨਿਯੁਕਤੀਆਂ ਕਰਨ ਦੀ ਲੋੜ ਪਵੇ, ਉਹ ਨਿਸਚਿਤ ਵਿਧੀ ਅਤੇ ਰੂਲਾਂ ਅਨੁਸਾਰ ਕੀਤੀਆਂ ਜਾਣ।

2. ਨਿਯਮਤ ਨਿਯੁਕਤੀ ਲਈ ਤੁਰੰਤ ਕਦਮ ਉਠਾਏ ਜਾਣ।

3. ਜੇ ਕਿਸੇ ਵਜ੍ਹਾ ਨਾਲ ਇਕ ਸਾਲ ਤੋਂ ਵੱਧ ਤਦ-ਅਰਥ ਨਿਯੁਕਤੀਆਂ ਜਾਰੀ ਰਖਣੀਆਂ ਪੈਣ ਤਾਂ ਸਰਕਾਰ ਦੀ ਪ੍ਰਵਾਨਗੀ ਲਈ ਜਾਏ।

ਉਪਰੋਕਤ ਅਨੁਸਾਰ ਤਦ-ਅਰਥ ਨਿਯੁਕਤ ਕਰਮਚਾਰੀਆਂ ਦੇ ਪੇ ਬਿਲ ਜਾਂ ਤਾਂ ਮਦ 'ਏ' ਅਤੇ 'ਬੀ' ਸਬੰਧੀ ਕੀਤੀ ਪਾਲਣਾ ਦੇ ਸਰਟੀਫੀਕੇਟ ਸਹਿਤ ਜਾਂ ਮੱਦ 'ਸੀ' ਅਨੁਸਾਰ ਸਰਕਾਰ ਦੀ ਪ੍ਰਵਾਨਗੀ ਸਹਿਤ ਪੇਮੈਂਟ ਲਈ ਪੇਸ਼ ਕੀਤੇ ਜਾਣ।

ਉਪਰੋਕਤ ਹਦਾਇਤਾਂ ਵਿਚ ਸਮੂਹ ਵਿਭਾਗਾਂ ਨੂੰ ਇਹ ਬੇਨਤੀ ਕੀਤੀ ਗਈ ਕਿ ਉਹ ਤੁਰੰਤ ਅਜਿਹੇ ਕੇਸਿਜ਼ ਸਰਕਾਰ ਨੂੰ ਰੈਫਰ ਕਰ ਦੇਣ ਤਾਂ ਜੋ ਸਬੰਧਤ ਕਰਮਚਾਰੀਆਂ ਨੂੰ ਤਨਖਾਹ ਡਰਾਅ ਕਰਨ ਵਿਚ ਕੋਈ ਔਖਿਆਈ ਪੇਸ਼ ਨਾ ਆਵੇ।

ਇਨ੍ਹਾਂ ਹਦਾਇਤਾਂ ਦੀ ਸਮੂਹ ਵਿਭਾਗਾਂ ਵਲੋਂ ਪਾਲਣਾ ਵਿਚ ਕੁਤਾਹੀ ਦੇ ਫਲਸਰੂਪ ਜਦ ਇਹ ਨੋਟਿਸ ਵਿਚ ਆਇਆ ਕਿ ਬਹੁਤ ਸਾਰੇ ਤਦ-ਅਰਥ ਕਰਮਚਾਰੀਆਂ ਦੀ ਤਨਖਾਹ ਫਰਵਰੀ, 1977 ਦੇ ਮਹੀਨੇ ਦੀ ਰੁਕ ਗਈ ਸੀ ਤਾਂ ਸਰਕਾਰ ਨੇ ਖਜ਼ਾਨਾ ਅਫਸਰਾਂ ਨੂੰ ਇਹ ਹਦਾਇਤ ਕੀਤੀ ਕਿ ਉਹ ਫਰਵਰੀ, 1977 ਦੀ ਤਨਖਾਹ ਰਿਲੀਜ਼ ਕਰ ਦੇਣ। ਨਾਲ ਹੀ ਸਬੰਧਤ ਵਿਭਾਗ ਨੂੰ ਫੇਰ ਇਹ ਕਿਹਾ

ਗਿਆ ਕਿ ਉਹ ਲੋੜੀਂਦੀ ਪ੍ਰਵਾਨਗੀ ਲਈ ਤੁਰੰਤ ਕੇਸ ਭੇਜਣ। ਜਿਨ੍ਹਾਂ ਵਿਭਾਗਾਂ ਨੇ ਉਪਰੋਕਤ ਹਦਾਇਤਾਂ ਅਨੁਸਾਰ ਆਪਣੇ ਕੇਸਿਜ਼ ਭੇਜੇ ਹਨ, ਉਨ੍ਹਾਂ ਦੀ ਹਦਾਇਤਾਂ ਅਤੇ ਨਿਯਮਾਂ ਅਨੁਸਾਰ ਪੜਚੋਲ ਕੀਤੀ ਜਾ ਰਹੀ ਹੈ ਅਤੇ ਬਹੁਤ ਸਾਰੇ ਕੇਸਿਜ਼ ਵਿਚ ਲੋੜੀਂਦੀ ਪ੍ਰਵਾਨਗੀ ਦੇ ਦਿੱਤੀ ਗਈ ਹੈ ਅਤੇ ਉਹ ਸਾਰੇ ਕੇਸਿਜ਼ ਜਿਹੜੇ ਵਿਭਾਗਾਂ ਵਲੋਂ ਦੇਰੀ ਨਾਲ ਭੇਜੇ ਗਏ ਹਨ ਉਨ੍ਹਾਂ ਦੀ ਵੀ ਪੜਚੋਲ ਜਾਰੀ ਹੈ ਇਸ ਦੌਰਾਨ ਇਸ ਗਲ ਦਾ ਧਿਆਨ ਕਰਦੇ ਹੋਏ ਕਿ ਸਬੰਧਤ ਕਰਮਚਾਰੀਆਂ ਨੂੰ ਤਨਖਾਹ ਲੈਣ ਵਿਚ ਔਖਿਆਈ ਨਾ ਹੋਵੇ ਭਾਵੇਂ ਉਨ੍ਹਾਂ ਦੇ ਕੇਸਿਜ਼ ਵਿਚ ਤਰੁਟੀਆਂ ਆਦਿ ਦਾ ਜਾਇਜ਼ਾ ਲਿਆ ਜਾ ਰਿਹਾ ਹੈ, ਮੁੱਖ ਤੌਰ ਤੇ ਵਿੱਤ ਸੱਕਤਰ ਰਾਹੀਂ ਖਜ਼ਾਨਾ ਅਫਸਰਾਂ ਨੂੰ ਇਹ ਹਦਾਇਤ ਕਰ ਦਿੱਤੀ ਗਈ ਹੈ ਕਿ ਜਿਨ੍ਹਾਂ ਵਿਭਾਗਾਂ ਨੇ ਹਦਾਇਤਾਂ ਅਨੁਸਾਰ ਸਰਕਾਰ ਨੂੰ ਕੇਸਿਜ਼ ਭੇਜੇ ਹਨ ਉਨ੍ਹਾਂ ਵਿਚ ਮਾਰਚ, 1977 ਦੇ ਮਹੀਨੇ ਦੀ ਤਨਖਾਹ ਰਿਲੀਜ਼ ਕਰ ਦਿੱਤੀ ਜਾਵੇ ਅਤੇ ਇਸ ਦੌਰਾਨ ਵਿੱਅਕਤੀਗਤ ਕੇਸਿਜ਼ ਵਿਚ ਵੀ ਲੋੜੀਂਦੀ ਪ੍ਰਵਾਨਗੀ ਦੇਣ ਦੇ ਮਸਲੇ ਨੂੰ ਨਜਿੱਠਿਆ ਜਾਵੇਗਾ। ਸਰਕਾਰ ਪ੍ਰਬੰਧਕੀ ਅਤੇ ਲੋਕ ਹਿੱਤ ਵਿਚ ਕਾਰਵਾਈ ਕਰ ਰਹੀ ਹੈ ਅਤੇ ਤਦ—ਅਰਥ ਨਿਯੁਕਤੀਆਂ ਦਾ ਸਮੁੱਚਾ ਮਾਮਲਾ ਵਿਚਾਰਿਆ ਜਾ ਰਿਹਾ ਹੈ। ਇਸ ਲਈ ਇਸ ਮਾਮਲੇ ਵਿਚ ਕਿਸੇ ਸਘਰਸ਼ ਦੀ ਨਾ ਕੋਈ ਉਚਿਤਤਾ ਹੈ ਅਤੇ ਨਾ ਹੀ ਲੋੜ ਹੈ।

**ਕਾਮਰੇਡ ਸੱਘੜ ਸਿੰਘ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਇਹ ਐਡਹਾਕ ਬੇਸਿਜ਼ ਤੇ ਮੁਲਾਜ਼ਮ ਰੱਖੇ ਜਾਂਦੇ ਹਨ ਕੀ ਉਸ ਦੀ ਬਜਾਏ ਰੈਗੂਲਰ ਰੱਖਣ ਲਈ ਮੁੱਖ ਮੰਤਰੀ ਸਾਹਿਬ ਕੋਈ ਵਿਚਾਰ ਕਰਨਗੇ ਤਾਂ ਕਿ ਉਸ ਨੂੰ ਰੈਗੂਲਰ ਹੋਣ ਵਾਸਤੇ ਫਿਰ ਕੋਈ ਪਰੇਸ਼ਾਨੀ ਦਾ ਸਾਹਮਣਾ ਨਾ ਕਰਨਾ ਪਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਸਾਰਾ ਜੋ ਵਿਚਾਰ ਸੀ ਦੱਸ ਚੁੱਕਾ ਹਾਂ, ਇਸ ਦੇ ਵਿਚ ਹੋਰ ਕੋਈ ਗਲ ਬਾਕੀ ਨਹੀਂ ਰਹੀ। ਇਹ ਜਿਹੜਾ ਮਸਲਾ ਇਨ੍ਹਾਂ ਨੇ ਦਸਿਆ ਹੈ, ਉਹ ਸਾਡੇ ਵਿਚਾਰ ਅਧੀਨ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਅਤੇ ਬਰਾੜ ਸਾਹਿਬ ਨੇ ਇਕ ਕਾਲ ਅਟੈਂਸ਼ਨ ਮੋਸ਼ਨ ਦਿੱਤੀ ਸੀ ਮਾਰਕਿਟ ਸੋਸਾਇਟੀ, ਮਲੇਰਕੋਟਲਾ ਦੀ ਇਲੈਕਸ਼ਨ ਬਾਰੇ, ਉਸ ਦਾ ਅਜੇ ਤਕ ਕੋਈ ਜੁਆਬ ਨਹੀਂ ਆਇਆ।

**ਸ਼੍ਰੀ ਸਪੀਕਰ**: ਉਹ ਜਵਾਬ ਆ ਜਾਵੇਗਾ ਜੇ ਨਹੀਂ ਆਇਆ ਤਾਂ। (ਵਿਘਨ) ਨੰਬਰ ਕਿੰਨਾ ਹੈ?

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਨੰਬਰ ਵੀ ਸਾਡੇ ਕੋਲ ਨਹੀਂ ਹੈ ਜੀ।

**ਸ਼੍ਰੀ ਸਪੀਕਰ** : ਤੁਸੀਂ ਮੇਰੇ ਕੋਲ ਤਸ਼ਰੀਫ ਲੈ ਆਉਣਾ, ਦੇਖ ਲਵਾਂਗੇ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ** ** **

**Mr. Speaker** . It is no point of order.

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਜ਼ੀਰੋ ਆਵਰ ਵਿਚ ਮੈਂ ਕੋਈ ਇਮਪਾਰਟੈਂਟ ਮਸਲਾ ਦਸਣਾ ਚਾਹੁੰਦਾ ਹਾਂ। (ਵਿਘਨ) ਆਨ ਏ ਪੁਆਇੰਟ ਆਫ਼ ਆਰਡਰ, ਸਰ।

---

**Expunged as ordered by the Chair.

**ਸ੍ਰੀ ਸਪੀਕਰ** : ਜ਼ੀਰੋ ਆਵਰ ਦਾ ਰੂਲਜ਼ ਦੀ ਕਿਤਾਬ ਵਿਚ ਕੋਈ ਜ਼ਿਕਰ ਨਹੀਂ । (ਵਿਘਨ ) ਤੁਸੀਂ ਪੁਆਇੰਟ ਆਫ਼ ਆਰਡਰ ਦੱਸੋ ਤੁਹਾਡਾ ਕੀ ਹੈ ?

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਬੜਾ ਇੰਪਾਰਟੈਂਟ ਮਸਲਾ ਹੈ । ਮੈਂ ਪੁਆਇੰਟ ਆਫ਼ ਆਰਡਰ ਰੇਜ਼ ਕਰਨਾ ਚਾਹੁੰਦਾ ਹਾਂ। (ਵਿਘਨ) ਸੁਬਾਰਡੀਨੇਟ ਸਰਵਿਸਜ਼ ਫੈਡਰੇਸ਼ਨ ਨੇ 3 ਤਾਰੀਖ ਤੋਂ ਹੰਗਰ ਸਟਰਾਇਕ ਕੀਤੀ ਹੋਈ ਹੈ. . . (ਵਿਘਨ)

**ਸ੍ਰੀ ਸਪੀਕਰ** : ਇਸ ਦੇ ਬਾਰੇ ਤੁਸੀਂ ਕੋਈ ਕਾਲ ਅਟੈਨਸ਼ਨ ਮੋਸ਼ਨ ਨਹੀਂ ਦਿਤੀ। ਕੋਈ ਹੋਰ ਮੋਸ਼ਨ ਨਹੀਂ ਦਿਤੀ । ਤਸ਼ਰੀਫ ਰਖੋ ।

**Acharya Prithvi Singh Azad**: Throughout the world, there is a convention that we can raise any subject during the Zero Hour. As a special case I would request you to allow me to raise this subject.

**Mr. Speaker** : There is no provision for Zero Hour in the Rules.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜ਼ੀਰੋ ਆਵਰ ਪਿਛਲੇ 25 ਸਾਲਾਂ ਤੋਂ ਚਲਿਆ ਆ ਰਿਹਾ ਸੀ ਅਤੇ ਐਮਰਜੈਂਸੀ ਕਰਕੇ ਖ਼ਤਮ ਕਰ ਦਿਤਾ ਗਿਆ । ਹੁਣ ਤਾਂ ਐਮਰਜੈਂਸੀ ਵੀ ਚਲੀ ਗਈ, ਇਸ ਲਈ ਜ਼ੀਰੋ ਆਵਰ ਵੀ ਬਹਾਲ ਕਰ ਦਿਤਾ ਜਾਵੇ ।

**ਸ੍ਰੀ ਸਪੀਕਰ** : ਮੈਂ ਸਾਰੀਆਂ ਪਾਰਟੀਆਂ ਦੇ ਲੀਡਰਾਂ ਨਾਲ ਇਸ ਬਾਰੇ ਸਲਾਹ ਕਰ ਲਵਾਂਗਾ । ਜ਼ੀਰੋ ਆਵਰ ਦੇ ਦੌਰਾਨ ਹਾਊਸ ਵਿਚ ਡਿਸਆਰਡਰ ਹੋ ਜਾਂਦਾ ਹੈ । ... ...

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਕ ਜ਼ੀਰੋ ਆਵਰ ਹੀ ਹੈ ਜਿਸ ਵਿਚ ਅਸੀਂ ਆਪਣੀ ਆਵਾਜ਼ ਖੁਲ੍ਹ ਕੇ ਕੱਢ ਸਕਦੇ ਹਾਂ । ਤੁਸੀਂ ਦਸੋ ਜੇ ਹਾਊਸ ਵਿਚ ਨਹੀਂ ਤਾਂ ਕਿਥੇ ਆਪਣੀ ਆਵਾਜ਼ ਕਢੀਏ ?

**ਸ੍ਰੀ ਸਪੀਕਰ** : ਡਾਂਗ ਸਾਹਿਬ, ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋਣੀ ਹੈ ਉਸ ਵਿਚ ਇਸ ਦਾ ਫੈਸਲਾ ਕਰ ਲਵਾਂਗੇ ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਕ ਚਿੱਠੀ ਜਿਹੜੀ ਕਿਸੇ ਐਮ. ਐਲ. ਏ. ਸਾਹਿਬ ਨੇ ਸਰਕੂਲੇਟ ਕੀਤੀ ਹੈ ਉਸ ਵਿਚ ਲਿਖਿਆ ਹੈ ਕਿ ਕਿਸੇ ਐਮ. ਐਲ. ਏ. ਨੇ ਅੱਜ ਧਰਨਾ ਦੇਣਾ ਹੈ ਉਸ ਵਿਚ ਬਾਕੀਆਂ ਨੂੰ ਵੀ ਸ਼ਾਮਲ ਹੋਣ ਲਈ ਕਿਹਾ ਗਿਆ ਹੈ । ਅੱਜ ਸੁਬਾਰਡੀਨੇਟ ਲੋ-ਪੇਡ ਇੰਪਲਾਈਜ਼ ਦਾ ਮਾਮਲਾ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਦੀ ਸੇਵਾ ਵਿਚ ਅਰਜ਼ ਕਰਾਂਗਾ ਕਿ ਉਨ੍ਹਾਂ ਨੇ ਗੌਰਮਿੰਟ ਐਂਪਲਾਈਜ਼ ਦੇ ਮਾਮਲੇ ਵਿਚ ਬੜੀ ਦਲੇਰੀ ਨਾਲ ਉਨ੍ਹਾਂ ਨੂੰ ਡੀ. ਏ. ਵਗੈਰਾ ਦਿੱਤਾ ਹੈ ਜਿਹੜਾ ਕਿ ਬੜਾ ਸ਼ਲਾਘਾਯੋਗ ਹੈ। ਮੈਂ ਸਮਝਦਾ ਹਾਂ ਕਿ ਇਸ ਚੀਜ਼ ਨੂੰ ਅਵਾਇਡ ਕਰਨ ਵਾਸਤੇ ਉਹ ਉਠ ਕੇ ਹਾਊਸ ਵਿਚ ਅਸ਼ਿਓਰੈਂਸ ਦੇਣ ਕਿ ਉਨ੍ਹਾਂ ਦੀਆਂ ਜਿਹੜੀਆਂ ਜੈਨੁਇਨ ਡਿਮਾਂਡਜ਼ ਹਨ ਉਨ੍ਹਾਂ ਤੇ ਸਿੰਪੇਥੇਟੀਕਲੀ ਵਿਚਾਰ ਕੀਤਾ ਜਾਏਗਾ। ਇਹ ਮਾਮਲਾ ਬੜਾ ਇੰਪਾਰਟੈਂਟ ਹੈ ।

**ਸਰਦਾਰ ਸੁਰਜੀਤ ਸਿੰਘ ਅਟਵਾਲ** : ਸਪੀਕਰ ਸਾਹਿਬ, ਪਰਸੋਂ ਚੀਫ਼ ਮਨਿਸਟਰ ਸਾਹਿਬ ਨੇ ਜਦੋਂ ਗਵਰਨਰ ਸਾਹਿਬ ਦੇ ਐਡਰੈਸ ਤੇ ਜਵਾਬ ਦਿਤਾ ਤਾਂ ਉਨ੍ਹਾਂ ਨੇ ਆਪਣੇ ਜਵਾਬ ਵਿਚ ਕਝ

ਰਿਆਇਤਾਂ ਫਾਰਮਰਜ਼ ਅਤੇ ਹੋਰ ਕੈਟਾਗਰੀਜ਼ ਦੇ ਮੁਤਅੱਲਕ ਦਸੀਆਂ । ਉਥੇ ਮੇਰਾ ਖਿਆਲ ਹੈ ਕਿ ਉਹ ਇਕ ਚੀਜ਼ ਭੁੱਲ ਗਏ ਹਨ ਜਿਹੜੀ ਕਿ ਇਕ ਵਾਰੀ ਪੰਜਾਬ ਸਰਕਾਰ ਅਨਾਊਂਸ ਕਰ ਚੁਕੀ ਹੈ ਔਰ ਉਹ ਇਹ ਹੈ ਕਿ ਜਿਨ੍ਹਾਂ ਫੌਜੀ ਅਫਸਰਾਂ ਨੂੰ ਮਹਾਂਵੀਰ ਚੱਕਰ ਜਾਂ ਪਰਮ ਵੀਰ ਚੱਕਰ ਆਦਿ ਮਿਲ ਚੁਕੇ ਹਨ ਉਨ੍ਹਾਂ ਨੂੰ ਕੁਝ ਜ਼ਮੀਨ ਜਾਂ ਜ਼ਮੀਨਾਂ ਦੇ ਬਦਲੇ ਪੈਸੇ ਦੇਣੇ ਸਨ। ਪਰ ਅਜੇ ਤਕ ਕੋਈ ਹਾਊਸ ਵਿਚ ਅਨਾਊਂਸਮੈਂਟ ਨਹੀਂ ਹੋਈ। ਮੈਂ ਤੁਹਾਡੇ ਜ਼ਰੀਏ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਅੱਜ ਹਾਊਸ ਵਿਚ ਇਸ ਬਾਰੇ ਅਨਾਊਂਸ ਕਰਨ, ਜੋ ਕੁਝ ਵੀ ਪੰਜਾਬ ਸਰਕਾਰ ਦਾ ਆਪਣਾ ਖਿਆਲ ਹੈ ਜ਼ਮੀਨਾਂ ਜਾਂ ਰੁਪਏ ਦੇਣ ਦਾ ਅਤੇ ਇਹ ਵੀ ਦੱਸਣ ਕਿ ਕਦੋਂ ਤਕ ਪੇਮੈਂਟ ਹੋ ਜਾਵੇਗੀ ?

## STATEMENT BY THE CHIEF MINISTER

**ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ)** : ਸਪੀਕਰ ਸਾਹਿਬ , ਜੋ ਸਰਦਾਰ ਪ੍ਰੇਮ ਸਿੰਘ ਪ੍ਰੇਮ ਨੇ ਪੁਛਿਆ ਹੈ ਗੌਰਮਿੰਟ ਐਮਪਲਾਈ ਦੇ ਸਬੰਧ ਵਿਚ ਉਹ ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਹਮੇਸ਼ਾਂ ਸਿੰਪੇਥੈਟੀਕਲੀ ਉਨ੍ਹਾਂ ਦੀਆਂ ਮੰਗਾਂ ਨੂੰ ਵਿਚਾਰਦੀ ਰਹੀ ਹੈ ਔਰ ਉਨ੍ਹਾਂ ਵਿਚੋਂ ਜੋ ਯੋਗ ਮੰਗਾਂ ਸਨ ਉਹ ਪੂਰੀਆਂ ਕਰਦੀ ਰਹੀ ਹੈ । ਹੁਣ ਵੀ ਸਿੰਪੇਥੈਟੀਕਲੀ ਔਰ ਪੂਰੀ ਹਮਦਰਦੀ ਨਾਲ ਉਨ੍ਹਾਂ ਦੀਆਂ ਸਾਰੀਆਂ ਮੰਗਾਂ ਤੇ ਵਿਚਾਰ ਕੀਤਾ ਜਾਏਗਾ ਔਰ ਇਸ ਗਲ ਦਾ ਯਕੀਨ ਕਰਨ ਦੀ ਲੋੜ ਹੈ ਜੋ ਮੈਂ ਪਰਸੋਂ ਗਵਰਨਰ ਸਾਹਿਬ ਦੇ ਐਡਰੈਸ ਦੇ ਜਵਾਬ ਵਿਚ ਕਿਹਾ ਸੀ ਅਤੇ ਉਸ ਦੇ ਅੰਦਰ ਦਸ ਵੀ ਦਿਤਾ ਸੀ । ਸਰਕਾਰ ਨੇ ਅੰਦਾਜ਼ਾ ਲਗਾਇਆ ਹੈ ਕਿ ਗੌਰਮਿੰਟ ਐਮਪਲਾਈਜ਼ ਦੀਆਂ ਹਰ ਕੈਟੇਗਰੀ ਦੀਆਂ ਕੁਝ ਮੰਗਾਂ ਹਨ ਅਤੇ ਸਰਕਾਰ ਉਨ੍ਹਾਂ ਤੇ ਵਿਚਾਰ ਕਰ ਰਹੀ ਹੈ । ਇਸ ਦੇ ਨਾਲ ਜਿਹੜਾ ਸਰਕਾਰ ਤੇ ਬੋਝ ਪਵੇਗਾ ਉਹ ਵੀ ਮੈਂ ਦਸ ਦਿਤਾ ਸੀ । ਇਸ ਕਰਕੇ ਗੌਰਮਿੰਟ ਐਮਪਲਾਈਜ਼ ਨੂੰ ਭਾਵੇਂ ਉਹ ਕਿਸੇ ਕੈਟੇਗਰੀ ਦੇ ਹਨ ਉਨ੍ਹਾਂ ਨੂੰ ਧਰਨਾ ਮਾਰਨ ਜਾਂ ਹੜਤਾਲ ਕਰਨ ਦੀ ਕੋਈ ਲੋੜ ਨਹੀਂ । ਉਨ੍ਹਾਂ ਦੇ ਨੁਮਾਇੰਦੇ ਜਦ ਵੀ ਚਾਹੁੰਣ ਸਾਡੇ ਕੋਲੋਂ ਟਾਈਮ ਲੈ ਕੇ ਸਾਡੇ ਨਾਲ ਡਿਸਕਸ ਕਰ ਸਕਦੇ ਹਨ। ਮੇਰਾ ਹਮੇਸ਼ਾ ਇਹ ਖਿਆਲ ਰਿਹਾ ਹੈ ਕਿ ਇਹ ਸਰਕਾਰ ਡੈਮੋਕਰੈਟਿਕ ਢੰਗ ਨਾਲ ਬਣੀ ਹੈ ਇਹ ਲੋਕਾਂ ਦੀ ਸਰਕਾਰ ਹੈ, ਲੋਕਾਂ ਦਾ ਖਜ਼ਾਨਾ ਹੈ ਅਤੇ ਲੋਕਾਂ ਵਿਚੋਂ ਹੀ ਐਮਪਲਾਈਜ਼ ਹਨ ਅਤੇ ਉਨ੍ਹਾਂ ਦੇ ਔਰ ਬਾਕੀ ਲੋਕਾਂ ਦੇ ਹਿਤਾਂ ਲਈ ਮੁਨਾਸਿਬ ਫੈਸਲੇ ਕਰਨੇ ਹਨ । ਇਹ ਸਾਡਾ ਫਰਜ਼ ਬਣਦਾ ਹੈ ।

ਸਰਦਾਰ ਸੁਰਜੀਤ ਸਿੰਘ ਅਟਵਾਲ ਨੇ ਇਥੇ ਕਿਹਾ ਹੈ ਅਤੇ ਉਨ੍ਹਾਂ ਨੇ ਮੈਨੂੰ ਮਿਲ ਕੇ ਵੀ ਕਿਹਾ ਸੀ ਕਿ ਸਾਡੇ ਫੌਜੀਆਂ ਨੇ ਜਿਨ੍ਹਾਂ ਵਿਚੋਂ ਖਾਸ ਤੌਰ ਤੇ ਉਹ ਜਿਨ੍ਹਾਂ ਨੂੰ ਡਿਸਟਿੰਕਸ਼ਨਜ਼ ਮਿਲੀਆਂ ਹਨ ਯਾਨੀ ਜਿਨ੍ਹਾਂ ਨੂੰ ਪਦਮ ਵੀਰ ਚੱਕਰ, ਮਹਾਵੀਰ ਚੱਕਰ ਮਿਲੇ ਹਨ ਉਨ੍ਹਾਂ ਬਾਰੇ ਕੁਝ ਅਸੀਂ ਫੈਸਲੇ ਕੀਤੇ ਹਨ ਕਿ ਉਨ੍ਹਾਂ ਨੂੰ ਜ਼ਮੀਨਾਂ ਅਤੇ ਪੈਸੇ ਦਿਆਂਗੇ। ਕਿੰਨੇ ਦੇਣੇ ਹਨ ਇਸ ਵੇਲੇ ਯਾਦ ਨਹੀਂ । ਮੈਂ ਬਾਅਦ ਵਿਚ ਦਸ ਵੀ ਦਿਆਂਗਾ ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਸਰਕਾਰ ਐਲਾਨ ਕਰ ਚੁਕੀ ਹੈ ਉਸ ਤੇ ਪੂਰ ਅਮਲ ਕੀਤਾ ਜਾਵੇਗਾ । ਨਾਲ ਹੀ ਇਹ ਵੀ ਦਸ ਦੇਣਾ ਚਾਹੁੰਦਾ ਹਾਂ ਕਿ ਜ਼ਮੀਨਾਂ ਦੇਣ ਦਾ ਫੈਸਲਾ ਕੀਤਾ ਸੀ, ਪਰ ਚੂੰਕਿ ਪੰਜਾਬ ਵਿਚ ਜ਼ਮੀਨ ਘੱਟ ਹੈ ਉਨ੍ਹਾਂ ਨੂੰ ਜ਼ਮੀਨਾਂ ਦੇ ਬਦਲੇ ਨਕਦ ਪੈਸੇ ਦਿਤੇ ਜਾਣਗੇ । ਜਿਹੜੇ ਜਿਹੜੇ ਕੇਸਿਜ਼ ਮੇਰੇ ਦੋਸਤਾਂ ਦੇ ਨੋਟਿਸ ਵਿਚ ਆਉਣ ਉਹ ਮੈਨੂੰ ਆ ਕੇ ਦਸ ਦੇਣ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼**: ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ, ਇਸ ਬਾਰੇ ਵੀ ਦਸ ਦੇਣ ਕਿ ਜਿਹੜਾ ਦੁਧ ਦਾ ਭਾਅ ਹੈ ਉਹ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਨੇ 20 ਪੈਸੇ ਲੀਟਰ ਵੱਧਾ ਦਿਤਾ ਹੈ ਅਤੇ ਕੈਟਲ ਫੀਡ 80 ਰੁਪਏ ਤੋਂ 110 ਰੁਪਏ ਕਰ ਦਿਤੀ ਹੈ । ਇਹ ਦੋਨੋਂ ਪਾਸੇ ਲੁਟ ਰਹੇ ਹਨ । ਕੀ ਪਹਿਲੀਆਂ ਕੀਮਤਾਂ ਬਹਾਲ ਕਰ ਦਿਤੀਆਂ ਜਾਣਗੀਆਂ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਜਿਹੜੀ ਡੈਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਹੈ ਇਹ ਸੈਮੀ ਅਟਾਨੋਮਸ ਬਾਡੀ ਹੈ । ਉਨ੍ਹਾਂ ਦਾ ਇਹ ਫੈਸਲਾ ਪਹਿਲੋਂ ਮੇਰੇ ਨੋਟਿਸ ਵਿਚ ਨਹੀਂ ਆਇਆ , ਮੈਂ ਵੀ ਅਖ਼ਬਾਰ ਵਿਚ ਹੀ ਪੜ੍ਹਿਆ ਹੈ । ਜੋਸ਼ ਜੀ ਦਾ ਕਹਿਣਾ ਠੀਕ ਹੈ ਔਰ ਕੰਨਜ਼ਿਊਮਰ ਅਤੇ ਪ੍ਰੋਡਿਊਸਰ ਦੋਨਾਂ ਦਾ ਹਿੱਤ ਵੇਖਣਾ ਚਾਹੀਦਾ ਹੈ । ਅਸੀਂ ਸਾਰੀ ਗਲ ਦੀ ਤਫ਼ਸੀਲ ਲੈ ਕੇ ਫਿਰ ਦਖਲ ਦਿਆਂਗੇ ।

**ਸਰਦਾਰ ਦਰਬਾਰਾ ਸਿੰਘ :** ਸਪੀਕਰ ਸਾਹਿਬ , ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਦਾ ਪੰਜਾਬ ਦੇ ਹਿਤ ਲਈ ਇਕ ਬੜੇ ਜ਼ਰੂਰੀ ਮਾਮਲੇ ਵਲ ਧਿਆਨ ਦਿਲਾਉਣਾ ਚਾਹੁੰਦਾ ਹਾਂ ਕਿ ....

**ਸ਼੍ਰੀ ਸਪੀਕਰ :** ਇਹ ਤਾਂ ਕਾਲ ਅਟੈਨਸ਼ਨ ਮੋਸ਼ਨ ਵਾਂਗ ਹੋ ਗਿਆ....

**ਸਰਦਾਰ ਦਰਬਾਰਾ ਸਿੰਘ :** ਉਹ ਮਾਮਲਾ ਇਹ ਹੈ ਕਿ ਪੰਜਾਬ ਯੂਨੀਵਰਸਿਟੀ ਸਾਡੇ ਪੰਜਾਬ ਦੀ ਹੋ ਜਾਵੇ, ਉਸ ਦੇ ਲਈ ਅਸੀਂ ਸਾਰੇ ਪੈਸੇ ਦਿੰਦੇ ਹਾਂ । ਪੰਜਾਬ ਯੂਨੀਵਰਸਿਟੀ ਐਕਟ ਸੋਧਣ ਲਈ ਉਸ ਦੇ ਸੇਨੇਟ ਦੇ ਮੈਂਬਰ ਸਾਰੇ ਪੰਜਾਬ ਵਿਚੋਂ ਬਣਾਉਣ ਲਈ ਸਾਡੀ ਸਰਕਾਰ ਨੇ ਕੀ ਕੀਤਾ ਹੈ ਅਤੇ ਕੀ ਕਰਨ ਲਈ ਸੋਚ ਰਹੀ ਹੈ ?

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਮੇਰੀ ਤੁਸੀਂ ਇਕ ਕਾਲ ਅਟੈਨਸ਼ਨ ਮੋਸ਼ਨ ਰਿਜੈਕਟ ਕਰ ਦਿਤੀ ਹੈ ਅਤੇ ਇਸੇ ਇਸ਼ੂ ਤੇ ਗਿਆਨੀ ਜੀ ਬਿਆਨ ਦੇ ਰਹੇ ਹਨ । ਇਹ ਤੁਸੀਂ ਵੇਖ ਲਵੋ ਕਿ ਸਾਡੇ ਨਾਲ ਕਿੰਨਾ ਇਨਸਾਫ ਹੋ ਰਿਹਾ ਹੈ । ਚੀਫ਼ ਮਨਿਸਟਰ ਸਾਹਿਬ ਨੇ ਬਿਆਨ ਦਿਤਾ ਹੈ । ਮੈਂ ਇਨ੍ਹਾਂ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਕਿ ਸਰਕਾਰ ਦੇ ਨੁਮਾਇੰਦਿਆਂ ਨਾਲ ਉਨ੍ਹਾਂ ਐਮਪਲਾਈਜ਼ ਦੇ ਨੁਮਾਇੰਦਿਆਂ ਦੀ ਗਲ ਬਾਤ ਕਰਵਾ ਦਿਤੀ ਜਾਏਗੀ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ 7 ਮੈਂਬਰੀ ਕਮੇਟੀ ਇਸੇ ਮਤਲਬ ਲਈ ਹਾਊਸ ਵਿਚ ਅਨਾਊਂਸ ਕੀਤੀ ਸੀ , ਉਸ ਨੂੰ ਕੋਲਡ ਸਟੋਰੇਜ਼ ਵਿਚ ਰੱਖ ਦਿਤਾ ਗਿਆ ਹੈ । ਉਸ ਦਾ ਝਗੜਾ ਚਲ ਰਿਹਾ ਸੀ । ਮੇਰੀ ਬੇਨਤੀ ਹੈ ਕਿ ਚੀਫ਼ ਮਨਿਸਟਰ ਸਾਹਿਬ ਇਸ ਗਲ ਉਤੇ ਸਪਸ਼ਟੀਕਰਣ ਕਰ ਦੇਣ ਕਿ ਆਇਆ ਉਸ 7 ਮੈਂਬਰੀ ਕਮੇਟੀ , ਜਿਸ ਦੇ ਕੋਲ ਇਹ ਸਾਡਾ ਮਾਮਲਾ ਹੈ, ਉਸਦੀ ਮੀਟਿੰਗ ਇਹ ਕਨਵੀਨ ਕਰਵਾਉਣਗੇ ਤਾਂ ਕਿ ਇਹ ਸਾਰੇ ਝਗੜੇ ਜਿਹਨਾਂ ਉਤੇ ਭੁਖ ਹੜਤਾਲ ਮੁਲਾਜ਼ਮ ਬਾਹਰ ਰਖੀ ਬੈਠੇ ਹਨ ਅਤੇ ਉਨ੍ਹਾਂ ਨੇ ਐਮ. ਐਲ. ਏਜ਼ ਨੂੰ ਵੀ ਚਿਠੀਆਂ ਭੇਜੀਆਂ ਹਨ ਕਿ ਤੁਸੀਂ ਵੀ ਭੁੱਖ ਹੜਤਾਲ ਤੇ ਬੈਠੋ ਇਹ ਮਸਲੇ ਹਲ ਹੋ ਜਾਣਗੇ । ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੂੰ ਇਸ ਮਾਮਲੇ ਤੇ ਸਟੇਟਮੈਂਟ ਦੇਣ ਲਈ ਕਿਹਾ ਜਾਵੇ ।

**ਸ਼੍ਰੀ ਸਪੀਕਰ :** ਪੁਆਇੰਟ ਆਫ਼ ਆਰਡਰ ਤਾਂ ਕਿਸੇ ਦਾ ਵੀ ਨਹੀਂ ਬਣਦਾ । ਕਿਉਂਕਿ ਸਾਰਿਆਂ ਨੇ ਇਹ ਸ਼ੁਰੂ ਕਰ ਦਿੱਤੇ ਹਨ, ਇਸ ਲਈ ਮੈਂ ਬੇਨਤੀ ਕਰਾਂਗਾ ਕਿ ਚੀਫ਼ ਮਨਿਸਟਰ ਸਾਹਿਬ ਦੇ ਜਵਾਬ ਦੇਣ ਤੋਂ ਬਾਅਦ ਪੁਆਇੰਟ ਆਫ ਆਰਡਰ ਰਾਹੀਂ ਇੰਟਰੱਪਸ਼ਨ ਨਾ ਕੀਤੀ ਜਾਵੇ ।

**ਮਾਸਟਰ ਚੰਦ ਸਿੰਘ :** ਮੇਰੀ ਬੇਨਤੀ ਹੈ ਕਿ ਪੰਜਾਬ ਦੇ ਵਿਚ ਐਮਰਜੰਸੀ ਦੇ ਦੌਰਾਨ ਕਈ ਮਜ਼ਦੂਰ, ਕਿਸਾਨ, ਵਿਦਿਆਰਥੀ ਅਤੇ ਮੁਲਾਜ਼ਮ ਡੀ. ਆਈ. ਆਰ. ਤੇ ਮੀਸਾ ਦੇ ਤਹਿਤ ਫੜੇ ਹੋਏ ਹਨ । ਅਸੀਂ ਸੀ. ਐਮ. ਸਾਹਿਬ ਨੂੰ ਮਿਲੇ ਸੀ ਅਤੇ ਕਿਹਾ ਸੀ ਕਿ ਉਨ੍ਹਾਂ ਦੇ ਕੇਸ ਵਾਪਸ ਲੈ ਲਏ ਜਾਣ । ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਦੇ ਕੇਸ ਵਾਪਸ ਲਏ ਜਾਣ । ਹੋਰ ਸਾਰੇ ਰਾਜਾਂ ਵਿਚ ਇਹ ਕੇਸ ਵਾਪਸ ਲੈ ਲਏ ਗਏ ਹਨ ।

(ਇਸ ਸਮੇਂ, ਸਰਦਾਰ ਕਰਨੈਲ ਸਿੰਘ ਮਰੜੀ, ਸ੍ਰੀ ਸਰਦਾਰੀ ਲਾਲ ਕਪੂਰ, ਕਾਮਰੇਡ ਅੱਛਰਾ ਸਿੰਘ ਤੇ ਸਰਦਾਰ ਗੁਰਦੇਵ ਸਿੰਘ ਸਿੱਧੂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਮੰਗ ਕਰ ਰਹੇ ਸਨ)

**ਸ੍ਰੀ ਸਪੀਕਰ :** ਮੈਨੂੰ ਅਫਸੋਸ ਹੈ ਕਿ ਟਰੈਜ਼ਰੀ ਬੈਂਚਿਜ਼ ਵਲੋਂ ਇੰਟਰਪਸ਼ਨ ਸ਼ੁਰੂ ਹੋ ਗਈ ਹੈ। ਸੀ. ਐਮ. ਸਾਹਿਬ ਨੂੰ ਜਵਾਬ ਦੇ ਲੈਣ ਦਿਓ। ਕਿਰਪਾ ਕਰਕੇ ਆਪਣੀ ਸੀਟ ਤੇ ਬੈਠੋ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇੱਕੋ ਮਜ਼ਮੂਨ ਦੇ ਉਤੇ ਅਗਰ ਇਨ੍ਹਾਂ ਨੇ ਸਵਾਲ ਕਰਨੇ ਹਨ ਤਾਂ ਕਰ ਲੈਣ। ਜੇ ਮੁਖਤਲਿਫ ਸਵਾਲ ਕਰਨੇ ਹਨ ਤਾਂ ਇਹ ਕਿਸੇ ਐਸੀ ਸ ਵਿਚ ਨਹੀਂ ਬੈਠੇ ਜਿਥੇ ਕੋਈ ਟੀਚਰ ਵਿਦਿਆਰਥੀ ਦੇ ਸਵਾਲਾਂ ਦਾ ਜਵਾਬ ਦਿੰਦਾ ਹੈ। ਇਹ ਆਨਰੇਬਲ ਮੈਂਬਰ ਹਨ। ਇੱਕ ਇੱਕ ਸਵਾਲ ਵਾਰੀ ਵਾਰੀ ਉਠਾਉਣ। ਮੈਂ ਜਵਾਬ ਦਿੰਦਾ ਥੱਕਦਾ ਨਹੀਂ। ਸਪੀਕਰ ਸਾਹਿਬ, ਸਰਦਾਰ ਦਰਬਾਰਾ ਸਿੰਘ ਜੀ ਨੇ ਇੱਕ ਪੰਜਾਬ ਯੂਨੀਵਰਸਿਟੀ ਦੇ ਸਬੰਧ ਵਿੱਚ ਮਸਲਾ ਉਠਾਇਆ ਹੈ। ਇਹ ਠੀਕ ਹੈ ਕਿ ਹਰਿਆਣੇ ਅਤੇ ਹਿਮਾਚਲ ਦੇ ਕਾਲਜ ਇਸ ਯੂਨੀਵਰਸਿਟੀ ਤੋਂ ਡਿਸ-ਐਫੀਲੀਏਟ ਹੋ ਗਏ ਹਨ। ਹੁਣ ਹਰਿਆਣੇ ਅਤੇ ਹਿਮਾਚਲ ਦਾ ਕੋ ਕਾਲਜ ਇਸ ਯੂਨੀਵਰਸਿਟੀ ਨਾਲ ਐਫੀਲੀਏਟਿਡ ਨਹੀਂ ਹੈ। ਇਸ ਸਬੰਧ ਵਿੱਚ ਮੈਂ ਉਸ ਵਕਤ ਦੇ ਕੇਂਦਰੀ ਐਜੂਕੇਸ਼ਨ ਮਨਿਸਟਰ, ਸ੍ਰੀ ਨੂਰਲ ਹਸਨ ਜੀ ਨੂੰ ਮਿਲਿਆ ਸੀ ਅਤੇ ਦੋ ਮੀਟਿੰਗਾਂ ਕੀਤੀਆਂ ਸਨ। ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਪੰਜਾਬ ਯੂਨੀਵਰਸਿਟੀ ਦਾ ਹੁਣ ਪੰਜਾਬ ਦੇ ਸਿਵਾਏ ਕਿਸੇ ਨਾਲ ਤੁਅੱਲਕ ਨਹੀਂ ਰਿਹਾ। ਇਸ ਵਾਸਤੇ ਇਸਦੀ ਸੈਨੇਟ ਜਿਹੜੀ ਹੈ ਇਹ ਕੇਵਲ ਪੰਜਾਬੀਆਂ ਦੀ ਬਣਨੀ ਚਾਹੀਦੀ ਹੈ। ਇਸ ਯੂਨੀਵਰਸਿਟੀ ਨੂੰ ਪੰਜਾਬ ਗੌਰਮਿੰਟ ਹੀ ਏਡ ਦਿੰਦੀ ਹੈ ਅਤੇ ਪੰਜਾਬ ਦੇ ਕਾਲਜ ਹੀ ਇਸ ਦੇ ਨਾਲ ਐਫੀਲੀਏਟਿਡ ਹਨ ਅਤੇ ਇਨ੍ਹਾਂ ਕਾਲਜਾਂ ਦੀ ਆਮਦਨ ਹੀ ਯੂਨੀਵਰਸਿਟੀ ਨੂੰ ਆਉਂਦੀ ਹੈ। ਇਸ ਲਈ ਇਸ ਦੇ ਵਿਚ ਕਿਸੇ ਹੋਰ ਸੂਬੇ ਦਾ ਦਖਲ ਨਹੀਂ ਹੋਣਾ ਚਾਹੀਦਾ। ਸਪੀਕਰ ਸਾਹਿਬ ਤੁਹਾਨੂੰ ਪਤਾ ਹੈ ਕਿ ਪੰਜਾਬ ਯੂਨੀਵਰਸਿਟੀ ਦੇ ਚਾਂਸਲਰ ਭਾਰਤ ਦੇ ਵਾਈਸ ਪ੍ਰੈਜ਼ੀਡੈਂਟ ਹਨ। ਉਹ ਹੀ ਇਸ ਦੀ ਸੈਨੇਟ ਨੂੰ ਨਾਮੀਨੇਟ ਕਰਦੇ ਹਨ ਅਤੇ ਵਾਈਸ ਚਾਂਸਲਰ ਨੂੰ ਵੀ ਉਹੀਂ ਕੰਟਰੋਲ ਕਰਦੇ ਹਨ। ਉਹ ਹੀ ਅਪੁਆਇੰਟਮੈਂਟਸ ਕਰਦੇ ਹਨ। ਇਤਨੀ ਗੱਲ ਮੈਂ ਉਨ੍ਹਾਂ ਨਾਲ ਕਰ ਚੁਕਾਂ ਹਾਂ। ਇਸ ਤੋਂ ਬਾਅਦ ਜੋ ਜਵਾਬ ਉਨ੍ਹਾਂ ਨੇ ਮੈਨੂੰ ਜ਼ਬਾਨੀ ਦਿੱਤਾ ਸੀ ਉਹ ਤਕਰੀਬਨ ਹਾਂ ਵਿੱਚ ਹੀ ਸੀ। ਲੇਕਿਨ ਉਸਦੀ ਪੂਰਤੀ ਹਾਲੇ ਨਹੀਂ ਸੀ ਹੋਈ। ਇਹ ਮਾਮਲਾ ਅਜੇ ਇਥੇ ਖੜਾ ਹੈ।

**ਸ੍ਰੀ ਸਪੀਕਰ :** ਮੇਰਾ ਖਿਆਲ ਹੈ ਕਿ ਹੁਣ ਅਗਲਾ ਬਿਜ਼ਨੈਸ ਚਲਣਾ ਚਾਹੀਦਾ ਹੈ।

**ਸਰਦਾਰ ਗੁਰਦੇਵ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਨੂੰ ਵੀ ਗੱਲ ਕਰ ਲੈਣ ਦਿਓ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਇਨ੍ਹਾਂ ਨੇ ਮੁਲਾਜ਼ਮਾਂ ਦੇ ਮਸਲੇ ਤੇ ਕਿਹਾ ਹੈ ਕਿ ਅਸੀਂ ਹਮਦਰਦੀ ਨਾਲ ਵਿਚਾਰ ਕਰਾਂਗੇ। ਮੈਂ ਸਮਝਦਾ ਹਾਂ ਕਿ ਪਿੰਡਾਂ ਵਿੱਚ ਕਿਸਾਨਾਂ ਦੀਆਂ ਝੁਗੀਆਂ ਜ਼ਰੂਰ ਹੁੰਦੀਆਂ ਹਨ, ਉਥੇ ਸਕੂਲ ਵੀ ਹੁੰਦਾ ਹੈ ਪਰ ਟੀਚਰਜ਼ ਦੇ ਰਹਿਣ ਵਾਸਤੇ ਕੋਈ ਮਕਾਨ ਨਹੀਂ ਹੁੰਦਾ। ਸ਼ਹਿਰ ਉਥੋਂ 10-15 ਮੀਲ ਦੀ ਦੂਰੀ ਤੇ ਹੁੰਦਾ ਹੈ। ਸਪੀਕਰ ਸਾਹਿਬ, ਫੌਜ਼ੀਆਂ ਦੇ ਮਸਲੇ ਤੇ ਸਵਾਲ ਹੋਇਆ ਹੈ। ਜਿਹੜੇ 1962 ਦੇ ਵਿਚ ਚੀਨ ਦੀ ਲੜਾਈ ਵੇਲੇ ਰਿਜ਼ਰ-ਵਿਸਟ ਫੌਜ਼ੀ, ਜਿਨ੍ਹਾਂ ਨੇ ਆਪਣੇ ਕਾਰੋਬਾਰ ਚਲਾਏ ਸਨ, ਉਨ੍ਹਾਂ ਨੂੰ ਕਾਲ ਆ ਗਈ ਕਿ ਤੁਸੀਂ ਦਸ ਦਿਨਾਂ ਦੇ ਅੰਦਰ ਅੰਦਰ ਹਾਜ਼ਰ ਹੋਵੋ। ਉਨ੍ਹਾਂ ਦੇ ਕਾਰੋਬਾਰ ਠੱਪ ਹੋ ਗਏ। ਉਨ੍ਹਾਂ ਨੂੰ ਵੀ ਬੈਨੀਫਿਟ ਦੇ ਦਿੱਤਾ ਜਾਵੇ। ਇਸ ਗੱਲ ਦਾ ਵੀ ਚੀਫ਼ ਮਨਿਸਟਰ ਸਾਹਿਬ ਜਵਾਬ ਦੇਣ।

**ਚੌਧਰੀ ਦਰਸ਼ਨ ਸਿੰਘ**: ਸਪੀਕਰ ਸਾਹਿਬ, ਗਿਆਨੀ ਜੀ ਨੇ ਜਵਾਬ ਦਿੰਦੇ ਹੋਏ ਜਿਹੜੀ ਗੱਲ ਕਹੀ ਹੈ ਉਸ ਦੇ ਬਾਰੇ ਸਾਰਾ ਹਾਊਸ ਐਂਗਜ਼ੀਅਸ ਹੈ । ਸਪੀਕਰ ਸਾਹਿਬ, ਚੰਡੀਗੜ੍ਹ ਪੰਜਾਬ ਦੇ ਪੈਸੇ ਨਾਲ ਬਣਿਆ ਅਤੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿੱਚ ਇੱਕ ਹੀਰਾ ਸੀ । ਏਸ਼ੀਆ ਵਿੱਚ ਇਹੋ ਜਿਹੀ ਯੂਨੀਵਰਸਿਟੀ ਨਹੀਂ ਬਣੀ । ਬਦਕਿਸਮਤੀ ਨਾਲ ਪੰਜਾਬ ਤਕਸੀਮ ਹੋ ਗਿਆ । ਚੰਡੀਗੜ੍ਹ ਦਾ ਫੈਸਲਾ ਨਹੀਂ ਹੋਇਆ ।

**ਸ੍ਰੀ ਸਪੀਕਰ**: ਤੁਸੀਂ ਤਕਰੀਰ ਨਾ ਕਰੋ ।

**ਚੌਧਰੀ ਦਰਸ਼ਨ ਸਿੰਘ**: ਸਪੀਕਰ ਸਾਹਿਬ, ਮੈਂ ਸ਼ਾਰਟ ਕਰਦਾ ਹਾਂ । ਇਸ ਯੂਨੀਵਰਸਿਟੀ ਦੀ ਸੈਨੇਟ ਤੇ ਹਰਿਆਣੇ ਦੇ ਬੰਦੇ ਨਾਮੀਨੇਟਡ ਹਨ । ਹਰਿਆਣੇ ਅਤੇ ਹਿਮਾਚਲ ਦੇ ਕਾਲਜ ਵੀ ਇਸ ਯੂਨੀ-ਵਰਸਿਟੀ ਤੋਂ ਡਿਸਐਫੀਲੀਏਟ ਹੋ ਗਏ ਹਨ । ਇਸ ਤੋਂ ਬਾਅਦ ਵੀ ਜਿਹੜੀ ਨਾਮੀਨੇਸ਼ਨ ਹੋਈ ਹੈ ਸੈ ਨਟ ਦੀ ਇਸਦੇ ਵਿੱਚ ਹਰਿਆਣੇ ਅਤੇ ਹਿਮਾਚਲ ਦੇ ਬੰਦੇ ਵੀ ਹਨ । ਸਪੀਕਰ ਸਾਹਿਬ, ਗਿਆਨੀ ਜੀ ਇਸ ਗੱਲ ਨੂੰ ਵਾਜ਼ਿਆ ਕਰਨ ਕਿ ਪੰਜਾਬ ਯੂਨੀਵਰਸਿਟੀ ਨੂੰ ਪੰਜਾਬ ਨੂੰ ਦਿੱਤੀ ਜਾਵੇ ਇਸ ਸਬੰਧ ਵਿੱਚ ਪੰਜਾਬ ਸਰਕਾਰ ਕੀ ਯਤਨ ਕਰ ਰਹੀ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਜੇ ਮੈਂਬਰਾਂ ਨੇ ਜਿਹੜੇ ਸਵਾਲ ਕਰਨੇ ਹਨ ਉਨ੍ਹਾਂ ਦਾ ਤੁਅਲਕ ਚੰਡੀਗੜ੍ਹ ਦੇ ਨਾਲ ਹੈ ਤਾਂ ਜਿਤਨਾ ਮਰਜ਼ੀ ਬੋਲੀ ਜਾਣ । ਇਰਰੈਲੇਵੈਂਟ ਸਵਾਲ ਨਾ ਤਹਾਨੂੰ ਪਰਮਿਟ ਕਰਨਾ ਚਾਹੀਦਾ ਹੈ ਅਤੇ ਨਾ ਹੀ ਉਸਦਾ ਜਵਾਬ ਦੇਣ ਦੀ ਸਰਕਾਰ ਦੀ ਜ਼ਿਮੇਵਾਰੀ ਹੋਣੀ ਚਾਹੀਦੀ ਹੈ ।

**ਸ੍ਰੀ ਪ੍ਰੇਮ ਗੁਪਤਾ**: ਸਪੀਕਰ ਸਾਹਿਬ, ਪੰਜਾਬ ਯੂਨੀਵਰਸਿਟੀ ਦੇ ਬਾਰੇ ਚੀਫ ਮਨਿਸਟਰ ਸਾਹਿਬ ਨੇ ਹਾਊਸ ਨੂੰ ਦਸਿਆ ਹੈ ਕਿ ਪੰਜਾਬ ਸਰਕਾਰ ਨੇ ਇਸ ਸਬੰਧ ਵਿੱਚ ਕੀ ਕੀ ਐਫਰਟਸ ਕੀਤੀਆਂ ਹਨ, ਸਪੀਕਰ ਸਾਹਿਬ, ਚੰਡੀਗੜ੍ਹ ਪੰਜਾਬ ਵਿੱਚ ਲਿਆਉਣ ਦੇ ਸਬੰਧ ਵਿਚ ਸਾਡੀ ਸਰਕਾਰ ਦੀ ਕੀ ਅਚੀਵਮੈਂਟ ਹੈ ਅਤੇ ਇਸਦੇ ਵਿੱਚ ਹੁਣ ਕੀ ਰੁਕਾਵਟ ਹੈ, ਇਹ ਗੱਲ ਵੀ ਹਾਊਸ ਨੂੰ ਦਸੀ ਜਾਵੇ । ਜਿਹੜੀ ਇਨ੍ਹਾਂ ਨੇ ਮੁਲਾਜ਼ਮਾਂ ਦੇ ਬਾਰੇ ਗੱਲ ਕਹੀ ਹੈ ਉਸਨੂੰ ਮੈਂ ਐਪਰੀਸ਼ੀਏਟ ਕਰਦਾ ਹਾਂ, ਉਸਦਾ ਸੁਆਗਤ ਕਰਦਾ ਹਾਂ ਲੇਕਿਨ ਜਿਹੜੀ ਗੱਲ ਰਾਜ ਕੁਮਾਰ ਜੀ ਨੇ ਕਹੀ ਹੈ ਕਿ 7 ਮੈਂਬਰੀ ਕਮੇਟੀ ਜਿਹੜੀਆਂ ਰੈਸ਼ਨੇਲਾਈਜੇਸ਼ਨਜ਼ ਕਰ ਰਹੀ ਹੈ, ਇਸ ਦੀ ਮੀਟਿੰਗ ਇੰਪਲਾਈਜ਼ ਦੇ ਰਿਪਰਜ਼ੈਂਟੇਟਿਵਜ਼ ਨਾਲ ਕਰਵਾਈ ਜਾਵੇ (ਵਿਘਨ) ਸਪੀਕਰ ਸਾਹਿਬ, ਪਿਛਲੇ ਦੋ ਹਫਤਿਆਂ ਵਿੱਚ ਪੰਜਾਬ ਵਿੱਚ ਜ਼ਰੂਰੀ ਚੀਜ਼ਾਂ ਦੀ ਸ਼ਾਰਟੇਜ ਹੋਈ ਹੈ ਅਤੇ ਇਨ੍ਹਾਂ ਦੀਆਂ ਕੀਮਤਾਂ ਵੀ 10 ਤੋਂ 20 ਪ੍ਰਤੀਸ਼ਤ ਵੱਧੀਆਂ ਹਨ; ਗਰੀਬ ਮੁਲਾਜ਼ਮ, ਤਨਖਾਹਦਾਰ ਮੁਲਾਜ਼ਮ ਅਤੇ ਹੋਰ ਗਰੀਬ ਤਬਕੇ ਨੂੰ ਇਸ ਤੋਂ ਬਚਾਉਣ ਵਾਸਤੇ ਸਰਕਾਰ ਕੀ ਕਦਮ ਲੈ ਰਹੀ ਹੈ ? ਉਤੇ ਤਾਂ ਅਜਾਰੇ-ਦਾਰਾਂ ਅਤੇ ਹੋਰਡਰਾਂ ਦੀ ਸਰਕਾਰ ਬਣ ਗਈ ਹੈ, ਉਨ੍ਹਾਂ ਨੇ ਕੁਝ ਨਹੀਂ ਕਰਨਾ ।

**ਸ੍ਰੀ ਸਰਦਾਰੀ ਲਾਲ ਕਪੂਰ**: ਸਪੀਕਰ ਸਾਹਿਬ, ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਇਥੇ ਹਾਊਸ ਟੈਕਸ ਦੇ ਬਾਰੇ ਐਲਾਨ ਕੀਤਾ ਸੀ । ਜਿਹੜੀਆਂ ਕਾਰਪੋਰੇਸ਼ਨਜ਼ ਬਣ ਗਈਆਂ ਹਨ, ਜਦੋਂ ਤਕ ਕਾਨੂੰਨ ਵਿਚ ਤਰਮੀਮ ਸਰਕਾਰ ਨਹੀਂ ਕਰਦੀ, ਉਨ੍ਹਾਂ ਨੂੰ ਇਸ ਸਬੰਧ ਵਿੱਚ ਹੁੱਕਮ ਨਹੀਂ ਦਿੱਤਾ ਜਾ ਸਕਦਾ । ਮੇਰੀ ਅਰਜ਼ ਹੈ ਕਿ ਕੀ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਇਸ ਕਾਨੂੰਨ ਵਿਚ ਤਰਮੀਮ ਲਿਆਉਣ ਨੂੰ ਤਿਆਰ ਹੈ ਤਾਂ ਕਿ ਲੋਕਾਂ ਨੂੰ ਕੋਈ ਦਿੱਕਤ ਨਾ ਹੋਵੇ ਤੇ ਫਾਇਦਾ ਇਨ੍ਹਾਂ ਦੇ ਐਲਾਨ ਮੁਤਾਬਿਕ ਪਹੁੰਚ ਸਕੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਹਾਊਸ ਦੇ ਸਾਰੇ ਆਨਰੇਬਲ ਮੈਂਬਰਾਂ ਦਾ ਬਰੇਨ ਬੜਾ ਫਰ-ਟਾਈਲ ਹੈ ਅਤੇ ਇਹ ਬਹੁਤ ਸਿਆਣੇ ਹਨ । ਜੇ ਇਨ੍ਹਾਂ ਨੂੰ ਆਗਿਆ ਦੇ ਦਿਓ ਤਾਂ ਇਹ ਜਿਤਨੇ ਮਰਜ਼ੀ ਸਵਾਲ ਕਹੋ ਕਰੀ ਜਾਣਗੇ । ਅਗਲੀ ਕਾਰਵਾਈ ਕਰਨ ਦੀ ਤਾਂ ਫਿਰ ਲੋੜ ਨਹੀਂ ਰਹਿੰਦੀ ।

**ਸ੍ਰੀ ਸਪੀਕਰ:** ਜੇ ਟਰੈਜ਼ਰੀ ਬੈਂਚਾਂ ਵਾਲੇ ਕੁਆਪਰੇਟ ਕਰਨ ਤਾਂ ਮੇਰੇ ਲਈ ਫਿਰ ਕੋਈ ਪ੍ਰਾਬਲਮ ਨਹੀਂ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਪੰਜਾਬ ਯੂਨੀਵਰਸਿਟੀ ਦਾ ਮਸਲਾ ਬੜਾ ਅਹਿਮ ਹੈ । ਚੌਧਰੀ ਦਰਸ਼ਨ ਸਿੰਘ ਜੀ ਨੇ ਬੜੀ ਇੰਪਾਰਟੈਂਟ ਗੱਲ ਮੇਰੇ ਤੋਂ ਪੁੱਛੀ ਹੈ ਕਿ ਪੰਜਾਬ ਯੂਨੀਵਰਸਿਟੀ ਨੂੰ ਲੈਣ ਵਾਸਤੇ ਸਰਕਾਰ ਆਇਆ ਕੁਝ ਕਰੇਗੀ ਔਰ ਆਇਆ ਪਹਿਲਾਂ ਕੁਝ ਕੀਤਾ ਹੈ ਜਾਂ ਨਹੀਂ ? ਮੈਂ ਇਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਇਸ ਤੋਂ ਪਹਿਲਾਂ ਜੋ ਭਾਰਤ ਸਰਕਾਰ ਦੇ ਭੂਤ-ਪੂਰਵ ਸਿਖਿਆ ਮੰਤਰੀ ਸਨ ਉਨ੍ਹਾਂ ਨੂੰ ਕਿਹਾ ਸੀ ਕਿ ਹੁਣ ਕੋਈ ਵਜਾਹ ਨਹੀਂ ਹੈ ਕਿ ਇਹ ਯੂਨੀਵਰਸਿਟੀ ਸਾਨੂੰ ਨਾ ਦਿੱਤੀ ਜਾਵੇ ਕਿਉਂਕਿ ਇਸ ਯੂਨੀਵਰਸਿਟੀ ਪਾਸੋਂ ਪੰਜਾਬ ਸਰਕਾਰ ਹੀ ਆਪਣੇ ਕਾਲਜ ਅਫਿਲੀਏਟ ਕਰਵਾਉਂਦੀ ਹੈ ਔਰ ਪੰਜਾਬ ਸਰਕਾਰ ਹੀ ਏਡ ਦਿੰਦੀ ਹੈ। ਇਸ ਲਈ ਇਹ ਯੂਨੀਵਰਸਿਟੀ ਪੰਜਾਬ ਨੂੰ ਹੀ ਦਿਤੀ ਜਾਵੇ । ਚੂੰਕਿ ਇਸ ਬਾਰੇ ਐਕਟ ਪਾਰਲੀਮੈਂਟ ਨੇ ਅਮੈਂਡ ਕਰਨਾ ਹੈ ਇਸ ਕਰਕੇ ਉਨ੍ਹਾਂ ਨੇ ਕਿਹਾ ਸੀ ਕਿ ਇਸ ਗੱਲ ਤੇ ਜ਼ਰੂਰ ਗੌਰ ਕਰਾਂਗੇ ਔਰ ਤਜਵੀਜ਼ ਉਨ੍ਹਾਂ ਨੇ ਇਹ ਦਿੱਤੀ ਸੀ ਕਿ ਇਸ ਯੂਨੀਵਰਸਿਟੀ ਨੂੰ ਸੈਂਟਰ ਦੀ ਯੂਨੀਵਰਸਿਟੀ ਬਣਾਕੇ ਤੁਹਾਨੂੰ ਦਿੱਤੀ ਜਾਵੇ, ਤੁਸੀਂ ਇਸ ਬਾਰੇ ਸੋਚ ਲੈਣਾ । ਇਹ ਵਿਚਾਰ ਵਟਾਂਦਰਾ ਅਜੇ ਦਰਮਿਆਨ ਵਿਚ ਹੀ ਸੀ ਕਿ ਹਿੰਦੁਸਤਾਨ ਦੀ ਸਰਕਾਰ ਬਦਲ ਗਈ ਹੈ । ਮੈਂ ਹੁਣ ਦੁਬਾਰਾ ਅਪ੍ਰੋਚ ਕਰ ਰਿਹਾ ਹਾਂ ਕਿ ਇਹ ਯੂਨੀਵਰਸਿਟੀ ਸਾਨੂੰ ਦਿੱਤੀ ਜਾਵੇ । ਭੂਤ-ਪੂਰਵ ਮੰਤਰੀ ਨੇ ਇਹ ਵੀ ਕਿਹਾ ਸੀ ਕਿ ਇਹ ਯੂਨੀਵਰਸਿਟੀ ਚੰਡੀਗੜ੍ਹ ਵਿਚ ਹੈ, ਇਸ ਵਾਸਤੇ ਤੁਸੀਂ ਇਸ ਨੂੰ ਉਦੋਂ ਹੀ ਲੈ ਲੈਣਾ ਜਦੋਂ ਤੁਹਾਨੂੰ ਚੰਡੀਗੜ੍ਹ ਮਿਲੇਗਾ । (ਵਿਘਨ)

**ਸ੍ਰੀ ਸਪੀਕਰ :** ਇਨਟਰੱਪਸ਼ਨ ਨਾ ਕਰੋ । ਸੀ. ਐਮ. ਸਾਹਿਬ ਦੇ ਬੋਲਦਿਆਂ ਵੀ ਟਰੈਜ਼ਰੀ ਬੈਂਚਾਂ ਵਾਲੇ ਇੰਟਰੱਪਟ ਕਰਦੇ ਹਨ, ਬੜੇ ਅਫਸੋਸ ਦੀ ਗੱਲ ਹੈ । You should respect your leader.

(ਇਸ ਸਮੇਂ ਸ੍ਰੀ ਪਿਆਰਾ ਰਾਮ ਧੰਨੋਵਾਲੀ **ਪੁਆਇੰਟ** ਆਫ ਆਰਡਰ ਦੀ ਮੰਗ ਕਰ ਰਹੇ ਸਨ । ਹੋਰ ਵੀ ਕਈ ਮੈਂਬਰ ਸਾਹਿਬਾਨ ਖੜੇ ਸਨ)

**ਸ੍ਰੀ ਸਪੀਕਰ :** ਧੰਨੋਵਾਲੀਆ ਜੀ ਬੈਠੋ Be respectful. ਧੰਨੋਵਾਲੀ ਜੀ, ਤੁਹਾਨੂੰ ਵੀ ਟਾਈਮ ਦੇਵਾਂਗਾ । ਤੁਸੀਂ ਹੁਣ ਬੈਠੋ । (ਵਿਘਨ)

(ਇਸ ਸਮੇਂ ਸ੍ਰੀ ਸਪੀਕਰ ਨੇ ਸ੍ਰੀ ਪਿਆਰਾ ਰਾਮ ਧੰਨੋਵਾਲੀ ਜੀ ਨੂੰ ਬੋਲਣ ਲਈ ਆਗਿਆ ਦਿੱਤੀ।)

**ਵਿਰੋਧੀ ਧਿਰ ਵਲੋਂ ਆਵਾਜ਼ਾਂ :** ਜੈ ਭੀਮ, ਜੈ ਭੀਮ ।

**ਸ੍ਰੀ ਪਿਆਰਾ ਰਾਮ ਧੰਨੋਵਾਲੀ :** ** **

**Mr. Speaker:** This is no point of order

(ਇਸ ਸਮੇਂ ਸਰਦਾਰ ਸੁਖਦੇਵ ਸਿੰਘ ਢੀਂਡਸਾ ਅਤੇ ਸਰਦਾਰ ਕਰਨੈਲ ਸਿੰਘ ਮਰੜੀ ਖੜੇ ਹੋਏ।)

**ਸ੍ਰੀ ਸਪੀਕਰ:** ਮਰੜੀ ਸਾਹਿਬ ਤੁਹਾਨੂੰ ਵੀ ਟਾਈਮ ਮਿਲ ਜਾਂਦਾ ਹੈ । ਢੀਂਡਸਾ ਸਾਹਿਬ ਪਹਿਲਾਂ ਤੁਸੀਂ ਦੱਸੋ ।

---

** Expunged as ordered by the Chair.

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਾਰੇ ਹਾਊਸ ਦੇ ਅੰਦਰ ਇਹ ਆਵਾਜ਼ ਹੈ ਕਿ ਪੰਜਾਬ ਯੂਨੀਵਰਸਿਟੀ ਜਿਸ ਤੇ ਸਾਰਾ ਖਰਚ ਪੰਜਾਬ ਦਾ ਹੁੰਦਾ ਹੈ, ਜਿਸ ਦਾ ਹੋਰ ਕਿਸੇ ਸਟੇਟ ਨਾਲ ਤੁਅੱਲਕ ਨਹੀਂ ਹੈ, ਕੋਈ ਕਾਲਜ ਕਿਸੇ ਹੋਰ ਸਟੇਟ ਦਾ ਇਸ ਨਾਲ ਐਫਿਲੀਏਟਿਡ ਨਹੀਂ ਹੈ । ਇਸ ਦਾ ਜ਼ਿਆਦਾ ਖਰਚਾ ਪੰਜਾਬ ਦੀ ਸਰਕਾਰ ਹੀ ਦਿੰਦੀ ਹੈ । ਸੀ. ਐਮ. ਸਾਹਿਬ ਨੇ ਇਹ ਗੱਲ ਕਹੀ ਹੈ ਕਿ ਮੇਰੀ ਮੂੰਹ-ਜ਼ਬਾਨੀ ਗੱਲ ਹੋਈ ਹੈ ਮੈਂ ਸਮਝਦਾ ਹਾਂ ਕਿ ਇਹ ਹਾਊਸ ਨੂੰ ਮਿੱਸ-ਲੀਡ ਕਰਨ ਵਾਲੀ ਗੱਲ ਹੈ ਕਿਉਂਕਿ ਇਹ ਕੋਈ ਤੱਥ ਨਹੀਂ ਦੇ ਰਹੇ। ਕੋਈ ਚਿੱਠੀ ਇਨ੍ਹਾਂ ਨੇ ਲਿਖੀ ਹੋਵੇ, ਕੋਈ ਲਿਖਤੀ ਰੂਪ ਵਿਚ ਚੀਜ਼ ਹੋਵੇ ਤਾਂ ਉਹ ਹਾਊਸ ਨੂੰ ਦੱਸਣ । ਇਹ ਦੱਸਣ ਕਿ ਕਿਤਨੀਆਂ ਚਿੱਠੀਆਂ ਲਿਖੀਆਂ ਹਨ । ਇਹ ਜਿਹੜਾ ਕਹਿੰਦੇ ਹਨ ਕਿ ਮੂੰਹ-ਜ਼ਬਾਨੀ ਗੱਲ ਕੀਤੀ ਹੈ, ਇਹ ਹਾਊਸ ਨੂੰ ਮਿੱਸ-ਲੀਡ ਕਰਨ ਵਾਲੀ ਗੱਲ ਹੈ । (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬਿਲਕੁਲ ਬੇ-ਬੁਨਿਆਦ ਔਰ ਗਲਤ ਗੱਲ ਹੈ । ਮੈਂ ਆਪਣੇ ਵਲੋਂ ਇਕ ਚਿੱਠੀ ਵੀ ਸੈਨੇਟ ਦੇ ਸਬੰਧ ਵਿਚ ਲਿਖੀ ਹੈ । ਚਿੱਠੀ ਲਿਖਣ ਤੋਂ ਇਲਾਵਾ ਜਦੋਂ ਸਿਖਿਆ ਮੰਤਰੀ ਜੀ ਪੰਜਾਬ ਵਿਚ ਆਏ ਸਨ ਉਨ੍ਹਾਂ ਨੇ ਇਸ ਬਾਰੇ ਮੇਰੇ ਨਾਲ ਗੱਲ ਚਲਾਈ ਸੀ । ਔਰ ਉਸ ਤੋਂ ਬਾਅਦ ਮੈਂ ਦਿਲੀ ਜਾ ਕੇ ਇਹ ਗੱਲ ਚਲਾਈ ਸੀ । ਗੱਲ ਇਹ ਸੀ ਕਿ ਹੋਮ ਡਿਪਾਰਟਮੈਂਟ ਤੋਂ ਸਿਖਿਆ ਮੰਤਰੀ ਇਹ ਜਾਣਨਾ ਚਾਹੁੰਦੇ ਸਨ ਕਿ ਜੇਕਰ ਚੰਡੀਗੜ੍ਹ ਪੰਜਾਬ ਨੂੰ ਜਲਦੀ ਦੇਣਾ ਹੈ ਤਾਂ ਇਸ ਦੀ ਯੂਨੀਵਰਸਿਟੀ ਦਾ ਵੀ ਫੈਸਲਾ ਕਰ ਦਿੱਤਾ ਜਾਵੇ । ਇਸ ਕਰਕੇ ਇਹ ਸ਼ੰਕਾ ਢੀਂਡਸਾ ਜੀ ਦੀ ਗਲਤ ਹੈ । ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਪੰਜਾਬ ਸਰਕਾਰ ਇਸ ਗੱਲ ਲਈ ਤਿਆਰ ਹੈ ਔਰ ਯਤਨ ਕਰ ਰਹੀ ਹੈ । ਹੁਣ ਫਿਰ ਅਪ੍ਰੋਚ ਕਰਾਂਗੇ ਕਿ ਪੰਜਾਬ ਯੂਨੀਵਰਸਿਟੀ ਪੰਜਾਬ ਨੂੰ ਦਿੱਤੀ ਜਾਵੇ ।

ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਸੈਂਟਰਲ ਯੂਨੀਵਰਸਿਟੀ ਬਣਾਉਣ ਦੇ ਬਰਖਿਲਾਫ ਰਾਏ ਦਿੱਤੀ ਸੀ ਔਰ ਇਹ ਗੱਲ ਵੀ ਗੱਲਤ ਹੈ ਕਿ ਸਾਰੇ ਦਾ ਸਾਰਾ ਖਰਚਾ ਹੀ ਪੰਜਾਬ ਸਰਕਾਰ ਯੂਨੀਵਰਸਿਟੀ ਨੂੰ ਦਿੰਦੀ ਹੈ । ਸੈਂਟਰ ਦੀ ਸਰਕਾਰ ਵੀ ਖ਼ਰਚਾ ਦਿੰਦੀ ਹੈ ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਹਾਊਸ ਵਿਚੋਂ ਆਵਾਜ਼ਾਂ ਬੜੀਆਂ ਉਠ ਰਹੀਆਂ ਹਨ ਕਿ ਯੂਨੀਵਰਸਿਟੀ ਨੂੰ ਸਮੇਤ ਚੰਡੀਗੜ੍ਹ ਦੇ ਪੰਜਾਬ ਨੂੰ ਦਿੱਤਾ ਜਾਵੇ । ਮੈਂ ਸੀ. ਐਮ. ਸਾਹਿਬ ਤੋਂ ਇਹ ਪੁੱਛਣਾ ਚਾਹੁਦਾ ਹਾਂ ਕਿ ਇਕ ਵਾਰੀ ਅਸੀਂ ਸਾਰੇ ਹੀ ਚੰਡੀਗੜ੍ਹ ਮੰਗਣ ਗਏ ਸਾਂ ਪਰ ਕੰਨਾਂ ਨੂੰ ਹੱਥ ਲਾ ਕੇ ਮੁੜੇ ਸਾਂ। ਇਸ ਲਈ ਮੈਂ ਇਹ ਸੁਝਾਓ ਦੇਵਾਂਗਾ ਕਿ ਇਸ ਵਾਰ ਸਾਰੀਆਂ ਪਾਰਟੀਆਂ ਦੇ ਲੀਡਰਾਂ ਨੂੰ ਬੈਠ ਕੇ ਸੋਚ ਸਮਝ ਕੇ ਚੰਡੀਗੜ੍ਹ ਦੀ ਮੰਗ ਕਰਨੀ ਚਾਹੀਦੀ ਹੈ । ਇਹ ਮਸਲਾ ਇਸ ਤਰ੍ਹਾਂ ਨਹੀਂ ਚੁਕਣਾ ਚਾਹੀਦਾ । (ਵਿਘਨ)

**ਸਰਦਾਰ ਕਰਨੈਲ ਸਿੰਘ ਮਰੜੀ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਪੰਜਾਬ ਦੇ ਨੌਜਵਾਨ 57 ਹਜ਼ਾਰ ਮਾਈ ਭਾਈ ਇਸ ਮਸਲੇ ਤੇ ਜੇਲ੍ਹਾਂ ਵਿਚ ਭੇਜੇ ਗਏ ਸਨ । ਇਸ ਕਰਕੇ ਚੰਡੀਗੜ੍ਹ ਨੂੰ ਲੈਣ ਵਾਸਤੇ ਇਸ ਹਾਊਸ ਵਿਚ ਮਤਾ ਪਾਸ ਹੋਣਾ ਚਾਹੀਦਾ ਹੈ । ਚੰਡੀਗੜ੍ਹ ਪੰਜਾਬ ਨੂੰ ਆਉਣਾ ਚਾਹੀਦਾ ਹੈ। ਅਗਰ ਤੁਸੀਂ ਇਸ ਤਰ੍ਹਾਂ ਦਾ ਰੈਜ਼ੋਲਿਊਸ਼ਨ ਪਾਸ ਨਹੀਂ ਕਰੋਗੇ ਤਾਂ ਮੈਂ ਸਮਝਦਾਂ ਹਾਂ ਕਿ ਪੰਜਾਬ ਨਾਲ ਧੱਕਾ ਹੈ। ਇਸ ਕਰਕੇ ਰੈਜ਼ੋਲਿਊਸ਼ਨ ਪਾਸ ਹੋਣਾ ਚਾਹੀਦਾ ਹੈ । ਚੰਡੀਗੜ੍ਹ ਪੰਜਾਬ ਨੂੰ ਮਿਲੇ । ਚੰਡੀਗੜ੍ਹ ਪੰਜਾਬ ਦਾ ਹੈ ,ਇਹ ਪੰਜਾਬ ਦੀ ਜਿੰਦ-ਜਾਨ ਹੈ ।

**ਸ਼੍ਰੀ ਸਪੀਕਰ** : ਹਾਂ ਜੀ, ਹੁਣ ਕਾਮਰੇਡ ਸੱਤ ਪਾਲ ਡਾਂਗ ਜੀ ਰੈਜ਼ੋਲਿਊਸ਼ਨ ਪੇਸ਼ ਕਰਨਗੇ ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਇੱਕ ਗੱਲ ਪਹਿਲਾਂ ਕਹਿ ਦੇਵਾਂ। ਕਾਮਰੇਡ ਜੀ ਨੇ ਵੀ ਇਹ ਕਿਹਾ ਹੈ ਕਿ ਸਾਰਿਆਂ ਨੂੰ ਪੁੱਛ ਕੇ ਇਹ ਮਸਲਾ ਉਠਾਉਣਾ ਚਾਹੀਦਾ ਹੈ ਨਹੀਂ ਤਾਂ ਅਗੇ ਵਾਲੀ ਗੱਲ ਨਾ ਹੋਵੇ। ਇਸ ਕਰਕੇ ਮੈਂ ਇਕ ਗੱਲ ਦੱਸਣਾ ਚਾਹੁੰਦਾ ਹਾਂ ਕਿ ਡਾਂਗ ਸਾਹਿਬ ਨੇ ਸਿਰਫ ਇਸ ਵਾਸਤੇ ਹੀ ਆਖਿਆ ਹੈ, ਵੈਸੇ ਤਾਂ ਇਖਤਲਾਫ ਹੈ। ਤਾਂ ਹੀ ਕਹਿੰਦੇ ਹਨ ਕਿ ਕਿਤੇ ਅੱਗੇ ਵਾਲੀ ਗਲ ਨਾ ਹੋਵੇ।

**ਸ੍ਰੀ ਸਪੀਕਰ**: ਉਨ੍ਹਾਂ ਨੇ ਚੰਡੀਗੜ੍ਹ ਬਾਰੇ ਕਿਹਾ ਹੈ, ਯੂਨੀਵਰਸਿਟੀ ਬਾਰੇ ਨਹੀਂ ਕਿਹਾ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਇਹ ਗੱਲ ਕਹੀ ਸੀ ਕਿ ਚੰਡੀਗੜ੍ਹ ਲੈਣ ਵਾਸਤੇ ਮੰਗ ਕਰਨ ਲਈ ਪਹਿਲਾਂ ਰਲ ਕੇ ਵਿਚਾਰ ਵਟਾਂਦਰਾ ਕਰ ਲਓ। ਮੈਂ ਯੂਨੀਵਰਸਿਟੀ ਬਾਰੇ ਨਹੀਂ ਸੀ ਕਿਹਾ, ਚੰਡੀਗੜ੍ਹ ਬਾਰੇ ਕਿਹਾ ਸੀ ਕਿ ਅਸੀਂ ਪਹਿਲਾਂ ਇਕ ਵਾਰੀ ਗਏ ਸਾਂ ਅਤੇ ਕੰਨਾਂ ਨੂੰ ਹੱਥ ਲਾ ਕੇ ਵਾਪਿਸ ਆਏ ਸੀ। ਕਿਉਂਕਿ ਇਹ ਮਾਮਲਾ ਇਹੋ ਜਿਹਾ ਹੈ ਜਿਸ ਨਾਲ ਹੋਰ ਸਟੇਟਾਂ ਦਾ ਵੀ ਸਬੰਧ ਹੈ। ਫਾਜ਼ਿਲਕਾ ਅਤੇ ਅਬੋਹਰ ਦੀ ਵੀ ਗੱਲ ਹੈ। ਇਹ ਮਾਮਲਾ ਆਇਆ ਇਹ ਮੁੜਕੇ ਖੋਲ੍ਹਣਾ ਚਾਹੁੰਦੇ ਹਨ ਜਾਂ ਨਹੀਂ। ਮੈਂ ਇਹ ਕਿਹਾ ਸੀ ਕਿ ਇਸ ਤੋਂ ਪਹਿਲਾਂ ਇਸ ਮਾਮਲੇ ਉਤੇ ਸਾਰੀਆਂ ਪਾਰਟੀਆਂ ਨਾਲ ਵਿਚਾਰ ਵਟਾਂਦਰਾ ਕਰ ਲੈਣ। ਮੇਰਾ ਖਿਆਲ ਹੈ ਕਿ ਇਸ ਗੱਲ ਨਾਲ ਇਨ੍ਹਾਂ ਦੀ ਸਹਿਮਤੀ ਹੋਵੇਗੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਮੇਰਾ ਖਿਆਲ ਹੈ ਕਿ ਗਿਆਨੀ ਜੀ ਇਹ ਗੱਲਾਂ ਪੁਲੀਟੀਕਲੀ ਕਰਦੇ ਹਨ। ਲੇਕਿਨ ਮੈਂ ਸਮਝਦਾ ਹਾਂ ਕਿ ਹੋ ਸਕਦਾ ਹੈ ਕਿ ਆਖ਼ਿਰ ਵਿਚ ਸ਼ਾਇਦ ਇਹ ਕੋਈ ਗੱਲ ਚੰਗੀ ਕਰ ਜਾਣ, ਤਾਂ ਚੰਗੀ ਗਲ ਹੈ। ਜੇਕਰ ਸਾਰੀਆਂ ਪਾਰਟੀਆਂ ਮੀਟਿੰਗਾਂ ਕਰਕੇ ਸਾਂਝਾ ਪ੍ਰੋਗਰਾਮ ਬਣਾਉਣ ਇਸ ਦੇ ਬਾਰੇ ਤਾਂ ਚੰਗੀ ਗੱਲ ਹੈ। ਪਰ ਇਹ ਨਾ ਹੋਵੇ ਕਿ ਜਿਸ ਤਰ੍ਹਾਂ ਪਹਿਲਾਂ ਸਾਡੇ ਨਾਲ ਧੋਖਾ ਕੀਤਾ ਗਿਆ ਸੀ ਉਸ ਤਰ੍ਹਾਂ ਹੀ ਫਿਰ ਹੋਵੇ। ਔਰ ਜਿਹੜਾ ਪੁਰਾਣਾ ਧੋਖਾ ਕੀਤਾ ਗਿਆ ਸੀ ਉਸ ਨੂੰ ਇਹ ਕੰਡੈਮ ਕਰਨ ਤਾਕਿ ਹੋਰ ਅਗੇ ਵਾਸਤੇ ਨਵੀਂ ਸਰਕਾਰ ਕੋਈ ਇਹੋ ਜਿਹੀ ਗੱਲ ਨਾ ਕਰੇ। ਪਹਿਲੇ ਨੂੰ ਕੰਡੈਮ ਕਰੀਏ।

**ਸ੍ਰੀ ਸਪੀਕਰ**: ਬਸ ਕਾਫੀ ਬਹਿਸ ਹੋ ਗਈ ਹੈ ਜੀ। ਡਾਂਗ ਸਾਹਿਬ, ਤੁਸੀਂ ਰੈਜ਼ੋਲਿਊਸ਼ਨ ਮੂਵ ਕਰੋ।

**ਸਰਦਾਰ ਪ੍ਰੇਮ ਸਿੰਘ ਪ੍ਰੇਮ**: ਸਪੀਕਰ ਸਾਹਿਬ, ਜਿਹੜੀ ਇਹ ਗੱਲ ਕਹੀ ਗਈ ਕਿ ਕੋਈ ਗਲਤ ਕਦਮ ਨਾ ਚੁਕਿਆ ਜਾਵੇ ਜਿਸ ਤਰ੍ਹਾਂ ਕਿ ਪਹਿਲਾਂ ਹੋਇਆ, ਇਸ ਨਾਲ ਕਈਆਂ ਤੇ ਐਸਪਰਸ਼ਨ ਆਉਂਦੀ ਹੈ ਅਤੇ ਮੈਂ ਇਸ ਚੀਜ਼ ਨੂੰ ਕਲੀਅਰ ਕਰਨਾ ਚਾਹੁੰਦਾ ਹਾਂ। ਜਦੋਂ ਚੰਡੀਗੜ੍ਹ ਲੈਣ ਗਏ ਸੀ ਤਾਂ ਇਹ ਸਾਡੀ ਜਾਂ ਸਾਡੀ ਸਰਕਾਰ ਦੀ ਜ਼ਿਮੇਵਾਰੀ ਨਹੀਂ ਸੀ ਬਲਕਿ ਅਕਾਲੀ ਸਰਕਾਰ ਦੀ ਜ਼ਿਮੇਵਾਰੀ ਸੀ ਜਿਨ੍ਹਾਂ ਨੇ ਕਿ ਅਬੋਹਰ ਅਤੇ ਫਾਜ਼ਿਲਕਾ ਦੇਣ ਦਾ ਫੈਸਲਾ ਕਰਵਾ ਦਿਤਾ ਸੀ......

**ਸ੍ਰੀ ਸਪੀਕਰ**: ਡਾਂਗ ਸਾਹਿਬ, ਤੁਸੀਂ ਹੁਣ ਰੈਜ਼ੋਲਿਊਸ਼ਨ ਮੂਵ ਕਰੋ।

## RESOLUTION

**Comrade Satya Pal Dang (Amritsar West)**: I beg to move—

> this House recommends to the Government to take steps so that industrial workers in the State are granted pensions on their retirement on superannuation.

ਸ੍ਰੀ ਸਪੀਕਰ: ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਦਾ ਹਾਂ ਕਿ ਕਿਉਂਕਿ ਅਜ ਡਬਲ ਸਿਟਿੰਗ ਹੈ, ਇਸ ਕਰਕੇ ਦੁਪਹਿਰ ਦਾ ਖਾਣਾ ਵਿਧਾਨ ਭਵਨ ਵਿਚ ਹੀ ਸਰਵ ਹੋਵੇਗਾ, ਸੋ ਮੈਂਬਰ ਸਾਹਿਬਾਨ ਇਥੇ ਹੀ ਖਾਣਾ ਖਾਣ ਦਾ ਕਸ਼ਟ ਕਰਨ ।

## TIME OF THE SITTING OF THE HOUSE

ਮਾਲ ਅਤੇ ਚੋਣ ਮੰਤਰੀ(ਸਰਦਾਰ ਉਮਰਾਓ ਸਿੰਘ): ਸਪੀਕਰ ਸਾਹਿਬ, ਹਾਊਸ ਐਡਜਰਨ ਕਰਨ ਦਾ ਸਮਾਂ ਇਕ ਵਜੇ ਕਰ ਦੇਵੋ, ਕਿਉਂਕਿ ਖਾਣਾ ਖਾਣ ਅਤੇ ਦੂਜੀ ਸਿਟਿੰਗ ਸ਼ੁਰੂ ਹੋਣ ਵਾਸਤੇ ਟਾਈਮ ਥੋੜਾ ਰਹਿ ਜਾਵੇਗਾ ।

ਸ੍ਰੀ ਸਪੀਕਰ : ਜੇ ਹਾਊਸ ਚਾਹੁੰਦਾ ਹੈ ਤਾਂ ਠੀਕ ਹੈ । ਕੀ ਇਹ ਹਾਊਸ ਦੀ ਪਲੇਜ਼ੱਰ ਹੈ ਕਿ ਹਾਊਸ ਇਕ ਵਜੇ ਐਡਜਰਨ ਕੀਤਾ ਜਾਵੇ ?

ਆਵਾਜ਼ਾਂ : ਹਾਂ ਜੀ, ਹਾਂ ਜੀ ।

ਸ੍ਰੀ ਸਪੀਕਰ : ਹਾਊਸ ਇਕ ਵਜੇ ਤਕ ਚਲੇਗਾ ।

## RESOLUTION (*Resumption*)

ਕਾਮਰੇਡ ਸੱਤ ਪਾਲ ਡਾਂਗ: ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਦਾ ਹਾਂ ਕਿ ਜਿਹੜਾ ਮਤਾ ਮੈਂ ਹਾਊਸ ਦੇ ਸਾਹਮਣੇ ਇਸ ਵੇਲੇ ਰਖਿਆ ਹੈ, ਸਾਰੇ ਹਾਊਸ ਨੂੰ ਇਸ ਨੂੰ ਸਰਵਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਪੰਜਾਬ ਸਰਕਾਰ ਇਸ ਗੱਲ ਲਈ ਕਦਮ ਉਠਾਵੇ ਕਿ ਪੰਜਾਬ ਦੇ ਅੰਦਰ ਜਿਹੜੇ ਸਨੱਅਤੀ ਵਰਕਰਜ਼ ਹਨ, ਕਾਰਖਾਨਿਆਂ ਵਿਚ ਪੈਦਾਵਾਰ ਕਰਦੇ ਹਨ, ਉਨ੍ਹਾਂ ਨੂੰ ਜਦੋਂ ਉਹ ਬੁਢੇ ਹੋ ਜਾਣ ਅਤੇ ਰਿਟਾਇਰ ਹੋ ਜਾਣ ਤਾਂ ਪੈਨਸ਼ਨ ਮਿਲਣੀ ਚਾਹੀਦੀ ਹੈ । ਇਸ ਗੱਲ ਨਾਲ ਹਰ ਕੋਈ ਸਹਿਮਤ ਹੋਵੇਗਾ ਕਿ ਬੁਢ਼ਾਪੇ ਦੇ ਲਈ ਸਮਾਜ ਵਲੋਂ ਸਰਕਾਰ ਦੇ ਵਲੋਂ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ । ਅਗੇ ਜਿਹੜਾ ਸਾਡੇ ਦੇਸ਼ ਦੇ ਵਿਚ ਜਾਗੀਰਦਾਰੀ ਢਾਂਚਾ ਸਿਰਫ ਆਰਥਿਕ ਜੀਵਨ ਦੇ ਵਿਚ ਨਹੀਂ ਸੀ ਬਲਕਿ ਸਮਾਜੀ ਜੀਵਨ ਵਿਚ ਵੀ ਸੀ ਅਤੇ ਉਸ ਦੇ ਨਾਲ ਜਿਹੜੀ ਬੁਢ਼ਾਪੇ ਦੀ ਪ੍ਰੋਵੀਜ਼ਨ ਹੁੰਦੀ ਸੀ, ਉਹ ਜੁਆਇੰਟ ਫੈਮਿਲੀ ਸਿਸਟਮ ਹੁੰਦਾ ਸੀ । ਇਕ ਟੱਬਰ ਇੱਕਠਾ ਰਹਿੰਦਾ ਸੀ ਅਤੇ ਉਸ ਟੱਬਰ ਵਿਚ ਜਿੰਨੇ ਲੋਕ ਬੁਢੇ ਹੁੰਦੇ ਸਨ, ਉਨ੍ਹਾਂ ਦਾ ਇਨਹਸਾਰ, ਜਿਹੜੇ ਟੱਬਰ ਦੇ ਬਾਕੀ ਆਦਮੀ ਕਮਾਣ ਵਾਲੇ ਹੁੰਦੇ ਸਨ, ਉਨ੍ਹਾਂ ਤੇ ਹੁੰਦਾ ਸੀ । ਹੁਣ ਅਸੀਂ ਵੇਖ ਰਹੇ ਹਾਂ ਆਪਣੀ ਅੱਖਾਂ ਦੇ ਸਾਹਮਣੇ ਕਿ ਜੋ ਸਾਡੇ ਦੇਸ਼ ਦੇ ਵਿਚ ਜਾਗੀਰਦਾਰੀ ਢਾਂਚਾ ਬਦਲ ਕੇ ਸਰਮਾਇਦਾਰੀ ਢਾਂਚਾ ਆਇਆ ਹੈ ਇਸਦੇ ਨਾਲ ਜਿਥੇ ਆਰਥਿਕ ਢਾਂਚੇ ਵਿੱਚ ਤਬਦੀਲੀ ਹੋਈ ਹੈ, ਤਾਂ ਲਾਜ਼ਮੀ ਤੌਰ ਤੇ ਸਮਾਜਿਕ ਢਾਂਚੇ ਵਿਚ ਵੀ ਤਬਦੀਲੀ ਹੁੰਦੀ ਹੈ । ਸਮਾਜਿਕ ਢਾਂਚੇ ਵਿਚ ਸਰਮਾਇਦਾਰੀ ਢਾਂਚਾ ਆਉਣ ਨਾਲ ਜਿਹੜੀ ਤਬਦੀਲੀ ਆ ਰਹੀ ਹੈ, ਉਹ ਇਹ ਕਿ ਜੁਆਇੰਟ ਫੈਮਿਲੀ ਸਿਸਟਮ ਸਾਡੇ ਦੇਸ਼ ਵਿਚੋਂ ਉਠ ਰਿਹਾ ਹੈ ਅਤੇ ਜਦੋਂ ਪੁੱਤਰ ਵਿਆਹੇ ਜਾਂਦੇ ਹਨ ਤਾਂ ਉਹ ਆਪਣਾ ਘਰ ਬਣਾਉਂਦੇ ਹਨ ਅਤੇ ਆਉਣ ਵਾਲੇ ਸਮੇਂ ਦੇ ਵਿਚ ਇਸ ਚੀਜ਼ ਵਿਚ ਹੋਰ ਤਬਦੀਲੀ ਹੋਣੀ ਹੈ, ਇਸ ਵਿਚ ਕੋਈ ਸ਼ੱਕ ਨਹੀਂ ਹੋ ਸਕਦਾ । ਇਸ ਲਈ ਇਹ ਗੱਲ ਬੜੀ ਜ਼ਰੂਰੀ ਹੈ ਕਿ ਬੁਢ਼ਾਪੇ ਦੇ ਵਾਸਤੇ ਸਮਾਜ ਦੇ ਮੁਖਤਲਿਫ ਹੱਕਾਂ ਲਈ ਕੋਈ ਪ੍ਰੋਵੀਜ਼ਨ ਹੋਵੇ । ਸਮਾਜਿਕ ਤੌਰ ਤੇ ਸਰਕਾਰ ਵਲੋਂ ਇਸ ਗਲ ਲਈ ਡੂੰਘਾ ਵਿਚਾਰ ਹੋਣਾ ਚਾਹੀਦਾ ਹੈ । ਸਪੀਕਰ ਸਾਹਿਬ, ਇਸ ਵੇਲੇ ਸਿਰਫ ਗੌਰਮਿੰਟ ਐਂਪਲਾਈਜ਼ ਦਾ ਇਕ ਹਿੱਸਾ ਹੈ ਜਿਨ੍ਹਾਂ ਵਾਸਤੇ ਓਲਡ ਏਜ ਪੈਨਸ਼ਨ ਦੀ ਪ੍ਰੋਵੀਜ਼ਨ ਹੈ ਸਾਰਿਆਂ ਲਈ ਨਹੀਂ। ਬਾਕੀ ਸਮਾਜ ਦੇ ਮੁਖਤਲਿਫ ਹਿੱਸਿਆਂ ਵਿਚ ਜੋ ਲੋਕ ਮਿਹਨਤ ਕਰਦੇ ਹਨ ਅਤੇ ਹਰ ਚੀਜ਼ ਦੀ ਪੈਦਾਵਾਰ ਕਰਦੇ ਹਨ ਅਤੇ ਜਿਨ੍ਹਾਂ ਦੇ ਆਧਾਰ ਤੇ ਸਰਕਾਰ ਚਲਦੀ ਹੈ, ਉਨ੍ਹਾਂ ਲਈ ਬੁਢ਼ਾਪੇ ਦੀ ਪੈਨਸ਼ਨ ਦੀ ਕੋਈ

ਪ੍ਰੋਵੀਜ਼ਨ ਨਹੀਂ ਹੈ। ਸਰਕਾਰ ਨੇ ਇਕ ਪੈਨਸ਼ਨ ਸਕੀਮ ਬਣਾਈ ਜਿਸ ਨਾਲ ਕਿ ਉਨ੍ਹਾਂ ਬੁਢਿਆਂ ਆਦਮੀਆਂ ਨੂੰ ਜਾਂ ਬੁਢੀਆਂ ਔਰਤਾਂ ਨੂੰ ਪੈਨਸ਼ਨ ਮਿਲ ਸਕਦੀ ਹੈ ਜਿਨ੍ਹਾਂ ਦਾ ਹੋਰ ਕੋਈ ਗੁਜ਼ਾਰਾ ਨਾ ਹੋਵੇ। ਪਰ ਅਗਰ ਉਨ੍ਹਾਂ ਦਾ ਕੋਈ ਪੁੱਤ ਕਮਾਉਂਦਾ ਹੋਵੇ ਅਤੇ 50–60 ਜਾਂ 70 ਰੁਪਏ ਕਮਾਉਂਦਾ ਹੋਵੇ, ਜਿਸ ਨਾਲ ਕਿ ਉਸਦਾ ਆਪਣੇ ਟੱਬਰ ਦਾ ਗੁਜ਼ਾਰਾ ਵੀ ਨਾ ਹੁੰਦਾ ਹੋਵੇ, ਤਾਂ ਉਨ੍ਹਾਂ ਬੁਢਿਆਂ ਆਦਮੀਆਂ ਜਾਂ ਬੁਢੀਆਂ ਔਰਤਾਂ ਨੂੰ ਪੈਨਸ਼ਨ ਨਹੀਂ ਮਿਲ ਸਕਦੀ। ਇਹ ਗੱਲ ਠੀਕ ਨਹੀਂ ਹੈ ਅਤੇ ਬੁੜ੍ਹਾਪੇ ਦੀ ਪੈਨਸ਼ਨ ਸਿਰਫ ਇਸ ਕਾਰਨ ਕਰਕੇ ਹੀ ਨਹੀਂ ਹੋਣੀ ਚਾਹੀਦੀ। ਜਦੋਂ ਇਕ ਆਦਮੀ ਮਿਹਨਤ ਕਰ ਸਕਦਾ ਸੀ, ਕੰਮ ਕਰ ਸਕਦਾ ਸੀ ਤਾਂ ਉਸ ਨੇ ਆਪਣਾ ਪੂਰਾ ਹਿੱਸਾ ਇਸ ਚੀਜ਼ ਵਿਚ ਪਾਇਆ ਜਿਸ ਦੇ ਇਕ ਹਿੱਸੇ ਵਿਚੋਂ ਸਰਮਾਇਦਾਰੀ ਨੇ ਨਫਾ ਕਮਾਇਆ ਅਤੇ ਇਕ ਹਿੱਸੇ ਵਿਚੋਂ ਸਰਕਾਰ ਨੇ ਟੈਕਸ ਲਗਾਏ ਅਤੇ ਵਸੂਲ ਕੀਤੇ। ਜਦੋਂ ਮਿਹਨਤਕਸ਼ ਇਨਸਾਨ ਦੇ ਹਿੱਸੇ ਵਿਚੋਂ ਸਰਮਾਇਦਾਰੀ ਨਫਾ ਕਮਾਉਂਦੀ ਹੈ, ਸਰਕਾਰ ਟੈਕਸ ਲੈਂਦੀ ਹੈ, ਉਸ ਦੇ ਵਿਚ ਉਸ ਆਦਮੀ ਦਾ ਵੀ ਹਿੱਸਾ ਬਣਦਾ ਹੈ ਕਿ ਜਦੋਂ ਉਹ ਬੁਢਾ ਹੋ ਜਾਵੇ ਤਾਂ ਉਸ ਦੇ ਗੁਜ਼ਾਰੇ ਲਈ ਸੋਸ਼ਲ ਫੰਡ ਵਿਚੋਂ ਉਸ ਨੂੰ ਪੈਨਸ਼ਨ ਮਿਲੇ।

10.37 A. M. (ਇਸ ਵੇਲੇ ਚੌਧਰੀ ਦਰਸ਼ਨ ਸਿੰਘ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਕਰਕੇ, ਚੇਅਰਮੈਨ ਸਾਹਿਬ, ਬੁੜ੍ਹਾਪੇ ਦਾ ਹਿੱਸਾ ਜੋ ਮਿਹਨਤਕਸ਼ ਦਾ ਹਿੱਸਾ ਹੈ, ਅਸੂਲੀ ਤੌਰ ਤੇ ਇਸ ਤੋਂ ਇਨਕਾਰ ਨਹੀਂ ਕਰ ਸਕਦੇ। ਚੇਅਰਮੈਨ ਸਾਹਿਬ, ਦੁਨੀਆਂ ਦੇ ਅਸੀਂ ਕਈ ਦੂਜੇ ਦੇਸ਼ਾਂ ਵਿਚ, ਸੋਸ਼ਲਿਸਟ ਦੇਸ਼ਾਂ ਵਿਚ ਵੇਖਿਆ ਹੈ ਅਤੇ ਕੋਈ ਸੋਸ਼ਲਿਸਟ ਦੇਸ਼ ਅਸੀਂ ਐਸਾ ਨਹੀਂ ਵੇਖਿਆ ਜਿਸ ਦੇ ਵਿਚ ਹਰ ਇਨਸਾਨ, ਜੋ ਮਿਹਨਤ ਕਰਦਾ ਹੈ, ਕਾਰਖਾਨੇ ਵਿਚ ਕੰਮ ਕਰਦਾ ਹੈ, ਸਰਕਾਰੀ ਨੌਕਰੀ ਵਿਚ ਕੰਮ ਕਰਦਾ ਹੈ ਜਾਂ ਕੋਆਪਰੇਟਿਵ ਅਦਾਰੇ ਵਿਚ ਕੰਮ ਕਰਦਾ ਹੈ, 60, 58 ਜਾਂ 55 ਸਾਲ ਦੀ ਆਯੂ ਵਿਚ ਰਿਟਾਇਰ ਹੁੰਦਾ ਹੈ, ਨੂੰ ਪੈਨਸ਼ਨ ਨਾ ਮਿਲਦੀ ਹੋਵੇ। ਉਨ੍ਹਾਂ ਲੋਕਾਂ ਵਾਸਤੇ ਇਕ ਮਿਆਦ ਮੁਕਰੱਰ ਹੁੰਦੀ ਹੈ ਜੋ ਕਿ 20 ਸਾਲ ਜਾਂ ਜਿੰਨੇ ਸਾਲ ਰਖੇ ਹੋਣ, ਉਸ ਅਰਸੇ ਤੋਂ ਬਾਅਦ ਉਨ੍ਹਾਂ ਨੂੰ ਪੈਨਸ਼ਨ ਲਾਜ਼ਮੀ ਤੌਰ ਤੇ ਮਿਲਦੀ ਹੈ। ਉਨ੍ਹਾਂ ਦੇਸ਼ਾਂ ਦੇ ਲੋਕਾਂ ਨੇ ਆਪਣੀ ਜੱਦੋ ਜਹਿਦ ਕਰਕੇ, ਕਾਫੀ ਜੱਦੋ ਜਹਿਦ ਕਰਕੇ ਇਸ ਮੰਗ ਨੂੰ ਮੰਨਵਾ ਕੇ ਹੱਕ ਹਾਸਿਲ ਕੀਤਾ ਹੈ। ਸੋਸ਼ਲਿਸਟ ਦੇਸ਼ਾਂ ਵਿਚ ਵੀ ਇਸ ਬਾਰੇ ਜੱਦੋ ਜਹਿਦ ਉਨ੍ਹਾਂ ਨੇ ਕੀਤੀ ਤਾਂ ਉਨ੍ਹਾਂ ਨੂੰ ਉਨ੍ਹਾਂ ਦੇ ਹੱਕ ਮਿਲੇ। ਇੰਗਲੈਂਡ ਦੇ ਵਿਚ ਜਿਹੜੇ ਵਰਕਰਜ਼ ਹਨ, ਜਦੋਂ ਉਹ ਬੁਢੇ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਇਸ ਖਿਆਲ ਨਾਲ ਪੈਨਸ਼ਨ ਮਿਲਦੀ ਹੈ ਕਿ ਉਨ੍ਹਾਂ ਨੇ ਆਪਣੀ ਜਵਾਨੀ ਵਿਚ ਇੰਡਸਟਰੀ ਵਿਚ, ਕਾਰਖਾਨੇ ਵਿਚ ਜਾਂ ਕਿਸੇ ਹੋਰ ਜਗ੍ਹਾ ਤੇ ਇੰਨਾ ਅਰਸਾ ਕੰਮ ਕੀਤਾ ਹੋਇਆ ਹੈ। ਇਸ ਕਰਕੇ ਕੋਈ ਵਜ੍ਹਾ ਨਹੀਂ ਕਿ ਹਿੰਦੁਸਤਾਨ, ਜਿਹੜਾ ਕਿ ਬਾਕੀ ਕਈ ਦੇਸ਼ਾਂ ਨਾਲੋਂ ਡਿਵੈਲਪਡ ਹੈ, ਵਿਚ ਇਹ ਚੀਜ਼ ਨਾ ਹੋਵੇ। ਹਿੰਦੁਸਤਾਨ ਦੇ ਵਿਧਾਨ ਵਿਚ ਇਹ ਗੱਲ ਲਿਖ ਦਿਤੀ ਸੀ ਕਿ ਸਾਡਾ ਨਿਜ਼ਾਮ ਸੋਸ਼ਲਿਸਟਿਕ ਹੈ। ਸੋਸ਼ਲਿਜ਼ਮ ਦਾ ਮਤਲਬ ਹੁੰਦਾ ਹੈ ਸਰਮਾਇਦਾਰੀ ਦਾ ਖਾਤਮਾ ਕਰਨਾ। ਜਿਹੜਾ ਮਿਹਨਤ ਕਰਦਾ ਹੈ, ਉਸ ਦੀ ਮਿਹਨਤ ਵਿਚ ਉਸ ਨੂੰ ਹਿੱਸਾ ਮਿਲਣਾ ਚਾਹੀਦਾ ਹੈ ਕਿਉਂਕਿ ਉਸ ਦੀ ਮਿਹਨਤ ਵਿਚੋਂ ਸਰਮਾਇਦਾਰੀ ਨਫਾ ਕਮਾਉਂਦੀ ਹੈ ਅਤੇ ਸਰਕਾਰ ਟੈਕਸ ਲੈਂਦੀ ਹੈ। ਇਸ ਕਰਕੇ ਜਦੋਂ ਇਹ ਹੱਕ ਉਨ੍ਹਾਂ ਮਿਹਨਤਕਸ਼ਾਂ ਨੇ ਲੜ ਕੇ, ਆਪਣੀਆਂ ਯੂਨੀਅਨਾਂ ਦੇ ਥਰੂ ਜੱਦੋ ਜਹਿਦ ਕਰਕੇ ਸਰਮਾਇਦਾਰ ਦੇਸ਼ਾਂ ਵਿਚ ਵੀ ਪ੍ਰਾਪਤ ਕਰ ਲਏ ਹਨ ਤਾਂ ਹਿੰਦੁਸਤਾਨ ਜਿਹੜਾ ਕਿ ਸੋਸ਼ਲਿਜ਼ਮ ਦਾ ਹਾਮੀ ਹੈ, ਵਿਚ ਵੀ ਉਨ੍ਹਾਂ ਲੋਕਾਂ ਦਾ ਹੱਕ ਮਿਲਣਾ ਚਾਹੀਦਾ ਹੈ ਅਤੇ ਜੋ ਮਜ਼ਦੂਰ ਹੈ, ਮਿਹਨਤ ਕਰਦਾ ਹੈ, ਉਸ ਦੀ ਭਲਾਈ ਲਈ ਕੁਝ ਕਰਨਾ ਚਾਹੀਦਾ ਹੈ। ਇਸ ਗੱਲ ਵਲ ਸਰਕਾਰ ਨੂੰ ਆਪਣੇ ਆਪ ਹੀ ਧਿਆਨ ਦੇਣਾ ਚਾਹੀਦਾ ਹੈ। ਕਿਉਂਕਿ ਜੁਆਇੰਟ ਫੈਮਿਲੀ ਸਿਸਟਮ ਹੁਣ ਸਾਡੇ ਦੇਸ਼ ਵਿਚੋਂ ਵੀ ਉਠ ਰਿਹਾ ਹੈ, ਪਿੰਡਾਂ ਵਿਚ ਵੀ ਸਰਮਾਇਦਾਰੀ ਢਾਂਚਾ ਆ ਰਿਹਾ ਹੈ। ਸ਼ਹਿਰਾਂ ਵਿਚੋਂ ਤਾਂ ਲਗ ਭਗ ਇਹ ਉਠ ਚੁਕਾ ਹੈ, ਇਸ ਕਰਕੇ ਸਰਕਾਰ ਨੂੰ ਇਸ ਪਾਸੇ ਵਲ ਧਿਆਨ ਦੇਣਾ

[ਕਾਮਰੇਡ ਸੱਤ ਪਾਲ ਡਾਂਗ]

ਚਾਹੀਦਾ ਹੈ ਅਤੇ ਮਿਹਨਤਕਸ਼ ਲੋਕਾਂ ਦਾ ਖਿਆਲ ਰੱਖਣਾ ਚਾਹੀਦਾ ਹੈ ਕਿਉਂਕਿ ਜੁਆਇੰਟ ਫੈਮਿਲੀ ਸਿਸਟਮ ਦੇ ਖਤਮ ਹੋਣ ਨਾਲ ਗਰੀਬ ਲੋਕਾਂ ਨੂੰ ਬੜੀ ਦਿੱਕਤ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਕਰਨਾ ਪਵੇਗਾ । ਜੇ ਮਾੜਾ ਮੋਟਾ ਕਿਸੇ ਕੋਲ ਗੁਜ਼ਾਰੇ ਦਾ ਸਾਧਨ ਹੋਵੇਗਾ ਤਾਂ ਉਸ ਦਾ ਮਸਲਾ ਹੱਲ ਹੋ ਸਕਦਾ ਹੈ । ਪਿੰਡਾਂ ਵਿਚ ਬੇਕਾਰੀ ਹੋਣ ਨਾਲ ਲੋਕ ਸ਼ਹਿਰਾਂ ਵਿਚ ਆ ਗਏ । ਪਿੰਡਾਂ ਨਾਲ ਉਨ੍ਹਾਂ ਦਾ ਨਾਤਾ ਟੁੱਟ ਗਿਆ । ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਸਨੱਅਤੀ ਮਜ਼ਦੂਰਾਂ ਲਈ ਇਹ ਪੈਨਸ਼ਨ ਦੀ ਸਕੀਮ ਚਾਲੂ ਹੋਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਇਕ ਹੋਰ ਬੇਨਤੀ ਕਰਾਂਗਾ ਕਿ ਸਾਡੇ ਪੰਜਾਬ ਵਿਚ ਮਜ਼ਦੂਰਾਂ ਦੀ ਹਾਲਤ ਬਹੁਤ ਖਰਾਬ ਹੋ ਰਹੀ ਹੈ। ਉਨ੍ਹਾਂ ਦੀ ਹਾਲਤ ਨੂੰ ਵੇਖ ਕੇ ਬਹੁਤ ਦੁੱਖ ਹੁੰਦਾ ਹੈ । ਅੱਜ ਮਜ਼ਦੂਰ ਇਹ ਸੋਚਦਾ ਹੈ ਕਿ ਜੇ ਕਿਤੇ ਉਸ ਨੂੰ ਕਿਥੋਂ 2,000 ਹਜ਼ਾਰ ਰੁਪਏ ਕਰਜ਼ਾ ਮਿਲ ਜਾਵੇ ਤਾਂ ਉਹ ਕੋਈ ਮਾੜੀ ਮੋਟੀ ਦੁਕਾਨ ਖੋਲ ਲਵੇ । ਅੱਜ ਉਸ ਨੂੰ ਇਹ ਨਹੀਂ ਪਤਾ ਕਿ ਉਸ ਦਾ ਭਵਿਸ਼ ਕਿਸ ਤਰ੍ਹਾਂ ਦਾ ਹੋਵੇਗਾ। ਇਸ ਲਈ ਜੇ ਉਸ ਦੀ ਸਹਾਇਤਾ ਕਰਨੀ ਹੈ ਤਾਂ ਸਾਨੂੰ ਉਸ ਦੇ ਪੱਖ ਨੂੰ ਵੇਖਣਾ ਪਵੇਗਾ ਪੰਜਾਬ ਸਰਕਾਰ ਨੇ ਇਕ ਲੇਬਰ ਵੈਲਫੇਅਰ ਬੋਰਡ ਖੋਲ੍ਹ ਕੇ ਬੜਾ ਅੱਛਾ ਕੰਮ ਕੀਤਾ ਹੈ । ਅਸੀਂ ਇਸ ਦੀ ਸ਼ਲਾਘਾ ਕਰਦੇ ਹਾਂ । ਇਸ ਬੋਰਡ ਨੇ ਇਕ ਸਕੀਮ ਬਣਾਈ ਸੀ ਕਿ ਜੇ ਕਿਸੇ ਮਜ਼ਦੂਰ ਦੀ ਤਨਖਾਹ 350 ਰੁਪਏ ਤੋਂ ਘੱਟ ਹੋਵੇਗੀ ਅਤੇ ਉਸ ਦਾ ਬੱਚਾ ਜੇ ਕਿਸੇ ਸਕੂਲ ਵਿਚ ਪੜ੍ਹਦਾ ਹੋਵੇ ਤਾਂ ਉਸ ਨੂੰ 25 ਰੁਪਏ ਮਹੀਨਾ ਵਜ਼ੀਫਾ ਦਿੱਤਾ ਜਾਵੇਗਾ, ਜੇ ਕਿਸੇ ਮਜ਼ਦੂਰ ਦਾ ਬੱਚਾ ਹਾਇਰ ਸਕੈਂਡਰੀ ਜਾਂ ਕੋਈ ਟੈਕਨੀਕਲ ਐਜੂਕੇਸ਼ਨ ਲੈ ਰਿਹਾ ਹੈ ਤਾਂ ਉਸ ਨੂੰ 50 ਰੁਪਏ ਮਹੀਨਾ ਵਜੀਫ਼ਾ ਦਿੱਤਾ ਜਾਵੇਗਾ । ਇਸੇ ਤਰ੍ਹਾਂ ਹੀ ਅਗਰ ਕਿਸੇ ਮਜ਼ਦੂਰ ਦੀ ਆਮਦਨ 500 ਰੁਪਏ ਮਹੀਨਾ ਤੋਂ ਘੱਟ ਹੈ ਅਤੇ ਉਸ ਦਾ ਕੋਈ ਬੱਚਾ ਕਿਸੇ ਇੰਜੀਨਿਅਰਿੰਗ ਕਾਲਜ ਵਿਚ ਪੜ੍ਹਦਾ ਹੈ ਤਾਂ ਉਸ ਨੂੰ 100 ਰੁਪਿਆ ਵਜ਼ੀਫ਼ਾ ਦਿੱਤਾ ਜਾਵੇਗਾ । ਇਹ ਸਰਕਾਰ ਦੀ ਅੱਛੀ ਸਕੀਮ ਹੈ । ਅਸੀਂ ਇਸ ਦੀ ਸ਼ਲਾਘਾ ਕਰਦੇ ਹਾਂ । ਪਰ ਮੈਂ ਬੇਨਤੀ ਕਰਾਂਗਾ ਕਿ ਅੱਜ ਮਜ਼ਦੂਰ ਦਾ ਬੁਨਿਆਦੀ ਨਜ਼ਰੀਆ ਬਦਲਣ ਦੀ ਲੋੜ ਹੈ । ਇਸ ਪੰਜਾਬ ਵਿਚ ਜਦੋਂ ਤਕ ਮਜ਼ਦੂਰ ਦੀ ਹਾਲਤ ਬੇਹਤਰ ਨਹੀਂ ਹੁੰਦੀ, ਇਥੇ ਸੋਸ਼ਲਿਜ਼ਮ ਨਹੀਂ ਆ ਸਕਦਾ । ਵਿੱਤ ਮੰਤਰੀ ਸਾਹਿਬ ਨੇ ਬਜਟ ਤੇ ਡਿਸਕਸ਼ਨ ਦਾ ਜਵਾਬ ਦਿੰਦਿਆਂ ਹੋਇਆਂ ਕਿਹਾ ਕਿ ਪੰਜਾਬ ਵਿਚ ਮਜ਼ਦੂਰਾਂ ਦੀ ਘੱਟੋ ਘੱਟ ਤਨਖਾਹ ਹੋਰ ਸੂਬਿਆਂ ਨਾਲੋਂ ਵੱਧ ਕਰ ਦਿੱਤੀ ਹੈ । ਮੈਂ ਕਹਿੰਦਾ ਹਾਂ ਕਿ ਇਹ ਜਿਹੜੀਆਂ ਸਾਨੂੰ ਬਜਟ ਦੀਆਂ ਪੋਥੀਆਂ ਦਿੱਤੀਆਂ ਹਨ ਇਹ ਦੇਣ ਲਗਿਆਂ ਵਿੱਤ ਮੰਤਰੀ ਸਾਹਿਬ ਇਨ੍ਹਾਂ ਨੂੰ ਚੰਗੀ ਤਰ੍ਹਾਂ ਵੇਖ ਲਿਆ ਕਰਨ । ਜਿਹੜਾ ਇਨ੍ਹਾਂ ਨੇ ਦਸਿਆ ਹੈ ਕਿ ਪੰਜਾਬ ਦੇ ਮਜ਼ਦੂਰਾਂ ਦੀ ਘੱਟੋ ਘੱਟ ਤਨਖਾਹ ਹੋਰ ਸੂਬਿਆਂ ਨਾਲੋਂ ਵੱਧ ਕਰ ਦਿੱਤੀ ਹੈ ਇਸ ਸਬੰਧ ਵਿਚ ਮੈਂ ਇਹ ਦੱਸਦਾ ਹਾਂ ਕਿ ਜੇ ਇਨ੍ਹਾਂ ਸਮੁਚੇ ਮਜ਼ਦੂਰ ਦੀ ਤਨਖਾਹ ਔਸਤ ਵੇਖੀ ਜਾਵੇ ਤਾਂ ਇਹ ਦੋ ਸੂਬਿਆਂ ਨੂੰ ਛੱਡ ਕੇ ਬਾਕੀ ਸਭ ਸੂਬਿਆਂ ਨਾਲੋਂ ਘੱਟ ਹੈ । ਪੰਜਾਬ ਦੀ ਪਰ ਕੈਪੀਟਾ ਆਮਦਨ ਹੋਰ ਸੂਬਿਆਂ ਨਾਲੋਂ ਵੱਧ ਹੋ ਸਕਦੀ ਹੈ ਪਰ ਪੰਜਾਬ ਦੇ ਮਜ਼ਦੂਰ ਦੀ ਘੱਟੋ ਘੱਟ ਤਨਖਾਹ, 2 ਸੂਬਿਆਂ ਨੂੰ ਛਡ ਕੇ ਬਾਕੀ ਸਭ ਸੂਬਿਆਂ ਨਾਲੋਂ ਘੱਟ ਹੈ । ਇਸ ਪਾਸੇ ਪੰਜਾਬ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਜਦੋਂ ਕਿ ਅਸੀਂ ਇਹ ਰੇਜ਼ੋਲਿਊਸ਼ਨ ਲਿਆ ਕੇ ਇਸ ਗੱਲ ਦੀ ਮੰਗ ਕਰ ਰਹੇ ਹਾਂ । ਇਸ ਸਬੰਧ ਵਿਚ ਮੈਂ ਇਕ ਬੇਨਤੀ ਕਰਾਂਗਾ ਕਿ ਚੀਫ਼ ਮਨਿਸਟਰ ਸਾਹਿਬ ਨੇ ਗਵਰਨਰ ਸਾਹਿਬ ਦੇ ਐਡਰੈਸ ਤੇ ਹੋਈ ਬ੍ਹਹਿਸ ਦਾ ਜਵਾਬ ਦਿੰਦਿਆਂ ਹੋਇਆਂ ਪੰਜਾਬ ਦੇ ਮੁਖਤਲਿਫ ਲੋਕਾਂ ਲਈ ਕਈ ਰਿਆਇਤਾਂ ਦਾ ਐਲਾਨ ਕੀਤਾ ਹੈ । ਮੈਂ ਇਕ ਅਰਜ਼ ਮਜ਼ਦੂਰਾਂ ਵਾਸਤੇ ਕਰਦਾ ਹਾਂ । ਸਰਕਾਰ ਦਾ ਇਸ ਵਿਚ ਕੋਈ ਖਾਸ ਪੈਸਾ ਨਹੀਂ ਲਗਣਾ । ਪੰਜਾਬ ਦੇ ਮਜ਼ਦੂਰਾਂ ਦੀ ਘੱਟੋ ਘੱਟ ਤਨਖਾਹ ਅੱਜ ਤੋਂ ਕੋਈ 4 ਸਾਲ ਪਹਿਲੇ ਮੁਕੱਰਰ ਹੋਈ ਸੀ, ਇਸ ਲਈ ਉਨ੍ਹਾਂ ਦੀ ਤਨਖਾਹ ਵਿੱਚ ਮਹਿੰਗਾਈ ਦੀ ਹੁਣ ਰੇਟ ਆਫ਼ ਨਿਊਟਰੇਲਾਈਜ਼ੇਸ਼ਨ 100 ਪ੍ਰਤੀਸ਼ਤ ਹੋਣੀ ਚਾਹੀਦੀ ਹੈ । ਉਨ੍ਹਾਂ ਦੇ ਵੇਜਿਜ਼ ਨੂੰ ਰਿਵਾਈਜ਼ ਕਰਨਾ ਚਾਹੀਦਾ ਹੈ । ਜਿਹੜਾ ਰੇਟ ਆਫ਼ ਨਿਊਟਰੇਲਾਈਜ਼ੇਸ਼ਨ ਹੈ ਉਸ ਨਾਲ ਅਨਸਕਿਲਡ

ਵਰਕਰ ਦੀ 100 ਪ੍ਰਤੀਸ਼ਤ ਨਿਊਟਰੇਲਾਈਜ਼ੇਸ਼ਨ ਨਹੀਂ ਹੋਈ ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਵਾਸਤੇ ਐਡਵਾਈਜ਼ਰੀ ਕਮੇਟੀ ਮੁਕਰੱਰ ਕਰਨੀ ਚਾਹੀਦੀ ਹੈ ਅਤੇ ਇਹ ਕਮੇਟੀ ਇਕ ਹਫਤੇ ਦੇ ਅੰਦਰ ਮੁਕੱਰਰ ਕਰ ਦੇਣੀ ਚਾਹੀਦੀ ਹੈ ਔਰ ਇਸ ਕਮੇਟੀ ਦੀ ਰਿਪੋਰਟ ਇਕ ਮਹੀਨੇ ਦੇ ਅੰਦਰ ਆਉਣੀ ਚਾਹੀਦੀ ਹੈ ਅਤੇ ਉਸ ਦੇ ਮੁਤਾਬਿਕ ਉਨ੍ਹਾਂ ਦੇ ਵੇਜਿਜ਼ ਰਿਵਾਈਜ਼ ਹੋਣੇ ਚਾਹੀਦੇ ਹਨ। ਚੇਅਰਮੈਨ ਸਾਹਿਬ, ਅਸੀਂ ਇਸ ਰੈਜ਼ੋਲਿਊਸ਼ਨ ਰਾਹੀਂ ਇਹ ਮੰਗ ਕਰ ਰਹੇ ਹਾਂ ਕਿ ਉਨ੍ਹਾਂ ਦੀ ਘੱਟੋ ਘੱਟ ਜਿਹੜੀ ਤਨਖਾਹ ਹੈ ਉਹ ਬਹੁਤ ਘੱਟ ਹੈ ਉਸ ਨੂੰ ਵਧਾਇਆ ਜਾਣਾ ਚਾਹੀਦਾ ਹੈ। ਜਿਹੜਾ ਇਹ ਰੇਟ ਆਫ਼ ਨਿਊਟਰੇਲਾਈਜ਼ੇਸ਼ਨ ਹੈ ਇਹ ਬਹੁਤ ਘੱਟ ਹੈ, ਇਸ ਨੂੰ ਹੁਣ ਰਿਵਾਈਜ਼ ਕਰਨਾ ਚਾਹੀਦਾ ਹੈ।

ਇਸ ਤੋਂ ਇਲਾਵਾ ਉਨ੍ਹਾਂ ਮਜ਼ਦੂਰਾਂ ਨੂੰ ਜਿਹੜੀਆਂ ਹੋਰ ਫੈਸਿਲਿਟੀਜ਼ ਦਿਤੀਆਂ ਜਾਂਦੀਆਂ ਹਨ ਉਹ ਵੀ ਬਹੁਤ ਘੱਟ ਹਨ। ਜਿਵੇਂ ਕਿ ਕੈਜ਼ੂਅਲ ਲੀਵ ਦੀ ਫੈਸਿਲਿਟੀ ਹੈ। ਜਿਹੜੇ ਆਫਿਸ ਵਿਚ ਕੰਮ ਕਰਦੇ ਹਨ ਉਨ੍ਹਾਂ ਨੂੰ ਕੈਜ਼ੂਅਲ ਲੀਵ ਮਿਲਦੀ ਹੈ, ਪਰ ਪੰਜਾਬ ਦੇ ਮਜ਼ਦੂਰ ਦੀ ਹਾਲਤ ਇਸ ਪੱਖ ਤੋਂ ਕਾਬਲੇ ਰਹਿਮ ਹੈ। ਐਮਰਜੈਂਸੀ ਲਾਕੇ ਉਨ੍ਹਾਂ ਦਾ ਬੋਨਸ ਬੰਦ ਕਰ ਦਿੱਤਾ ਗਿਆ, ਜ਼ਬਰੀ ਬੱਚਤ ਸਕੀਮ ਉਨ੍ਹਾਂ ਤੇ ਠੋਸੀ ਗਈ। ਚਲੋ ਇਸ ਵਾਸਤੇ ਇਹ ਕਹਿ ਸਕਦੇ ਹਾਂ ਕਿ ਇਹ ਗੌਰਮਿੰਟ ਆਫ਼ ਇੰਡੀਆ ਦੀ ਸਕੀਮ ਹੈ। ਇਹ ਜਬਰੀ ਬਚਤ ਸਕੀਮ ਮਿਊਂਸਪੈਲਟੀਆਂ ਵਿਚ ਵੀ ਲਾਗੂ ਹੈ ਪਰ ਇਸਦਾ ਹਿਸਾਬ ਕਿਤਾਬ ਤਾਂ ਫਾਈਨਾਂਸ ਡੀਪਾਰਟਮੈਂਟ ਕੋਲ ਹੋਵੇਗਾ ਜਾਂ ਸਾਡੇ ਐਗਜ਼ਾਮੀਨਰ ਲੋਕਲ ਫੰਡ ਕੋਲ ਹੋਵੇਗਾ। ਇਨ੍ਹਾਂ ਨੇ ਜਿਹੜੀ ਇਸ ਜ਼ਬਰੀ ਬਚਤ ਸਕੀਮ ਦੀ ਪਹਿਲੀ ਕਿਸ਼ਤ ਅਕਤੂਬਰ 1976 ਵਿਚ ਵਾਪਸ ਹੋਣੀ ਸੀ, ਉਹ ਵੀ ਉਨ੍ਹਾਂ ਮਜ਼ਦੂਰਾਂ ਨੂੰ ਹਾਲੇ ਤੱਕ ਵਾਪਸ ਨਹੀਂ ਹੋਈ। ਜਿਹੜੀ ਕਿਸ਼ਤ 1976 ਵਿਚ ਵਾਪਸ ਹੋਣੀ ਸੀ ਅਤੇ ਕਈ ਦਫਤਰਾਂ ਦੇ ਆਦਮੀ ਤਾਂ ਲੈ ਵੀ ਚੁੱਕੇ ਹਨ, ਪਰ ਇਨ੍ਹਾਂ ਮਜ਼ਦੂਰਾਂ ਨੂੰ ਹਾਲੇ ਤਕ ਉਹ ਪਹਿਲੀ ਕਿਸ਼ਤ ਵੀ ਵਾਪਸ ਨਹੀਂ ਹੋਈ। ਮੈਂ ਬੇਨਤੀ ਕਰਾਂਗਾ ਪੰਜਾਬ ਸਰਕਾਰ ਨੂੰ ਕਿ ਉਹ ਹਿੰਦੁਸਤਾਨ ਦੀ ਨਵੀਂ ਸਰਕਾਰ ਨੂੰ ਇਹ ਕਨਵੇ ਕਰੇ ਕਿ ਮਜ਼ਦੂਰਾਂ ਨੂੰ ਬੋਨਸ ਘੱਟੋ ਘੱਟ ਜ਼ਰੂਰ ਮਿਲਣਾ ਚਾਹੀਦਾ ਹੈ, ਇਹ ਜਿਹੜੀ ਜ਼ਬਰੀ ਬਚਤ ਸਕੀਮ ਹੈ, ਇਹ ਵੀ ਖਤਮ ਹੋਣੀ ਚਾਹੀਦੀ ਹੈ। ਜ਼ਬਰੀ ਬਚਤ ਸਕੀਮ ਦੇ ਹੇਠਾਂ ਜਿੰਨਾ ਵੀ ਮਜ਼ਦੂਰਾਂ ਦਾ ਪੈਸਾ ਰਖਿਆ ਗਿਆ ਹੈ, ਉਹ ਸਾਰੇ ਦਾ ਸਾਰਾ ਉਨ੍ਹਾਂ ਨੂੰ ਵਾਪਸ ਹੋਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜੇ ਮਜ਼ਦੂਰਾਂ ਦਾ ਨਜ਼ਰੀਆ ਬਦਲਣਾ ਹੈ ਉਨ੍ਹਾਂ ਨੂੰ ਘੱਟੋ ਘੱਟ ਕੁਝ ਨਾ ਕੁਝ ਫੈਸਿਲਿਟੀਜ਼ ਦੇਣੀਆ ਚਾਹੀਦੀਆ ਹਨ। ਮਜ਼ਦੂਰਾਂ ਦੀ ਭਲਾਈ ਵਾਸਤੇ ਪੰਡਿਤ ਵਿਦਿਆ ਅਲੰਕਾਰ ਨੇ ਇਕ ਛੋਟਾ ਜਿਹਾ ਕੰਮ ਕਰਵਾਇਆ ਸੀ ਕਿ ਮਜ਼ਦੂਰ ਦਾ ਜੇ ਕੋਈ ਝਗੜਾ ਹੋਵੇ ਤਾਂਉਹ ਲੇਬਰ ਕੋਰਟ ਵਿਚ ਸਿਧਾ ਜਾ ਸਕਦਾ ਸੀ। ਪਰ ਇਨ੍ਹਾਂ ਨੇ ਤਾਂ ਉਹ ਵੀ ਬੰਦ ਕਰ ਦਿੱਤਾ। ਚੇਅਰਮੈਨ ਸਾਹਿਬ, ਮਜ਼ਦੂਰ ਕਦੇ ਵੀ ਹੜਤਾਲ ਕਰਨ ਦੀ ਕੋਸ਼ਿਸ਼ ਨਹੀਂ ਕਰਦੇ, ਉਹ ਚਾਹੁੰਦੇ ਹਨ ਕਿ ਹੜਤਾਲਾਂ ਨਾ ਹੋਣ। ਇਸ ਵਾਸਤੇ ਇਸ ਹਾਊਸ ਦੀ ਐਸਟੀਮੇਟਸ ਕਮੇਟੀ ਨੇ ਰਿਕਮੈਂਡੇਸ਼ਨ ਕੀਤੀ ਸੀ ਕਿ ਜੇ ਕੋਈ ਮਾਲਕ ਕਿਸੇ ਮਜ਼ਦੂਰ ਨੂੰ ਕੱਢ ਦਿੰਦਾ ਹੈ ਤਾਂ ਉਸ ਨੂੰ ਕੋਰਟ ਵਿਚ ਸਿੱਧੇ ਜਾਣ ਦਾ ਹੱਕ ਹੋਣਾ ਚਾਹੀਦਾ ਹੈ। ਇਸ ਵਾਸਤੇ ਉਸਨੂੰ ਲੇਬਰ ਕਮਿਸ਼ਨਰ ਖੰਨਾ ਸਾਹਿਬ ਅਤੇ ਲੇਬਰ ਸੈਕਟਰੀ ਸ੍ਰੀ ਸਦਾ ਨੰਦ ਦੀ ਇਜਾਜ਼ਤ ਲੈਣ ਦੀ ਲੋੜ ਨਾ ਰਹੇ। ਇਸ ਨਾਲ ਟਾਈਮ ਦੀ ਬੱਚਤ ਹੋਵੇਗੀ। ਇਕੋਨਮੀ ਵੀ ਹੋਵੇਗੀ ਅਤੇ ਮਜ਼ਦੂਰ ਨੂੰ ਵੀ ਤੰਗ ਨਹੀਂ ਹੋਣਾ ਪਵੇਗਾ। ਪੰਡਿਤ ਵਿਦਿਆ ਅਲੰਕਾਰ ਨੇ ਵੀ ਇਸ ਵਾਸਤੇ ਇਹ ਕਰਵਾਇਆ ਸੀ ਕਿ ਜੇ ਕੋਈ ਮਜ਼ਦੂਰ ਦਾ ਝਗੜਾ ਹੋਵੇ ਤਾਂ ਉਹ ਸਿਧਾ ਟਰੀਬਿਊਨਲ ਕੋਲ ਚਲਾ ਜਾਵੇ। ਇਸ ਵਿਚ ਕਿਸੇ ਦਾ ਦਖਲ ਨਹੀਂ ਹੋਣਾ ਚਾਹੀਦਾ ਪਰ ਇਨ੍ਹਾਂ ਨੇ ਇਹ ਚੀਜ਼ ਖ਼ਤਮ ਕਰ ਦਿਤੀ ਸੀ।

**ਸਿਖਿਆ ਮੰਤਰੀ (ਸ੍ਰੀ ਗੁਰਮੇਲ ਸਿੰਘ) :** ਚੇਅਰਮੈਨ ਸਾਹਿਬ, ਡਾਂਗ ਸਾਹਿਬ ਨੂੰ ਕਿਸੇ ਅਫ਼ਸਰ ਦਾ ਨਾਂ ਨਹੀਂ ਲੈਣਾ ਚਾਹੀਦਾ, ਇਹ ਠੀਕ ਨਹੀਂ। ਇਸ ਨੂੰ ਕੱਟ ਦੇਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ :** ਮੈਂ ਕੋਈ ਡੈਰੋਗੇਟਰੀ ਗੱਲ ਤਾਂ ਕੀਤੀ ਨਹੀਂ।

**Mr. Chairman**: Although there is nothing derogatory in what you have said still you should avoid it.

**ਕਾਮਰੇਡ ਸੱਤ ਪਾਲ ਡਾਂਗ** : ਚੱਲੋ ਜੀ ਮੈਂ ਕਿਸੇ ਦਾ ਨਾਂ ਨਹੀਂ ਲੈਂਦਾ, ਲੇਬਰ ਕਮਿਸ਼ਨਰ ਦੇ ਟਾਈਮ ਦੀ ਬਚਤ ਹੋ ਜਾਵੇਗੀ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਨੂੰ ਆਪਣਾ ਨਜ਼ਰੀਆ ਸਨੱਅਤੀ ਮਜ਼ਦੂਰਾਂ ਦੇ ਹੱਕ ਵਿਚ ਬਦਲਣਾ ਚਾਹੀਦਾ ਹੈ। ਅਗਰ ਇਹ ਵਾਕਈ ਦੇਸ਼ ਦੇ ਅੰਦਰ ਸੋਸ਼ਲਿਜ਼ਮ ਲਿਆਉਣਾ ਚਾਹੁੰਦੇ ਹਨ ਤਾਂ ਇਹ ਸੋਸ਼ਲਿਜ਼ਮ ਸਰਮਾਏਦਾਰਾਂ ਨੇ ਨਹੀਂ ਲਿਆਉਣਾ, ਸੋਸ਼ਲਿਜ਼ਮ ਤੁਹਾਡੇ ਟਾਟਾ ਤੇ ਬਿਰਲੇ ਨੇ ਨਹੀਂ ਲਿਆਉਣਾ, ਜਿਨ੍ਹਾਂ ਨੂੰ ਰਿਆਇਤਾਂ ਮਿਲਦੀਆਂ ਰਹੀਆਂ ਹਨ। ਜਿਹੜੀ ਹੁਣ ਸਰਕਾਰ ਬਣੀ ਹੈ, ਇਸ ਨੇ ਵੀ ਬਣਦਿਆਂ ਹੀ ਟਾਟਾ ਨੂੰ 10 ਕਰੋੜ ਰੁਪਏ ਦੀ ਹੋਰ ਰਿਆਇਤ ਦੇ ਦਿੱਤੀ। ਮੈਂ ਕਹਿੰਦਾ ਹਾਂ ਇਸ ਨਾਲ ਸੋਸ਼ਲਿਜ਼ਮ ਨਹੀਂ ਆਉਂਣਾ। ਸੋਸ਼ਲਿਜ਼ਮ ਤਾਂ ਜਿਹੜੀ ਵੀ ਪਾਰਟੀ ਲਿਆਉਣਾ ਚਾਹੇਗੀ ਉਹ ਮਜ਼ਦੂਰਾਂ ਨੂੰ ਤਕੜਾ ਕਰਨ ਦੀ ਕੋਸ਼ਿਸ਼ ਕਰੇਗੀ ਤਾਂ ਹੀ ਸੋਸ਼ਲਿਜ਼ਮ ਆ ਸਕਦਾ ਹੈ ਨਹੀਂ ਤਾਂ ਨਹੀਂ ਆ ਸਕਦਾ।

ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਸਰਕਾਰ ਆਪਣਾ ਮਜ਼ਦੂਰ ਜਮਾਤ ਦੇ ਵੱਲ ਰਵਈਆ ਠੀਕ ਕਰੇ। ਸਰਕਾਰ ਦਾ ਰਵੱਈਆ ਮਜ਼ਦੂਰ ਜਮਾਤ ਦੇ ਵੱਲ ਬੜਾ ਹਮਦਰਦਾਨਾ ਹੋਣਾ ਚਾਹੀਦਾ ਹੈ। ਹੁਣ ਚੇਅਰਮੈਨ ਸਾਹਿਬ, ਮੈਂ ਧਾਰੀਵਾਲ ਦੀ ਨਿਊ ਐਗਰਟਨ ਮਿਲਜ਼ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਸਦੇ ਵਿਚ ਹਿੰਦੁਸਤਾਨ ਦੀ ਸਰਕਾਰ ਦੇ ਅਫਸਰ ਅਤੇ ਹੋਰ ਬੋਰਡ ਆਫ ਡਾਇਰੈਕਟਰਜ਼ ਨਾਮਜ਼ਦ ਕੀਤੇ ਹੋਏ ਹਨ। ਕਿਉਂਕਿ ਸਵਾਲ ਰੁਪਏ ਦਾ ਹੈ, ਇਸ ਲਈ ਮੈਂ ਸ਼ਰਮਾ ਸਾਹਿਬ ਨੂੰ ਕਹਾਂਗਾ ਕਿ ਤੁਸੀਂ ਜ਼ੋਰ ਪਾ ਕੇ ਇਸ ਝਗੜੇ ਨੂੰ ਖ਼ਤਮ ਕਰਵਾ ਦਿਉ। ਇਸ ਦੇ ਵਿਚ ਸਰਕਾਰੀ ਅਫਸਰ ਹਨ। ਇਸ ਮਿਲ ਨੂੰ ਕਾਫੀ ਮੁਨਾਫਾ ਹੋਇਆ ਹੈ। ਅੱਜ ਜਨਤਾ ਪਾਰਟੀ ਦੀ ਸਰਕਾਰ ਕਹਿ ਰਹੀ ਹੈ ਕਿ ਅਸੀਂ ਇਸ ਤੇ ਵਿਚਾਰ ਕਰ ਰਹੇ ਹਾਂ ਕਿ ਘੱਟ ਤੋਂ ਘੱਟ ਬੋਨਸ ਦਿਤਾ ਜਾਵੇ। ਮੈਂ ਆਸ ਕਰਦਾ ਹਾਂ ਕਿ ਰੇਲਵੇ ਮੁਲਾਜ਼ਮਾਂ ਨੂੰ ਵੀ ਇਸ ਵਾਰ ਬੋਨਸ ਮਿਲੇਗਾ ਜਿਹੜਾ ਪਹਿਲਾਂ ਨਹੀਂ ਮਿਲਦਾ ਸੀ। ਚੇਅਰਮੈਨ ਸਾਹਿਬ, ਇਸ ਮਿਲ ਦੇ ਵਿਚ 28 ਦਿਨ ਤੋਂ ਹੜਤਾਲ ਚਲ ਰਹੀ ਹੈ। ਇਸ ਮਿਲ ਦੇ ਮਜ਼ਦੂਰਾਂ ਨੂੰ 8.33% ਬੋਨਸ ਦਿੱਤਾ ਜਾਵੇ। ਜਿਹੜੇ ਲੱਖਾਂ ਰੁਪਏ ਉਨ੍ਹਾਂ ਮਜ਼ਦੂਰਾਂ ਦੇ ਬਣਦੇ ਹਨ ਉਹ ਤਾਂ ਦੇ ਦਿਉ। ਹੜਤਾਲ ਦੇ ਨਾਲ ਸਰਕਾਰ ਨੂੰ ਟੈਕਸਾਂ ਵਿਚ ਨੁਕਸਾਨ ਹੋ ਰਿਹਾ ਹੈ। ਮਿਲ ਦੀ ਪ੍ਰੋਡਕਸ਼ਨ ਘੱਟ ਰਹੀ ਹੈ। ਮੁਲਕ ਦਾ ਨੁਕਸਾਨ ਹੋ ਰਿਹਾ ਹੈ। ਇਸ ਦੇ ਨਾਲ ਮਜ਼ਦੂਰ ਦਾ ਵੀ ਨੁਕਸਾਨ ਹੋ ਰਿਹਾ ਹੈ। ਹਿੰਦੁਸਤਾਨ ਦੀ ਸਰਕਾਰ ਨੂੰ ਵੀ ਕਿਹਾ ਹੈ ਕਿ ਇਸ ਦਾ ਫੈਸਲਾ ਕਰਵਾਓ। ਕੀ ਪੰਜਾਬ ਸਰਕਾਰ ਦੀ ਕੋਈ ਤਾਕਤ ਨਹੀਂ ਕਿ ਉਸ ਮਿਲ ਦੇ ਮਾਲਕ ਨੂੰ ਮੰਨਵਾ ਸਕਣ ? ਇਸ ਮਿਲ ਦੇ ਵਿਚ ਮੈਜਾਰਟੀ ਹਿੰਦੁਸਤਾਨ ਸਰਕਾਰ ਵਲੋਂ ਨਾਮਜ਼ਦ ਬੋਰਡ ਆਫ ਡਾਇਰੈਕਟਰਾਂ ਦੀ ਹੈ। ਸਰਕਾਰ ਚਾਹੇ ਤਾਂ ਫੈਸਲਾ ਬੜੀ ਜਲਦੀ ਕਰਵਾ ਸਕਦੀ ਹੈ। ਹਿੰਦੁਸਤਾਨ ਦੀ ਸਰਕਾਰ ਇਸ ਵਿਚ ਦਖਲ ਕਿਉਂ ਨਹੀਂ ਦੇ ਰਹੀ ਹੈ। ਇਹ ਸਰਕਾਰ ਤਾਂ ਮਜ਼ਦੂਰਾਂ ਦੀ ਰਾਖੀ ਦਾ ਵਾਅਦਾ ਕਰਦੀ ਰਹੀ ਹੈ। ਮੈਂ ਪੰਜਾਬ ਦੀ ਸਰਕਾਰ ਨੂੰ ਕਹਾਂਗਾ ਕਿ ਇਸ ਮਿਲ ਨੂੰ ਟੇਕਓਵਰ ਕਰ ਲਿਆ ਜਾਵੇ, ਜੇਕਰ ਇਸ ਮਿਲ ਦੇ ਮਾਲਕ ਕੋਈ ਫੈਸਲਾ ਕਰਨ ਲਈ ਤਿਆਰ ਨਹੀਂ ਹੁੰਦੇ। ਪੰਜਾਬ ਸਰਕਾਰ ਇਹ ਗਲ ਕਹਿ ਦੇਵੇ ਕਿ ਅਸੀਂ ਇਸ ਮਿਲ ਨੂੰ ਆਪਣੇ ਹੱਥ ਵਿਚ ਲੈ ਕੇ ਮਜ਼ਦੂਰਾਂ ਨੂੰ ਬੋਨਸ ਦੇ ਕੇ ਆਪ ਖ਼ੁਦ ਚਲਾਵਾਂਗੇ ਇਸ ਮਿਲ ਦੇ ਵਿਚ 4000 ਵਰਕਰਜ਼ ਕੰਮ ਕਰਦੇ ਹਨ। 28 ਦਿਨ ਹੋ ਗਏ ਹਨ ਹੜਤਾਲ ਚਲੀ ਜਾ ਰਹੀ ਹੈ। ਮਿਲ ਦੇ ਮਾਲਕ ਕਹਿੰਦੇ ਹਨ ਕਿ ਮਜ਼ਦੂਰ ਤਾਂ ਕੰਮ ਕਰਨਾ ਚਾਹੁੰਦੇ ਹਨ ਪਰ ਕਾਮਰੇਡ ਮਜ਼ਦੂਰਾਂ ਨੂੰ ਮਿਲ ਦੇ ਵਿਚ ਨਹੀਂ ਆਉਣ ਦਿੰਦੇ।

ਚੇਅਰਮੈਨ ਸਾਹਿਬ, ਧਾਰੀਵਾਲ ਮਿਲ ਵਿਚ 28 ਦਿਨਾਂ ਤੋਂ ਹੜਤਾਲ ਚਲ ਰਹੀ ਹੋਵੇ ਅਤੇ ਇਥੇ ਹਾਊਸ ਦਾ ਸੈਸ਼ਨ ਚਲ ਰਿਹਾ ਹੋਵੇ ਅਤੇ ਗੌਰਮਿੰਟ ਵਲੋਂ ਇਹ ਹੀ ਕਿਹਾ ਜਾਵੇ ਕਿ ਅਸੀਂ ਕੋਸ਼ਿਸ਼

ਕਰ ਰਹੇ ਹਾਂ ਕਿ ਇਸਦਾ ਕੋਈ ਫੈਸਲਾ ਹੋ ਜਾਵੇ । ਮੈਨੂੰ ਬੜੀ ਹੈਰਾਨੀ ਹੈ ਕਿ ਸਰਕਾਰ ਦੇ ਕੰਨ ਤੇ ਹਾਲੇ ਤੱਕ ਕੋਈ ਜੂੰ ਵੀ ਨਹੀ ਰੀਂਗੀ। ਸਿਰਫ਼ ਮਜ਼ਦੂਰਾਂ ਨੂੰ ਬੋਨਸ ਹੀ ਦੇਣਾ ਹੈ ਪਰ ਇਸਦੇ ਬਦਲੇ ਸਾਡੀ ਸਰਕਾਰ ਦਾ ਕਿੰਨਾ ਨੁਕਸਾਨ ਹੋ ਰਿਹਾ ਹੈ । ਪ੍ਰੋਡਕਸ਼ਨ ਘੱਟਦੀ ਜਾ ਰਹੀ ਹੈ। ਸਰਕਾਰ ਦਾ ਜਵਾਬ ਆਉਣਾ ਬੜਾ ਜ਼ਰੂਰੀ ਹੈ ਕਿ ਇਸ ਬਾਰੇ ਕੀ ਕਦਮ ਚੁਕੇ ਗਏ ਹਨ । ਪੰਜਾਬ ਸਰਕਾਰ ਨੇ ਡੀ. ਆਈ. ਜੀ. ਸਾਹਿਬ ਨੂੰ ਉਥੇ ਭੇਜਿਆ। ਇਹ ਕਿਹਾ ਗਿਆ ਹੈ ਮਿਲ ਮਾਲਕ ਵਲੋਂ ਕਿ ਮਜ਼ਦੂਰ ਜ਼ਬਰਦਸਤੀ ਅੰਦਰ ਆਉਂਦੇ ਹਨ , ਤੰਗ ਕਰਦੇ ਹਨ ਅਤੇ ਇਹ ਹੜਤਾਲ ਕਾਮਰੇਡਜ਼ ਨੇ ਕਰਵਾਈ ਹੈ । ਮੈਂ ਦਸਦਾ ਹਾਂ ਕਿ ਉਥੇ ਮਿਲ ਦੇ ਮਾਲਕਾਂ ਨੇ ਹਰ ਸਾਲ ਕੋਈ ਨਾ ਕੋਈ ਪਪਿੱਟ ਯੂਨੀਅਨਜ਼ ਬਣਾਈਆਂ ਹੋਈਆਂ ਹਨ ਜਿਨ੍ਹਾਂ ਵਲੋਂ ਇਸ ਤਰ੍ਹਾਂ ਦੀਆਂ ਗੱਲਾਂ ਕਰਵਾਈਆਂ ਜਾਂਦੀਆਂ ਹਨ । ਫੇਰ ਕਹਿੰਦੇ ਹਨ ਕਿ ਮਜ਼ਦੂਰ ਤਾਂ ਮਿਲ ਦੇ ਅੰਦਰ ਕੰਮ ਕਰਨ ਲਈ ਤਿਆਰ ਹਨ ਪਰ ਕਾਮਰੇਡਜ਼ ਨਹੀਂ ਆਉਣ ਦਿੰਦੇ । ਮਜ਼ਦੂਰਾਂ ਨੂੰ ਕੌਣ ਜ਼ਬਰਦਸਤੀ ਰੋਕਦੇ ਹਨ? ਉਥੇ ਗੇਟ ਤੇ ਤਿੰਨ ਘੰਟੇ ਡੀ.ਆਈ. ਜੀ. ਸਾਹਿਬ ਖੜੇ ਰਹੇ ਅਤੇ ਉਨ੍ਹਾਂ ਨੇ ਮਿਲ ਦੇ ਮਾਲਕਾਂ ਨੂੰ ਕਿਹਾ ਕਿ ਕੋਈ ਮਜ਼ਦੂਰ ਗੇਟ ਤੇ ਆਇਆ ਹੀ ਨਹੀਂ, ਰੋਕਣਾ ਕਿਸ ਨੇ ਹੈ । ਡੀ. ਆਈ.ਜੀ. ਸਾਹਿਬ ਨੇ ਕਿਹਾ ਕਿ ਇਹ ਮਿਲ ਵਾਲੇ ਝੂਠ ਬੋਲਦੇ ਹਨ। ਇਹ ਪੁਜ਼ੀਸ਼ਨ ਹੈ ਇਸ ਨਿਊ ਐਗਰਟਨ ਮਿਲ ਦੀ । ਇਹ ਮਿਲ ਤਾਂ ਮਜ਼ਦੂਰਾਂ ਨੂੰ ਦਬਾਉਣਾ ਚਾਹੁੰਦੀ ਹੈ ਤਾਂ ਕਿ ਮਜਦੂਰ 7-8 ਸਾਲ ਫਿਰ ਨਾ ਉਠ ਸਕੇ । ਮਜ਼ਦੂਰ ਦੀ ਤਾਕਤ ਨੂੰ ਨਸ਼ਟ ਕੀਤਾ ਜਾ ਰਿਹਾ ਹੈ। ਤਾਂ ਕਿ ਮਿਲ ਦੇ ਮਜ਼ਦੂਰ ਫਿਰ ਹੜਤਾਲ ਨਾ ਕਰ ਸਕਣ । ਮਿਲ ਵਾਲਿਆਂ ਨੇ ਸੋਚਿਆ ਹੋਇਆ ਹੈ ਕਿ ਇਸ ਘਾਟੇ ਨੂੰ ਬਾਅਦ ਵਿਚ ਪੂਰਾ ਕਰ ਲਵਾਂਗੇ ਇਸ ਤਰ੍ਹਾਂ ਦਾ ਹਰ ਸਰਮਾਏਦਾਰ ਦਾ ਮਜ਼ਦੂਰਾਂ ਦੇ ਪ੍ਰਤੀ ਰਵੱਈਆ ਹੁੰਦਾ ਹੈ

**ਸ਼੍ਰੀ ਸਭਾਪਤੀ** : ਡਾਂਗ ਸਾਹਿਬ, ਤੁਹਾਡਾ ਟਾਈਮ ਕਾਫੀ ਹੋ ਚੁਕਾ ਹੈ ਇਸ ਲਈ ਤੁਸੀਂ ਹੁਣ ਖ਼ਤਮ ਕਰਨ ਦੀ ਕੋਸ਼ਿਸ਼ ਕਰੋ । ਇਸ ਤਰ੍ਹਾਂ ਦੀਆਂ ਸੁਜੈਸ਼ਨਾਂ ਦਿਉ ਜਿਸ ਦੇ ਨਾਲ ਸਟੇਟ ਦੇ ਵਿਚ ਮਜ਼ਦੂਰ ਹੀ ਖ਼ਤਮ ਹੋ ਜਾਵੇ ।

**ਕਾਮਰੇਡ ਸੱਤ ਪਾਲ ਡਾਂਗ** : ਚੇਅਰਮੈਨ ਸਾਹਿਬ, ਪਹਿਲੇ ਕਾਂਗਰਸ ਸਰਕਾਰ ਨੇ ਨਾਅਰਾ ਲਗਾਇਆ ਸੀ ਕਿ ਗਰੀਬੀ ਹਟਾਓ ਪਰ ਬਣ ਗਿਆ ਗਰੀਬ ਹਟਾਓ । ਹੁਣ ਤੁਸੀਂ ਚਾਹੁੰਦੇ ਹੋ ਕਿ ਮਜ਼ਦੂਰ ਹੀ ਨਾ ਰਹੇ , ਇਸ ਦਾ ਮਤਲਬ ਹੈ ਕਿ ਤੁਸੀਂ ਮਜ਼ਦੂਰ ਨੂੰ ਹਟਾਉਣਾ ਚਾਹੁੰਦੇ ਹੋ । ਮੈਂ ਆਪਣੀ ਪੰਜਾਬ ਸਰਕਾਰ ਦਾ ਧਿਆਨ ਧਾਰੀਵਾਲ ਮਿਲਜ਼ ਦੇ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਸਰਕਾਰ ਸਖ਼ਤੀ ਦੇ ਨਾਲ ਦਖਲ ਦੇ ਕੇ ਇਸਦਾ ਫੈਸਲਾ ਕਰਵਾਏ ਤਾਕਿ ਮਜ਼ਦੂਰ ਨੂੰ ਫਾਇਦਾ ਹੋ ਸਕੇ । ਜਿਹੜੀਆਂ ਮਜ਼ਦੂਰਾਂ ਦੀਆਂ ਮੰਗਾਂ ਹਨ ਉਨ੍ਹਾਂ ਨੂੰ ਪਰਵਾਨ ਕਰਵਾ ਦੇਣ ਤਾਂ ਹੀ ਪਤਾ ਲਗ ਸਕਦਾ ਹੈ ਕਿ ਸਰਕਾਰ ਦਾ ਰਵੱਈਆ ਹਮਦਰਦਾਨਾ ਹੈ। ਇਸ ਹੜਤਾਲ ਨੂੰ ਸੈਟਲ ਕਰਵਾ ਦੇਣ । ਅੱਜ ਮਜ਼ਦੂਰਾਂ ਦੀ ਹਾਲਤ ਬੜੀ ਖਰਾਬ ਹੈ। ਇਹ ਗੱਲ ਸਰਕਾਰ ਦੇ ਹਿੱਤ ਵਿਚ ਹੈ ਕਿ ਇਸਦਾ ਫੈਸਲਾ ਜਲਦੀ ਤੋਂ ਜਲਦੀ ਕਰਵਾ ਦੇਣ। ਇਸ ਦੇ ਨਾਲ ਸਰਕਾਰ ਦਾ ਨੁਕਸਾਨ ਵੀ ਬਚ ਸਕਦਾ ਹੈ ਅਤੇ ਪ੍ਰੋਡਕਸ਼ਨ ਦੇ ਹੱਕ ਵਿਚ ਹੈ । ਸਰਕਾਰ ਨੂੰ ਮਜ਼ਦੂਰ ਦੀ ਮਦਦ ਕਰਨੀ ਚਾਹੀਦੀ ਹੈ ਤਾਂਕਿ ਮਜ਼ਦੂਰ ਦੀ ਹਾਲਤ ਚੰਗੀ ਹੋ ਸਕੇ । ਮਜ਼ਦੂਰ ਨੂੰ ਪੈਨਸ਼ਨ ਦੇਣੀ ਚਾਹੀਦੀ ਹੈ । ਤੁਸੀਂ ਅੰਮ੍ਰਿਤਸਰ ਅਤੇ ਲੁਧਿਆਣੇ ਦੇ ਵਿਚ ਜਾ ਕੇ ਵੇਖੋ ਕਿ ਉਥੋਂ ਦੇ ਮਜ਼ਦੂਰ ਦੀ ਕੀ ਹਾਲਤ ਹੈ । ਉਸ ਨੂੰ ਪਤਾ ਹੋਵੇ ਕਿ 10-15 ਸਾਲ ਦੀ ਸਰਵਿਸ ਕਰਕੇ ਰਿਟਾਇਰ ਹੋਕੇ ਆਪਣਾ ਕੋਈ ਕੰਮ ਕਾਰ ਚਲਾ ਸਕੇ ਅਤੇ ਉਸ ਨੂੰ ਰਿਟਾਇਰਮੈਂਟ ਦੇ ਸਮੇਂ ਸਰਕਾਰੀ ਮੁਲਾਜ਼ਮਾਂ ਦੀ ਤਰ੍ਹਾਂ ਗਰੈਚੁਟੀ 2-3 ਹਜ਼ਾਰ ਮਿਲੇ । ਉਸ ਦੇ ਨਾਲ ਉਹ ਕੋਈ ਧੰਦਾ ਕਰ ਸਕੇ । ਕੋਈ ਦੁਕਾਨਦਾਰੀ ਕਰ ਸਕੇ । ਫੇਰ ਉਹ ਨੈਸ਼ਨਲਾਈਜ਼ਡ ਬੈਂਕਾਂ ਕੋਲੋਂ ਪੈਸਾ ਲੈਣ ਵਾਸਤੇ ਜਾਂਦਾ ਹੈ । ਉਸ ਕੋਲ ਇਤਨਾ ਸਰਮਾਇਆ ਨਹੀਂ ਹੁੰਦਾ ਕਿ ਉਹ ਆਪਣਾ ਕੰਮ ਠੀਕ ਤਰੀਕੇ ਦੇ ਨਾਲ ਚਲਾ ਸਕੇ। ਜਦੋਂ ਮਜ਼ਦੂਰ ਕਾਰਖਾਨੇ ਦੇ ਵਿਚੋਂ ਰਿਟਾਇਰ ਹੋ ਜਾਵੇ ਉਸ ਨੂੰ ਪ੍ਰਾਵੀਡੈਂਟ ਫੰਡ ਮਿਲੇ, ਗਰੈਚੁਟੀ ਮਿਲੇ । ਇਸ ਨਾਲ ਜਦ ਉਹ ਕਾਰਖਾਨਾ ਛੱਡੇ ਤਾਂ ਕੋਈ ਮਾੜਾ ਮੋਟਾ ਕੰਮ ਸ਼ੁਰੂ ਕਰ ਸਕੇ । ਉਸ ਨੂੰ ਪਤਾ ਹੋਵੇ ਕਿ ਮੈਨੂੰ ਬੁਢਾਪੇ ਵਿਚ ਪੈਨਸ਼ਨ ਮਿਲਣੀ ਹੈ

[ਕਾਮਰੇਡ ਸੱਤ ਪਾਲ ਡਾਂਗ]

ਜਿਸ ਦੇ ਨਾਲ ਮੈਂ ਆਪਣੀ ਜ਼ਿੰਦਗੀ ਅਤੇ ਆਪਣੇ ਬਾਲ ਬੱਚਿਆਂ ਦਾ ਪਾਲਣ ਠੀਕ ਕਰ ਸਕਾਂਗਾਂ । ਇਸ ਤਰੀਕੇ ਦੇ ਨਾਲ ਇੰਡਸਟਰੀ ਵਾਲਿਆਂ ਨੂੰ ਫਾਇਦਾ ਹੋਵੇਗਾ ਕਿਉਂਕਿ ਮਜ਼ਦੂਰ ਵੱਧ ਤੋਂ ਵੱਧ ਪ੍ਰੋਡਕਸ਼ਨ ਕਰਨ ਦੀ ਕੋਸ਼ਿਸ਼ ਕਰੇਗਾ । ਮਜ਼ਦੂਰ ਦਾ 10-12 ਸਾਲ ਬਾਅਦ ਕੰਮ ਦਾ ਬੜਾ ਹੁਨਰ ਹੋ ਜਾਂਦਾ ਹੈ ਅਤੇ ਉਹ ਪ੍ਰੋਡਕਸ਼ਨ ਵਧਾਉਣ ਦੇ ਵਿਚ ਸਹਾਈ ਹੁੰਦਾ ਹੈ । ਪ੍ਰੋਡਕਸ਼ਨ ਵਿਚ ਵਾਧਾ ਹੁੰਦਾ ਹੈ ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** :ਚੇਅਰਮੈਨ ਸਾਹਿਬ, ਜਿਹੜਾ ਇਹਨਾ ਨੇ ਮਤਾ ਪੇਸ਼ ਕੀਤਾ ਹੈ ਕਿ ਮਜ਼ਦੂਰਾਂ ਨੂੰ ਪੈਨਸ਼ਨ ਦਿਤੀ ਜਾਵੇ ਕੀ ਇਹ ਮਤਾ ਪਾਸ ਕਰਵਾਉਣ ਲਈ ਰੂਲਿੰਗ ਪਾਰਟੀ ਤੇ ਜ਼ੋਰ ਪਾਉਣਗੇ ਜਾਂ ਮਜ਼ਦੂਰਾਂ ਦੀਆਂ ਅੱਖਾਂ ਪੂੰਝਣ ਵਾਲੀ ਗੱਲ ਕਰ ਰਹੇ ਹਨ ?

**ਸ੍ਰੀ ਸਭਾਪਤੀ** : ਇਸ ਗੱਲ ਦਾ ਜਵਾਬ ਸਰਕਾਰ ਦੇਵੇਗੀ ।

**ਕਾਮਰੇਡ ਸੱਤ ਪਾਲ ਡਾਂਗ** : ਚੇਅਰਮੈਨ ਸਾਹਿਬ, ਕੇ.ਪੀ. ਸਾਹਿਬ ਦੀ ਸਰਕਾਰ ਹੈ । ਇਹ ਪਾਸ ਕਰਵਾ ਦੇਣ । ਅਗਲੀ ਗੱਲ ਮੈਂ ਹੁਣ ਇਹ ਕਹਿਣੀ ਚਾਹੁੰਦਾ ਹਾਂ ਕਿ ਐਮਰਜੈਂਸੀ ਤੋਂ ਬਾਅਦ ਪਹਿਲੇ 20-ਨੁਕਾਤੀ ਪ੍ਰੋਗਰਾਮ ਆਇਆ ਅਤੇ ਉਸ ਤੋਂ ਬਾਅਦ 5 ਨੁਕਾਤੀ ਪ੍ਰੋਗਰਾਮ ਆ ਗਿਆ, ਪਰ ਇਸ 5-ਨੁਕਾਤੀ ਪ੍ਰੋਗਰਾਮ ਦੇ ਵਿਚੋਂ ਸਿਰਫ ਇਕ ਨੁਕਾਤੀ ਪ੍ਰੋਗਰਾਮ ਹੀ ਪੂਰੀ ਤਰ੍ਹਾਂ ਅਮਲ ਵਿਚ ਆਇਆ ਉਹ ਸੀ ਫੈਮਿਲੀ ਪਲੈਨਿੰਗ ਦਾ । ਮੇਰਾ ਖਿਆਲ ਹੈ ਕਿ ਸਾਡੀ ਸਰਕਾਰ ਨੇ ਇਸ ਚੀਜ਼ ਦਾ ਸੱਬਕ ਸਿੱਖ ਲਿਆ ਹੋਵੇਗਾ ਕਿ ਇਸ ਪ੍ਰੋਗਰਾਮ ਨੂੰ ਚਲਾਉਣ ਦੇ ਹਾਮੀਆਂ ਦਾ ਕੀ ਹਾਲ ਹੋਇਆ ਹੈ ? ਅਸੀਂ ਤਾਂ ਪਹਿਲੇ ਹੀ ਇਸ ਪ੍ਰੋਗਰਾਮ ਦੇ ਖਿਲਾਫ ਸੀ । ਇਸ ਬਾਰੇ ਮੈਂ ਇਕ ਗੱਲ ਦੱਸਦਾ ਹਾਂ ਕਿ ਰੋਪੜ ਦੇ ਸਿਵਲ ਸਰਜਨ ਵਲੋਂ ਦੋ ਸਰਕੂਲਰ ਕੱਢੇ ਗਏ ਜਿਸ ਦੇ ਰਾਹੀਂ ਅਫਸਰਾਂ ਦੇ ਟੀਚੇ ਮਿੱਥੇ ਗਏ ਅਤੇ ਅਫਸਰਾਂ ਕੋਲੋਂ ਟੀਚਿਆਂ ਨੂੰ ਸਿਰੇ ਚੜ੍ਹਵਾਇਆ ਗਿਆ । ਕਿਸ ਤਰ੍ਹਾਂ ਇਸ ਕੰਮ ਲਈ ਅਫਸਰਾਂ ਕੋਲੋਂ ਪਾਵਰ ਦੀ ਦੁਰਵਰਤੋਂ ਕਰਵਾਈ ਗਈ । ਉਸ ਸਿਵਲ ਸਰਜਨ ਨੇ ਕਿਹਾ ਕਿ ਅਸੀਂ ਆਪਣਾ ਟੀਚਾ ਪੂਰਾ ਕਰ ਲਿਆ ਹੈ । ਮੈਂ ਤਾਂ ਕਹਿਦਾ ਹਾਂ ਕਿ ਇਸ ਫੈਮਿਲੀ ਪਲੈਨਿੰਗ ਪ੍ਰੋਗਰਾਮ ਨੂੰ ਸਖ਼ਤੀ ਨਾਲ ਲਾਗੂ ਕਰਨ ਦੀ ਬਜਾਏ ਲੋਕਾਂ ਨੂੰ ਦੱਸਣਾ ਚਾਹੀਦਾ ਹੈ ਕਿ ਛੋਟਾ ਪਰਵਿਾਰ ਤੁਹਾਡੇ ਸਾਰਿਆਂ ਲਈ ਚੰਗਾ ਹੈ ਕਿਉਂਕਿ ਇਸ ਨਾਲ ਤੁਹਾਡੀ,ਮਾਂ ਅਤੇ ਬੱਚਿਆ ਦੀ ਸਿਹਤ ਠੀਕ ਰਹਿ ਸਕਦੀ ਹੈ । ਇਹ ਚੀਜ਼ ਖੁਦ ਉਸ ਦੇ ਦਿਮਾਗ ਵਿਚ ਤਾਂ ਹੀ ਆ ਸਕਦੀ ਹੈ ਜਿਸ ਸਮੇਂ ਉਹ ਖੁਸ਼ਹਾਲ ਹੋਵੇਗਾ ਅਤੇ ਬਾਲ ਬੱਚਿਆਂ ਦਾ ਪਾਲਣ ਪੋਸਣ ਠੀਕ ਤਰੀਕੇ ਨਾਲ ਤਾਂ ਹੀ ਕਰ ਸਕਦਾ ਹੈ ਜੇ ਉਸਦਾ ਪਰਿਵਾਰ ਛੋਟਾ ਹੋਵੇਗਾ । ਸੱਨਅਤੀ ਮਜ਼ਦੂਰਾਂ ਲਈ ਪੈਨਸ਼ਨ ਲਗਾ ਦੇਣੀ ਚਾਹੀਦੀ ਹੈ ਉਸ ਨੂੰ ਰਿਟਾਇਰਮੈਂਟ ਤੇ ਗਰੈਚੁਟੀ ਮਿਲਣੀ ਚਾਹੀਦੀ ਹੈ ।

ਅਗਰ ਫੈਮਿਲੀ ਛੋਟੀ ਕਰਨੀ ਹੈ ਤਾਂ ਇਸ ਲਈ ਜਨਤਾ ਦਾ ਲਿਵਿੰਗ ਸਟੈਂਡਰਡ ਉਚਾ ਕਰਨਾ ਪਏਗਾ, ਸਰਮਾਏਦਾਰੀ ਔਰ ਜਾਗੀਰਦਾਰੀ ਖ਼ਤਮ ਕਰਨੀ ਪਏਗੀ, ਇਲਾਜ ਮੁਫਤ ਕਰਨਾ ਪਵੇਗਾ ਮੌਤਾਂ ਦਾ ਰੇਟ ਘੱਟ ਹੋਵੇ । ਹਰ ਇੱਕ ਨੂੰ ਪਤਾ ਹੋਵੇ ਕਿ ਬੁਢਾਪੇ ਵਿਚ ਉਸ ਨੇ ਕਿਸੇ ਲੜਕੀ ਜਾਂ ਲੜਕੇ ਤੇ ਨਿਰਭਰ ਨਹੀਂ ਰਹਿਣਾ ਹੈ । ਉਸ ਨੇ ਸਮਾਜ ਦੀ ਦੌਲਤ ਪੈਦਾ ਕੀਤੀ ਹੈ ਔਰ ਸਰਕਾਰ ਰਾਹੀਂ ਹੀ ਉਸ ਨੂੰ ਪੈਨਸ਼ਨ ਮਿਲੇਗੀ । ਜਦੋਂ, ਚੇਅਰਮੈਨ ਸਾਹਿਬ ਇਹ ਹੋ ਜਾਏਗਾ ਸਮਝੋ ਉਦੋਂ ਹੀ ਬੱਚੇ ਘੱਟ ਗਏ । ਸਰਕਾਰੀ ਕਰਮਚਾਰੀ ਲੈ ਲਓ । ਖਾਵੰਦ ਬੀ. ਏ. ਬੀ. ਐਡ. ਹੈ ਔਰ ਉਸਦੀ ਬੀਵੀ ਵੀ ਬੀ.ਏ. ਬੀ. ਐਡ. ਜਾਂ ਜੇ. ਬੀ.ਟੀ. ਹੈ ਮਤਲਬ ਦੋਨੋ ਹੀ ਮਾਸਟਰ ਮਾਸਟਰਾਣੀ ਹਨ ਤਾਂ ਉਨ੍ਹਾਂ ਦੀ ਜ਼ਿੰਦਗੀ ਦਾ ਸਟੈਂਰਡ ਬਣ ਗਿਆ । ਉਨ੍ਹਾਂ ਦਾ ਕਲਚਰਲ ਲੈਵਲ ਉਚਾ ਹੋ ਗਿਆ । ਉਨ੍ਹਾਂ ਨੂੰ ਪਤਾ ਹੈ ਕਿ ਬੁਢਾਪੇ ਵਿਚ ਪੈਨਸ਼ਨ ਮਿਲਣੀ ਹੈ ਤਾਂ ਉਸ ਸਿਲਸਿਲੇ ਵਿਚ ਫੈਮਿਲੀ ਪਲੈਨਿੰਗ ਦੀ ਕੋਈ ਲੋੜ ਨਹੀਂ ਰਹਿੰਦੀ ਹੈ । ਸੋਸ਼ਲਿਸਟ ਦੇਸ਼ਾ ਵਿਚ ਬਲਗਾਰੀਆ ਵਿਚ, ਪੋਲੈਂਡ ਵਿਚ, ਮਸ਼ਰਕੀ ਜਰਮਨੀ ਵਿਚ ਇਸ ਤਰ੍ਹਾਂ

ਹੀ ਹੈ । ਇਥੇ 8-8 ਬੱਚੇ ਲੋਕ ਪੈਦਾ ਕਰਦੇ ਸੀ ਔਰ ਇਕ ਦਿਨ ਵੀ ਸਰਕਾਰ ਨੇ ਪਰਚਾਰ ਨਹੀਂ ਕੀਤਾ ਕਿ ਬੱਚੇ ਘੱਟ ਪੈਦਾ ਕਰੋ , ਸਰਮਾਇਦਾਰੀ ਔਰ ਜਾਗੀਰਦਾਰੀ ਖ਼ਤਮ ਕਰੋ, ਇਲਾਜ ਮੁਫ਼ਤ ਕਰੋ, ਔਰਤਾਂ ਨੂੰ ਮਰਦਾਂ ਦੇ ਬਰਾਬਰ ਤਨਖਾਹ ਦਿਉ । ਇਸ ਤੋਂ ਉਲਟ ਸਰਕਾਰ ਦੂਜੇ ਪਾਸੇ ਵਲ ਚਲ ਪਈ ਕਿ ਜੇ ਪਹਿਲਾ ਬੱਚਾ ਪੈਦਾ ਹੋਵੇ ਤਾਂ ਮਾਂ ਨੂੰ ਚਾਰ ਮਹੀਨਿਆਂ ਦੀ ਛੁਟੀ ਮਿਲੇਗੀ। ਜੇ ਦੂਜਾ ਬੱਚਾ ਪੈਦਾ ਹੋਵੇ ਤਾਂ 8 ਮਹੀਨਿਆਂ ਦੀ ਛੁਟੀ ਮਿਲੇਗੀ ਜੇ ਤੀਜਾ ਬੱਚਾ ਪੈਦਾ ਹੋਵੇ ਤਾਂ ਇਕ ਸਾਲ ਦੀ ਛੁਟੀ ਮਿਲੇਗੀ । ਇਸ ਤਰ੍ਹਾਂ ਨਾਲ ਇਹ ਪਹਿਲੇ ਬੱਚੇ ਹੋਣ ਤੇ ਮੁਫਤ ਤਨਖਾਹ ਦਿੰਦੇ ਹਨ ਔਰ ਦੂਜੇ ਬੱਚੇ ਹੋਣ ਤੇ ਵੀ ਇਸ ਤਰ੍ਹਾਂ ਹੀ ਇਨਾਮ ਦਿੱਤਾ ਜਾਂਦਾ ਹੈ ਔਰ ਬੁਢਾਪੇ ਵਿਚ ਪੈਨਸ਼ਨ ਹੈ। ਇਹ ਗਲਤ ਚੀਜ਼ ਹੈ । ਹਿੰਦੁਸਤਾਨ ਦੀ ਨਵੀਂ ਸਰਕਾਰ ਵੀ ਇਹੋ ਕਰਨ ਲਗ ਪਈ ਹੈ। ਜ਼ਬਰਦਸਤੀ ਕਰਨੀ ਵੀ ਗਲਤੀ ਸੀ। ਇਹ ਥੀਸਿਜ਼ ਗਲਤ ਹੈ। ਗਰੀਬੀ ਕਰਕੇ ਬੱਚੇ ਜ਼ਿਆਦਾ ਪੈਦਾ ਹੁੰਦੇ ਹਨ । ਚੇਅਰਮੈਨ ਸਾਹਿਬ, ਜੇ ਬੱਚੇ ਜ਼ਿਆਦਾ ਹੋਣ ਤੋਂ ਰੋਕਣਾ ਹੈ ਤਾਂ ਗਰੀਬੀ ਦੂਰ ਕਰਨੀ ਚਾਹੀਦੀ ਹੈ, ਲੋਕਾਂ ਦਾ ਸਟੈਂਡਰਡ ਆਫ ਲਿਵਿੰਗ ਉਚਾ ਕਰੋ । ਬੁਢਾਪੇ ਵਿਚ ਉਨ੍ਹਾਂ ਲਈ ਪੈਨਸ਼ਨ ਦਾ ਇੰਤਜ਼ਾਮ ਕਰੋ । ਇਹ ਚੀਜ਼ਾਂ ਕਰਨ ਉਪਰੰਤ ਫੈਮਿਲੀ ਪਲੈਨਿੰਗ ਕਰਨ ਦੀ ਲੋੜ ਨਹੀਂ ਰਹਿਣੀ ਹੈ। ਇਹ ਜੋ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ, ਚੇਅਰਮੈਨ ਸਾਹਿਬ, ਇਹ ਸਨੱਅਤੀ ਮਜ਼ਦੂਰਾਂ ਨੂੰ ਬੁਢਾਪੇ ਦੀ ਪੈਨਸ਼ਨ ਦੇਣ ਵਾਸਤੇ ਪੇਸ਼ ਕੀਤਾ ਗਿਆ ਹੈ । ਇਹ ਫੈਮਿਲੀ ਪਲੈਨਿੰਗ ਦੇ ਜ਼ਰਾਏ ਨਾਲੋਂ ਚੰਗਾ ਕੰਮ ਹੋਵੇਗਾ । ਚੇਅਰਮੈਨ ਸਾਹਿਬ, ਆਖ਼ਿਰ ਵਿਚ ਮੈਂ ਇਹ ਗਲ ਕਹਿਣਾ ਚਾਹੁੰਦਾ ਹਾਂ ਹਿੰਦ ਸਰਕਾਰ ਨੇ ਗਰੈਚੁਅਟੀ ਕਾਨੂੰਨ ਬਣਾ ਦਿੱਤਾ ਹੈ। ਇਹ ਚੰਗੀ ਚੀਜ਼ ਹੋਈ ਹੈ । ਪਰਾਵੀਡੈਂਟ ਫੰਡ ਲਈ ਮਜ਼ਦੂਰਾਂ ਕੋਲੋਂ ਪੈਸੇ ਲਏ ਜਾਂਦੇ ਹਨ । ਔਰ ਹੋਰ ਪੈਸੇ ਉਨ੍ਹਾਂ ਤੋਂ ਲੈ ਕੇ ਉਨ੍ਹਾਂ ਨੂੰ ਪੈਨਸ਼ਨ ਦਿੱਤੀ ਜਾਂਦੀ ਹੈ। ਉਹ ਵੀ 30/- ਤੋਂ ਵਧ ਨਹੀਂ ਦਿਤੀ ਜਾਂਦੀ ਹੈ । ਇਹ ਸਕੀਮ ਵੀ ਸਾਰੇ ਸਨੱਅਤੀ ਮਜ਼ਦੂਰਾਂ ਤੇ ਲਾਗੂ ਨਹੀਂ ਹੈ । ਇਹ ਸ਼ਾਪ ਮਜ਼ਦੂਰਾਂ ਤੇ ਲਾਗੂ ਹੈ । ਜੇ 20 ਵਰਕਰ ਹੋਣ ਔਰ 5 ਸਾਲ ਪੁਰਾਣੇ ਹੋਣ ਜਾਂ 50 ਵਰਕਰਜ਼ ਹੋਣ ਔਰ ਤਿੰਨ ਸਾਲ ਪੁਰਾਣੇ ਹੋਣ ਉਨ੍ਹਾਂ ਦੀ ਕੰਟਰੀਬਿਊਸ਼ਨ ਹੋਈ ਹੋਵੇ ਤਾਂ ਕਿਤੇ ਉਨ੍ਹਾਂ ਲੋਕਾਂ ਨੂੰ ਪੈਨਸ਼ਨ ਮਿਲਦੀ ਹੈ । ਪੈਨਸ਼ਨ ਸਿਸਟਮ ਇਹ ਹੋਣਾ ਚਾਹੀਦਾ ਹੈ ਕਿ ਇਹ ਟੋਟਲ ਸਰਵਿਸ ਨਾਲ ਰਿਲੇਟਿਡ ਹੋਵੇ ਜਿਸ ਨੇ 25 ਸਾਲ ਇੰਡਸਟਰੀ ਵਿਚ ਕੰਮ ਕੀਤਾ ਹੈ ਉਸਨੂੰ 60% ਔਰ ਜਿਸ ਨੇ 20 ਜਾਂ 15 ਸਾਲ ਸਰਵਿਸ ਕੀਤੀ ਹੈ ਉਸਨੂੰ ਆਖ਼ਰੀ ਤਨਖਾਹ ਦਾ 50% ਦੇ ਬਰਾਬਰ ਪੈਨਸ਼ਨ ਮਿਲਣੀ ਚਾਹੀਦੀ ਹੈ । ਇਹ ਸਿਸਟਮ ਹੋਣ ਚਾਹੀਦਾ ਹੈ । ਇਹ ਜਿਹੜੀ ਚੀਜ਼ ਹੈ, ਇਹ ਜੋ ਇੰਡਸਟ੍ਰੀਅਲ ਵਰਕਰਜ਼ ਲਈ ਪੈਨਸ਼ਨ ਦੇ ਸਿਸਟਮ ਦੀ ਮੰਗ ਹੈ ਇਸ ਨਾਲ ਫੈਮਿਲੀ ਪਲੈਨਿੰਗ ਵਾਸਤੇ ਪੂਰੀ ਮਦਦ ਮਿਲੇਗੀ । ਹੁਣ ਇਹ ਸਵਾਲ ਪੈਦਾ ਹੁੰਦਾ ਹੈ ਕਿ ਇਨ੍ਹਾਂ ਸਨੱਅਤੀ ਮਜ਼ਦੂਰਾਂ ਦੀ ਪੈਨਸ਼ਨ ਲਈ ਸਰਕਾਰ ਫੰਡਜ਼ ਕਿਥੋਂ ਲਿਆਏਗੀ ? ਇਸ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਗਰ ਸਨੱਅਤੀ ਮਜ਼ਦੂਰ ਦੀ ਮਿਹਨਤ ਨਾਲ ਸਰਮਾਏਦਾਰ ਨੂੰ ਕਾਫੀ ਨਫਾ ਹੁੰਦਾ ਹੈ ਤਾਂ ਇਨ੍ਹਾਂ ਮਜ਼ਦੂਰਾਂ ਦੀ ਪੈਨਸ਼ਨ ਲਈ ਉਨ੍ਹਾਂ ਸਰਮਾਏਦਾਰਾਂ ਤੇ ਸੈਸ ਲਗਾਇਆ ਜਾਏ । ਪੰਜਾਬ ਦੇ ਐਂਪਲਾਇਰਜ਼ ਉਤੇ ਸੈਸ ਲਗਾਉਣਾ ਚਾਹੀਦਾ ਹੈ। ਇਸ ਫੰਡ ਵਿਚੋਂ ਸਨੱਅਤੀ ਮਜ਼ਦੂਰਾਂ ਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ । ਜੇ ਪੰਜਾਬ ਸਰਕਾਰ ਇਸ ਤਰ੍ਹਾਂ ਨਹੀਂ ਕਰ ਸਕਦੀ ਤਾਂ ਜਿਸ ਤਰ੍ਹਾਂ ਹੋਰ ਕੋਈ ਕਾਨੂੰਨ ਬਣਾਉਣ ਵੇਲੇ ਪਹਿਲਾਂ ਹਿੰਦ ਸਰਕਾਰ ਦੀ ਐਪਰੂਵਲ ਲਈ ਜਾਂਦੀ ਹੈ ਉਸੇ ਤਰ੍ਹਾਂ ਹੀ ਇਸ ਬਾਰੇ ਵੀ ਕਾਨੂੰਨ ਬਣਾਕੇ ਹਿੰਦ ਸਰਕਾਰ ਨੂੰ ਐਪਰੂਵਲ ਲਈ ਭੇਜਿਆ ਜਾਵੇ । (ਘੰਟੀ)

ਆਖ਼ਿਰ ਵਿਚ, ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਸਕੀਮ ਦੀ ਮੈਂ ਮੰਗ ਕੀਤੀ ਹੈ ਸਨੱਅਤੀ ਮਜ਼ਦੂਰਾਂ ਦੀ ਪੈਨਸ਼ਨ ਦੀ, ਜਿਹੜੇ ਸ਼ਾਪ ਐਕਟ ਥਲੇ ਔਰ ਫੈਕਟਰੀ ਐਕਟ ਥਲੇ ਜਿੰਨੇ ਵੀ ਸਨੱਅਤੀ ਮਜ਼ਦੂਰ ਹਨ ਇਨ੍ਹਾਂ ਲਈ ਪੈਨਸ਼ਨ ਦੀ ਸਕੀਮ ਬਣਾਉਣੀ ਚਾਹੀਦੀ ਹੈ । ਇਹ ਮਤਾ ਹਾਊਸ ਦੇ ਸਾਹਮਣੇ ਪੇਸ਼ ਹੈ । ਔਰ ਇਹ ਅਸੀਂ ਪੇਸ਼ ਕੀਤਾ ਹੈ ਔਰ ਸਰਵਸੰਮਤੀ ਨਾਲ ਪੇਸ਼ ਕੀਤਾ ਜਾ ਚੁੱਕਾ ਹੈ । ਇਸ ਨੂੰ ਟਰੈਜ਼ਰੀ ਬੈਂਚਾਂ ਵਾਲੇ ਟਾਕ ਆਊਟ ਕਰਨ ਦੀ ਕੋਸ਼ਿਸ਼ ਨਾ ਕਰਨ, ਇਸ ਨੂੰ ਪਾਸ ਕੀਤਾ

[ਕਾਮਰੇਡ ਸੱਤ ਪਾਲ ਡਾਂਗ]

ਜਾਏ ਔਰ ਬਾਅਦ ਵਿਚ ਇਸਨੂੰ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਜਾਏ। ਜੇ ਲੋੜ ਪਏ ਤਾਂ ਹਿੰਦ ਸਰਕਾਰ ਤੋਂ ਮਨਜ਼ੂਰੀ ਲਈ ਉਥੇ ਭੇਜਿਆ ਜਾਏ।

ਐਨਾ ਕਹਿੰਦਾ ਹੋਇਆ ਮੈਂ ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ।

**Mr. Chairman**: Motion moved—

> "This House recommends to the Government to take steps so that industrial workers in the State are granted pensions on their retirement on superannuation?

**ਸ੍ਰੀ ਸਰਦਾਰੀ ਲਾਲ ਕਪੂਰ** (ਲੁਧਿਆਣਾ ਉੱਤਰ): ਚੇਅਰਮੈਨ ਸਾਹਿਬ, ਜਿਹੜਾ ਮਤਾ ਡਾਂਗ ਸਾਹਿਬ ਨੇ ਪੇਸ਼ ਕੀਤਾ ਹੈ ਮੈਂ ਉਸ ਦੀ ਪਰੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ। ਬਲਕਿ ਮੈਂ ਤਾਂ ਇਹ ਕਹਾਂਗਾ ਕਿ ਇਸ ਰੈਜ਼ੋਲਿਊਸ਼ਨ ਨੂੰ ਗੌਰਮਿੰਟ ਨੂੰ ਮੰਨ ਲੈਣਾ ਚਾਹੀਦਾ ਹੈ ਔਰ ਪਾਸ ਕਰ ਦੇਣਾ ਚਾਹੀਦਾ ਹੈ (ਥੰਪਿੰਗ) ਮੈਂ ਉਸ ਸ਼ਹਿਰ ਵਿਚ ਰਹਿੰਦਾ ਹਾਂ ਜਿਥੇ ਕਿ ਮਜ਼ਦੂਰਾਂ ਦੀ ਕਾਫੀ ਤਾਦਾਦ ਹੈ। ਮੈਨੂੰ ਮਜ਼ਦੂਰਾਂ ਨੂੰ ਮਿਲਣ ਦਾ ਮੌਕਾ ਵੀ ਮਿਲਦਾ ਹੈ। ਅਤੇ ਮਿਲਣ ਤੇ ਉਨ੍ਹਾਂ ਦੀ ਮਾਲੀ ਹਾਲਤ, ਸਿਹਤ ਦਾ ਪਤਾ ਲਗਦਾ ਹੈ। ਉਨ੍ਹਾਂ ਦੀਆਂ ਹੋਰ ਤਕਲੀਫਾਂ ਦਾ ਵੀ ਪਤਾ ਲਗਦਾ ਹੈ। ਜਿਸ ਵੇਲੇ ਸਨੱਅਤੀ ਮਜ਼ਦੂਰ ਕਾਰਖਾਨਿਆਂ ਵਿਚ ਕੰਮ ਕਰਨਾ ਸ਼ੁਰੂ ਕਰਦਾ ਹੈ ਤਾਂ ਉਸਦੀ ਨਵੀਂ ਜ਼ਿੰਦਗੀ ਸ਼ੁਰੂ ਹੁੰਦੀ ਹੈ। ਉਹ ਹੱਡੀਆਂ ਰਗੜਦਾ ਹੈ ਔਰ ਕੌਮ ਦੀ ਸੇਵਾ ਕਰਦਾ ਹੈ। ਕਿਸਾਨ ਔਰ ਮਜ਼ਦੂਰ ਦੀ ਮਿਹਰਬਾਨੀ ਨਾਲ ਹੀ ਪੰਜਾਬੀ ਦਾ ਸਿਰ ਉਚਾ ਹੋਇਆ ਹੈ। ਪਰ ਉਨ੍ਹਾਂ ਨੂੰ ਦਰਗੁਜ਼ਰ ਕੀਤਾ ਜਾਂਦਾ ਹੈ। ਉਨ੍ਹਾਂ ਦਾ ਬਹੁਤਾ ਧਿਆਨ ਨਹੀਂ ਕੀਤਾ ਜਾਂਦਾ ਹੈ। ਮੈਨੂੰ ਪਤਾ ਹੈ ਕਿ ਪੰਜਾਬੀ ਦੀ ਔਸਤਨ ਉਮਰ 63 ਸਾਲ ਬਣ ਗਈ ਹੈ ਮਗਰ ਮਜ਼ਦੂਰ ਦੀ ਔਸਤਨ ਉਮਰ 50 ਸਾਲ ਹੈ ਔਰ ਉਹ ਘੱਟੀ ਹੈ। ਇਸ ਬਾਰੇ, ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਥੋੜਾ ਜਿਹਾ ਦਸਦਾ ਹਾਂ। ਲੁਧਿਆਣੇ ਬਾਰੇ ਕੁਝ ਅੰਕੜੇ ਪੇਸ਼ ਕਰਦਾ ਹਾਂ। ਮੈਡੀਕਲ ਮੰਥਨ ਦੀ ਸਕੀਮ ਬਣ ਗਈ। ਮਜ਼ਦੂਰਾਂ ਦੀ ਸਿਹਤ ਨੂੰ ਜਾਂਚਿਆਂ ਗਿਆ ਔਰ ਪਤਾ ਲਗਿਆ ਕਿ ਜਿਹੜੇ ਮਜ਼ਦੂਰ ਕਾਰਖਾਨਿਆਂ ਵਿਚ ਕੰਮ ਕਰਦੇ ਹਨ ਉਨ੍ਹਾਂ ਵਿਚੋਂ 15 ਪ੍ਰਤੀਸ਼ਤ ਮਜ਼ਦੂਰਾਂ ਨੂੰ ਤਪਦਿਕ ਹੋਈ ਹੋਈ ਹੈ। ਜਿਹੜੇ ਵਿਚਾਰੇ ਛੋਟੀ ਉਮਰ ਵਿਚ ਹੀ ਮਜ਼ਦੂਰੀ ਕਰਨ ਲਗ ਜਾਂਦੇ ਹਨ ਉਨ੍ਹਾਂ ਦੀ ਮਾਲੀ ਹਾਲਤ ਅਜਿਹੀ ਹੈ ਕਿ ਉਹ ਐਨੇ ਪੈਸੇ ਵੀ ਜਮ੍ਹਾਂ ਨਹੀਂ ਕਰ ਸਕਦੇ ਕਿ ਉਹ ਆਪਣਾ ਮਕਾਨ ਹੀ ਬਣਾ ਸਕਣ। ਜੇ ਕਿਸੇ ਮਜ਼ਦੂਰ ਦੀਆਂ 4 ਲੜਕੀਆਂ ਹਨ ਔਰ 1 ਲੜਕਾ ਹੈ ਤਾਂ ਮਜ਼ਦੂਰ ਲਈ ਉਹ ਮੁਸੀਬਤ ਪੈਦਾ ਹੋ ਜਾਂਦੀ ਹੈ ਕਿ ਲੜਕੀਆਂ ਦੀ ਸ਼ਾਦੀ ਕਿਸ ਤਰ੍ਹਾਂ ਕਰੇ। ਉਸ ਨੂੰ ਇਸ ਕੰਮ ਲਈ ਲੋਕਾਂ ਤੋਂ ਉਧਾਰ ਲੈਣਾ ਪੈਂਦਾ ਹੈ। ਫਿਰ ਉਹ ਉਧਾਰ ਉਤਾਰਦਾ ਨਹੀਂ ਔਰ ਉਸ ਦੀਆਂ ਕੁਰਕੀਆਂ ਹੁੰਦੀਆਂ ਹਨ। ਹੋਰ ਵੀ ਨਿਰਾਲੀ ਗੱਲ ਹੈ। (ਵਿਘਨ)

11.10 ਸਵੇਰ (ਇਸ ਸਮੇਂ ਕਾਮਰੇਡ ਰਾਜ ਕੁਮਾਰ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਪਿਛਲੇ ਦਿਨਾਂ ਵਿਚ ਇਹ ਗੱਲ ਆਈ ਕਿ ਜਿਹੜੇ ਕਾਰਖਾਨੇਦਾਰ ਕਾਰਖਾਨੇ ਚਲਾਉਂਦੇ ਹਨ ਇਨ੍ਹਾਂ ਸੰਸਥਾਵਾਂ ਵਿਚ ਉਨ੍ਹਾਂ ਦੀ ਮਨੇਜਿੰਗ ਕਮੇਟੀ ਵਿਚ ਮਜ਼ਦੂਰ ਦੇ ਪ੍ਰਤੀਨਿਧੀਆਂ ਨੂੰ ਹਿੱਸੇਦਾਰ ਬਣਾਇਆ ਜਾਏਗਾ। ਜੇ ਉਨ੍ਹਾਂ ਨੂੰ ਇਸ ਤਰ੍ਹਾਂ ਹਿੱਸੇਦਾਰ ਬਣਾਇਆ ਜਾਏ ਤਾਂ ਵੀ ਉਨ੍ਹਾਂ ਦੇ ਕਈ ਮਸਲੇ ਹੱਲ ਹੋ ਜਾਂਦੇ ਹਨ। ਕਈ ਝਗੜੇ, ਲੜਾਈਆਂ ਇਸ ਤਰ੍ਹਾਂ ਕਰਨ ਨਾਲ, ਉਨ੍ਹਾਂ ਨੂੰ ਮਨੇਜਿੰਗ ਬੋਰਡ ਵਿਚ ਹਿੱਸੇਦਾਰ ਬਣਾਉਣ ਨਾਲ, ਹੱਲ ਹੋ ਸਕਦੇ ਹਨ। ਇਸ ਸਿਲਸਿਲੇ ਵਿਚ ਮੈਂ ਅਰਜ਼ ਕਰਾਂਗਾ ਕਿ ਜਿਹੜੇ ਮਜ਼ਦੂਰ ਮਜ਼ਦੂਰੀ ਦਾ ਕੰਮ ਕਰਦੇ ਹਨ, ਉਨ੍ਹਾਂ ਦੀ ਹਾਲਤ ਬੜੀ ਮਾੜੀ ਹੈ। ਉਨ੍ਹਾਂ ਨੇ ਪ੍ਰਾਵੀਡੈਂਟ

ਫੰਡ ਦਾ ਦੋ ਦੋ, ਤਿੰਨ ਤਿੰਨ, ਚਾਰ ਚਾਰ ਹਜ਼ਾਰ ਰੁਪਿਆ ਲੈਣਾ ਹੁੰਦਾ ਹੈ ਤਾਂ ਇਸ ਬਾਰੇ ਉਹ ਸਾਡੇ ਕੋਲ ਦਸਤਖਤ ਕਰਾਉਣ ਵਾਸਤੇ ਆਉਂਦੇ ਹਨ। ਉਨ੍ਹਾਂ ਮਜ਼ਦੂਰਾਂ ਦੇ ਇੰਪਲਾਇਰ, ਕਾਰਖਾਨੇ ਦੇ ਮਾਲਿਕ ਉਨ੍ਹਾਂ ਦੇ ਕਾਗਜ਼ਾਂ ਤੇ ਦਸਤਖਤ ਨਹੀਂ ਕਰਦੇ । ਇਸ ਬਾਰੇ ਕਾਨੂੰਨ ਵੀ ਇਸ ਕਿਸਮ ਦਾ ਹੈ ਕਿ ਉਹ ਜਾਂ ਕਿਸੇ ਗਜ਼ਟਿਡ ਅਫਸਰ ਕੋਲੋਂ ਦਸਤਖਤ ਕਰਵਾਉਣ ਅਤੇ ਜਾਂ ਕਿਸੇ ਐਮ.ਐਲ.ਏ. ਕੋਲੋਂ ਦਸਤਖਤ ਕਰਾਉਣ ਫਿਰ ਜਾਕੇ ਉਨ੍ਹਾਂ ਨੂੰ ਪ੍ਰਾਵੀਡੈਂਟ ਫੰਡ ਦੇ ਪੈਸੇ ਮਿਲਦੇ ਹਨ । ਫਿਰ ਉਨ੍ਹਾਂ ਦਾ ਇਸ ਦੋ, ਤਿੰਨ ਜਾਂ ਚਾਰ ਹਜ਼ਾਰ ਰੁਪਏ ਨਾਲ ਕੀ ਬਣਦਾ ਹੈ? ਗਰੈਚੁਟੀ ਨਾਲ ਉਨ੍ਹਾਂ ਦਾ ਕੁਝ ਨਹੀਂ ਬਣਦਾ। ਚੇਅਰਮੈਨ ਸਾਹਿਬ, ਅੱਜ ਪੰਜਾਬ ਦੀ ਮਾਲੀ ਹਾਲਤ ਦੂਜਿਆਂ ਸੂਬਿਆਂ ਨਾਲੋਂ ਚੰਗੀ ਹੈ ਪਰ ਇਥੋਂ ਦਾ ਜਿਹੜਾ ਮਜ਼ਦੂਰ ਹੈ ਉਸਦੀ ਹਾਲਤ ਹਾਲਾਂ ਵੀ ਖ਼ਰਾਬ ਹੈ । ਚੇਅਰਮੈਨ ਸਾਹਿਬ, ਮੈਂ ਇਕ ਹੋਰ ਵੀ ਗੱਲ ਕਰਨੀ ਚਾਹੁੰਦਾ ਹਾਂ ਜੋ ਕਿ ਬਹੁਤ ਜ਼ਰੂਰੀ ਹੈ । ਇਥੇ ਕਿਹਾ ਗਿਆ ਕਿ ਉਨ੍ਹਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਤਨਖਾਹ ਮਿਲੇ। ਉਨ੍ਹਾਂ ਦੇ ਵੇਜਿਜ਼ ਜ਼ਿਆਦਾ ਹੋਣ । ਉਸ ਦੇ ਬਾਰੇ ਗੱਲ ਇਹ ਹੈ ਕਿ ਕਾਗਜ਼ਾਂ ਵਿਚ, ਰਜਿਸਟਰਾਂ ਵਿਚ ਤਾਂ ਲਿਖਿਆ ਜਾਂਦਾ ਹੈ ਕਿ ਉਸ ਨੂੰ 190 ਰੁਪਏ ਮਿਲਦੇ ਹਨ। ਅਸਲ ਵਿਚ ਉਸ ਨੂੰ 140 ਮਿਲਦੇ ਹਨ ਪਰ ਲਿਖਵਾਇਆ ਜਾਂਦਾ ਹੈ ਕਿ 190 ਰੁਪਏ ਮਿਲੇ। ਚੇਅਰਮੈਨ ਸਾਹਿਬ, ਇਸ ਨੂੰ ਵੀ ਜਾਂਚਣ ਦੀ ਲੋੜ ਹੈ । ਚੇਅਰਮੈਨ ਸਾਹਿਬ, ਮੈਂ ਇਕ ਕਾਰਖਾਨੇ ਬਾਰੇ ਪਤਾ ਕੀਤਾ। ਉਸ ਕਾਰਖਾਨੇ ਵਿਚ ਜਿਹੜੇ ਮਜ਼ਦੂਰ ਹਨ ਉਨ੍ਹਾਂ ਦੀਆਂ ਜ਼ਨਾਨੀਆਂ ਵੀ ਉਥੇ ਕੰਮ ਕਰਦੀਆਂ ਸਨ । ਉਨ੍ਹਾਂ ਦੇ 120 ਰੁਪਏ ਲਿਖੇ ਗਏ ਮਗਰ ਉਨ੍ਹਾਂ ਨੂੰ 90 ਰੁਪਏ ਮਿਲੇ ਮੈਨੂੰ ਗੌਰਮਿੰਟ ਨੇ ਇਸ ਬਾਰੇ ਮੁਕੱਰਰ ਕੀਤਾ, ਇਕ ਕਮੇਟੀ ਇਸ ਬਾਰੇ ਬਣਾਈ। ਮੈਂ ਫੈਸਲਾ ਕੀਤਾ ਕਿ ਇਹ ਜਿਹੜੀਆਂ ਗਰੀਬ ਜ਼ਨਾਨੀਆਂ ਕੰਮ ਕਰਨ ਵਾਲੀਆਂ ਹਨ ਇਨ੍ਹਾਂ ਨੂੰ 90 ਰੁਪਏ ਨਹੀਂ ਬਲਕਿ 120 ਰੁਪਏ ਪੂਰੇ ਮਿਲਣੇ ਚਾਹੀਦੇ ਹਨ। ਮੈਂ ਉਨ੍ਹਾਂ ਔਰਤਾਂ ਨੂੰ ਆਪਣੇ ਸਾਹਮਣੇ 120 ਰੁਪਏ ਪੂਰੇ ਦਿਵਾਏ। ਇਸ ਤੇ ਉਨ੍ਹਾਂ ਔਰਤਾਂ ਨੇ ਖੁਸ਼ ਹੋ ਕੇ ਕਿਹਾ ਕਿ ਸ਼ੁਕਰ ਹੈ ਸਾਨੂੰ ਅੱਜ ਪਹਿਲੇ ਦਿਨ ਪੂਰੇ ਪੈਸੇ ਮਿਲੇ ਹਨ । ਮੈਂ ਉਨ੍ਹਾਂ ਨੂੰ ਪਿਛਲੇ 5 ਸਾਲਾਂ ਦੇ ਪੂਰੇ ਪੈਸੇ ਦਿਵਾਏ । ਉਨ੍ਹਾਂ ਔਰਤਾਂ ਨੇ ਕਿਹਾ ਕਿ ਤੁਹਾਡੀ ਮਿਹਰਬਾਨੀ ਨਾਲ ਸਾਨੂੰ ਪੈਸੇ ਮਿਲ ਗਏ ਹਨ, ਇਨ੍ਹਾਂ ਪੈਸਿਆਂ ਨਾਲ ਅਸੀਂ ਆਪਣੇ ਬੱਚਿਆਂ ਦੀਆਂ ਸ਼ਾਦੀਆਂ ਕਰ ਸਕਾਂਗੇ । ਚੇਅਰਮੈਨ ਸਾਹਿਬ, ਮਜ਼ਦੂਰ ਸਾਡੇ ਦੇਸ਼ ਦੀ ਰੀੜ੍ਹ ਦੀ ਹੱਡੀ ਹੈ। ਮਜ਼ਦੂਰ ਕਾਰਖਾਨੇ ਦੀ ਰੀੜ੍ਹ ਦੀ ਹੱਡੀ ਹੈ ਜਿਸ ਦੀ ਮਿਹਨਤ ਨਾਲ ਹਿੰਦੁਸਤਾਨ ਦਾ ਸਿਰ ਉੱਚਾ ਹੋ ਰਿਹਾ ਹੈ । ਇਸ ਲਈ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਨਾ ਚਾਹੀਦਾ ਹੈ ।

ਇਕ ਗੱਲ ਮੈਂ ਹੋਰ ਕਹਾਂਗਾ। ਹਿੰਦੁਸਤਾਨ ਵਿਚ ਮਸ਼ੀਨੀ ਯੁਗ ਆ ਰਿਹਾ ਹੈ । ਇਹ ਜਿਹੜਾ ਮਸ਼ੀਨੀ ਯੁਗ ਆ ਰਿਹਾ ਹੈ ਇਸ ਨਾਲ ਬੇਕਾਰੀ ਵੱਧ ਰਹੀ ਹੈ ਅਤੇ ਵਧੇਗੀ। ਸਾਡੇ ਮੈਨ ਪਾਵਰ ਜ਼ਿਆਦਾ ਹੈ ਪਰ ਕੰਮ ਹੁਣ ਉਤਨਾ ਨਹੀਂ ਰਿਹਾ ਜਿਸ ਨਾਲ ਕੰਮ ਤੇ ਲਗੀ ਮੈਨ ਪਾਵਰ ਘੱਟ ਗਈ ਹੈ । ਉਹ ਲੋਕ ਬੇਕਾਰ ਹੋ ਗਏ ਹਨ । ਬੇਕਾਰੀ ਇਸ ਕਰਕੇ ਹੋ ਗਈ ਕਿ ਮਸ਼ੀਨਾਂ ਬਹੁਤ ਆ ਗਈਆਂ। ਪਹਿਲੇ ਜਿਥੇ ਸੌ ਆਦਮੀ ਕੰਮ ਕਰਦੇ ਸਨ ਉਥੇ ਹੁਣ 2 ਆਦਮੀਆਂ ਦਾ ਕੰਮ ਰਹਿ ਗਿਆ ਹੈ, ਕਿਉਂਕਿ ਆਟੋਮੈਟਿਕ ਮਸ਼ੀਨਾਂ ਆ ਗਈਆਂ ਹਨ । ਇਹ ਵੀ ਬੇਕਾਰੀ ਦਾ ਕਾਰਨ ਹੈ। ਲੋਕ ਕਹਿੰਦੇ ਹਨ ਕਿ ਅਗਰ ਦੂਜੇ ਮੁਲਕਾਂ ਦਾ ਮੁਕਾਬਲਾ ਕਰੀਏ ਤਾਂ ਪਤਾ ਲੱਗਦਾ ਹੈ ਕਿ ਹਿੰਦੁਸਤਾਨ ਵਿਚ ਆਬਾਦੀ ਜ਼ਿਆਦਾ ਹੈ । ਲੋਕ ਬੇਕਾਰ ਹਨ । ਅਗਰ ਮਸ਼ੀਨੀ ਯੁਗ ਆਵੇਗਾ ਤਾਂ ਬੇਕਾਰੀ ਜ਼ਿਆਦਾ ਵਧੇਗੀ। ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਜੇ ਮਸ਼ੀਨੀ ਯੁਗ ਲਿਆਵਾਂਗੇ ਤਾਂ ਲਾਜ਼ਮੀ ਤੌਰ ਤੇ ਬੇਕਾਰੀ ਵਧੇਗੀ।

ਚੇਅਰਮੈਨ ਸਾਹਿਬ, ਮੈਂ ਇਕ ਗੱਲ ਹੋਰ ਕਹਾਂਗਾ ਕਿ ਮਜ਼ਦੂਰਾਂ ਦੇ ਬੱਚਿਆਂ ਨੂੰ ਪੂਰੀ ਤਰ੍ਹਾਂ ਤਾਲੀਮ ਨਹੀਂ ਮਿਲਦੀ। ਜਿੰਨੇ ਸਕੂਲ ਹਨ, ਚਾਹੇ ਉਹ ਪ੍ਰਾਇਮਰੀ ਸਕੂਲ ਹਨ ਜਾਂ ਦੂਸਰੇ ਸਕੂਲ ਹਨ ਉਥੇ ਸੰਖਿਆ ਬਹੁਤ ਹੋ ਗਈ ਹੈ । ਪਬਲਿਕ ਸਕੂਲਾਂ ਵਿਚ ਤਾਂ ਉਨ੍ਹਾਂ ਦੇ ਬੱਚੇ ਜਾ ਨਹੀਂ ਸਕਦੇ

[ਸ੍ਰੀ ਸਰਦਾਰੀ ਲਾਲ ਕਪੂਰ]

ਕਿਉਂਕਿ ਉਸ ਲਈ ਉਹ ਖਰਚ ਨਹੀਂ ਦੇ ਸਕਦੇ । ਉਨ੍ਹਾਂ ਦੇ ਬੱਚੇ ਇਸ ਕਰਕੇ ਵੀ ਬੇਕਾਰ ਹੋ ਜਾਂਦੇ ਹਨ ਕਿ ਇੱਕਲੇ ਮਜ਼ਦੂਰ ਦੀ ਆਮਦਨ ਨਾਲ ਸਾਰੇ ਘਰ ਦਾ ਗੁਜ਼ਾਰਾ ਨਹੀਂ ਹੁੰਦਾ । ਇਸ ਕਰਕੇ ਲਾਜ਼ਮੀ ਤੌਰ ਤੇ ਉਹ ਆਪਣੇ ਬੱਚਿਆਂ ਨੂੰ ਛੋਟੇ ਛੋਟੇ ਕੰਮਾਂ ਤੇ ਲਾ ਦਿੰਦਾ ਹੈ ਤਾਂ ਕਿ ਉਹ ਉਥੋਂ ਕੁਝ ਕਮਾ ਕੇ ਲਿਆਉਣ । ਉਹ ਆਪਣੇ ਬੱਚਿਆਂ ਨੂੰ ਕਿਸੇ ਘਰ ਵਿਚ ਨੌਕਰ ਕਰਵਾ ਦਿੰਦਾ ਹੈ, ਕਿਸੇ ਨੂੰ ਦੁਕਾਨ ਤੇ ਨੌਕਰ ਕਰਵਾ ਦਿੰਦਾ ਹੈ ਅਤੇ ਕਿਸੇ ਨੂੰ ਕਿਸੇ ਜਗ੍ਹਾ ਨੌਕਰ ਕਰਵਾ ਦਿੰਦਾ ਹੈ। ਇਸ ਤਰ੍ਹਾਂ ਉਨ੍ਹਾਂ ਦੀ ਤਾਲੀਮ ਰਹਿ ਜਾਂਦੀ ਹੈ, ਉਹ ਤਾਲੀਮ ਹਾਸਲ ਨਹੀਂ ਕਰ ਸਕਦੇ । ਪਰ ਜਿਹੜੇ ਅਮੀਰਾਂ ਦੇ ਬੱਚੇ ਹਨ ਉਹ ਆਈ.ਏ.ਐਸ. ਅਫਸਰ ਬਣ ਜਾਂਦੇ ਹਨ । ਪੀ.ਸੀ.ਐਸ. ਅਫਸਰ ਬਣ ਜਾਂਦੇ ਹਨ ਅਮੀਰਾਂ ਦੇ ਬੱਚੇ ਪਾਲੇਟੀਸ਼ਨ ਬਣ ਜਾਂਦੇ ਹਨ ਪਰ ਗਰੀਬਾਂ ਦੇ ਬੱਚੇ ਕਿਸੇ ਵੀ ਦਰਜੇ ਵਿਚ ਨਹੀਂ ਆ ਸਕਦੇ ਕਿਉਂਕਿ ਉਨ੍ਹਾਂ ਦੀ ਗੁਰਬਤ ਬਹੁਤ ਹੈ । ਇਸ ਲਈ ਪੈਨਸ਼ਨ ਨਾਲ ਉਨ੍ਹਾਂ ਦਾ ਕਾਫੀ ਜ਼ਿਆਦਾ ਮਸਲਾ ਹੱਲ ਹੋ ਸਕਦਾ ਹੈ ।

**ਸ੍ਰੀ ਸਭਾਪਤੀ**: ਕਪੂਰ ਸਾਹਿਬ, ਤੁਸੀਂ ਕਿੰਨਾ ਟਾਈਮ ਹੋਰ ਲਵੋਗੇ?

**ਸ੍ਰੀ ਸਰਦਾਰੀ ਲਾਲ ਕਪੂਰ** : ਜਿਸ ਵੇਲੇ ਤੁਸੀਂ ਘੰਟੀ ਵਜਾਉਗੇ, ਮੈਂ ਬੈਠ ਜਾਵਾਂਗਾ ।

**ਸ੍ਰੀ ਸਭਾਪਤੀ** : ਮੈਂ ਘੰਟੀ ਤਾਂ ਵਜਾਉਣੀ ਨਹੀਂ ਹੈ।

**ਸ੍ਰੀ ਸਰਦਾਰੀ ਲਾਲ ਕਪੂਰ** : ਮੈਨੂੰ ਪੰਜ ਚਾਰ ਮਿੰਟ ਹੋਰ ਬੋਲ ਲੈਣ ਦਿਓ ।

**ਸ੍ਰੀ ਸਭਾਪਤੀ** : ਠੀਕ ਹੈ ।

**ਸ੍ਰੀ ਸਰਦਾਰੀ ਲਾਲ ਕਪੂਰ** : ਜਿਹੜਾ ਤਰੀਕਾਕਾਰ ਹੈ, ਪੈਨਸ਼ਨ ਦੇਣ ਦਾ ਇਹ ਫੈਮਿਲੀ ਪਲਾਨਿੰਗ ਦੇ ਸਿਲਸਿਲੇ ਵਿਚ ਬੜੀ ਜ਼ਰੂਰੀ ਚੀਜ਼ ਹੈ । ਮਗਰ ਮੈਂ ਹੋਰ ਗੱਲ ਕਹਾਂਗਾ ਕਿ ਜਿਹੜੀ ਫੈਮਿਲੀ ਪਲਾਨਿੰਗ ਦੀ ਗੱਲ ਚੱਲਦੀ ਹੈ, ਕੀ ਕਦੇ ਕਿਸੇ ਨੇ ਸੋਚਿਆ ਹੈ ਕਿ ਜਿਹੜੇ ਗਰੀਬ ਆਦਮੀ ਹਨ ਉਨ੍ਹਾਂ ਨੂੰ ਰੀਕਰੀਏਸ਼ਨ ਕੀ ਹੈ ਅਮੀਰ ਆਦਮੀ ਨੂੰ ਤਾਂ ਰੀਕਰੀਏਸ਼ਨ ਹੈ ਉਹ ਕਲੱਬਾਂ ਵਿਚ ਜਾਂਦੇ ਹਨ ਅਤੇ ਉਥੇ ਕਲੱਬਾਂ ਵਿਚ ਜਾ ਕੇ ਬੈਠਦੇ ਹਨ ਅਤੇ ਆਪਣਾ ਟਾਈਮ ਪਾਸ ਕਰਦੇ ਹਨ । ਪਰ ਜਿਹੜੇ ਗਰੀਬ ਆਦਮੀ ਹਨ ਉਨ੍ਹਾਂ ਵਾਸਤੇ ਰੀਕਰੀਏਸ਼ਨ ਕੋਈ ਨਹੀਂ ।ਉਨ੍ਹਾਂ ਵਾਸਤੇ ਕਲੱਬਾਂ ਵਾਂਗ ਬੈਠਣ ਵਾਸਤੇ ਜਗ੍ਹਾ ਨਹੀਂ । ਉਨ੍ਹਾਂ ਦੇ ਬੱਚਿਆਂ ਦੇ ਬੈਠਣ ਲਈ ਕੋਈ ਜਗ੍ਹਾ ਨਹੀਂ ਹੁੰਦੀ । ਉਨ੍ਹਾਂ ਕੋਲ ਰੀਕਰੀਏਸ਼ਨ ਇਹ ਹੀ ਹੈ ਕਿ ਆਬਾਦੀ ਵਧਾਉਣ । ਇਹ ਤਾਂ ਕੋਈ ਗੱਲ ਨਹੀਂ ਬਣਦੀ ਕਿ ਉਨ੍ਹਾਂ ਦੀ ਰੀਕਰੀਏਸ਼ਨ ਵਾਸਤੇ ਕੋਈ ਬੰਦੋਬਸਤ ਨਾ ਕੀਤਾ ਜਾਵੇ ।

**ਸਰਦਾਰ ਸੁਖਦੇਵ ਸਿੰਘ ਢਿਲੋਂ** ** ** ।

**ਸ੍ਰੀ ਸਭਾਪਤੀ** : ਢਿੱਲੋਂ ਸਾਹਿਬ,ਇਹ ਤਾਂ ਤੁਸੀਂ ਵੀ ਸਮਝਦੇ ਹੋ ਕਿ ਇਹ ਪੁਆਇੰਟ ਆਫ ਆਰਡਰ ਕਿੰਨਾ ਕੁ ਹੋਇਆ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਚੇਅਰਮੈਨ ਸਾਹਿਬ, ਇਨ੍ਹਾਂ ਦਾ ਤਜਰਬਾ ਬੜਾ ਹੈ। ਇਹ ਇਸ ਗੱਲ ਤੇ ਰੌਸ਼ਨੀ ਪਾਉਣ ।

---

** Expunged as ordered by the Chair.

**ਸ੍ਰੀ ਸਰਦਾਰੀ ਲਾਲ ਕਪੂਰ :** ਹੋ ਸਕਦਾ ਹੈ ਕਿ ਤੁਹਾਡੇ ਦੋ ਚਾਰ ਬੱਚੇ ਹੋਣ ਅਤੇ ਤੁਹਾਨੂੰ ਉਨ੍ਹਾਂ ਨਾਲ ਪਿਆਰ ਹੋਵੇ ਪਰ ਮੈਨੂੰ ਸਾਰੇ ਬੱਚਿਆ ਨਾਲ ਪਿਆਰ ਹੈ। ਮੈਨੂੰ ਤੁਹਾਡੇ ਬੱਚਿਆ ਨਾਲ ਵੀ ਪਿਆਰ ਹੈ ਤੁਸੀਂ ਉਮਰ ਵਿਚ ਮੇਰੇ ਨਾਲੋਂ ਛੋਟੇ ਹੋ, ਮੈਨੂੰ ਤੁਹਾਡੇ ਨਾਲ ਵੀ ਪਿਆਰ ਹੈ। ਚੇਅਰਮੈਨ ਸਾਹਿਬ, ਮੈਂ ਇਸ ਬਾਰੇ ਇਕ ਛੋਟੀ ਜਿਹੀ ਗੱਲ ਸੁਣਾਉਂਦਾ ਹਾਂ। ਇਕ ਦਫਾ ਲੁਧਿਆਣੇ ਸ਼ਹਿਰ ਵਿਚ ਇਕ ਮਾਈ ਨੂੰ ਪਤਾ ਲਗਾ ਕਿ ਉਸ ਦਾ ਬੱਚਾ ਜੋ ਸਕੂਲ ਤੋਂ ਆ ਰਿਹਾ ਸੀ, ਉਹ ਟੱਰਕ ਜਾਂ ਬੱਸ ਥੱਲੇ ਆ ਕੇ ਮਰ ਗਿਆ। ਉਸ ਨੇ ਬੜਾ ਚੀਕ ਚਿਹਾੜਾ ਪਾਇਆ ਅਤੇ ਉਸ ਨੂੰ ਬੜਾ ਦੁਖ ਹੋਇਆ। ਕਿਸੇ ਨੇ ਆ ਕੇ ਕਿਹਾ ਕਿ ਨਹੀਂ ਮਾਈ ਤੇਰਾ ਬੱਚਾ ਬੱਚ ਗਿਆ ਹੈ, ਜਿਹੜਾ ਬੱਚਾ ਟੱਰਕ ਜਾਂ ਬੱਸ ਥੱਲੇ ਆਇਆ ਹੈ ਉਹ ਇਸਲਾਮ ਗੰਜ ਦਾ ਰਹਿਣ ਵਾਲਾ ਸੀ। ਇਸ ਤੇ ਉਹ ਮਾਈ ਕਹਿਣ ਲਗੀ ਕਿ ਸ਼ੁਕਰ ਹੈ ਮੇਰਾ ਬੱਚਾ ਬੱਚ ਗਿਆ ਹੈ। ਇਸ ਲਈ ਤੁਹਾਨੂੰ ਆਪਣੇ ਬੱਚਿਆ ਦਾ ਹੀ ਧਿਆਨ ਹੋਵੇਗਾ ਪਰ ਮੈਨੂੰ ਤਾਂ ਤੁਹਾਡੇ ਬੱਚਿਆਂ ਦਾ ਵੀ ਧਿਆਨ ਹੈ। ਮੈਂ ਤੁਹਾਡੇ ਬੱਚਿਆਂ ਲਈ ਹੀ ਗੱਲ ਕਰ ਰਿਹਾ ਹਾਂ। ਸੋ, ਇਸ ਤਰ੍ਹਾਂ ਦੀਆਂ ਗੱਲਾਂ ਤੁਹਾਨੂੰ ਨਹੀਂ ਸੋਚਣੀਆ ਚਾਹੀਦੀਆਂ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** **

**Mr. Chairman.** This is no point of order.

ਕਪੂਰ ਸਾਹਿਬ ਦੀ ਗੱਲ ਬੜੀ ਮਾਕੂਲ ਸੀ। ਉਨ੍ਹਾਂ ਗੱਲਾਂ ਨੂੰ ਰਿਪੀਟ ਕੀਤਿਆਂ ਕੁੱਝ ਹਾਸਲ ਨਹੀਂ ਹੋਣਾ।

**ਸ੍ਰੀ ਸਰਦਾਰੀ ਲਾਲ ਕਪੂਰ :** ਚੇਅਰਮੈਨ ਸਾਹਿਬ, ਮੈਂ ਪੈਨਸ਼ਨ ਦੀ ਗੱਲ ਕਰਾਂ ਕਿ ਅਗੇ ਵੀ ਸਾਡੇ ਪੈਨਸ਼ਨ ਦਾ ਮਹਿਕਮਾ ਬਣਿਆ ਹੈ। ਇਨ੍ਹਾਂ ਪੈਨਸ਼ਨਾਂ ਵਾਸਤੇ ਜਿਹੜੇ ਬੁਢੇ ਹਨ ਉਹ ਕਈ ਥਾਵਾਂ ਤੋਂ ਘੁੰਮ ਘੁੰਮਾ ਕੇ ਆਪਣੀ ਪੈਨਸ਼ਨ ਦੇ ਕਾਗਜ਼ ਪੈਨਸ਼ਨ ਦੇ ਮਹਿਕਮੇ ਵਿਚ ਭੇਜ ਦਿੰਦੇ ਹਨ। ਪੈਨਸ਼ਨ ਲੈਣ ਵਾਲੀਆਂ ਕੁਝ ਵਿਧਵਾਵਾਂ ਹੁੰਦੀਆਂ ਹਨ ਜਿਨ੍ਹਾਂ ਦੇ ਖਾਵੰਦ 20 ਸਾਲ, 25 ਸਾਲ ਜਾਂ 30 ਸਾਲ ਦੀ ਉਮਰ ਵਿਚ ਗੁਜ਼ਰ ਜਾਂਦੇ ਹਨ।

**ਸਰਦਾਰ ਹਰਬੰਸ ਸਿੰਘ ਜਲਾਲ :** ਪੁਆਇੰਟ ਆਫ ਆਰਡਰ ਸਰ। ਬੜਾ ਜ਼ਰੂਰੀ ਮਸਲਾ ਹਾਊਸ ਦੇ ਸਾਹਮਣੇ ਹੈ ਪਰ ਵਜ਼ੀਰ ਸਾਹਿਬ ਅੱਧੇ ਹਾਜ਼ਰ ਹਨ। ਇਸ ਕਰਕੇ ਬੈਲ ਕਰੋ ਤਾਂਕਿ ਕੋਰਮ ਪੂਰਾ ਹੋਵੇ।

**ਸ੍ਰੀ ਸਭਾਪਤੀ :** ਮੈਂ ਉਸ ਸੂਰਤ ਵਿਚ ਬੈਲ ਵਾਸਤੇ ਕਹਿ ਸਕਦਾ ਹਾਂ ਜੇ ਕੋਰਮ ਪੂਰਾ ਨਾ ਹੋਵੇ। ਟਰੇਜ਼ਰੀ ਬੈਂਚਿਜ ਦੇ ਉਤੇ ਖਾਸ ਕਰਕੇ ਜਿਹੜੀ ਵਜ਼ੀਰ ਸਾਹਿਬ ਦੀ ਹਾਜ਼ਰੀ ਹੈ, ਉਹ ਇਸ ਵੇਲੇ ਠੀਕ ਨਹੀਂ ਹੈ।

**ਸਰਦਾਰ ਹਰਬੰਸ ਸਿੰਘ ਜਲਾਲ :** ਪੂਰਾ ਮਨਿਸਟਰ ਇਸ ਵੇਲੇ ਹਾਊਸ ਵਿਚ ਕੋਈ ਨਹੀਂ ਹੈ, ਸੀ. ਐਮ. ਸਾਹਿਬ ਵੀ ਨਹੀਂ ਹਨ। ਸਾਡੀ ਹਾਜ਼ਰੀ ਤਾਂ ਪੂਰੀ ਹੈ।

**ਸ੍ਰੀ ਸਰਦਾਰੀ ਲਾਲ ਕਪੂਰ :** ਇਹ ਠੀਕ ਹੈ ਕਿ ਅਗਰ ਗੈਰ ਸਰਕਾਰੀ ਮਤਾ ਹੋਵੇ ਤਾਂ ਸਾਰੇ ਮਨਿਸਟਰਾਂ ਦੀ ਹਾਜ਼ਰੀ ਜ਼ਰੂਰੀ ਹੈ ਟਰੈਜ਼ਰੀ ਬੈਂਚਿਜ਼ ਦੇ ਵਲੋਂ ਜਿਸ ਵੇਲੇ ਕੋਈ ਮੈਂਬਰ ਬੋਲਣ ਲਗਦਾ ਹੈ ਤਾਂ ਉਸ ਵੇਲੇ ਕੋਰਮ ਘੱਟ ਜਾਂਦਾ ਹੈ। ਉਸ ਵੇਲੇ ਮਨਿਸਟਰ ਵੀ ਦਿਲਚਸਪੀ ਨਹੀਂ ਲੈਂਦੇ। ਉਨ੍ਹਾਂ ਨੂੰ ਹਾਊਸ ਵਿਚ ਬੈਠਣਾ ਚਾਹੀਦਾ ਹੈ। ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੇ ਪੈਨਸ਼ਨ ਦਾ ਮਹਿਕਮਾ ਅੱਗੇ ਬਣਿਆ ਹੋਇਆ ਹੈ। ਜਿਹੜੇ ਗਰੀਬ ਲੋਕ ਹਨ ਉਹ ਪੈਨਸ਼ਨ ਲੈਣ ਦੀ ਕੋਸ਼ਿਸ਼ ਕਰਦੇ ਹਨ। ਇਨ੍ਹਾਂ ਨੇ ਫਾਰਮੈਲਟੀਜ਼ ਬਹੁਤ ਸਾਰੀਆਂ ਰਖੀਆਂ ਹਨ। ਉਹ ਸਾਰੀਆਂ ਫਾਰਮੈਲਟੀਜ਼ ਪੂਰੀਆਂ ਕਰਕੇ ਆਪਣੇ ਕਾਗਜ਼ ਦਫਤਰ ਨੂੰ ਭੇਜ ਦਿੰਦੇ ਹਨ।

**Expunged as ordered by the Chair.

[ਸ੍ਰੀ ਸਰਦਾਰੀ ਲਾਲ ਕਪੂਰ]

ਉਨ੍ਹਾਂ ਵਿਚ ਵਿਡੋਜ਼ ਵੀ ਹੁੰਦੀਆਂ ਹਨ ਜਿਨ੍ਹਾਂ ਦੀਆਂ ਦਰਖਾਸਤਾਂ ਆਉਂਦੀਆਂ ਹਨ। ਉਨ੍ਹਾਂ ਵਿਚ 60 ਪ੍ਰਤੀਸ਼ਤ ਉਹ ਹੁੰਦੀਆਂ ਹਨ ਜਿਨ੍ਹਾਂ ਦੇ ਪਤੀ ਮਜ਼ਦੂਰ ਹੁੰਦੇ ਹਨ ਅਤੇ ਉਹ ਮਰ ਜਾਂਦੇ ਹਨ। ਉਨ੍ਹਾਂ ਵਿਚਾਰੀਆਂ ਦੇ ਪਤੀ 20 ਸਾਲ, 25 ਸਾਲ ਜਾਂ 40 ਸਾਲ ਦੀ ਉਮਰ ਵਿਚ ਮਰ ਚੁੱਕੇ ਹੁੰਦੇ ਹਨ। ਉਹ ਆਪਣੇ ਕਾਗਜ਼ ਤਾਂ ਭੇਜ ਦਿੰਦੀਆਂ ਹਨ, ਸਾਰੀਆਂ ਫਾਰਮੈਲਟੀਜ਼ ਪੂਰੀਆਂ ਕਰ ਲਈਆਂ ਜਾਂਦੀਆਂ ਹਨ ਪਰ ਦਫਤਰ ਵਿਚ ਜਾ ਕੇ ਕਾਗਜ਼ ਪਏ ਰਹਿੰਦੇ ਹਨ। ਉਥੋਂ ਕਾਗਜ਼ ਨਹੀਂ ਨਿਕਲਦੇ। ਇਸੇ ਤਰ੍ਹਾਂ ਹੀ ਜਿਹੜੇ ਬੁੱਢੇ ਹੁੰਦੇ ਹਨ ਉਨ੍ਹਾਂ ਨੇ ਛੇ ਛੇ ਸਾਲ ਪਹਿਲਾਂ ਅਪਲਾਈ ਕੀਤਾ ਹੁੰਦਾ ਹੈ, ਉਹ ਪੈਨਸ਼ਨ ਦੀ ਇੰਤਜ਼ਾਰ ਕਰਦੇ ਰਹਿੰਦੇ ਹਨ ਕਿ ਮੇਰੀ ਪੈਨਸ਼ਨ ਆਉਣ ਵਾਲੀ ਹੈ ਉਹ ਇੰਤਜ਼ਾਰ ਹੀ ਕਰਦਾ ਰਹਿੰਦਾ ਹੈ ਕਿ ਪੈਨਸ਼ਨ ਆਉਣ ਵਾਲੀ ਹੈ ਮਗਰ ਉਹ ਉਸ ਉਮੀਦ ਵਿਚ ਹੀ ਆਪਣੀ ਜਾਨ ਦੇ ਬੈਠਦਾ ਹੈ। ਜਦੋਂ ਗੌਰਮਿੰਟ ਕਹਿੰਦੀ ਹੈ ਕਿ ਸਾਡੇ ਕੋਲ ਪੈਸਾ ਹੈ, ਜਦੋਂ ਮਹਿਕਮਾ ਇਹ ਕਹਿੰਦਾ ਹੈ ਕਿ ਸਾਡੇ ਕੋਲ ਪੈਸਾ ਹੈ ਤਾਂ ਮੇਰੀ ਬੇਨਤੀ ਹੈ ਕਿ ਫਿਰ ਕਿਉਂ ਨਹੀਂ ਪੈਨਸ਼ਨ ਲੋਕਾਂ ਨੂੰ ਜਲਦੀ ਦਿੱਤੀ ਜਾਂਦੀ ? ਕਿਉਂ ਨਹੀਂ ਉਨ੍ਹਾਂ ਦੇ ਕਾਗਜ਼ ਪੱਤਰ ਜਿਹੜੇ ਹਨ ਉਹ ਜਲਦੀ ਤਿਆਰ ਕੀਤੇ ਜਾਂਦੇ ? ਮੈਂ ਇਸ ਦੇ ਲਈ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਡਿਸਟ੍ਰਿਕਟ-ਵਾਈਜ਼ ਉਥੇ ਆਦਮੀ ਹੋਣੇ ਚਾਹੀਦੇ ਹਨ ਉਨ੍ਹਾਂ ਦੇ ਨੁਮਾਇੰਦੇ ਉਥੇ ਹੋਣੇ ਚਾਹੀਦੇ ਹਨ, ਤਾਂ ਕਿ ਡਿਸਟ੍ਰਿਕਟ ਵਿਚ ਹੀ ਫਾਰਮ ਪੁਰ ਕਰਕੇ ਇਥੇ ਆਉਣੇ ਚਾਹੀਦੇ ਹਨ ਅਤੇ ਜੇ ਕੋਈ ਗਲਤੀ ਹੋਵੇ ਤਾਂ ਉਥੇ ਹੀ ਠੀਕ ਕਰਵਾ ਲਈ ਜਾਵੇ। ਜਦੋਂ ਇਥੇ ਆਉਣ ਤਾਂ ਉਨ੍ਹਾਂ ਫਾਰਮਾਂ ਵਿਚ ਕੋਈ ਗਲਤੀ ਨਾ ਹੋਵੇ। ਮੈਂ ਤਾਂ ਇਹ ਵੀ ਦਸਦਾ ਹਾਂ ਕਿ ਜਦੋਂ ਕੋਈ ਗਲਤੀ ਹੁੰਦੀ ਹੈ ਤਾਂ ਇਥੋਂ ਕਾਗਜ਼ ਪੱਤਰ ਵਾਪਿਸ ਜਾਂਦੇ ਹਨ ਤਾਂ ਉਹ ਵਿਚਾਰਾ ਫਿਰ ਭੇਜਦਾ ਹੈ ਅਤੇ ਕਈ ਵਾਰੀ ਉਹ ਕਾਗਜ਼ ਪੱਤਰ ਕਾਫੀ ਦੇਰ ਇੱਧਰ ਉਧਰ ਜਾਣ ਕਾਰਣ ਫੱਟ ਜਾਂਦੇ ਹਨ ਅਤੇ ਫਿਰ ਇਹ ਵਾਪਿਸ ਭੇਜ ਦਿੰਦੇ ਹਨ ਕਿ ਤੇਰਾ ਇਹ ਫਾਰਮ ਫੱਟ ਗਿਆ ਹੈ, ਮਿਹਰਬਾਨੀ ਕਰਕੇ ਦੋਬਾਰਾ ਭਰ ਕੇ ਭੇਜੋ। ਮੇਰੀ ਅਰਜ਼ ਹੈ ਕਿ ਇਸ ਸਿਸਟਮ ਨੂੰ ਸੁਧਾਰਨਾ ਚਾਹੀਦਾ ਹੈ। ਜੇ ਮਜ਼ਦੂਰਾਂ ਦੀ ਪੈਨਸ਼ਨ ਲਗਣੀ ਹੈ ਜੇ ਤਾਂ ਇਹ ਹਾਲਤ ਰਹਿਣੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਪੈਨਸ਼ਨ ਦੀ ਗੱਲ ਕਰਨ ਦੀ ਫਿਰ ਲੋੜ ਨਹੀਂ।

ਅੰਤ ਵਿਚ ਚੇਅਰਮੈਨ ਸਾਹਿਬ, ਮੈਂ ਇਹ ਹੀ ਪ੍ਰਾਰਥਨਾ ਕਰਦਾ ਹਾਂ ਕਿ ਜਿਹੜਾ ਡਾਂਗ ਸਾਹਿਬ ਨੇ ਰੈਜ਼ੋਲਿਊਸ਼ਨ ਲਿਆਂਦਾ ਹੈ ਉਸ ਦੀ ਮੈਂ ਤਾਈਦ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਸ ਨੂੰ ਗੌਰਮਿੰਟ ਮੰਜ਼ੂਰ ਕਰੇਗੀ। ਜਿਹੜੀਆਂ ਸੈਂਟਰ ਗੌਰਮਿੰਟ ਤੋਂ ਕੋਈ ਫਾਰਮੈਲਟੀਜ਼ ਪੂਰੀਆਂ ਕਰਵਾਉਣੀਆਂ ਹਨ ਉਹ ਵੀ ਕਰਵਾਏਗੀ। ਮੈਂ ਤਾਂ ਇਹ ਸਮਝਦਾ ਹਾਂ ਕਿ ਪੰਜਾਬ ਇਕ ਐਸਾ ਸੂਬਾ ਹੋਵੇਗਾ ਜਿਹੜਾ ਕਿ ਰੈਜ਼ੋਲਿਊਸ਼ਨ ਪਾਸ ਕਰਵਾ ਕੇ ਬਾਕੀ ਸੂਬਿਆਂ ਵਿਚ ਆਪਣਾ ਨਾਮ ਕਮਾਵੇਗਾ। ਇਹ ਇਕ ਚੰਗੀ ਗਲ ਹੈ, ਕੋਈ ਮਾੜੀ ਗੱਲ ਨਹੀਂ, ਇਸ ਲਈ ਮੈਂ ਇਸ ਦੀ ਤਾਈਦ ਕਰਦਾ ਹਾਂ।

**ਮਾਸਟਰ ਚੰਦ ਸਿੰਘ** : (ਸ਼ੇਰਪੁਰ, ਐਸ. ਸੀ.) : ਚੇਅਰਮੈਨ ਸਾਹਿਬ, ਡਾਂਗ ਸਾਹਿਬ ਨੇ ਜਿਹੜੀ ਸਨਅਤੀ ਕਾਮਿਆਂ ਨੂੰ ਪੈਨਸ਼ਨ ਦੇਣ ਦਾ ਮਤਾ ਪੇਸ਼ ਕੀਤਾ ਹੈ ਮੈਂ ਉਸ ਦੀ ਪੁਰ ਜ਼ੋਰ ਤਾਈਦ ਕਰਦਾ ਹਾਂ ਪਰ ਮੈਨੂੰ ਦੁਖ ਹੈ ਕਿ ਸਰਕਾਰੀ ਪੱਖ ਵਾਲੇ, ਸਰਕਾਰੀ ਬੋਲੀ ਬੋਲਣ ਵਾਲੇ, ਸਰਕਾਰੀ ਬੈਂਚਾਂ ਤੇ ਜੋ ਬੈਠੇ ਹਨ ਉਨ੍ਹਾਂ ਨੇ ਇਹ ਮਤਾ ਲਾਗੂ ਨਹੀਂ ਕਰਨਾ। ਕਿਉਂਕਿ ਪਿਛਲੇ ਸਮੇਂ ਵਿਚ ਵੀ ਇਸੇ ਤਰ੍ਹਾਂ ਦੇ ਹੋਰ ਕਈ ਮਤੇ ਇਸ ਹਾਊਸ ਵਿਚ ਪੇਸ਼ ਹੋਏ, ਪਾਸ ਵੀ ਹੋਏ ਹਨ ਪਰ ਇਸ ਸਰਕਾਰ ਨੇ ਬਿਲਕੁਲ ਉਨ੍ਹਾਂ ਨੂੰ ਲਾਗੂ ਨਹੀਂ ਕੀਤਾ। ਇਸੇ ਤਰ੍ਹਾਂ ਹੀ ਇਹ ਇਸ ਮਤੇ ਨੂੰ ਵੀ ਲਾਗੂ ਨਹੀਂ ਕਰਨਗੇ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਜਦੋਂ ਵੀ ਸਨਅੱਤੀ ਮਜ਼ਦੂਰਾਂ ਦੇ ਪੱਖ ਦੀ ਕੋਈ ਗੱਲ ਹੋਈ ਜਦੋਂ ਵੀ ਉਨ੍ਹਾਂ ਦੀ ਕੋਈ ਚੀਜ਼ ਆਈ ਤਾਂ ਇਨ੍ਹਾਂ ਨੇ ਮਜ਼ਦੂਰਾਂ ਦਾ ਪੱਖ ਕਦੇ ਵੀ ਨਹੀਂ ਪੂਰਿਆ

ਸਗੋਂ ਇਨ੍ਹਾਂ ਨੇ ਮਿਲ ਮਾਲਕਾਂ ਦਾ ਪੱਖ ਪੂਰਿਆ ਹੈ। ਤੁਸੀਂ ਤਾਂ ਆਪ ਹੀ ਇਸ ਗਲ ਨੂੰ ਜਾਣਦੇ ਹੋ ਕਿ ਪਿਛਲੇ ਸਮੇਂ ਵਿਚ ਜਦੋਂ ਵੀ ਮਜ਼ਦੂਰਾਂ ਨੇ ਕੋਈ ਹੜਤਾਲ ਕੀਤੀ ਤਾਂ ਆਪਣੀਆਂ ਮੰਗਾਂ ਮੰਨਵਾਉਣ ਲਈ ਧਰਨਾ ਦਿੱਤਾ ਤਾਂ ਇਨ੍ਹਾਂ ਨੇ ਬੜਾ ਬੇਰਹਿਮੀ ਨਾਲ ਉਨ੍ਹਾਂ ਨੂੰ ਕੁਚਲ ਦਿੱਤਾ ਅਤੇ ਕਈ ਥਾਵਾਂ ਤੇ ਤਾਂ ਮਜ਼ਦੂਰਾਂ ਦਾ ਕਤਲ ਵੀ ਕਰ ਦਿੱਤਾ ਜਿਵੇਂ ਕਪੜਾ ਮਿਲ ਫਗਵਾੜੇ ਵਿਚ ਹੋਇਆ ਸੀ। ਚਾਹੀਦਾ ਤਾਂ ਇਹ ਸੀ ਸਰਕਾਰ ਨੂੰ ਕਿ ਜਿਥੇ ਮਜ਼ਦੂਰਾਂ ਨਾਲ ਧੱਕਾ ਹੋਇਆ ਹੈ ਜਾਂ ਉਨ੍ਹਾਂ ਦਾ ਕੋਈ ਕਤਲ ਹੋਇਆ ਹੈ, ਆਪਣੀਆਂ ਹੱਕੀ ਮੰਗਾਂ ਮਨਵਾਉਣ ਵਾਸਤੇ ਤਾਂ ਇਹ ਮਿਲ ਮਾਲਕਾਂ ਦੇ ਖਿਲਾਫ ਕੋਈ ਕਾਰਵਾਈ ਕਰਦੇ ਅਤੇ ਉਨ੍ਹਾਂ ਤੇ ਕਤਲ ਦੇ ਕੇਸ ਚਲਾਉਂਦੇ। ਪਰ ਇਸ ਸਰਕਾਰ ਨੇ ਮਿਲ ਮਾਲਕਾਂ ਦਾ ਪੱਖ ਹੀ ਪੂਰਿਆ ਹੈ ਅਤੇ ਮਜ਼ਦੂਰਾਂ ਨੂੰ ਅੱਖੋ ਪਰੋਖੇ ਕੀਤਾ ਹੈ। ਚੇਅਰਮੈਨ ਸਾਹਿਬ, ਤੁਹਾਡੇ ਧਾਰੀਵਾਲ ਵਿਚ 28 ਤਰੀਕ ਤੋਂ ਹੜਤਾਲ ਚਲ ਰਹੀ ਹੈ,ਇਸ ਸਰਕਾਰ ਨੂੰ ਚਾਹੀਦਾ ਤਾਂ ਇਹ ਸੀ ਕਿ ਜੋ ਹੜਤਾਲ ਹੋ ਰਹੀ ਹੈ ਉਸਦੇ ਵਿਚ ਆਪਣਾ ਦਖਲ ਦੇ ਕੇ ਉਹ ਹੜਤਾਲ ਖਤਮ ਕਰਵਾਉਂਦੇ ਅਤੇ ਜੋ ਉਨ੍ਹਾਂ ਦੀਆਂ ਜਾਇਜ਼ ਮੰਗਾਂ ਹਨ ਉਹ ਮਿਲ ਮਾਲਕ ਤੋਂ ਮੰਨਵਾਉਂਦੇ। ਪਰ ਚੇਅਰਮੈਨ ਸਾਹਿਬ, ਹੋਇਆ ਕੀ? ਪੁਲਿਸ ਵਾਲੇ ਉਥੇ ਜਾਂਦੇ ਹਨ ਅਤੇ ਜਾ ਕੇ ਕਹਿੰਦੇ ਹਨ ਕਿ ਮਜ਼ਦੂਰ ਜਿਹੜੇ ਹਨ ਉਨ੍ਹਾਂ ਨੂੰ ਇਹ ਹੱਕ ਨਹੀਂ। (ਵਿਘਨ) ਇਹ ਗਲ ਨਹੀਂ ਚੇਅਰਮੈਨ ਸਾਹਿਬ, ਹੜਤਾਲ ਦਾ ਹੱਕ ਉਨ੍ਹਾਂ ਦਾ ਐਮਰਜੈਂਸੀ ਕਰਕੇ ਖਤਮ ਕਰ ਦਿਤਾ ਗਿਆ ਸੀ ਔਰ ਹੁਣ ਫਿਰ ਇਹ ਹੱਕ ਮਿਲ ਗਿਆ ਹੈ। ਉਨ੍ਹਾਂ ਨੇ ਹੜਤਾਲ ਕੀਤੀ ਹੋਈ ਹੈ, ਉਨ੍ਹਾਂ ਦੀਆਂ ਮੰਗਾਂ ਮੰਨ ਲੈਣੀਆਂ ਚਾਹੀਦੀਆਂ ਹਨ। ਉਨ੍ਹਾਂ ਦੀ ਮੰਗ ਕੀ ਹੈ? ਉਨ੍ਹਾਂ ਦੀ ਇਕ ਤਾਂ ਮੰਗ ਇਹ ਹੈ ਕਿ 8.33 ਪ੍ਰਤੀਸ਼ਤ ਬੋਨਸ ਘੱਟਾ ਕੇ 4.33 ਪ੍ਰਤੀਸ਼ਤ ਜੋ ਕਰ ਦਿੱਤਾ ਹੈ ਉਹੀ ਫਿਰ 8.33 ਪ੍ਰਤੀਸ਼ਤ ਕਰ ਦਿੱਤਾ ਜਾਵੇ। 9 ਲੱਖ ਰੁਪਿਆ ਸਿਰਫ ਧਾਰੀਵਾਲ ਮਿਲ ਵੱਲ ਮਜ਼ਦੂਰਾਂ ਦਾ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਇਹ ਜਿਹੜੀ ਉਨ੍ਹਾਂ ਦੀ ਹੱਕੀ ਮੰਗ ਹੈ ਉਹ ਮੰਨਵਾ ਕੇ ਮਜ਼ਦੂਰਾਂ ਦਾ ਰੁਪਿਆ ਮਜ਼ਦੂਰਾਂ ਨੂੰ ਦਿਵਾਉਣਾ ਚਾਹੀਦਾ ਹੈ ਉਥੇ ਮਜ਼ਦੂਰਾਂ ਨਾਲ ਬੜਾ ਧੱਕਾ ਹੋ ਰਿਹਾ ਹੈ। ਮੈਂ ਤਾਂ ਇਹ ਵੀ ਕਹਿੰਦਾ ਹਾਂ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਸਨਅਤਾਂ ਨੂੰ ਕੌਮੀ ਕਰਾਰ ਦਿੱਤਾ ਜਾਵੇ ਤਾਂ ਕਿ ਇਨ੍ਹਾਂ ਤੇ ਮਜ਼ਦੂਰਾਂ ਦਾ ਕਬਜਾ ਹੋਵੇ ਅਤੇ ਕੋਈ ਵੀ ਮੁਨਾਫਾ ਹੋਵੇ ਤਾਂ ਮਜ਼ਦੂਰਾਂ ਨੂੰ ਸਮੁੱਚੇ ਤੌਰ ਤੇ ਬਰਾਬਰ ਵੰਡ ਦਿੱਤਾ ਜਾਣਾ ਚਾਹੀਦਾ ਹੈ। ਮੈਂ ਇਕ ਵਾਰੀ ਫਿਰ ਸਰਕਾਰ ਨੂੰ ਤੁਹਾਡੇ ਰਾਂਹੀ ਚੇਅਰਮੈਨ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਧਾਰੀਵਾਲ ਮਿਲ ਦੇ ਮਜ਼ਦੂਰਾਂ ਦੀਆਂ ਜੋ ਮੰਗਾਂ ਹਨ ਉਹ ਪ੍ਰਵਾਨ ਕੀਤੀਆਂ ਜਾਣੀਆਂ ਚਾਹੀਦੀਆਂ ਹਨ।

ਫਿਰ ਚੇਅਰਮੈਨ ਸਾਹਿਬ, ਮਜ਼ਦੂਰ ਦੀ ਜਿਹੜੀ ਮਿਹਨਤ ਹੈ ਉਸ ਨੂੰ ਮਿਲ ਮਾਲਕ ਅਤੇ ਸਰਮਾਏਦਾਰ ਰੱਜ ਕੇ ਲੁਟਦੇ ਹਨ ਅਤੇ ਉਨ੍ਹਾਂ ਤੋਂ 24 ਘੰਟੇ ਕੰਮ ਲਿਆ ਜਾਂਦਾ ਹੈ। ਉਨ੍ਹਾਂ ਤੋਂ ਕੰਮ ਜ਼ਿਆਦਾ ਘੰਟੇ ਕਰਵਾਇਆ ਜਾਂਦਾ ਹੈ ਜਿਸ ਦੇ ਨਾਲ ਉਹ ਸਰੀਰਕ ਪੱਖ ਤੋਂ ਵੀ ਕੰਮਜ਼ੋਰ ਹੋ ਜਾਂਦਾ ਹੈ ਅਤੇ ਉਨ੍ਹਾਂ ਨੂੰ ਕਈ ਕਿਸਮ ਦੀਆਂ ਬਿਮਾਰੀਆਂ ਵੀ ਲਗ ਜਾਂਦੀਆਂ ਹਨ। ਜਿਵੇਂ ਕਿ ਕਪੂਰ ਸਾਹਿਬ ਨੇ ਕਿਹਾ ਹੈ ਕਿ ਲੁਧਿਆਣੇ ਦਾ ਸਰਵੇ ਜਦੋਂ ਕੀਤਾ ਤਾਂ ਪਤਾ ਲੱਗਾ ਕਿ ਲੁਧਿਆਣੇ ਦੇ ਮਜ਼ਦੂਰ ਤਪਦਿਕ ਦੇ ਮਰੀਜ਼ ਹਨ। ਇਹ ਉਨ੍ਹਾਂ ਨੂੰ ਬਿਮਾਰੀ ਕਿਉਂ ਹੋਈ? ਕਿਉਂਕਿ ਉਨ੍ਹਾਂ ਤੋਂ ਵੱਧ ਤੋਂ ਵੱਧ ਕੰਮ ਲਿਆ ਜਾਂਦਾ ਹੈ ਅਤੇ ਉਸ ਦੇ ਮੁਤਾਬਿਕ ਉਸ ਦੀ ਡਾਇਟ ਬੇਲੈਂਸਡ ਨਹੀਂ। ਇਸ ਲਈ ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੀਆਂ ਜਿਹੜੀਆਂ ਹਰ ਤਰ੍ਹਾਂ ਦੀਆਂ ਮੰਗਾਂ ਹਨ, ਇਕਨਾਮਿਕ ਤੇ ਸ਼ੋਸ਼ਲੀ ਜੋ ਵੀ ਉਨ੍ਹਾਂ ਦੀਆਂ ਮੰਗਾਂ ਹਨ, ਉਹ ਮੰਨ ਲੈਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਦੀ ਸਿਹਤ ਵਲ ਸਰਕਾਰ ਨੂੰ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਉਨ੍ਹਾਂ ਤੋਂ ਵੱਧ ਤੋਂ ਵਧ ਕੰਮ ਅੱਠ ਘੰਟੇ ਲੈਣਾ ਚਾਹੀਦਾ ਹੈ ਤਾਂ ਕਿ ਉਹ ਆਪਣੀ ਸਿਹਤ ਕਾਇਮ ਰਖ ਸਕਣ। ਜੇ ਉਨ੍ਹਾਂ ਤੋਂ ਵੱਧ ਕੰਮ ਲਵਾਂਗੇ ਤਾਂ ਵੱਧ ਕੰਮ ਕਰਨ ਨਾਲ ਉਹ ਕਮਜ਼ੋਰ ਹੋ ਜਾਣਗੇ ਅਤੇ ਉਨ੍ਹਾਂ ਦੀ ਸੰਤਾਨ ਵੀ ਕੰਮਜ਼ੋਰ ਹੋਵੇਗੀ ਅਤੇ ਇਸ ਤਰ੍ਹਾਂ ਉਨ੍ਹਾਂ ਦੀ ਨਸਲ ਵੀ ਤਬਾਹ ਹੁੰਦੀ ਜਾਵੇਗੀ। ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਦੇ ਕੰਮ ਦੇ ਘੰਟੇ ਘਟਾਉਣੇ ਚਾਹੀਦੇ ਹਨ ਅਤੇ ਉਨ੍ਹਾਂ ਦੀ ਜਿਹੜੀ ਡਾਇਟ ਹੈ, ਜਿਹੜਾ ਉਨ੍ਹਾਂ ਦਾ ਭੋਜਨ ਹੈ ਉਹ ਬੈਲੈਂਸਡ ਹੋਣਾ ਚਾਹੀਦਾ ਹੈ ਤਾਂ ਕਿ ਉਹ ਆਪਣੀ ਸਿਹਤ ਠੀਕ ਰੱਖ ਸਕਣ।

[ਮਾਸਟਰ ਚੰਦ ਸਿੰਘ]

ਫਿਰ ਚੇਅਰਮੈਨ ਸਾਹਿਬ, ਅੱਜ ਦੀ ਮਹਿੰਗਾਈ ਦੇ ਜ਼ਮਾਨੇ ਵਿਚ 20 ਪ੍ਰਤੀਸ਼ਤ ਕੀਮਤਾਂ ਚੜ੍ਹ ਗਈਆਂ ਹਨ ਪਰ ਉਨ੍ਹਾਂ ਦੀਆਂ ਉਜਰਤਾਂ ਘੱਟ ਹਨ। ਉਜ਼ਰਤਾਂ ਦੇ ਘੱਟ ਹੋਣ ਨਾਲ ਉਨ੍ਹਾਂ ਦਾ ਗੁਜ਼ਾਰਾ ਚਲਣਾ ਮੁਸ਼ਕਲ ਹੈ। ਭਾਵੇ ਹਿੰਦੁਸਤਾਨ ਵਿਚ ਇਹ ਸਰਕਾਰ ਕਹਿ ਰਹੀ ਹੈ ਕਿ ਜਿਸ ਦੀ ਹਿੰਦੁਸਤਾਨ ਵਿਚ ਘੱਟ ਤੋਂ ਘੱਟ ਉਜਰਤ ਹੈ ਉਹ ਵੱਧ ਕਰ ਦਿੱਤੀ ਹੈ। ਪਰ ਮੈਂ ਦਸਣਾ ਚਾਹੁੰਦਾ ਹਾਂ ਕਿ ਦੋ ਸੂਬਿਆਂ ਨੂੰ ਛੱਡ ਕੇ ਬਾਕੀ ਸਾਰਿਆਂ ਸੂਬਿਆਂ ਨਾਲੋਂ ਪੰਜਾਬ ਵਿਚ ਉਜਰਤ ਘੱਟ ਹੈ। ਮੈਂ ਕਹਾਂਗਾ ਕਿ ਇਸ ਨੂੰ ਅਮੈਂਡ ਕਰੋ ਅਤੇ ਦੋਬਾਰਾ ਗੌਰ ਕਰਕੇ ਇਹ ਵਧਾਉਣੀ ਚਾਹੀਦੀ ਹੈ। ਫਿਰ ਜੋ ਜ਼ਬਰੀ ਕਟੌਤੀਆਂ ਹਨ, ਸੀ. ਡੀ. ਐਸ. ਵਗ਼ੈਰਾ ਇਸ ਨੂੰ ਵੀ ਖ਼ਤਮ ਕਰਨਾ ਚਾਹੀਦਾ ਹੈ ਅਤੇ ਜਿਹੜਾ ਉਨ੍ਹਾਂ ਦਾ ਬੋਨਸ 8.33 ਪ੍ਰਤੀਸ਼ਤ ਹੈ ਉਹ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ। ਉਨ੍ਹਾਂ ਨੂੰ ਐਮਰਜੰਸੀ ਦੇ ਦੌਰਾਨ ਕਹਿ ਦਿੱਤਾ ਕਿ ਐਮਰਜੈਂਸੀ ਦੇ ਹੋਰ ਬੜੇ ਫਾਇਦੇ ਹਨ ਅਤੇ ਇਹ ਬੋਨਸ ਉਨ੍ਹਾਂ ਦਾ ਘੱਟਾ ਕੇ 4.33 ਪ੍ਰਤੀਸ਼ਤ ਕਰ ਦਿੱਤਾ ਸੀ। ਹੁਣ ਇਸ ਵੇਲੇ ਦੇਸ਼ ਵਿਚ ਐਮਰਜੈਂਸੀ ਨਹੀਂ ਅਤੇ ਡੈਮੋਕਰੇਸੀ ਫਿਰ ਬਹਾਲ ਹੋ ਗਈ ਹੈ। ਇਨ੍ਹਾਂ ਨੂੰ ਚਾਹੀਦਾ ਹੈ ਕਿ ਮਜ਼ਦੂਰਾਂ ਦਾ ਬੋਨਸ 8.33 ਪ੍ਰਤੀਸ਼ਤ ਬਹਾਲ ਕਰ ਦੇਣ ਤਾਂ ਕਿ ਉਹ ਆਪਣੀਆਂ ਬੁਨਿਆਦੀ ਲੋੜਾਂ ਪੂਰੀਆਂ ਕਰ ਸਕਣ ਅਤੇ ਰੋਜ਼ਾਨਾ ਜੀਵਨ ਨੂੰ ਸਾਫ ਬਣਾ ਸਕਣ।

ਇਸ ਦੇ ਨਾਲ ਹੀ ਚੇਅਰਮੈਨ ਸਾਹਿਬ, ਲੇਬਰ ਕੋਰਟਾਂ ਦੇ ਵਿਚ ਮਜ਼ਦੂਰਾਂ ਦੇ ਫੈਸਲੇ ਉਨ੍ਹਾਂ ਦੇ ਹੱਕ ਵਿਚ ਹੋਏ ਪਏ ਹਨ ਅਤੇ ਉਨ੍ਹਾਂ ਦਾ ਲੱਖਾਂ ਰੁਪਿਆ ਪਿਆ ਹੈ ਜਿਹੜਾ ਕਿ ਨਹੀਂ ਦਿੱਤਾ ਜਾ ਰਿਹਾ। ਮੈਂ ਸਰਕਾਰ ਨੂੰ ਕਹਾਂਗਾ ਕਿ ਟਰੀਬਿਊਨਲਜ਼ ਅਤੇ ਲੇਬਰ ਕੋਰਟਾਂ ਦੇ ਫੈਸਲੇ ਜੋ ਮਜ਼ਦੂਰਾਂ ਦੇ ਹੱਕ ਵਿਚ ਹੋਏ ਹਨ ਉਨ੍ਹਾਂ ਨਾਲ ਮਜ਼ਦੂਰਾਂ ਦਾ ਜੋ ਪੈਸਾ ਬਣਦਾ ਹੈ, ਜੋ ਮਜ਼ਦੂਰਾਂ ਦਾ ਹੱਕ ਬਣਦਾ ਹੈ ਉਨ੍ਹਾਂ ਨੂੰ ਉਹ ਮਿਲਣਾ ਚਾਹੀਦਾ ਹੈ। ਪਰ ਇਹ ਸਰਕਾਰ ਮਜ਼ਦੂਰਾਂ ਦਾ ਪੱਖ ਪੂਰਦੀ ਨਹੀਂ। ਮਿਲ ਮਜ਼ਦੂਰਾਂ ਦੀ ਛਾਂਟੀ ਕਰਦੀ ਹੈ, ਤਾਲਾ-ਬੰਦੀ ਕਰ ਦਿੰਦੀ ਹੈ ਅਤੇ ਬਿਨਾਂ ਕਿਸੇ ਕਾਰਣ ਤੋਂ ਨੌਕਰੀ ਤੋਂ ਕਢ ਦਿੰਦੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਛਾਂਟੀ ਨੂੰ ਰੋਕਣ, ਤਾਲਾ ਬੰਦੀ ਨੂੰ ਰੋਕਣ ਅਤੇ ਜਿਹੜਾ ਮਜ਼ਦੂਰ ਦੇ ਨਾਲ ਧੱਕਾ ਹੋ ਰਿਹਾ ਹੈ ਉਹ ਦੂਰ ਕਰਵਾਉਣ ਅਤੇ ਸਰਕਾਰ ਨੂੰ ਇਹ ਗਰੰਟੀ ਦੇਣੀ ਚਾਹੀਦੀ ਹੈ ਕਿ ਮਜ਼ਦੂਰ ਨੂੰ ਕੰਮ ਮਿਲੇ।

11-30 A.M. (ਇਸ ਵੇਲੇ ਗਿਆਨੀ ਅਰਜਨ ਸਿੰਘ ਲਿੱਟ, ਮੈਂਬਰ, ਪੇਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਤੋਂ ਬਾਅਦ ਚੇਅਰਮੈਨ ਸਾਹਿਬ, ਪਿਛਲੇ ਸਮੇਂ ਵਿਚ ਹਿੰਦੁਸਤਾਨ ਔਰ ਪੰਜਾਬ ਵਿਚ ਵੀ ਫੈਮਿਲੀ ਪਲਾਨਿੰਗ ਦੇ ਕੇਸ ਹੋਏ ਹਨ। ਉਸ ਦੇ ਵਿਚ ਸਭ ਤੋਂ ਵੱਡਾ ਧੱਕਾ ਸਨਅੱਤੀ ਮਜ਼ਦੂਰਾਂ ਨਾਲ ਹੋਇਆ ਹੈ ਕਿਉਂਕਿ ਹਿੰਦੁਸਤਾਨ ਵਿਚ ਜਿਹੜੇ ਓਪਰੇਸ਼ਨ ਹੋਏ ਹਨ ਉਨ੍ਹਾਂ ਵਿਚੋਂ 85 ਪ੍ਰਤੀਸ਼ਤ ਮਜ਼ਦੂਰਾਂ ਦੇ ਹੋਏ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਉਹ ਜਿਹੜੇ ਧੱਕੇ ਗਰੀਬਾਂ ਨਾਲ ਹੋਏ ਹਨ ਉਨ੍ਹਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਜਿਨ੍ਹਾਂ ਨੇ ਧੱਕਾ ਕੀਤਾ ਹੈ ਚਾਹੇ ਉਹ ਮਿਲ ਮਾਲਕ ਹੋਣ ਚਾਹੇ ਅਫਸਰ ਹੋਣ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਣੀ ਚਾਹੀਦੀ ਹੈ ਤਾਂ ਕਿ ਉਹ ਅਗੇ ਨੂੰ ਗਰੀਬ ਲੋਕਾਂ ਨਾਲ ਧਕਾ ਨਾ ਕਰ ਸਕਣ। ਚੇਅਰਮੈਨ ਸਾਹਿਬ, ਮੈਂ ਚਾਹੁੰਦਾ ਹਾਂ ਕਿ ਅਜ ਦਾ ਜਿਹੜਾ ਮਜ਼ਦੂਰ ਹੈ ਚਾਹੇ ਉਹ ਕਿਤੇ ਵੀ ਕੰਮ ਕਰਦਾ ਹੈ, ਚਾਹੇ ਕਿਸੇ ਕਪੜੇ ਦੀ ਮਿਲ ਹੈ ਜਾਂ ਕੋਈ ਹੋਰ ਅਦਾਰਾ ਹੈ ਉਸ ਦੇ ਵਿਚ ਉਸ ਦਾ ਹਿੱਸਾ ਹੋਣਾ ਚਾਹੀਦਾ ਹੈ। ਅੱਜ ਵੇਖਿਆ ਗਿਆ ਹੈ ਕਿ ਅਗਰ ਕੋਈ ਮਜ਼ਦੂਰ ਕਿਸੇ ਕੱਪੜੇ ਦੀ ਮਿਲ ਵਿਚ ਕੰਮ ਕਰਦਾ ਹੈ ਤਾਂ ਉਸ ਦੇ ਬੱਚਿਆਂ ਦੇ ਕਪੜੇ ਲੀਰੋਲੀਰ ਅਤੇ ਪਾਟੇ ਹੋਏ ਹੁੰਦੇ ਹਨ ਅਤੇ ਉਨ੍ਹਾਂ ਦੇ ਬੱਚਿਆਂ ਦੇ ਲਈ ਤਨ ਢਕਣ ਲਈ ਵੀ ਕੱਪੜੇ ਨਹੀਂ ਹੁੰਦੇ। ਸਰਕਾਰ ਨੂੰ ਦਖ਼ਲ ਦੇ ਕੇ

ਮਜ਼ਦੂਰਾਂ ਦੇ ਅਧਿਕਾਰ ਮੰਨਵਾ ਕੇ ਉਨ੍ਹਾਂ ਨੂੰ ਆਪਣਾ ਹਿੱਸਾ ਦਿਲਵਾ ਕੇ ਉਨ੍ਹਾਂ ਨੂੰ ਕਪੜਾ ਔਰ ਖਾਣ ਪੀਣ ਦੀਆਂ ਚੀਜ਼ਾਂ ਮੁੱਹਈਆ ਕਰਨੀਆਂ ਚਾਹੀਦੀਆਂ ਹਨ। ਸਨਅੱਤੀ ਮਜ਼ਦੂਰਾਂ ਦੇ ਬਚਿਆਂ ਦੀ ਹਾਲਤ ਬਹੁਤ ਪਤਲੀ ਹੈ। ਉਹ ਚੰਗੀ ਸਟੱਡੀ ਪ੍ਰਾਪਤ ਨਹੀਂ ਕਰ ਸਕਦੇ। ਸਨਅਤੀ ਮਜ਼ਦੂਰ ਥੱਲੇ ਜਾ ਰਿਹਾ ਹੈ। ਅੱਜ ਮਜ਼ਦੂਰ ਦੀ ਆਰਥਿਕ ਔਰ ਸ਼ੋਸ਼ਲ ਹਾਲਤ ਨੂੰ ਤਕੜਾ ਕਰਨ ਦੀ ਲੋੜ ਹੈ। ਉਸ ਦੀ ਨੌਕਰੀ ਪੱਕੀ ਕਰਨ ਦਾ ਪੂਰਾ ਇੰਤਜ਼ਾਮ ਹੋਣਾ ਚਾਹੀਦਾ ਹੈ। ਉਸ ਦੀ ਹਰ ਤਰ੍ਹਾਂ ਦੀ ਸਹਾਇਤਾ ਕਰਨੀ ਚਾਹੀਦੀ ਹੈ। ਉਸ ਦੀ ਸਿਹਤ ਦਾ ਧਿਆਨ ਰਖਿਆ ਜਾਣਾ ਚਾਹੀਦਾ ਹੈ। ਉਸ ਨੂੰ ਮੁਫਤ ਰਿਹਾਇਸ਼ੀ ਪਲਾਟ ਮਿਲਣੇ ਚਾਹੀਦੇ ਹਨ। ਉਸਦੀ ਰੋਜ਼ੀ ਦਾ ਪ੍ਰਬੰਧ ਠੀਕ ਤਰ੍ਹਾਂ ਹੋਣਾ ਚਾਹੀਦਾ ਹੈ ਅਤੇ ਨੌਕਰੀ ਤੋਂ ਬਾਅਦ ਉਸ ਨੂੰ ਪੈਨਸ਼ਨ ਵੀ ਮਿਲਣੀ ਚਾਹੀਦੀ ਹੈ। ਜਿਵੇਂ ਕਪੂਰ ਸਾਹਿਬ ਨੇ ਕਿਹਾ ਹੈ ਕਿ ਬੁਢਾਪਾ ਪੈਨਸ਼ਨ ਲੈਣ ਲਈ ਬੜੀਆਂ ਤਕਲੀਫਾਂ ਪੇਸ਼ ਆਉਂਦੀਆਂ ਹਨ। ਕਈ ਕਈ ਸਾਲਾਂ ਤਕ ਲੋਕਾਂ ਦੀਆਂ ਅਰਜ਼ੀਆਂ ਰੁਲਦੀਆਂ ਰਹਿੰਦੀਆਂ ਹਨ। ਪਹਿਲਾਂ ਤਾਂ ਜੇ ਪਤਾ ਕਰਨ ਜਾਵੋ ਤਾਂ ਸਬਧੰਤ ਕਰਮਚਾਰੀ ਉਹ ਦਰਖਾਸਤ ਲੱਭਣ ਦੀ ਕੋਸ਼ਿਸ਼ ਨਹੀਂ ਕਰਦਾ ਜੇ ਕਰਦਾ ਹੈ ਤਾਂ ਫੇਰ ਉਸ ਤੇ ਕੋਈ ਨਾ ਕੋਈ ਇਤਰਾਜ਼ ਲਗਾ ਦਿੰਦਾ ਹੈ ਅਤੇ ਉਹ ਫਿਰ ਹੈਡ ਆਫਿਸ ਵਿਚ ਚਲੀ ਜਾਂਦੀ ਹੈ। ਉਸ ਤੇ ਆਰਡਰ ਹੋ ਕੇ ਫਿਰ ਆਉਂਦੀ ਹੈ ਅਤੇ ਫਿਰ ਐਪਲੀਕੈਂਟ ਕੋਲ ਪਹੁੰਚ ਜਾਂਦੀ ਹੈ। ਉਹ ਕਈ ਵਾਰੀ ਪੁਰਾਣੀ ਹੋ ਜਾਣ ਕਾਰਣ ਫੱਟ ਵੀ ਜਾਂਦੀ ਹੈ ਅਤੇ ਪ੍ਰਾਰਥੀ ਨੂੰ ਕਿਹਾ ਜਾਂਦਾ ਹੈ ਕਿ ਨਵੀਂ ਦਰਖਾਸਤ ਦੇ ਦੇਵੇ ਇਹ ਬੜਾ ਲੰਬਾ ਪ੍ਰੋਸੀਜਰ ਹੈ। ਇਸ ਨੂੰ ਛੋਟਾ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਅਸੈਂਬਲੀ ਦੇ ਮੈਂਬਰ ਦੀ ਅਟੈਸਟੇਸ਼ਨ ਕਾਫੀ ਹੈ ਜਾਂ ਫਿਰ ਸੌਖਾ ਤਰੀਕਾ ਹੈ ਕਿ ਹਲਫੀਆ ਬਿਆਨ ਹੀ ਕਾਫੀ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਮਜ਼ਦੂਰਾਂ ਨੂੰ ਪੈਨਸ਼ਨ ਦੇਣੀ ਚਾਹੀਦੀ ਹੈ ਤਾਂ ਕਿ ਉਸ ਨੂੰ ਹੌਸਲਾ ਰਹੇ ਕਿ ਜਦੋਂ ਉਹ ਬੁੱਢਾ ਹੋਵੇਗਾ ਤਾਂ ਉਹ ਬੱਚਿਆਂ ਤੇ ਨਿਰਭਰ ਨਹੀਂ ਹੋਵੇਗਾ। ਇਹ ਜਿਹੜੀ 50 ਰੁਪਏ ਪੈਨਸ਼ਨ ਹੈ ਇਹ ਘੱਟ ਹੈ। ਇਹ ਵੱਧ ਹੋਣੀ ਚਾਹੀਦੀ ਹੈ। ਮੈਂ ਇਨ੍ਹਾਂ ਲਫ਼ਜ਼ਾਂ ਨਾਲ ਇਸ ਰੈਜ਼ੋਲਿਊਸ਼ਨ ਦੀ ਪੁਰ ਜ਼ੋਰ ਹਿਮਾਇਤ ਕਰਦਾ ਹਾਂ।

ਚੇਅਰਮੈਨ ਸਾਹਿਬ, ਸ਼ਰਮਾ ਜੀ ਆ ਗਏ ਹਨ। ਮੈਂ ਇਨ੍ਹਾਂ ਨੂੰ ਅਪੀਲ ਕਰਾਂਗਾ ਕਿ ਪਿਛਲੇ ਮਤਿਆਂ ਵਾਂਗ ਇਸ ਨੂੰ ਖੱਡੇ ਵਿਚ ਨਾ ਸੁੱਟ ਦੇਣ ਇਸ ਨੂੰ ਪਾਸ ਕਰਕੇ ਲਾਗੂ ਕਰਨ।

**ਕਾਮਰੇਡ ਰਾਜ ਕੁਮਾਰ (ਧਾਰੀਵਾਲ)** : ਮਾਨਯੋਗ ਚੇਅਰਮੈਨ ਸਾਹਿਬ, ਜੋ ਮਤਾ ਡਾਂਗ ਸਾਹਿਬ ਨੇ ਇਸ ਹਾਊਸ ਦੇ ਸਾਹਮਣੇ ਰੱਖਿਆ ਹੈ ਮੈਂ ਉਸ ਸਬੰਧ ਵਿਚ ਕੋਈ ਬਹੁਤ ਜ਼ਿਆਦਾ ਸਮਾਂ ਨਹੀਂ ਲੈਣਾ ਕਿਉਂਕਿ ਗੱਲਾਂ ਬਹੁਤ ਸਾਰੀਆਂ ਸਾਂਝੀਆਂ ਹਨ ਜਿਹੜੀਆਂ ਕਿ ਮੇਰੇ ਬਹੁਤ ਸਾਰੇ ਦੋਸਤਾਂ ਵਲੋਂ ਆ ਗਈਆਂ ਹਨ। ਪਰ ਚੇਅਰਮੈਨ ਸਾਹਿਬ, ਮੈਂ ਉਸ ਵਾਤਾਵਰਣ ਦਾ ਜ਼ਰੂਰ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਸ ਦੇ ਪਛੋਕੜ ਵਿਚ ਇਹ ਮਤਾ ਸਾਡੇ ਹਾਊਸ ਦੇ ਸਾਹਮਣੇ ਆਇਆ। ਅੱਜ ਦੋ ਤਿੰਨ ਦਿਨ ਹੋਏ ਹਨ ਅਸੀਂ ਇਸ ਸਦਨ ਵਿਚ ਇਕ ਮਤਾ ਪਾਸ ਕੀਤਾ ਹੈ, ਜਿਸ ਦੇ ਰਾਹੀਂ ਜੋ ਵਧਾਇਕ ਹਨ, ਸਾਬਕਾ ਵਧਾਇਕ ਹਨ, ਉਨ੍ਹਾਂ ਵਾਸਤੇ ਅਸੀਂ ਪੈਨਸ਼ਨ ਮੰਜ਼ੂਰ ਕੀਤੀ ਹੈ, ਉਨ੍ਹਾਂ ਲਈ ਅਸੀਂ ਕੁਝ ਹੋਰ ਸਹੂਲਤਾਂ ਵੀ ਮੰਜ਼ੂਰ ਕੀਤੀਆਂ ਹਨ ਔਰ ਇਸ ਸਦਨ ਵਿਚ ਕਿਸੇ ਵੀ ਪੱਖ ਤੋਂ ਮੁਖਾਲਫਤ ਨਹੀਂ ਹੋਈ। ਸਗੋਂ ਕਈਆਂ ਦੇ ਮਨ ਵਿਚ ਇਹ ਗੱਲ ਸੀ ਕਿ ਕੁਝ ਹੋਰ ਸਹੂਲਤਾਂ ਜਿਨ੍ਹਾਂ ਦਾ ਉਹ ਜ਼ਿਕਰ ਕਰ ਰਹੇ ਹਨ, ਉਹ ਮੰਨੀਆਂ ਨਹੀਂ ਗਈਆਂ, ਇਸ ਦਾ ਪਛੋਕੜ ਵਿਚ ਗੱਲ ਕਰਾਂਗਾ। ਦੂਸਰੀ ਇਕ ਹੋਰ ਗੱਲ ਹੈ ਇਸ ਦੇ ਪਛੋਕੜ ਵਿਚ। ਥੋੜੇ ਦਿਨ ਹੋਏ ਹਨ ਬੰਬਈ ਵਿਚ ਪ੍ਰੈਸ ਕਾਨਫਰੰਸ ਕਰਦਿਆਂ ਹੋਇਆ ਸ੍ਰੀ ਜੈ ਪ੍ਰਕਾਸ਼ ਨਰਾਇਨ ਨੇ ਆਪਣੇ ਜੈਸ-ਲੋਕ ਹਸਪਤਾਲ ਦੇ ਬਿਸਤਰ ਤੋਂ ਇਨ੍ਹਾਂ ਵਿਧਾਇਕਾਂ ਦੀ ਪੈਨਸ਼ਨ ਸਬੰਧੀ ਜਿਨ੍ਹਾਂ ਦੇ ਬਿਲ ਅਸੰਬਲੀਆਂ ਵਿਚ ਪਾਸ ਹੋਏ ਹਨ ਕੁਝ ਰਿਮਾਰਕਸ ਪਾਸ ਕੀਤੇ। ਉਸ ਦੇ ਪਿਛੋਕੜ ਗਲ ਹੈ ਕਿ ਜਦੋਂ ਇਸ ਮਤੇ ਤੇ ਵਿਚਾਰ ਕਰਨਾ ਹੈ, ਮੈਂ ਟਰੇਜ਼ਰੀ ਬੈਂਚਿਜ਼ ਨੂੰ ਖਾਸ ਤੌਰ ਤੇ ਕਹਾਂਗਾ ਕਿ ਜੋ ਰਿਮਾਰਕਸ ਜਸਲੋਕ ਹਸਪਤਾਲ ਵਿਚੋਂ ਸ੍ਰੀ ਜੈ ਪ੍ਰਕਾਸ਼ ਨਰਾਇਣ ਨੇ ਕੀਤੇ ਹਨ ਮੈਂਬਰਾਂ ਨੂੰ ਹਿਮਾਇਤਾਂ ਦੇਣ ਸਬੰਧੀ ਉਸ ਦੇ ਪੇਸ਼ੇ ਨਜ਼ਰ ਸਾਨੂੰ

[ਕਾਮਰੇਡ ਰਾਜ ਕੁਮਾਰ]

ਟੈਕਨੀਕਲ ਦਲੀਲਾਂ ਦੀ ਬਿਨਾ ਤੇ ਇਸ ਨੂੰ ਰੱਦ ਕਰਨ ਦੀ ਬਜਾਏ ਨਿਹਾਇਤ ਗੰਭੀਰਤਾ ਨਾਲ ਵਿਚਾਰਨਾ ਚਾਹੀਦਾ ਹੈ। ਜੋ ਇਮਪਲੀਕੇਸ਼ਨਜ਼ ਹਨ ਜੋ ਜ਼ਰੂਰੀ ਚੀਜ਼ਾਂ ਹਨ ਉਨ੍ਹਾਂ ਨੂੰ ਵਿਚਾਰਿਆ ਜਾਏ। ਚੇਅਰਮੈਨ ਸਾਹਿਬ, ਅਸੀਂ ਇਸ ਗੱਲ ਤੋਂ ਪੂਰੀ ਤਰ੍ਹਾਂ ਜਾਣੂ ਹਾਂ ਕਿ ਹਿੰਦੁਸਤਾਨ ਦੀ ਅਜ਼ਾਦੀ ਦੀ ਤਹਿਰੀਕ ਵਿਚ ਜਦੋਂ ਮਜ਼ਦੂਰ ਅੰਸ਼ ਦਾਖਿਲ ਹੋਇਆ ਸੀ ਤਾਂ ਅਜ਼ਾਦੀ ਦੀ ਤਹਿਰੀਕ ਨੂੰ ਇਕ ਨਵਾਂ ਰੁਖ ਮਿਲਿਆ ਸੀ ਅਤੇ ਅਗੇ ਜਾ ਕੇ ਸਿਆਸੀ ਅਜ਼ਾਦੀ ਪ੍ਰਾਪਤ ਕੀਤੀ ਅਤੇ ਕਾਲੋਨੀਅੱਲ ਅਤੇ ਨੌਅਬਾਦੀਆਤ ਨਿਜ਼ਾਮ ਤੋਂ ਛੁਟਕਾਰਾ ਪਾਇਆ। ਉਸ ਤੋਂ ਬਾਅਦ ਹਿੰਦੁਸਤਾਨ ਨੇ ਇਕਤਸਾਦੀ ਖੇਤਰ ਵਿਚ ਜਿਸ ਵਿਚ ਨੌਅਬਾਦੀ-ਆਤ ਅਤੇ ਕਲੋਨੀਅੱਲ ਨਿਜ਼ਾਮੀ ਤਾਕਤਾਂ, ਜਿਸ ਦਾ ਬਕਾਇਆ ਜਾਤ ਇਸ ਮੁਲਕ ਵਿਚ ਮੌਜੂਦ ਸਨ ਉਸ ਨੂੰ ਖਤਮ ਕਰਨ ਵਾਸਤੇ ਹਿੰਦੁਸਤਾਨ ਜੂਝਿਆ। ਇਸ ਦੇ ਵਿਚ ਮਜ਼ਦੂਰਾਂ ਦਾ ਬਹੁਤ ਵਡਾ ਰੋਲ ਸੀ। ਅੱਜ ਹਿੰਦੁਸਤਾਨ ਨੇ ਸਾਰੀ ਦੁਨਿਆਂ ਵਿਚ ਬੜੇ ਮਾਨ ਨਾਲ ਆਖਿਆ ਕਿ ਅਸੀਂ ਦੁਨੀਆਂ ਦੇ ਦਸਵੇਂ ਜਾਂ ਗਿਆਰਵੇਂ ਸਨਅੱਤੀ ਮੁੱਲਕ ਹਾਂ ਅਤੇ ਇਸ ਗੱਲ ਨੂੰ ਬੜੇ ਗੌਰਵ ਨਾਲ ਕਿਹਾ। ਜਿਥੋਂ ਤਕ ਟੈਕਨੀਸ਼ੀਅਨਜ਼ ਦਾ ਤੁਅੱਲਕ ਹੈ ਜਿਥੋਂ ਤਕ ਸਿਖਲਾਈ ਅਤੇ ਮਜਦੂਰਾਂ ਦਾ ਤੁਅੱਲਕ ਹੈ ਉਥੇ ਮਜ਼ਦੂਰਾਂ ਦੇ ਸਿਖਲਾਈ ਦੀ ਗਿਣਤੀ ਬਹੁਤ ਵੱਡੀ ਤਾਕਤ ਬਣੀ ਹੈ। ਇਸ ਦੇ ਵਿਚ ਮਜ਼ਦੂਰਾਂ ਦਾ ਕਿੰਨਾ ਵੱਡਾ ਰੋਲ ਸੀ, ਮਜ਼ਦੂਰਾਂ ਦਾ ਜਿਨ੍ਹਾਂ ਨੇ ਨੌਅਬਾਦੀਆਤ ਨੂੰ ਹਿੰਦੁਸਤਾਨ ਵਿਚੋਂ ਖਿਚ ਕੇ ਇਕ ਪਾਸੇ ਵਲ ਤੋਰ ਦਿੱਤਾ ਅਤੇ ਅੱਜ ਅਸੀਂ ਉਸ ਤਬਕੇ ਵਾਸਤੇ ਅਤੇ ਉਸ ਦੀ ਸ਼ੋਸ਼ਲ ਸਕਿਊਰਟੀ ਦੇ ਮਤੇ ਨੂੰ ਜਾਂ ਤਜਵੀਜ਼ਾਂ ਨੂੰ ਇਥੇ ਵਿਚਾਰ ਰਹੇ ਹਾਂ। ਮੈਂ ਸਮਝਦਾ ਹਾਂ ਕਿ ਇਸ ਰੋਸ਼ਨੀ ਵਿਚ ਤੁਸੀਂ ਉਸ ਤਬਕੇ ਦੀ ਇਸ ਖੇਤਰ ਵਿਚ ਕੰਟਰੀਬਿਊਸ਼ਨ ਨੂੰ ਜ਼ਰੂਰ ਧਿਆਨ ਵਿਚ ਰਖੋਗੇ। ਚੇਅਰਮੈਨ ਸਾਹਿਬ, ਇਸ ਹਿੰਦੁਸਤਾਨ ਵਿਚ ਜਿਹੜਾ ਕਿ ਅੱਜ ਨਾ ਕੇਵਲ ਜਮਹੂਰੀ ਰਿਪਬਲਿਕ ਹੈ ਬਲਕਿ ਉਸ ਦਾ ਨਾਮ ਉਸ ਦੇ ਕੰਸਟੀਚਿਊਸ਼ਨ ਵਿਚ ਸੈਕੂਲਰ, ਡੈਮੋਕਰੈਟਿਕ ਅਤੇ ਸ਼ੋਸ਼ਲਿਸਟ ਹੈ। ਚੇਅਰਮੈਨ ਸਾਹਿਬ, ਮੇਰਾ ਖਿਆਲ ਹੈ ਕਿ ਜਿਹੜਾ 43ਵਾਂ ਤਰਮੀਮੀ ਬਿਲ ਆ ਰਿਹਾ ਹੈ ਉਸ ਦੇ ਵਿਚ ਵੀ ਹਿੰਦੁਸਤਾਨ ਦਾ ਨਾਮ ਉਹ ਹੀ ਰੱਖਿਆ ਹੈ ਅਤੇ ਉਹ ਤਬਦੀਲ ਨਹੀਂ ਕਰਨਾ। ਉਹ ਹਿੰਦੁਸਤਾਨ ਜਿਹੜਾ ਸੈਕੂਲਰ ਅਤੇ ਜਮਹੂਰੀਅੱਤ ਵਿਚ ਵਿਸ਼ਵਾਸ਼ ਕਰਦਾ ਹੈ ਅਤੇ ਉਸ ਦੇ ਵਿਚ ਰਹਿਣ ਵਾਲੇ ਮਜ਼ਦੂਰ ਵੀ ਉਜਰਤ ਵਿਚੋਂ ਕਲੋਨੀਅਲ-ਇਜ਼ਮ ਦੀ ਬੂ ਆਵੇ ਅਤੇ ਉਸ ਦੇ ਕੰਮ ਦਾ ਮਹੌਲ ਮੁਖਤਲਫ ਹੋਵੇ ਅਤੇ ਉਸ ਦੀਆਂ ਜਿਹੜੀਆਂ ਲਿਵਿੰਗ ਕੰਡੀਸ਼ਨਜ਼ ਹੋਣ ਉਸ ਦੇ ਵਿਚ ਵੀ ਕਲੋਨੀਅੱਲਇਜ਼ਮ ਦੀ ਝੱਲਕ ਲੱਭੇ ਤਾਂ ਚੇਅਰਮੈਨ ਸਾਹਿਬ, ਸਾਡੀਆਂ ਬਹੁਤ ਵੱਡੀਆਂ ਗੱਲਾਂ ਦੁਨਿਆਂ ਦੇ ਸਾਹਮਣੇ ਨੁਕਤਾਚੀਨੀ ਦਾ ਕਾਰਣ ਬਣਦੀਆਂ ਹਨ। ਇਕ ਖੁਲ੍ਹ ਕੇ ਨੁਕਤਾਚੀਨੀ ਕਰਦੇ ਹਨ ਪਰ ਦੂਜੇ ਨੁਕਤਾਚੀਨੀ ਤਾਂ ਕਰਦੇ ਹਨ ਪਰ ਬੋਲਦੇ ਨਹੀਂ। ਮੈਨੂੰ ਇਕ ਕਾਰਖਾਨੇ ਦੇ ਮਜ਼ਦੂਰਾਂ ਦੀ ਬਸਤੀ ਵੇਖਣ ਦਾ ਮੌਕਾ ਮਿਲਿਆ ਜਿਸ ਦੇ ਵਿਚ ਹਾਲੀਂ ਸੋਫਿਸਟੀਕੇਟਿਡ ਅਤੇ ਮੌਡਰਨ ਮਸ਼ੀਨਰੀ ਲਗੀ ਹੋਈ ਸੀ . . . . . . ।

ਚੇਅਰਮੈਨ ਸਾਹਿਬ, ਜਿਸ ਕਾਰਖਾਨੇ ਵਿਚ ਸਾਇੰਸ ਤੇ ਟੈਕਨਾਲੋਜੀ ਦੀ ਪੂਰੀ ਵਰਤੋਂ ਹੋਵੇ ਅਤੇ ਉਸ ਦੇ ਵਿਚ ਮਜ਼ਦੂਰ ਜਿਨ੍ਹਾਂ ਨੇ ਮਸ਼ੀਨਰੀ ਨੂੰ ਉਪਰੇਟ ਕਰਨਾ ਹੈ, ਜਿਹੜੀ ਉਨ੍ਹਾਂ ਦੇ ਜੀਵਨ ਦੀ ਹਾਲਤ ਹੈ ਜੇ ਉਸ ਨੂੰ ਵੇਖਿਆ ਜਾਵੇ ਤਾਂ ਕਲੋਨੀਅਲ ਰਾਜ ਦੇ ਵਕਤ ਵਿਚ ਜਿਹੜੀਆਂ ਪ੍ਰਿਜ਼ਨ ਸੈੱਲਜ਼ ਹੁੰਦੀਆਂ ਸਨ, ਕੈਦ ਕਰਨ ਵਾਲੀਆਂ ਕੋਠੀਆਂ, ਜਿਨ੍ਹਾਂ ਵਿਚ ਕੇਵਲ ਇਕ ਰੋਸ਼ਨਦਾਨ ਹੀ ਹੁੰਦਾ ਸੀ ਅਤੇ ਉਸ ਵਿਚ ਕੈਦੀ ਨੂੰ ਤਾੜਿਆ ਹੁੰਦਾ ਸੀ, ਉਸਦੀ ਯਾਦ ਆਉਂਦੀ ਹੈ। 8 ਬਾਈ 12 ਫੁੱਟ ਦੇ ਇਕ ਕਮਰੇ ਵਿਚ ਇੱਕ ਟੱਬਰ ਦੇ ਅੱਠ ਦੱਸ ਜੀਅ ਰਹਿੰਦੇ ਹਨ। ਉਹ ਕਿਵੇਂ ਰਹਿੰਦੇ ਹਨ ? ਉਨ੍ਹਾਂ ਨੇ ਮੰਜੀਆਂ ਦੇ ਕੱਪ—ਬੋਰਡ ਬਣਾਏ ਹੁੰਦੇ ਹਨ, ਉਹ ਅਲਮਾਰੀ ਦੀ ਤਰ੍ਹਾਂ ਹੁੰਦੇ ਹਨ। ਉਤੇ ਸੱਭ ਤੋਂ ਵੱਡੀ ਉਮਰ ਦਾ ਅਤੇ ਥੱਲੇ ਸੱਭ ਤੋਂ ਛੋਟੀ ਉਮਰ ਦਾ ਸੌਂਦਾ ਹੈ। ਇਸ ਕਿਸਮ ਦੀਆਂ ਇਨਹਿਊਮਨ ਕੰਡੀਸ਼ਨਜ਼ ਹਨ ਉਨ੍ਹਾਂ ਦੇ ਰਹਿਣ ਦੀਆਂ। ਇਸ ਚੀਜ਼

ਨੂੰ ਵਿਚਾਰਨ ਦੀ ਲੋੜ ਹੈ। ਇਸ ਹਾਲਤ ਨੂੰ ਧਿਆਨ ਵਿਚ ਰੱਖਦੇ ਹੋਏ, ਅਸੀਂ ਹਿੰਦੁਸਤਾਨ ਦੇ ਨਵ-ਨਿਰਮਾਤਾ ਵਰਗ ਦਾ ਖਿਆਲ ਰਖੀਏ ਤਾਂ ਕਿ ਉਹ ਆਪਣੇ ਜਿਉਂਦੇ ਜੀ ਠੀਕ ਕੰਮ ਕਰ ਸਕਣ।

**ਸਰਦਾਰ ਜਸਵਿੰਦਰ ਸਿੰਘ ਬਰਾੜ**: ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਖਿਲਾਫ ਇਕ ਪ੍ਰਿਵਿਲਿਜ਼ ਮੋਸ਼ਨ ਆਈ ਸੀ। ਉਸ ਦਾ ਜੁਆਬ ਮੰਗਿਆ ਗਿਆ ਸੀ। ਮੈਂ ਜਵਾਬ ਦੇ ਦਿੱਤਾ ਹੈ। ਕ੍ਰਿਪਾ ਕਰਕੇ ਜੇ ਉਹ ਜਵਾਬ ਤੁਹਾਡੇ ਕੋਲ ਜਾਂ ਸਪੀਕਰ ਸਾਹਿਬ ਕੋਲ ਆ ਗਿਆ ਹੈ ਤਾਂ ਪੜ੍ਹ ਕੇ ਸੁਣਾ ਦਿੱਤਾ ਜਾਵੇ ਤਾਂ ਕਿ ਮੇਰੀ ਪੁਜ਼ੀਸ਼ਨ ਕਲੀਅਰ ਹੋ ਜਾਵੇ।

**ਸ੍ਰੀ ਸਭਾਪਤੀ** : ਸਪੀਕਰ ਸਾਹਿਬ ਦੇ ਆਉਣ ਤੇ ਗੱਲ ਹੋ ਜਾਵੇਗੀ।

**ਕਾਮਰੇਡ ਰਾਜ ਕੁਮਾਰ** : ਮੈਂ ਸੋਚਿਆ ਕਿਤੇ ਮੇਰੇ ਖਿਲਾਫ ਪ੍ਰਿਵਿਲਿਜ਼ ਮੋਸ਼ਨ ਲਿਆਉਣ ਲਗੇ ਹਨ। (ਹਾਸਾ) ਚੇਅਰਮੈਨ ਸਾਹਿਬ, ਉਸ ਵਰਗ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਪੈਨਸ਼ਨ ਉਸ ਦੇ ਵਾਸਤੇ ਮੰਗੀ ਜਾ ਰਹੀ ਹੈ ਜਿਹੜਾ ਸਾਰਾ ਸਾਲ , ਸਾਰੀ ਉਮਰ ਸਰਮਾਏਦਾਰ ਦੇ ਬੁਆਇਲਰ ਵਿਚ ਜਲ ਜਲ ਕੇ ਰਾਖ ਹੋ ਜਾਂਦਾ ਹੈ ਅਤੇ ਅਖੀਰ ਵਿਚ ਉਹ ਆਪਣੇ ਆਖਰੀ ਦਿਨਾਂ ਵਾਸਤੇ ਕੋਈ ਤੱਸਲੀ ਮਹਿਸੂਸ ਨਹੀਂ ਕਰਦਾ। ਉਹ ਸਮਾਜ ਦੀ ਤਰਫ ਦੇਖਦਾ ਹੈ । ਆਪਣੇ ਆਖਰੀ ਦਿਨ ਬਤੀਤ ਕਰਨ ਵਾਸਤੇ ਸਮਾਜ ਦੀ ਤਰਫੋਂ ਕੋਈ ਅਸਿਸਟੈਂਸ ਨਹੀਂ ਆਵੇਗੀ। ਜਿਹੋ ਜਿਹਾ ਸਾਡਾ ਸਿਸਟਮ ਹੈ, ਇਹਦੇ ਵਿਚ ਸਮਾਜ ਦੀ ਤਰਫੋਂ ਅਸਿਸਟੈਂਸ ਆ ਹੀ ਨਹੀਂ ਸਕਦੀ ਅਤੇ ਇਸ ਤੋਂ ਬਿਨਾਂ ਉਸਦਾ ਸਰ..ਾ ਕੁੱਝ ਨਹੀਂ। ਹਜ਼ਾਰਾਂ ਆਦਮੀ ਇਕ ਕਾਰਖਾਨੇ ਵਿਚ ਕੰਮ ਕਰਦੇ ਹਨ। ਉਸ ਕਾਰਖਾਨੇ ਦਾ ਇਕ ਮਾਲਕ ਹੈ। ਉਸ ਕਾਰਖਾਨੇ ਦੀ ਮਲ-ਕੀਅਤ ਦੇ ਹਕੂਕ ਉਸਨੂੰ ਇਸ ਸਮਾਜ ਨੇ ਦਿੱਤੇ ਹਨ ਕਿ ਉਹ ਇੱਕਲਾ ਹੀ ਉਸ ਕਾਰਖਾਨੇ ਦੀ ਕਰੋੜਾਂ ਰੁਪਏ ਦੀ ਆਮਦਨ ਨੂੰ ਐਪਰੋਪ੍ਰੀਏਟ ਕਰਕੇ ਲੈ ਜਾਵੇ। ਉਸ ਦੀ ਲਾਲਸਾ ਹੁੰਦੀ ਹੈ ਕਿ ਵੱਧ ਤੋਂ ਵੱਧ ਮੁਨਾਫਾ ਕਮਾਵੇ। ਉਸ ਦੇ ਕੰਮ ਦਾ ਢੰਗ ਇਸ ਤਰ੍ਹਾਂ ਦਾ ਹੁੰਦਾ ਹੈ ਕਿ ਉਹ ਮਜ਼ਦੂਰ ਦੇ ਖੂਨ ਦੇ ਹਰ ਕਤਰੇ ਵਿਚੋਂ ਮੁਨਾਫਾ ਕੱਢਦਾ ਰਹਿੰਦਾ ਹੈ। ਇਹ ਹੱਕ ਸਾਡੇ ਸਮਾਜ ਨੇ ਉਸਨੂੰ ਦਿੱਤਾ ਹੈ। ਇਸ ਡੈਮੋਕ੍ਰੇਟਿਕ, ਸੈਕੂਲਰ, ਸੋਸ਼ਲਿਸਟ ਰਿਪਬਲਿਕ ਵਿੱਚ ਐਨੇ ਹੱਕ ਉਸ ਨੂੰ ਦਿੱਤੇ ਹਨ। ਪਰ ਜਿਸ ਮਜ਼ਦੂਰ ਨੇ ਅਣਗਿਣਤ ਦੋਲਤ ਪੈਦਾ ਕੀਤੀ ਹੈ ਉਸ ਦੇ ਲਈ ਇਹ ਹੱਕ ਨਹੀਂ ਮੰਨਿਆ ਜਾਂਦਾ। ਉਨ੍ਹਾਂ ਦਿਨਾਂ ਵਾਸਤੇ ਜਦੋਂ ਉਹ ਕੰਮ ਨਹੀਂ ਕਰ ਸਕਦਾ, ਉਸ ਦੇ ਲਈ ਸਮਾਜ ਜੁਮੇਵਾਰੀ ਨਹੀਂ ਲੈਂਦਾ। ਕੀ ਇਹ ਜ਼ਿਆਦਤੀ ਨਹੀਂ? ਇਥੇ ਕਿਹਾ ਜਾਂਦਾ ਹੈ ਕਿ ਫਲਾਣਾ ਐਕਟ ਬਣਿਆ ਹੈ । ਗਰੈਚੂਟੀ ਮਜ਼ਦੂਰ ਨੂੰ ਮੁਲਾਜ਼ਮਤ ਤੋਂ ਛੁੱਟੀ ਹੋਣ ਦੇ ਬਾਅਦ ਨਕਦੀ ਰੂਪ ਵਿਚ ਮਿਲਦੀ ਹੈ। ਜਿਹੜਾ ਪ੍ਰਾਵੀਡੈਂਟ ਫੰਡ ਉਹ ਜਮ੍ਹਾਂ ਕਰਦਾ ਹੈ ਅਤੇ ਸਰਕਾਰ ਦੀ ਤਰਫੋਂ ਅਤੇ ਕਾਰਖਾਨੇਦਾਰ ਦੀ ਤਰਫੋਂ ਪਾਇਆ ਗਿਆ ਹਿੱਸਾ ਜਿਹੜਾ ਹੈ ਉਹ ਵੀ ਉਸ ਨੂੰ ਮਿਲਦਾ ਹੈ। ਜਦੋਂ ਇਹ ਦੋ ਤਿੰਨ ਚੀਜ਼ਾਂ ਮਿਲਦੀਆਂ ਹਨ ਤਾਂ ਫਿਰ ਪੈਨਸ਼ਨ ਦੀ ਕੀ ਲੋੜ ਹੈ? ਸਾਰੀ ਜ਼ਿੰਦਗੀ ਕੰਮ ਕਰਨ ਤੋਂ ਬਾਅਦ ਜਦੋਂ ਉਹ ਨੌਕਰੀ ਵਿਚੋਂ ਨਿਕਲਦਾ ਹੈ ਤਾਂ ਇਹ ਚਾਰ ਪੈਸੇ ਜਿਹੜੇ ਪ੍ਰਾਵੀਡੈਂਟ ਫੰਡ ਅਤੇ ਗਰੈਚੂਟੀ ਦੇ ਮਿਲਦੇ ਹਨ ਇਸ ਦੇ ਨਾਲ ਉਹ ਆਪਣੀਆਂ ਸਾਰੀਆਂ ਜ਼ਰੂਰਤਾਂ ਦੇ ਬੈਕ-ਲਾਗ ਨੂੰ ਪੂਰਾ ਨਹੀਂ ਕਰ ਸਕਦਾ । ਉਹ ਉਸ ਪੈਸੇ ਨਾਲ ਆਪਣੇ ਬੋਝ ਦਾ ਨਿਪਟਾਰਾ ਨਹੀਂ ਕਰ ਸਕਦਾ। ਉਹ ਇਨ੍ਹਾਂ ਦਾ ਹੱਲ ਨਹੀਂ ਕਰ ਸਕਦਾ ਉਸ ਨੇ ਕਰਜ਼ਾ ਵੀ ਲਿਆ ਹੁੰਦਾ ਹੈ। ਉਸ ਦੇ ਬੱਚਿਆਂ ਦੀਆਂ ਮੁਲਤਵੀ ਕੀਤੀਆਂ ਹੋਈਆਂ, ਡੈਫਰ ਕੀਤੀਆਂ ਹੋਈਆਂ ਜ਼ਰੂਰਤਾਂ ਜਿਵੇਂ ਸ਼ਾਦੀ ਹੈ, ਉਸ ਦੇ ਲਈ ਵੀ ਇਹ ਪੈਸਾ ਕਾਫੀ ਨਹੀਂ ਹੁੰਦਾ। ਇਸ ਕਰਕੇ ਚੇਅਰਮੈਨ ਸਾਹਿਬ, ਭਾਵੇਂ ਪ੍ਰਾਵੀਡੈਂਟ ਫੰਡ ਦੇ ਪੈਸੇ ਹਨ ਤੇ ਭਾਵੇਂ ਗਰੈਚੂਟੀ ਦੇ ਪੈਸੇ ਉਸਨੂੰ ਮਿਲਦੇ ਹਨ, ਇਸ ਦੇ ਨਾਲ ਉਸਦਾ ਜੀਵਨ ਨਿਰਵਾਹ ਨਹੀਂ ਹੋ ਸਕਦਾ । ਸਾਡੀ ਸ਼ੋਸ਼ਲ ਸਕਿਉਰਟੀ ਦੀ ਸਕੀਮ ਹੈ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਦੇ ਮਾਤਿਹਤ। ਉਸਦਾ ਫਾਇਦਾ ਵੀ ਉਹ ਨਹੀਂ ਲੈ ਸਕਦਾ। ਕਿਉਂਕਿ ਜਿਹੜੇ ਚਾਰ ਪੈਸੇ ਉਸਨੂੰ ਮਿਲਦੇ ਹਨ ਉਹ ਉਸਨੂੰ ਦਸਣੇ ਪੈਣਗੇ। ਅਤੇ ਇਸ ਕਾਰਣ ਉਸ ਸਕੀਮ ਦੇ ਤਹਿਤ ਵੀ ਉਸਨੂੰ ਪੈਨਸ਼ਨ ਨਹੀਂ ਮਿਲ ਸਕਦੀ। ਫਿਰ ਅਗਰ ਕਿਸੇ

[ਕਾਮਰੇਡ ਰਾਜ ਕੁਮਾਰ]

ਦਾ ਕੋਈ ਬੱਚਾ ਕੰਮ ਕਰਦਾ ਹੈ ਜਾਂ ਕਾਰੋਬਾਰ ਕਰਦਾ ਹੈ ਅਤੇ ਉਹ ਭਾਵੇਂ ਧੇਲਾ ਵੀ ਉਸਨੂੰ ਨਾ ਦੇਵੇ, ਉਹ ਇਸ ਸਕੀਮ ਦੇ ਤਹਿਤ ਪੈਨਸ਼ਨ ਲੈਣ ਦਾ ਹੱਕਦਾਰ ਨਹੀਂ। ਇਸ ਲਈ ਇਨ੍ਹਾਂ ਪ੍ਰਤੀਬੰਧਾਂ ਅਤੇ ਮੁਸੀਬਤਾਂ ਨੂੰ ਦੇਖਦੇ ਹੋਏ ਨਿਹਾਇਤ ਜ਼ਰੂਰੀ ਹੈ ਕਿ ਉਸਨੂੰ ਪੈਨਸ਼ਨ ਦਿੱਤੀ ਜਾਵੇ। (ਘੰਟੀ) ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ। ਮੈਂ ਇਤਨੀ ਬੇਨਤੀ ਕਰਾਂਗਾ ਕਿ ਇਸ ਸਵਾਲ ਨੂੰ ਇਕ ਬੜੇ ਚੌੜੇ ਘੇਰੇ ਵਿਚ ਧਿਆਨ ਰੱਖ ਕੇ ਵਿਚਾਰਨਾ ਚਾਹੀਦਾ ਹੈ। ਇਸ ਨੂੰ ਪੁਲੀਟੀਕਲ ਫਾਰਮੂਲੇ ਵਾਂਗ ਵੇਖਣ ਦੀ ਲੋੜ ਨਹੀਂ। ਆਉਣ ਵਾਲੇ ਹਿੰਦੁਸਤਾਨ ਵਿਚ ਅਸੀਂ ਇਕ ਇੰਡਸਟਰੀਅਲ ਸਿਵਲਾਈਜ਼ੇਸ਼ਨ ਬਣਾਉਣੀ ਹੈ। ਇਕ ਨਵੀਨ ਭਾਰਤ ਬਨਾਉਣਾ ਹੈ। ਦੁਨੀਆਂ ਦੀ ਤੱਰਕੀ ਕੀਤੀਆਂ ਹੋਈਆਂ ਕੌਮਾਂ ਦੀ ਸਫ਼ ਵਿਚ ਖੜ੍ਹਾ ਕਰਨਾ ਹੈ। ਅਸੀਂ ਹਿੰਦੁਸਤਾਨ ਨੂੰ ਇਸ ਯੋਗ ਬਨਾਉਣਾ ਹੈ ਕਿ ਉਹ ਦੁਨੀਆਂ ਦੀ ਮਾਰਕੀਟ ਵਿਚ ਆਪਣੇ ਕੰਟੈਂਪੋਰੇਰੀ ਮੁਕਾਬਲੇ ਦੇ ਦੇਸ਼ਾਂ ਨਾਲੋਂ ਬਿਹਤਰ ਤਜ਼ਾਰਤ ਅਤੇ ਟਰਮਜ਼ ਹਾਸਲ ਕਰ ਸਕੇ। ਇਸ ਲਈ ਸਾਨੂੰ ਹਿੰਦੁਸਤਾਨ ਵਿਚ ਆਪਣੇ ਮਜ਼ਦੂਰਾਂ ਲਈ ਪੁਰਾਣੀ ਸੋਚ ਨੂੰ ਬਦਲਣਾ ਪਵੇਗਾ। ਸਵਾਲ ਇਕ ਕਾਨੂੰਨ ਨੂੰ ਬਦਲਣ ਦਾ ਨਹੀਂ ਜਾਂ ਉਸ ਵਿਚ ਸੰਸ਼ੋਧਨ ਦਾ ਨਹੀਂ। ਸਵਾਲਇਸ ਸੋਚ ਨੂੰ ਬਦਲਣ ਦਾ ਹੈ। ਇਥੇ ਕਿਹਾ ਜਾਂਦਾ ਹੈ ਕਿ ਕਈ ਦਫਾ ਪੈਸੇ ਵਧਾ ਦਿੱਤੇ ਹਨ। ਕਲ ਵੀ ਮੈਂ ਇਸ ਦਾ ਜ਼ਿਕਰ ਕੀਤਾ ਸੀ ਕਿ ਪੈਸੇ ਵਧਾਏ ਗਏ ਸੀ। ਕੇਵਲ ਮੱਦ ਵਿਚ ਜ਼ਿਆਦਾ ਪੈਸੇ ਰੱਖਣਾ ਕਾਫੀ ਨਹੀਂ। ਜ਼ਰੂਰੀ ਗਲ ਤਾਂ ਇਹ ਹੈ ਕਿ ਅਸੀਂ ਇਕ ਨਵੀਂ ਸੋਚ ਲਿਆਈਏ। ਉਹ ਸੋਚ ਡਿਮਾਂਡ ਕਰਦੀ ਹੈ ਕਿ ਜਿਹੜਾ ਵਰਕਰ ਹੈ ਉਸ ਦੇ ਨਾਲ ਸਮਾਜ਼ ਐਰ-ਡੀਲ ਕਰੇ। ਇਸ ਦੇ ਲਈ ਸਭ ਤੋਂ ਪਹਿਲਾਂ ਉਸ ਦੀ ਮੱਦਦ ਵਾਸਤੇ ਸਟੇਟ ਆਵੇ। ਸਟੇਟ ਦੀ ਅਸਿਸਟੈਂਸ ਬੜੀ ਇਮਪਾਰਟੈਂਟ ਹੈ। ਬਾਕੀ ਚੀਜ਼ਾਂ ਸੈਕੰਡਰੀ ਹਨ। ਇਸ ਕਰਕੇ ਇਕ ਬਿਗਨਿੰਗ ਕਰਨ ਦੀ ਲੋੜ ਹੈ। ਇਹ ਬਿਗਨਿੰਗ ਇਸ ਕਰਕੇ ਵੀ ਕਰਨ ਦੀ ਲੋੜ ਹੈ ਕਿਉਂਕਿ ਸਟੇਟ ਮੇਨ ਇੰਪਲਾਇਰ ਹੈ। ਜੇ ਸਟੇਟ ਇੰਡਸਟਰੀਅਲਿਸਟਾਂ ਨੂੰ ਕਹਿੰਦੀ ਹੈ ਕਿ ਤੁਸੀਂ ਚੰਗੇ ਇੰਮਪਲਾਇਰ ਬਣੋ ਤਾਂ ਮੈਂ ਕਹਿੰਦਾ ਹਾਂ ਕਿ ਉਸ ਦੇ ਵਿਚ ਬਿਗਨਿੰਗ ਸਟੇਟ ਤੋਂ ਹੋਣੀ ਚਾਹੀਦੀ ਹੈ। ਅੱਜ ਸਟੇਟ ਦੇ ਕਿਤਨੇ ਕਾਰਖਾਨੇ ਹਨ, ਅੰਡਰ-ਟੇਕਿੰਗਜ਼ ਹਨ। ਮੈਨੂੰ ਪਤਾ ਹੈ ਕਿ ਖ਼ਜ਼ਾਨਾ ਮੰਤਰੀ ਦੇ ਦਿਲ ਵਿਚ ਖ਼ਿਆਲ ਹੈ ਕਿ ਮਜ਼ਦੂਰਾਂ ਨੂੰ ਬੋਨਸ ਮਿਲਣਾ ਚਾਹੀਦਾ ਹੈ। ਮੈਨੂੰ ਇਹ ਵੀ ਪਤਾ ਹੈ ਕਿ ਇਸ ਸਬੰਧ ਵਿਚ ਉਹ ਆਪਣੇ ਵਲੋਂ ਪੂਰਾ ਉਪਰਾਲਾ ਕਰ ਰਹੇ ਹਨ। ਪਰ ਜਿਸ ਤਰ੍ਹਾਂ ਡਾਂਗ ਸਾਹਿਬ ਨੇ ਵੀ ਕਿਹਾ ਹੈ ਕਿ ਜਿਤਨੀ ਕੋਸ਼ਿਸ਼ ਚਾਹੀਦੀ ਹੈ ਉਹ ਇਹ ਨਹੀਂ ਕਰ ਰਹੇ। ਧਾਰੀਵਾਲ ਦੀ ਮਿਲ ਦਾ ਉਨ੍ਹਾਂ ਨੇ ਜ਼ਿਕਰ ਕੀਤਾ ਸੀ। ਮੈਂ ਇਹ ਵੀ ਜਾਣਦਾ ਹਾਂ ਕਿ ਪੰਜਾਬ ਸਰਕਾਰ ਵਲੋਂ ਇਸ ਵਿਚ ਮਦਾਲਖਤ ਹੋਈ ਹੈ। ਲੇਕਿਨ ਅਸੀਂ ਵੱਧ ਮਦਾਲਖਤ ਦੀ ਮੰਗ ਕਰ ਰਹੇ ਸੀ। ਜੇ ਸਰਕਾਰ ਮਦਾਲਖਤ ਨਹੀਂ ਕਰਦੀ ਤਾਂ ਮਜ਼ਦੂਰਾਂ ਦੇ ਮਸਲੇ ਹੱਲ ਨਹੀਂ ਹੁੰਦੇ। ਮੈਂ ਇਸ ਕਰਕੇ ਹੀ ਮੰਤਰੀ ਸਾਹਿਬ ਦਾ ਜ਼ਿਕਰ ਕੀਤਾ ਹੈ। ਸਾਹਮਣੇ ਬੈਠੇ ਵੇਖ ਕੇ ਚੇਤਾ ਆ ਜਾਂਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਨਜ਼ਰੀਏ ਤੋਂ ਇਸ ਵਿਚ ਤਬਦੀਲੀ ਲਿਆਉਣ ਦੀ ਲੋੜ ਹੈ। ਇਹ ਨਜ਼ਰੀਆ ਇਹ ਡਿਮਾਂਡ ਕਰਦਾ ਹੈ ਕਿ ਅਸੀਂ ਵਰਕਰਜ਼ ਦੇ ਵਾਸਤੇ ਉਚੇਰੀਆਂ ਐਲੋਕੇਸ਼ਨ ਹੀ ਨਾ ਕਰੀਏ ਬਲਕਿ ਜਿਨ੍ਹਾਂ ਕੋਲੋਂ ਇਹ ਲੈਣਾ ਹੈ ਉਨ੍ਹਾਂ ਦੇ ਉਤੇ ਸਟੇਟ ਦੀ ਪਾਵਰ ਇਸਤੇਮਾਲ ਕੀਤੀ ਜਾਵੇ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਬਜਟ ਬਨਾਉਣ ਵੇਲੇ ਅਸੀਂ ਆਪਣੇ ਪੁਰਾਣੇ ਚੌਖਟੇ ਵਿਚੋਂ ਛੜਪਾ ਮਾਰਨ ਲਈ ਤਿਆਰ ਨਹੀਂ। ਕੀ ਵਜ੍ਹਾ ਹੈ ਕਿ ਸਾਡੀਆਂ ਫਾਈਨੈਂਸ਼ਲ ਕਾਰਪੋਰੇਸ਼ਨਾਂ, ਭਾਵੇਂ ਉਹ ਭਾਰਤ ਸਰਕਾਰ ਦੀਆਂ ਹੋਣ ਤੇ ਭਾਵੇਂ ਸਟੇਟ ਦੀਆਂ ਹੋਣ ਇਹ ਫਾਈਨਾਂਸ਼ਲ ਇੰਸਟੀਚਿਊਸ਼ਨਜ਼ ਸਰਕਾਰੀ ਬੈਂਕਾਂ ਵਿਚੋਂ ਪੈਸਾ ਲੈ ਕੇ ਪੂਰਾ ਟਿੱਲ ਲਾ ਕੇ ਮਦਦ ਕਰਦੀਆਂ ਹਨ। ਪਰ ਜਦੋਂ ਇਹ ਕਿਹਾ ਜਾਵੇ ਕਿ ਸਮਾਜ ਦੇ ਨਵ ਨਿਰਮਾਣ ਲਈ ਤੁਸੀਂ ਆਪਣਾ ਯੋਗਦਾਨ ਦਿਉ ਤਾਂ ਉਸ ਵੇਲੇ ਇਹ ਕੰਜੂਸ ਬਣ ਜਾਂਦੇ ਹਨ। ਮੇਰਾ ਯਕੀਨ ਹੈ ਕਿ ਉਨ੍ਹਾਂ ਨੇ ਕੰਜੂਸ ਹੀ ਰਹਿਣਾ ਹੈ ਜਦੋਂ ਤਕ ਕਿ ਉਨ੍ਹਾਂ ਦੀ ਕੰਜੂਸੀ ਨੂੰ ਸਖਤੀ ਨਾਲ ਤੋੜਿਆ ਨਾ ਜਾਵੇ। ਮੈਂ ਆਪਣੀ ਤਜ਼ਵੀਜ਼ ਨੂੰ ਮੁੜ ਦੋਹਰਾਉਣਾ ਚਾਹੁੰਦਾ ਹਾਂ ਕਿ ਸ਼ੋਸ਼ਲ ਡਿਵੈਲਪਮੈਂਟ ਵਾਸਤੇ, ਉਨ੍ਹਾਂ ਤਮਾਮ ਤਬਕਿਆਂ ਨੂੰ ਜਿਹੜੇ ਅੱਜ ਅਮੀਰ ਹਨ ਅਤੇ ਖਾਸ ਤੌਰ ਤੇ ਸਟੇਟ ਦੀ ਅਸਿਸਟੈਂਸ ਨਾਲ ਅਮੀਰ ਬਣੇ ਹਨ,

ਉਨ੍ਹਾਂ ਦੀ ਇਮਦਾਦ ਅਤੇ ਪ੍ਰੋਟੈਕਸ਼ਨ ਸਟੇਟ ਦੀ ਪਾਲਿਸੀ ਹੈ, ਉਨ੍ਹਾਂ ਤਬਕਿਆਂ ਨੂੰ ਸਟੈਚੂਟਰਲੀ ਕਾਨੂੰਨੀ ਤੌਰ ਤੇ ਮਜਬੂਰ ਕੀਤਾ ਜਾਵੇ ਕਿ ਉਹ ਸੋਸ਼ਲ ਵੈਲਫੇਅਰ ਦੇ ਫੰਡ ਵਿੱਚ ਸੋਸ਼ਲ ਅਡਵਾਂ-ਸਮੈਂਟ ਦੀਆਂ ਸਕੀਮਾਂ ਵਿਚ ਜਿਹੜੀਆਂ ਕਿ ਇਨ੍ਹਾਂ ਦਬਿਆਂ, ਕੁਚਲਿਆਂ ਤਬਕਿਆਂ ਵਾਸਤੇ ਬਣਾਈਆਂ ਜਾ ਰਹੀਆਂ ਹਨ, ਉਨ੍ਹਾਂ ਤੋਂ ਲਾਜ਼ਮੀ ਸੋਸ਼ਲ ਡਿਵੈਲਪਮੈਂਟ ਸੈਸ ਲਿਆ ਜਾਵੇ । ਉਹ ਵਾਲੰਟੇਰਲੀ ਇਸ ਨੂੰ ਮੰਨਜ਼ੂਰ ਕਰਨ । ਅਗਰ ਨਹੀਂ ਕਰਦੇ ਤਾਂ ਮੈਂ ਕਹਾਂਗਾ ਕਿ ਪੰਜਾਬ ਸਰਕਾਰ ਇਸ ਕਿਸਮ ਦਾ ਕਾਨੂੰਨ ਲਿਆਵੇ ਜਿਸ ਦੇ ਨਾਲ ਉਨ੍ਹਾਂ ਨੂੰ ਮਜਬੂਰ ਕੀਤਾ ਜਾ ਸਕੇ ਕਿ ਦੇਸ਼ ਦੇ ਨਿਰਮਾਣ ਲਈ ਇਨ੍ਹਾਂ ਤਬਕਿਆਂ ਨੂੰ ਵਸਾਉਣ ਵਾਸਤੇ ਅਤੇ ਇਨ੍ਹਾਂ ਦੀ ਮਦਦ ਕਰਨ ਵਾਸਤੇ ਉਹ ਕੰਟਰੀਬਿਊਟ ਕਰਨ । ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਟਾਇਮ ਦਿਤਾ ਹੈ।

**ਸਰਦਾਰ ਹਰਬੰਸ ਸਿੰਘ ਜਲਾਲ** (ਫੂਲ) ਚੇਅਰਮੈਨ ਸਾਹਿਬ, ਮੈਂ ਪਹਿਲਾਂ ਤਾਂ ਤੁਹਾਨੂੰ ਇਸ ਗੱਦੀ ਤੇ ਬੈਠਣ ਦੀ ਵਧਾਈ ਦਿੰਦਾ ਹਾਂ । ਪ੍ਰਮਾਤਮਾ ਤੁਹਾਡੀ ਇਹ ਗੱਦੀ ਬਣਾਈ ਰੱਖੇ । (ਹਾਸਾ) ਦੂਸਰੇ, ਚੇਅਰਮੈਨ ਸਾਹਿਬ, ਰੂਲਜ਼ ਦੇ ਮੁਤਾਬਿਕ ਹਾਊਸ ਤਾਂ ਹੀ ਚਲ ਸਕਦਾ ਹੈ ਜੇਕਰ ਉਸ ਵਿਚ ਕੋਰਮ ਪੂਰਾ ਹੋਵੇ। ਕੋਰਮ ਪੂਰਾ ਨਹੀਂ ਹੈ, ਇਸ ਲਈ ਤੁਸੀਂ ਕੋਰਮ ਪੂਰਾ ਕਰ ਲਵੋ । ਕੋਰਮ ਪੂਰਾ ਹੋਣਾ ਚਾਹੀਦਾ ਹੈ।

**ਸ੍ਰੀ ਸਭਾਪਤੀ :** ਕੋਰਮ ਪੂਰਾ ਹੈ, ਤੁਸੀਂ ਸਪੀਚ ਕਰੋ ।

**ਵਿੱਤ ਮੰਤਰੀ :** ਇਸ ਵੇਲੇ ਚੇਅਰਮੈਨ ਸਾਹਿਬ, ਨੋ-ਪਾਰਟੀ ਮੈਨ ਹਨ । ਉਹ ਤੁਹਾਡੇ ਨਹੀਂ ਹਨ ।

**ਸਰਦਾਰ ਹਰਬੰਸ ਸਿੰਘ ਜਲਾਲ** :ਵੈਸੇ ਤਾਂ ਤੁਸੀਂ ਮੈਂਬਰਾਂ ਨੂੰ ਸਦ ਲਓ ਤਾਂ ਠੀਕ ਹੈ ਜੀ। ਜੋ ਸਤਿਕਾਰ-ਯੋਗ ਚੇਅਰਮੈਨ ਸਾਹਿਬ, ਕਾਮਰੇਡ ਸੱਤ ਪਾਲ ਡਾਂਗ ਨੇ ਮਤਾ ਹਾਊਸ ਦੇ ਸਾਹਮਣੇ ਲਿਆਂਦਾ ਹੈ, ਉਸ ਮਤੇ ਨਾਲ ਰਲਦੇ ਮਿਲਦੇ ਹੀ ਮਤੇ ਸਾਡੀ ਪਾਰਟੀ ਵਲੋਂ ਦਿੱਤੇ ਗਏ ਸੀ ਪਰ ਪਤਾ ਨਹੀਂ ਕੀ ਕਾਰਣ ਹੈ ਕਿ ਜਿਸ ਆਪੋਜ਼ੀਸ਼ਨ ਦੇ ਮੈਂਬਰ ਮੈਜਾਰਟੀ ਵਿਚ ਹਨ ਉਨ੍ਹਾਂ ਦਾ ਕੋਈ ਮਤਾ ਹਾਊਸ ਵਿਚ ਨਹੀਂ ਆਉਂਦਾ।

ਜਿਸ ਆਪੋਜ਼ੀਸ਼ਨ ਦੇ ਮੈਂਬਰ ਘੱਟ ਗਿਣਤੀ ਵਿਚ ਹਨ ਉਨ੍ਹਾਂ ਦੇ ਸੈਂਟ ਪਰਸੈਂਟ ਹੀ ਮਤੇ ਇਥੇ ਆ ਜਾਂਦੇ ਹਨ । ਮੈਂ ਇਕ ਅਮੈਂਡਮੈਂਟ ਦਿੱਤੀ ਸੀ ਜਿਸ ਵਿਚ ਇਹ ਮੰਗ ਕੀਤੀ ਗਈ ਸੀ ਕਿ ਇੰਡਸਟਰੀਅਲ ਵਰਕਰਜ਼ ਨੂੰ ਉਨ੍ਹਾਂ ਦੀ ਰਿਟਾਇਰਮੈਂਟ ਤੋਂ ਬਾਅਦ ਪੈਨਸ਼ਨ ਲਗਣੀ ਚਾਹੀਦੀ ਹੈ......

**ਸ੍ਰੀ ਸਭਾਪਤੀ :** ਤੁਸੀਂ ਪਹਿਲਾਂ ਆਪਣੀ ਅਮੈਂਡਮੈਂਟ ਮੂਵ ਕਰੋ ।

**Sardar Harbans Singh Jalal** : Sir, I beg to move—

That the follow'ng be inserted after 'industrial workers' in line 3 "of large and medium sector industries under public and joint sectors"

ਚੇਅਰਮੈਨ ਸਾਹਿਬ, ਇਸ ਤਰ੍ਹਾਂ ਦੀ ਅਮੈਂਡਮੈਂਟ ਦੇ ਰਾਹੀਂ ਭਾਵੇਂ ਕੋਈ ਜ਼ਿਆਦਾ ਫ਼ਰਕ ਤਾਂ ਨਹੀਂ ਪੈਂਦਾ। ਪਰ ਇਸ ਨਾਲ ਇਹ ਮਤਾ ਹੋਰ ਵੀ ਜ਼ਿਆਦਾ ਮਜ਼ਦੂਰਾਂ ਲਈ ਫਾਇਦੇਮੰਦ ਹੋਵੇਗਾ। ਚੇਅਰਮੈਨ ਸਾਹਿਬ, ਮਤੇ ਤੋਂ ਸਾਫ ਜ਼ਾਹਿਰ ਹੈ ਕਿ ਭਾਵੇਂ ਕਾਮਰੇਡ ਜੀ ਦੇ ਮਤੇ ਦਾ ਲਫ਼ਜ਼ੀ ਭਾਵ ਹੈ ਕਿ ਮਜ਼ਦੂਰਾਂ ਨੂੰ ਰਿਟਾਇਰਮੈਂਟ ਤੋਂ ਬਾਅਦ ਪੈਨਸ਼ਨ ਦੇਵੋ ਪਰ ਜੋ ਪਹਿਲਾਂ ਇਸ ਤੋਂ ਵੀ ਵੱਡੇ ਮਸਲੇ ਹਨ ਉਹ ਵੀ ਵੇਖਣੇ ਪੈਣਗੇ। ਪਰ ਇਹ ਮਤਾ ਸਭ ਪਾਸੇ ਨੂੰ ਨਜ਼ਰ ਅੰਦਾਜ਼ ਕਰ ਰਿਹਾ ਹੈ । ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਇਹ ਇਕ ਮਹਿਜ਼ ਅਲੈਕਸ਼ਨ ਪ੍ਰਾਪੇਗੰਡਾ ਹੈ, ਇਸ ਤੋਂ ਵੱਧ ਕੁਝ ਨਹੀਂ ਹੈ। ਮਿਸਾਲ ਦੇ ਤੌਰ ਤੇ ਮੁਲਾਜ਼ਮਾਂ ਨੂੰ ਰੈਗੂਲਰ ਕਰਨ ਦਾ ਮਸਲਾ ਹੈ, ਇਹ ਇਕ ਵੱਡਾ ਮਸਲਾ ਹੈ। ਉਨ੍ਹਾਂ ਨੂੰ ਜਾਇਜ਼ ਉਜਰਤ ਦੇਣ ਦਾ ਮਸਲਾ ਹੈ, ਇਹ ਜ਼ਿਆਦਾ ਅਹਿਮੀਅਤ ਰਖਦਾ ਹੈ। ਇਸ ਤਰ੍ਹਾਂ

[ਸਰਦਾਰ ਹਰਬੰਸ ਸਿੰਘ ਜਲਾਲ]

ਹੀ ਇੰਡਸਟਰੀਜ਼ ਦੇ ਵਿਚ ਵਰਕਰਜ਼ ਦੀ ਪਾਰਟੀਸਿਪੇਸ਼ਨ ਹੋਵੇ, ਇਹ ਇਹੋ ਜਿਹਾ ਮਾਮਲਾ ਹੈ ਜਿਸ ਵਲ ਕਿ ਪਹਿਲਾਂ ਧਿਆਨ ਦੇਣਾ ਚਾਹੀਦਾ ਹੈ। ਫਿਰ ਇੰਡਸਟਰੀਅਲ ਡਿਸਪਿਊਟਸ ਦਾ ਮਸਲਾ ਹੈ ਜਿਥੇ ਕਿ ਲੱਖਾਂ ਦੀ ਤਾਦਾਦ ਵਿਚ ਉਜ਼ਰਤ ਦੇ ਘੰਟੇ ਜ਼ਾਇਆ ਹੋ ਜਾਂਦੇ ਹਨ ਪਰ ਸਰਕਾਰ ਨੇ ਕੋਈ ਸਟੈਪਸ ਇਸ ਸਬੰਧ ਵਿਚ ਨਹੀਂ ਲਏ। ਫਿਰ ਹੋਰ ਸਵਾਲ ਇਸ ਗਲ ਦਾ ਆਉਂਦਾ ਹੈ ਕਿ ਪੰਜਾਬ ਦੇ ਵਿਚ ਇੰਡਸਟਰੀਅਲ ਲੇਬਰ ਬਹੁਤ ਘੱਟ ਹੈ। ਬੁਢਾਪਾ ਪੈਨਸ਼ਨ ਦੇਣ ਨਾਲ ਕੰਮ ਨਹੀਂ ਚਲਦਾ। ਐਗਰੀਕਲਚਰਲ ਲੇਬਰ ਵੀ ਭਾਰੀ ਗਿਣਤੀ ਵਿਚ ਪੰਜਾਬ ਵਿਚ ਹੈ, ਉਸ ਦਾ ਮਾਮਲਾ ਵੀ ਵਿਚਾਰਿਆ ਜਾਣਾ ਚਾਹੀਦਾ ਹੈ। ਜੇਕਰ ਅਨੈਲੇਸਿਜ਼ ਕਰੀਏ ਤਾਂ ਪਤਾ ਲਗਦਾ ਹੈ ਕਿ ਇਹ ਮਤਾ ਜੋ ਡਾਂਗ ਸਾਹਿਬ ਨੇ ਪੇਸ਼ ਕੀਤਾ ਹੈ, ਇਹ ਕਿਸ ਤਰ੍ਹਾਂ ਦਾ ਹੈ। ਡਾਂਗ ਸਾਹਿਬ ਸੀ. ਪੀ. ਆਈ. ਦੇ ਲੀਡਰ ਹਨ। ਉਨ੍ਹਾਂ ਨੇ ਮਤਾ ਪੇਸ਼ ਕਰਨ ਤੋਂ ਪਹਿਲਾਂ ਤਕਰੀਬਨ ਪੰਜ ਸਾਲ ਕਦੇ ਇਸ ਤਰ੍ਹਾਂ ਦੇ ਮਤੇ ਨਹੀਂ ਲਿਆਂਦੇ। ਇਹ ਪੰਜਾਬ ਦੇ ਵਿਚ ਵੀ ਸਰਕਾਰ ਦੀਆਂ ਨੀਤੀਆਂ ਦੀ ਹਮਾਇਤ ਕਰਦੇ ਰਹੇ ਹਨ, ਇਨ੍ਹਾਂ ਨੇ ਕਦੇ ਇਸ ਦੀ ਲੋੜ ਮਹਿਸੂਸ ਨਹੀਂ ਕੀਤੀ। ਅੱਜ ਜਦੋਂ ਕਿ ਇਹ ਹਾਊਸ ਦੀ ਸ਼ਾਇਦ ਇਨ੍ਹਾਂ ਦੀ ਆਖਰੀ ਬੈਠਕ ਹੋਵੇ, ਇਨ੍ਹਾਂ ਦਾ ਆਖਰੀ ਗੈਰ-ਸਰਕਾਰੀ ਦਿਨ ਹੋਵੇ, ਇਹ ਮਤਾ ਪੇਸ਼ ਕਰਨਾ ਸਿਰਫ ਮਜ਼ਦੂਰ ਦੀਆਂ ਖਾਸ ਤੌਰ ਤੇ ਕਾਰਖਾਨਾ ਮਜ਼ਦੂਰ ਦੀਆਂ ਅੱਖੀਂ ਘੱਟਾ ਪਾਉਣ ਵਾਲੀ ਗੱਲ ਹੈ। ਕਿਉਂਕਿ ਇਨ੍ਹਾਂ ਦੇ ਸ਼ਹਿਰ ਵਿਚ ਮਜਾਰਟੀ ਉਨ੍ਹਾਂ ਲੋਕਾਂ ਦੀ ਹੈ ਜਿਹੜੇ ਕਿ ਫੈਕਟਰੀਆਂ ਵਿਚ ਕੰਮ ਕਰਦੇ ਹਨ। ਇਹ ਤਾਂ ਉਨ੍ਹਾਂ ਵਰਕਰਾਂ ਦੀਆਂ ਅੱਖਾਂ ਪੂੰਝਣ ਤੋਂ ਇਲਾਵਾ ਹੋਰ ਕੁੱਝ ਨਹੀਂ ਹੈ। ਫਿਰ ਸਰਕਾਰ ਇਸ ਗਲ ਤੇ ਬਿਲਕੁਲ ਸੀਰੀਅਸ ਨਹੀਂ ਹੈ ਕਿ ਇਸ ਮਤੇ ਨੂੰ ਪਾਸ ਕੀਤਾ ਜਾਵੇ। ਇਹ ਗਲ ਇਸ ਤੋਂ ਸਿੱਧ ਹੋ ਜਾਂਦੀ ਹੈ ਕਿ ਇਸ ਹਾਊਸ ਵਿਚ ਮੈਂਬਰ ਘੱਟ ਗਿਣਤੀ ਵਿਚ ਹਾਜ਼ਰ ਹਨ ਜਾਂ ਵੱਡੀ ਗਿਣਤੀ ਵਿਚ ਗੈਰ-ਹਾਜ਼ਰ ਹਨ।

**ਸਰਦਾਰ ਹਰਚੰਦ ਸਿੰਘ :** ਕੀ ਤੁਸੀਂ ਅਖੰਡ ਪਾਠ ਤੇ ਗਏ ਹੋਏ ਹੋ ਤੁਹਾਡੇ ਵੀ ਦੋ ਹੀ ਆਦਮੀ ਬੈਠੇ ਹਨ ? (ਹਾਸਾ)

**ਸਰਦਾਰ ਹਰਬੰਸ ਸਿੰਘ ਜਲਾਲ :** ਚੇਅਰਮੈਨ ਸਾਹਿਬ, ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਫੈਸਲਾ ਹੋ ਚੁੱਕਿਆ ਹੈ ਕਿ ਸ਼ੈਸ਼ਨ ਨੂੰ ਜਲਦੀ ਤੋਂ ਜਲਦੀ ਖਤਮ ਕਰਨਾ ਹੈ। ਦੋ ਮਤੇ ਹੋਰ ਵੀ ਹਨ ਜਿਹੜੇ ਕਿ ਜ਼ਰੂਰੀ ਹਨ। ਇਸ ਕਰਕੇ ਮੈਂ ਹਾਊਸ ਨੂੰ ਦਰਖਾਸਤ ਕਰਦਾ ਹਾਂ ਕਿ ਜੇਕਰ ਹਾਊਸ ਦੇ ਸਾਹਮਣੇ ਇਹ ਮੇਰਾ ਸੁਝਾਓ ਰਖੋ ਤਾਂ ਉਨ੍ਹਾਂ ਮਤਿਆਂ ਤੇ ਵੀ ਨਾਲ ਦੀ ਨਾਲ ਹੀ ਵਿਚਾਰ ਕਰਨ ਲਈ ਮੰਜ਼ੂਰੀ ਮਿਲ ਜਾਵੇ। ਇਸ ਤਰ੍ਹਾਂ ਇਨ੍ਹਾਂ ਤੇ ਇੱਕਠੀ ਹੀ ਵਿਚਾਰ ਹੋ ਜਾਵੇ। ਹੁਣ ਇਹ ਵੇਖਣ ਲਈ ਕਿ ਸਰਕਾਰ ਕਿਤਨੀ ਕੁ ਸੀਰੀਅਸ ਹੈ ਇਸ ਪਾਸੇ, ਸਾਨੂੰ ਕੁੱਝ ਫਿਗਰਜ਼ ਵੇਖਣੇ ਪੈਣਗੇ। ਚੇਅਰਮੈਨ ਸਾਹਿਬ, ਵੈਲਫੇਅਰ ਲਈ ਕੁੱਲ ਤਿੰਨ ਲੱਖ ਰੁਪਿਆ ਰਖਿਆ ਹੈ। ਜਿਥੇ ਇਤਨਾ ਵੱਡਾ ਬਜਟ ਹੋਵੇ 1200 ਕਰੋੜ ਰੁਪਏ ਦਾ ਤੇ ਲੇਬਰ ਵੈਲਫੇਅਰ ਵਾਸਤੇ ਭਾਵੇਂ ਅਖਬਾਰਾਂ ਵਿਚ ਸਟਰੈਸ ਕੀਤਾ ਗਿਆ ਹੈ ਪਰ ਸਰਕਾਰ ਨੇ ਤਿੰਨ ਸਾਢੇ ਤਿੰਨ ਕਰੋੜ ਰੁਪਿਆ ਰਖਿਆ ਹੈ। ਇਹ ਤਾਂ 'ਹਾਥੀ ਕੇ ਦਾਂਤ ਖਾਣੇ ਕੇ ਔਰ ਦਿਖਾਣੇ ਕੇ ਔਰ' ਵਾਲੀ ਗੱਲ ਹੈ। ਇਹ ਸਾਢੇ ਤਿੰਨ ਕਰੋੜ ਤਾਂ ਮੱਗਰਮਛ ਦੇ ਅਥਰੂ ਹਨ ਅਸਲ ਵਿਚ ਇਹ ਉਨ੍ਹਾਂ ਮਜ਼ਦੂਰਾਂ ਨੂੰ ਦੇਣਾ ਕੁੱਝ ਨਹੀਂ ਚਾਹੁੰਦੇ। ਸਾਨੂੰ ਇਹ ਵੀ ਵੇਖਣਾ ਚਾਹੀਦਾ ਹੈ ਕਿ ਫੈਮਿਲੀ ਪਲਾਨਿੰਗ ਦਾ ਟਾਰਗੇਟ ਇਨ੍ਹਾਂ ਦਾ ਕੀ ਹੈ ? ਚੇਅਰਮੈਨ ਸਾਹਿਬ, ਫੈਮਿਲੀ ਪਲਾਨਿੰਗ ਪੰਜਾਬ ਦੀ ਜਨਤਾ ਨੇ ਹੀ ਨਹੀਂ ਹਿੰਦੁਸਤਾਨ ਦੀ ਜਨਤਾ ਨੇ ਟਾਕਆਉਟ ਕਰ ਦਿੱਤਾ ਹੈ, ਉਸ ਦਾ ਟਾਰਗੇਟ 2 ਲੱਖ 50 ਹਜ਼ਾਰ ਦਾ ਅਚੀਵ ਕੀਤਾ ਦਸਿਆ ਗਿਆ ਹੈ। ਕੇਂਦਰ ਨੇ ਟਾਰਗੇਟ ਦਿੱਤਾ ਸੀ 46 ਹਜ਼ਾਰ 5 ਸੌ ਦਾ ਪਰ ਇਨ੍ਹਾਂ ਨੇ ਪੰਜ ਗੁਣਾ ਜ਼ਿਆਦਾ ਪ੍ਰਾਪਤ ਕੀਤਾ ਹੈ। ਵੈਲਫੇਅਰ ਵਾਸਤੇ 10 ਲੱਖ ਦੀ ਆਉਟਲੇ ਹੈ ਪਰ ਸਰਕਾਰ ਦੀ ਪ੍ਰਾਪਤੀ ਹੈ ਤਿੰਨ ਲੱਖ ਚਾਲੀ ਹਜ਼ਾਰ ਦੀ, ਯਾਨੀ ਇਕ ਦਮ ਹੀ ਤੀਸਰਾ ਹਿੱਸਾ। ਜੋ ਮਤਾ ਕਾਮਰੇਡ ਜੀ ਨੇ ਲਿਆਂਦਾ ਹੈ ਉਸ ਦੇ ਵਾਸਤੇ ਸਰਕਾਰ ਕਿਤਨੀ ਕੁ ਸੀਰੀਅਸ ਹੈ, ਇਹ ਕੋਈ ਲੁਕੀ ਛਿਪੀ ਗੱਲ

ਨਹੀਂ ਹੈ। 1200 ਕਰੋੜ ਵਿਚੋਂ ਸਿਰਫ਼ 16 ਕਰੋੜ ਰੁਪਿਆ ਇੰਡਸਟਰੀ ਵਾਸਤੇ ਰਖਿਆ ਹੈ । ਚੇਅਰਮੈਂਨ ਸਾਹਿਬ, ਜਿਹੜਾ ਬੈਕਵਰਡ ਇਲਾਕਾ ਹੋਵੇ, ਬਾਰਡਰ ਦੀ ਸਟੇਟ ਹੋਵੇ, ਯੂ. ਐਸ. ਏ. ਅਤੇ ਕਨੇਡਾ ਵਿਚ ਜ਼ਿਆਦਾ ਟੈਕਨਾਲੋਜੀ ਵਾਲੇ ਮੈਂਬਰ ਪੰਜਾਬੀ ਹੋਣ, ਉਥੇ ਸਿਰਫ 16 ਕਰੋੜ ਰੁਪਿਆ ਦੇ ਕੇ ਟਰਕਾ ਦਿੱਤਾ ਜਾਵੇ। ਇਹ ਹੁਕਮਰਾਨ ਸਰਕਾਰ ਦੀ ਜ਼ਿਆਦਤੀ ਹੈ। ਇਸ ਤੋਂ ਪਹਿਲਾਂ ਕਿ ਇਸ ਮਤੇ ਨੂੰ ਵਿਚਾਰੀਏ ਮੈਂ ਇਸ ਗਲ ਲਈ ਸਹਿਮਤ ਹਾਂ ਕਿ ਸਨਅੱਤੀ ਕਾਮਿਆਂ ਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ। ਪਰ ਇਸ ਪੈਨਸ਼ਨ ਤੋਂ ਪਹਿਲਾਂ ਉਨ੍ਹਾਂ ਦੀਆਂ ਜ਼ਰੂਰੀ ਮੰਗਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ । ਫਿਰ ਇਸ ਦਾ ਪੰਜਾਬ ਦੀ ਆਰਥਿਕਤਾ ਤੇ ਕੀ ਅਸਰ ਪਵੇਗਾ, ਕੀ ਇਸ ਨੂੰ ਲਾਗੂ ਕਰ ਸਕੋਗੇ ਜਾਂ ਨਹੀ, ਇਹ ਚੀਜ਼ਾਂ ਸੋਚਣੀਆਂ ਚਾਹੀਦੀਆਂ ਹਨ ? ਜੇਕਰ ਲਾਗੂ ਹੀ ਨਹੀਂ ਕਰ ਸਕਣਾ ਤਾਂ ਮੈਂ ਸਮਝਦਾ ਹਾਂ ਕਿ ਇਹ ਇਕ ਇਲੈਕਸ਼ਨ ਪ੍ਰਾਪੇਗੰਡਾ ਹੈ । ਇਸ ਨੂੰ ਵੇਖਣ ਲਈ ਪੰਜਾਬ ਦੀ ਸਨਅੱਤ ਦਾ ਅਨੈਲੇਸਿਜ਼ ਕਰਨਾ ਪਵੇਗਾ । ਪੰਜਾਬ ਵਿਚ 100 ਕਾਮਿਆਂ ਤੋਂ 500 ਕਾਮਿਆਂ ਤਕ ਵਾਲੇ 107 ਕਾਰਖਾਨੇ ਹਨ । 500 ਤੋਂ ਹਜ਼ਾਰ ਤਕ ਕਾਮਿਆਂ ਵਾਲੇ ਇਹੋ ਜਿਹੇ ਕਾਰਖਾਨੇ ਕਿਤਨੇ ਹਨ ? ਸਿਰਫ 12 । 1000 ਤੋਂ 5000 ਤਕ ਜਿਨ੍ਹਾਂ ਕਾਰਖਾਨਿਆਂ ਵਿਚ ਕਾਮੇ ਕੰਮ ਕਰਦੇ ਹਨ ਉਹ ਕਾਰਖਾਨੇ ਹਨ ਸਿਰਫ ਨੌਂ । ਪੰਜਾਬ ਵਿਚ ਕੋਈ ਐਸਾ ਕਾਰਖਾਨਾ ਨਹੀਂ ਹੈ ਜਿਥੇ ਕਿ 5000 ਹਜ਼ਾਰ ਤੋਂ ਜ਼ਿਆਦਾ ਮਜ਼ਦੂਰ ਕੰਮ ਕਰ ਰਹੇ ਹੋਣ। ਪੰਜਾਬ ਦੇ ਵਿਚ ਦਰਮਿਆਨੇ ਕੁੱਲ 150 ਕਾਰਖਾਨੇ ਹਨ। ਇਹ ਗਿਣਤੀ ਜਿਹੜੀ ਹੈ ਕਾਰਖਾਨਿਆਂ ਦੀ ਇਸ ਨੂੰ ਹਿੰਦੁਸ-ਤਾਨ ਵਿਚ ਮਿਨੀਮੱਮ ਕਿਹਾ ਜਾ ਸਕਦਾ ਹੈ । ਹੋਰ ਕਿਸੇ ਸੂਬੇ ਵਿਚ ਹਿੰਦੋਸਤਾਨ ਵਿਚ ਇੱਤਨੀ ਘੱਟ ਗਿਣਤੀ ਵਿਚ ਕਾਰਖਾਨੇ ਨਹੀਂ ਹਨ।......

ਹੁਣ ਵੇਖਣਾ ਇਹ ਪਵੇਗਾ ਕਿ ਜਿਹੜੇ ਕਾਮੇ ਹਨ, ਉਹ ਕਿਸ ਸ਼ਕਲ ਵਿਚ ਕੰਮ ਕਰਦੇ ਹਨ, ਉਨ੍ਹਾਂ ਬਾਰੇ ਮੈਂ ਕੁੱਝ ਆਂਕੜੇ ਇਥੇ ਰਖਦਾ ਹਾਂ। 1,15,000 ਰਜਿਸਟਰਡ ਦੁਕਾਨਾਂ ਹਨ ਅਤੇ ਜਿਹੜੇ ਇਨ੍ਹਾਂ ਵਿਚ ਕੰਮ ਕਰਦੇ ਹਨ ਉਨ੍ਹਾਂ ਦੀ ਗਿਣਤੀ 4,000 ਹੈ, ਸਿਰਫ ਇੰਨ੍ਹੇ ਹੀ ਕਾਮੇ ਕੰਮ ਕਰਦੇ ਹਨ ਇੰਨੀਆਂ ਦੁਕਾਨਾਂ ਵਿਚ ਅਤੇ ਤਿੰਨ ਦੁਕਾਨਾਂ ਤੇ ਤਕਰੀਬਨ ਇਕ ਕਾਮੇ ਦੀ ਐਵਰੇਜ ਪੈਂਦੀ ਹੈ । ਜਿਹੜੇ ਵਿਉਪਾਰਕ ਅਦਾਰੇ ਹਨ, ਉਨ੍ਹਾਂ ਦੀ ਗਿਣਤੀ 30,000 ਹੈ ਅਤੇ ਜਿਹੜੇ ਕਾਮੇ ਕੰਮ ਕਰਦੇ ਹਨ ਉਨ੍ਹਾਂ ਦੀ ਉਨ੍ਹਾਂ ਵਿਚ ਗਿਣਤੀ ਸਿਰਫ 54,000 ਹੈ ਅਤੇ ਐਵਰੇਜ਼ ਇਕ ਅਦਾਰੇ ਮਗਰ ਡੇਢ ਕਾਮਾਂ ਪੈਂਦੀ ਹੈ। ਜਿਹੜੇ 7,500 ਹੋਟਲ ਹਨ ਜਿਨ੍ਹਾਂ ਵਿਚ ਢਾਬੇ ਵੀ ਸ਼ਾਮਲ ਹਨ ਉਨ੍ਹਾਂ ਵਿਚ ਕਾਮਿਆਂ ਦੀ ਗਿਣਤੀ 13 ਹਜ਼ਾਰ ਤੋਂ ਵੱਧ ਨਹੀਂ ਹੈ ਇਹ ਟੋਟਲ ਅਦਾਰੇ 1,53,000 ਬਣਦੇ ਹਨ ਜਿਨ੍ਹਾਂ ਵਿਚ ਤਕਰੀਬਨ 80 ਹਜ਼ਾਰ ਕਾਮੇ ਕੰਮ ਕਰਦੇ ਹਨ। ਇਸ ਦਾ ਮਤਲਬ ਇਹ ਹੈ ਕਿ ਵਿਉਪਾਰਿਕ ਅਦਾਰਿਆਂ ਵਿਚ ਇਕ ਕਾਮਾ ਇਕ ਅਦਾਰੇ ਵਿਚ ਕੰਮ ਕਰਦਾ ਹੈ । ਕਾਮਰੇਡ ਸਾਹਿਬਾਨ ਨੇ ਮੰਗ ਕੀਤੀ ਹੈ ਕਿ ਜੋ ਕਮਰਸ਼ਲ ਅਦਾਰੇ ਹਨ ਜਾਂ ਸਰਕਾਰੀ ਅਦਾਰੇ ਹਨ ਉਨ੍ਹਾਂ ਦੇ ਐਮਪਲਾਈਜ਼ ਨੂੰ ਰਿਟਾਇਰਮੈਂਟ ਤੇ ਪੈਨਸ਼ਨ ਦਿੱਤੀ ਜਾਵੇ। ਪੈਨਸ਼ਨ ਐਕਟ ਦੇ ਤਹਿਤ ਇਕ ਸ਼ਰਤ ਹੈ ਕਿ ਜਿਸ ਨੇ ਲਗਾਤਾਰ ਇੰਨਿਆਂ ਸਾਲਾਂ ਦੀ ਸਰਕਾਰੀ ਸਰਵਿਸ ਕੀਤੀ ਹੋਵੇ ਤਾਂ ਪੈਨਸ਼ਨ ਮਿਲਦੀ ਹੈ ਅਤੇ ਜਿਹੜੇ ਇੰਨਾ ਚਿਰ ਕਿਸੇ ਜਗ੍ਹਾ ਤੇ ਕੰਮ ਕਰ ਲੈਂਦੇ ਹਨ, ਉਹ ਤਾਂ ਸਰਵਿਸ ਖਤਮ ਹੋਣ ਵੇਲੇ ਤਕ ਅਫ਼ਸਰ ਬਣ ਜਾਂਦੇ ਹਨ। ਮੈਂ ਜਿਹੜੇ ਆਂਕੜੇ ਇਥੇ ਦਸੇ ਹਨ ਇਨ੍ਹਾਂ ਦੀ ਰੌਸ਼ਨੀ ਵਿਚ ਇਹ ਪਤਾ ਲਗਦਾ ਹੈ ਕਿ ਇਹ ਜਿਹੜਾ ਮਤਾ ਇਥੇ ਹਾਊਸ ਵਿਚ ਆਇਆ ਹੈ ਇਸ ਦਾ ਮਤਲਬ ਸਾਫ ਜ਼ਾਹਿਰ ਹੁੰਦਾ ਹੈ ਕਿ ਇਸ ਪਾਰਟੀ ਦਾ ਜਾਂ ਹੁਕਮਰਾਨ ਪਾਰਟੀ ਦਾ ਭਾਵ ਸਨਅਤੀ ਕੰਮ ਕਰਨ ਵਾਲਿਆਂ ਨੂੰ ਇਨਸਾਫ ਦੇਣਾ ਨਹੀਂ ਉਨ੍ਹਾਂ ਲੋਕਾਂ ਦੀਆਂ ਮੰਗਾਂ ਦੀ ਪੂਰਤੀ ਨਹੀਂ,ਉਨ੍ਹਾਂ ਦੇ ਹੱਕਾਂ ਦਾ ਧਿਆਨ ਨਹੀਂ ਬਲਕਿ ਆਪਣੇ ਹਲਕਿਆਂ ਨੂੰ ਪੱਕਾ ਕਰਨ ਖਾਤਰ ਇਹ ਕੀਤਾ ਜਾ ਰਿਹਾ ਹੈ ਤਾਂ ਕਿ ਜਿਥੇ ਇਨ੍ਹਾਂ ਲੋਕਾਂ ਦੀ; ਇਨ੍ਹਾਂ ਸਨਅੱਤੀ ਕਾਮਿਆਂ ਦੀ ਗਿਣਤੀ ਜ਼ਿਆਦਾ ਹੈ, ਉਨ੍ਹਾਂ ਦੀਆਂ ਵੋਟਾਂ ਇਨ੍ਹਾਂ ਨੂੰ ਮਿਲ ਸਕਣ ਅਤੇ ਇਸ ਵਿਚ ਇਲੈਕਸ਼ਨ ਪ੍ਰਾਪੇਗੰਡਾ ਤੋਂ ਬਿਨਾਂ ਹੋਰ ਕੋਈ ਚੀਜ਼ ਨਹੀਂ ਹੈ । ਪੰਜ ਸਾਲ ਦੇ ਜਾਂ ਗਿਆਰਾਂ ਸਾਲ ਦੇ ਲੰਮੇ ਅਰਸੇ ਵਿਚ, ਇਸ ਅਰਸੇ ਦੇ ਰਾਜ ਵਿਚ ਅਤੇ ਖਾਸ ਕਰਕੇ ਡੇਢ ਸਾਲ ਦੇ ਐਮਰਜੈਂਸੀ ਦੇ ਰਾਜ ਵਿਚ, ਜਿਹੜੀ ਕਿ ਸਾਬਕਾ ਪ੍ਰਧਾਨ ਮੰਤਰੀ

[ਸਰਦਾਰ ਹਰਬੰਸ ਸਿੰਘ ਜਲਾਲ]

ਨੇ ਲਗਾਈ ਸੀ ਅਤੇ 20 ਪੁਆਇੰਟ ਪ੍ਰੋਗਰਾਮ ਦੀ ਆੜ ਵਿਚ ਜੋ ਲੋਕ, ਇਹ ਕਾਂਗਰਸ ਅਤੇ ਕਮਿਊਨਿਸਟ ਪਾਰਟੀ ਵਾਲੇ ਇਸ ਦੀ ਹਿਮਾਇਤ ਕਰਦੇ ਰਹੇ ਅਤੇ ਜੋ ਡੇਢ ਸਾਲ ਵਿਚ ਜ਼ਿਆਦਤੀਆਂ ਹੋਈਆਂ ਉਹ ਦਸੇ ਬਗੈਰ ਮੈਂ ਨਹੀਂ ਰਹਿ ਸਕਦਾ । ਬਿਲਕੁਲ ਮੁਕੰਮਲ ਲਾਕ ਆਊਟ ਕਾਰਖਾਨਿਆਂ ਵਿਚ ਕੀਤਾ ਗਿਆ, ਮਜ਼ਦੂਰਾਂ ਨੂੰ ਕੋਈ ਹੱਕ ਨਹੀਂ ਦਿਤਾ ਗਿਆ, ਪ੍ਰੈਸ ਦੀ ਆਜ਼ਾਦੀ ਬਿਲਕੁਲ ਖਤਮ ਕਰ ਦਿਤੀ ਗਈ, ਕਿਸੇ ਨੂੰ ਜ਼ਬਾਨ ਖੋਲ੍ਹਣ ਨਹੀਂ ਦਿਤੀ ਗਈ, ਹੜਤਾਲ ਕਰਨ ਦੀ ਕੋਈ ਇਜਾਜ਼ਤ ਨਹੀਂ ਸੀ, ਸਤਿਆਗ੍ਰਹਿ ਕੋਈ ਨਹੀਂ ਸੀ ਕਰ ਸਕਦਾ, ਕੋਈ ਡੈਪੂਟੇਸ਼ਨ ਲਿਆ ਕੇ ਕਿਸੇ ਨੂੰ ਮਿਲ ਨਹੀਂ ਸੀ ਸਕਦਾ, ਕਿਉਂਕਿ ਦਫਾ 144 ਲਗਾਈ ਹੋਈ ਸੀ । ਇਸ ਦੌਰਾਨ ਕਾਰਖਾਨੇ ਬੰਦ ਹੋ ਗਏ ਅਤੇ 50 ਲੱਖ ਮਜ਼ਦੂਰਾਂ ਨੂੰ ਬਕਾਰ ਕਰ ਦਿਤਾ, ਉਸ ਵੇਲੇ ਇਨ੍ਹਾਂ ਨੂੰ ਮਜ਼ਦੂਰਾਂ ਨਾਲ ਕੋਈ ਹਮਦਰਦੀ ਨਹੀਂ ਆਈ ਅਤੇ ਇਹ ਲੋਕ ਸ੍ਰੀਮਤੀ ਇੰਦਰਾ ਗਾਂਧੀ ਦੀ ਨੀਤੀ ਦਾ ਵਿਰੋਧ ਤਕ ਨਹੀਂ ਕਰ ਸਕੇ । ਪਰ ਅੱਜ ਜਿਨ੍ਹਾਂ ਕਾਮਿਆਂ ਦੀ ਇਹ ਗਲ ਕਰਨ ਲਗ ਪਏ ਹਨ ਉਨ੍ਹਾਂ ਦੀ ਗਿਣਤੀ 500 ਹੈ । ਇਨ੍ਹਾਂ ਨੂੰ ਜਦੋਂ 50,000 ਮਜ਼ਦੂਰ ਬੇਕਾਰ ਹੋ ਗਿਆ ਸੀ, ਉਸ ਵੇਲੇ ਕੋਈ ਧਿਆਨ ਨਹੀਂ ਆਇਆ । ਐਮਰਜੈਂਸੀ ਦੇ ਦੌਰਾਨ 50 ਪ੍ਰਤੀਸ਼ਤ ਤੋਂ ਵੱਧ ਕਾਰਖਾਨੇ ਬੰਦ ਹੋਏ, ਉਨ੍ਹਾਂ ਵਿਚ ਕਿੰਨੇ ਮਜ਼ਦੂਰ ਸਨ, ਉਨ੍ਹਾਂ ਦਾ ਕੋਈ ਬੋਨਸ ਨਹੀਂ ਦਿਤਾ ਅਤੇ ਮਜ਼ਦੂਰਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਇਨ੍ਹਾਂ ਨੇ ਉਸ ਵੇਲੇ ਕੋਈ ਮੱਦਦ ਨਹੀਂ ਕੀਤੀ । ਇਹ ਸਭ ਕੁਝ ਸਾਬਕਾ ਪ੍ਰਧਾਨ ਮੰਤਰੀ ਦੀ ਕੁਰਸੀ ਬਚਾਉਣ ਦੀ ਖਾਤਰ ਕੀਤਾ ਗਿਆ ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਲ ਮਾਈਨਜ਼ ਵਿਚ ਜਦੋਂ ਪਾਣੀ ਭਰ ਗਿਆ ਸੀ ਤਾਂ ਕੋਈ 400 ਤੋਂ ਵੱਧ ਮਜ਼ਦੂਰਾਂ ਦੀ ਮੌਤ ਹੋ ਗਈ। ਉਨ੍ਹਾਂ ਮਾਈਨਜ਼ ਦਾ ਪਾਣੀ ਕਢਣਾ ਵਾਸਤੇ 12 ਦਿਨ ਲਗ ਗਏ ਅਤੇ ਮਜ਼ਦੂਰਾਂ ਦੀਆਂ ਲਾਸ਼ਾਂ ਨਹੀਂ ਲਭ ਸਕੇ । ਇਸ ਪਾਣੀ ਨੂੰ ਕੱਢਣ ਵਾਸਤੇ ਸਰਕਾਰ ਨੇ ਰਸ਼ੀਆ ਤੋਂ ਮਸ਼ੀਨਾਂ ਮੰਗਵਾਈਆਂ । ਪਰ ਜਿਹੜਾ ਪਾਣੀ ਇਕ ਜਾਂ ਦੋ ਦਿਨ ਵਿਚ ਕਢਿਆ ਜਾਣਾ ਚਾਹੀਦਾ ਸੀ, ਉਸ ਨੂੰ 12 ਦਿਨ ਲਗ ਗਏ । ਇਹ ਸੀ ਰਸ਼ੀਅਨ ਮਸ਼ੀਨਰੀ ਦੀ ਐਫੀਸ਼ੈਂਸ ਜਿਸ ਦੀ ਵਜ੍ਹਾ ਨਾਲ ਸਰਕਾਰ ਦੀ ਇਨਐਫੀਸੈਂਸੀ ਦੇ ਕਾਰਨ, 400 ਮਜ਼ਦੂਰਾਂ ਦੀ ਮੌਤ ਹੋਈ । ਇਨ੍ਹਾਂ ਨੂੰ ਉਸ ਵੇਲੇ ਪੈਨਸ਼ਨ ਯਾਦ ਆਈ ਨਹੀਂ ਅਤੇ ਉਨ੍ਹਾਂ ਮਜ਼ਦੂਰਾਂ ਦੇ ਪਰਿਵਾਰਾਂ ਨੂੰ ਹੋਰ ਜ਼ਿਆਦਾ ਸਹਾਇਤਾ ਦੇਣ ਦੀ ਗਲ ਇਨ੍ਹਾਂ ਨੂੰ ਯਾਦ ਨਹੀਂ ਆ ਈ, ਲੇਕਿਨ ਹੁਣ ਇਨ੍ਹਾਂ ਨੂੰ ਪੈਨਸ਼ਨ ਯਾਦ ਆ ਗਈ ਹੈ । ਜਿਹੜਾ ਬੋਨਸ ਪਹਿਲਾਂ 8.33 ਪ੍ਰਤੀਸ਼ਤ ਹੁੰਦਾ ਸੀ, ਉਹ ਘਟਾ ਕੇ 4.33 ਪ੍ਰਤੀਸ਼ਤ ਕਰ ਦਿਤਾ ਗਿਆ । ਐਮਰਜੈਂਸੀ ਦੇ ਦੌਰਾਨ ਮਜ਼ਦੂਰਾਂ ਦੇ ਹੱਕ ਮਾਰੇ ਗਏ ਅਤੇ ਉਨ੍ਹਾਂ ਦਾ ਬੋਨਸ ਅੱਧਾ ਕਰ ਦਿਤਾ। ਮੈਂ ਡਾਂਗ ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਤੋਂ ਵੱਧ ਬੇਇਨਸਾਫੀ ਮਜ਼ਦੂਰ ਨਾਲ ਕੀ ਹੋ ਸਕਦੀ ਹੈ ? ਇਨ੍ਹਾਂ ਦੇ ਹੁਣ ਅਸੈਂਬਲੀ ਦੇ ਇਲ-ਕਸ਼ਨ ਨੇੜੇ ਹੀ ਆ ਰਹੇ ਹਨ ਇਸ ਕਰਕੇ ਹੁਣ ਇਹ ਪੈਨਸ਼ਨ ਦੀਆਂ ਗੱਲਾਂ ਕਰਨ ਲਗ ਪਏ ਹਨ, ਪਹਿਲਾਂ ਨਹੀ ਕੀਤੀਆਂ । ਇਸ ਤੋਂ ਪਹਿਲਾਂ ਕਿ ਇੰਡਸਟਰੀਅਲ ਲੇਬਰ ਨੂੰ ਪੈਨਸ਼ਨ ਦਿਤੀ ਜਾਵੇ ਪੰਜਾਬ ਦੇ ਸਮੁਚੇ ਮਾਮਲੇ ਦਾ ਜਾਇਜ਼ਾ ਲੈਣਾ ਪਵੇਗਾ, ਪੰਜਾਬ ਦੀ ਐਗਰੀਕਲਚਰਲ ਲੇਬਰ ਨੂੰ ਵੀ ਲੈਣਾ ਪਵੇਗਾ ਅਤੇ ਉਨ੍ਹਾਂ ਲੋਕਾਂ ਦਾ ਧਿਆਨ ਵੀ ਰਖਣਾ ਪਵੇਗਾ ਜਿਹੜੇ ਕਿ ਆਪਣੀਆਂ ਮੰਗਾਂ ਮੰਨਵਾਉਣ ਵਾਸਤੇ ਬਾਹਰ ਧਰਨਾ ਮਾਰੀ ਬੈਠੇ ਹਨ । ਇਸ ਦੇ ਨਾਲ ਹੀ ਜਿਹੜੇ ਪੜ੍ਹੇ ਲਿਖੇ ਬੇ-ਰੋਜ਼ਗਾਰ ਹਨ, ਉਨ੍ਹਾਂ ਦੀ ਹਾਲਤ ਲੇਬਰਰਜ਼ ਤੋਂ ਵੀ ਖਰਾਬ ਹੈ। ਅੱਜ ਗਰੈਜੂਏਟਸ ਰਿਕਸ਼ਾਂ ਚਲਾ ਰਹੇ ਹਨ ਉਨ੍ਹਾਂ ਨੂੰ ਰੋਜ਼ਗਾਰ ਨਹੀਂ ਮਿਲਦਾ, ਪੋਸਟ ਗਰੈਜੂਏਟਸ ਤੱਕ ਵੀ ਵੇਹਲੇ ਫਿਰਦੇ ਪਏ ਹਨ । ਮੈਂ ਕਾਮਰੇਡ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਵੇਲ੍ਹੇ ਫਿਰਦੇ ਪਏ ਹਨ, ਜਿਨ੍ਹਾਂ ਨੂੰ ਰੋਟੀ ਨਹੀਂ ਮਿਲਦੀ, ਜਿਹੜੇ ਪੜ੍ਹੇ ਲਿਖੇ ਬੇਰੋਜ਼ਗਾਰ ਹਨ, ਉਨ੍ਹਾਂ ਦਾ ਤਾਂ ਧਿਆਨ ਨਹੀਂ ਕੀਤਾ ਜਾ ਰਿਹਾ, ਪਰ ਇਨ੍ਹਾਂ ਨੂੰ ਪੈਨਸ਼ਨ ਦੇਣ ਦੀ ਬੜੀ ਜਲਦੀ ਪੈ ਗਈ ਹੈ । ਇਥੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੋਸ਼ਲਿਸਟ ਦੇਸ਼ ਵਿਚ ਕੈਪੀਟਲਿਜ਼ਮ ਪੈਦਾ ਨਹੀਂ ਹੋਣਾ ਚਾਹੀਦਾ । ਸੋਸ਼ਲਿਜ਼ਮ ਦਾ ਵੱਡਾ ਮਤਲਬ ਹੈ ਕਿ ਹਰ ਆਦਮੀ ਨੂੰ ਰੋਜ਼ਗਾਰ ਮਿਲੇ । ਜਦੋਂ ਇਸ ਵੇਲੇ ਰੋਟੀ ਨਹੀਂ ਮਿਲਦੀ ਤਾਂ ਬੁਢਾਪਾ ਪੈਨਸ਼ਨ ਨੂੰ ਕੀ ਕਰੋਗੇ? ਇਸ

ਵੇਲੇ ਪੰਜਾਬ ਦੇ ਵਿਚ ਅਨਸਕਿਲਡ ਲੇਬਰਰ ਸਿਰਫ਼ 166 ਰੁਪਏ ਮਹੀਨਾ ਲੈ ਰਿਹਾ ਹੈ ਜਿਹੜਾ ਕਿ 100 ਰੁਪਏ ਤੋਂ ਵੀ ਘੱਟ ਹੈ । ਉਸ ਨੂੰ ਰੋਟੀ ਤਾਂ ਇਸ ਵੇਲੇ ਨਹੀਂ ਮਿਲਦੀ, ਪਰ ਉਸ ਦੀ ਪੈਨਸ਼ਨ ਬਾਰੇ ਸੋਚਿਆ ਜਾ ਰਿਹਾ ਹੈ । ਉਸ ਨੂੰ ਕੁੱਲੀ, ਜੁੱਲੀ ਅਤੇ ਗੁਲੀ ਤਾਂ ਹਾਸਲ ਨਹੀਂ । ਇਸ ਦੇ ਨਾਲ ਹੀ ਟੈਕਸਟਾਈਲ ਇੰਡਸਟਰੀ ਵਿਚ ਇਕ ਮਜ਼ਦੂਰ ਨੂੰ 187 ਰੁਪਏ ਮਹੀਨਾ ਮਿਲਦੇ ਹਨ। ਇਹ ਇੰਡ-ਸਟਰੀ ਸਭ ਤੋਂ ਵੱਡੀ ਹੈ ਅਤੇ ਲੇਬਰ ਦੀ ਐਵਰੇਜ ਚੰਗੀ ਹੈ, ਲੇਬਰ ਓਰਿਐਂਟਿਡ ਇੰਡਸਟਰੀ ਹੈ ਅਤੇ ਸਭ ਤੋਂ ਵੱਧ ਹੜਤਾਲਾਂ ਇਸ ਇੰਡਸਟਰੀ ਵਿਚ ਹੁੰਦੀਆਂ ਹਨ ਮੰਗਾਂ ਮਨਵਾਉਣ ਵਾਸਤੇ । ਕੋਈ 50 ਪ੍ਰਤੀਸ਼ਤ ਮਜ਼ਦੂਰ ਟੈਕਸਟਾਈਲ ਇੰਡਸਟਰੀ ਵਿਚ ਕੰਮ ਕਰਦੇ ਹਨ ਪਰ ਉਨ੍ਹਾਂ ਦੀ ਤਨਖਾਹ ਬਹੁਤ ਘੱਟ ਹੈ, ਇਸ ਪਾਸੇ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਇਸ ਦੇ ਨਾਲ ਹੀ ਸਿਨੇਮਿਆਂ ਦੀ ਤਾਦਾਦ ਕੋਈ 200 ਤੋਂ ਉਪਰ ਹੈ ਅਤੇ ਉਥੇ ਵੀ ਵਰਕਰਜ਼ ਕੰਮ ਕਰਦੇ ਹਨ । ਸਰਕਾਰ ਨੇ ਕਿਹਾ ਸੀ ਕਿ ਸਿਨੇਮਿਆਂ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇਗਾ, ਪਰ ਅਜੇ ਤਕ ਇਸ ਪਾਸੇ ਵਲ ਧਿਆਨ ਨਹੀਂ ਦਿਤਾ ਗਿਆ । ਵਰਕਰਾਂ ਦੀ ਮੰਗ ਇਹ ਹੈ ਕਿ ਉਨ੍ਹਾਂ ਨੂੰ ਉਨ੍ਹਾਂ ਦਾ ਹੱਕ ਮਿਲੇ ,ਪਰ ਇਨ੍ਹਾਂ ਸਿਨੇਮਿਆਂ ਨੂੰ ਨੈਸ਼ਨੇਲਾਈਜ਼ ਨਹੀਂ ਕੀਤਾ ਗਿਆ ਕਿਉਂਕਿ ਉਹ ਸਿਨੇਮਿਆਂ ਦੇ ਮਾਲਕਾਂ ਨੂੰ ਨਰਾਜ਼ ਨਹੀਂ ਕਰਨਾ ਚਾਹੁੰਦੇ ਜਿਸ ਕਾਰਨ ਵਰਕਰਾਂ ਨੂੰ ਉਨ੍ਹਾਂ ਦਾ ਹੱਕ ਨਹੀਂ ਮਿਲਦਾ ਹੈ ।

**ਸਰਦਾਰ ਹਰਚੰਦ ਸਿੰਘ** (ਬੈਠੇ ਬੈਠੇ ) : ਚੇਅਰਮੈਨ ਸਾਹਿਬ, ਇਸ ਵਾਸਤੇ ਪਹਿਲਾਂ ਸੁਰਿੰਦਰ ਕੈਰੋਂ ਨੂੰ ਪੁਛੋ ਕਿ ਕਿਉਂ ਨੈਸ਼ਨੇਲਾਈਜ਼ ਨਹੀਂ ਹੁੰਦੇ ?

**ਸਰਦਾਰ ਹਰਬੰਸ ਸਿੰਘ ਜਲਾਲ** : ਚੇਅਰਮੈਨ ਸਾਹਿਬ, ਸੁਰਿੰਦਰ ਕੈਰੋਂ ਦਾ ਇਕ ਸਿਨੇਮਾ ਹੈ ਪਰ ਹੰਸ ਰਾਜ ਸ਼ਰਮਾ ਜੀ ਨੂੰ ਪੁੱਛੋ ਜਿਨ੍ਹਾਂ ਦੇ ਦੋ ਦਰਜਨ ਸਿਨਮੇ ਹਨ ।

**ਵਿੱਤ ਮੰਤਰੀ**(ਸ੍ਰੀ ਹੰ ਸ ਰਾਜ ਸ਼ਰਮਾ ) : ਚੇਅਰਮੈਨ ਸਾਹਿਬ, ਇਹ ਸਿਨੇਮੇ ਮੇਰੇ ਨਹੀਂ, ਇਹ ਤਾਂ ਫ਼ਿਲਮ ਕਾਰਪੋਰੇਸ਼ਨ ਦੇ ਹਨ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ** :ਚੇਅਰਮੈਨ ਸਾਹਿਬ, ਇਨ੍ਹਾਂ ਦਾ ਐਨਾ ਵੱਡਾ ਮਹਿਕਮਾ ਹੈ ਪਰ ਇਹ ਕੋਈ ਪਰਮਿਟ ਬਗੈਰ ਪੈਸੇ ਲਏ ਇਸ਼ੂ ਨਹੀਂ ਕਰਦੇ । ਹੁਣੇ ਹੀ ਇਲੈਕਸ਼ਨਾਂ ਤੋਂ ਕੁਝ ਦਿਨ ਪਹਿਲਾਂ ਸਾਢੇ ਸੱਤ ਲੱਖ ਰੁਪਿਆ ਲੈ ਕੇ ਪਰਮਿਟ ਇਸ਼ੂ ਕੀਤਾ ਗਿਆ ।

**ਸ੍ਰੀ ਸਭਾਪਤੀ** : ਕੈਰੋਂ ਸਾਹਿਬ, ਇਸ ਵੇਲੇ ਮਸਲਾ ਇਹ ਨਹੀਂ ਚਲ ਰਿਹਾ ।

**ਸਰਦਾਰ ਹਰਬੰਸ ਸਿੰਘ ਜਲਾਲ** :ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਪਿੱਛੇ ਸਿਨੇਮਾ ਇੰਡਸਟਰੀ ਦੀ ਬਹੁਤ ਮੁਖਾਲਫਤ ਹੁੰਦੀ ਰਹੀ ਹੈ । ਹਾਂ ਇਸ ਦਾ ਇਕ ਫਾਇਦਾ ਜ਼ਰੂਰ ਹੈ ਕਿ ਸਿਨੇਮ ਵਿਚ ਕੰਮ ਕਰਨ ਵਾਲੇ ਮਜ਼ਦੂਰਾਂ ਦੀ ਹੋਰਾਂ ਮਜ਼ਦੂਰਾਂ ਨਾਲੋਂ ਹਾਲਤ ਬੇਹਤਰ ਹੁੰਦੀ ਹੈ । ਐਗਰੀਕਲਚਰਲ ਲੇਬਰ ਨੂੰ ਜਿਹੜੀ ਇਸ ਵੇਲੇ ਮਜ਼ਦੂਰੀ ਦਿੱਤੀ ਜਾਂਦੀ ਹੈ ਜੇ ਇਸ ਨੂੰ ਬਜਟ ਦੇ ਆਂਕੜੇ ਅਤੇ ਪੰਜਾਬ ਦੀ ਆਊਟ ਪੁਟ ਦੇ ਮੁਤਾਬਿਕ ਵੇਖਿਆ ਜਾਵੇ ਤਾਂ ਇਹ ਪੰਜਾਬ ਦੀ ਲੇਬਰ ਦੇ ਨਾਲ ਬੇਇਨਸਾਫੀ ਹੈ । ਮੈਂ ਤੁਹਾਡਾ ਧਿਆਨ ਇਸ ਪਾਸੇ ਵਲ ਦਿਵਾਉਂਦਾ ਹਾਂ ਕਿ ਜਦੋਂ ਐਗਰੀਕਲਚਰਲ ਲੇਬਰ ਦੇ ਵੇਜਿਜ਼ ਵਧਾਉਣ ਦਾ ਮਸਲਾ ਇਥੇ ਆਇਆ ਤਾਂ ਇਨ੍ਹਾਂ ਨੇ ਲੇਬਰਰਜ਼ ਨੂੰ ਐਕਸਪਲਾਇਟ ਕੀਤਾ ਅਤੇ ਕਿਹਾ ਕਿ ਤੁਹਾਡੇ ਵੇਜਿਜ਼ ਵਧਣ ਨਾਲ ਜਿਹੜੀ ਤੁਹਾਨੂੰ ਕਣਕ ਖਾਣ ਲਈ ਮਿਲਦੀ ਹੈ ਉਸ ਦੇ ਭਾਅ ਵੀ ਵਧਣਗੇ, ਜੇ ਨਰਮੇ ਦੇ ਭਾਅ ਵਧਣਗੇ ਤਾਂ ਇਸ ਨਾਲ ਤੁਹਾਨੂੰ ਕਪੜਾ ਮਿਲਣਾ ਔਖਾ ਹੋ ਜਾਵ ਗਾ । ਇਸ ਤਰ੍ਹਾਂ ਨਾਲ ਉਨ੍ਹਾਂ ਨੂੰ ਐਕਸਪਲਾਇਟ ਕੀਤਾ ਜਾਂਦਾ ਰਿਹਾ ਹੈ । ਪੰਜਾਬ ਦੇ ਅੰਦਰ ਸਾਰੀ ਐਗਰੀਕਲ ਚਰਲ ਆਬਾਦੀ ਦਾ ਚੌਥਾ ਹਿਸਾ ਲੇਬਰਰਜ਼ ਦਾ ਹੈ ਅਤੇ ਇਸ ਦੇ ਵਿਚੋਂ 25 ਪ੍ਰਤੀਸ਼ਤ

[ ਸਰਦਾਰ ਹਰਬੰਸ ਸਿੰਘ ਜਲਾਲ ]

ਮਜ਼ਦੂਰਾਂ ਦੀ ਜ਼ਿਮੀਦਾਰਾਂ ਨਾਲ ਭਾਈਵਾਲੀ ਹੈ ਅਤੇ 80 ਪ੍ਰਤੀਸ਼ਤ ਅਜਿਹੇ ਮਜ਼ਦੂਰ ਹਨ ਜਿਹੜੇ ਕਿ ਦਿਹਾੜੀ ਤੇ ਕੰਮ ਕਰਦੇ ਹਨ। ਇਹ ਜਿਹੜੇ ਦਿਹਾੜੀ ਤੇ ਕੰਮ ਕਰਦੇ ਹਨ ਇਨ੍ਹਾਂ ਨੂੰ ਐਕਸਪਲਾਇਟ ਕੀਤਾ ਜਾਂਦਾ ਹੈ। ਉਹ ਕਹਿੰਦੇ ਹਨ ਕਿ ਘੱਟੋ ਘੱਟ 10 ਰੁਪਏ ਦਿਹਾੜੀ ਦੇ ਜ਼ਰੂਰ ਮਿਲਣੇ ਚਾਹੀਦੇ ਹਨ ਅਤੇ ਨਾਲ ਹੀ ਇਸ ਗਲ ਦੀ ਵੀ ਗਰੰਟੀ ਕਰਦੇ ਹਨ ਕਿ ਇਹ ਜਿਹੜੀ ਕਣਕ 105 ਰੁਪਏ ਦੇ ਭਾਅ ਖਰੀਦੀ ਜਾਂਦੀ ਹੈ ਇਸੇ ਭਾਅ ਦੇ ਮੁਤਾਬਿਕ ਹੀ ਉਨ੍ਹਾਂ ਨੂੰ ਦਿੱਤੀ ਜਾਵੇ। ਪਰ ਇਹ ਗੌਰਮਿੰਟ ਕਣਕ 105 ਰੁਪਏ ਖਰੀਦ ਕੇ ਹੋਰ ਸੂਬਿਆਂ ਵਿਚ 150 ਤੋਂ 250 ਰੁਪਏ ਦੇ ਦਰਮਿਆਨ ਵੇਚਦੀ ਰਹੀ ਹੈ। ਇਹ ਕਈ ਵਾਰ ਇਨ੍ਹਾਂ ਨੂੰ ਬਿਆਨ ਕੀਤਾ ਜਾ ਚੁੱਕਿਆ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਚੇਅਰਮੈਨ ਸਾਹਿਬ, ਜਿਹੜੀ ਇਹ 10 ਰੁਪਏ ਦਿਹਾੜੀ ਦੇਣ ਲਈ ਕਹਿ ਰਹੇ ਹਨ, ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਬਾਦਲ ਸਾਹਿਬ ਹੁਣ ਸੈਂਟਰ ਦੇ ਵਜ਼ੀਰ ਬਣ ਗਏ ਹਨ ਪਹਿਲੇ ਉਨ੍ਹਾਂ ਦੇ ਪਿੰਡ ਤੋਂ 10 ਰੁਪਏ ਦਿਹਾੜੀ ਮਜ਼ਦੂਰਾਂ ਨੂੰ ਦਿਵਾਉਣੀ ਸ਼ੁਰੂ ਕਰਵਾਉਣ।

**ਸ੍ਰੀ ਸਭਾਪਤੀ**: ਇਸ ਦਾ ਇਸ ਨਾਲ ਕੋਈ ਸਬੰਧ ਨਹੀ।

**ਸਰਦਾਰ ਬੇਅੰਤ ਸਿੰਘ**: ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਹਰਬੰਸ ਸਿੰਘ ਜਲਾਲ** : ਚੇਅਰਮੈਨ ਸਾਹਿਬ, ਮੈਂ ਸੱਨਅਤੀ ਲੇਬਰ ਦੇ ਨਾਲ ਐਗਰੀਕਲਚਰਲ ਲੇਬਰ ਦਾ ਮਸਲਾ ਡਿਸਕਸ ਕਰ ਰਿਹਾ ਹਾਂ। ਪਿੱਛਲੀ ਵਾਰ 36 ਲੱਖ ਟਨ ਪਰਕਿਉਰਮੈਂਟ ਕਰਨ ਦੀ ਆਸ ਸੀ ਪਰ ਤਕਰੀਬਨ 29 ਲੱਖ ਟਨ ਦੀ ਪਰਕਿਉਰਮੈਂਟ ਹੋਈ। ਇਨ੍ਹਾਂ ਨੇ ਇਹ 105 ਰੁਪਏ ਦੇ ਭਾਅ ਖਰੀਦੀ ਅਤੇ ਇਸ ਨੂੰ 150 ਤੋਂ 250 ਰੁਪਏ ਦੇ ਦਰਮਿਆਨ ਵੇਚੀ। ਇਸ (ਵਿਘਨ) ਵਿਚੋਂ ਸਿਰਫ 7 ਰੁਪਏ ਬੋਰੀ ਕਾਂਗਰਸ ਪਾਰਟੀ ਨੇ ਆਪਣਾ ਹਿੱਸਾ ਲਿਆ। (ਵਿਘਨ)

ਚੇਅਰਮੈਨ ਸਾਹਿਬ, ਮੈਂ ਸਿਰਫ ਅੰਕੜੇ ਗਿਣ ਕੇ ਦਸ ਰਿਹਾ ਹਾਂ ਕਿ ਕੋਈ 28 ਲੱਖ ਟਨ ਪਰਕਿਉਰਮੈਂਟ ਵਿਚੋਂ 7 ਰੁਪਏ ਪਰ ਬੋਰੀ ਦੇ ਹਿਸਾਬ ਨਾਲ ਇਨ੍ਹਾਂ ਨੇ ਕਾਂਗਰਸ ਪਾਰਟੀ ਵਾਸਤੇ ਪੈਸੇ ਲਏ। 2 ਵਜ਼ੀਰ ਜਿਹੜੇ ਇਸ ਵੇਲੇ ਹਾਊਸ ਵਿਚ ਹੀ ਬੈਠੇ ਹਨ, ਇਨ੍ਹਾਂ ਦੀ ਜੇਬ ਵਿਚ ਪੈਸੇ ਪਾਏ ਗਏ। ਮੈਂ ਇਸ ਲਈ ਬੇਨਤੀ ਕਰਦਾ ਹਾਂ ਕਿ ਕੀ ਇਹ ਇਸ ਦੀ ਇਨਕੁਆਇਰੀ ਕਰਵਾਉਣ ਵਾਸਤੇ ਤਿਆਰ ਹਨ ?

**ਟਰੈਯਰੀ ਬੈਂਚਿਜ਼ ਵਲੋਂ ਇਕ ਆਵਾਜ਼** : ਇਸ ਦਾ ਇਸ ਰੈਜ਼ੋਲਿਊਸ਼ਨ ਨਾਲ ਕੋਈ ਤੁਅੱਲਕ ਨਹੀਂ ਜੀ।

**ਸ੍ਰੀ ਸਭਾਪਤੀ** : ਰੈਜ਼ੋਲਿਊਸ਼ਨ ਤੇ ਬੋਲੋ।

**ਸਰਦਾਰ ਹਰਬੰਸ ਸਿੰਘ ਜਲਾਲ** : ਚੇਅਰਮੈਨ ਸਾਹਿਬ, ਇਹ ਐਗਰੀਕਲਚਰਲ ਲੇਬਰ ਨਾਲ ਧੋਖਾ ਹੋਇਆ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ।

**ਸ੍ਰੀ ਸਭਾਪਤੀ** : ਰੈਜ਼ੋਲਿਊਸ਼ਨ ਤੇ ਬੋਲੋ।

**ਸਰਦਾਰ ਹਰਬੰਸ ਸਿੰਘ ਜਲਾਲ**: ਚੇਅਰਮੈਨ ਸਾਹਿਬ, ਮੈਂ ਰੈਜ਼ੋਲਿਊਸ਼ਨ ਤੇ ਹੀ ਬੋਲ ਰਿਹਾ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਸੱਨਅਤੀ ਮਜ਼ਦੂਰਾਂ ਨੂੰ ਵੀ ਪੈਨਸ਼ਨ ਮਿਲਣੀ ਚਾਹੀਦੀ ਹੈ। ਇਸ

**Expunged as ordered by the Chair.

ਨਾਲ ਉਨ੍ਹਾਂ ਦੀ ਹਾਲਤ ਸੁਧਰੇਗੀ। ਚੇਅਰਮੈਨ ਸਾਹਿਬ, ਜਦੋਂ ਫਲੱਡ ਆਏ ਤਾਂ ਖੇਤ ਮਜ਼ਦੂਰ ਬੇ-ਰੁਜ਼ਗਾਰ ਹੋ ਗਏ, ਉਨ੍ਹਾਂ ਦੀ ਮਦਦ ਇਸ ਸਰਕਾਰ ਨੇ ਨਹੀਂ ਕੀਤੀ, ਉਨ੍ਹਾਂ ਨੂੰ ਰਿਲੀਫ ਦਿੱਤਾ ਜਾਣਾ ਚਾਹੀਦਾ ਸੀ। ਰਿਲੀਫ ਦੇ ਨਾਂ ਤੇ ਇਸ ਸਰਕਾਰ ਨੇ ਪੈਸਾ ਇੱਕਠਾ ਵੀ ਕੀਤਾ, ਪਰ ਉਨ੍ਹਾਂ ਨੂੰ ਉਹ ਸਾਰਾ ਪੈਸਾ ਦਿੱਤਾ ਨਹੀਂ ਗਿਆ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਕਹੋ ਕਿ ਇਹ ਰੇਜ਼ੋਲਿਊਸ਼ਨ ਤੇ ਬੋਲਣ।

**ਸ੍ਰੀ ਸਭਾਪਤੀ :** ਰੈਜ਼ੋਲਿਊਸ਼ਨ ਤੇ ਬੋਲੋ।

**ਸਰਦਾਰ ਹਰਬੰਸ ਸਿੰਘ ਜਲਾਲ** : ਚੇਅਰਮੈਨ ਸਾਹਿਬ, ਮੈਂ ਮਜ਼ਦੂਰਾਂ ਬਾਰੇ ਹੀ ਅਰਜ਼ ਕਰ ਰਿਹਾ ਹਾਂ। ਉਨ੍ਹਾਂ ਨੂੰ ਰਿਲੀਫ ਦਿਵਾਉਣ ਵਾਸਤੇ ਸਿਵਿਲ ਸਪਲਾਈਜ਼ ਕਾਰਪੋਰੇਸ਼ਨ ਦੇ ਇਨਸਪੈਕਟਰਾਂ ਤੋਂ ਪੈਸਾ ਇੱਕਠਾ ਕਰਵਾਇਆ ਗਿਆ, ਪਰ ਬੜੇ ਅਫਸੋਸ ਦੀ ਗਲ ਹੈ ਕਿ ਇਤਨੇ ਡਾਕੂਮੈਂਟਰੀ ਪਰੂਫ ਹੋਣ ਦੇ ਬਾਵਜੂਦ ਵੀ ਇਨ੍ਹਾਂ ਨੇ ਇਸ ਦੀ ਪੜਤਾਲ ਨਹੀਂ ਕਰਵਾਈ। ਜਿਹੜੇ ਡਰਾਫਟ ਇਨ੍ਹਾਂ ਨੂੰ ਭੇਜੇ ਗਏ ਉਹ ਵਾਪਿਸ ਭੇਜ ਕੇ ਇਹ ਕਿਹਾ ਗਿਆ ਕਿ ਇਹ ਡਰਾਫਟ ਕਾਂਗਰਸ ਪਾਰਟੀ ਦੇ ਨਾਂ ਤੇ ਰੀਡਰਾਫਟ ਕਰਕੇ ਭੇਜੇ ਜਾਣ। ਇਸ ਤਰ੍ਹਾਂ ਜਿਹੜਾ ਫੱਲਡਾਂ ਦੇ ਨਾਂ ਤੇ ਪੈਸਾ ਇੱਕਠਾ ਕੀਤਾ ਗਿਆ ਸੀ ਉਹ ਕਾਂਗਰਸ ਪਾਰਟੀ ਦੇ ਕੋਲ ਜਾਂਦਾ ਰਿਹਾ। ਇਸ ਦੀ ਇਕ ਮਿਸਾਲ ਨਹੀ, ਮੈਂ ਘੱਟੋ ਘੱਟ 2000 ਤੋਂ ਵੀ ਵੱਧ ਮਿਸਾਲਾਂ ਦੇ ਸਕਦਾ ਹਾਂ।

**ਸ੍ਰੀ ਸਭਾਪਤੀ :** ਰੈਜ਼ੋਲਿਊਸ਼ਨ ਤੇ ਬੋਲੋ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਮਜ਼ਦੂਰਾਂ ਦੇ ਬਾਰੇ ਹੀ ਅਰਜ਼ ਕਰ ਰਿਹਾ ਹਾਂ। ਇਸ ਤਰ੍ਹਾਂ ਨਾਲ ਮਜ਼ਦੂਰਾਂ ਨਾਲ ਧੋਖਾ ਹੁੰਦਾ ਰਿਹਾ। ਇਹ ਜਿਹੜਾ ਪੈਸਾ ਇੱਕਠਾ ਕੀਤਾ ਗਿਆ, ਇਸ ਵਿਚੋਂ ਇਕ ਮਨਿਸਟਰ ਨੇ ਵੀ ਮੈਂ ਉਸ ਦਾ ਨਾਂ ਨਹੀਂ ਲੈਂਦਾ, ਆਪਣੀ ਜੇਬ ਵਿਚ ਪੈਸਾ ਪਾਇਆ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਮੈਂ ਪੁਛਦਾ ਹਾਂ ਕਿ ਕੀ ਸਰਕਾਰ ਇਸ ਚੈਲੇਂਜ ਨੂੰ ਪ੍ਰਵਾਨ ਕਰਨ ਵਾਸਤੇ ਤਿਆਰ ਹੈ।

**ਸਰਦਾਰ ਕਰਨੈਲ ਸਿੰਘ ਮਰੜੀ:** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ** ** ** **

**ਸ੍ਰੀ ਸਭਾਪਤੀ:** ਮੈਂਬਰ ਸਾਹਿਬ ਜੋ ਕੁਝ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ। ਜਲਾਲ ਸਾਹਿਬ, ਤੁਸੀਂ ਹੁਣ ਵਾਈਂਡ ਅਪ ਕਰੋ।

**ਸਰਦਾਰ ਹਰਬੰਸ ਸਿੰਘ ਜਲਾਲ** : ਚੇਅਰਮੈਨ ਸਾਹਿਬ, ਇਹ ਮਤਾ ਸੀ.ਪੀ.ਆਈ. ਪਾਰਟੀ ਵਲੋਂ ਪੇਸ਼ ਕੀਤਾ ਗਿਆ ਹੈ ਅਤੇ ਮੂਵਰ ਡਾਂਗ ਸਾਹਿਬ ਨੂੰ ਤਾਂ ਤੁਸੀਂ 15 ਮਿੰਟ ਦੀ ਜਗ੍ਹਾ 30 ਮਿੰਟ ਦਿਤੇ ਸਨ। ਸਾਨੂੰ 15 ਮਿੰਟ ਦੇ ਰਹੇ ਹੋ। ਚੇਅਰਮੈਨ ਸਾਹਿਬ, ਸੱਨਅਤੀ ਲੇਬਰ ਬਾਰੇ ਪੈਨਸ਼ਨ ਦੇਣ ਲਈ ਮਤਾ ਲਿਆਂਦਾ ਗਿਆ ਹੈ। ਸੱਨਅਤੀ ਮਜ਼ਦੂਰਾਂ ਦੀ ਡੈਫੀਨੇਸ਼ਨ ਬੜੀ ਲੰਬੀ ਚੌੜੀ ਹੈ। ਇਸ ਦੇ ਵਿਚ ਟਰਾਂਸਪੋਰਟ ਅਦਾਰਾ ਵੀ ਆਉਂਦਾ ਹੈ।

12.24 p.m. | (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**Expunged/Not recorded as ordered by the Chair.

**ਸ੍ਰੀ ਸਪੀਕਰ** : ਜਲਾਲ ਸਾਹਿਬ, ਰੂਲ 54 ਇਹ ਹੈ ।

'No speech on a resolution except with the permission of the Speaker, shall exceed fifteen minutes in duration.'

Sc, please wind up now.

**ਸਰਦਾਰ ਹਰਬੰਸ ਸਿੰਘ ਜਲਾਲ** : ਇਹ ਤਾਂ ਮੂਵਰ ਵਾਸਤੇ ਹਨ । ਤੁਹਾਡੀ ਡਿਸਕਰੀਸ਼ਨ ਹੈ । ਮੈਂ ਬਸ ਖਤਮ ਕਰ ਦਿੰਦਾ ਹਾਂ । ਸੱਨਅਤੀ ਕਾਮਿਆਂ ਨੂੰ ਪੈਨਸ਼ਨ ਦੇਣ ਵਾਸਤੇ ਸਰਕਾਰ ਵਲੋਂ ਉਚੇਚੇ ਕਦਮ ਚੁਕਣ ਦੀ ਲੋੜ ਹੈ । ਟਰਾਂਸਪੋਰਟ ਵੀ ਇਕ ਸੱਨਅਤ ਹੈ । ਸਪੀਕਰ ਸਾਹਿਬ, 24-2-1977, 8-3-1977 ਅਤੇ 11-3-1977 ਨੂੰ ਸਰਕਾਰ ਨੇ ਟਰਾਂਸਪੋਰਟ ਦੇ ਨਵੇ ਰੂਟਸ ਦਿੱਤੇ । ਰੂਟ ਦੇਣ ਵੇਲੇ ਇਹ ਮੁੱਖ ਗਲ ਰਖੀ ਗਈ ਸੀ ਕਿ ਇਸ ਦੇ ਨਾਲ ਨਵੇਂ ਆਦਮੀਆਂ ਨੂੰ ਇੰਪਲਾਇਮੈਂਟ ਮਿਲੇਗੀ ਅਤੇ ਨਵੇਂ ਕਾਮਿਆਂ ਨੂੰ ਕੰਮ ਦਿਤਾ ਜਾਵੇਗਾ । ਇਹ ਰੂਟ ਪਰਮਿਟ ਉਨ੍ਹਾਂ ਨੂੰ ਦਿੱਤੇ ਗਏ ਜਿਸ ਦਾ ਇਕ ਮਾਲਕ ਹੁੰਦਾ ਹੈ ਔਰ ਉਹ ਖੁਦ ਟਰੱਕ ਨੂੰ ਚਲਾਉਂਦਾ ਹੈ ਅਤੇ ਉਸ ਦੇ ਨਾਲ ਇਕ ਕੰਡਕਟਰ ਹੁੰਦਾ ਹੈ ਜਿਹੜਾ ਉਸ ਦਾ ਆਪਣਾ ਹੀ ਆਦਮੀ ਹੁੰਦਾ ਹੈ । ਇਨ੍ਹਾਂ ਨੇ ਮਜ਼ਦੂਰਾਂ ਨੂੰ ਇੰਪਲਾਇਮੈਂਟ ਦੇਣ ਦਾ ਨਜ਼ਰੀਆ ਰੱਖ ਕੇ ਪਰਮਿਟ ਦਿੱਤੇ ਹਨ । ਮਜ਼ਦੂਰਾਂ ਨੂੰ ਕੰਮ ਦੇਣ ਦਾ ਬਹਾਨਾ ਲਾ ਕੇ ਇਹ ਕੰਪੋਜ਼ਿਟ ਪਰਮਿਟ ਦਿੱਤੇ ਗਏ ਹਨ ।

**ਸ੍ਰੀ ਸਪੀਕਰ** : ਜਲਾਲ ਸਾਹਿਬ, ਹੁਣ ਤੁਸੀਂ ਵਾਟੀਂਡ ਅਪ ਕਰ ਦਿਓ । ਕਾਫੀ ਟਾਈਮ ਹੋ ਚੁਕਾ ਹੈ ਅਤੇ ਤੁਹਾਨੂੰ 35 ਮਿੰਟ ਦੇ ਦਿੱਤੇ ਹਨ । ਹੋਰ ਮੈਂਬਰ ਸਾਹਿਬਾਨ ਨੇ ਵੀ ਬੋਲਣਾ ਹੈ । ਹੁਣ ਤੁਸੀਂ ਤਸ਼ਰੀਫ ਰਖੋਂ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਬਸ ਖਤਮ ਹੀ ਕਰ ਦਿੰਦਾ ਹਾਂ । ਮੈਂ ਕੋਈ ਐਲੀਗੇਸ਼ਨ ਨਹੀਂ ਲਗਾਵਾਂਗਾ । 1970 ਦੇ ਵਿਚ 38 ਹਜ਼ਾਰ ਵਰਕਰ ਹੜਤਾਲ ਤੇ ਗਿਆ ਸੀ । ਉਸ ਸਮੇਂ ਦੀ ਅਕਾਲੀ ਸਰਕਾਰ ਨੇ ਇਕ ਲੱਖ ਅੱਸੀ ਹਜ਼ਾਰ ਜਿਹੜੇ ਵਰਕਰਾਂ ਦੇ ਹੜਤਾਲ ਡੇਜ਼ ਬਣਦੇ ਸੀ ਉਹ ਪੇਡ ਡੇਜ਼ ਕਰਕੇ ਦੇ ਦਿਤਾ ਸੀ । ਸਰਕਾਰ ਨੇ 1 ਲੱਖ 80 ਹਜ਼ਾਰ ਵਰਕ ਡੇਜ਼ ਮਜ਼ਦੂਰਾਂ ਨੂੰ ਮਾਫ ਕਰ ਦਿੱਤਾ ਸੀ । 1975 ਦੇ ਵਿਚ ਮਜ਼ਦੂਰਾਂ ਦੀ ਹਿਮਾਇਤੀ ਸਰਕਾਰ ਨੇ ਸਿਰਫ 10 ਹਜ਼ਾਰ ਕਾਮਿਆਂ ਦੀ ਹੜਤਾਲ ਜਿਹੜੀ ਹੋਈ ਸੀ ਇ ਹ ਵੀ ਐਮਰਜੈਂਸੀ ਵਿਚ ਹੋਈ ਸੀ, ਇਨ੍ਹਾਂ ਨੇ ਉਨ੍ਹਾਂ ਨੂੰ ਕੁੱਝ ਵੀ ਨਹੀਂ ਦਿੱਤਾ ਜਦ ਕਿ ਉਨ੍ਹਾਂ ਦੇ 90 ਹਜ਼ਾਰ ਵਰਕ ਡੇਜ਼ ਮਿਲਣੇ ਚਾਹੀਦੇ ਸਨ ਜਿਹੜਾ ਮਜ਼ਦੂਰਾਂ ਨੂੰ ਨਹੀਂ ਮਿਲਿਆ । ਇਨ੍ਹਾਂ ਦੀ ਸਰਕਾਰ ਨੇ ਸਿਰਫ 12 ਹਜ਼ਾਰ ਵਰਕ ਡੇਜ਼ ਮਾਫ ਕੀਤੇ ਸਨ ਪਰ ਸਾਡੀ ਸਰਕਾਰ ਨੇ ਜ਼ਿਆਦਾ ਮਾਫ ਕੀਤੇ ਸਨ । 1969 ਦੇ ਵਿੱਚ 1 ਲੱਖ 30 ਹਜ਼ਾਰ ਰੁਪਏ ਮਜ਼ਦੂਰਾਂ ਨੂੰ ਕਾਰਖਾਨਿਆਂ ਵਿਚ ਕੰਮ ਕਰਦੇ ਹੋਏ ਸੱਟਾਂ ਲੱਗਣ ਦੇ ਕਰਕੇ ਦਿੱਤੇ ਸਨ । ਗਿਆਨੀ ਜੀ ਦੀ ਸਰਕਾਰ ਨੇ ਕੇਵਲ 41 ਹਜ਼ਾਰ ਰੁਪਏ ਦਿੱਤੇ ਹਨ । ਜਿਹੜੇ ਸੀ ਪੀ. ਆਈ. ਵਾਲੇ ਮਜ਼ਦੂਰਾਂ ਦੇ ਹਾਮੀ ਹਨ ਇਨ੍ਹਾਂ ਨੇ ਸਿਰਫ 41 ਹਜ਼ਾਰ ਰੁਪਏ ਲੈ ਕੇ ਦਿੱਤੇ ।

**Mr. Speaker**: Motion moved—

That the following be inserted after 'Industrial workers' in line 3—"of large and medium sector industries under public and joint sectors".

## PRESENTATION OF THIRD REPORT OF THE BUSINESS ADVISORY COMMITTEE

**Mr. Speaker**: I have to present to the House the Third Report of the Business Advisory Committee. The report reads :—

"After reconsidering the programme settled at its meeting held on the 31st March, 1977, the Committee decided that the following business be

transacted at the sittings of the Vidhan Sabha to be held from the 8th to 9th April, 1977 :—

| | | |
|---|---|---|
| Friday, the 8th April (9-00 A. M) | .. | Discussion and Voting of Demands for Grants in respect of Irrigation, Power, Agriculture and Co-operation relating to Budget Estimates for the year 1977-78. |
| Friday, the 8th April (2.30 P.M.) | .. | Discussion and Voting of Demand for Grant in respect of General Administration for the year 1977-78, and guillotine will be applied in respect of the remaining Demands for Grants, under the Rules. |
| Saturday, the 9th April (9.00 A.M.) | .. | (i) Motion under rule 16 regarding adjournment of the House *sine die*.<br>(ii) Appropriation Bill on the Budget Estimates for the year 1977-78.<br>(iii) Legislative Business/Government Motion, if any. |

Call Attention Notices, if any, will not be taken up in the afternoon sitting on the 8th April, 1977.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that rule/those rules will stand suspended to that extent.

**Minister for Parliamentary Affairs** (Sardar Umrao Singh): Sir, I beg to move—

> That this House agrees with the recommendations contained in the Third Report of the Business Advisory Committee.

**Mr. Speaker**: Motion moved—

> That this House agrees with the recommendations contained in the Third Report of the Business Advisory Committe.

**Mr. Speaker**: Question is—

> That this House agrees with the recommendations contained in the Third Report of the Business Advisory Committee.

*The motion was carried.*

**ਸ਼੍ਰੀ ਸਪੀਕਰ**: ਅੱਧਾ ਘੰਟਾ ਹੋਰ ਹੈ, ਜੇ ਮੈਂਬਰ ਸਾਹਿਬਾਨ ਥੋੜਾ ਥੋੜਾ ਬੋਲਣ ਤਾਂ ਠੀਕ ਹੈ ਕਿਉਂਕਿ ਬੋਲਣ ਵਾਲੇ ਕਈ ਮੈਂਬਰ ਸਾਹਿਬਾਨ ਹਨ ।

## RESOLUTION (*Resumption*)

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** (ਫਗਵਾੜਾ, ਐਸ.ਸੀ.) : ਸਪੀਕਰ ਸਾਹਿਬ, ਅੱਜ ਜਿਹੜਾ ਰੈਜ਼ੋਲਿਊਸ਼ਨ ਕਾਮਰੇਡ ਸੱਤ ਪਾਲ ਡਾਂਗ ਨੇ ਇਡਸਟਰੀਅਲ ਵਰਕਰਜ਼ ਨੂੰ ਰਿਟਾਇਰਮੈਂਟ ਤੇ ਪੈਨਸ਼ਨ ਦੇਣ ਵਾਸਤੇ ਹਾਊਸ ਦੇ ਸਾਹਮਣੇ ਲਿਆਂਦਾ ਹੈ ਮੈਂ ਉਸਦੀ ਪ੍ਰੋੜ੍ਹਤਾ ਕਰਦਾ ਹਾਂ। ਇਹ ਬਹੁਤ ਅੱਛਾ ਰੈਜ਼ੋਲਿਊਸ਼ਨ ਹੈ । ਇੰਡਸਟਰੀਅਲ ਵਰਕਰਜ਼ ਜਿਹੜੇ ਕਿ ਕਾਰਖਾਨਿਆਂ ਵਿਚ ਔਰ ਹੋਰ ਸਨੱਅਤੀ ਅਦਾਰਿਆਂ ਵਿਚ ਕੰਮ ਕਰਦੇ ਹਨ ਉਨ੍ਹਾਂ ਨੂੰ ਕੰਮ ਕਰਦਿਆਂ ਕਰਦਿਆਂ ਕਈ ਵਾਰੀ ਅਜਿਹੀਆਂ ਬਿਮਾਰੀਆਂ ਲੱਗ ਜਾਂਦੀਆਂ ਹਨ । ਮਿਸਾਲ ਦੇ ਤੌਰ ਤੇ ਕਾਰਖਾਨਿਆਂ ਵਿਚ ਧੂੰਆਂ ਬਹੁਤ ਹੁੰਦਾ ਹੈ ਔਰ ਕਈ ਅਜਿਹੇ ਕਾਰਖਾਨੇ ਹਨ ਜਿਥੇ

[ਸ੍ਰੀ ਪਿਆਰਾ ਰਾਮ ਧੰਨੋਵਾਲੀ]

ਕਿ ਧੂੜ ਬੜੀ ਹੁੰਦੀ ਹੈ ਔਰ ਕਈ ਐਸੇ ਲੋਹੇ ਦੇ ਕਾਰਖਾਨੇ ਹਨ ਜਿਥੇ ਕੰਕਰ, ਉਨ੍ਹਾਂ ਦੀਆਂ ਅੱਖਾਂ ਵਿਚ ਪੈਣ ਨਾਲ ਜਾਂ ਹੋਰ ਜਿਸਮ ਤੇ ਲਗਣ ਨਾਲ ਉਹ ਵਿਚਾਰੇ ਨਕਾਰਾ ਹੋ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਇਸ ਰੈਜੋਲਿਊਸ਼ਨ ਦੇ ਜ਼ਰੀਏ ਜੋ ਪੈਨਸ਼ਨ ਦੇਣ ਵਾਸਤੇ ਕਿਹਾ ਗਿਆ ਹੈ ਇਹ ਬਹੁਤ ਅੱਛੀ ਗੱਲ ਹੈ। ਪੈਨਸ਼ਨ ਉਨ੍ਹਾਂ ਨੂੰ ਦੇਣੀ ਚਾਹੀਦੀ ਹੈ। ਜਿਥੋਂ ਤਕ ਲੇਬਰ ਲਾਅ ਦਾ ਤਅੱਲਕ ਹੈ ਸਾਰੇ ਲੇਬਰ ਲਾਅਜ਼, ਕਾਨੂੰਨ, ਗੌਰਮਿੰਟ ਆਫ ਇੰਡੀਆ ਦੇ ਐਕਟ ਥੱਲੇ ਬਣੇ ਹਨ। ਸਪੀਕਰ ਸਾਹਿਬ, ਜਿਥੇ ਮੈਂ ਇਸ ਰੈਜ਼ੋਲਿਊਸ਼ਨ ਦਾ ਸਮਰਥਨ ਕਰਦਾ ਹਾਂ ਉਥੇ ਮੈਂ ਕਹਾਂਗਾ ਕਿ (ਵਿਘਨ) ਪਾਰਲੀਮੈਂਟ ਵਿਚ ਵੀ ਇਸ ਤਰ੍ਹਾਂ ਦੇ ਰੈਜ਼ੋਲਿਊਸ਼ਨ ਲਿਆਂਦੇ ਜਾਣ। ਸਪੀਕਰ ਸਾਹਿਬ, ਪਿਛਲੀ ਸੈਂਟਰ ਦੀ ਸਰਕਾਰ ਵਧਾਈ ਦੀ ਪਾਤਰ ਹੈ ਕਿਉਂਕਿ ਪਿਛਲੇ ਦੋ ਸਾਲਾਂ ਵਿਚ ਮਜ਼ਦੂਰਾਂ ਔਰ ਮਾਲਕਾਂ ਦੇ ਸਬੰਧ ਅਛੇ ਰਹੇ ਸਨ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ** **

**ਸ੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਪਿਆਰਾ ਰਾਮ ਧੰਨੋਵਾਲੀ:** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਪਿਛਲੇ ਸਾਲਾਂ ਵਿਚ ਮਜ਼ਦੂਰਾਂ ਔਰ ਮਾਲਕਾਂ ਦੇ ਅੱਛੇ ਰਿਲੇਸ਼ਨਜ਼ ਬਣੇ ਜਿਸ ਕਾਰਨ ਮੁਲਕ ਦੀ ਪੈਦਾਵਾਰ ਵਿਚ ਵਾਧਾ ਹੋਇਆ। ਪੈਦਾਵਾਰ ਵੱਧਣ ਨਾਲ ਸਾਡੇ ਦੇਸ਼ ਦੀਆਂ ਬਹੁਤ ਸਾਰੀਆਂ ਚੀਜ਼ਾਂ ਬਾਹਰਲੇ ਦੇਸ਼ਾਂ ਨੂੰ ਗਈਆਂ। ਪੈਦਾਵਾਰ ਵਿਚ ਵਾਧਾ ਹੋਇਆ ਔਰ ਹੜਤਾਲਾਂ ਨਹੀਂ ਹੋਇਆਂ। ਜਿਸ ਵੇਲੇ ਇਨ੍ਹਾਂ ਦੀ ਮਿਲੀ ਜੁਲੀ ਸਰਕਾਰ ਸੈਂਟਰ ਵਿਚ ਬਣੀ ਜਿਸ ਵਿਚ ਕਿ ਇਹ (ਅਕਾਲੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਵੀ ਭਾਈਵਾਲ ਹਨ, ਜਦੋਂ ਉਸ ਸਰਕਾਰ ਨੇ ਇੰਨ੍ਹਾਂ ਕੋਲੋਂ ਚਾਰਜ ਲਿਆ ਤਾਂ 9 ਅਰਬ ਰੁਪਿਆਂ ਦੀ ਫਾਰਨ ਕਰੰਸੀ ਇਨ੍ਹਾਂ ਨੂੰ ਦਿੱਤੀ ਗਈ। ਇਹ ਤਾਂ ਹੀ ਹੋਇਆ ਜੇ ਇੰਡਸਟਰੀਅਲ ਵਰਕਰਜ਼ ਨੇ ਚੰਗਾ ਕੰਮ ਕੀਤਾ। ਇਸ ਲਈ ਇਨ੍ਹਾਂ ਨੂੰ (ਅਕਾਲੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਇਹ ਰੈਜ਼ੋਲਿਊਸ਼ਨ ਸੈਂਟਰ ਵਿਚ ਵੀ ਪਾਸ ਕਰਵਾਉਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਮਜ਼ਦੂਰਾਂ ਦੀ ਬੇਹਤਰੀ ਹੋ ਸਕੇ। (ਵਿਘਨ)

**ਇਕ ਆਵਾਜ਼:** ਇਨ੍ਹਾਂ ਨੇ ਅੰਦਰ ਰਹਿਣਾ ਹੈ ਚਾਹੇ ਸਾਡੇ ਨਾਲ ਰਲ ਕੇ ਰਹਿਣ ਚਾਹੇ ਮੋਰਾਰ ਜੀ ਨਾਲ ਰਲ ਕੇ ਰਹਿਣ।

**ਸ੍ਰੀ ਪਿਆਰਾ ਰਾਮ ਧੰਨੋਵਾਲੀ:** ਮਜ਼ਦੂਰਾਂ ਦੇ ਐਨਾ ਕੰਮ ਕਰਨ ਦੇ ਸਦਕੇ ਹੀ ਅਸੀਂ ਐਨੇ ਕਾਬਲ ਹੋਏ ਹਾਂ ਕਿ ਮਿਡਲ ਈਸਟ ਕੰਟਰੀਜ਼ ਵਿਚ, ਕਨੇਡਾ ਔਰ ਹੋਰ ਦੇਸ਼ਾਂ ਵਿਚ ਸਾਡੇ ਮਜ਼ਦੂਰ ਜਾ ਕੇ ਕੰਮ ਕਰਦੇ ਹਨ (ਵਿਘਨ) ਔਰ ਇੰਨ੍ਹਾਂ ਨੂੰ ਉਥੋਂ ਦੀਆਂ ਗੌਰਮਿੰਟਾਂ ਬੁਲਾਉਂਦੀਆਂ ਹਨ। ਉਥੇ ਸਾਡੇ ਬਹੁਤ ਸਾਰੇ ਕਾਰੀਗਰ ਗਏ ਹੋਏ ਹਨ। ਜਲਾਲ ਸਾਹਿਬ ਬੋਲ ਰਹੇ ਸਨ। ਇਹ ਕਦੇ ਕਣਕ ਦੀਆਂ ਗੱਲਾਂ ਕਰਦੇ ਸਨ ਔਰ ਕਦੇ ਫੈਮਿਲੀ ਪਲੈਨਿੰਗ ਦੀਆਂ ਗਲਾਂ ਕਰਦੇ ਸਨ ਪਰ ਇਨ੍ਹਾਂ ਨੇ ਮਜ਼ਦੂਰ ਬਾਰੇ ਇਕ ਵੀ ਗੱਲ ਨਹੀਂ ਕੀਤੀ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜਲਾਲ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਬਾਰ ਬਾਰ ਫੈਮਿਲੀ ਪਲਾਨਿੰਗ ਦੀ ਗੱਲ ਕਰਦੇ ਹਨ ਇਸ ਤਰ੍ਹਾਂ ਕਰਨ ਨਾਲ ਲੋਕ ਵਾਰ ਵਾਰ ਐਕਸਪਲਾਇਟ ਨਹੀਂ ਹੋ ਸਕਦੇ ਹਨ। ਹੁਣ ਪ੍ਰਾਈਮ ਮਨਿਸਟਰ ਮੋਰਾਰ ਜੀ ਦੇਸਾਈ ਵੀ ਫੈਮਿਲੀ ਪਲੈਨਿੰਗ ਬਾਰੇ ਵੀ ਕਹਿੰਦੇ ਹਨ, ਅਤੇ ਜਨਤਾ ਪਾਰਟੀ ਮੈਨੀਫੈਸਟੋ ਵਿਚ ਵੀ ਲਿਖਿਆ ਹੋਇਆ ਹੈ। ਪਰ ਇਲੈਕਸ਼ਨਾਂ ਵੇਲੇ ਇਨ੍ਹਾਂ ਨੇ ਲੋਕਾਂ ਨੂੰ ਫੈਮਿਲੀ ਪਲੈਨਿੰਗ ਦਾ ਨਾਂ ਲੈ ਲੈ ਕੇ ਐਕਸਪਲਾਇਟ ਕੀਤਾ ਹੈ। (ਵਿਘਨ)

**Expunged as ordered by the Chair.

**ਸਰਦਾਰ ਸੁਖਦੇਵ ਸਿੰਘ ਢੀਂਡਸਾ**:ਆਨ ਏ ਪੁਆਇੰਟ ਆਫ ਆਰਡਰ, ਸਰ। ਧੰਨੋਵਾਲੀ ਜੀ ਜੋ ਕਹਿੰਦੇ ਹਨ ਇਹ ਗਲਤ ਕਹਿੰਦੇ ਹਨ। ਇਹ ਆਪ ਦਸਣ ਕਿ ਫੈਮਿਲੀ ਪਲੈਨਿਗ ਸਰਕਾਰ ਨੇ ਕਿਉਂ ਕੀਤੀ? ਕਿਸ ਤਰ੍ਹਾਂ ਲੋਕਾਂ ਨੂੰ ਲਿਜਾ ਲਿਜਾ ਕੇ ਫੈਮਿਲੀ ਪਲੈਨਿੰਗ ਕਰਦੇ ਰਹੇ। ਉਨ੍ਹਾਂ ਦੇ ਲਫਜ਼ ਇਸ ਬਾਰੇ ਕਟ ਦੇਣੇ ਚਾਹੀਦੇ ਹਨ। (ਵਿਘਨ)

**ਸ੍ਰੀ ਸਪੀਕਰ**: ਮੈਂ ਤਾਂ ਇਹ ਕਹਾਂਗਾ ਕਿ ਉਹ ਰੈਲੇਵੈਂਟ ਬੋਲਣ। ਮੈਂਬਰ ਸਾਹਿਬ ਨੂੰ ਮਜ਼ਦਰਾਂ ਦੀ ਪੈਨਸ਼ਨ ਬਾਰੇ ਕਹਿਣਾ ਚਾਹੀਦਾ ਹੈ।

**ਸ੍ਰੀ ਪਿਆਰਾ ਰਾਮ ਧੰਨੋਵਾਲੀ**: ਸਪੀਕਰ ਸਾਹਿਬ, ਰਿਕਾਰਡ ਕਢਵਾ ਕੇ ਦੇਖ ਲਓ। ਜਲਾਲ ਸਾਹਿਬ ਨੇ ਇਕ ਲਫਜ਼ ਵੀ ਮਜ਼ਦੂਰਾਂ ਬਾਰੇ ਨਹੀ ਕਿਹਾ ਹੈ। ਇਨ੍ਹਾਂ ਦੇ ਡਿਪਟੀ ਲੀਡਰ ਨੂੰ ਆਪਣੇ ਮੈਂਬਰ ਨੂੰ ਕਹਿਣਾ ਚਾਹੀਦਾ ਸੀ। ਇਹ ਬੜੇ ਭਲੇ ਚੰਗੇ ਬੰਦੇ ਸੀ ਪਰ ਜਦ ਦੇ ਡਿਪਟੀ ਲੀਡਰ ਬਣ ਗਏ ਹਨ ਉਦੋਂ ਦਾ ਪਤਾ ਨਹੀ ਇਨ੍ਹਾਂ ਨੂੰ ਕੀ ਹੋ ਗਿਆ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਜਿਸ ਵੇਲੇ ਕਿਸੇ ਸਨਅਤੀ ਮਜ਼ਦੂਰ ਦਾ ਮਾਲਕ ਨਾਲ ਝਗੜਾ ਹੋ ਜਾਂਦਾ ਹੈ ਤਾਂ ਮਜ਼ਦੂਰਾਂ ਨੂੰ ਬੜੀ ਦੇਰ ਤੀਕ ਸਫਰ ਕਰਨਾ ਪੈਂਦਾ ਹੈ। ਅਦਾਲਤਾਂ ਵਿਚ ਚਕਰ ਲਗਾਉਣੇ ਪੈਂਦੇ ਹਨ। ਜਿਥੇ ਇਹ ਰੈਜ਼ੋਲਿਊਸ਼ਨ ਆਇਆ ਹੈ ਉਥੇ ਮੈਂ ਸਪੀਕਰ ਸਾਹਿਬ, ਤੁਹਾਡੇ ਜ਼ਰੀਏ ਗੌਰਮਿੰਟ ਨੂੰ ਇਹ ਵੀ ਕਹਾਂਗਾ ਕਿ ਅਦਾਲਤਾਂ ਵਿਚ ਵੀ ਇਨ੍ਹਾਂ ਲੋਕਾਂ ਦੇ ਛੇਤੀ ਤੋਂ ਛੇਤੀ ਫੈਸਲੇ ਹੋਣੇ ਚਾਹੀਦੇ ਹਨ। ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਸ ਰੈਜ਼ੋਲਿਊਸ਼ਨ ਦੀ ਤਾਈਦ ਕਰਦਾ ਹਾਂ ਅਤੇ ਆਪ ਦੇ ਰਾਹੀਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਸਾਡੀ ਪਹਿਲੀ ਸਰਕਾਰ ਹੈ ਜਿਸ ਨੇ ਐਗਰੀਕਲਚਰਲ ਵਰਕਰਜ਼ ਨੂੰ ਮਿਨੀਮੱਮ ਵੈਜਿਜ਼ ਐਕਟ ਅਧੀਨ ਲਿਆਂਦਾ ਹੈ। ਮੈਂ ਐਨਾ ਕੁੱਝ ਕਹਿੰਦਾ ਹੋਇਆ, ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ): ਸਤਿਕਾਰ ਯੋਗ ਸਪੀਕਰ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਦੀ ਹਮਾਇਤ ਕਰਨ ਲਈ ਖੜਾ ਹੋਇਆ ਹਾਂ। ਮੈਂ ਸਮਝਦਾ ਹਾਂ ਕਿ ਬੜਾ ਚੰਗਾ ਹੋਵੇ ਜੇ ਇਸ ਤੇ ਗੰਭੀਰਤਾ ਨਾਲ ਵਿਚਾਰ ਹੋਵੇ। ਸਾਡੀ ਪੰਜਾਬ ਦੀ ਸਰਕਾਰ ਨੇ ਆਪਣਾ ਨਿਸ਼ਾਨਾ ਇਹ ਰੱਖਿਆ ਕਿ ਸਾਡੀ ਲੋਕ ਭਲਾਈ ਦੀ ਸਰਕਾਰ ਹੈ। ਕਿਉਂਕਿ ਪੰਜਾਬ ਦੀ ਆਰਥਿਕਤਾ ਅਤੇ ਪੰਜਾਬ ਦਾ ਵਿਕਾਸ ਇਸ ਪੜਾ ਤੇ ਪਹੁੰਚ ਚੁੱਕੇ ਹਨ ਕਿ ਜਿੰਨੇ ਅਸੀਂ ਸਮਾਜ ਭਲਾਈ ਦੇ ਕਦਮ ਚੁੱਕੇ ਹਨ ਔਰ ਚੁੱਕਣ ਦੇ ਯੋਗ ਹੋਏ ਹਾਂ, ਪਿਛਲੇ ਦਿਨਾਂ ਵਿਚ ਜਿਹੜਾ ਕੁੱਝ ਉਦਮ ਕੀਤਾ, ਪੈਨਸ਼ਨਾਂ ਵਧਾਈਆਂ, ਵਿਡੋਜ਼ ਨੂੰ ਪੈਨਸ਼ਨਾਂ ਦਿੱਤੀਆਂ, ਭਾਵੇਂ ਇੱਥੋਂ ਤੀਕ ਹੀ ਅਜੇ ਸੀਮਤ ਰਹੇ, ਉਨ੍ਹਾਂ ਨੂੰ ਕੁਝ ਰਿਆਇਤਾਂ ਦਿਵਾ ਸਕੇ ਹਾਂ ਲੇਕਿਨ ਉਸ ਦੇ ਬਾਵਜੂਦ ਇਹ ਬੜਾ ਸ਼ਲਾਘਾਯੋਗ ਕਦਮ ਹੈ। ਮੇਰੇ ਖਿਆਲ ਵਿਚ ਜਿਹੜੇ ਗਰੀਬ ਲੋਕ ਹਨ ਉਨ੍ਹਾਂ ਪ੍ਰਤੀ ਪੰਜਾਬ ਸਰਕਾਰ ਨੂੰ ਉਨ੍ਹਾਂ ਦੀ ਸਮਾਜਿਕ ਸੁਰਖਿਆ ਦੇ ਕੱਦਮ ਚੁੱਕਣੇ ਪੈਣਗੇ। ਇਹ ਜਿਹੜੇ ਸੱਨਅਤੀ ਮਜ਼ਦੂਰ ਹਨ ਉਨ੍ਹਾਂ ਦੀ ਆਪਣੀ ਕੋਈ ਜਾਇਦਾਦ ਨਹੀ, ਉਨ੍ਹਾਂ ਪਾਸ ਕੋਈ ਧਨ, ਦੌਲਤ ਨਹੀਂ, ਉਨ੍ਹਾਂ ਪਾਸ ਧਨ ਦੌਲਤ ਦਾ ਕੋਈ ਸੋਮਾ ਨਹੀਂ। ਉਹ ਸਾਰੀ ਉਮਰ ਸਰਕਾਰੀ ਜਾਂ ਗੈਰ ਸਰਕਾਰੀ ਕੰਮ ਕਰਕੇ ਉਥੋਂ ਤਨਖਾਹ ਲਿਆ ਕੇ ਆਪਣਾ ਗੁਜ਼ਾਰਾ ਕਰਦੇ ਹਨ। ਲੇਕਿਨ ਇਸ ਦੇ ਬਾਵਜੂਦ ਸਾਨੂੰ ਪਤਾ ਹੈ ਕਿ ਮਜ਼ਦੂਰ ਮਿਹਨਤ ਕਰਕੇ ਬੜੀ ਤਕੜੀ ਪੈਦਾਵਾਰ ਕਰਕੇ ਦੇਸ਼ ਨੂੰ ਦਿੰਦਾ ਹੈ ਜਿਸ ਨਾਲ ਦੇਸ਼ ਦੇ ਅਹਿਮ ਕੰਮ ਚਲਦੇ ਹਨ। ਕਈ ਖੇਤਰਾਂ ਵਿਚ ਸਰਕਾਰ ਵੀ ਮੁਨਾਫਾ ਕਮਾਉਂਦੀ ਹੈ ਅਤੇ ਪ੍ਰਾਈਵਟ ਅਦਾਰੇ ਵੀ ਫਾਇਦਾ ਉਠਾਉਂਦੇ ਹਨ ਅਤੇ ਉਨ੍ਹਾਂ ਨੂੰ ਗਰੀਬਾਂ ਨੂੰ ਜਿਹੜੇ ਥੋੜੇ ਪੈਸੇ ਮਿਲਦੇ ਹਨ, ਉਸ ਵਿਚ ਉਹ ਆਪਣਾ ਗੁਜ਼ਾਰਾ ਕਰਦੇ ਹਨ, ਜੇ ਪਿਛਲੇ 30 ਸਾਲਾਂ ਦਾ ਹਿੰਦੁਸਤਾਨ ਦਾ ਇਤਹਾਸ ਵੇਖੀਏ ਤਾਂ ਅਸੀਂ ਇਸ ਨਤੀਜੇ ਤੇ ਪਹੁੰਚਦੇ ਹਾਂ ਅਤੇ ਇਹ ਕਹਿੰਦੇ ਹਾਂ ਕਿ ਅਮੀਰ ਹੋਰ ਅਮੀਰ ਹੋ ਗਿਆ ਹੈ ਅਤੇ ਗਰੀਬ ਦੀ ਹਾਲਤ ਨਹੀਂ ਸੁਧਰੀ। ਉਸ ਬਾਰੇ ਬੁਨਿਆਦੀ ਬਾਤ ਇਹ ਹੈ ਕਿ ਜਿਹੜੇ ਸਰਮਾਏਦਾਰ ਹਨ ਉਨ੍ਹਾਂ ਦੇ ਵੱਡੇ ਵੱਡੇ ਕਾਰਖਾਨੇ ਹਨ, ਉਹ ਕਾਫੀ ਵੱਡੇ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਵੱਡੇ ਮਨਾਪੋਲਿਸਟ ਹਨ ਅਤੇ ਉਹ ਮਜ਼ਦੂਰਾਂ ਦੇ ਸਿਰ ਤੋਂ ਕਮਾਉਂਦੇ ਹਨ। ਇਸ ਲਈ ਇਹ ਸਮਾਜ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਇਹ ਲੋਕ ਜਿਸ ਵੇਲੇ ਬਿਰਧ ਹੋ ਜਾਂਦੇ ਹਨ, ਨੌਕਰੀ ਕਰਨ ਦੇ ਕਾਬਲ ਨਹੀਂ ਹੁੰਦੇ, ਰਿਟਾਇਰ ਹੋ ਜਾਂਦੇ ਹਨ ਉਸ ਵੇਲੇ ਉਨ੍ਹਾਂ ਦੀ ਸੁਰਖਿਆ ਕਿਸੇ ਢੰਗ ਨਾਲ ਕੀਤੀ ਜਾਵੇ। ਸੁਰੱਖਿਆ ਕਰਨ ਦਾ ਇਕ ਹੀ ਤਰੀਕਾ ਹੈ ਕਿ ਇਨ੍ਹਾਂ ਲੋਕਾਂ ਨੂੰ ਪੈਨਸ਼ਨਾਂ ਦਿੱਤੀਆਂ ਜਾਣ। ਇਸ ਲਿਹਾਜ਼ ਨਾਲ ਮੈਂ ਇਹ ਬੇਨਤੀ ਕਰਾਂਗਾ ਕਿ ਸਮੱਸਿਆ ਬੜੀ ਗੰਭੀਰ ਹੈ ਅਤੇ ਇਸ ਮਤੇ ਦੀ ਚਾਰ ਚੁਫੇਰਿਉਂ ਪ੍ਰੋੜ੍ਹਤਾ ਹੋਣੀ ਚਾਹੀਦੀ ਹੈ। ਇਸ ਨਾਲ ਕਿਸੇ ਨੂੰ ਵੀ ਕੋਈ ਮੱਤ ਭੇਦ ਨਹੀਂ ਹੋਣਾ ਚਾਹੀਦਾ। ਸਪੀਕਰ ਸਾਹਿਬ, ਮੈਨੂੰ ਥੋੜਾ ਜਿਹਾ ਅਫਸੋਸ ਇਸ ਗੱਲ ਦਾ ਹੈ ਕਿ ਅਸੀਂ ਪੁਲੀਟੀਕਲ ਆਦਮੀ ਹਾਂ, ਪੁਲੀ-ਟੀਕਲ ਪਾਰਟੀਆਂ ਨਾਲ ਸਬੰਧਤ ਹਾਂ ਪਰ ਕੋਈ ਵੀ ਐਸਾ ਆਦਮੀ ਨਹੀਂ ਆਇਆ ਜਿਸ ਨੇ ਕੋਈ ਇਸ ਸਬੰਧੀ ਸਨਿਆਸ ਧਾਰਨ ਕੀਤਾ ਹੋਵੇ। ਕਿਹਾ ਤਾਂ ਬਹੁਤ ਕੁਝ ਜਾਂਦਾ ਹੈ ਪਰ ਉਨ੍ਹਾਂ ਵਿਚਾਰਿਆਂ ਦਾ ਹੁੰਦਾ ਕੁੱਝ ਨਹੀਂ ਅਤੇ ਇਹ ਤਾਂ ਉਨ੍ਹਾਂ ਦੇ ਮੂੰਹ ਤੇ ਕਾਲਖ ਮਲਣ ਵਾਲੀ ਗਲ ਹੁੰਦੀ ਹੈ। ਕੀ ਇਹ ਉਨ੍ਹਾਂ ਗਰੀਬਾਂ ਦੀ ਸਮਾਜ ਭਲਾਈ ਹੈ? ਇੱਥੇ ਹਰੀਜਨਾਂ ਬਾਰੇ ਵੀ ਵੱਖ ਵੱਖ ਮਤੇ ਆਏ, ਬਿਜਲੀ ਦੇ ਦਰ ਘੱਟ ਕਰਨ ਲਈ, ਕਿਸਾਨਾਂ ਨੂੰ ਵਾਜਬ ਕੀਮਤ ਦਿਵਾਉਣ ਲਈ, ਇਸ ਕਿਸਮ ਦੇ ਅਨੇਕਾਂ ਹੀ ਮੱਤੇ ਇੱਥੇ ਆਏ ਹਨ ਲੇਕਿਨ ਮੈਨੂੰ ਜਲਾਲ ਜੀ ਦੀ ਇਹ ਗਲ ਸਮਝ ਵਿਚ ਨਹੀਂ ਆਈ, ਉਹ ਬੜੇ ਮਾਨਯੋਗ ਮੈਂਬਰ ਹਨ ਉਹ ਪੜ੍ਹੇ ਲਿਖੇ ਨੌਜਵਾਨ ਹਨ, ਉਹ ਸਮਝਦਾਰ ਹਨ, ਉਹ ਨਤੀਜੇ ਕਿਸ ਤੇ ਪਹੁੰਚਦੇ ਹਨ? ਉਹ ਇਹ ਕਹਿੰਦੇ ਹਨ ਕਿ ਕਾਮਰੇਡਾਂ ਦਾ ਕੰਮ ਤਾਂ ਹੜਤਾਲਾਂ ਕਰਵਾਉਣੀਆਂ ਹੀ ਹੁੰਦਾ ਹੈ ਮੇਰੀ ਬੇਨਤੀ ਹੈ ਕਿ ਹਰੀਜਨਾਂ ਦਾ ਬਾਈਕਾਟ ਨਹੀ ਹੋਣਾ ਚਾਹੀਦਾ, ਇਸ ਬਾਰੇ ਸਾਰੇ ਹਾਊਸ ਨੇ ਵੀ ਕਿਹਾ। (ਵਿਘਨ) ਇਹ ਜਿਹੜੇ ਇਲੈਕਸ਼ਨ ਹੋਏ ਹਨ ਕੀ ਇਸ ਵਿਚ ਅਸੀਂ ਹੜਤਾਲਾਂ ਕਰਵਾਈਆਂ ਅਜਿਹੇ ਕੰਮ ਅਸੀਂ ਨਹੀਂ ਕਰਦੇ ਤੁਸੀਂ ਕਰਦੇ ਹੋਵੋਗੇ। ਜਲਾਲ ਸਾਹਿਬ, ਪੜ੍ਹੇ ਲਿਖੇ ਨੌਜਵਾਨ ਹਨ, ਉਨ੍ਹਾਂ ਨੂੰ ਆਪਣੀ ਬੁੱਧੀ ਦਰੁਸਤ ਕਰਨੀ ਚਾਹੀਦੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਨੇ ਬਾਬਾ ਬੰਦਾ ਬਹਾਦਰ ਨੂੰ ਨਾਲ ਲਿਆ ਅਤੇ ਹੋਰ ਆਦਮੀਆਂ ਨੂੰ ਇੱਕਠਾ ਕਰਕੇ ਔਰਗੰਜ਼ੇਬ ਨਾਲ ਟਾਕਰਾ ਕੀਤਾ ਪਰ ਉਸ ਵੇਲੇ ਵੀ ਲੋਕ ਕਹਿੰਦੇ ਸਨ ਕਿ ਗਰੂ ਗੋਬਿੰਦ ਸਿੰਘ ਲੋਕਾਂ ਨੂੰ ਭੜਕਾ ਰਿਹਾ ਹੈ। ਅੰਗਰੇਜ਼ਾਂ ਨੇ ਜਿਸ ਵੇਲੇ ਸਾਡੇ ਤੇ ਜ਼ੁਲਮ ਕੀਤਾ, ਅਤਿਆਚਾਰ ਕੀਤਾ ਤਾਂ ਮਹਾਤਮਾ ਗਾਂਧੀ, ਸ੍ਰੀ ਸੁਭਾਸ਼ ਚੰਦਰ ਬੋਸ ਆਦਿ ਲੀਡਰਾਂ ਨੇ ਲੋਕਾਂ ਨੂੰ ਅੰਗਰੇਜ਼ਾਂ ਦੇ ਖਿਲਾਫ ਜਗਾਇਆ। ਪਰ ਉਸ ਸਮੇਂ ਵੀ ਅੰਗਰੇਜ਼ਾਂ ਨੇ ਕਿਹਾ ਕਿ ਇਹ ਲੀਡਰ ਲੋਕਾਂ ਨੂੰ ਭੜਕਾਉਂਦੇ ਹਨ। ਮੈਂ ਬੇਨਤੀ ਕਰਾਂਗਾ ਕਿ ਜਲਾਲ ਜੀ ਇਕ ਨੌਜਵਾਨ ਹਨ, ਉਨ੍ਹਾਂ ਨੂੰ ਸੂਝ ਬੂਝ ਹੈ, ਮੈਂ ਉਨ੍ਹਾਂ ਦੀ ਸੂਝ ਬੂਝ ਤੇ ਕੋਈ ਸ਼ੱਕ ਨਹੀਂ ਕਰਦਾ।

**ਸਰਦਾਰ ਸੁਰਜੀਤ ਸਿੰਘ ਸਿੱਧੂ**: ਸਪੀਕਰ ਸਾਹਿਬ, ਕਨੇਡੀਅਨ ਜੀ ਨੇ ਬੜੇ ਗੁੱਸੇ ਵਿਚ ਆ ਕੇ ਲਫਜ਼ ਬੂਥੇ ਵਰਤਿਆ ਹੈ। ਮੈਂ ਕਹਾਂਗਾ ਕਿ ਬੂਥੇ ਲਫਜ਼ ਠੀਕ ਨਹੀਂ ਹੈ ਇਸ ਦੀ ਥਾਂ ਤੇ ਮੂੰਹ ਕਰ ਦਿੱਤਾ ਜਾਵੇ।

**ਸ੍ਰੀ ਸਪੀਕਰ**: ਇਹ ਲਫ਼ਜ਼ ਬਦਲ ਦਿਓ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਇਹ ਪੰਜਾਬੀ ਦੇ ਜ਼ਿਆਦਾ ਮਾਹਿਰ ਹਨ, ਇਹ ਲਫਜ਼ਾਂ ਨੂੰ ਜ਼ਿਆਦਾ ਲਿਸ਼ਕਾ ਪੁਸ਼ਕਾ ਸਕਦੇ ਹਨ ਇਸ ਲਈ 'ਬੂਥੇ' ਦੀ ਥਾਂ 'ਮੂੰਹ' ਕਰ ਲਵੋਂ ਪਰ ਮੈਂ ਕਹਾਂਗਾ ਕਿ ਬੂਥੇ ਅਤੇ ਮੂੰਹ ਵਿਚ ਕੋਈ ਫਰਕ ਨਹੀ ਹੈ। ਜੇ ਮਜ਼ਦੂਰ ਹੜਤਾਲਾਂ ਕਰਦੇ ਹਨ ਤਾਂ ਇਹ ਕਹਿੰਦੇ ਹਨ ਕਿ ਕਮਿਊਨਿਸਟ ਕਰਵਾਂਉਦੇ ਹਨ। ਜੇ ਮਜ਼ਦੂਰਾਂ ਦੀ ਲੁੱਟ ਖਸੁਟ ਹੁੰਦੀ ਹੈ ਜਿਸ ਨਾਲ ਉਨ੍ਹਾਂ ਦੀ ਬੁਰੀ ਹਾਲਤ ਹੁੰਦੀ ਹੈ ਤਾਂ ਉਸ ਵੇਲੇ ਜੇ ਉਨ੍ਹਾਂ ਦੀ ਕੋਈ ਪੁਲੀਟੀਕਲ ਪਾਰਟੀ ਮੱਦਦ ਕਰਦੀ ਹੈ ਤਾਂ ਇਹ ਕਹਿੰਦੇ ਹਨ ਕਿ ਕਮਿਊਨਿਸਟ

ਉਨ੍ਹਾਂ ਨੂੰ ਉਕਸਾਂਉਦੇ ਹਨ। ਜਿਥੇ ਮਜ਼ਦੂਰ ਆਪਣੇ ਹੱਕਾਂ ਲਈ ਲੜਦਾ ਹੈ, ਜਿਥੇ ਗਰੀਬ ਸਰਮਾਏਦਾਰੀ ਦੇ ਖਿਲਾਫ ਆਵਾਜ਼ ਉਂਠਾਦਾ ਹੈ, ਅਸੀਂ ਉਨ੍ਹਾਂ ਦੇ ਨਾਲ ਹਾਂ। ਪਰ ਫਿਰ ਇਹ ਕਹਿੰਦੇ ਹਨ ਕਿ ਇਹ ਹੜਤਾਲਾਂ ਕਰਵਾਉਂਦੇ ਹਨ। ਇਹ ਇਨ੍ਹਾਂ ਦਾ ਕਹਿਣਾ ਬਿਲਕੁਲ ਨਾਵਾਜਬ ਹੈ। ਇਹ ਗਲਤ ਗੱਲ ਹੈ। (ਘੰਟੀ) ਸਪੀਕਰ ਸਾਹਿਬ, ਫਿਰ ਇਨ੍ਹਾਂ ਨੇ ਕਿਹਾ ਕਿ ਅਸੀਂ ਬੋਨਸ ਤੇ ਨਹੀਂ ਬੋਲੇ। ਪਰ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਐਡਹਾਕ ਐਮਪਲਾਈਜ਼ ਜਿੰਨੇ ਵੇਹਲੇ ਹੋਏ ਹਨ ਅਸੀਂ ਉਨ੍ਹਾਂ ਦੀ ਡੱਟ ਕੇ ਹਮਾਇਤ ਕੀਤੀ। ਇਨ੍ਹਾਂ ਨੂੰ ਤਾਂ ਇਲੈਕਸ਼ਨ ਕਰਕੇ ਦੂਸਰੇ ਪਾਸੇ ਸੋਚਣ ਦਾ ਟਾਈਮ ਹੀ ਨਹੀਂ ਮਿਲਿਆ। ਜੇ ਕੋਈ ਐਮਰਜੈਂਸੀ ਵਿਚ ਬੋਲਿਆ ਤਾਂ ਉਹ ਸਾਡੀ ਪਾਰਟੀ ਹੀ ਸੀ। ਹੋਰ ਕੋਈ ਐਮਰਜੈਂਸੀ ਵਿਚ ਨਹੀਂ ਬੋਲਿਆ। ਜਿਹੜੇ ਆਦਮੀ ਐਮਰਜੈਂਸੀ ਵਿਚ ਪਕੜੇ ਗਏ ਉਨ੍ਹਾਂ ਬਾਰੇ ਆਵਾਜ਼ ਉਠਾਈ ਅਤੇ ਫਿਰ ਗਿਆਨੀ ਜੀ ਨੇ ਆਕੇ ਉਹ ਲੋਕ ਛੱਡੇ ਹਨ। ਇਹ ਸਿਰਫ ਕਮਿਊਨਿਸਟ ਪਾਰਟੀ ਹੀ ਸੀ ਜਿਸ ਨੇ ਆਵਾਜ਼ ਉਠਾਈ। (ਵਿਘਨ) ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਪਾਰਲੀਮੈਂਟ ਦੇ ਮੈਂਬਰ ਗੁਰਦਾਸ ਸਿੰਘ ਬਾਦਲ 5 ਸਾਲ ਪਾਰਲੀਮੈਂਟ ਦੇ ਮੈਂਬਰ ਰਹੇ ਹਨ ਕਿ ਇਨ੍ਹਾਂ ਨੇ ਕਦੀ ਕੋਈ ਆਵਾਜ਼ ਉਠਾਈ ਹੈ ? ਕੀ ਕਦੇ ਉਹ ਬੋਲੇ ਵੀ ਹਨ ?

**ਸਰਦਾਰ ਗੁਰਦੇਵ ਸਿੰਘ ਬਾਦਲ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕਨੇਡੀਅਨ ਜੀ ਨੇ ਸਰਦਾਰ ਗੁਰਦਾਸ ਸਿੰਘ ਬਾਦਲ ਦੀ ਗਲ ਕੀਤੀ ਹੈ, ਉਹ ਤਾਂ ਐਮਰਜੈਂਸੀ ਦੇ ਦੌਰਾਨ ਜੇਲ੍ਹ ਵਿਚ ਬੈਠੇ ਸੀ ਪਰ ਇਨ੍ਹਾਂ ਵਾਂਗੂ ਬਾਹਰ ਅੰਗੂਰ ਨਹੀਂ ਸੀ ਖਾਂਦੇ ਫਿਰਦੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਮੈਂ ਤਾਂ 5 ਸਾਲ ਪਹਿਲਾਂ ਦੀ ਗੱਲ ਕਰਦਾ ਹਾਂ। ਕੀ ਕਦੇ ਉਦੋਂ ਵੀ ਉਹ ਬੋਲੇ ਸਨ ?

**ਸਰਦਾਰ ਸੁਖਦੇਵ ਸਿੰਘ ਢਿਲੋਂ**: ਸਪੀਕਰ ਸਾਹਿਬ, ਸਰਦਾਰ ਗੁਰਦਾਸ ਸਿੰਘ ਬਾਦਲ ਹਾਊਸ ਦੇ ਮੈਂਬਰ ਨਹੀਂ ਹਨ, ਇਸ ਲਈ ਉਨ੍ਹਾਂ ਦਾ ਨਾਮ ਨਹੀਂ ਲੈਣਾ ਚਾਹੀਦਾ। ਉਨ੍ਹਾਂ ਦਾ ਨਾਮ ਰਿਕਾਰਡ ਤੋਂ ਕੱਟਵਾ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਪਰ ਉਨ੍ਹਾਂ ਨੇ ਕੋਈ ਐਲੀਗੇਸ਼ਨ ਤਾਂ ਨਹੀਂ ਲਗਾਇਆ।

**ਸਰਦਾਰ ਸੁਖਦੇਵ ਸਿੰਘ ਢਿਲੋਂ**: ਤੁਸੀਂ ਸਾਨੂੰ ਤਾਂ ਕਿਸੇ ਦਾ ਨਾਮ ਨਹੀਂ ਲੈਣ ਦਿੰਦੇ।

**ਸ੍ਰੀ ਸਪੀਕਰ**: ਸਰਦਾਰ ਗੁਰਦਾਸ ਸਿੰਘ ਬਾਦਲ ਹੁਣ ਵੀ ਤਾਂ ਪਾਰਲੀਮੈਂਟ ਦੇ ਮੈਂਬਰ ਨਹੀਂ ਹਨ ਅਤੇ ਕਨੇਡੀਅਨ ਜੀ ਨੇ ਕੋਈ ਉਨ੍ਹਾਂ ਦੇ ਖਿਲਾਫ ਕੋਈ ਐਲੀਗੇਸ਼ਨ ਨਹੀਂ ਲਗਾਇਆ।

**ਸਰਦਾਰ ਸੁਖਦੇਵ ਸਿੰਘ ਢਿਲੋਂ**: ਉਹ ਤਾਂ ਉਸ ਸਮੇਂ ਜੇਲ੍ਹ ਵਿਚ ਸੀ। ਜੇਲ੍ਹ ਵਿਚੋਂ ਪਾਰਲੀਮੈਂਟ ਵਿਚ ਜਾ ਕੇ ਉਹ ਕਿਸ ਤਰ੍ਹਾਂ ਬੋਲ ਸਕਦੇ ਸੀ ?

**ਸ੍ਰੀ ਸਪੀਕਰ**: ਉਨ੍ਹਾਂ ਨੇ ਉਨ੍ਹਾਂ ਦੇ ਖਿਲਾਫ ਕੋਈ ਐਲੀਗੇਸ਼ਨ ਨਹੀਂ ਲਗਾਇਆ। Mr Canadian please be relevant and wind up.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਸਪੀਕਰ ਸਾਹਿਬ, ਮੈਂ ਉਸ ਗੱਲ ਨੂੰ ਛੱਡ ਦਿੰਦਾ ਹਾਂ। ਜਲਾਲ ਜੀ ਨੇ ਇਕ ਹੋਰ ਗੱਲ ਕਹੀ ਕਿ ਇੰਟਕ ਏਟਕ ਆਦਿ ਵਿਚ ਧੜੇਬੰਦੀ ਹੈ ਅੱਗੇ ਜਾਕੇ ਉਨ੍ਹਾਂ ਨੇ ਭਾਰਤੀ ਮਜ਼ਦੂਰ ਦੱਲ ਦਾ ਨਾਮ ਲਿਆ। ਮੈਂ ਬੇਨਤੀ ਕਰਾਂਗਾ ਕਿ ਅਕਾਲੀ ਦੱਲ ਇਕ ਬੜੀ ਭਾਰੀ ਪਾਰਟੀ ਹੈ ਪੰਜਾਬ ਵਿਚ ਅਤੇ ਪੰਜਾਬ ਵਿਚ ਉਹ ਬੜਾ ਰੋਲ ਅਦਾ ਕਰਦੀ ਹੈ। ਕੀ ਉਨ੍ਹਾਂ ਨੇ ਕਦੇ ਮਜ਼ਦੂਰਾਂ ਦੀ ਜੱਥੇਬੰਦੀ ਬਣਾਈ ਹੈ ? ਅਸੀਂ ਕਹਿੰਦੇ ਹਾਂ ਕਿ ਤੁਸੀਂ ਅੱਗੇ ਆਓ ਪਰ ਤੁਸੀਂ ਤਾਂ ਸਰਮਾਏਦਾਰਾਂ ਦਾ ਸਾਥ ਨਹੀਂ ਛੱਡਦੇ। (ਵਿਘਨ)

**ਸਰਦਾਰ ਹਰਬਸ ਸਿੰਘ ਜਲਾਲ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਨ੍ਹਾਂ ਨੇ ਤਿੰਨ ਜਥੇਬੰਦੀਆਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਦੀ ਇਹ ਮੱਦਦ ਕਰਦੇ ਹਨ, ਪਰ ਸਾਡੀਆਂ 152 ਜਥੇਬੰਦੀਆਂ ਹਨ। ਸਾਡੀ ਮੈਜਾਰਟੀ ਜ਼ਿਆਦਾ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਅੰਤ ਵਿਚ ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਮਤਾ ਸਾਡੇ ਸਾਹਮਣੇ ਪੇਸ਼ ਹੈ ਇਹ ਉਨ੍ਹਾਂ ਦੀ ਬੜੀ ਜਾਇਜ਼ ਮੰਗ ਹੈ। ਔਰ ਉਨ੍ਹਾਂ ਨੇ ਤਕੜਾ ਰੋਲ ਅਦਾ ਕੀਤਾ ਹੈ ਸਾਡੀ ਆਰਥਿਕਤਾ ਨੂੰ ਉਸਾਰਨ ਵਿਚ। ਮੈਂ ਉਸ ਦੀ ਪ੍ਰੋੜਤਾ ਕਰਦਾ ਹਾਂ। ਹੋਰਨਾਂ ਗੱਲਾਂ ਵਿਚ ਮੈਂ ਇਸ ਕਰਕੇ ਪੈ ਗਿਆ ਕਿਉਂਕਿ ਉਨ੍ਹਾਂ ਮੇਰ ਸਾਥੀਆਂ ਨੇ ਕੁਝ ਉਲਟ ਪੁਲਟ ਗੱਲਾਂ ਕੀਤੀਆਂ ਹਨ।

**ਸ੍ਰੀ ਸਪੀਕਰ** : ਤੁਸੀਂ ਕੰਟਰੋਵਰਸੀ ਵਿਚ ਨਾ ਪਵੋ, ਕੰਸਟਰਕਟਿਵ ਗੱਲਾਂ ਕਰੋ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਅੰਤਮ ਗੱਲ , ਸਪੀਕਰ ਸਾਹਿਬ , ਮੈਂ ਮੁੜ ਕੇ ਕਹਿਣੀ ਚਾਹੁੰਦਾ ਹਾਂ ਕਿ ਇਥੇ ਕੁਰੱਪਸ਼ਨ ਦੇ ਦੋਸ਼ ਲਗੇ , ਏ ਹੋ ਗਿਆ ਵੋ ਹੋ ਗਿਆ । ਇਹ ਸੋਚਦੇ ਹਨ ਕਿ ਸਾਡੇ ਵੇਲੇ ਕੁਰੱਪਸ਼ਨ ਨਹੀਂ ਹੋਈ। (ਅਕਾਲੀ ਪਾਰਟੀ ਵਲ ਇਸ਼ਾਰਾ ) ਕੱਲ ਨੂੰ ਜੇ ਇਧਰੋਂ ਉਧਰ ਆ ਜਾਣ ਤਾਂ ਦੁਬਾਰਾ ਕਮਿਸ਼ਨ ਹੀ ਬਠਾਈ ਜਾਣੇ ਹਨ ? (ਘੰਟੀ ) ਅਸੀਂ ਦਾਅਵੇ ਨਾਲ ਕਹਿੰਦੇ ਹਾਂ ਕਿ ਸਾਡੇ ਡਾਂਗ ਸਾਹਿਬ 8-9 ਮਹੀਨੇ ਵਜ਼ੀਰ ਰਹੇ , ਕੋਈ ਇਕ ਵੀ ਉਂਗਲੀ ਕਰਕੇ ਦਿਖਾ ਦੇਵੇ ਕਿ ਕੋਈ ਕੁਰੱਪਸ਼ਨ ਕੀਤੀ ਹੈ। (ਵਿਘਨ ) ( ਘੰਟੀ ) ਅਸੀਂ ਫਖ਼ਰ ਨਾਲ ਕਹਿੰਦੇ ਹਾਂ। ਅੰਤ ਵਿਚ ਮੈਂ ਇਸ ਰੈਜ਼ੋਲਿਊਸ਼ਨ ਦੀ ਪ੍ਰੋੜਤਾ ਕਰਦਾ ਹੋਇਆ ਇਹ ਕਹਾਗਾਂ ਕਿ ਇਹ ਮਤਾ ਹਾਊਸ ਪਾਸ ਕਰੇਗਾ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : (ਜੰਡਿਆਲਾ ,ਐਸ. ਸੀ. ) : ਸਪੀਕਰ ਸਾਹਿਬ, ਕਾਮਰੇਡ ਸਾਹਿਬਾਨ ਨੇ ਮਤਾ ਲਿਆਂਦਾ ਹੈ ਮਜ਼ਦੂਰਾਂ ਨੂੰ ਪੈਨਸ਼ਨ ਦੇਣ ਵਾਸਤੇ ਔਰ ਇਸ ਦੇ ਵਾਸਤੇ ਮੈਂ ਥੋੜੇ ਮਿੰਟ ਹੀ ਤੁਹਾਡੇ ਲਵਾਂਗਾਂ। ਬੇਨਤੀ ਇਹ ਹੈ ਕਿ ਸਭ ਤੋਂ ਜ਼ਿਆਦਾ ਮਜ਼ਦੂਰਾਂ ਨੂੰ ਜੋ ਤਕਲੀਫ ਹੈ ਉਹ ਇਹ ਹੈ ਕਿ ਉਹ 12-12, 14-14 ਮੀਲ ਬਾਈਸਿਕਲਾਂ ਤੇ ਸ਼ਹਿਰਾਂ ਵਿਚ ਜਾਂਦੇ ਹਨ । ਅੰਮ੍ਰਿਤਸਰ ਜਾਂ ਬਟਾਲੇ ਵਿਚ ਜੋ ਇੰਡਸਟਰੀਜ਼ ਹਨ , ਉਥੇ ਮਜ਼ਦੂਰ ਪਿੰਡਾਂ ਵਿਚੋਂ ਬਾਈਸਿਕਲਾਂ ਤੇ ਕੰਮ ਕਰਨ ਲਈ ਜਾਂਦੇ ਹਨ ਅਤੇ ਉਨ੍ਹਾਂ ਦੇ ਬਾਈਸਿਕਲ ਆਪਣੇ ਹੁੰਦੇ ਹਨ ਜਿਹੜੇ ਕਿ ਬਹੁਤ ਮਾੜੇ ਹੁੰਦੇ ਹਨ। ਮਜ਼ਦੂਰਾਂ ਦੀਆਂ ਦੋ ਦੋ ਸ਼ਿਫਟਾਂ ਲਗਦੀਆਂ ਹਨ ਅਤੇ ਰਾਤ ਨੂੰ ਵੀ ਕੰਮ ਤੇ ਜਾਂਦੇ ਹਨ ਅਤੇ ਦਿਨ ਨੂੰ ਵੀ ਕੰਮ ਤੇ ਜਾਂਦੇ ਹਨ। ਜਿਹੜੇ ਦਿਨੇ ਕੰਮ ਕਰਦੇ ਹਨ ਉਹ ਅਗਲੇਰੇ ਸਵੇਰੇ ਆਪਣੀਆਂ ਬਾਈਸਿਕਲਾਂ ਤੇ ਜਾਂਦੇ ਹਨ ਅਤੇ ਜਿਹੜੇ ਰਾਤ ਨੂੰ ਕੰਮ ਕਰਦੇ ਹਨ ਉਹ ਅਗਲੇ ਦਿਨ ਸਵੇਰੇ ਆਪਣੇ ਘਰਾਂ ਨੂੰ ਵਾਪਸ ਜਾਂਦੇ ਹਨ । ਇਸ ਤਰ੍ਹਾਂ ਉਨ੍ਹਾਂ ਨੂੰ ਬੜੀਆਂ ਤਕਲੀਫਾਂ ਹਨ ਮੇਰੇ ਕਹਿਣ ਦਾ ਭਾਵ ਇਹ ਕਿ ਜਿਹੜੇ ਮਜ਼ਦੂਰ ਕੰਮ ਕਰਦੇ ਹਨ ਇਕ ਤਾਂ ਉਨ੍ਹਾਂ ਬਾਈਸਿਕਲ ਬੜੀ ਚਲਾਉਣੀ ਪੈਂਦੀ ਹੈ, ਅਤੇ ਬਾਈਸਾਇਕਲ ਉਨ੍ਹਾਂ ਦੇ ਮਾੜੇ ਹੀ ਹੁੰਦੇ ਹਨ। ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਉਨ੍ਹਾਂ ਮਜ਼ਦੂਰਾਂ ਨੂੰ ਤੁਸੀਂ ਪੈਨਸ਼ਨ ਦਿਉ ਪਰ ਉਨ੍ਹਾਂ ਨੂੰ ਕਾਰਖਾਨਿਆਂ ਵਿਚ ਹਿਸੇਦਾਰ ਵੀ ਬਣਾਉਣਾ ਚਾਹੀਦਾ ਹੈ। ਜੇ ਉਹ ਕਾਰਖਾਨਿਆਂ ਵਿਚ ਹਿੱਸੇਦਾਰ ਹੋਣਗੇ ਤਾਂ ਇਕ ਤਾਂ ਉਹ ਹੜਤਾਲਾਂ ਨਹੀਂ ਕਰਨਗੇ ਕਿਉਂਕਿ ਉਨ੍ਹਾਂ ਨੂੰ ਪਤਾ ਹੋਵੇਗਾ ਕਿ ਕਾਰਖਾਨੇ ਵਿਚ ਸਾਡਾ ਹਿੱਸਾ ਹੈ ਅਤੇ ਜੇ ਹੜਤਾਲ ਕੀਤੀ ਤਾਂ ਕਮਾਈ ਘੱਟ ਹੋਵੇਗੀ ਤੇ ਜਿਸ ਕਰਕੇ ਸਾਨੂੰ ਹਿੱਸਾ ਘੱਟ ਮਿਲੇਗਾ ਅਤੇ ਦੂਸਰਾ ਇਹ ਹੋਵੇਗਾ ਕਿ ਉਨ੍ਹਾਂ ਦੀ ਆਪਣੀ ਮਾਲੀ ਹਾਲਤ ਵੀ ਸੁਧਰੇਗੀ।

**ਸ੍ਰੀ ਸਪੀਕਰ** : ਪੈਨਸ਼ਨ ਦੇ ਬਾਰੇ ਤੁਹਾਡਾ ਕੀ ਖਿਆਲ ਹੈ ?

**ਸਰਦਾਰ ਕਰਨੈਲ ਸਿੰਘ ਮਰੜ੍ਹੀ :** ਪੈਨਸ਼ਨ ਦੇ ਬਾਰੇ ਮੈਂ ਵੀ ਦੱਸ ਦਿੰਦਾ ਹਾਂ ਜੀ, ਪਹਿਲਾਂ ਉਨ੍ਹਾਂ ਦੀਆਂ ਜੋ ਤਕਲੀਫਾਂ ਹਨ ਉਹ ਮੈਂ ਦੱਸਣਾ ਚਾਹੁੰਦਾ ਹਾਂ। ( ਵਿਘਨ )

ਅਗਲੀ ਗੱਲ ਸਪੀਕਰ ਸਾਹਿਬ, ਇਹ ਹੈ ਕਿ ਕਾਮਰੇਡ ਸਾਹਿਬ ਨੇ ਜੋ ਇਹ ਰੈਜ਼ੋਲਿਊਸ਼ਨ ਲਿਆਂਦਾ ਹੈ ਇਸ ਵਿਚ ਇਨ੍ਹਾਂ ਨੂੰ ਇਹ ਤਰਮੀਮ ਲੈ ਆਉਣੀ ਚਾਹੀਦੀ ਸੀ ਕਿ ਕਲ ਨੂੰ ਉਹ ਇਸ ਗੱਲ ਦੇ ਜ਼ਿਮੇਵਾਰ ਬਣਨ ਕਿ ਜਿਹੜੀਆਂ ਇੰਡਸਟਰੀਜ਼ ਵਿਚ ਹੜਤਾਲਾਂ ਹੁੰਦੀਆਂ ਹਨ ਉਹ ਅਸੀਂ ਨਹੀਂ ਹੋਣ ਦਿਆਂਗੇ। ਹੜਤਾਲਾਂ ਦੇ ਨਾਲ ਦੇਸ਼ ਦਾ ਨੁਕਸਾਨ ਹੁੰਦਾ ਹੈ, ਦੇਸ਼ ਤੇ ਬੜੀ ਭਾਰੀ ਸੱਟ ਵੱਜਦੀ ਹੈ ਇਸ ਕਰਕੇ ਜੇ ਇਹ ਹੜਤਾਲਾਂ ਨਾ ਕਰਾਉਣ ਤਾਂ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਉਨ੍ਹਾਂ ਨੂੰ ਪੈਨਸ਼ਨ ਵੀ ਮਿਲਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਕਾਰਖਾਨਿਆਂ ਵਿਚ ਹਿੱਸੇਦਾਰ ਵੀ ਬਣਾਉਣਾ ਚਾਹੀਦਾ ਹੈ (ਵਿਘਨ)

ਇਕ ਮਰੇ ਛੋਟੇ ਵੀਰ ਨੇ ਇਹ ਗੱਲ ਵੀ ਕਹੀ ਹੈ ਕਿ ਜਿਹੜਾ ਐਗਰੀਕਲਚਰ ਦਾ ਮਜ਼ਦੂਰ ਹੈ ਉਸ ਨੂੰ ਵੀ ਰਿਲੀਫ ਮਿਲਣੀ ਚਾਹੀਦੀ ਹੈ। ਇਹ ਗਲ ਠੀਕ ਹੈ ਅਤੇ ਉਨ੍ਹਾਂ ਨੂੰ ਵੀ ਰਿਲੀਫ ਮਿਲਣੀ ਚਾਹੀਦੀ ਹੈ। ਉਨ੍ਹਾਂ ਨੇ 10/- ਰੁਪਏ ਦਿਹਾੜੀ ਦਾ ਜ਼ਿਕਰ ਕੀਤਾ ਹੈ। ਮੈਂ ਸਮਝਦਾ ਹਾਂ ਕਿ ਉਹ ਆਪਣੀ ਪਾਰਟੀ ਵਿਚ ਫੈਸਲਾ ਕਰ ਲੈਣ ਕਿ ਕਿਸ ਮਜ਼ਦੂਰ ਨੂੰ 10/-ਰੁ. ਦਿਹਾੜੀ ਮਿਲਣੀ ਚਾਹੀਦੀ ਹੈ। ਜੇ ਇਹ ਪਿੰਡਾਂ ਦੇ ਗਰੀਬਾਂ ਦੇ, ਪਿੰਡਾਂ ਦੇ ਮਜ਼ਦੂਰਾਂ ਦੇ ਹਾਮੀ ਹਨ ਤਾਂ ਇਹ ਆਪਣੀ ਪਾਰਟੀ ਵਿਚ ਰੈਜ਼ੋਲਿਊਸ਼ਨ ਪਾਸ ਕਰਨ ਤਾਂ ਕਿ ਲੋਕਾਂ ਨੂੰ ਪਤਾ ਲਗ ਸਕੇ ਕਿ ਇਹ ਸਾਡੇ ਹਾਮੀ ਹਨ। ਇਥੇ ਕੁਝ ਹੋਰ ਬੋਲਦੇ ਹਨ ਤੇ ਕਰਨਾ ਕੁਝ ਹੋਰ ਹੈ, ਇਹ ਇਨ੍ਹਾਂ ਦੀ ਪਾਲਿਸੀ ਹੈ। ਜੇ ਤੁਸੀਂ ਗਰੀਬ ਮਜ਼ਦੂਰ ਦਾ ਫਾਇਦਾ ਕਰਨਾ ਹੈ, ਜੇ ਪਿਛੜੇ ਗਰੀਬ ਨੂੰ ਨਾਲ ਮਿਲਾਉਣਾ ਹੈ ਤਾਂ ਕੋਈ ਅਮਲੀ ਗੱਲ ਕਰੋ। ਮੈਂ ਬੇਨਤੀ ਕਰਾਂਗਾ ਜੋ ਤੁਸੀਂ ਗਰੀਬ ਦਾ ਕੋਈ ਫਾਇਦਾ ਕਰਨਾ ਹੈ ਅਤੇ ਜੋ ਪਿੱਛੇ ਰਹਿ ਗਿਆ ਹੈ ਨੌਕਰੀਆਂ ਵਿਚ ਜਾਂ ਹੋਰ ਚੀਜ਼ਾਂ ਵਿਚ ਉਸ ਨੂੰ ਆਪਣੇ ਨਾਲ ਰਲਾਉਣਾ ਹੈ ਤਾਂ ਉਨ੍ਹਾਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ, ਤਾਂਕਿ ਗਰੀਬ ਆਦਮੀ, ਇਹ ਅਹਿਸਾਸ ਕਰ ਸਕੇ ਇਹ ਮੇਰੇ ਹਾਮੀ ਹਨ ਅਤੇ ਮੈਨੂੰ ਨਾਲ ਰਲਾਉਣ ਲਗੇ ਹਨ। ਸਪੀਕਰ ਸਾਹਿਬ ਗਰੀਬ ਅਜ ਹੋਰ ਗਰੀਬ ਹੁੰਦਾ ਜਾ ਰਿਹਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਠੀਕ ਹੈ ਇੰਡਸਟਰੀ ਦੇ ਮਜ਼ਦੂਰਾਂ ਨੂੰ ਤੁਸੀਂ ਪੈਨਸ਼ਨ ਦਿਉ, ਉਨ੍ਹਾਂ ਨੂੰ ਕਾਰਖਾਨਿਆਂ ਵਿਚ ਹਿੱਸੇਦਾਰ ਬਣਾਉ ਪਰ ਜਿਹੜਾ 5 ਏਕੜ ਜ਼ਮੀਨ ਦਾ ਮਾਲਕ ਹੈ ਉਸਨੂੰ ਵੀ ਰਿਲੀਫ ਸਰਕਾਰ ਨੂੰ ਦੇਣਾ ਚਾਹੀਦਾ ਹੈ ਮਜ਼ਦੂਰ ਤਾਂ ਆਪਣੀ ਦਿਹਾੜੀ ਮਜ਼ਦੂਰੀ ਕਰਕੇ ਗੁਜ਼ਾਰਾ ਕਰ ਸਕਦਾ ਹੈ ਪਰ ਉਹ ਤਾਂ ਮਜ਼ਦੂਰ ਦਿਹਾੜੀ ਵੀ ਨਹੀਂ ਕਰ ਸਕਦਾ ਉਨ੍ਹਾਂ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ। ਜਿਹੜੇ ਖੇਤ ਮਜ਼ਦੂਰ ਹਨ ਉਨ੍ਹਾਂ ਵਲ ਵੀ ਧਿਆਨ ਦੇਣਾ ਚਾਹੀਦਾ ਹੈ। ਇਹ ਸਾਰੀਆਂ ਗੱਲਾਂ ਅਮਲੀ ਰੂਪ ਵਿਚ ਲਿਆਉਣੀਆਂ ਚਾਹੀਦੀਆਂ ਹਨ।

ਅੰਤ ਵਿਚ ਮੈਂ ਇਹੀ ਬੇਨਤੀ ਕਰਦਾ ਹਾਂ ਕਿ ਮੈ ਇਸ ਰੈਜ਼ੋਲਿਊਸ਼ਨ ਦਾ ਸਮੱਰਥਨ ਕਰਦਾ ਹਾਂ ਅਤੇ ਇਸ ਦੇ ਹੱਕ ਵਿਚ ਕਹਿਣਾ ਚਾਹੁੰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਪਾਸ ਹੋਣਾ ਚਾਹੀਦਾ ਹੈ।

**ਚੌਧਰੀ ਜਗਤ ਰਾਮ :** (ਬੰਗਾ, ਐਸ. ਸੀ): ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿ-ਊਸ਼ਨ ਹੈ ਇਹ ਬਹੁਤ ਅੱਛਾ ਹੈ, ਮੈ ਇਸ ਦੇ ਹੱਕ ਵਿਚ ਖੜਾ ਹੋਇਆ ਹਾਂ। ਮੈਂ ਸਾਰੇ ਹਾਊਸ ਨੂੰ ਅਰਜ਼ ਇਹ ਕਰਾਂਗਾ ਕਿ ਐਵੇਂ ਖਿਚ ਖਿਚਾ ਕੇ ਕਿਸੇ ਪਾਰਟੀ ਵਲ ਲਿਜਾਣਾ ਮੇਰਾ ਖਿਆਲ ਹੈ ਕਿ ਇਹ ਗੱਲ ਚੰਗੀ ਨਹੀਂ। ਫੁਟਬਾਲ ਦੀ ਤਰ੍ਹਾਂ ਇਧਰੋਂ ਕਿੱਕ ਮਾਰੀ ਤਾਂ ਉਧਰ ਅਤੇ ਉਧਰੋਂ ਕਿੱਕ ਮਾਰੀ ਤਾਂ ਇਧਰ, ਇਹ ਮਾੜੀ ਗੱਲ ਹੈ।

ਇਲਮ ਸੋ ਜਿਸ ਪਰ ਅਮਲ ਹੋ, ਜਿਸ ਪਰ ਅਮਲ ਨਹੀਂ ਵੋ ਇਲਮ ਨਹੀਂ (ਹਾਸਾ) (ਵਿਘਨ)

ਇਸ ਦੇਸ਼ ਦੇ ਵਿਚ ਗੁਰੂਆਂ ਨੇ ਉਪਦੇਸ਼ ਦਿੱਤੇ। ਜਿਹੜੇ ਗੁਰੂਆਂ ਦੇ ਉਪਾਸ਼ਕ ਹਨ ਉਨ੍ਹਾਂ ਅੱਗੇ

[ਚੌਧਰੀ ਜਗਤ ਰਾਮ]

ਮੈਂ ਬੇਨਤੀ ਕਰਾਂਗਾ , ਅਪੀਲ ਕਰਾਂਗਾ , ਅਰਦਾਸ ਕਰਾਂਗਾ ਕਿ ਉਹ ਇਸ ਗੱਲ ਨੂੰ ਸਮਝਣ ਕਿ ਗੁਰੂਆਂ ਨੇ ਕਿਹਾ ਸੀ –

"ਰੰਗਰੇਟੇ ਗੁਰੂ ਕੇ ਬੇਟੇ "

ਜਿਸ ਵੇਲੇ ਟੈਸਟ ਲਿਆ ਗੁਰੂਆਂ ਨੇ, ਜਿਸ ਵੇਲੇ ਟੈਸਟ ਲਿਆ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਇਹ ਮਜ਼ਦੂਰ ਹੀ ਸਨ ਜਿਸ ਦੇ ਲਈ ਤੁਸੀਂ ਪੈਨਸ਼ਨ ਮੰਗਦੇ ਹੋ, ਇਨ੍ਹਾਂ ਮਜ਼ਦੂਰਾਂ ਨੇ ਹੀ ਲਲਕਾਰ ਕੇ ਕਿਹਾ ਸੀ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਸਾਡੀ ਸ਼ਕਲ ਮਿਲਦੀ ਹੈ ਅਤੇ ਉਚ ਦਾ ਪੀਰ ਕਹਿ ਕੇ ਅਸੀਂ ਤੁਹਾਨੂੰ ਕਢ ਦੇਵਾਂਗੇ। ਇਹ ਮਜ਼ਦੂਰ ਹੀ ਸਨ ਜਿਨ੍ਹਾਂ ਨੇ ਉਚ ਦਾ ਪੀਰ ਕਹਿ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਕਢਿਆ। ਨੌਵੇਂ ਪਾਤਸ਼ਾਹ ਦਾ ਸੀਸ ਲਿਆਉਣਾ ਸੀ ਤਾਂ ਕੋਈ ਨਹੀਂ ਮੈਦਾਨ ਵਿਚ ਨਿਤਰਿਆ। ਉਸ ਵੇਲੇ ਮਜ਼ਦੂਰਾਂ ਵਿਚੋਂ ਉਠਿਆ ਸੀ ਕਿ ਮੈਂ ਲਿਆਵਾਂਗਾ ਨੌਵੇਂ ਪਾਤਸ਼ਾਹ ਜੀ ਦਾ ਸੀਸ ਅਤੇ ਉਸਨੇ ਨੌਵੇਂ ਪਾਤਸ਼ਾਹ ਦਾ ਸੀਸ ਲਿਆਂਦਾ। ਇਹ ਮਜ਼ਦੂਰ (ਅਕਾਲੀ ਪਰਾਟੀ ਵਲ ਇਸ਼ਾਰਾ) ਉਸ ਵੇਲੇ ਨਹੀਂ ਖੜੇ ਹੋਏ। ਜਦੋਂ 40 ਸਿੱਖਾਂ ਨੇ ਬਦਾਵ ਲਿਖ ਕੇ ਦਿੱਤਾ, ਇਨ੍ਹਾਂ ਮਜ਼ਦੂਰਾਂ ਵਿਚੋਂ ਕੋਈ ਨਹੀਂ ਸੀ। ਇਹ ਮਜ਼ਦੂਰ ਹੀ ਸਨ ਜਿਨ੍ਹਾਂ ਨੇ ਇੰਨਾਂ ਕੁਝ ਕੀਤਾ ਹੈ। ਇਕੱਲੇ ਇੰਡਸਟਰੀਜ਼ ਦੇ ਮਜ਼ਦੂਰ ਨੂੰ ਕਿਉਂ ਕਹਿੰਦੇ ਹੋ ਕਿ ਪੈਨਸ਼ਨ ਮਿਲਣੀ ਚਾਹੀਦੀ ਹੈ, ਖੇਤੀ ਦੇ ਮਜ਼ਦੂਰ ਨੂੰ ਵੀ ਮਿਲਣੀ ਚਾਹੀਦੀ ਹੈ ਸੀਰੀਂ ਦੇ ਮਾਲਕੋ ਥੋੜਾ ਜਿਹਾ ਸੋਚੋ, ਆਪਣੇ ਦਿਲ ਤੇ, ਆਪਣੀ ਛਾਤੀ ਤੇ ਹੱਥ ਰੱਖ ਕੇ ਇਸ ਹਾਊਸ ਦੇ ਵਿਚ ਇਹ ਗੱਲ ਕਹੋ ਕਿ ਉਸ ਨੂੰ ਵੀ ਇਹ ਪੈਨਸ਼ਨ ਮਿਲਣੀ ਚਾਹੀਦੀ ਹੈ। ਇਕੱਲੇ ਇੰਡਸਟਰੀਜ਼ ਦੇ ਮਜ਼ਦੂਰ ਨੂੰ ਹੀ ਨਹੀਂ, ਤਗੜੇ ਹੋ ਕੇ ਕਹੋ ਕਿ ਸਾਰੇ ਮਜ਼ਦੂਰਾਂ ਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ ਨਹਿਰਾਂ ਪੁੱਟਣ ਵਾਲੇ ਮਜ਼ਦੂਰਾਂ ਨੂੰ ਔਰ ਜੋ ਸੜਕਾਂ ਬਣਾਉਂਦੇ ਹਨ ਉਨ੍ਹਾਂ ਨੂੰ ਵੀ ਪੈਨਸ਼ਨ ਮਿਲਣੀ ਚਾਹੀਦੀ ਹੈ। ਅੱਜ ਹਰ ਪਿੰਡ ਨੂੰ ਸੜਕ ਜਾਂਦੀ ਹੈ, ਅੱਜ ਜਿਹੜਾ ਬਿਜਲੀ ਦਾ ਬੱਲਬ ਜਲਦਾ ਪਿਆ ਹੈ ਇਨ੍ਹਾਂ ਮਜ਼ਦੂਰਾਂ ਦਾ ਸਦਕਾ ਹੈ। ਅੱਜ ਜੇ ਹਿੰਦੁਸਤਾਨ ਆਪਣੇ ਪੈਰਾਂ ਤੇ ਖੜਾ ਹੈ ਤਾਂ ਇਹ ਇਨ੍ਹਾਂ ਮਜ਼ਦੂਰਾਂ ਦੇ ਕਾਰਨ ਹੀ ਹੈ ? ਲੇਕਿਨ, ਸਪੀਕਰ ਸਾਹਿਬ, ਮਜ਼ਦੂਰ ਐਕਸਪਲਾਇਟ ਹੋਇਆ ਹੈ। ਮੈਂ ਕਹਿੰਦਾ ਹਾਂ ਅਤੇ ਅਰਦਾਸ ਕਰਦਾ ਹਾਂ ਵਾਹਿਗੁਰੂ ਅਗੇ ਕਿ ਐਕਸਪਲਾਇਟ ਕਰਨ ਵਾਲਿਆਂ ਦਾ ਫ਼ਾਤਿਹਾ ਪੜ੍ਹ ਦਿਤਾ ਜਾਏ। ਮੈਂ ਕਹਿੰਦਾ ਹਾਂ ਕਿ ਐਕਸਪਲਾਇਟ ਕਰਨ ਵਾਲਿਆਂ ਦਾ ਅਰਦਾਸਾ ਸੋਧ ਦਿਉ। ਇਸ ਲਈ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਦੀਆਂ ਪੈਨਸ਼ਨ ਜ਼ਰੂਰੀ ਲਗਣੀਆਂ ਚਾਹੀਦੀਆਂ ਹਨ।

**ਗਿਆਨੀ ਅਰਜਨ ਸਿੰਘ ਲਿੱਟ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਤਾਂ ਅਰਦਾਸੇ ਰਾਹੀਂ ਭੈੜੀ ਗੱਲ ਕਰਦੇ ਹਨ ਸਾਡੇ ਅਰਦਾਸੇ ਵਿਚ ਤਾਂ ਸਰਬੱਤ ਦਾ ਭਲਾ ਹੈ. . .(ਵਿਘਨ)

**ਚੌਧਰੀ ਜਗਤ ਰਾਮ :** ਕੀ ਗੁਰੂ ਸਾਹਿਬ ਨੇ ਸੱਜਣ ਠੱਗ ਨਹੀਂ ਕਿਹਾ। ਜਿਹੜੇ ਹੇਰਾਫੇਰੀ ਕਰਨ ਵਾਲੇ ਹਨ ਮੈਂ ਤਾਂ ਉਨ੍ਹਾਂ ਦਾ ਅਰਦਾਸਾ ਸੋਧਣ ਲਈ ਕਿਹਾ ਹੈ . . . .

(ਇਸ ਸਮੇਂ ਕਈ ਆਨਰੇਬਲ ਮੈਂਬਰ ਸਾਹਿਬ ਸੀਟਾਂ ਤੇ ਬੈਠੇ ਬੈਠੇ ਬੋਲ ਰਹੇ ਸਨ ** **)

**ਸ਼੍ਰੀ ਸਪੀਕਰ :** ਜੋ ਕੁਝ ਮੈਂਬਰ ਸਾਹਿਬ ਆਪਣੀਆਂ ਸੀਟਾਂ ਤੇ ਬੈਠੇ ਬੈਠੇ ਬੋਲ ਰਹੇ ਹਨ ਉਹ ਰਿਕਾਡਰ ਨਾ ਕੀਤਾ ਜਾਵੇ।

**Not recorded as ordered by the Chair.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਚੌਧਰੀ ਸਾਹਿਬ ਗੁਰੂ ਸਾਹਿਬ ਦੀ ਗੱਲ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਜਦੋਂ ਅਸੀਂ ਚੋਰਾਂ ਨੂੰ ਚੋਰ ਕਹਿੰਦੇ ਹਾਂ ਤਾਂ ਕਿਉਂ ਨਹੀਂ ਸਾਡੇ ਨਾਲ ਹਲਦੇ ?

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ , ਮੈਂ ਇਸ ਮਤੇ ਦੀ ਪੂਰੀ ਸਪੋਰਟ ਕਰਦਾ ਹਾਂ । ਮੇਰੇ ਸਾਥੀ ਗਿਆਨੀ ਅਰਜਨ ਸਿੰਘ ਜੀ ਨੇ ਬੜੇ ਸੋਹਣੇ ਢੰਗ ਨਾਲ ਕਿਹਾ ਹੈ ਕਿ 'ਸਰਬੱਤ ਦਾ ਭਲਾ' । ਮੈਂ ਕਹਿੰਦਾ ਹਾਂ ਕਿ ਚੋਰਾਂ ਔਰ ਸਮਗਲਰਾਂ ਦੇ ਭਲੇ ਲਈ ਨਹੀਂ ਕਿਹਾ , ਇਹ ਤਾਂ ਦਸ ਨਵਾਂ ਦੀ ਕਿਰਤ ਕਰਨ ਵਾਲਿਆਂ ਨੂੰ ਕਿਹਾ ਹੈ , ਜਿਹੜੇ ਦੇਸ਼ ਦੇ ਮਜ਼ਦੂਰ ਹਨ ਜਿਨ੍ਹਾਂ ਦੀ ਪੈਨਸ਼ਨ ਲਈ ਇਹ ਰੈਜ਼ੋਲਿਊਸ਼ਨ ਆਇਆ ਹੈ ਉਨ੍ਹਾਂ ਲਈ ਕਿਹਾ ਹੈ ।

**Mr. Speaker** : The House stands adjourned till 2.30 P. M., on Friday, the 7th April, 1977.

*1.00 P.M. *(The Sabha then adjourned *till 2.30 P.M., on Friday, the 7th April, 1977).*

---

66—1—6—77—286—Copy Govt. Press Patiala

APPENDIX

to

**PUNJAB VIDHAN SABHA DEBATE**

*Dated the 7th April, 1977*

(Forenoon Sitting)

Vol. I—No. 9

---

## UNSTARRED QUESTION AND ANSWER

### WINDING UP OF REHABILITATION DEPARTMENT

1201. **Comrade Shamsher Singh Josh**: Will the Minister for Revenue and Elections be pleased to state whether the Government has decided to wind up the Rehabilitation Department, if so, the steps taken in this regard ?

**Sardar Umrao Singh**: No decision has been taken by the Government so far to wind up the Rehabilitation Department. However, a part of the work *viz*: disposal of surplus rural evacuee agricultural land and the recovery of Rehabilitation dues has been transferred to the Revenue Department.

66/1-6-77—286 Copies Govt. Press Patiala.

# PUNJAB VIDHAN SABHA

## DEBATES

*7th April, 1977*

*(Afternoon Sitting)*

Vol. I—No. 10

OFFICIAL REPORT

CONTENTS

*Thursday, the 7th April, 1977*

*(Afternoon Sitting)*




Punjab Vidhan Sabha Secretariat, Chandigarh.

22-34

Price : Rs.

## PUNJAB VIDHAN SABHA

*Thursday, the 7th April, 1977*

(Afternoon Sitting)

---

*The Vidhan Sabha met in the Punjab Vidhan Sabha Hall, Vidhan Bhavan, Chandigarh, at 2.30 p.m. of the Clock. Mr. Speaker (Dr. Kewal Krishan) in the Chair.*

---

### STARRED QUESTIONS AND ANSWERS

#### AREA OF SURPLUS LAND UNDER THE URBAN LAND (CEILING AND REGULATION) ACT, 1976

*3982. **Shri Sardari Lal Kapur** : Will the Minister for Finance be pleased to state—

(a) the total area of urban land, district-wise, in the State, which has been found to be surplus under the Urban Land (Ceiling and Regulation) Act, 1976;

(b) the total area of land out of that referred to in part (a) above, which has been distributed, district-wise, in the State to-date;

(c) the total area of land referred to in part (a) above, which is still to be distributed, district-wise, in the State;

(d) the date by which the total distribution of surplus urban land referred to in part (a) above, is likely to be made district-wise, in the State ?

**Shri Hans Raj Sharma** : (a) The Urban Land (Ceiling and Regulation) Act, 1976 applies to the urban agglomerations of Ludhiana, Jullundur and Amritsar and to no other area in the State. No area of vacant land has been declared surplus in any of the three urban agglomerations.

(b, c & d) In view of the reply to part (a), these questions do not arise.

ਸ੍ਰੀ ਸਰਦਾਰੀ ਲਾਲ ਕਪੂਰ : ਸਪੀਕਰ ਸਾਹਿਬ , ਮਾਨਯੋਗ ਵਿੱਤ ਮੰਤਰੀ ਜੀ ਨੇ ਜਿਹੜਾ ਜਵਾਬ ਦਿੱਤਾ ਹੈ, ਮੈਂ ਉਸਦੀ ਬਿਨਾ ਤੇ ਪੁਛਣਾ ਚਾਹੁੰਦਾ ਹਾਂ ਕਿ ਲੋਕਾਂ ਨੇ ਆਪਣੀਆਂ ਰਿਟਰਨਾਂ ਪੁਰ ਕਰਕੇ ਦਿੱਤੀਆਂ ਫਿਰ ਡੇਟ ਕਿਉਂ ਐਕਸਟੈਂਡ ਕੀਤੀ ਗਈ? ਲੋਕਾਂ ਨੇ ਜਿਹੜੀਆਂ ਰਿਟਰਨਾਂ ਭਰ ਦਿੱਤੀਆਂ ਉਸ ਦੇ ਵਿਚ ਦੱਸਿਆ ਕਿ ਸਾਡੇ ਕੋਲ ਇਤਨੀ ਸਰਪਲੱਸ ਲੈਂਡ ਹੈ । ਫਿਰ ਸਰਕਾਰ ਨੇ ਉਸ ਲੈਂਡ ਨੂੰ ਕਿਉਂ ਨਹੀਂ ਸਰਪਲੱਸ਼ ਕਰਾਰ ਦਿੱਤਾ ? ਜੇ ਡਿਕ-ਲੇਅਰ ਕਰਦੇ ਤਾਂ ਹੀ ਵੰਡਣ ਦੀ ਗਲ ਆਉਣੀ ਸੀ ।

**ਮੰਤਰੀ** : ਸਪੀਕਰ, ਸਾਹਿਬ ਮੈਂ ਅੱਗੇ ਵੀ ਦਸਿਆ ਸੀ ਕਿ ਰਿਟਰਨਾਂ ਪੁਰ ਕੀਤੀਆਂ ਗਈਆਂ ਸਨ ਲੇਕਿਨ ਅੰਡਰ ਸੈਕਸ਼ਨ 21, ਗੌਰਮਿੰਟ ਆਫ ਇੰਡੀਆ ਦਾ ਜਿਹੜਾ ਐਕਟ ਹੈ ਉਸਦੇ ਮੁਤਾਬਿਕ ਹੀ ਸਾਨੂੰ ਚਲਣਾ ਪੈਂਦਾ ਹੈ । ਉਨ੍ਹਾਂ ਨੇ ਇਸ ਦੀ ਡੇਟ ਐਕਸਟੈਂਡ ਕਰ ਦਿੱਤੀ ਸੀ । ਜਿਹੜੀ ਲੈਂਡ ਉਸ ਅਸੂਲ ਦੇ ਮੁਤਾਬਿਕ ਵੇਕੈਂਟ ਡਿਕਲੇਅਰ ਹੋਵੇਗੀ, ਉਹ ਲਾਜ਼ਮੀ ਤੌਰ ਤੇ ਐਕਟ ਵਿਚ ਦਸੇ ਹੋਏ ਪ੍ਰਜ਼ਿਜ਼ ਲਈ ਇਸਤੇਮਾਲ ਹੋਵੇਗੀ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦੀ ਨੀਅਤ ਇਹ ਤਾਂ ਨਹੀਂ ਕਿ ਉਸ ਅਰਬਨ ਲੈਂਡ ਸੀਲਿੰਗ ਐਕਟ ਵਿੱਚ ਛੋਟਾਂ ਦੇਣ ਲਈ ਜਿਹੜੇ ਲੂਪਹੋਲਜ਼ ਰੱਖੇ ਹੋਏ ਹਨ ਉਨ੍ਹਾਂ ਧਾਰਾਵਾਂ ਦੀ ਵਰਤੋਂ ਕਰਕੇ ਅਖੀਰ ਵਿਚ ਨਤੀਜਾ ਇਹ ਨਿਕਲਣਾ ਹੈ ਕਿ ਲੁਧਿਆਣੇ, ਅੰਮ੍ਰਿਤਸਰ ਅਤੇ ਜਲੰਧਰ ਵਿੱਚ ਇੱਕ ਏਕੜ ਜ਼ਮੀਨ ਵੀ ਸਰਪਲਸ ਡਿਕਲੇਅਰ ਨਹੀਂ ਹੋਈ ?

**ਮੰਤਰੀ** : ਸਪੀਕਰ ਸਾਹਿਬ, ਇਹ ਬਿਲਕੁਲ ਸਰਕਾਰ ਦੀ ਨੀਅਤ ਨਹੀਂ ਹੈ। ਪੰਜਾਬ ਸਰਕਾਰ ਗੌਰਮਿੰਟ ਆਫ ਇੰਡੀਆ ਦੇ ਐਕਟ ਅਤੇ ਉਨ੍ਹਾਂ ਦੀਆਂ ਗਾਈਡ ਲਾਈਨਜ਼ ਦੇ ਮੁਤਾਬਿਕ ਅਮਲ ਕਰ ਰਹੀ ਹੈ । ਸੀ. ਪੀ. ਆਈ. ਵਾਲਿਆਂ ਨੇ ਪਿਛਲੀ ਵਾਰੀ ਵੀ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ ਕਿ ਐਗਰੀਕਲਚਰਲ ਲੈਂਡ ਵਾਲੇ ਜ਼ਿਮੀਦਾਰ ਨਾ ਕਿਤੇ ਮਰ ਜਾਣ , ਉਸਦੇ ਉਤੇ ਪੰਜਾਬ ਦੀ ਕੈਬਨਿਟ ਨੇ ਬਿਆਨ ਦਿੱਤਾ ਸੀ ਅਤੇ ਜੋ ਜੈਨੂਅਨ ਐਗਰੀਕਲਚਰਿਸਟਸ ਹਨ ਉਨ੍ਹਾਂ ਨੂੰ ਬਚਾਉਣ ਦੀ ਜ਼ਰੂਰ ਕੋਸ਼ਿਸ਼ ਹੋ ਰਹੀ ਹੈ ।

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਇਹ ਜਿਹੜਾ ਅਰਬਨ ਲੈਂਡ ਸੀਲਿੰਗ ਐਕਟ ਹੈ, ਇਹ ਹੋਰਾਂ ਸ਼ਹਿਰਾਂ ਤੇ ਵੀ ਅਪਲਾਈ ਕਰੇਗਾ ਜਾਂ ਨਹੀਂ ?

ਮੰਤਰੀ : ਇਹ ਕੋਈ ਤਜ਼ਵੀਜ਼ ਨਹੀਂ ਹੈ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ**: ਸਪੀਕਰ ਸਾਹਿਬ, ਕੀ ਮੰਤਰੀ ਮਹੋਦਯ ਇਹ ਦਸਣ ਦੀ ਖੇਚਲ ਕਰਨਗੇ ਕਿ ਉਹ ਕਿਹੜਾ ਕਾਰਨ ਸੀ ਜਿਸ ਨੂੰ ਮੁੱਖ ਰਖਦੇ ਹੋਏ ਗੌਰਮਿੰਟ ਆਫ ਇੰਡੀਆ ਨੇ ਇਸ ਐਕਟ ਦੀ ਇੰਪਲੀਮੈਂਟੇਸ਼ਨ ਦੀ ਡੇਟ 31-5-77 ਕਰ ਦਿੱਤੀ ਹੈ ?

ਸ੍ਰੀ **ਸਪੀਕਰ** : ਇਹ ਤਾਂ ਗੌਰਮਿੰਟ ਆਫ ਇੰਡੀਆ ਹੀ ਜਾਣਦੀ ਹੋਣੀ ਹੈ ।

**Minister** : The extension in the time limit has been made for the reasons that terms and conditions on which excess vacant land will be allowed to be utilized for the construction of the accommodation for the weaker sections of society has yet to be finalized by the Government of India.

**Acharya Prithvi Singh Azad** : Has the Punjab Government any list of the members of the weaker sections who are going to settle on that land ?

**Minister** : We have always a list ready of the weaker sections in every village and the hon'ble member knows it.

**Acharya Frithvi Singh Azad** : The hon'ble Minister has replied to my question that the list is ready. Through you, I would like to request that the list may kindly be placed on the Table of the House.

**Minister** : He asked for the weaker sections but I think what he meant was homeless/the houseless who are entitled.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਅਰਬਨ ਲੈਂਡ ਸੀਲਿੰਗ ਐਕਟ ਦੇ ਹੇਠਾਂ ਜਿਹੜੇ ਸ਼ਹਿਰ ਆਏ ਹਨ ਉਨ੍ਹਾਂ ਦੇ ਆਲੇ ਦੁਆਲੇ ਦੇ ਪਾਰਟੀਕੁਲਰ ਰੇਡੀਅਸ ਵਿਚ ਜਿਹੜੇ ਪਿੰਡ ਆਉਂਦੇ ਹਨ ਉਨ੍ਹਾਂ ਦੇ ਬਾਰੇ ਸੀ. ਪੀ. ਆਈ. ਨੇ ਕਿਹਾ ਸੀ ਕਿ ਉਨ੍ਹਾਂ ਪਿੰਡਾਂ ਵਿਚ ਜਿਹੜੇ ਗਰੀਬ ਅਤੇ ਛੋਟੇ ਕਿਸਾਨ ਹਨ ਉਨ੍ਹਾਂ ਦੇ ਹਿੱਤਾਂ ਦੀ ਪੂਰੀ ਰਾਖੀ ਕੀਤੀ ਜਾਵੇ ਤਾਂ ਕਿ ਉਹ ਬੇਰੁਜ਼ਗਾਰ ਨਾ ਹੋ ਜਾਣ । ਕੀ ਇਹ ਦਸਣਗੇ ਕਿ ਸ਼ਹਿਰੀ ਮਿਉਂਸਪਲ ਹਦੂਦ ਜਿਹੜੀ ਪੁਰਾਣੀ ਸੀ ਉਸਦੇ ਵਿਚ ਵੱਡੇ ਵੱਡੇ ਲੈਂਡ ਲਾਰਡਾਂ ਨੇ ਵੱਡੇ ਵੱਡੇ ਫਾਰਮ ਅਤੇ ਬਾਗ ਬਣਾਏ ਹਨ , ਕੀ ਉਨ੍ਹਾਂ ਨੂੰ ਵੀ ਛੋਟ ਦੇਣ ਦਾ ਇਹ ਵਿਚਾਰ ਕਰ ਰਹੇ ਹਨ ?

**ਮੰਤਰੀ** : ਕਿਸੇ ਵੀ ਵੱਡੇ ਲੈਂਡ ਲਾਰਡ ਨੂੰ ਐਗਜ਼ੈਂਪਸ਼ਨ ਦੇਣ ਲਈ ਨਹੀਂ ਸੋਚ ਰਹੇ । ਜੋ ਕਾਲ ਅਟੈਨਸ਼ਨ ਮੋਸ਼ਨ ਇਨ੍ਹਾਂ ਨੇ ਦਿੱਤੀ ਸੀ ਅਤੇ ਜੋ ਖਦਸ਼ਾ ਆਨਰੇਬਲ ਮੈਂਬਰਜ਼ ਨੇ ਜ਼ਾਹਿਰ ਕੀਤਾ ਸੀ ਕਿ ਜਿਹੜੇ ਛੋਟੇ ਛੋਟੇ ਐਗਰੀਕਲਚਰਿਸਟਸ ਹਨ , ਜਿਹੜੇ ਆਪਣੀ ਜ਼ਮੀਨ ਨੂੰ ਪਲਾਟ ਬਣਾ ਕੇ ਨਹੀਂ ਵੇਚਣਾ ਚਾਹੁੰਦੇ, ਉਨ੍ਹਾਂ ਨੂੰ ਜ਼ਰੂਰ ਪ੍ਰੋਟੈਕਸ਼ਨ ਦਿੱਤੀ ਜਾਵੇਗੀ ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਸਪੀਕਰ ਸਾਹਿਬ, ਤੁਹਾਡੀ ਮਾਰਫਤ ਸ਼ਰਮਾ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੀਆਂ ਗਾਰਡਨ ਕਾਲੋਨੀਆਂ ਸਨ ਉਨ੍ਹਾਂ ਵਿਚ ਬਾਗ ਲਗਾਏ ਗਏ ਸਨ ਉਹ ਬਾਗ ਖ਼ਤਮ ਹੋ ਗਏ ਅਤੇ ਉਹ ਜ਼ਮੀਨ ਰਿਫਿਊਜੀਆਂ ਨੂੰ ਮਿਲੀ ਸੀ। ਕੀ ਉਹ ਜ਼ਮੀਨ ਸਰਪਲੱਸ ਨਹੀਂ ਹੈ ?

**ਮੰਤਰੀ** : ਡਿਕਲੇਰੇਸ਼ਨਜ਼ ਜਿਸ ਵੇਲੇ ਫਾਈਨੇਲਾਈਜ਼ ਹੋ ਜਾਣਗੀਆਂ, ਸੈਕਸ਼ਨ 21 ਦੇ ਮੁਤਾਬਿਕ ਕੰਪੀਟੈਂਟ ਅਥਾਰਟੀਆਂ ਉਹ ਸਰਪਲੱਸ ਡਿਕਲੇਅਰ ਕਰ ਦੇਣਗੀਆਂ । ਇਹ ਕੰਪੀਟੈਂਟ ਅਥਾਰਟੀ ਐਸ. ਡੀ. ਓ. (ਸਿਵਲ) ਅਤੇ ਡਿਪਟੀ ਕਮਿਸ਼ਨਰ ਹਨ ਜਿਹੜੇ ਨਿਗਰਾਨੀ ਕਰਦੇ ਹਨ। ਇਹ ਉਹ ਹੀ ਡਿਕਲੇਅਰ ਕਰਨਗੇ । ਜੋ ਸੈਂਟਰਲ ਗੌਰਮਿੰਟ ਨੇ ਗਾਈਡ ਲਾਈਨਜ਼ ਦਿੱਤੀਆਂ ਹਨ ਉਸਦੇ ਮੁਤਾਬਿਕ ਹੀ ਜ਼ਮੀਨ ਸਰਪਲੱਸ ਡਿਕਲੇਅਰ ਕੀਤੀ ਜਾਵੇਗੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਇਹ ਅਥਾਰਟੀਜ਼ ਹਨ ਕੀ ਉਨ੍ਹਾਂ ਨੂੰ ਇੰਸਟਰਕਸ਼ਨਜ਼ ਦਿੱਤੀਆਂ ਗਈਆਂ ਹਨ ਕਿ ਉਹ ਇਤਨੀ ਦੇਰ ਤਕ ਜ਼ਮੀਨ ਸਰਪਲੱਸ ਡਿਕਲੇਅਰ ਕਰ ਦੇਣਗੇ ?

**ਮੰਤਰੀ** : ਜੋ ਗੌਰਮਿੰਟ ਆਫ ਇੰਡੀਆ ਦੀਆਂ ਗਾਈਡ ਲਾਈਨਜ਼ ਆਉਂਦੀਆਂ ਹਨ ਉਸਦੇ ਮੁਤਾਬਕ ਅਸੀਂ ਚਲਦੇ ਹਾਂ । ਇਹ ਡੇਟ ਗੌਰਮਿੰਟ ਆਫ ਇੰਡੀਆ ਨੇ ਐਕਸਟੈਂਡ ਕੀਤੀ ਹੈ । ਸਾਨੂੰ ਉਨ੍ਹਾਂ ਦੇ ਮੁਤਾਬਕ ਹੀ ਚਲਣਾ ਪੈਂਦਾ ਹੈ। ਇਹ ਉਥੇ ਹੀ ਜ਼ੋਰ ਲਾਉਣ। ਇਹ ਨਾ ਹੋਵੇ ਕਿ ਉਥੇ ਹੀ ਵਿਦਡਰਾ ਹੋ ਜਾਵੇ।

**ਚੌਧਰੀ ਰਾਮ ਸਿੰਘ** : ਕੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਇਸ ਐਕਟ ਅਧੀਨ ਐਸੀਆਂ ਕਲਾਜ਼ਾਂ ਹਨ ਕਿ ਜਿਥੇ ਮਾਸਟਰ ਪਲਾਨ ਬਣ ਜਾਵੇ ਉਸਦਾ ਏਰੀਆ ਲਿਆ ਜਾ ਸਕਦਾ ਹੈ ? ਕੀ ਇਹ ਮਾਸਟਰ ਪਲਾਨ ਵਿਚ ਸੋਧ ਕਰਨਗੇ ?

**ਮੰਤਰੀ** : ਜਿਹੜੇ ਜੈਨੁਇਨ ਐਗਰੀਕਲਚਰਿਸਟਸ ਹਨ ਉਨ੍ਹਾਂ ਨੂੰ ਬਚਾਉਣ ਵਾਸਤੇ ਮਾਸਟਰ ਪਲਾਨ ਵਿੱਚ ਅਗਰ ਸੋਧ ਕਰਨ ਦੀ ਲੋੜ ਪਈ ਤਾਂ ਕਰਾਂਗੇ ।

---

## ACCIDENTS IN THE FACTORIES IN THE STATE

*3902. **Comrade Satya Pal Dang** : Will the Minister for Finance be pleased to state the total number of accidents that took place in the factories in the State town-wise during the last 15 months following the declaration of Emergency in the country as well as during 15 months preceding its declaration ?

**Shri Hans Raj Sharma** : Town-wise data showing the total number of accidents during the period 1st April, 1974 to 30th June, 1975 and 1st July, 1975 to 30th Sept., 1976 is laid on the Table of the House.

Town-wise data showing the total number of accidents during the period 1-4-74 to 30-6-75 and 1-7-75 to 30.9.76.

| Sr. No. | Name of the town | Number of accidents. 15 months (1.4.74 to 30.6.75) preceding the declaration of Emergency. | 15 months (1.7.75 to 30.9.76) following the declaration of Emergency. |
|---|---|---|---|
| 1 | 2 | 3 | 4 |
| 1. | Abohar .. | 356 | 550 |
| 2. | Ahemdgarh .. | 1 | — |
| 3. | Allaur .. | 7 | 4 |
| 4. | Amritsar .. | 412 | 331 |
| 5. | Bahadurgarh (Patiala) .. | 45 | 29 |
| 6. | Bhogpur .. | 2 | 1 |
| 7. | Bhatinda .. | 10 | 14 |
| 8. | Barnala .. | 3 | 3 |
| 9. | Batala .. | 66 | 26 |
| 10. | Chheharta .. | 349 | 396 |
| 11. | Dhuri .. | 12 | 11 |
| 12. | Dhariwal .. | 119 | 107 |
| 13. | Doraha .. | 1 | 1 |
| 14. | Ferozepur .. | 1 | 2 |
| 15. | Faridkot .. | 1 | 1 |
| 16. | Fazilka .. | 2 | — |
| 17. | Goraya .. | 15 | 5 |
| 18. | Gobindgarh .. | 279 | 224 |
| 19. | Giddarbaha | 1 | |

| Sr. No. | Name of the town | Number of accidents: 15 months (1.4.74 to 30.6.75) preceding the declaration of Emergency. | Number of accidents: 15 months (1.7.75 to 30.9.76 (following the declaration of Emergency. |
|---|---|---|---|
| 1 | 2 | 3 | 4 |
| 20. | Gurdaspur | — | 2 |
| 21. | Hoshiarpur | 6 | 4 |
| 22. | Hamira | 129 | 111 |
| 23. | Jullundur | 297 | 263 |
| 24. | Jagraon .. | 2 | — |
| 25. | Kharar .. | 44 | 18 |
| 26. | Kapurthala .. | 9 | 14 |
| 27. | Khassa .. | 10 | 13 |
| 28. | Kurali .. | 1 | — |
| 29. | Khanna .. | 77 | 48 |
| 30. | Kotkapura .. | 8 | 23 |
| 31. | Ludhiana .. | 375 | 398 |
| 32. | Morinda .. | 17 | 8 |
| 33. | Moga .. | 11 | 18 |
| 34. | Malout .. | 40 | 135 |
| 35. | Mohali .. | 44 | 38 |
| 36. | Mubarikpur .. | 2 | — |
| 37. | Mansa .. | 1 | 1 |
| 38. | Malerkotla .. | — | 5 |
| 39. | Mukatsar .. | 2 | — |
| 40. | Nangal .. | 19 | 12 |
| 41. | Nabha .. | 65 | 32 |
| 42. | Patiala .. | 37 | 18 |
| 43. | Phillaur .. | 9 | 16 |
| 44. | Phagwara .. | 475 | 478 |
| 45. | Pathankot .. | 1 | — |
| 46. | Rupnagar .. | 1 | 2 |
| 47. | Rajpura .. | 177 | 168 |
| 48. | Rampura .. | — | 1 |
| 49. | Sirhind .. | 1 | 1 |
| 50. | Sunam .. | 1 | 3 |
| 51. | Talwara .. | 3 | 2 |
| 52. | Verka .. | 26 | 34 |
| | Total .. | 3,562 | 3,572 |

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ,ਇਨ੍ਹਾਂ ਦੇ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਨੇ 'ਐਮਰਜੈਂਸੀ ਦੇ 100 ਲਾਭ' ਇੱਕ ਪੋਸਟਰ ਕਢਿਆ ਸੀ। ਠੀਕ ਹੈ ਐਮਰਜੈਂਸੀ ਵਿਚ ਡਿਸਿਪਲਿਨ ਆਇਆ। ਵਰਕਰਾਂ ਨੇ ਆਪ ਹੜਤਾਲਾਂ ਨਹੀਂ ਕੀਤੀਆਂ। ਪਰ ਮਿਲ ਮਾਲਕਾਂ ਨੇ ਐਮਰਜੈਂਸੀ ਵਿਚ ਜੋ ਕੁਝ ਕੀਤਾ ਹੈ ਉਹ ਤੁਹਾਡੇ ਸਾਹਮਣੇ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਜ਼ਾਰਾਂ ਰੁਪਏ ਇਨ੍ਹਾਂ ਨੇ ਖਰਚ ਕੀਤੇ। ਪ੍ਰੋਡਕਟਿਵਿਟੀ ਕੌਂਸਿਲ, ਸੇਫਟੀ ਕੌਂਸਿਲ ਨੇ ਬੜੇ ਦੌਰੇ ਕੀਤੇ। ਸਿੱਟਾ ਕੀ ਨਿਕਲਿਆ ?

ਸਪੀਕਰ ਸਾਹਿਬ, ਐਮਰਜੈਂਸੀ ਤੋਂ ਪਹਿਲਾਂ ਪੰਜਾਬ ਦੀਆਂ ਫੈਕਟਰੀਜ਼ ਦੇ ਵਿਚ ਐਕਸੀਡੈਂਟਸ ਦੀ ਤਾਦਾਦ 3,362 ਸੀ। 15 ਮਹੀਨੇ ਐਮਰਜੈਂਸੀ ਦੇ ਵਿਚ ਜਿਹੜੇ ਐਕਸੀਡੈਂਟਸ ਹੋਏ ਉਨ੍ਹਾਂ ਦੀ ਤਾਦਾਦ 3,572 ਸੀ, ਯਾਨੀ ਪਹਿਲਾਂ ਨਾਲੋਂ ਘਟਣ ਦੀ ਥਾਂ ਉਤੇ ਵੱਧ ਗਏ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਐਮਰਜੈਂਸੀ ਵੀ ਲੱਗੀ ਰਹੀ, ਸੈਮੀਨਾਰ ਵੀ ਬੜੇ ਹੋਏ, ਖਰਚਾ ਵੀ ਬੜਾ ਹੋਇਆ ਪਰ ਮਿੱਲ ਮਾਲਕਾਂ ਨੇ ਨਫਾ ਵੱਧ ਕਰਨ ਦੀ ਖਾਤਰ ਸੇਫਟੀ ਮਈਅਰਜ਼ ਨਹੀਂ ਲਏ। ਹੁਣ ਕੀ ਵਜ਼ੀਰ ਸਾਹਿਬ ਇਹ ਅਸ਼ੋਰੈਂਸ ਦੇਣ ਨੂੰ ਤਿਆਰ ਹਨ ਕਿ ਐਕਸੀਡੈਂਟਸ ਦੇ ਵਾਧੇ ਦੇ ਕਾਰਨਾਂ ਨੂੰ ਲੱਭਕੇ ਉਨ੍ਹਾਂ ਨੂੰ ਘੱਟ ਕਰਨਗੇ? ਜੇਕਰ ਲੇਬਰ ਡਿਪਾਰਟਮੈਂਟ ਦੇ ਅਫਸਰ ਜ਼ਿਮੇਵਾਰ ਹਨ ਜਿਨ੍ਹਾਂ ਨੇ ਲੇਬਰ ਲਾਜ਼ ਉਪਰ ਅਮਲ ਨਹੀਂ ਕਰਵਾਇਆ ਜਾਂ ਹੋਰ ਜਿਹੜਾ ਕੋਈ ਜ਼ਿਮੇਵਾਰ ਹੈ, ਕੀ ਉਸ ਦੇ ਖਿਲਾਫ ਵੀ ਕਾਰਵਾਈ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਸਟੇਟ ਗੌਰਮਿੰਟ ਲਗਾਤਾਰ ਐਫਰਟਸ ਕਰਦੀ ਹੈ ਕਿ ਐਕਸੀਡੈਂਟਸ ਘੱਟ ਹੋਣ। ਸੇਫਟੀ ਕੌਂਸਿਲ ਵੀ ਮੱਦਦ ਕਰਦੀ ਹੈ, ਉਹ ਵੀ ਤੁਆਵਨ ਦਿੰਦੀ ਹੈ ਜਿਸ ਵਿਚ ਕਿ ਮਜ਼ਦੂਰ ਔਰ ਮਿਲਾਂ ਦੇ ਨੁਮਾਇੰਦੇ ਵੀ ਸ਼ਾਮਲ ਹਨ ਔਰ ਜਗ੍ਹਾ ਜਗ੍ਹਾ ਐਸੀਆਂ ਸਹੂਲਤਾਂ ਦਿੱਤੀਆਂ ਜਾਂ ਰਹੀਆਂ ਹਨ। ਸਿਰ ਵਾਸਤੇ, ਅੱਖਾਂ ਵਾਸਤੇ, ਹੱਥਾਂ ਵਾਸਤੇ ਚੀਜ਼ਾਂ ਦਿਤੀਆਂ ਜਾਂਦੀਆਂ ਹਨ। ਜਿਸ ਤਰ੍ਹਾਂ ਕਿ ਹੱਥਾਂ ਵਾਸਤੇ ਦਸਤਾਨੇ ਦਿੱਤੇ ਜਾਂਦੇ ਹਨ ਤਾਕਿ ਘੱਟ ਤੋਂ ਘੱਟ ਐਕਸੀਡੈਂਟ ਹੋ ਸਕਣ ਔਰ ਮਜ਼ਦੂਰਾਂ ਦਾ ਘੱਟ ਨੁਕਸਾਨ ਹੋਵੇ। ਇਨ੍ਹਾਂ ਨੇ, ਸਪੀਕਰ ਸਾਹਿਬ, ਕਿਹਾ ਹੈ ਕਿ ਐਕਸੀ-ਡੈਂਟਸ ਦਾ ਫਿੱਗਰ ਵਧ ਗਿਆ ਹੈ। ਇਹ ਉਸ ਗੱਲ ਨੂੰ ਉਹਲੇ ਕਰ ਗਏ ਹਨ ਜਿਹੜੀ ਕਿ ਮੈਂ ਦੱਸਦਾ ਹਾਂ। ਸਪੀਕਰ ਸਾਹਿਬ, 113 ਰਜਿਸਟਰਡ ਫੈਕਟਰੀਜ਼ ਜ਼ਿਆਦਾ ਲਗੀਆਂ ਹਨ ਜਿਨ੍ਹਾਂ ਵਿਚ 9 ਹਜ਼ਾਰ ਵਰਕਰਜ਼ ਜ਼ਿਆਦਾ ਲਗੇ ਹਨ, 210 ਐਕਸੀਡੈਂਟਸ ਜਿਨ੍ਹਾਂ ਵਿਚ ਵੱਧ ਹੋ ਗਏ ਹਨ। ਸਾਡੀ ਔਰ ਮਹਿਕਮੇ ਦੀ ਹਰ ਸਮੇਂ ਇਹ ਕੋਸ਼ਿਸ਼ ਰਹੇਗੀ ਕਿ ਐਕਸੀਡੈਂਟ ਨਾ ਜ਼ਿਆਦਾ ਹੋਣ ਅਤੇ ਐਸੇ ਪ੍ਰਬੰਧ ਕੀਤੇ ਜਾਣ ਜਿਨ੍ਹਾਂ ਨਾਲ ਕੰਮ ਕਰਨ ਵਾਲੇ ਨੂੰ ਘੱਟ ਤੋਂ ਘੱਟ ਐਕਸੀਡੈਂਟ ਦਾ ਖ਼ਤਰਾ ਹੋਵੇ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਕੀ ਸ਼ਰਮਾ ਸਾਹਿਬ ਇਹ ਦੱਸਣਗੇ ਕਿ ਜਦੋਂ ਇਹ ਕਹਿੰਦੇ ਹਨ ਕਿ ਫੈਕਟਰੀਜ਼ ਹੋਰ ਰਜਿਸਟਰ ਹੋਈਆਂ ਹਨ, ਕਿਤਨੀਆਂ ਐਸੀਆਂ ਫੈਕਟਰੀਆਂ ਹਨ ਕਾਗਜ਼ਾਂ ਵਿਚ ਤਾਂ ਰਜਿਸਟਰਡ ਰਹੀਆਂ, ਕਾਗਜ਼ਾਂ ਉਤੇ ਡੀ ਰਜਿਸਟਰਡ ਨਹੀਂ ਹੋਈਆਂ ਪਰ ਅਮਲ ਵਿਚ ਉਹ ਬੰਦ ਹੋ ਗਈਆਂ? ਇਹ, ਸਪੀਕਰ ਸਾਹਿਬ, ਇਕ ਹਜ਼ਾਰ ਵਰਕਰਜ਼ ਉਤੇ ਰੇਟ ਆਫ ਐਕਸੀਡੈਂਟਸ ਕੱਢ ਦੇਣ। ਕੀ ਸ਼ਰਮਾ ਸਾਹਿਬ ਇਹ ਦੱਸਣਗੇ ਕਿ ਇਹ ਰੇਟ ਕਿਉਂ ਨਹੀਂ ਘਟਿਆ ਜਦੋਂ ਕਿ ਦੇਸ਼ ਵਿਚ ਐਮਰਜੈਂਸੀ ਲੱਗੀ ਹੋਈ ਸੀ?

**ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਹੈ ਕਿ ਸਰਕਾਰ ਦੀ ਲਗਾਤਾਰ ਇਹ ਐਫਰਟ ਜਾਰੀ ਹੈ ਕਿ ਐਕਸੀਡੈਂਟਸ ਘੱਟ ਤੋਂ ਘੱਟ ਹੋਣ ਔਰ ਘੱਟ ਹੋਏ ਵੀ ਹਨ। ਇਹ ਮੇਰੇ ਕਮਰੇ ਵਿਚ ਆ ਜਾਣ, ਮੈਂ ਸਾਰੀਆਂ ਸਟੇਟਾਂ ਨਾਲ ਮੁਕਾਬਲਾ ਕਰਕੇ ਇਨ੍ਹਾਂ ਨੂੰ ਦੱਸ ਦਿਆਂਗਾ ਕਿ ਇਥੇ ਐਕਸੀ-ਡੈਂਟਸ ਘੱਟ ਹਨ।

**ਸ੍ਰੀ ਸਪੀਕਰ** : ਕੀ ਤੁਹਾਡੇ ਕਮਰੇ ਵਿਚ ਡਾਂਗ ਸਾਹਿਬ ਆ ਜਾਣ ਤਾਂ ਐਕਸੀਡੈਂਟਸ ਘਟ ਜਾਣਗੇ ? (ਹਾਸਾ)

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਐਕਟ ਦੇ ਜ਼ੇਰੇ-ਨਜ਼ਰ ਕੁਝ ਫੈਕਟਰੀਆਂ ਹੋਰ ਲਗੀਆਂ ਹਨ ਔਰ ਬਹੁਤ ਸਾਰੀਆਂ ਫੈਕਟਰੀਆਂ ਕਾਗਜ਼ਾਂ ਉਤੇ ਹਨ, ਅਮਲ ਵਿਚ ਨਹੀਂ ਹਨ ਪਰ ਉਸ ਦੇ ਬਾਵਜੂਦ ਵੀ ਐਕਸੀਡੈਂਟਸ ਦੀ ਤਾਦਾਦ ਵਧੀ ਹੈ। ਕੀ ਇਹ ਐਮਰਜੈਂਸੀ ਵਿਚ ਜੋ ਇਨ੍ਹਾਂ ਦੀ ਤਾਦਾਦ ਵੱਧੀ ਹੈ ਉਸ ਦੇ ਕਾਰਨਾਂ ਦੀ ਜਾਂਚ ਕਰਾਉਣ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਵਿਸ਼ਵਾਸ ਦਿਲਾ ਸਕਦਾ ਹਾਂ ਕਿ ਜਿਤਨੇ ਸਟੈਪਸ ਪਾਸੀਬਲ ਹਨ ਔਰ ਅਸੀਂ ਉਠਾ ਸਕਦੇ ਹਾਂ, ਉਹ ਅਸੀਂ ਉਠਾਵਾਂਗੇ ਤਾਕਿ ਐਕਸੀਡੈਂਟਸ ਦੀ ਤਾਦਾਦ ਹੋਰ ਘਟੇ।

---

### PLYING OF LOCAL BUS FROM BALACHAUR

*3890. **Master Dalip Chand** : Will the Minister of State for Transport and Civil Aviation be pleased to state whether the Government propose to ply a local bus on routes falling within the radius of 10 kms. from Balachaur namely (i) Balachaur to Kathgarh, (ii) Balachaur to Majri, and (iii) Balachaur to Bhaddi; if so, the time by which it is likely to be done ?

**Sardar Dilbagh Singh Daleke** : No, Sir.

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਬਲਾਚੌਰ ਤੋਂ ਕਾਠਗੜ੍ਹ ਕੇਵਲ 9 ਕਿਲੋਮੀਟਰ ਹੈ, ਬਲਾਚੌਰ ਤੋਂ ਮਾਜਰੀ ਔਰ ਬਲਾਚੌਰ ਤੋਂ ਭੱਡੀ ਵੀ ਤਕਰੀਬਨ 9 ਕਿਲੋਮੀਟਰ ਹੈ। ਇਸ ਇਲਾਕੇ ਦੇ ਵਿਚ ਬੱਸਾਂ ਘੱਟ ਜਾਂਦੀਆਂ ਹਨ ਜਿਸ ਕਰਕੇ ਉਥੇ ਦੇ ਲੋਕਾਂ ਨੂੰ ਬੜੀ ਮੁਸ਼ਕਲ ਹੁੰਦੀ ਹੈ। ਉਹ ਆਉਣ ਜਾਣ ਵਿਚ ਬੜੀ ਤਕਲੀਫ ਮਹਿਸੂਸ ਕਰਦੇ ਹਨ। ਇਨ੍ਹਾਂ ਨੇ ਦਸਿਆ ਹੈ ਕਿ ਦਸ ਮੀਲ ਦੇ ਏਰੀਏ ਵਿਚ ਇਹ ਲੋਕਲ ਬੱਸਾਂ ਚਲਾ ਸਕਦੇ ਹਨ. ਕੀ ਉਸ ਇਲਾਕੇ ਵਿਚ ਇਹ ਲੋਕਲ ਬੱਸਾਂ ਚਲਾਉਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਜੇ ਤਕ ਇਸ ਮੁਤੱਲਕ ਕੋਈ ਮੰਗ ਨਹੀਂ ਸੀ ਆਈ। ਹੁਣ ਆਈ ਹੈ, ਵਿਚਾਰ ਕਰ ਲਵਾਂਗੇ।

**ਕਾਮਰੇਡ ਸੱਤ ਪਾਲ ਡਾਂਗ**: ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਐਮਰਜੈਂਸੀ ਦੀ ਦੁਰਵਰਤੋਂ ਕਰਕੇ ਗਰੀਬ ਮਜ਼ਦੂਰਾਂ ਦੇ, ਵਰਕਰਾਂ ਦੇ ਲਈ ਬੱਸਾਂ ਦੇ ਕਰਾਏ ਡੇਢ ਗੁਣਾ ਵਧਾ ਦਿੱਤੇ ਸਨ। ਮੈਂ ਪਹਿਲਾਂ ਵੀ ਸਵਾਲ ਪੁਛਿਆ ਸੀ ਪਰ ਇਨ੍ਹਾਂ ਨੇ ਐਕਸਟੈਨਸ਼ਨ ਮੰਗ ਲਈ ਹੈ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਫਿਰ ਕਰਾਏ ਘਟਾ ਦੇਣਗੇ ਕਿਉਂਕਿ ਹੁਣ ਤਾਂ ਫਿਰ ਇਲੈਕਸ਼ਨ ਆਉਣ ਵਾਲੀ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਅਲਹਿਦਾ ਹੈ, ਜਦੋਂ ਉਹ ਸਵਾਲ ਹਾਊਸ ਵਿਚ ਆਵੇਗਾ, ਮੈਂ ਜਵਾਬ ਦੇ ਦੇਵਾਂਗਾ।

**ਸਰਦਾਰ ਦਰਬਾਰਾ ਸਿੰਘ** : ਵਜ਼ੀਰ ਸਾਹਿਬ ਨੇ ਇਹ ਗੱਲ ਕਹੀ ਹੈ ਕਿ ਅੱਗੇ ਇਸ ਤਰ੍ਹਾਂ ਲੋਕਲ ਬੱਸਾਂ ਦੀ ਮੰਗ ਨਹੀਂ ਆਈ, ਇਹ ਇਨ੍ਹਾਂ ਦੀ ਗਲਤ ਗੱਲ ਹੈ। ਬਹੁਤ ਸਾਰੇ ਕੇਸਿਜ਼ ਐਸੇ ਹਨ ਜਿੱਥੇ ਕਿ ਦਸ ਮੀਲ ਦੇ ਏਰੀਏ ਵਿਚ ਬੱਸਾਂ ਚਲਦੀਆਂ ਹਨ ਪਰ ਪ੍ਰਾਈਵੇਟ ਓਪਰੇਟਰਾਂ ਨੇ ਸਟੇ ਆਰਡਰਜ਼ ਲੈ ਲਏ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਗੱਲ ਦਾ ਯਕੀਨ ਚਾਹਾਂਗਾ ਕਿ

[ਸਰਦਾਰ ਦਰਬਾਰਾ ਸਿੰਘ]

ਸਬ-ਡਵੀਜ਼ਨ ਤੇ, ਡਿਸਟ੍ਰਿਕਟ ਹੈਡਕੁਆਟਰਜ਼ 'ਤੇ ਜਿਹੜੇ ਲੋਕਲ ਬੱਸਾਂ ਤੋਂ ਬਗੈਰ ਹਨ ਜਾਂ ਜਿਥੇ ਪ੍ਰਾਈਵੇਟ ਓਪਰੇਟਰਜ਼ ਨੇ ਸਟੇ ਆਰਡਰਜ਼ ਲਏ ਹੋਏ ਹਨ ਉਨ੍ਹਾਂ ਨੂੰ ਕੁਐਸ਼ ਕਰਵਾ ਕੇ, ਨਵੇਂ ਆਰਡਰਜ਼ ਲੈਕੇ ਬੱਸਾਂ ਨੂੰ ਉਥੇ ਚਲਾਉਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਦਸ ਦਸ ਮੀਲ ਤੱਕ ਬੱਸਾਂ ਚਲ ਸਕਦੀਆਂ ਹਨ, ਕੋਈ ਅੜਚਨ ਨਹੀਂ ਹੈ । ਇਹ ਮੇਰੇ ਨਾਲ ਗੱਲ ਕਰ ਲੈਣ ਮੈਂ ਇੰਤਜ਼ਾਮ ਕਰ ਦਿਆਂਗਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਕੀ ਵਜ਼ੀਰ ਸਾਹਿਬ ਡਿਸਟ੍ਰਿਕਟ ਹੈਡਕੁਆਰਟਰਜ਼ ਤੇ ਲੋਕਲ ਬਸਾਂ ਚਲਾਉਣ ਬਾਰੇ ਵਿਚਾਰ ਕਰ ਰਹੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਦੇ ਸਵਾਲ ਦੀ ਸਮਝ ਨਹੀਂ ਲਗੀ, ਇਹ ਸਵਾਲ ਫੇਰ ਕਰ ਦੇਣ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਕੀ ਇਹ ਸਭ ਡਿਸਟ੍ਰਿਕਟ ਹੈਡਕੁਆਟਰਜ਼ ਤੇ ਬਸਾਂ ਚਲਾਉਣ ਦਾ ਇੰਤਜ਼ਾਮ ਕਰਨਗੇ ?

**ਰਾਜ ਮੰਤਰੀ** : ਜਿਥੇ ਲੋਕਲ ਬਸਾਂ ਦੀ ਜ਼ਰੂਰਤ ਹੁੰਦੀ ਹੈ, ਉਥੇ ਚਲਾਉਂਦੇ ਹਾਂ । ਪਰ ਜਿਥੇ ਛੋਟੇ ਸ਼ਹਿਰ ਹਨ ਉਥੇ ਇਹ ਕਾਮਯਾਬ ਨਹੀਂ ਹੋਈਆਂ, ਇਸ ਲਈ ਚਲਾਈਆਂ ਨਹੀਂ ਜਾਂਦੀਆਂ

**ਭਗਤ ਗੁਰਾਂ ਦਾਸ ਹੰਸ** : ਹੁਸ਼ਿਆਰਪੁਰ ਤੋਂ ਸ਼ਾਮ ਚੋਰਾਸੀ ਵਾਸਤੇ ਅਤੇ ਕਈ ਵਾਰੀ ਹੁਸ਼ਿਆਰਪੁਰ ਤੋਂ ਹਰਿਆਣੇ ਲੋਕਾਂ ਨੇ ਜਾਣਾ ਹੁੰਦਾ ਹੈ, ਕੀ ਇਹ ਉਥੇ ਵੀ ਬੱਸ ਚਲਾਉਣ ਵਾਸਤੇ ਵਿਚਾਰ ਰਖਦੇ ਹਨ ?

**ਰਾਜ ਮੰਤਰੀ** : ਜੇਕਰ ਉਥੇ ਪਾਸੀਬਲ ਹੋਵੇਗਾ ਤਾਂ ਜ਼ਰੂਰ ਬੱਸਾਂ ਲਗਾ ਦਿਆਂਗੇ ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਸਰਹਿੰਦ, ਬੱਸੀ, ਨਗਾਵਾਂ ਵਾਲੇ ਪਾਸੇ ਬੱਸ ਦਾ ਰੂਟ ਸੈਂਕਸ਼ਨ ਹੋਇਆ ਸੀ ਲੇਕਿਨ ਉਹ ਬੱਸ ਉਥੇ ਨਹੀਂ ਚਲਦੀ, ਦੂਸਰੇ ਟੇਢੇ ਰੂਟ ਤੇ ਚਲਦੀ ਹੈ, ਟਿਕਟਾਂ ਇਸ ਰੂਟ ਦੀਆਂ ਕੱਟਦੇ ਹਨ । ਕੀ ਵਜ਼ੀਰ ਸਾਹਿਬ ਇਹ ਭਰੋਸਾ ਦਿਵਾਉਣਗੇ ਕਿ ਉਸੇ ਰੂਟ ਉਤੇ ਜਿਹੜਾ ਕਿ ਸੈਂਕਸ਼ਨ ਹੋਇਆ ਹੋਇਆ ਹੈ, ਬੱਸ ਚਲਾਉਣਗੇ ?

**ਰਾਜ ਮੰਤਰੀ** : ਇਹ ਮੈਨੂੰ ਮਿਲ ਕੇ ਸਾਰੀ ਪੁਜ਼ੀਸ਼ਨ ਦੱਸ ਦੇਣ, ਬੱਸ ਸਿਧੇ ਰੂਟ ਤੇ ਹੀ ਚਲੇਗੀ ।

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਕਹਿੰਦੇ ਹਨ ਕਿ ਜਿੱਥੇ ਜਿਥੇ ਲੋੜ ਹੈ ਦਸ ਮੀਲ ਦੇ ਏਰੀਏ ਵਿਚ ਬੱਸ ਚਲੇਗੀ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵੇਲੇ 10 ਮੀਲ ਦੇ ਰੂਟਸ ਉਤੇ ਪੰਜਾਬ ਵਿਚ ਕਿਤਨੀਆਂ ਬੱਸਾਂ ਚਲਦੀਆਂ ਹਨ ਔਰ ਪਰਟੀਕੁਲਰਲੀ ਇਹ ਦੱਸਣਗੇ ਕਿ ਬਟਾਲੇ ਦੇ 10 ਮੀਲ ਦੇ ਏਰੀਏ ਵਿਚ ਕਿੱਥੇ ਕਿੱਥੇ ਬੱਸਾਂ ਚਲਦੀਆਂ ਹਨ ?

**ਰਾਜ ਮੰਤਰੀ** : ਇਸ ਵੇਲੇ ਤਾਂ ਇਹ ਫਿੱਗਰ ਮੇਰੇ ਪਾਸ ਨਹੀਂ ਹੈ, ਗਿਣਤੀ ਕਰਕੇ ਦੱਸ ਦੇਵਾਂਗਾ । (ਵਿਘਨ)

**ਡਾਕਟਰ ਹਰਭਜਨ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਮੰਤਰੀ ਜੀ ਨੂੰ, ਮੈਂ ਇਨ੍ਹਾਂ ਨੂੰ ਦਰਖਾਸਤ ਲਿਆ ਕੇ ਦਿੱਤੀ ਸੀ ਆਦਮਪੁਰ ਤੇ ਭੋਗਪੁਰ ਵਾਸਤੇ ਬੱਸ ਲਗਵਾਉਣ ਲਈ ਲੇਕਿਨ ਅਜੇ ਤਕ ਬੱਸ ਨਹੀਂ ਲੱਗੀ। ਇਨ੍ਹਾਂ ਨੇ ਫਰਮਾਇਆ ਹੈ ਕਿ ਅਸੀਂ ਬੱਸ ਲਗਾ ਸਕਦੇ ਹਾਂ। ਸੋ ਭੋਗਪੁਰ ਵਾਸਤੇ ਸਾਰੇ ਇਲਾਕੇ ਦੀ ਮੰਗ ਹੈ ਉਥੇ ਬੱਸ ਜ਼ਰੂਰ ਲਗਾਉਣੀ ਚਾਹੀਦੀ ਹੈ।

**ਰਾਜ ਮੰਤਰੀ :** ਸਪੀਕਰ ਸਾਹਿਬ, ਚਾਰ ਪੰਜ ਦਿਨ ਹੋਏ ਇਹ ਦਰਖਾਸਤ ਲੈ ਕੇ ਆਏ ਸਨ। ਮੈਂ ਉਸ ਉਤੇ ਲਿਖ ਦਿੱਤਾ ਸੀ ਕਿ ਉਥੇ ਲੋੜ ਹੈ ਇਸ ਲਈ ਬੱਸ ਜਲਦੀ ਚਾਲੂ ਕਰ ਦਿੱਤੀ ਜਾਵੇ ਲੇਕਿਨ ਐਨੀ ਜਲਦੀ ਤਾਂ ਨਹੀਂ ਚਲ ਸਕਦੀ। ਬਾਕੀ ਇਹ ਮੈਨੂੰ ਮਿਲ ਲੈਣ ਬੱਸ ਚਲਾ ਦੇਵਾਂਗੇ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਲੋਕਲ ਆਵਾਜਾਈ ਨੂੰ ਮੁੱਖ ਰਖਦੇ ਹੋਏ ਅਤੇ ਅਨਇੰਪਲਾਇਮੈਂਟ ਦੂਰ ਕਰਨ ਵਾਸਤੇ ਪਹਿਲਾਂ ਮਿਨੀ ਬੱਸਾਂ ਚਲਾਉਣ ਦੀ ਰਾਏ ਕੀਤੀ ਸੀ, ਉਹ ਸਕੀਮ ਕਿਥੇ ਖੜੀ ਹੈ ?

**ਰਾਜ ਮੰਤਰੀ :** ਇਹ ਸਵਾਲ ਮੇਨ ਸਵਾਲ ਨਾਲ ਤਾਲੁਕ ਨਹੀਂ ਰਖਦਾ। ਮੇਨ ਸਵਾਲ ਤਾਂ ਲੋਕਲ ਬੱਸਾਂ ਚਲਾਉਣ ਬਾਰੇ ਸੀ, ਪਰ ਇਹ ਅਨਇੰਪਲਾਇਮੈਂਟ ਦੀ ਗੱਲ ਇਸ ਦੇ ਵਿਚ ਲੈ ਆਏ ਹਨ।

**ਸ੍ਰੀ ਪਿਆਰਾ ਰਾਮ ਧੰਨੋਵਾਲੀ :** ਪੰਜਾਬ ਦੇ 12,188 ਪਿੰਡ ਹਨ ਅਤੇ ਕੋਈ ਹੀ ਸੈਕਟਰ ਰਹਿ ਗਿਆ ਹੋਵੇਗਾ ਜਿਥੇ ਸੜਕ ਨਾ ਬਣੀ ਹੋਵੇ। ਵਜ਼ੀਰ ਸਾਹਿਬ ਇਹ ਕਹਿੰਦੇ ਹਨ ਕਿ ਜਿਥੇ ਬੱਸ ਦੀ ਲੋੜ ਹੈ, ਉਨ੍ਹਾਂ ਨੂੰ ਡਿਮਾਂਡ ਦੱਸੀ ਜਾਵੇ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਹਰ ਪਿੰਡ ਵਿਚ ਸੜਕ ਬਣ ਗਈ ਹੈ ਤਾਂ ਕੀ ਸਰਕਾਰ ਆਪ ਵਲੋਂ ਇਸ ਬਾਰੇ ਸਰਵੇ ਨਹੀਂ ਕਰਵਾ ਸਕਦੀ ਕਿ ਕਿਥੇ ਕਿਥੇ ਬੱਸ ਸਰਵਿਸ ਦੀ ਲੋੜ ਹੈ ?

**ਰਾਜ ਮੰਤਰੀ :** ਕੁਝ ਸਰਵੇ ਆਪ ਵੀ ਕਰਵਾ ਲੈਂਦੇ ਹਾਂ, ਪਰ ਜਿਥੋਂ ਕਿਤੋਂ ਮੰਗ ਆਵੇ, ਉਥੇ ਵੀ ਪ੍ਰਬੰਧ ਕਰ ਦੇਵਾਂਗੇ।

**ਸ੍ਰੀ ਗੁਰਦਿਆਲ ਸੈਣੀ:** ਜਲਧਰ ਇੰਡਸਟਰੀਅਲ ਏਰੀਆ ਤੋਂ ਲ ਕੇ ਕਾਨਵੈਂਟ ਸਕੂਲ, ਛਾਉਣੀ ਵਾਸਤੇ ਬੱਸ ਚਲਾਉਣ ਬਾਰੇ ਕਈ ਵਾਰੀ ਮੰਗ ਕੀਤੀ ਗਈ ਹੈ ਪਰ ਅਜੇ ਤਕ ਉਥੇ ਬੱਸ ਨਹੀਂ ਚਲਾਈ ਗਈ। ਇਸ ਲਈ ਕੋਈ ਯਤਨ ਕੀਤਾ ਜਾਵੇਗਾ ?

**ਰਾਜ ਮੰਤਰੀ :** ਪੂਰਾ ਪੂਰਾ ਯਤਨ ਕਰਾਂਗੇ ਜੀ।

**ਸਰਦਾਰ ਗੁਰਬਚਨ ਸਿੰਘ :** ਜਿਹੜੀਆਂ ਬੱਸਾਂ ਚੰਡੀਗੜ੍ਹ ਤੋਂ ਰੂਪਨਗਰ ਜਾਂ ਚੰਡੀਗੜ੍ਹ ਤੋਂ ਚਮਕੌਰ ਸਾਹਿਬ ਨੂੰ ਚਲਦੀਆਂ ਹਨ, ਉਹ ਰਸਤੇ ਵਿਚ ਖਰਾਬ ਹੋ ਜਾਂਦੀਆਂ ਹਨ ਕਿਉਂਕਿ ਬੱਸਾਂ ਪੁਰਾਣੀਆਂ ਹਨ। ਇਸ ਕਰਕੇ ਕੀ ਮੰਤਰੀ ਜੀ ਪੁਰਾਣੀਆਂ ਬੱਸਾਂ ਦੀ ਜਗ੍ਹਾ ਨਵੀਆਂ ਬੱਸਾਂ ਲਗਾਉਣ ਦਾ ਯਤਨ ਕਰਨਗੇ?

**ਰਾਜ ਮਤਰੀ :** ਹੁਣ ਕਾਫੀ ਬੱਸਾਂ ਨਵੀਆਂ ਖਰੀਦੀਆਂ ਹਨ ਅਤੇ ਪੁਰਾਣੀਆਂ ਬੱਸਾਂ ਨੂੰ ਬਦਲ ਕੇ ਨਵੀਆਂ ਬੱਸਾਂ ਪਾ ਰਹੇ ਹਾਂ ਅਤੇ ਇਸ ਦੇ ਨਾਲ ਬੱਸਾਂ ਖਰਾਬ ਹੋਣ ਦੀ ਸ਼ਿਕਾਇਤ ਦੂਰ ਹੋ ਜਾਵੇਗੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** 2-3 ਸਾਲ ਪਹਿਲਾਂ ਇਹ ਕਿਹਾ ਗਿਆ ਸੀ ਕਿ ਮਿਨੀ ਬੱਸਾਂ ਚਲਾਈਆਂ ਜਾਣਗੀਆਂ, ਪਰ ਉਨ੍ਹਾਂ ਬੱਸਾਂ ਦੇ ਦਰਸ਼ਨ ਨਹੀਂ ਹੋਏ ਕਿ ਕਿਥੇ ਗਈਆਂ ? ਦੂਜੇ, ਵਜ਼ੀਰ ਸਾਹਿਬ ਨੇ ਇਹ ਫਰਮਾਇਆ ਹੈ ਕਿ ਜਿਥੇ ਸਵਾਰੀ ਜ਼ਿਆਦਾ ਹੋਵੇ, ਰੂਟ ਪਰਾਫਿਟਬਲ ਹੋਵੇ, ਉਥੇ ਬੱਸਾਂ ਚਲਾਈਆਂ ਜਾਂਦੀਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਬੈਕਵਰਡ

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਏਰੀਆਜ਼ ਹਨ ਅਤੇ ਜਿਥੇ ਸੜਕਾਂ ਵੀ ਘੱਟ ਹਨ , ਉਥੇ ਬੱਸਾਂ ਨਹੀਂ ਚਲਾਈਆਂ ਜਾਂਦੀਆਂ ਕਿਉਂਕਿ ਉਥੇ ਮੁਨਾਫਾ ਘੱਟ ਹੁੰਦਾ ਹੈ, ਤਾਂ ਕੀ ਉਨ੍ਹਾਂ ਜਗ੍ਹਾ ਤੇ ਇਸ ਗੱਲ ਨੂੰ ਮੱਦੇ ਨਜ਼ਰ ਰਖ ਕੇ ਕਿ ਟਰਾਂਸ-ਪੋਰਟ ਇਕ ਅਸੈਂਸ਼ਲ ਸਰਵਿਸ ਹੈ , ਬੱਸਾਂ ਚਲਾਉਣ ਤੇ ਵਿਚਾਰ ਕੀਤਾ ਜਾਵੇਗਾ , ਕਿਉਂਕਿ ਸਬ-ਮਾਊਂਟੇਨਸ ਇਲਾਕੇ ਨੂੰ ਅਤੇ ਬੈਕਵਰਡ ਇਲਾਕੇ ਨੂੰ ਇਸ ਸਬੰਧ ਵਿਚ ਤਕਲੀਫ ਉਠਾਉਣੀ ਪੈਂਦੀ ਹੈ ?

**ਰਾਜ ਮੰਤਰੀ** : ਜ਼ਰੂਰ ਬੱਸਾਂ ਚਲਾਵਾਂਗੇ ਅਤੇ ਜਿਥੇ ਜਿਥੇ ਕਨੇਡੀਅਨ ਸਾਹਿਬ ਮੈਨੂੰ ਦਸਣਗੇ ਉਥੇ ਜ਼ਰੂਰ ਚਲਾਵਾਂਗੇ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਕਈ ਰੂਟ ਐਸੇ ਹਨ ਜਿਥੇ ਸਿਰਫ ਪ੍ਰਾਈਵੇਟ ਬੱਸਾਂ ਹੀ ਚਲਦੀਆਂ ਹਨ ਅਤੇ ਉਨ੍ਹਾਂ ਤੇ ਸਰਕਾਰ ਦੀ ਕੋਈ ਬੱਸ ਨਹੀਂ ਚਲਦੀ। ਬਾਦਲ ਟਰਾਂਸਪੋਰਟ ਸਰਵਿਸ ਬਠਿੰਡਾ ਤੋਂ ਡਬਵਾਲੀ ਅਤੇ ਬਠਿੰਡਾ ਤੋਂ ਬਾਦਲ ਤੇ ਲਾਂਬੀ ਤਕ ਚਲਦੀ ਹੈ ਅਤੇ ਉਥੇ ਹੋਰ ਕੋਈ ਬੱਸ ਨਹੀਂ ਚਲਦੀ। ਇਸ ਕਰਕੇ ਸਰਕਾਰ ਉਨ੍ਹਾਂ ਪ੍ਰਾਫਿਟੇਬਲ ਰੂਟਾਂ ਤੇ ਆਪਣੀਆਂ ਬੱਸਾਂ ਕਿਉਂ ਨਹੀਂ ਚਲਾਉਂਦੀ ?

**ਰਾਜ ਮੰਤਰੀ** : ਮੇਰੇ ਨੋਟਿਸ ਵਿਚ ਨਹੀਂ ਆਇਆ , ਮੈਂ ਪਤਾ ਕਰਕੇ ਦਸ ਦੇਵਾਂਗਾ ।

**ਸਰਦਾਰ ਹਰਬੰਸ ਸਿੰਘ ਜਲਾਲ** : ਜਿਸ ਦਿਨ ਚੰਡੀਗੜ੍ਹ - ਬਠਿੰਡਾ ਡੀਲਕਸ ਸਰਵਿਸ ਬੰਦ ਕੀਤੀ ਸੀ ਤਾਂ ਇਹ ਕਿਹਾ ਸੀ ਕਿ ਕੁਝ ਦਿਨਾਂ ਤਕ ਜ਼ਰੂਰ ਚਲਾ ਦਿੱਤੀ ਜਾਵੇਗੀ। ਪਰ 2 ਸਾਲ ਹੋ ਗਏ ਹਨ, ਅਜੇ ਤਕ ਨਹੀਂ ਚਲਾਈ ਗਈ ?

**ਰਾਜ ਮੰਤਰੀ**: ਬਠਿੰਡਾ - ਚੰਡੀਗੜ੍ਹ ਰੂਟ ਤੇ ਬੱਸਾਂ ਠੀਕ ਚਲ ਰਹੀਆਂ ਹਨ । ਡੀਲਕਸ ਬੱਸ ਖਰਾਬ ਹੋ ਗਈ ਸੀ , ਠੀਕ ਕਰਵਾ ਰਹੇ ਹਾਂ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਜੋ ਸਵਾਲ ਜੋਗਾ ਸਿੰਘ ਜੀ ਨੇ ਕੀਤਾ ਉਹ ਪਰੈਕਟੀਕਲੀ ਹਰ ਸੈਸ਼ਨ ਵਿਚ ਕਿਸੇ ਨਾ ਕਿਸੇ ਰੂਪ ਵਿਚ ਆਉਂਦਾ ਹੈ। ਵਜ਼ੀਰ ਸਾਹਿਬ ਨੇ ਦਸਿਆ ਕਿ ਉਨ੍ਹਾਂ ਦੇ ਨੋਟਿਸ ਵਿਚ ਇਹ ਚੀਜ਼ ਨਹੀਂ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇੰਨੀ ਇੰਪਾਰਟਮੈਂਟ ਬੱਸ ਸਰਵਿਸ ਜਿਹੜੀ ਕਿ ਉਥੇ ਕਈ ਸਾਲਾਂ ਤੋਂ ਚਲ ਰਹੀ ਹੈ ਅਤੇ ਜਿਥੇ ਪੰਜਾਬ ਸਰਕਾਰ ਦੀ ਬੱਸ ਸਰਵਿਸ ਚਲਦੀ , ਉਹ ਚੀਜ਼ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਨਹੀਂ ਹੈ ? Then he is the most incompetent Minister and he should resign.

**ਸ੍ਰੀ ਸਪੀਕਰ** : ਸਪਲੀਮੈਂਟਰੀ ਤਾਂ ਨਹੀਂ ਬਣਦਾ , ਪਰ ਵਜ਼ੀਰ ਸਾਹਿਬ ਜੇ ਜਵਾਬ ਦੇਣਾ ਚਾਹੁੰਦੇ ਹਨ ਤਾਂ ਦੇ ਦੇਣ ।

**ਰਾਜ ਮੰਤਰੀ**: ਜਦੋਂ ਤਕ ਕੋਈ ਗੱਲ ਧਿਆਨ ਵਿਚ ਨਾ ਲਿਆਂਦੀ ਜਾਵੇ ਕਿ ਫਲਾਂ ਥਾਂ ਤੇ ਇਕੱਲੀ ਕੰਪਨੀ ਚੱਲ ਰਹੀ ਹੈ ਤਾਂ ਕਿਸ ਤਰ੍ਹਾਂ ਜਵਾਬ ਦਿੱਤਾ ਜਾਵੇ। ਕਈ ਥਾਵਾਂ ਐਸੀਆਂ ਹਨ ਜਿਥੇ ਗੌਰਮਿੰਟ ਦੀਆਂ ਬੱਸਾਂ ਨੂੰ ਰੂਟ ਦਿੱਤੇ ਜਾਂਦੇ ਹਨ , ਪਰ ਨਫਾ ਘੱਟ ਹੋਣ ਦੇ ਕਾਰਨ ਉਥੇ ਬੱਸਾਂ ਚਲਾਉਣ ਤੋਂ ਗੌਰਮਿੰਟ ਟਰਾਂਸਪੋਰਟ ਵਾਲੇ ਇਨਕਾਰ ਕਰ ਦਿੰਦੇ ਹਨ। ਅਸੀਂ ਉਨ੍ਹਾਂ ਰੂਟਾਂ ਦਾ ਹਿਸਾਬ ਕਿਤਾਬ ਲਗਾ ਕੇ ਵੇਖ ਲਵਾਂਗੇ। ਪਰ ਜੇ ਮੇਰੇ ਰਿਜ਼ਾਈਨ ਕਰਨ ਤੇ ਆਚਾਰਿਆ ਜੀ ਮਨਿਸਟਰ ਬਣ ਸਕਦੇ ਹਨ ਤਾਂ ਮੈਂ ਰਿਜਾਈਨ ਕਰਨ ਲਈ ਤਿਆਰ ਹਾਂ। (ਹਾਸਾ)

ਨਿਸ਼ਾਨ ਵਾਲਾ ਸਵਾਲ ਨੰਬਰ 3901

**ਸ਼੍ਰੀ ਸਪੀਕਰ** : ਇਸ ਸਵਾਲ ਲਈ ਐਕਸਟੈਨਸ਼ਨ ਮੰਗੀ ਗਈ ਹੈ ।

ਅ. ਸ. ਪ. ਨੰ : 3709-3ਸ1-77/

ਬਲਬੀਰ ਸਿੰਘ ,

ਮੰਤਰੀ ,

ਸਿਹਤ ਤੇ ਸੰਤਾਨ ਸੰਜਮ , ਵਿਭਾਗ , ਪੰਜਾਬ,

ਚੰਡੀਗੜ੍ਹ ।

ਮਿਤੀ ਚੰਡੀਗੜ੍ਹ 6.4.77

ਪਿਆਰੇ ਡਾਕਟਰ ਸਾਹਿਬ ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 3901 ਜੋ ਮਿਤੀ 7.4.77 ਲਈ ਸੁਆਲਾਂ ਦੀ ਸੂਚੀ ਵਿਚ ਸ਼੍ਰੀ ਸੱਤਪਾਲ ਡਾਂਗ ਦੇ ਨਾਂ ਹੇਠ ਦਰਜ ਹੈ, ਦਾ ਜੁਆਬ ਅਜੇ ਤਿਆਰ ਨਹੀਂ ਹੋ ਸਕਿਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦਾ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 7.4.77 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਸਤਿਕਾਰ ਸਹਿਤ ।

ਆਪ ਦਾ ਵਿਸ਼ਵਾਸਪਾਤਰ ,

ਸਹੀ/-

( ਬਲਬੀਰ ਸਿੰਘ )

ਡਾਕਟਰ ਕੇਵਲ ਕ੍ਰਿਸ਼ਨ,
ਸਪੀਕਰ ,
ਪੰਜਾਬ ਵਿਧਾਨ ਸਭਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ , ਇਸੇ ਸੈਸ਼ਨ ਵਿਚ ਜਵਾਬ ਦਿਵਾ ਦੇਵੋ ।

**ਸ਼੍ਰੀ ਸਪੀਕਰ** : ਮੈਂ ਚਾਹਵਾਂਗਾ ਕਿ ਕੱਲ ਜਾਂ ਪਰਸੋਂ ਇਸ ਸਵਾਲ ਦਾ ਜਵਾਬ ਆ ਜਾਵੇ ।

---

## CONSTRUCTION OF A BRIDGE FOR PEDESTRIANS ON RIVER RAVI BEAS LINK NEAR NAUSHEHRA NAL BANDAN IN TEHSIL PATHANKOT

*3943. **Chaudhri Ram Singh**: Will the Minister of State for Irrigation and Power be pleased to state whether there is any proposal under the consideration of Government to construct a bridge for pedestrians on Ravi-Beas Link near Naushehra Nal Bandan in Tehsil Pathankot; if so, the details thereof and the time by which it is likely to be constructed ?

**Sardar Gurbakhsh Singh Sibia** : No, Sir.

**ਚੌਧਰੀ ਰਾਮ ਸਿੰਘ** : ਜਿਹੜਾ ਰਾਵੀ ਬਿਆਸ ਲਿੰਕ ਹੈ ਉਹ ਅਸੀਂ ਨਹੀਂ ਬਣਾਇਆ ਗੌਰਮਿੰਟ ਨੇ ਰਾਜਿਸਥਾਨ ਨਾਲ ਫੈਸਲਾ ਕਰਕੇ ਬਣਾਇਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਪੁਲ ਕਦੋਂ ਤਕ ਬਣ ਜਾਵੇਗਾ ਤਾਂ ਜੋ ਜਾਨਵਰ ਜਾਂ ਪਸ਼ੂ ਆ ਜਾ ਸਕਣ ? 150 ਘੁਮਾਂ ਜ਼ਮੀਨ ਨਕਾਰਾ ਪਈ ਹੋਈ ਹੈ।

**ਰਾਜ ਮੰਤਰੀ** : ਜਿਹੜੇ ਪੁਲ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਆਰ ਡੀ. 43,500 ਤੇ ਆਲਰੇਡੀ ਪੁਲ ਐਗਜ਼ਿਸਟ ਕਰਦਾ ਹੈ। ਜਿਹੜਾ ਪੁਲ ਇਨ੍ਹਾਂ ਨੇ ਹੁਣ ਮੰਗਿਆ ਹੈ, ਉਸ ਦਾ ਫਾਸਲਾ ਦੂਜੇ ਪੁਲ ਨਾਲੋਂ 1750 ਫੁਟ ਹੈ। ਜਿਹੜੇ ਨਾਰਮਜ਼ ਹਨ, ਉਨ੍ਹਾਂ ਦੇ ਮੁਤਾਬਿਕ ਇਕ ਮੀਲ ਦਾ ਫਾਸਲਾ ਇਕ ਦੂਜੇ ਪੁਲ ਦੇ ਵਿਚਕਾਰ ਹੋਣਾ ਜ਼ਰੂਰੀ ਹੈ। ਇਨ੍ਹਾਂ ਦਾ ਪੁਲ ਇਸ ਨਾਰਮ ਵਿਚ ਫਾਲ ਨਹੀਂ ਕਰਦਾ।

**ਚੌਧਰੀ ਰਾਮ ਸਿੰਘ** : ਵਜ਼ੀਰ ਸਾਹਿਬ ਨੇ ਫਾਸਲਾ 1750 ਫੁਟ ਦਾ ਦਸਿਆ ਹੈ, ਪਰ ਇਹ ਫਾਸਲਾ ਬਿਲਕੁਲ ਜ਼ਿਆਦਾ ਹੈ, 2 ਮੀਲ ਦੇ ਕਰੀਬ ਫਾਸਲਾ ਹੈ। ਉਥੇ ਦੇ ਲੋਕਾਂ ਨੇ 1972 ਦੇ ਵਿਚ ਵੋਟ ਨਹੀਂ ਸੀ ਪਾਈ ਇਸ ਪੁਲ ਦੇ ਨਾ ਬਣਨ ਕਾਰਨ। ਇਹ ਪੁਲ ਬਣਨਾ ਬੜਾ ਜ਼ਰੂਰੀ ਹੈ।

**ਰਾਜ ਮੰਤਰੀ** : ਅਸੀਂ 1750 ਫੁਟ ਮਯੀਅਰ ਕੀਤਾ ਹੈ। ਅਗਰ ਇਕ ਪੁਲ ਦੇ ਬਣਾਉਣ ਵਾਸਤੇ ਜੋ ਬੈਨੀਫਿਸ਼ਰੀਜ਼ ਹੋਣਗੇ, ਉਹ ਇਸ ਦੀ ਕਾਸਟ ਬਰਦਾਸ਼ਤ ਕਰਨ ਨੂੰ ਤਿਆਰ ਹਨ ਤਾਂ ਪੁਲ ਬਣ ਸਕਦਾ ਹੈ।

**ਸ਼੍ਰੀ ਗੁਰਦਿਆਲ ਸੈਣੀ** : ਬੜਾ ਕਲੀਅਰ ਸਵਾਲ ਕੀਤਾ ਗਿਆ ਹੈ ਚੌਧਰੀ ਰਾਮ ਸਿੰਘ ਵਲੋਂ ਕਿ ਇਕ ਦੂਜੇ ਪੁਲ ਦਾ ਡਿਸਟੈਂਸ 2 ਮੀਲ ਦਾ ਹੈ, 1750 ਫੁਟ ਨਹੀਂ ਹੈ। ਇਸ ਕਰਕੇ ਇਹ ਕਲੀਅਰ ਗੱਲ ਕੀਤੀ ਜਾਵੇ ਕਿ ਜੇ ਫਾਸਲਾ 2 ਮੀਲ ਹੋਵੇ ਤਾਂ ਪੁਲ ਬਣਾਉਣ ਵਾਸਤੇ ਸਰਕਾਰ ਤਿਆਰ ਹੈ ?

**ਰਾਜ ਮੰਤਰੀ**: ਅਗਰ 2 ਮੀਲ ਦਾ ਫਾਸਲਾ ਹੈ ਤਾਂ ਬਣ ਜਾਵੇਗਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਇਹ ਜਿਹੜਾ ਅਸੂਲ ਰੱਖਿਆ ਹੈ ਕਿ ਜੇ ਇੰਨਾ ਫਾਸਲਾ ਇਕ ਦੂਜੇ ਪੁਲ ਦੇ ਦਰਮਿਆਨ ਹੋਵੇ ਤਾਂ ਪੁਲ ਨਹੀਂ ਬਣ ਸਕਦਾ, ਇਹ ਅਸੂਲ ਅੰਗਰੇਜ਼ਾਂ ਦੇ ਵੇਲੇ ਦਾ ਹੋਣਾ ਹੈ, ਉਸ ਵੇਲੇ ਦਾ ਕੋਈ ਸਾਧ ਇਹ ਚੀਜ਼ ਲਿਖ ਗਿਆ ਹੋਣਾ ਹੈ। ਹੁਣ ਤਾਂ ਲੋਕਾਂ ਦੀਆਂ ਜ਼ਮੀਨਾਂ ਵੀ ਇਕ ਪਾਸੇ ਤੋਂ ਦੂਜੇ ਪਾਸੇ ਪੈਂਦੀਆਂ ਹਨ। ਇਸ ਕਰਕੇ ਇਹ ਪੁਰਾਣਾ ਅਸੂਲ ਬਦਲਣਾ ਚਾਹੀਦਾ ਹੈ। ਕੀ ਸਰਕਾਰ ਇਸ ਪੁਰਾਣੇ ਕਰਾਈਟੇਰੀਅਨ ਨੂੰ ਬਦਲਣ ਨੂੰ ਤਿਆਰ ਹੈ ਅਤੇ ਹੋਰ ਨਹੀਂ ਤਾਂ ਫਾਸਲਾ ਇਕ ਮੀਲ ਦੀ ਬਜਾਏ ਇਕ ਕਿਲੋਮੀਟਰ ਹੀ ਕਰ ਦਿਤਾ ਜਾਵੇ ?

**ਰਾਜ ਮੰਤਰੀ** : ਇਹ ਰਿਲੈਕਸ ਕਰਕੇ ਹੀ ਕੀਤਾ ਹੈ ਜੀ। ਪਹਿਲੇ ਤਾਂ 3 ਮੀਲ ਸੀ।

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ**: ਮਨਿਸਟਰ ਸਾਹਿਬ ਨੇ ਹੁਣੇ ਹੀ ਦਸਿਆ ਹੈ ਕਿ 2ਮੀਲ ਦਾ ਏਰੀਆ ਹੋਵੇਗਾ ਤਾਂ ਪੁਲ ਬਣਾ ਦਿੱਤਾ ਜਾਵੇਗਾ। ਮੈਂ ਇਹ ਪੁਛਦਾ ਹਾਂ ਕਿ ਕੀ ਇਸ ਗਲ ਦੀ ਵੈਰੀਫਿਕੇਸ਼ਨ ਕਰਵਾ ਕੇ ਜਿਥੇ ਪੁਲ ਬਣਨੇ ਹਨ ਬਣਵਾ ਦੇਣਗੇ ?

**ਰਾਜ ਮੰਤਰੀ** : ਵੈਰੀਫਿਕੇਸ਼ਨ ਤਾਂ ਪਹਿਲੇ ਹੀ ਹੋ ਚੁੱਕੀ ਹੈ।

**ਸਰਦਾਰ ਗੁਰਬਚਨ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜਿਥੇ ਇਕ ਮੀਲ ਤੋਂ ਵੱਧ ਦਾ ਫਾਸਲਾ ਹੋਵੇਗਾ ਪੁਲ ਬਣਾ ਦਿਤਾ ਜਾਵੇਗਾ। ਮੈਂ ਇਹ ਪੁੱਛਣਾ ਹੈ ਕਿ ਦਰਿਆ ਸਤਲੁਜ ਤੇ ਚਮਕੌਰ ਸਾਹਿਬ ਤੇ ਪਾਨੀਵਾਲਾ ਦੇ ਵਿਚਕਾਰ ਕੋਈ ਪੁਲ ਨਹੀਂ, ਕੀ ਇਹ

ਉਥੇ ਪੁਲ ਬਣਾਉਣ ਲਈ ਤਿਆਰ ਹਨ ? ਇਨ੍ਹਾਂ ਨੇ ਇਹ ਪੁਲ ਬਣਾਉਣ ਦੀ ਪਹਿਲੇ ਅਸ਼ੋਰੈਂਸ ਵੀ ਦਿਤੀ ਸੀ ।

**ਰਾਜ ਮੰਤਰੀ :** ਇਹ ਨੋਟਿਸ ਦੇ ਦੇਣ ਪਤਾ ਕਰ ਲਵਾਂਗੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਪੁਲ ਪਿੰਡ ਦੇ ਲੋਕਾਂ ਦੀ ਆਵਾਜਾਈ ਦੀ ਸਹਾਇਤਾ ਲਈ ਬਣਾਏ ਜਾਂਦੇ ਹਨ । ਇਸ ਗੱਲ ਵਾਸਤੇ ਸਾਡੇ ਨਵੇਂ ਪ੍ਰਾਈਮ ਮਨਿਸਟਰ ਜੀ ਨੇ ਵੀ ਕਿਹਾ ਹੈ ਕਿ ਅਸੀਂ ਸਭ ਕੁਝ ਪਿੰਡਾਂ ਲਈ ਕਰਾਂਗੇ । ਕੀ ਇਸ ਗੱਲ ਦੇ ਪੇਸ਼ੇ ਨਜ਼ਰ ਇਹ ਪੁਲ ਬਣਾਉਣ ਵਿਚ ਹੋਰ ਰਿਲੈਕਸੇਸ਼ਨ ਦੇਣ ਨੂੰ ਤਿਆਰ ਹਨ ?

**ਰਾਜ ਮੰਤਰੀ :** ਇਹ ਤਾਂ ਹੁਣ ਐਲਾਨ ਹੋਇਆ ਹੈ। ਅਸੀਂ ਤਾਂ ਪਹਿਲੇ ਹੀ ਇਸ ਵਿਚ ਰਿਲੈਕਸੇਸ਼ਨ ਦੇ ਚੁਕੇ ਹਾਂ ।

**ਕਾਮਰੇਡ ਅਰਜਨ ਸਿੰਘ ਮਸਤਾਨਾ:** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿਚ ਜਿਹੜੀਆਂ ਡਿਫੈਂਸ ਡਰੇਨਜ਼ ਹਨ ਉਥੇ ਛੱਤਾਂ ਨਹੀਂ ਬਣੀਆਂ , ਇਸ ਨਾਲ ਆਵਾਜਾਈ ਵਿਚ ਬਹੁਤ ਮੁਸ਼ਕਲ ਹੁੰਦੀ ਹੈ। ਕੀ ਇਹ ਉਨ੍ਹਾਂ ਡਰੇਨਾਂ ਤੇ ਛੇਤੀ ਹੀ ਛੱਤਾਂ ਬਣਵਾ ਦੇਣਗੇ ਤਾਕਿ ਆਵਾਜਾਈ ਵਿਚ ਮੁਸ਼ਕਲ ਨਾ ਰਹੇ ?

**ਰਾਜ ਮੰਤਰੀ :** ਨੋਟਿਸ ਦੇ ਦੇਣ ਪਤਾ ਕਰ ਲਵਾਂਗੇ।

**ਸਰਦਾਰ ਪ੍ਰਹਿਲਾਦ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਦਸਿਆ ਹੈ ਕਿ 3 ਮੀਲ ਤੋਂ ਇਕ ਮੀਲ ਦੀ ਰਿਲੈਕਸੇਸ਼ਨ ਕਰ ਦਿੱਤੀ ਹੈ । ਮੈਂ ਇਹ ਪੁਛਦਾ ਹਾਂ ਕਿ ਚਮਕੌਰ ਸਾਹਿਬ ਅਤੇ ਤਲੋਰਾ ਤੋਂ ਇਕ ਮੀਲ ਤੇ ਚੀਰੀ ਦਾ ਇਕ ਪੁਲ ਬਣਨਾ ਹੈ, ਕੀ ਇਹ ਪੁਲ ਉਹ ਛੇਤੀ ਤੋਂ ਛੇਤੀ ਬਣਵਾ ਦੇਣਗੇ ?

**ਰਾਜ ਮੰਤਰੀ :** ਨੋਟਿਸ ਦੇ ਦੇਣ ਪਤਾ ਕਰ ਲਵਾਂਗੇ ।

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਨਰੋਟ ਜੈਮਲ ਸਿੰਘ ਵਿਚ ਮਸਤੋ ਦਾ ਪੁਲ ਦਰਿਆ ਭਾਵੀ ਤੇ ਬਣਨਾ ਹੈ। ਇਸ ਬਾਰੇ ਸੀ. ਐਮ. ਸਾਹਿਬ ਦੇ ਨੋਟਿਸ ਵਿਚ ਵੀ ਲਿਆ ਚੁੱਕੇ ਹਾਂ । ਕੱਲ ਮੈਂ ਇਥੇ ਅਸੈਂਬਲੀ ਵਿਚ ਵੀ ਕਿਹਾ ਸੀ। ਕੀ ਇਹ ਉਥੇ ਇਹ ਕੰਮ ਜਲਦੀ ਕਰਵਾ ਦੇਣਗੇ ?

**ਰਾਜ ਮੰਤਰੀ:** ਸਪੀਕਰ ਸਾਹਿਬ , ਇਹ ਤਾਂ ਪਬਲਿਕ ਵਰਕਸ ਵਾਲਿਆਂ ਨੇ ਬਣਾਉਣਾ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਜਾਣਨਾ ਚਾਹੁੰਦਾ ਹਾਂ ਕਿ ਸੁਰਜੀਤਪੁਰ ਅਤੇ ਜੋਲਾਪੁਰ ਦੇ ਵਿਚਕਾਰ ਗਿਆਨਪੁਰਾ ਭਾਈ ਵਾਲ ਦਾ ਪੁਲ ਬਣਨਾ ਹੈ। ਉਸ ਦੇ ਨਾ ਬਣਨ ਨਾਲ ਲੋਕਾਂ ਨੂੰ ਬਹੁਤ ਤਕਲੀਫ਼ ਹੁੰਦੀ ਹੈ । ਕੀ ਉਹ ਪੁਲ ਇਹ ਛੇਤੀ ਤੋਂ ਛੇਤੀ ਬਣਵਾ ਦੇਣਗੇ ?

**ਰਾਜ ਮੰਤਰੀ :** ਨੋਟਿਸ ਦੇ ਦੇਣ ਪਤਾ ਕਰ ਲਵਾਂਗੇ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁਦਾ ਹਾਂ ਕਿ ਮੇਰੇ ਚੋਣ ਹਲਕੇ ਵਿਚ ਜਿਹੜੇ ਤਿੰਨ ਪੁਲ ਬਣਨੇ ਹਨ ਲਾਂਡਰਾਂ, ਛਪੇਰੀ ਅਤੇ ਫਲੇਰੀ, ਇਨ੍ਹਾਂ ਵਾਸਤੇ 4,5 ਸਾਲ ਤੋਂ ਹਰ ਸਾਲ ਬਜਟ ਵਿਚ ਇਕ ਇਕ ਲੱਖ ਰੁਪਿਆ ਹਰ ਪੁਲ ਲਈ ਰਖਿਆ ਜਾਂਦਾ ਹੈ ਪਰ ਹੁਣ ਤਕ ਉਥੇ ਪੁਲ ਨਹੀਂ ਬਣਾਏ ਗਏ। ਮੈਂ ਇਹ ਪੁਛਦਾ ਹਾਂ ਕਿ ਕੀ ਹੁਣ ਵਜ਼ੀਰ ਸਾਹਿਬ ਇਸੇ ਸਾਲ ਵਿਚ ਬਣਵਾ ਦੇਣਗੇ ?

**ਰਾਜ ਮੰਤਰੀ** : ਨੋਟਿਸ ਦੇ ਦੇਣ ਪਤਾ ਕਰ ਲਵਾਂਗੇ ।

**ਪਿੰਡ ਭੰਗੂਰੀ, ਬਲਾਕ ਧਾਰ , ਤਹਿਸੀਲ ਪਠਾਨਕੋਟ ਨੇੜੇ ਖੱਡ ਉਤੇ ਇੱਕ ਪੁਲ ਬਣਾਉਣਾ ।**

*3944. **ਚੌਧਰੀ ਰਾਮ ਸਿੰਘ** : ਕੀ ਲੋਕ ਕਾਰਜ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਸਰਕਾਰ ਤਹਿਸੀਲ ਪਠਾਨਕੋਟ ਵਿਚ ਧਾਰ ਬਲਾਕ ਦੇ ਪਿੰਡ ਭੰਗੂਰੀ ਨੇੜੇ ਖੱਡ ਉਤੇ ਇੱਕ ਪੁਲ ਬਣਾਉਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ ,ਤਾਂ ਉਸਦਾ ਵੇਰਵਾ ਕੀ ਹੈ ਅਤੇ ਇਸ ਦੇ ਕਦੋਂ ਤਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਦਰਸ਼ਨ ਸਿੰਘ** : ਜੀ ਨਹੀਂ ।

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਭੰਗੂਰੀ ਵਿਲੇਜ ਦੇ ਲੋਕਾਂ ਨੇ ਉਥੇ ਪਾਈਪ ਲਾਕੇ 25 ਹਜ਼ਾਰ ਰੁਪਏ ਦਾ ਪੁਲ ਬਣਾਇਆ ਸੀ ਪਰ ਉਹ ਵੀ ਰੁੜ੍ਹ ਗਿਆ । ਚੀਫ਼ ਇੰਜੀਨੀਅਰ ਸਾਹਿਬ ਨੇ ਦਸਿਆ ਹੈ ਕਿ ਇਸ ਪੁਲ ਦੀ ਸੈਂਕਸ਼ਨ ਵੀ ਹੋ ਚੁਕੀ ਹੈ, ਫਿਰ ਪਤਾ ਨਹੀਂ ਕਿਉਂ ਨਹੀਂ ਇਹ ਪੁਲ ਬਣਾ ਰਹੇ । ਕੀ ਇਸ ਪੁਲ ਨੂੰ ਬਣਾਉਣ ਲਈ ਜਲਦੀ ਤੋਂ ਜਲਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਪੁਲ ਦੀ ਨਵੇਂ ਸਿਰੇ ਤੋਂ ਉਸਾਰੀ ਕੀਤੀ ਜਾ ਰਹੀ ਹੈ । ਇਸ ਨੂੰ ਪੂਰਾ ਕਰਨ ਦਾ ਬਹੁਤ ਯਤਨ ਕੀਤਾ ਗਿਆ ਹੈ । ਜੇ ਫੰਡਜ਼ ਹੋਏ ਤਾਂ ਜ਼ਰੂਰ ਬਣਾ ਦੇਵਾਂਗੇ ।

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ** : ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹਵਾਂਗਾ ਕਿ ਦਰਿਆ ਰਾਵੀ ਤੇ ਇਕ ਮਸਤੋ ਦੇ ਲਾਗੇ ਪੁਲ ਬਣਨ ਵਾਲਾ ਹੈ । ਇਹ ਉਹ ਹਿੱਸਾ ਹੈ ਜਿਹੜਾ ਕਿ ਜਦੋਂ ਬਾਰਸ਼ਾਂ ਆਉਂਦੀਆਂ ਹਨ ਤਾਂ ਰਸਤਾ ਕੱਟ ਜਾਂਦਾ ਹੈ । ਇਹ ਪੁਲ ਨਿਹਾਇਤ ਜ਼ਰੂਰੀ ਹੈ । ਉਸ ਪੁਲ ਨੂੰ ਬ ਣ ਵਾਸਤੇ ਆਦੇਸ਼ ਵੀ ਦਿੱਤੇ ਗਏ ਸਨ ਅਤੇ ਇਸ ਵਾਸਤੇ ਉਸ ਇਲਾਕੇ ਦੇ 9 ਐਮ. ਐਲ. ਏਜ਼ ਚੀਫ਼ ਮ ਨਸਟਰ ਸਾਹਿਬ ਨੂੰ ਵੀ ਮਿਲੇ ਸਨ । ਉਨ੍ਹਾਂ ਨੇ ਵੀ ਵਿਸ਼ਵਾਸ ਦਿਵਾਇਆ ਸੀ ਕਿ ਇ ਣਾ ਦੇਵਾਂਗੇ ਪਰ ਇਹ ਪੁਲ ਹਾਲੇ ਤਕ ਨਹੀਂ ਬਣਿਆ । ਮੈਂ ਇਹ ਪੁਛਦਾ ਹਾਂ ਕਿ ਇਸ ਪੁਲ ਨੂੰ ਬਣਾਉਣ ਵਾਸਤੇ ਕਦੋਂ ਤਕ ਐਕਸ਼ਨ ਲੈਣਗੇ ?

**ਵਿਤ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਮੈਨੂੰ ਯਾਦ ਹੈ, ਅਸੀਂ ਪਿਛਲੇ ਸਾਲ ਇਸ ਪੁਲ ਵਾਸਤੇ ਰੁਪਏ ਰਖੇ ਸਨ । ਝਗੜਾ ਇਹੀ ਸੀ ਕਿ ਇਹ ਪੁਲ ਕਿਥੇ ਬਣਾਇਆ ਜਾਵੇ । ਕਿਉਂਕਿ ਇਹ 2 ਨਦੀਆਂ ਹਨ ਅਤੇ ਇਸ ਤੇ 2 ਪੁਲ ਬਣਾਉਣੇ ਪੈਂਦੇ ਹਨ । ਫਿਰ ਇਸ ਵਾਸਤੇ ਇਹ ਕਿਹਾ ਗਿਆ ਕਿ ਇਕ ਨਦੀ ਨੂੰ ਦੂਜੀ ਨਦੀ ਵਿਚ ਪਾ ਦਿੱਤਾ ਜਾਵੇ ਅਤੇ ਫਿਰ ਇਕ ਪੁਲ ਬਣਾਇਆ ਜਾਵੇ । ਹੁਣ ਉਸ ਵਾਸਤੇ ਸਰਵੇ ਹੋ ਰਿਹਾ ਹੈ । ਅਸੀਂ ਕੋਸ਼ਿਸ਼ ਕਰਕੇ ਉਹ ਪੁਲ ਬਣਾ ਦੇਵਾਂਗੇ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ 1973 ਵਿਚ ਬਾਦਸ਼ਾਹ ਪੁਲ ਨੂੰ ਬਣਾਉਣ ਦਾ ਭਰੋਸਾ ਦਿਵਾਇਆ ਗਿਆ ਸੀ । ਇਸ ਪੁਲ ਦੇ ਨਾ ਬਣਨ ਨਾਲ ਪਿੰਡ ਘਾਗਰਾ ਅਤੇ ਹੋਰ ਵੀ ਪਿੰਡ ਹਨ ਉਹ ਇਧਰ ਆਪਣਾ ਮਾਲ ਲੈਕੇ ਨਹੀਂ ਆ ਸਕਦੇ । ਉਨ੍ਹਾਂ ਨੂੰ ਹਰਿਆਣੇ ਦੇ ਏਰੀਏ ਵਿਚੋਂ ਹੋਕੇ ਆਉਣਾ ਪੈਂਦਾ ਹੈ । ਉਥੇ ਉਨ੍ਹਾਂ ਦੇ ਚਲਾਨ ਹੋ ਜਾਂਦੇ ਹਨ । ਇਸ ਵਾਸਤੇ ਕੀ ਉਨ੍ਹਾਂ ਦੀ ਮੁਸ਼ਕਲ ਨੂੰ ਵੇਖਦੇ ਹੋਏ ਇਹ ਪੁਲ ਛੇਤੀ ਹੀ ਬਣਾਇਆ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਮੇਰੇ ਇਲਾਕੇ ਦੇ ਹਨ। ਇਹ ਮੈਨੂੰ ਮਿਲ ਲੈਣ। ਅਸੀਂ ਇਕਠੇ ਬੈਠ ਕੇ ਗੱਲ ਕਰ ਲਵਾਂਗੇ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਇਕ ਮਸਤੋਂ ਦਾ ਪੁਲ ਬਣਾਉਣ ਵਾਸਤੇ ਇਸ ਹਾਊਸ ਦੇ 9 ਐਮ. ਐਲ. ਏਜ਼ ਨੇ ਲਿਖ ਕੇ ਚੀਫ਼ ਮਨਿਸਟਰ ਸਾਹਿਬ ਦਾ ਧਿਆਨ ਦਿਵਾਇਆ ਸੀ। ਅਸੀਂ ਕਿਹਾ ਸੀ ਕਿ ਤੁਸੀਂ ਸਾਡੀ ਡਿਵੈਲਪਮੈਂਟ ਦਾ ਕੰਮ ਬੇਸ਼ਕ ਬੰਦ ਕਰ ਦਿਉ ਪਰ ਇਹ ਪੁਲ ਜ਼ਰੂਰੀ ਬਣਾ ਦਿਉ। ਉਥੇ ਬਜਰੀ ਵੀ ਸੁਟੀ ਗਈ ਸੀ ਅਤੇ ਮਾਸਟਰ ਗੁਰਬੰਤਾ ਸਿੰਘ ਜੀ ਨੇ ਵੀ ਕਿਹਾ ਸੀ ਕਿ ਮੈਂ ਬਣਾ ਦੇਵਾਂਗਾ। ਇਹ ਇਲਾਕਾ ਬੜਾ ਇੰਪਾਰਟੈਂਟ ਹੈ। ਕੀ ਇਸ ਇਹ ਕਰਕੇ ਨਹੀਂ ਬਣਾਉਂਦੇ ਕਿ ਉਥੇ ਗਰੀਬ ਲੋਕਾਂ ਦਾ ਇਲਾਕਾ ਹੈ? ਉਨ੍ਹਾਂ ਨੂੰ ਬੜੀ ਤੰਗੀ ਹੈ। ਜੇ ਜੱਟਾਂ ਦਾ ਇਲਾਕਾ ਹੁੰਦਾ ਤਾਂ ਇਨ੍ਹਾਂ ਨੂੰ ਵੜਨ ਨਾ ਦਿੰਦੇ। ਇਹ ਕੰਮ ਕਦੋਂ ਸ਼ੁਰੂ ਹੋ ਜਾਵੇਗਾ? ਨਹੀ ਤਾਂ ਤੁਹਾਡਾ ਸਾਰਿਆਂ ਦਾ ਕੰਮ ਢਿੱਲਾ ਪੈ ਜਾਣਾ ਹੈ। ਮੈਂ 30 ਸਾਲ ਤੋਂ ਉਥੋਂ ਵੋਟਾਂ ਲੈ ਕੇ ਆ ਰਿਹਾ ਹਾਂ ਪਰ ਇਹ ਪੁਲ ਅਜੇ ਤਕ ਨਹੀਂ ਬਣਵਾ ਸਕਿਆ।

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਚੌਧਰੀ ਸੁੰਦਰ ਸਿੰਘ ਨੇ ਦਰਿਆ ਦੇ ਪੁਲ ਬਾਰੇ ਕਿਹਾ ਹੈ, ਮੈਂ ਇਨ੍ਹਾਂ ਦੇ ਇਲਾਕੇ ਦਾ ਦੋ ਦਫਾ ਦੌਰਾ ਕੀਤਾ ਹੈ। ਵਾਕਿਆ ਹੀ ਲੋਕਾਂ ਨੂੰ ਤਕਲੀਫ ਹੈ। ਮੈਂ ਚੌਧਰੀ ਸੁੰਦਰ ਸਿੰਘ ਜੀ ਨੂੰ ਬੇਨਤੀ ਕੀਤੀ ਸੀ ਕਿ ਇਸ ਪੁਲ ਦੇ ਬਣਾਉਣ ਨਾਲ ਬੜਾ ਪੈਸਾ ਖਰਚ ਹੁੰਦਾ ਹੈ ਅਤੇ ਇਸ ਦਾ ਮਿਲਟਰੀ ਵਾਲਿਆਂ ਦੇ ਨਾਲ ਵੀ ਝਗੜਾ ਹੈ। ਇਸ ਕਰਕੇ ਜਦ ਤਕ ਪੁਲ ਨਹੀਂ ਬਣਦਾ ਉਤਨੀ ਦੇਰ ਤਕ ਇਸ ਤੇ ਬੰਨ੍ਹ ਬਣਾਕੇ ਸੜਕ ਬਣਵਾ ਦਿੰਦੇ ਹਾਂ ਤਾਕਿ ਲੋਕਾਂ ਨੂੰ ਆਵਾਜਾਈ ਵਿਚ ਕੋਈ ਤਕਲੀਫ ਨਾ ਹੋਵੇ ਪਰ ਇਹ ਨਹੀਂ ਮੰਨੇ। ਇਸ ਪੁਲ ਦਾ ਬੜਾ ਲੰਮਾ ਝਗੜਾ ਹੈ। ਜੇ ਇਹ ਹੁਣ ਵੀ ਕਹਿਣ ਤਾਂ ਵੀ ਅਸੀਂ ਬੰਨ੍ਹ ਤੇ ਸੜਕ ਬਣਵਾ ਦੇਵਾਂਗੇ।

**ਸ੍ਰੀਮਤੀ ਸਤਵੰਤ ਕੌਰ ਸੰਧੂ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦੀ ਹਾਂ ਕਿ ਕੀ ਮੋਰਿੰਡਾ ਹਲਕੇ ਦੇ ਕੁਰਾਲੀ ਰੋਡ ਤੇ ਪੁਲ ਬਣਾਉਣ ਬਾਰੇ ਕੋਈ ਪ੍ਰੋਪੋਜ਼ਲ ਸਰਕਾਰ ਦੇ ਵਿਚਾਰ ਅਧੀਨ ਹੈ ਕਿਉਂਕਿ ਇਨ੍ਹਾਂ ਨੇ ਬਾਈ-ਇਲੈਕਸ਼ਨ ਵਿਚ ਵਾਅਦਾ ਕੀਤਾ ਸੀ ਕਿ ਇਸ ਪੁਲ ਨੂੰ ਬਣਾ ਦਿੱਤਾ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਬੀਬੀ ਜੀ ਪੜ੍ਹੇ ਲਿਖੇ ਹਨ ਅਤੇ ਟੀਚਰ ਰਹੇ ਹਨ। ਇਹ ਲਿਖ ਕੇ ਦੇ ਦੇਣ ਜਵਾਬ ਦੇ ਦਿੱਤਾ ਜਾਵੇਗਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਪਰਚੂਨ ਵਿਚ ਪੁਲਾਂ ਬਾਰੇ ਗੱਲਾਂ ਹੋ ਗਈਆਂ ਹਨ ਹੁਣ ਥੋਕ ਵਿਚ ਗੱਲ ਕਰਦਾ ਹਾਂ। ਇਕ ਪੁਲ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਜਿਹੜਾ ਮੇਨ ਰੋਡਜ਼ ਨਾਲ ਮਿਲਦਾ ਹੈ ਥ 7 ਹਜ਼ਾਰ ਬੰਦੇ ਰੋਜ਼ ਕਰਾਸ ਕਰਦੇ ਹਨ। ਇਸ ਜਗ੍ਹਾ ਤੇ ਅੰਗਰੇਜ਼ਾਂ ਦੇ ਸਮੇਂ 5 ਪੁਲ ਬਣਾਏ ਗਏ ਸਨ ਅਤੇ 1972 ਤੋਂ ਬਾਅਦ 10 ਪੁਲ ਹੋਰ ਬਣਾਏ ਗਏ ਸਨ। ਇਹ ਪੁਲ ਲਿੰਕ ਰੋਡਜ਼ ਤੇ ਹੈ।

**ਸ੍ਰੀ ਸਪੀਕਰ** : ਸਵਾਲ ਕਰੋ। ਸਪੀਚ ਨਾ ਕਰੋ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਸਾਂ ਕਿ ਜਿੱਥੇ ਮੇਨ ਰੋਡਜ਼ ਹਨ ਉਥੇ ਉਚੇਚੇ ਕਦਮ ਚੁਕ ਕੇ ਇਸ ਸਲੱਮ ਏਰੀਆ ਅਤੇ ਸਬ-ਮਾਊਂਟੇਨੀਅਸ ਏਰੀਆ ਵਿਚ ਪੁਲ ਬਣਾਉਣ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ ਜਵਾਬ ਦੇ ਦਿੱਤਾ ਜਾਵੇਗਾ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਸਿਬੀਆ ਸਾਹਿਬ ਨੇ ਕਿਹਾ ਹੈ ਕਿ ਇਹ ਹੈਲਥ ਡਿਪਾਰਟਮੈਂਟ ਨੇ ਕੰਮ ਕਰਨਾ ਹੈ। ਮੈਂ ਤਾਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਇਹ ਹੀ ਨਹੀਂ ਪਤਾ ਕਿ ਹੈਲਥ ਹੁੰਦਾ ਕੀ ਹੈ। ਦੂਜਾ ਮਾਸਟਰ ਜੀ ਨੇ ਕਿਹਾ ਹੈ ਕਿ ਬੰਨ੍ਹ ਬਣਾ ਕੇ ਸੜਕ ਬਣ ਸਕਦੀ ਹੈ। ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਬੰਨ੍ਹਾਂ ਦਾ ਪਤਾ ਹੀ ਨਹੀਂ ਹੈ ਕੀ ਹੁੰਦਾ ਹੈ। ਇਹ ਐਵੇਂ ਮਿਲਟਰੀ ਦਾ ਝਗੜਾ ਪਾਈ ਜਾਂਦੇ ਹਨ। ਮੈਂ ਦਸਦਾ ਹਾਂ ਕਿ ਮੈਂ ਚਿੱਠੀ ਲਿਖੀ ਸੀ ਡਿਫੈਂਸ ਮਨਿਸਟਰ ਬਾਬੂ ਜਗਜੀਵਨ ਰਾਮ ਨੂੰ ਅਤੇ ਸ੍ਰੀ ਬੰਸੀ ਲਾਲ, ਡਿਫੈਂਸ ਮਨਿਸਟਰ ਨੂੰ। ਇਸ ਤੋਂ ਪਹਿਲਾਂ ਲਿਖਾ ਸੀ ਸਰਦਾਰ ਸਵਰਨ ਸਿੰਘ ਨੂੰ, ਜਦੋਂ ਉਹ ਰੱਖਿਆ ਮੰਤਰੀ ਹੁੰਦੇ ਸਨ। ਮੈਂ ਕਿਹਾ ਕਿ ਇਹ ਪੁਲ ਬਣਾਉਣ ਵਿਚ ਤੁਹਾਡੀ ਮਿਲਟਰੀ ਦਾ ਝਗੜਾ ਹੈ ਇਸਨੂੰ ਤਾਂ ਬਣਾ ਦਿਓ। ਉਹ ਕਹਿਣ ਲੱਗੇ ਇਹ ਤਾਂ ਸਿਵਲ ਦਾ ਕੰਮ ਹੈ ਮਿਲਟਰੀ ਦਾ ਕੋਈ ਕੰਮ ਨਹੀਂ ਹੈ। ਮਿਲਟਰੀ ਦਾ ਇਹ ਬਹਾਨਾ ਲਗਾ ਰਹੇ ਹਨ। ਸਿਵਲ ਨੇ ਕੋਈ ਕੰਮ ਨਹੀਂ ਕੀਤਾ ਹੈ, ਨਾ ਪੈਸੇ ਦਿੱਤੇ ਹਨ। ਇਹ ਸਾਰੇ ਮਰੇ ਇਲਾਕੇ ਦੇ ਐਮ. ਐਲ. ਏਜ਼ ਮੇਰੇ ਨਾਲ ਹਨ। ਅਸੀਂ ਕਿਹਾ ਕਿ ਸਾਡੀ ਤੁਸੀਂ ਡਿਵੈਲਪਮੈਂਟ ਬੰਦ ਕਰ ਦਿਉ ਪਰ ਪੁਲ ਜਰੂਰ ਬਣਾ ਦਿਉ।

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਸਪੀਕਰ ਸਾਹਿਬ, ਪੁਲ ਦੇ ਵਾਸਤੇ ਪੈਸੇ ਰੱਖੇ ਹੋਏ ਹਨ ਸਰਵੇ ਹੁੰਦਾ ਪਿਆ ਹੈ। ਜਿਹੜੀ ਗੱਲ ਮੈਂ ਇਨ੍ਹਾਂ ਨੂੰ ਕਹੀ ਸੀ ਉਹ ਇਹ ਮੰਨੇ ਨਹੀਂ ਸਨ। (ਵਿਘਨ)

---

ਬਲਾਚੌਰ ਤਹਿਸੀਲ ਨੂੰ ਉਪ ਮੰਡਲ ਵਿਚ ਬਦਲਣਾ

*3889. **ਮਾਸਟਰ ਦਲੀਪ ਚੰਦ** : ਕੀ ਮਾਲ ਅਤੇ ਚੋਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਬਲਾਚੌਰ ਤਹਿਸੀਲ ਨੂੰ ਉਪ-ਮੰਡਲ ਵਿਚ ਬਦਲਣ ਦਾ ਵਿਚਾਰ ਰੱਖਦੀ ਹੈ, ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਉਮਰਾਓ ਸਿੰਘ** : ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਬਲਾਚੌਰ ਦੀ ਤਹਿਸੀਲ ਵਿਚ 225 ਪਿੰਡ ਹਨ। ਇਨ੍ਹਾਂ ਦੀ ਖਾਸ ਮੰਗ ਹੈ ਕਿ ਪੰਜਾਬ ਦੀਆਂ ਸਾਰੀਆਂ ਤਹਿਸੀਲਾਂ ਵਿਚੋਂ ਸਿਰਫ ਬਲਾਚੌਰ ਤਹਿਸੀਲ ਵਿਚ ਹੀ ਸਬ-ਡਵੀਜ਼ਨ ਨਹੀਂ ਹੈ। ਪਿਛਲੇ ਸੈਸ਼ਨ ਵਿਚ ਵੀ ਮਨਿਸਟਰ ਸਾਹਿਬ ਨੇ ਜਵਾਬ ਦਿੰਦਿਆਂ ਹੋਇਆਂ ਕਿਹਾ ਸੀ ਕਿ ਲੋਕਾਂ ਦੀ ਮੰਗ ਨੂੰ ਮੁਖ ਰੱਖਦੇ ਹੋਏ ਬਲਾਚੌਰ ਨੂੰ ਸਬ-ਡਵੀਜ਼ਨ ਬਣਾਵਾਂਗੇ, ਪਰ ਇਹ ਹਾਲੇ ਤਕ ਸਬ-ਡਵੀਜ਼ਨ ਨਹੀਂ ਬਣਾਇਆ ਗਿਆ, ਇਹਦੇ ਕੀ ਕਾਰਨ ਹਨ?

**ਮੰਤਰੀ** : ਮੁਕੇਰੀਆਂ ਨੂੰ ਸਬ-ਡਵੀਜ਼ਨ ਬਣਾਇਆ ਗਿਆ ਹੈ। ਬਲਾਚੌਰ ਨੂੰ ਸਬ-ਡਵੀਜ਼ਨ ਬਣਾਉਣ ਲਈ ਐਡਮਨਿਸਟਰੇਟਿਵ ਨੁਕਤਾ ਨਿਗਾਹ ਨਾਲ ਦੇਖ ਰਹੇ ਹਾਂ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਕੀ ਮਾਲ ਮੰਤਰੀ ਮਹੋਦਯ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਪਿਛਲੇ ਸਾਲ ਇਨ੍ਹਾਂ ਨੇ ਐਲਾਨ ਕੀਤਾ ਸੀ ਕਿ ਖੰਨਾ ਜਿਹੜਾ ਪੰਜਾਬ ਦਾ ਬਹੁਤ ਬੜਾ ਇੰਪਾ-ਰਟੈਂਟ ਟਾਊਨ ਹੈ ਉਹ ਸਬ-ਡਵੀਜ਼ਨ ਬਣਾ ਦਿੱਤਾ ਜਾਏਗਾ ਔਰ ਮੋਰਿੰਡਾ ਨੂੰ ਸਬ-ਤਹਿਸੀਲ ਬਣਾ ਦਿੱਤਾ ਜਾਏਗਾ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਖੰਨੇ ਨੂੰ ਸਬ-ਡਵੀਜ਼ਨ ਔਰ ਮੋਰਿੰਡੇ ਨੂੰ ਸਬ-ਤਹਿਸੀਲ ਕਦੋਂ ਤਕ ਬਣਾ ਦਿੱਤਾ ਜਾਏਗਾ?

**ਮੰਤਰੀ** : ਇਹ ਮਾਮਲਾ ਸਰਕਾਰ ਦੇ ਅੰਦਰ ਐਕਟਿਵ ਕੰਸਿਡਰੇਸ਼ਨ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਤਲਵੰਡੀ ਸਾਬੋ ਲਈ ਦੋ ਸਾਲ ਦੇ ਕਾਗ਼ਜ਼ ਤਿਆਰ ਹਨ ਔਰ ਐਲਾਨ ਕੀਤਾ ਗਿਆ ਸੀ ਕਿ ਸਬ-ਡਵੀਜ਼ਨ ਬਣਾਵਾਂਗੇ ਪਰ ਹਾਲੇ ਤਕ ਇਹ ਸਬ-ਡਵੀਜ਼ਨ ਨਹੀਂ ਬਣਾਇਆ ਗਿਆ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਤਲਵੰਡੀ ਸਾਬੋ ਨੂੰ ਕਦੋਂ ਤਕ ਸਬ-ਡਵੀਜ਼ਨ ਬਣਾ ਦਿੱਤਾ ਜਾਏਗਾ ?

**ਮੰਤਰੀ** : ਇਹ ਵੀ ਪੰਜਾਬ ਗੌਰਮਿੰਟ ਦੇ ਵਿਚਾਰ ਅਧੀਨ ਹੈ ਔਰ ਕੈਬਨਿਟ ਪਾਸ ਡਿਸੀਜ਼ਨ ਲਈ ਜਾ ਰਿਹਾ ਹੈ ਔਰ ਉਮੀਦ ਹੈ ਕਿ ਇਸ ਬਾਰੇ ਵੀ ਜਲਦੀ ਹੀ ਫੈਸਲਾ ਹੋ ਜਾਏਗਾ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਬਲਾਚੌਰ ਤਹਿਸੀਲ ਨੂੰ ਰੂਪ ਨਗਰ ਸਬ-ਡਵੀਜ਼ਨ ਵਿਚ ਸ਼ਾਮਿਲ ਕਰਨ ਦੀ ਕੋਈ ਸਕੀਮ ਵਿਚਾਰ ਅਧੀਨ ਹੈ ਜਾਂ ਨਹੀਂ ?

**ਮੰਤਰੀ** : ਇਸ ਸਬੰਧ ਵਿਚ ਰਿਪ੍ਰੈਜ਼ੈਂਟੇਸ਼ਨ ਆਇਆ ਹੈ ਪਰ ਇਸ ਤੇ ਕੋਈ ਵਿਚਾਰ ਨਹੀਂ ਕੀਤਾ।

**ਸਰਦਾਰ ਦਰਬਾਰਾ ਸਿੰਘ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਵਜ਼ੀਰ ਸਾਹਿਬ ਸ਼ਾਹਕੋਟ ਸਬ-ਤਹਿਸੀਲ ਨੂੰ ਤਹਿਸੀਲ ਬਣਾ ਦੇਣਗੇ ?

**ਮੰਤਰੀ** : ਅਜੇ ਮਾਮਲੇ ਤੇ ਵਿਚਾਰ ਨਹੀਂ ਕੀਤਾ ਗਿਆ। ਜੇ ਰਿਪ੍ਰੈਜ਼ੈਂਟੇਸ਼ਨ ਆਏਗਾ ਤਾਂ ਉਸ ਤੇ ਵਿਚਾਰ ਕਰ ਲਿਆ ਜਾਏਗਾ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਇਸ ਵੇਲੇ ਪੰਜਾਬ ਵਿਚ 12 ਜ਼ਿਲ੍ਹੇ ਹਨ, ਇਨ੍ਹਾਂ ਵਿਚੋਂ ਕਈ ਛੋਟੇ ਛੋਟੇ ਜ਼ਿਲ੍ਹੇ ਹਨ ਔਰ ਕਈ ਵੱਡੇ ਵੱਡੇ ਜ਼ਿਲ੍ਹੇ ਹਨ। ਇਸੇ ਤਰ੍ਹਾਂ ਹੀ ਕਈ ਸਬ-ਡਵੀਜ਼ਨ ਲੰਮੇ ਚੌੜੇ ਹਨ ਔਰ ਕਈ ਸਬ-ਡਵੀਜ਼ਨ ਛੋਟੇ ਛੋਟੇ ਹਨ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਡਿਵੈਲਪਮੈਂਟ ਨੂੰ ਮੁੱਖ ਰੱਖਦੇ ਹੋਏ ਕੀ ਨਵੇਂ ਸਿਰਿਉਂ ਸਾਰੇ ਪੰਜਾਬ ਵਿਚ ਸਬ-ਡਵੀਜ਼ਨਾਂ ਦੀ ਰੀ-ਆਰਗੇਨਾਈਜ਼ੇਸ਼ਨ ਕਰਨ ਦਾ ਵਿਚਾਰ ਹੈ ?

**ਮੰਤਰੀ** : ਇਸ ਮਾਮਲੇ ਤੇ ਵਿਚਾਰ ਕੀਤਾ ਗਿਆ ਹੈ। ਖਾਸ ਤੌਰ ਤੇ ਤਿੰਨ ਸਬ-ਡਵੀਜ਼ਨ ਬਾਰੇ ਜਿਨ੍ਹਾਂ ਵਿਚ ਅੰਮ੍ਰਿਤਸਰ, ਲੁਧਿਆਣਾ ਔਰ ਸਮਰਾਲਾ ਇਹ ਤਿੰਨ ਆਉਂਦੇ ਹਨ, ਇਨ੍ਹਾਂ ਤਿੰਨਾਂ ਨੂੰ ਅੱਗੇ ਦੋ ਤਹਿਸੀਲਾਂ ਵਿਚ ਕਰਨ ਦਾ ਮਾਮਲਾ ਵਿਚਾਰ ਅਧੀਨ ਹੈ।

**ਸ੍ਰੀ ਗੁਰਦਿਆਲ ਸੈਣੀ** : ਸਾਡੇ ਮਾਨਯੋਗ ਮੈਂਬਰ ਡਾਕਟਰ ਅਮੀਰ ਸਿੰਘ ਜੀ ਅੱਜ ਹਾਊਸ ਵਿਚ ਨਹੀਂ ਹਨ ਉਨ੍ਹਾਂ ਦੀ ਮੰਗ ਸੀ ਕਿ ਟਾਂਡਾ ਨੂੰ ਸਬ-ਤਹਿਸੀਲ ਬਣਾਇਆ ਜਾਏ। ਉਨ੍ਹਾਂ ਦੇ ਭੋਗ ਤੇ ਵੀ ਕਿਹਾ ਗਿਆ ਸੀ ਕਿ ਟਾਂਡਾ ਨੂੰ ਸਬ-ਤਹਿਸੀਲ ਬਣਾਇਆ ਜਾਵੇ। ਕੀ ਇਹ ਮਾਮਲਾ ਵਿਚਾਰ ਅਧੀਨ ਹੈ ?

**ਮੰਤਰੀ** : ਦਸੂਹਾ ਏਰੀਆ ਵਿਚ ਤਲਵਾੜਾ ਔਰ ਮੁਕੇਰੀਆਂ ਨਵੀਆਂ ਤਹਿਸੀਲਾਂ ਬਣਾਈਆਂ ਗਈਆਂ ਹਨ। ਐਡਮਨਿਸਟਰੇਟਿਵ ਨੁਕਤਾ ਨਿਗਾਹ ਨਾਲ ਟਾਂਡਾ ਬਾਰੇ ਵੀ ਵਿਚਾਰ ਕਰ ਲਿਆ ਜਾਵੇਗਾ।

**ਸ੍ਰੀ ਪ੍ਰੇਮ ਗੁਪਤਾ** : ਵਜ਼ੀਰ ਸਾਹਿਬ ਨੇ ਸਵਾਲ ਦਾ ਜਵਾਬ ਦਿੰਦਿਆਂ ਹੋਇਆਂ ਫਰਮਾਇਆ ਕਿ ਤਹਿਸੀਲਾਂ ਔਰ ਸਬ-ਡਵੀਜ਼ਨ ਦੁਬਾਰਾ ਰੀ-ਆਰਗੇਨਾਈਜ਼ ਕਰਾਂਗੇ। ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਫਤਹਿਗੜ੍ਹ ਸਾਹਿਬ ਨੂੰ ਕਦੋਂ ਤਕ ਜ਼ਿਲ੍ਹਾ ਬਣਾ ਦਿਤਾ ਜਾਏਗਾ ?

ਮੰਤਰੀ: ਇਸ ਬਾਰੇ ਕੋਈ ਰਿਪ੍ਰੈਜ਼ੈਂਟੇਸ਼ਨ ਨਹੀਂ ਔਰ ਕੋਈ ਪਰੋਪੋਜ਼ਲ ਨਹੀਂ। ਵੈਸੇ ਫਰੀਦਕੋਟ ਬਾਰੇ ਰਿਪ੍ਰੈਜ਼ੈਂਟੇਸ਼ਨ ਆਈ ਸੀ, ਉਹਨੂੰ ਜ਼ਿਲ੍ਹਾ ਬਣਾ ਦਿੱਤਾ ਗਿਆ ਸੀ। ਫਿਰੋਜ਼ਪੁਰ ਦੀ ਰਿਪ੍ਰੈਜ਼ੈਂਟੇਸ਼ਨ ਆਈ ਸੀ ਉਥੇ ਵੀ ਕਮਿਸ਼ਨਰੀ ਬਣਾ ਦਿੱਤੀ ਗਈ ਸੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਬਲਾਚੌਰ ਬਾਰੇ ਇੱਕ ਸਾਲ ਪਹਿਲਾਂ ਮਨਿਸਟਰ ਸਾਹਿਬ ਨੇ ਸਵਾਲ ਦੇ ਜਵਾਬ ਵਿਚ ਕਿਹਾ ਸੀ ਕਿ ਮਾਮਲਾ ਵਿਚਾਰ ਅਧੀਨ ਹੈ। ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਬਲਾਚੌਰ ਕਦੋਂ ਤਕ ਸਬ-ਡਵੀਜ਼ਨ ਬਣਾ ਦਿੱਤੀ ਜਾਏਗੀ ?

**ਮੰਤਰੀ** : ਸਾਰੇ ਪੰਜਾਬ ਵਿਚ ਹੋਰ ਵੀ ਕਈ ਕੇਸਿਜ਼ ਹਨ ਇਸ ਕਰਕੇ ਇੱਕ ਕਮੇਟੀ ਬਣੀ ਹੋਈ ਹੈ ਜਿਸ ਵਿਚ ਸਾਰੇ ਡੀ. ਸੀਜ਼. ਦਾ ਮਸ਼ਵਰਾ ਲਿਆ ਜਾਂਦਾ ਹੈ। ਉਸ ਤੋਂ ਬਾਅਦ ਇਹ ਚੀਜ਼ ਕੈਬਨਿਟ ਕੋਲ ਵਿਚਾਰ ਵਾਸਤੇ ਆਉਂਦੀ ਹੈ ਔਰ ਇਸ ਤੇ ਵਿਚਾਰਨ ਵੇਲੇ ਐਡਮਨਿਸਟਰੇਟਿਵ ਨੁਕਤਾ ਨਿਗਾਹ, ਉਥੇ ਸੜਕਾਂ ਵਗੈਰਾ ਪਹੁੰਚ ਸਕਦੀਆਂ ਹਨ ਜਾਂ ਨਹੀਂ ਇਹ ਸਭ ਕੁਝ ਦੇਖਿਆ ਜਾਂਦਾ ਹੈ।

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਇਥੇ ਫਤਹਿਗੜ੍ਹ ਸਾਹਿਬ ਦਾ ਜ਼ਿਕਰ ਆਇਆ ਸੀ। ਗਿਆਨੀ ਜੀ ਤੋਂ ਪਹਿਲਾਂ ਸਾਡੀ ਸਰਕਾਰ ਨੇ ਫਤਿਹਗੜ੍ਹ ਸਾਹਿਬ ਲਈ ਡਿਵੈਲਪਮੈਂਟ ਬੋਰਡ ਬਣਾਇਆ ਸੀ। ਉਸ ਦੀ ਰਿਪੋਰਟ ਸੀ ਕਿ ਫਤਹਿਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾ ਦਿੱਤਾ ਜਾਵੇ। ਉਸ ਮੰਗ ਨੂੰ ਮੰਨਵਾਉਣ ਲਈ 50 ਲੱਖ ਰੁਪਏ ਸੈਂਕਸ਼ਨ ਕਰਾਏ ਸੀ। ਪੰਜ ਸਾਲ ਦਾ ਸਮਾਂ ਗਿਆਨੀ ਜੀ ਦੀ ਸਰਕਾਰ ਦਾ ਵੀ ਲੰਘ ਗਿਆ ਹੈ ਪਰ ਉਹ 50 ਲੱਖ ਰੁਪਏ ਉਥੇ ਹੀ ਪਏ ਹਨ ਹਾਲਾਂ ਕਿ ਡਿਵੈਲਪਮੈਂਟ ਬੋਰਡ ਅੰਦਰ ਇਹ ਫੈਸਲਾ ਕੀਤਾ ਗਿਆ ਸੀ ਕਿ ਬਲਾਕ ਹੈਡ-ਕੁਆਰਟਰਜ਼ ਉਥੇ ਲਿਆਂਦੇ ਜਾਣ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਫਤਹਿਗੜ੍ਹ ਸਾਹਿਬ ਨੂੰ ਜ਼ਿਲ੍ਹਾ ਹੈਡਕੁਆਰਟਰਜ਼ ਕਦ ਤਕ ਬਣਾ ਦਿੱਤਾ ਜਾਏਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਫਤਹਿਗੜ੍ਹ ਸਾਹਿਬ ਲਈ ਡਿਵੈਲਪਮੈਂਟ ਬੋਰਡ ਜ਼ਰੂਰ ਬਣਿਆ ਹੈ ਔਰ ਉਥੋਂ ਦੀ ਤਰੱਕੀ ਲਈ, ਉਥੋਂ ਦੀ ਰੌਣਕ ਵਾਸਤੇ ਸਰਕਾਰ ਲਗਾਤਾਰ ਉਦਮ ਕਰਦੀ ਚਲੀ ਆ ਰਹੀ ਹੈ। ਜੇ ਕੋਈ ਕਮੀ ਹੈ ਤਾਂ ਉਸ ਨੂੰ ਵੀ ਦੂਰ ਕੀਤਾ ਜਾਏਗਾ। ਜਿਥੋਂ ਤਕ ਜ਼ਿਲ੍ਹਾ ਹੈਡਕੁਆਟਰਜ਼ ਬਣਾਉਣ ਦਾ ਸਵਾਲ ਹੈ ਜੇ ਬਹੁਤ ਛੋਟੇ ਜ਼ਿਲ੍ਹੇ ਬਣਾਈਏ ਤਾਂ ਕਨਸਿਡਰ ਕੀਤਾ ਜਾ ਸਕਦਾ ਹੈ। ਅਸੀਂ 11 ਜ਼ਿਲ੍ਹਿਆਂ ਤੋਂ 12 ਜ਼ਿਲ੍ਹੇ ਕੀਤੇ ਹਨ। ਇੱਕ ਜ਼ਿਲ੍ਹਾ ਹੋਰ ਬਣਾਇਆ ਸੀ। ਫਿਰੋਜ਼ਪੁਰ ਦਾ ਜ਼ਿਲ੍ਹਾ 19 ਲੱਖ ਦੀ ਆਬਾਦੀ ਦਾ ਹੋ ਗਿਆ ਸੀ। ਬਠਿੰਡੇ ਦਾ ਜ਼ਿਲ੍ਹਾ ਨਾਲ ਲੱਗਦਾ ਜ਼ਿਲ੍ਹਾ ਹੈ ਇਸ ਦੀ ਅਬਾਦੀ 13 ਲੱਖ ਦੇ ਕਰੀਬ ਪਹੁੰਚ ਗਈ ਸੀ। ਇਸ ਕਰਕੇ ਦੋ ਜ਼ਿਲ੍ਹਿਆਂ ਨੂੰ ਮਿਲਾਕੇ ਤਿੰਨ ਜ਼ਿਲ੍ਹੇ ਉਥੇ ਬਣ ਗਏ ਹਨ। ਇਹ ਤੀਸਰਾ ਜ਼ਿਲ੍ਹਾ ਜਿਹੜਾ ਨਵਾਂ ਬਣਾਇਆ ਹੈ ਉਹਦੀ ਆਬਾਦੀ ਵੀ 12 ਲੱਖ ਦੀ ਹੈ। ਹੋਰ ਜ਼ਿਲ੍ਹਿਆਂ ਦੇ ਸਬੰਧ ਵਿਚ ਜੋ ਸਵਾਲ ਉਠਦੇ ਹਨ ਉਸ ਬਾਰੇ ਆਨਰੇਬਲ ਮੈਂਬਰ ਸਾਹਿਬਾਨ ਆਪ ਦੇਖ ਲਿਆ ਕਰਨ ਕਿ ਉਥੇ ਆਬਾਦੀ ਕਿੰਨੀ ਹੈ ਔਰ ਉਥੇ ਜ਼ਿਲ੍ਹੇ ਦੀ ਗੁੰਜਾਇਸ਼ ਵੀ ਹੈ ਜਾਂ ਨਹੀਂ। ਡਿਸਟ੍ਰਿਕਟ ਹੈਡਕੁਆਰਟਰਜ਼ ਬਣੇ ਬਗੈਰ ਵੀ ਕਸਬਿਆਂ ਦੀ ਇਤਿਹਾਸਿਕ ਮਹਤੱਤਾ ਦੀ ਰਾਖੀ ਕੀਤੀ ਜਾ ਸਕਦੀ ਹੈ। ਗੁਰਦਾਸਪੁਰ ਦਾ ਜ਼ਿਲ੍ਹਾ ਮੁੱਦਤ ਤੋਂ ਬਣਿਆ ਹੋਇਆ ਹੈ। ਪਠਾਨਕੋਟ ਉਹਦੇ ਨਾਲ ਹੈ ਉਥੇ ਰੌਣਕ ਜ਼ਿਆਦਾ ਹੈ, ਉਥੇ ਤਰੱਕੀ ਵੀ ਜ਼ਿਆਦਾ ਹੋਈ ਹੈ। ਇਸ ਲਈ ਸਿਰਫ ਜ਼ਿਲ੍ਹਾ ਹੈਡਕੁਆਰਟਰਜ਼ ਬਣਨੇ ਹੀ ਕਾਫੀ ਨਹੀਂ ਹਨ। ਸਪੀਕਰ ਸਾਹਿਬ, ਮੈਂ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਹੋਰ ਤਰੱਕੀ ਦੀਆਂ ਸਕੀਮਾਂ ਵਲ ਵੀ ਧਿਆਨ ਦਿਲਾਇਆ ਕਰਨ ਜਿਸ ਨਾਲ ਕਿ ਇਨ੍ਹਾਂ ਇੰਪਾਰਟੈਂਟ ਕਸਬਿਆਂ ਨੂੰ ਹੋਰ ਵੀ ਰੌਣਕ ਵਾਲਾ ਕਰ ਸਕੀਏ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਜੈਤੋ ਨੂੰ ਸਬ-ਡਵੀਜ਼ਨ ਬਣਾਉਣ ਦਾ ਵਿਚਾਰ ਹੈ ਕਿਉਂਕਿ ਜੈਤੋ ਤੋਂ ਸਬ-ਡਵੀਜ਼ਨ 30 ਮੀਲ ਦੀ ਦੂਰੀ ਤੇ ਪੈਂਦੀ ਹੈ।

**ਮੰਤਰੀ** : ਜੈਤੋ ਬਾਰੇ ਕੇਸ ਕੰਸਿਡਰ ਕੀਤਾ ਗਿਆ ਸੀ ਪਰ ਉਹਦੇ ਵਿਚ ਬਹੁਤ ਥੋੜ੍ਹੇ ਪਿੰਡ ਆਉਂਦੇ ਹਨ ਜਿਸ ਨਾਲ ਕਿ ਸਬ-ਡਵੀਜ਼ਨ ਬਣਾਉਣਾ ਮੁਸ਼ਕਿਲ ਹੈ।

**ਸਰਦਾਰ ਗੁਰਬਚਨ ਸਿੰਘ** : ਬਲਾਚੌਰ ਦੇ ਲੋਕਾਂ ਨੂੰ ਬੜੀ ਤਕਲੀਫ ਹੈ ਔਰ ਇਸ ਬਾਰੇ ਉਸ ਦੇ ਐਮ. ਐਲ. ਏ. ਸਾਹਿਬ ਸ੍ਰੀ ਦਲੀਪ ਚੰਦ ਨੇ ਵੀ ਗਿਆਨੀ ਜੀ ਨੂੰ ਬੇਨਤੀ ਕੀਤੀ ਸੀ ਕਿ ਉਥੇ ਸਬ-ਡਵੀਜ਼ਨ ਬਣਾਇਆ ਜਾਵੇ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਫਿਲਹਾਲ ਉਥੇ ਸਬ-ਡਵੀਜ਼ਨ ਬਣਾਉਣ ਵਿਚ ਦੇਰੀ ਹੈ ਤਾਂ ਬਲਾਚੌਰ ਨੂੰ ਹਾਲ ਦੀ ਘੜੀ ਰੋਪੜ ਜ਼ਿਲ੍ਹੇ ਨਾਲ ਹੀ ਫੌਰੀ ਤੌਰ ਤੇ ਮਿਲਾ ਦਿੱਤਾ ਜਾਵੇ?

**ਮੰਤਰੀ** : ਸ਼ਾਇਦ ਮਾਨਯੋਗ ਮੈਂਬਰ ਨੂੰ ਇਸ ਗੱਲ ਦਾ ਪਤਾ ਨਹੀਂ ਹੈ ਕਿ ਹੁਸ਼ਿਆਰਪੁਰ ਦਾ ਜ਼ਿਲ੍ਹਾ ਇੰਡਸਟਰੀਜ਼ ਦੇ ਸਿਲਸਿਲੇ ਵਿਚ ਬੈਕਵਰਡ ਡਿਕਲੇਅਰ ਕੀਤਾ ਹੋਇਆ ਹੈ ਜਿਸ ਨਾਲ ਗੌਰਮਿੰਟ ਆਫ ਇੰਡੀਆ ਔਰ ਪੰਜਾਬ ਸਰਕਾਰ ਵਲੋਂ ਇੰਡਸਟਰੀਜ਼ ਦੇ ਸਿਲਸਿਲੇ ਵਿਚ ਉਥੇ ਕਾਫੀ ਮਦਦ ਦਿੱਤੀ ਜਾਂਦੀ ਹੈ। ਇਸ ਦੇ ਨਤੀਜੇ ਵਜੋਂ ਬਲਾਚੌਰ ਦੇ ਇਲਾਕੇ ਵਿਚ ਕਾਫੀ ਇੰਡਸਟਰੀ ਲਗ ਰਹੀ ਹੈ। । ਜੇ ਇਸ ਨੂੰ ਰੂਪ ਨਗਰ ਵਿਚ ਮਿਲਾ ਦਿੱਤਾ ਗਿਆ ਤਾਂ ਉਥੇ ਇੰਡਸਟਰੀ ਨੂੰ ਨੁਕਸਾਨ ਹੋਣ ਦਾ ਡਰ ਹੋਵੇਗਾ। ਸਭ ਫੈਸਲੇ ਇਲਾਕੇ ਦੇ ਲੋਕਾਂ ਦੀਆਂ ਤਕਲੀਫਾਂ ਨੂੰ ਦੇਖ ਕੇ ਹੀ ਕੀਤੇ ਜਾਂਦੇ ਹਨ। ਇਲਾਕੇ ਦੀ ਉੱਨਤੀ ਵਾਸਤੇ ਸਮੁੱਚੇ ਪੰਜਾਬ ਦੀ ਉਨਤੀ ਨੂੰ ਦੇਖਦੇ ਹੋਏ ਹੀ ਫੈਸਲੇ ਕੀਤੇ ਜਾਂਦੇ ਹਨ।

**ਮਾਸਟਰ ਦਲੀਪ ਚੰਦ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਬਲਾਚੌਰ ਨੂੰ ਰੋਪੜ ਨਾਲ ਮਿਲਾਉਣਾ ਹੈ, ਅਸੀਂ ਰੋਪੜ ਨਾਲ ਨਹੀਂ ਮਿਲਣਾ। ਅਸੀਂ ਹੁਸ਼ਿਆਰਪੁਰ ਨਾਲ ਰਹਿਣਾ ਹੈ। ਹੁਸ਼ਿਆਰਪੁਰ ਹੈਬੀਟੈਟ ਜ਼ਿਲ੍ਹਾ ਬਣ ਗਿਆ ਹੈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਬਾਕੀ ਸਾਰੀਆਂ ਤਹਿਸੀਲਾਂ ਨਾਲੋਂ ਪਿੰਡਾਂ ਦੀ ਗਿਣਤੀ ਵਿਚ, ਕੁੱਲ ਆਬਾਦੀ, ਤਹਿਸੀਲ ਅਤੇ ਏਰੀਆ ਦੀ ਲੰਬਾਈ ਚੌੜਾਈ ਵਿਚ ਜੇ ਬਲਾਚੌਰ ਘੱਟ ਹੋਵੇ, ਤਾਂ ਕੀ ਇਹ ਬਲਾਚੌਰ ਨੂੰ ਸਬ-ਡਵੀਜ਼ਨ ਬਣਾਉਣ ਵਾਸਤੇ ਤਿਆਰ ਹਨ ?

**ਮੰਤਰੀ** : ਇਹ ਮਾਮਲਾ ਵਿਚਾਰ ਅਧੀਨ ਹੈ। ਜੋ ਕਰਾਈਟੇਰੀਆ ਸਬ-ਡਵੀਜ਼ਨ ਬਣਾਉਣ ਦਾ ਹੈ ਉਸ ਦੇ ਮੁਤਾਬਿਕ ਇਸ ਚੀਜ਼ ਨੂੰ ਵਿਚਾਰਿਆ ਜਾਵੇਗਾ।

**Mr. Speaker** : Question Hour is over. Secretary will now make some announcement.

## ANNOUNCEMENT BY THE SECRETARY

**ਸਕੱਤਰ** : ਮੈਂ, ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਚਾਲੂ (ਬੱਜਟ) ਸਮਾਗਮ 1977 **ਦੇ ਦੌਰਾਨ** ਪਾਸ ਕੀਤੇ ਗਏ ਬਿਲ ਜਿਨ੍ਹਾਂ ਨੂੰ ਰਾਜਪਾਲ ਦੁਆਰਾ ਸਹਿਮਤੀ ਦਿਤੀ ਗਈ ਹੈ **ਦਰਸਾਉਂਦਾ ਵਿਵਰਣ** ਮੇਜ਼ ਤੇ ਰੱਖਦਾ ਹਾਂ।

[ਸਕੱਤਰ]

ਵਿਵਰਣ

ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਚਾਲੂ 14ਵੇਂ (ਬਜਟ) ਸਮਾਗਮ, 1977 ਦੇ ਦੌਰਾਨ ਪਾਸ ਕੀਤੇ ਗਏ ਅਤੇ ਰਾਜਪਾਲ ਦੁਆਰਾ ਸਹਿਮਤੀ ਦਿੱਤੇ ਗਏ ਬਿਲ ਦਰਸਾਉਂਦਾ ਵਿਵਰਣ।

1. ਪੰਜਾਬ ਨਮਿੱਤਣ ਬਿਲ, 1977

2. ਪੰਜਾਬ ਨਮਿੱਤਣ (ਲੇਖਾ ਅਨੁਦਾਨ) ਬਿਲ, 1977

**Mr. Speaker** : Now the House will resume discussion on the Budget for the year 1977-78. Shri Prem Gupta was on his legs when the House adjourned yesterday. He may please resume his speech.

---

## POINTS OF ORDER REGARDING PROCUREMENT PRICE OF WHEAT

**ਕਾਮਰੇਡ ਸੱਤ ਪਾਲ ਡਾਂਗ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਕ ਬੜੀ ਤਸ਼ਵੀਸ਼ਨਾਕ ਗੱਲ ਵੱਲ ਹਾਊਸ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਉਹ ਇਹ ਹੈ ਕਿ ਅੱਜ 'ਇੰਡੀਅਨ ਐਕਸਪ੍ਰੈਸ' ਅਖਬਾਰ ਵਿਚ ਇਹ ਆਇਆ ਹੈ ਕਿ ਅਨਾਜ਼ ਦੀ ਲਾਰਜ਼ ਸਕੇਲ ਪਰੋਕਿਉਰਮੈਂਟ ਇਥੇ ਨਹੀਂ ਹੋਣੀ। ਸਪੀਕਰ ਸਾਹਿਬ, ਉਹ ਇਸ ਕਰਕੇ ਪਰੋਕਿਉਰਮੈਂਟ ਨਹੀਂ ਹੋਣੀ ਕਿ ਸਰਕਾਰ ਕੋਲ ਅੱਗੇ ਹੀ ਬਹੁਤ ਸਾਰਾ ਬਫ਼ਰ ਸਟਾਕ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਅਗਰ ਹੋਲ ਸੇਲ ਲੈਵਲ ਤੇ ਸਰਕਾਰ ਟੋਟਲ ਪਰੋਕਿਉਰਮੈਂਟ ਨਹੀਂ ਕਰਦੀ ਤਾਂ ਇਸ ਦਾ ਨਤੀਜਾ ਇਹ ਹੋਵੇਗਾ ਕਿ ਕਿਸਾਨ ਨੂੰ ਕੋਈ ਭਾਅ ਨਹੀਂ ਮਿਲੇਗਾ ਅਤੇ ਕਿਸਾਨ ਦੀ ਛਿੱਲ ਲਹੇਗੀ। ਦੂਸਰਾ ਇਹ ਹੋਵੇਗਾ ਕਿ ਕੰਜ਼ਿਊਮਰ ਨੂੰ ਵੀ ਡੇਢ ਦੋ ਸੋ ਰੁਪਏ ਕੀਮਤ ਤੇ ਕਣਕ ਮਿਲੇਗੀ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਦਿੱਲੀ ਜਾਣ।(ਵਿਘਨ) ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਚੀਫ ਮਨਿਸਟਰ ਸਾਹਿਬ ਦਿੱਲੀ ਜਾਣ ਅਤੇ ਉਥੇ ਜਾਕੇ ਗੱਲ ਕਰਨ। ਚੀਫ਼ ਮਨਿਸਟਰ ਸਾਹਿਬ ਇਥੇ ਹਾਊਸ ਨੂੰ ਵੀ ਦੱਸਣ ਕਿ ਪੰਜਾਬ ਸਰਕਾਰ ਇਸ ਸਿਲਸਿਲੇ ਵਿਚ ਕੀ ਕਦਮ ਲਵੇਗੀ ਅਤੇ ਉਹ ਅਸ਼ੋਰੈਂਸ ਦੇਣ ਕਿ ਪੰਜਾਬ ਵਿਚ ਕਿਸਾਨ ਦੀ ਜਿੰਨੀ ਕਣਕ ਮੰਡੀਆਂ ਵਿਚ ਆਵੇਗੀ, ਜਿਹੜਾ ਵਾਜਬ ਭਾਅ ਸਰਕਾਰ ਮੁਕਰੱਰ ਕਰੇਗੀ, ਸਰਕਾਰ ਉਸ ਭਾਅ ਤੇ ਉਨ੍ਹਾਂ ਦੀ ਸਾਰੀ ਦੀ ਸਾਰੀ ਕਣਕ ਖਰੀਦੇਗੀ। ਇਹ ਵੀ ਦੱਸਣ ਕਿ ਇਨ੍ਹਾਂ ਦੀ ਕੀ ਨੀਤੀ ਹੋਵੇਗੀ ਔਰ ਉਹ ਇਹ ਵੀ ਦੱਸਣ ਕਿ ਹਿੰਦ ਸਰਕਾਰ ਨੂੰ ਇਸ ਸਬੰਧ ਵਿਚ ਉਹ ਕੀ ਕਹਿ ਰਹੇ ਹਨ ?

**ਚੌਧਰੀ ਦਰਸ਼ਨ ਸਿੰਘ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਅੱਜ ਦੀ 'ਇੰਡੀਅਨ ਐਕਸਪ੍ਰੈਸ' ਅਖਬਾਰ ਪੜ੍ਹ ਕੇ ਇਕ ਬੜੀ ਤਸ਼ਵੀਸ਼ਨਾਕ ਗੱਲ ਸਾਹਮਣੇ ਆਈ ਹੈ। ਇਸ ਨਾਲ ਖਾਸ ਕਰਕੇ ਪੰਜਾਬ ਦਾ ਕਿਸਾਨ ਬੜਾ ਮਾਯੂਸ ਹੋਇਆ ਹੈ। ਸਪੀਕਰ ਸਾਹਿਬ, ਇਹ ਕੋਈ ਪ੍ਰਾਈਵੇਟ ਏਜੰਸੀ ਦੀ ਗੱਲ ਨਹੀਂ ਹੋ ਸਕਦੀ ਇਹ ਇਕ ਆਫੀਸ਼ੀਅਲ ਆਰਗਨ ਦੀ ਨਿਊਜ਼ ਹੈ। ਉਥੇ ਸੈਂਟਰ ਵਿਚ ਕੈਬਨਿਟ ਡਿਵਾਈਡਿਡ ਹੈ। ਉਹ ਪੰਜਾਬ ਦੇ ਕਿਸਾਨ ਦੇ ਅਨਫੇਵਰੇਬਲ ਹਨ ਕਿਉਂਕਿ ਬਾਦਲ ਸਾਹਿਬ ਉਥੇ ਸੈਂਟਰ ਵਿਚ ਬੈਠੇ ਹਨ। ਅਸੀਂ ਇਲੈਕਸ਼ਨਾਂ ਵਿਚ ਵੀ ਇਹ ਕਹਿੰਦੇ ਸੀ ਕਿ ਪੰਜਾਬ ਦੇ ਕਿਸਾਨ ਦੀ ਅਨਾਜ ਦੀ ਪ੍ਰਾਈਸ 105 ਰੁਪਏ ਕਈ ਸਾਲਾਂ ਦੀ ਸਟੇਸ਼ਨਰੀ ਹੈ। ਪੰਜਾਬ ਦੀ ਸਰਕਾਰ ਨੇ ਉਨ੍ਹਾਂ ਨੂੰ ਬੋਨਸ

ਵੀ ਲੈ ਕੇ ਦਿੱਤਾ ਹੈ। ਇਸ ਸਾਲ ਦਾ ਪਰੋਡਿਊਸ ਦਾ ਟਾਰਗੇਟ 89 ਲੱਖ ਟਨ ਹੋਵੇਗਾ ਜਿਹੜੀ ਕਿ ਮੈਕਸੀਮਮ ਪਰੋਕਿਊਰਮੈਂਟ ਹੋਣੀ ਸੀ। ਹਿੰਦੁਸਤਾਨ ਪੀ. ਐਲ. 480 ਦੇ ਅਧੀਨ ਫਾਰ ਦੀ ਲਾਸਟ ਮੈਨੀ ਯੀਅਰਜ਼ ਅਮਰੀਕਾ ਕੋਲੋਂ ਕਣਕ ਠੂਠਾ ਲੈ ਕੇ ਮੰਗਦਾ ਰਿਹਾ ਹੈ। ਪੰਜਾਬ ਦੇ ਕਿਸਾਨ ਨੇ ਆਪਣੀ ਹਿੰਮਤ ਨਾਲ ਹਿੰਦੁਸਤਾਨ ਦੇ ਅੰਨ ਦਾ ਭੰਡਾਰ ਭਰਿਆ ਹੈ। ਪਰ ਜੇ ਇਸ ਦੇ ਅਨਾਜ ਦੀ ਪ੍ਰਾਈਸ 105 ਰੁਪਏ ਤੋਂ ਨਾ ਵੱਧੇ ਤਾਂ ਪੰਜਾਬ ਦਾ ਕਿਸਾਨ ਬੜਾ ਮਾਯੂਸ ਹੋਵੇਗਾ। ਇਸ ਤਰ੍ਹਾਂ ਕਿਸਾਨ ਨਾਲ ਧੱਕਾ ਹੋਵੇਗਾ (ਘੰਟੀ) ਇਸ ਲਈ ਮੈਂ ਕਹਾਂਗਾ ਕਿ ਕਿਸਾਨ ਦੀ ਕਣਕ ਦੀ ਪ੍ਰਾਈਸ ਨੂੰ ਵਧਾਉਣ ਦਾ ਯਤਨ ਕਰਨਾ ਚਾਹੀਦਾ ਹੈ ਅਤੇ ਬੋਨਸ ਵੀ ਜਾਰੀ ਕਰਨਾ ਚਾਹੀਦਾ ਹੈ। ਦੂਸਰਾ ਸਵਾਲ ਮੇਰਾ ਇਹ ਹੈ ਕਿ ਪਰੋਕਿਊਰਮੈਂਟ ਦੇ ਵਿਚੋਂ ਮਿਡਲਮੈਨ ਨੂੰ ਕੱਢਣਾ ਚਾਹੀਦਾ ਹੈ। ਕੰਜ਼ਿਊਮਰ ਅਤੇ ਪਰੋਡਿਊਸਰ ਦੇ ਵਿਚ ਕੋਈ ਆਦਮੀ ਨਹੀਂ ਆਉਣਾ ਚਾਹੀਦਾ ਤਾਕਿ ਕੰਜ਼ਿਊਮਰ ਨੂੰ ਫਾਇਦਾ ਮਿਲੇ ਅਤੇ ਪਰੋਡਿਊਸਰ ਨੂੰ ਵੀ ਫਾਇਦਾ ਹੋ ਸਕੇ ਅਤੇ ਉਸ ਦੀ ਜਿਣਸ ਦਾ ਉਸ ਨੂੰ ਠੀਕ ਮੁੱਲ ਮਿਲ ਸਕੇ। ਮਿਡਲਮੈਨ ਵਿਚ ਨਹੀਂ ਆਉਣਾ ਚਾਹੀਦਾ। ਮੈਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਅੰਨ ਦਾ ਭੰਡਾਰ ਕਿੰਨਾ ਵੀ ਕਿਉਂ ਨਾ ਭਰਿਆ ਹੋਵੇ ਪਰ ਸਰਕਾਰ ਨੂੰ ਕਣਕ ਦੀ ਪਰੋਕਿਉਰਮੈਂਟ ਜ਼ਰੂਰ ਕਰਨੀ ਚਾਹੀਦੀ ਹੈ। ਸਾਰਾ ਹਾਊਸ ਇਨ੍ਹਾਂ ਦੇ ਨਾਲ ਹੈ।

**ਸਰਦਾਰ ਹਰਬੰਸ ਸਿੰਘ ਜਲਾਲ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਪੰਜਾਬ ਸਰਕਾਰ ਦਾ ਪੈਸਿਆਂ ਦਾ ਮਾਮਲਾ ਹੈ, ਮਾਰਕਫੈਡ ਕੋਲ ਐਨਾ ਪੈਸਾ ਹੈ ਕਿ ਉਹ ਵੱਖਰੀ ਕਾਰਪੋਰੇਸ਼ਨ ਬਣਾ ਸਕਦੇ ਹਨ। (ਵਿਘਨ) (ਸ਼ੋਰ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਅਖਬਾਰ ਦੀ ਖਬਰ ਨੂੰ ਇਸ ਹੱਦ ਤੱਕ ਐਕਸਪਲਾਇਟ ਨਹੀਂ ਕਰਨਾ ਚਾਹੀਦਾ। (ਵਿਘਨ) ਅਸੀਂ ਅਨਾਜ ਵਿਚ ਸਰਪਲੱਸ ਹੋ ਗਏ ਹਾਂ। (ਵਿਘਨ) (ਸ਼ੋਰ) ਚੌਧਰੀ ਦਰਸ਼ਨ ਸਿੰਘ ਨੇ ਕਿਹਾ ਕਿ ਅਸੀਂ ਕਈ ਸਾਲਾਂ ਤੋਂ ਠੂਠਾ ਫੜਕੇ ਅਮਰੀਕਾ ਤੋਂ ਕਣਕ ਮੰਗਦੇ ਰਹੇ ਹਾਂ, ਪਰ ਮੈਂ ਤਾਂ ਇਸ ਗੱਲ ਦੀ ਕੇਂਦਰੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਦੇ ਆਉਂਦਿਆਂ ਸਾਰ ਹੀ ਸਾਡਾ ਮੁਲਕ ਅਨਾਜ ਦੇ ਮਾਮਲੇ ਵਿਚ ਸਰਪਲੱਸ ਬਣ ਗਿਆ ਹੈ। (ਵਿਘਨ) ਜਿਥੋਂ ਤਕ ਪਰੋਕਿਊਰਮੈਂਟ ਦਾ ਮਾਮਲਾ ਹੈ, ਸਪੀਕਰ ਸਾਹਿਬ, ਮੈਂ ਮਾਰਕਫੈਡ ਨੂੰ ਡਿਸਕੱਸ ਨਹੀਂ ਕਰਨਾ ਚਾਹੁੰਦਾ ਹਾਂ। (ਵਿਘਨ) ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਜਾਣਕਾਰੀ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਕਪਾਹ ਦੀ ਖਰੀਦ ਵੇਲੇ ਮਾਰਕਫੈਡ ਜਦ ਮੰਡੀਆਂ ਵਿਚ ਆਇਆ (ਵਿਘਨ) (ਸ਼ੋਰ) ਸਪੀਕਰ ਸਾਹਿਬ, ਸਰਕਾਰ ਨੇ ਨਾਲਾਇਕੀ ਦਾ ਸਬੂਤ ਦਿੱਤਾ ਹੈ ਅਨਾਜ਼ ਦੀ ਪਰੋਕਿਉਰਮੈਂਟ ਦੇ ਸਬੰਧ ਵਿਚ। (ਵਿਘਨ) (ਸ਼ੋਰ)

**ਸ੍ਰੀ ਸਪੀਕਰ**: ਇਸ ਨੂੰ ਡਿਸਕਸ਼ਨ ਦਾ ਮਾਮਲਾ ਨਾ ਬਣਾਓ।

**ਸਰਦਾਰ ਦਰਬਾਰਾ ਸਿੰਘ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਹਾਊਸ ਦੇ ਸਾਹਮਣੇ ਬੜਾ ਤਸ਼ਵੀਸ਼ਨਾਕ ਮਸਲਾ ਆਇਆ ਹੈ। ਸਾਡਾ ਪੰਜਾਬ ਦਾ ਕਿਸਾਨ ਜਿਹੜਾ ਅੰਨ ਭੰਡਾਰ ਵਿਚ ਬਹੁਤ ਵੱਡਾ ਹਿੱਸਾ ਪਾਉਂਦਾ ਹੈ ਅੱਜ ਉਸ ਨੂੰ ਤਬਾਹ ਕਰਨ ਲਈ ਇਸ ਤਰ੍ਹਾਂ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਆਫੀਸ਼ੀਅਲ ਆਰਗਨ ਦੀ ਨਿਊਜ਼ ਹੈ। (ਵਿਘਨ) ਅੱਜ ਕਿਸਾਨ ਦੀ ਗੰਦਮ ਦੀ ਪਰੋਕਿਉਰਮੈਂਟ ਨੂੰ ਖੂਹ ਵਿਚ ਸੁਟਿਆ ਜਾ ਰਿਹਾ ਹੈ (ਵਿਘਨ) (ਘੰਟੀ) ਇਹ ਚੀਜ਼ ਖਤਮ ਕਰ ਦਿਤੀ ਜਾਵੇ ਤਾਂ ਕਿ ਅੰਨ ਪੈਦਾ ਕਰਨ ਵਾਲੇ ਕਿਸਾਨ ਨੂੰ ਠੀਕ ਭਾਅ ਮਿਲ ਸਕੇ ਅਤੇ ਅੰਨ ਖਾਣ ਵਾਲੇ ਗਰੀਬਾਂ ਨੂੰ ਠੀਕ ਭਾਅ ਤੇ ਕਣਕ ਮਿਲ ਸਕੇ। ਇਹ ਭਾਰਤ ਸਰਕਾਰ ਦਾ ਫੈਸਲਾ ਜਿਥੇ ਕਿਸਾਨਾਂ ਤੇ ਬੜੀ ਭਾਰੀ ਸੱਟ ਹੈ ਉਥੇ ਕੰਜਿਊਮਰ ਦਾ ਵੀ ਲੱਕ ਭੰਨਣ ਵਾਲਾ ਫੈਸਲਾ ਹੈ। (ਘੰਟੀ) ਸਾਡੇ ਚੀਫ ਮਨਿਸਟਰ ਸਾਹਿਬ ਸੈਂਟਰਲ ਗੌਰਮਿੰਟ ਦੇ ਧਿਆਨ ਵਿਚ ਇਹ ਗੱਲ ਲਿਆਉਣ। ਇਸ ਤਰ੍ਹਾਂ ਨਾਲ ਸਾਡੇ ਪੰਜਾਬ ਦਾ ਕਿਸਾਨ ਤਬਾਹ ਹੋਵੇਗਾ ਅਤੇ ਗਰੀਬ ਨੂੰ ਵੀ ਕਣਕ ਠੀਕ ਭਾਅ ਤੇ ਨਹੀਂ ਮਿਲ ਸਕੇਗੀ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਖੁਰਾਕ ਦੀ ਪਾਲਿਸੀ ਵਿਚ ਬੁਨਿਆਦੀ ਤਬਦੀਲੀ ਜਿਹੜੀ ਆਈ ਹੈ ਜਾਂ ਜਿਹੜੀ ਤਬਦੀਲੀ ਕੀਤੀ ਜਾ ਰਹੀ ਹੈ ਜਿਸ ਕਰਕੇ ਹਾਊਸ ਵਿਚ ਤਸ਼ਵੀਸ਼ਨਾਕ ਗੱਲ ਰੱਖੀ ਗਈ, ਇਹ ਜਾਇਜ਼ ਹੈ । ਪਰੋਕਿਊਰਮੈਂਟ ਪਾਲਿਸੀ ਛੱਡ ਕੇ ਹੋਰ ਗੱਲਾਂ ਕੀਤੀਆਂ ਜਾ ਰਹੀਆਂ ਹਨ । ਇਸ ਨਾਲ ਕੰਜ਼ਿਊਮਰ ਅਤੇ ਪਰੋਡਿਊਸਰ ਦੋਨਾਂ ਨੂੰ ਬੜਾ ਨੁਕਸਾਨ ਹੋਵੇਗਾ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਸਟੈਂਡ ਲੈਣਾ ਚਾਹੀਦਾ ਹੈ ਨਹੀਂ ਤਾਂ ਪੰਜਾਬ ਦਾ ਕਿਸਾਨ ਲੁਟਿਆ ਜਾਵੇਗਾ । ਪੰਜਾਬ ਦੇ ਕਿਸਾਨ ਨੂੰ ਇਸ ਤਰ੍ਹਾਂ 70-75 ਰੁਪਏ ਤੋਂ ਘੱਟ ਭਾਅ ਮਿਲੇਗਾ ਅਤੇ ਡੇਢ ਦੋ ਸੌ ਰੁਪਏ ਤੋਂ ਘੱਟ ਗਰੀਬ ਨੂੰ ਕਣਕ ਨਹੀਂ ਮਿਲਣ ਲੱਗੀ । ਇਸ ਵਾਸਤੇ ਇਨ੍ਹਾਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । (ਘੰਟੀ)

**ਸਰਦਾਰ ਰਣਧੀਰ ਸਿੰਘ ਚੀਮਾ** : ਸਪੀਕਰ ਸਾਹਿਬ, ਹਾਊਸ ਦੇ ਸਾਹਮਣੇ ਜੋ ਮਸਲਾ ਆਇਆ ਹੈ, ਇਹ ਬੜਾ ਅਹਿਮ ਮਸਲਾ ਹੈ । ਪੰਜਾਬ ਸਰਕਾਰ ਅਗੇ ਵੀ ਜਿਵੇਂ ਚੀਜ਼ ਇਹ ਚਲਦੀ ਆ ਰਹੀ ਹੈ, ਰਿਵਾਇਤ ਚਲਦੀ ਆ ਰਹੀ ਹੈ ਉਸੇ ਤਰ੍ਹਾਂ ਐਤਕੀਂ ਵੀ ਆਪ ਪ੍ਰੋਕਿਊਰਮੈਂਟ ਕਰੇ ਚਾਹੇ ਮਾਰਕਫੈਡ ਰਾਹੀਂ ਕਰੇ, ਚਾਹੇ ਸਿਵਲ ਸਪਲਾਈ ਰਾਹੀਂ ਕਰੇ ਜਾਂ ਕਿਸੇ ਤਰ੍ਹਾਂ ਵੀ ਕਰੇ । ਪੰਜਾਬ ਸਰਕਾਰ ਆਪ ਪ੍ਰੋਕਿਊਰਮੈਂਟ ਕਰੇ । ਸੈਂਟਰਲ ਗੌਰਮਿੰਟ ਨਾਲ ਲੈਣ ਦੇਣ ਚਲਦਾ ਹੀ ਹੈ । ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਅੱਜ ਜਿਹੜਾ ਅਖਬਾਰ ਵਿਚ ਬਿਆਨ ਆਇਆ ਹੈ ਉਸ ਦੀ ਰੋਸ਼ਨੀ ਵਿਚ ਪੰਜਾਬ ਸਰਕਾਰ ਨੂੰ ਐਲਾਨ ਕਰਨਾ ਚਾਹੀਦਾ ਹੈ ਕਿ ਸਾਰੀ ਦੀ ਸਾਰੀ ਪਰੋਕਿਊਰਮੈਂਟ ਉਹ ਆਪ ਕਰੇਗੀ ਅਤੇ ਸੈਂਟਰ ਨਾਲ ਇਸ ਦੇ ਬਾਰੇ ਕੋਈ ਫੈਸਲਾ ਕਰੇਗੀ ।

**Sardar Kirpal Singh Dhillon** : The matter is the same. Words can be different. The situation is most alarming. ਅਸਲ ਖ਼ਤਰਾ ਕੀ ਹੈ ? ਜੇ ਤਿੰਨ ਚੀਜ਼ਾਂ—ਪ੍ਰੋਡਕਸ਼ਨ, ਪ੍ਰੋਕਿਊਰਮੈਂਟ ਅਤੇ ਇਕਿਉਟੇਬਲ ਡਿਸਟਰੀਬਿਊਸ਼ਨ ਦੇ ਇੰਟਰ-ਰੀਲੇਸ਼ਨਜ਼ ਵਿਚ ਕੋਈ ਫਰਕ ਪੈ ਗਿਆ ਤਾਂ ਇਸਦੇ ਨਾਲ ਪ੍ਰੋਡਕਸ਼ਨ ਵੱਧਣੀ ਨਹੀਂ ਘੱਟਣੀ ਹੈ । (ਵਿਘਨ) ਅੱਜ ਪੰਜਾਬ ਵਿਚ ਹਾਲਤ ਇਹ ਹੈ ਕਿ ਪਿਛਲੇ ਸਾਲ ਨਾਲੋਂ 8 ਲੱਖ ਟਨ ਅਨਾਜ ਵੱਧ ਪੈਦਾ ਹੋਇਆ ਹੈ 93 ਲੱਖ ਟਨ ਅਨਾਜ ਪੈਦਾ ਹੋਇਆ ਹੈ। ਜੇ ਹੁਣ ਇਹ ਹਾਲਤ ਬਣ ਗਈ ਤਾਂ ਜ਼ਿਮੀਦਾਰ ਪ੍ਰੋਡਕਸ਼ਨ ਕਰ ਹੀ ਨਹੀਂ ਸਕੇਗਾ । ਇਸ ਲਈ ਇਹ ਜਿਹੜਾ ਰਿਵਰਸ ਗੇਅਰ ਲਗਣ ਲਗਿਆ ਹੈ, ਇਸ ਨੂੰ ਰੋਕੋ । ਕੱਲ ਨੂੰ ਬੈਂਕਾਂ ਦੀ ਜੋ ਨੈਸ਼ਨੇਲਾਈਜ਼ੇਸ਼ਨ ਹੋਈ ਹੈ ਉਹ ਵੀ ਖਤਮ ਹੋ ਜਾਵੇਗੀ ਰਾਜਿਆਂ ਦੇ ਭੱਤੇ ਫਿਰ ਨਾ ਸ਼ੁਰੂ ਹੋ ਜਾਣ(ਵਿਘਨ) ਇਹ ਪ੍ਰੋਕਿਊਰਮੈਂਟ ਮੋਸਟ ਅਸੈਂਸ਼ਲ ਹੈ। ਚੀਫ ਮਨਿਸਟਰ ਸਾਹਿਬ ਨੂੰ ਇਹ ਮਸਲਾ ਸੈਂਟਰਲ ਗੌਰਮਿੰਟ ਨਾਲ ਟੇਕ ਅੱਪ ਕਰਨਾ ਚਾਹੀਦਾ ਹੈ। ਇਲੈਕਸ਼ਨਾਂ ਵੇਲੇ 150 ਰੁਪਏ ਅਤੇ 175 ਰੁਪਏ ਤਕ ਕਣਕ ਦੇ ਭਾਅ ਦਾ ਨਾਹਰਾ ਦਿਤਾ ਗਿਆ ਸੀ । ਜ਼ਿਮੀਦਾਰਾਂ ਨੂੰ ਉਹ ਭਾਅ ਦੁਆਉਣਾ ਚਾਹੀਦਾ ਹੈ । ਹੁਣ ਵਿਸਾਖੀ ਆਉਣ ਵਾਲੀ ਹੈ । ਜ਼ਿਮੀਂਦਾਰਾਂ ਨੇ ਉਹ ਭਾਅ ਮੰਗਣਾ ਹੈ। ਇਸ ਲਈ ਉਹ ਭਾਅ ਜ਼ਿਮੀਦਾਰਾਂ ਨੂੰ ਦੁਆਓ ਔਰ ਪ੍ਰੋਕਿਊਰਮੈਂਟ ਹੋਣੀ ਚਾਹੀਦੀ ਹੈ । (ਵਿਘਨ)

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਹਮੇਸ਼ਾਂ ਹੀ ਮੇਰੇ ਦੇਖਣ ਵਿਚ ਆਇਆ ਹੈ ਜਦੋਂ ਦਾ ਮੈਂ ਅਸੈਂਬਲੀ ਵਿਚ ਬੈਠਾ ਹਾਂ ਕਿ ਹਿੰਦ ਸਰਕਾਰ ਦੀ ਜਿਹੜੀ ਫੂਡ ਕਾਰਪੋਰੇਸ਼ਨ ਹੈ ਉਹ ਹੀ ਕਣਕ ਦੀਆਂ ਕੀਮਤਾਂ ਮੁਕਰੱਰ ਕਰਦੀ ਹੈ ਲੇਕਿਨ ਹੁਣ ਇਹ ਇਕ ਨਵੀਂ ਗੱਲ ਕਰਨ ਲਗੇ ਹਨ । ਮੇਰੀ ਚੀਫ ਮਨਿਸਟਰ ਸਾਹਿਬ ਅੱਗੇ ਬੇਨਤੀ ਹੈ ਕਿ ਕਿਸਾਨ ਨਾਲ ਸਾਡੀ ਪੂਰੀ ਹਮਦਰਦੀ ਹੈ ਅਤੇ ਉਸ ਦਾ ਖਿਆਲ ਰੱਖਣਾ ਚਾਹੀਦਾ ਹੈ ।

ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਥੇ ਕਿਸਾਨ ਦਾ ਖਿਆਲ ਰੱਖਿਆ ਜਾਣਾ ਚਾਹੀਦਾ ਹੈ ਉਥੇ ਗਰੀਬ ਆਦਮੀ, ਜਿਹੜਾ ਖਾਣ ਵਾਲਾ ਹੈ ਉਸ ਦੇ ਲਈ ਵੀ ਮੈਂ, ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜੀ ਕਣਕ ਦੀ ਕੀਮਤ ਜ਼ਿਆਦਾ ਦੇਣੀ ਹੈ ਉਸ ਦੇ ਨਾਲ ਹੀ ਜਿਨ੍ਹਾਂ ਗਰੀਬਾਂ ਦੀ ਆਮਦਨ 2-3 ਸੌ ਰੁਪਏ ਤੋਂ ਘੱਟ ਹੈ ਕੁਝ ਸਬਸਿਡੀ ਦੇ ਕੇ ਉਨ੍ਹਾਂ ਨੂੰ ਕਣਕ ਥੋੜ੍ਹੀ ਕੀਮਤ ਤੇ ਦਿੱਤੀ ਜਾਵੇ ਜ਼ਿਮੀਦਾਰ ਦੀ ਵੀ ਮਦਦ ਕੀਤੀ ਜਾਵੇ ਪਰ ਗਰੀਬ ਆਦਮੀ ਦਾ ਵੀ ਧਿਆਨ ਰੱਖਿਆ ਜਾਵੇ ।

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ)

**ਸ੍ਰੀ ਸਪੀਕਰ** : ਸਰਦਾਰ ਪ੍ਰਹਿਲਾਦ ਸਿੰਘ । ਇਸ ਤੋਂ ਬਾਅਦ ਗੁਪਤਾ ਸਾਹਿਬ ਬੋਲਣਗੇ ਅਤੇ ਉਸ ਤੋਂ ਬਾਅਦ ਸੀ. ਐਮ. ਸਾਹਿਬ ਬੋਲਣਗੇ । (ਵਿਘਨ) (ਸ਼ੋਰ) (ਆਵਾਜ਼ਾਂ : ਸਾਨੂੰ ਵੀ ਇਜਾਜ਼ਤ ਦਿਉ ।) ਆਰਡਰ, ਆਰਡਰ, ਪਲੀਜ਼ ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਰਕਾਰੀ ਬੈਂਚਾਂ ਤੋਂ ਜੋ ਆਵਾਜ਼ਾਂ ਉਠਾਈਆਂ ਗਈਆਂ ਹਨ ਇਸ ਤੋਂ ਇਸ ਗੱਲ ਦਾ ਖਦਸ਼ਾ ਪੈਦਾ ਹੋ ਗਿਆ ਹੈ ਕਿ ਕਣਕ ਦਾ ਭਾਅ ਸੈਂਟਰ ਮਿਥੇਗੀ ਪਰ ਪੰਜਾਬ ਵਿਚ ਪ੍ਰੋਕਿਉਰਮੈਂਟ ਨਹੀਂ ਹੋਣੀ, ਪੰਜਾਬ ਦੇ ਕਿਸਾਨ ਨੂੰ ਕਣਕ ਦੀ ਕੀਮਤ ਪੂਰੀ ਨਹੀਂ ਮਿਲਣੀ। ਇਹ ਕਣਕ ਸਾਡੇ ਕੋਲ ਬਚੀ ਪਈ ਹੈ ਅਤੇ ਇਹ ਖਦਸ਼ਾ ਹੈ ਕਿ ਪੰਜਾਬ ਗੌਰਮਿੰਟ ਚਾਹੇਗੀ ਕਿ ਅਸੀਂ ਪ੍ਰੋਕਿਉਰਮੈਂਟ ਨਾ ਕਰੀਏ ਤਾਂ ਕਿ ਪੰਜਾਬ ਦੇ ਕਿਸਾਨ ਨੂੰ ਪੂਰੀ ਕੀਮਤ ਨਾ ਮਿਲ ਸਕੇ । ਇਸ ਗਲ ਦਾ ਚੀਫ ਮਨਿਸਟਰ ਸਾਹਿਬ ਜਵਾਬ ਦੇਣ, ਸੈਂਟਰਲ ਗੌਰਮਿੰਟ ਅਗੇ ਵੀ ਭਾਅ ਮੁਕਰੱਰ ਕਰਦੀ ਹੈ, ਹੁਣ ਵੀ ਕਰੇਗੀ ਅਤੇ ਇਹ ਉਸ ਭਾਅ ਆਪਣੀ ਪ੍ਰੋਕਿਉਰਮੈਂਟ ਕਰਨ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਇਸ ਸਬੰਧ ਵਿਚ ਮੇਰੀ ਬੇਨਤੀ ਹੈ ਕਿ (ਸਰਦਾਰ ਹਰਬੰਸ ਸਿੰਘ ਜਲਾਲ ਵਲੋਂ ਵਿਘਨ) ਸਪੀਕਰ ਸਾਹਿਬ, ਜਦੋਂ ਬੰਦਾ ਜਾ ਕਈ ਗਰੁਪ ਜਾਂ ਕੋਈ ਪਾਰਟੀ ਰਸਤੇ ਤੋਂ ਭਟਕ ਜਾਵੇ ਤਾਂ ਉਦੋਂ ਕੀ ਉਹ ਬੋਲਦਾ ਹੈ ਉਨ੍ਹਾਂ ਨੂੰ ਪਤਾ ਨਹੀਂ ਲਗਦਾ । ਕਣਕ ਦੀ ਕੀਮਤ ਦਾ ਸਵਾਲ ਹੈ, ਹਿੰਦੁਸਤਾਨ ਦੀ ਸਟੇਟ ਟਰੇਡਿੰਗ ਦਾ ਸਵਾਲ ਹੈ, ਹਿੰਦੁਸਤਾਨ ਦੇ ਕਿਸਾਨਾਂ ਦੇ ਹੱਕਾਂ ਦੀ ਰਾਖੀ ਦਾ ਸਵਾਲ ਹੈ, ਹਿੰਦੁਸਤਾਨ ਦੇ ਮਜ਼ਦੂਰਾਂ ਨੂੰ ਵਾਜ਼ਿਬ ਕੀਮਤ ਤੇ ਕਣਕ ਦੇਣ ਦਾ ਸਵਾਲ ਹੈ ਪਰ ਮੈਨੂੰ ਇਹ ਨਹੀਂ ਪਤਾ ਕਿ ਇਨ੍ਹਾਂ ਨੇ (ਅਕਾਲੀ ਪਾਰਟੀ ਵਲ ਇਸ਼ਾਰਾ)ਕਿਸ ਗੱਲ ਕਰਕੇ ਕਹਿ ਦਿਤਾ ਕਿ ਨਵੀਂ ਸਰਕਾਰ ਬਣੀ ਤਾਂ 1 ਕਰੋੜ 80 ਲੱਖ ਟਨ ਅਨਾਜ ਸਾਡੇ ਕੋਲ ਹੈ । ਅਨਾਜ ਮੰਡੀਆਂ ਵਿਚ ਨਹੀਂ ਆਇਆ, ਕੀ ਤੁਸੀਂ ਘਰੋਂ ਲੈਕੇ ਆਏ ਸੀ ਜਦੋਂ ਓਥ ਲਈ ਸੀ ? ਇਹ ਪਿਛਲੀ ਸਰਕਾਰ ਜੋ ਕਾਂਗਰਸ ਸਰਕਾਰ ਸੀ ਸੈਂਟਰ ਵਿਚ ਉਸ ਦੀਆਂ ਅਚੀਵਮੈਂਟਸ ਹਨ । ਉਸ ਗੱਲ ਨੂੰ ਨਵੇਂ ਪ੍ਰਾਈਮ ਮਨਿਸਟਰ ਸਾਹਿਬ ਨੇ ਰੇਡਿਓ ਤੇ ਮੰਨਿਆ ਕਿ ਪਿਛਲੀ ਸਰਕਾਰ ਨੇ ਸਾਨੂੰ ਅੰਨ ਦਾ ਭੰਡਾਰ ਦਿੱਤਾ ਹੈ । (ਥੰਪਿੰਗ)ਸਾਡੀ ਅਨਾਜ ਦੇ ਮਾਮਲੇ ਵਿਚ ਪੁਜ਼ੀਸ਼ਨ ਸਾਊਂਡ ਹੈ। ਇਹ ਜਿਹੜੀ ਪੁਜ਼ੀਸ਼ਨ ਸਾਊਂਡ ਹੋਈ ਇਹ ਸ੍ਰੀਮਤੀ ਇੰਦਰਾ ਗਾਂਧੀ ਜੀ ਦੀ ਰਹਿਨੁਮਾਈ ਵਿਚ ਅਚੀਵਮੈਂਟਸ ਹਾਸਲ ਕੀਤੀਆਂ ਹਨ। ਇਕ ਗੱਲ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ, ਉਹ ਸਾਡੇ ਮੁਹਤਰਮ ਲੀਡਰ ਹਨ, ਉਨ੍ਹਾਂ ਨੇ ਪੰਜਾਬ ਦੀ ਰਹਿਨੁਮਾਈ ਕੀਤੀ ਹੈ, ਪੰਜਾਬ ਦੇ ਲੋਕਾਂ ਦੇ ਹਿਤਾਂ ਦੀ ਰਾਖੀ ਕੀਤੀ ਹੈ ਹੁਣ ਵੀ ਉਹ ਪੰਜਾਬ ਦੇ ਲੋਕਾਂ ਦੇ ਹਿਤਾਂ ਦੀ ਰਾਖੀ ਕਰਨ । ਬਾਦਲ ਸਾਹਿਬ ਦਿਲੀ ਜਾਕੇ ਉਲਝ ਗਏ ਹਨ ਕਿ ਕੀ ਕਰੀਏ ਅਤੇ ਕੀ ਨਾ ਕਰੀਏ। (ਵਿਘਨ) ਉਹ 150/- ਰੁਪਏ ਦਾ ਕਿਸਾਨਾਂ ਨੂੰ ਭਾਅ ਦਿਵਾਉਂਦੇ ਦਿਵਾਉਂਦੇ ਕਹਿਣ ਲਗ ਗਏ ਕਿ ਭਾਅ 105।-ਰੁਪਏ ਤੋਂ ਗਿਰਨ ਨਹੀਂ ਦਿਤਾ ਜਾਵੇਗਾ। ਇਹ ਪੰਜਾਬ ਦਾ ਬੇੜਾ ਗਰਕ ਕਰਨ ਲਗੇ ਹਨ। ਪੰਜਾਬ ਦੀ ਕਾਂਗਰਸ ਨੇ ਹਿੰਦੁਸਤਾਨ ਦੀ ਕਾਂਗਰਸ ਨੇ, ਲੋਕਾਂ ਦੀ ਸੇਵਾ ਕੀਤੀ ਹੈ ਅਤੇ ਲੋਕਾਂ

[ਸ੍ਰੀ ਪ੍ਰੇਮ ਗੁਪਤਾ]

ਦੀ ਰਾਖੀ ਕਰਦੀ ਰਹੀ ਹੈ। ਹੁਣ ਵੀ ਕਰ ਰਹੀ ਹੈ ਅਤੇ ਅਗੇ ਨੂੰ ਵੀ ਕਰਦੀ ਰਹੇਗੀ ਪਰ ਇਹ ਬੇੜਾ ਗਰਕ ਕਰਨ ਲਗੇ ਹਨ ਐਫ. ਸੀ. ਆਈ. ਹਿੰਦੁਸਤਾਨ ਦੀ ਏਜੰਸੀ ਹੈ ਅਤੇ ਉਸ ਦੇ ਬੀਹਾਫ ਤੇ ਅਸੀਂ ਪ੍ਰੋਕਿਉਰਮੈਂਟ ਕਰਦੇ ਹਾਂ। ਜੇ ਹਿੰਦ ਦੀ ਸਰਕਾਰ ਨੇ ਇਸ ਤਰ੍ਹਾਂ ਕਰ ਦਿੱਤਾ ਤਾਂ ਇਥੇ ਬੇੜਾ ਗਰਕ ਹੋ ਜਾਵੇਗਾ ਅਤੇ ਸੰਭਲਣਾ ਔਖਾ ਹੋ ਜਾਵੇਗਾ। ਉਥੋਂ ਲੋਕਾਂ ਨੂੰ ਬਚਾਓ ਤਾਂ ਕਿ ਲੋਕਾਂ ਦਾ ਬਚਾਓ ਹੋ ਸਕੇ। (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮਸਲਾ ਬਹੁਤ ਹੀ ਗੰਭੀਰ ਹੈ, ਕੋਈ ਛੋਟਾ ਜਿਹਾ ਨਹੀਂ। ਇਸ ਨੂੰ ਪਾਰਟੀਬਾਜ਼ੀ ਦਾ ਮਸਲਾ ਨਹੀਂ ਬਣਾਉਣਾ ਚਾਹੀਦਾ। ਉਸ ਦੇ ਉਤੇ ਵਿਚਾਰ ਹੋਣੀ ਚਾਹੀਦੀ ਹੈ ਪੰਜਾਬ ਦੇ ਸਮੁੱਚੇ ਹਿਤਾਂ ਵਾਸਤੇ। ਇਥੇ ਇਹ ਵੀ ਕਿਹਾ ਗਿਆ ਕਿ ਇਹ ਮਹਿਜ਼ ਅਖਬਾਰ ਦੀ ਖਬਰ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਉਹ ਅਖਬਾਰ ਹੈ ਜਿਸ ਨੇ ਜੈ ਪ੍ਰਕਾਸ਼ ਨਰਾਇਣ ਦੀ ਉਦੋਂ ਮੁਕੰਮਲ ਹਮਾਇਤ ਕੀਤੀ .........(ਵਿਘਨ)

**Mr. Speaker**: Please be brief and to the point. (*Interruption.*)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਤਾਂ ਦੋ ਗੱਲਾਂ ਹੀ ਹਾਲੇ ਕਹੀਆਂ ਹਨ, ਇਥੇ ਕਈ ਮੈਂਬਰਾਂ ਨੇ 5-5, 7-7, 10-10 ਮਿੰਟ ਵੀ ਲਏ ਹਨ। ਮੈਨੂੰ ਵੀ ਗੱਲ ਕਰਨ ਲਈ 5-7 ਮਿੰਟ ਦਿਉ।

**ਸ੍ਰੀ ਸਪੀਕਰ** : 10 ਮਿੰਟ ਕਿਸੇ ਨੇ ਨਹੀਂ ਬੋਲਿਆ, ਤੁਸੀਂ 2 ਮਿੰਟ ਵਿਚ ਆਪਣੀ ਗੱਲ ਕਹਿ ਲਓ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ ਜਿਹੜੀਆਂ 4,5 ਅਖਬਾਰਾਂ ਅੰਗਰੇਜ਼ੀ ਦੀਆਂ ਦਿਲੀ ਵਿਚ ਛਪਦੀਆਂ ਹਨ ਅਤੇ ਉਨ੍ਹਾਂ ਵਿਚੋਂ ਜਿਹੜੀ ਸੱਭ ਤੋਂ ਵੱਡੀ ਇਨ੍ਹਾਂ ਦੀ ਹਿਮਾਇਤੀ ਅਖਬਾਰ ਹੈ ਉਸ ਵਿਚ ਲਿਖਿਆ ਹੋਇਆ ਹੈ ਕਿ 'Govt. does not expect to go in for large scale procurement' ਯਾਨੀ ਕਣਕ ਸਰਕਾਰ ਜ਼ਿਆਦਾ ਖਰੀਦ ਨਹੀਂ ਕਰੇਗੀ। ਅਗੇ ਕੀਮਤ ਬਾਰੇ ਲਿਖਿਆ ਹੈ। 'The support price for wheat can then be raised by about Rs. 5 per quintal." ਕਣਕ ਦੀ ਖਰੀਦ ਨਹੀਂ ਹੋਣੀ ਅਤੇ ਕਣਕ ਦਾ ਭਾਅ ਅਗੇ ਵਧੇਗਾ ਕੇਵਲ 5 ਰੁਪਏ। ਇਹ ਠੀਕ ਹੈ ਕਿ ਜ਼ਿਮੀਂਦਾਰ ਸਾਡੇ ਪੰਜਾਬ ਦੇ ਹਨ, ਪਰ ਇਸ ਬਾਰੇ ਪਾਲਿਸੀ ਸੈਟ ਹੋਣੀ ਹੈ ਦਿਲੀ ਤੋਂ। ਮੈਂ ਕਹਿੰਦਾ ਹਾਂ ਕਿ ਪ੍ਰੋਕਿਉਰਮੈਂਟ ਜ਼ਰੂਰ ਹੋਣੀ ਚਾਹੀਦੀ ਹੈ ਜੇ ਨਾ ਹੋਈ ਤਾਂ ਦਿਕਤ ਹੋ ਜਾਣੀ ਹੈ। ਤੁਸੀਂ ਵੀ ਕਹੋ ਹਿੰਦ ਦੀ ਸਰਕਾਰ ਨੂੰ ਅਤੇ ਅਸੀਂ ਵੀ ਕਹਾਂਗੇ। ਮੈਂ ਕਹਿੰਦਾ ਹਾਂ ਕਿ ਜਿਸ ਵੇਲੇ ਪਾਣੀ ਦਾ ਮਸਲਾ ਆਇਆ ਸੀ ਉਸ ਵੇਲੇ ਵੀ ਇਹ ਭਜੇ ਸਨ ਅੱਜ ਕਣਕ ਦਾ ਮਸਲਾ ਆਇਆ ਹੈ ਤਾਂ ਵੀ ਇਹ ਭੱਜ ਰਹੇ ਹਨ। ਦਿੱਲੀ ਦੀ ਸਰਕਾਰ ਆਪਣੀ ਗਲ ਤੇ ਰਹੇ ਅਤੇ ਕਣਕ ਦੀ ਬਾਕਾਇਦਾ ਪ੍ਰੋਕਿਉਰਮੈਂਟ ਕੀਤੀ ਜਾਵੇ, ਨਹੀਂ ਤਾਂ ਪੰਜਾਬ ਦਾ ਕਿਸਾਨ ਮਾਰਿਆ ਜਾਇਗਾ। ਕਣਕ ਦਾ ਭਾਅ 150 ਰੁਪਏ ਕੁਇੰਟਲ ਰੱਖਿਆ ਜਾਏ ਅਤੇ ਗਰੀਬ ਮਜ਼ਦੂਰ ਨੂੰ ਸਸਤੇ ਭਾਅ ਤੇ ਮਿਲੇ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਸਾਡੀਆਂ ਫੀਲਿੰਗਜ਼ ਕਨਵੇ ਕਰਨ ਅਤੇ ਜੇ ਕਣਕ ਦੀ ਪ੍ਰੋਕਿਉਰਮੈਂਟ ਨਾ ਹੋਈ ਤਾਂ We will come out and join rally with the people that they should assert their right to demand that this procurement continues.

## STATEMENT BY THE CHIEF MINISTER REGARDING PROCUREMENT PRICE OF WHEAT

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਗੇਹੂੰ ਦੀ ਪ੍ਰਾਈਸ ਦਾ ਮਸਲਾ ਅਸੀਂ ਅੱਗੇ ਲਿਜਾ ਰਹੇ ਹਾਂ। ਇਹ ਇਕ ਐਸਾ ਮਸਲਾ ਹੈ ਜਿਹੜਾ ਕਿ ਸਾਰੇ ਦੇਸ਼ ਦੇ ਲੋਕਾਂ ਨਾਲ ਸਬੰਧ ਰੱਖਦਾ ਹੈ ਕਾਸ਼ਤਕਾਰਾਂ ਅਤੇ ਖਪਤਕਾਰਾਂ ਦੋਨਾਂ ਦਾ ਧਿਆਨ ਇਸ ਪਾਸੇ ਵਲ ਆ ਜਾਂਦਾ ਹੈ। ਮੈਂ ਹਾਊਸ ਦੇ ਮੈਂਬਰਾਂ ਦੇ ਜਜ਼ਬਾਤ ਦੀ ਕਦਰ ਕਰਦਾ ਹਾਂ ਅਤੇ ਉਨ੍ਹਾਂ ਦੇ ਜਜ਼ਬਾਤ ਨਾਲ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ। ਲੇਕਿਨ ਇਹ ਮੇਰੀ ਪ੍ਰਾਰਥਨਾ ਹੈ ਕਿ ਹਰ ਮਸਲੇ ਨੂੰ ਪੁਲੀਟੀਕਲ ਰੰਗਤ ਦੇਣ ਦੀ ਲੋੜ ਨਹੀਂ, ਸਪੈਸ਼ਲੀ ਉਹ ਮਸਲਾ ਜਿਹੜਾ ਕਿ ਪੁਲੀਟੀਕਲ ਨਾ ਹੋਵੇ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ।

**ਸ੍ਰੀ ਸਪੀਕਰ** : ਜਲਾਲ ਸਾਹਿਬ, ਸੀ. ਐਮ. ਸਾਹਿਬ ਬੋਲ ਰਹੇ ਹਨ, ਤੁਸੀਂ ਤਸ਼ਰੀਫ ਰਖੋ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਪਾਸ ਪ੍ਰਾਰਥਨਾ ਕਰਾਂਗਾ ਕਿ ਬਾਦ ਵਿਚ ਆਨਰੇਬਲ ਮੈਂਬਰ ਸਾਹਿਬ ਨੂੰ ਬੇਸ਼ਕ ਟਾਈਮ ਦੇ ਦੇਣਾ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗੇਹੂੰ ਦੇ ਮਸਲੇ ਤੇ ਸਾਡੀ ਜੋ ਮੀਟਿੰਗ ਹੋਈ ਇਸ ਸਬੰਧ ਵਿਚ ਤੁਹਾਨੂੰ ਪਤਾ ਹੈ ਪੰਜਾਬ ਸਰਕਾਰ ਨੇ ਜੋ ਸਟੈਂਡ ਲਿਆ ਉਹ ਇਹ ਸੀ ਕਿ 150 ਰੁਪਏ ਕੁਇੰਟਲ ਤਾਂ ਕੀਮਤ ਮੁਕਰਰ ਹੋਣੀ ਮੁਸ਼ਕਲ ਹੈ ਅਤੇ ਉਹ ਦੇ ਨਹੀਂ ਸਕਣੀ ਲੇਕਿਨ ਰੀਜ਼ਨੇਬਲ ਬਾਤ ਇਹ ਹੈ ਕਿ 125 ਰੁਪਏ ਕੁਇੰਟਲ ਕਣਕ ਦੀ ਕੀਮਤ ਰੱਖੀ ਜਾਵੇ। (ਤਾੜੀਆਂ) ਉਹ ਵੀ ਕਾਸਟ ਆਫ ਪ੍ਰੋਡਕਸ਼ਨ ਦਾ ਹਿਸਾਬ ਲਗਾ ਕੇ। ਉਹ ਵੀ ਯੂਨੀਵਰਸਿਟੀ ਦਾ ਹਿਸਾਬ ਲਗਾ ਕੇ ਅਤੇ ਮਹਿਕਮੇ ਦੇ ਫੈਕਟਸ ਐਂਡ ਫਿਗਰਜ਼ ਦੇ ਕੇ ਕੀਤਾ ਹੈ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਚੌਧਰੀ ਦਰਸ਼ਨ ਸਿੰਘ ਜੀ ਦੇ ਕਹਿਣ ਦੇ ਮੁਤਾਬਕ ਕਣਕ ਪੈਦਾ ਕਰਨ ਵਾਲੀਆਂ ਰਿਆਸਤਾਂ ਥੋੜੀਆਂ ਹਨੀ ਔਰ ਖਪਤ ਸਾਰੇ ਹਿੰਦੁਸਤਾਨ ਵਿਚ ਹੁੰਦੀ ਹੈ ਇਸ ਕਰਕੇ ਇੰਟਰੈਸਟ ਕਲੈਸ਼ ਕਰ ਜਾਂਦੇ ਹਨ। ਸਾਡ ਸਰਕਾਰ ਨੇ ਇਹ ਕਰ ਦਿੱਤਾ ਹੈ ਕਿ 125 ਰੁਪਏ ਘੱਟ ਤੋਂ ਘੱਟ ਕੀਮਤ ਰੱਖੀ ਜਾਏ ਕਿਉਂਕਿ ਪਿਛਲੇ ਸਾਲ ਨਾਲੋਂ ਇਸ ਸਾਲ ਟਰੈਕਟਰਾਂ ਦੀ ਕੀਮਤ ਵੱਧੀ ਹੈ, ਮਜ਼ਦੂਰੀ ਵੱਧੀ ਹੈ ਔਰ ਇਸ ਦੇ ਨਾਲ ਇਸ ਸਾਲ ਜੋ ਫਰਵਰੀ ਦੇ ਮਹੀਨੇ ਵਿਚ ਇੰਚ ਡੇਢ ਇੰਚ ਬਾਰਸ਼ ਹੋਇਆ ਕਰਦੀ ਸੀ ਉਹ ਨਹੀਂ ਹੋਈ। 12 ਦਿਨ ਪਹਿਲਾਂ ਪੰਜਾਬ ਹਰਿਆਣਾ ਅਤੇ ਰਾਜਸਥਾਨ ਵਿਚ ਬੜੀ ਗਰਮੀ ਪਈ ਹੈ ਜਿਸ ਕਰਕੇ ਕਣਕ ਦਾ ਦਾਣਾ ਛੋਟਾ ਰਹਿ ਗਿਆ ਹੈ। ਜਿਤਨੀ ਯੀਲਡ ਦੀ ਆਸ ਸੀ, ਉਹ ਨਹੀਂ ਰਹੀ। ਇਹ ਵੀ ਪੁਆਇੰਟ ਵੇਖਿਆ ਹੈ। ਅਸੀਂ ਇਹ ਵੀ ਪ੍ਰਾਰਥਨਾ ਕੀਤੀ ਹੈ ਸੈਂਟਰਲ ਗੌਰਮਿੰਟ ਨੂੰ ਕਿ ਸਟੇਟ ਦੇ ਖਪਤਕਾਰਾਂ ਦਾ ਵੀ ਧਿਆਨ ਰੱਖਿਆ ਜਾਏ ਅਤੇ ਇਸ਼ੂ ਪ੍ਰਾਈਸ ਹੁਣ ਵਾਲੀ ਪ੍ਰਾਈਸ ਤੋਂ ਨਾ ਵਧਾਈ ਜਾਵੇ। ਇਸਦਾ ਇਕੋ ਇਲਾਜ ਹੈ। ਗੌਰਮਿੰਟ ਸਬਸਿਡੀ ਵਧਾਏ ਤਾਕਿ ਪ੍ਰੋਡਕਸ਼ਨ ਪ੍ਰਾਈਸ ਔਰ ਪਬਲਿਕ ਡਿਸਟਰੀਬਿਊਸ਼ਨ ਜਿਹੜੀਆਂ ਹਨ ਉਨ੍ਹਾਂ ਨੂੰ ਮਿਲਾ ਕੇ ਇਕ ਰੀਜ਼ਨੇਬਲ ਫਾਰਮੂਲਾ ਬਣਾਇਆ ਜਾਏ। ਇਸ ਦੇ ਲਈ ਹਰਿਆਣਾ, ਰਾਜਿਸਥਾਨ, ਮੱਧ ਪ੍ਰਦੇਸ਼, ਉੱਤਰ ਪ੍ਰਦੇਸ਼, ਮਹਾਰਾਸ਼ਟਰ ਅਤੇ ਆਂਧਰਾ ਪ੍ਰਦੇਸ਼ ਸਾਰਿਆਂ ਸੂਬਿਆਂ ਨੇ ਇਸ ਗੱਲ ਦੀ ਤਾਈਦ ਕੀਤੀ ਹੈ। ਜੇ 125 ਰੁਪਏ ਕਣਕ ਦੀ ਪ੍ਰਾਈਸ ਦਿਲਾਈ ਜਾਏ ਤਾਂ ਅੱਜ ਜੋ ਬੇਚੈਨੀ ਪੈਦਾ ਹੋਈ ਹੈ ਸੀ. ਪੀ. ਆਈ. ਦੇ ਨੇਤਾ ਕਾਮਰੇਡ ਸੱਤਪਾਲ ਡਾਂਗ ਨੂੰ ਜਿਸਨੇ ਜ਼ੋਰ ਨਾਲ ਆਵਾਜ਼ ਉਠਾਈ ਹੈ ਅਤੇ ਇੰਡੀਅਨ ਐਕਸਪ੍ਰੈਸ ਵਿਚੋਂ ਵੀ ਪੜ੍ਹ ਕੇ ਸੁਣਾਇਆ ਹੈ, ਉਹ ਨਾ ਹੋਵੇ......

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਇਹ ਅਖ਼ਬਾਰ ਵਿਚੋਂ ਪੜ੍ਹ ਕੇ ਸੁਣਾਉਣ।

**Mr. Speaker** : Jalal Sahib, please resume your seat.

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਤੋਂ ਇਲਾਵਾ ਚਿੰਤਾਜਨਕ ਬਾਤ ਇਹ ਹੈ ਕਿ ਸੈਂਟਰਲ ਗੌਰਮਿੰਟ ਹੋਲਸੇਲ ਸਟੇਟ ਟਰੇਡਿੰਗ ਤੋਂ ਅਲਹਿਦਾ ਹੋਣਾ ਚਾਹੁੰਦੀ ਹੈ ਔਰ ਪ੍ਰਾਈਵੇਟ ਵਪਾਰੀਆਂ ਨੂੰ ਖੁਲ੍ਹੀ ਛੁੱਟੀ ਦੇਣਾ ਚਾਹੁੰਦੀ ਹੈ। ਇਨ੍ਹਾਂ ਗੱਲਾਂ ਤੋਂ ਇਸ ਗੱਲ ਦਾ ਖਤਰਾ ਪੈਦਾ ਹੋ ਜਾਵੇਗਾ ਕਿ ਪ੍ਰੋਡਕਸ਼ਨ ਦੀ ਕੀਮਤ ਘੱਟੇਗੀ ਅਤੇ ਖਰੀਦਦਾਰ ਨੂੰ ਮਹਿੰਗੇ ਭਾਅ ਤੇ ਲੈਣੀ ਪਵੇਗੀ। ਮੈਂ ਹਾਊਸ ਦੇ ਮੈਂਬਰ ਸਾਹਿਬਾਨ ਦੇ ਸੈਂਟੀਮੈਂਟਸ ਨੂੰ ਸਮਝਦਾ ਹਾਂ ਅਤੇ ਸੈਂਟਰਲ ਗੌਰਮਿੰਟ ਨੂੰ ਕਹਾਂਗਾ ਕਿ ਪ੍ਰੈਜ਼ੈਂਟ ਪਾਲਿਸੀ ਨਾ ਬਦਲਣ ਅਤੇ ਹੋਲਸੇਲ ਟਰੇਡਿੰਗ ਨੂੰ ਕਰਕੇ ਪੈਦਾਵਾਰ ਕਰਨ ਵਾਲੇ ਨੂੰ ਪੂਰੀ ਕੀਮਤ ਦੇਣ ਔਰ ਖਪਤਕਾਰ ਨੂੰ ਸੱਬਸੀ-ਡਾਈਜ਼ਡ ਰੇਟਸ ਦੇ ਉਤੇ ਕਣਕ ਦਿੱਤੀ ਜਾਵੇ। ਇਹ ਪਬਲਿਕ ਇਸ਼ੂ ਹੈ ਔਰ ਇਸ ਪਾਸੇ ਤੋਂ ਕਿਨਾਰਾਕਸ਼ੀ ਨਾ ਕੀਤੀ ਜਾਵੇ। ਇਸ ਮਾਮਲੇ ਵਿਚ ਫੂਡ ਔਰ ਐਗਰੀਕਲਚਰ ਮਨਿਸਟਰ ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਅਸੀਂ ਪੂਰੀ ਹਮਾਇਤ ਕਰਾਂਗੇ ਤਾਕਿ ਉਹ ਕਿਸਾਨਾਂ ਦੇ ਹੱਕ ਦਿਵਾ ਸਕਣ। ਮੇਰੇ ਦੋਸਤਾਂ ਨੇ ਇਹ ਕਿਹਾ ਹੈ ਕਿ ਮਾਰਕਫੈਡ ਖਰੀਦ ਲਵੇਗੀ, ਪਰ ਖਰੀਦ ਦੀ ਜਿਹੜੀ ਸਟੇਟਮੈਂਟ ਹੈ ਉਸ ਨੂੰ ਵੇਖੋ। ਇਹ ਗੌਰਮਿੰਟ ਦੀਆਂ ਏਜੰਸੀਆਂ ਹੀ ਸਨ; ਫੂਡ ਕਾਰਪੋਰੇਸ਼ਨ, ਮਾਰਕਫੈਡ, ਖ਼ੁਰਾਕ ਦਾ ਮਹਿਕਮਾ ਅਤੇ ਫੂਡ ਐਂਡ ਸਿਵਿਲ ਸਪਲਾਈ ਕਾਰਪੋਰੇਸ਼ਨ। ਇਹ ਬੈਂਕਾਂ ਤੋਂ ਕਰਜ਼ੇ ਲੈਕੇ ਖਰੀਦ ਕਰਦੀਆਂ ਹਨ। ਪੰਜਾਬ ਵਾਸਤੇ ਘੱਟੋ ਘੱਟ ਚਾਰ ਸੌ ਕਰੋੜ ਰੁਪਏ ਚਾਹੀਦੇ ਹਨ ਔਰ ਮਾਰਕਫੈਡ ਕੋਲ ਇਸ ਵੇਲੇ ਸਿਰਫ ਚਾਰ ਕਰੋੜ ਰੁਪਿਆ ਹੈ। ਸਪੀਕਰ ਸਾਹਿਬ ਜਿਸ ਸਰਕਾਰ ਦੇ ਕੋਲ 4 ਕਰੋੜ ਰੁਪਿਆ ਹੀ ਸਰਪਲੱਸ ਹੈ, ਉਹ ਪ੍ਰੋਕਿਊਰਮੈਂਟ ਕਰ ਨਹੀਂ ਸਕਦੀ। ਮੈਂ ਬੜੇ ਅਦਬ ਨਾਲ ਕਹਿੰਦਾ ਹਾਂ ਕਿ ਕਦੇ ਕਦੇ ਆਪੋ-ਜ਼ੀਸ਼ਨ ਨੂੰ ਮੌਕਾ ਮਿਲਦਾ ਹੈ। ਇਨ੍ਹਾਂ ਨੂੰ ਇਸਦਾ ਫਾਇਦਾ ਉਠਾਉਣਾ ਚਾਹੀਦਾ ਸੀ ਅਤੇ ਸਾਡੇ ਨਾਲ ਖੜੇ ਹੋਣਾ ਚਾਹੀਦਾ ਸੀ। ਅਸੀਂ 125 ਰੁਪਏ ਕੁਇੰਟਲ ਕਣਕ ਦੇ ਭਾਅ ਦੀ ਮੰਗ ਕੀਤੀ ਹੈ। ਮੈਨੂੰ ਆਸ ਹੈ ਕਿ ਇਹ ਸਾਡਾ ਸਾਥ ਦੇਣਗੇ। (ਵਿਘਨ)

(ਇਸ ਸਮੇਂ ਅਕਾਲੀ ਪਾਰਟੀ ਦੇ ਕਈ ਆਨਰੇਬਲ ਮੈਂਬਰ ਖੜੇ ਹੋ ਕੇ ਬੋਲ ਰਹੇ ਸਨ)

**ਸ਼੍ਰੀ ਸਪੀਕਰ** : ਇੰਟਰੱਪਟ ਨਾ ਕਰੋ। ਆਰਡਰ ਪਲੀਜ਼।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਜ਼ਮਾਨੇ ਵਿਚ ਕਣਕ ਦਾ ਭਾਅ 76 ਰੁਪਏ ਕੁਇੰਟਲ ਸੀ। ਇਹ ਇਸ ਕੀਮਤ ਨੂੰ ਬਿਲਕੁਲ ਨਹੀਂ ਵਧਾ ਸਕੇ। ਇਹ ਪੰਜਾਬ ਦੀ ਹੀ ਸਰਕਾਰ ਸੀ ਜਿਸਨੇ 105 ਰੁਪਏ ਇਸਦਾ ਭਾਅ ਕਰਾਇਆ ਅਤੇ ਤਿੰਨ ਸਾਲ ਤੋਂ ਇਹੀ ਭਾਅ ਹੈ।

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ**: ** **

**ਸ਼੍ਰੀ ਸਪੀਕਰ** : ਇਹ ਜੋ ਕੁਝ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਹਾਊਸ ਦੇ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਕੱਲ ਸ਼ਾਮ ਨੂੰ ਜਦੋਂ ਬਾਰਸ਼ ਹੋਈ ਤਾਂ ਉਸ ਦੇ ਨਾਲ ਸੰਗਰੂਰ, ਪਟਿਆਲਾ ਅਤੇ ਰੂਪ ਨਗਰ ਜ਼ਿਲ੍ਹਿਆਂ ਵਿਚ ਕਈ ਥਾਵਾਂ ਤੇ ਗੜਿਆਂ ਦੀ ਮਾਰ ਵੀ ਹੋਈ ਹੈ। ਇਸ ਨਾਲ ਫਸਲ ਨੂੰ ਨੁਕਸਾਨ ਪੁੱਜਾ ਹੈ। ਕਿਸਾਨਾਂ ਦੀ ਮਦਦ ਵੀ ਕਰਨੀ ਪਵੇਗੀ ਇਸ ਲਈ ਸੈਂਟਰਲ ਗੌਰਮਿੰਟ ਇਸ ਗਲ ਤੇ ਨਾ ਰਹੇ ਕਿ ਉਨ੍ਹਾਂ ਕੋਲ ਸਟਾਕ ਬਹੁਤ ਜ਼ਿਆਦਾ ਹੈ। ਹੋਰ ਵੀ ਆਫਤਾਂ ਪੈ ਸਕਦੀਆਂ ਹਨ। ਅਸੀਂ ਦੇਸ਼ ਨੂੰ ਪੀ. ਐਲ. 480 ਤੋਂ ਬਚਾਉਣਾ ਹੈ। ਇਸ ਲਈ ਮੈਂ ਕਹਾਂਗਾ ਕਿ ਕਿਸਾਨ ਦੀ ਮਦਦ ਕੀਤੀ ਜਾਵੇ। ਵਿਦੇਸ਼ਾਂ ਤੋਂ ਕਣਕ ਮੰਗਾਉਣ ਦੀ ਸਾਨੂੰ ਲੋੜ ਨਾ ਪਵੇ ਅਤੇ ਫੂਡਗਰੇਨਜ਼ ਦੇ ਮਾਮਲੇ ਵਿਚ ਅਸੀਂ ਸੈਲਫ-ਸਫੀਸ਼ੈਂਟ ਹੋਈਏ। ਇਸ ਕੰਮ ਵਿਚ

**Not recorded as ordered by the Chair.

ਅਸੀਂ ਸੈਂਟਰ ਦੀ ਗੌਰਮਿੰਟ ਦੀ ਪੂਰੀ ਮਦਦ ਕਰਨ ਲਈ ਤਿਆਰ ਹਾਂ । ਉਨ੍ਹਾਂ ਨੂੰ ਰਾਏ ਅਤੇ ਮਸ਼ਵਰਾ ਦੇਣ ਵਾਸਤੇ ਵੀ ਤਿਆਰ ਹਾਂ । ਮੈਂ ਹਾਊਸ ਦੇ ਸੈਂਟੀਮੈਂਟਸ ਸੈਂਟਰਲ ਗੌਰਮਿੰਟ ਨੂੰ ਪਹੁੰਚਾ ਦਿਆਂਗਾ ।

(ਇਸ ਸਮੇਂ ਸਰਦਾਰ ਰਣਧੀਰ ਸਿੰਘ ਚੀਮਾ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

ਸੀ. ਪੀ. ਆਈ. ਅਤੇ ਕਾਂਗਰਸੀ ਮੈਂਬਰਾਂ ਦੇ ਸੈਂਟੀਮੈਂਟਸ ਜਿਵੇਂ ਜਿਵੇਂ ਆਏ ਹਨ ਉਹ ਸੈਂਟਰਲ ਗੌਰਮਿੰਟ ਨੂੰ ਪਹੁੰਚਾ ਦਿਆਂਗਾ । (ਤਾੜੀਆਂ)

**ਸਰਦਾਰ ਰਣਧੀਰ ਸਿੰਘ ਚੀਮਾ :** ਆਨ ਏ ਪੁਆਇੰਟ ਆਫ ਆਰਡਰ, ਸਰ ।

(ਇਸ ਸਮੇਂ ਟਰੈਜ਼ਰੀ ਬੈਂਚਾਂ ਦੇ ਮੈਂਬਰ ਖੜੇ ਹੋ ਕੇ 'ਕਿਸਾਨ ਮਾਰੂ ਮੁਰਦਾਬਾਦ' ਦੇ ਨਾਹਰੇ ਲਾ ਰਹੇ ਸਨ )।

**ਸ੍ਰੀ ਸਪੀਕਰ:** ਹਾਂ ਜੀ, ਚੀਮਾ ਸਾਹਿਬ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ :** ਸਪੀਕਰ ਸਾਹਿਬ, ਇਹ ਇੰਡੀਅਨ ਐਕਸਪ੍ਰੈਸ ਦੀ ਜਿਹੜੀ ਖ਼ਬਰ ਆਈ ਹੈ ਉਹ ਪੜ੍ਹ ਕੇ ਸੁਣਾ ਦੇਣ । ਇਸਦੇ ਨਾਲ ਸਾਰੀ ਗੱਲ ਖ਼ਤਮ ਹੋ ਜਾਵੇਗੀ। ਇਹ ਵਾਜਬ ਗੱਲ ਹੈ।

**ਸ੍ਰੀ ਸਪੀਕਰ :** ਬਜਟ ਤੇ ਡਿਸਕਸ਼ਨ ਸ਼ੁਰੂ ਕੀਤੀ ਜਾਵੇ । ਸ੍ਰੀ ਪ੍ਰੇਮ ਗੁਪਤਾ ਕੱਲ ਬੋਲ ਰਹੇ ਸਨ ।

**ਸ੍ਰੀ ਪ੍ਰੇਮ ਗੁਪਤਾ :** ਸਪੀਕਰ ਸਾਹਿਬ, ਕਲ ਮੈਂ ਕਹਿ ਰਿਹਾ ਸੀ ਕਿ.........

**ਰਾਜ ਮੰਤਰੀ, ਸਮਾਜ ਭਲਾਈ (ਕੁਮਾਰੀ ਸਰਲਾ ਪ੍ਰਾਸ਼ਰ) :** ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਦੇਣੀ ਹੈ ।

**ਸ੍ਰੀ ਸਪੀਕਰ :** ਮਨਿਸਟਰ ਸਾਹਿਬਾ ਕੁਝ ਪਰਸਨਲ ਐਕਸਪਲੇਨੇਸ਼ਨ ਦੇਣਾ ਚਾਹੁੰਦੇ ਹਨ ।

**ਰਾਜ ਮੰਤਰੀ,** ਸਮਾਜ ਭਲਾਈ : ਸਪੀਕਰ ਸਾਹਿਬ, ਕਲ ਮੈਂ ਇਥੇ ਹਾਊਸ ਵਿਚ ਹਾਜ਼ਰ ਨਹੀਂ ਸੀ। ਮੈਨੂੰ ਪਤਾ ਲਗਾ ਹੈ ਕਿ ਕੁਝ ਅਕਾਲੀ ਵੀਰਾਂ ਨੇ ਮੇਰੇ ਖਿਲਾਫ ਕਿਹਾ ਹੈ । ਇਨ੍ਹਾਂ ਨੂੰ ਕੁਝ ਫੋਬੀਆ ਹੋਗਿਆ ਹੈ। ਜਿਥੇ ਕੁਝ ਨਾ ਵੀ ਹੋਵੇ ਉਥੇ ਵੀ ਇਨ੍ਹਾਂ ਨੂੰ ਗਲਤੀ ਨਜ਼ਰ ਆਉਂਦੀ ਹੈ। ਮੈਂ ਤੁਹਾਡੀ ਪਰਮਿਸ਼ਨ ਲੈਣਾ ਚਾਹੁੰਦੀ ਹਾਂ ਕਿ ਜੋ ਕੁਝ ਇਨ੍ਹਾਂ ਨੇ ਕਿਹਾ ਹੈ ਇਸ ਦੀ ਪਰਸਨਲ ਐਕਸਪਲੇ-ਨੇਸ਼ਨ ਦੇਣ ਵਾਸਤੇ ਮੈਨੂੰ ਕੱਲ ਇਜਾਜ਼ਤ ਦਿਤੀ ਜਾਵੇ ।

**ਸਰਦਾਰ ਹਰਬੰਸ ਸਿੰਘ ਜਲਾਲ :** ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ :** ਸੀ.ਐਮ. ਸਾਹਿਬ ਨੇ ਜਵਾਬ ਦੇ ਦਿਤਾ ਹੈ। ਹੁਣ ਤੁਸੀਂ ਕੀ ਪੁਆਇੰਟ ਆਫ ਆਰਡਰ ਕਰਨਾ ਹੈ ?

**ਸਰਦਾਰ ਹਰਬੰਸ ਸਿੰਘ ਜਲਾਲ :** ਕੀ ਅਸੀਂ ਪੁਆਇੰਟ ਆਫ ਆਰਡਰ ਤੇ ਨਹੀਂ **ਬੋਲ ਸਕਦੇ ?** ਪਰਸਨਲ ਐਕਸਪਲੇਨੇਸ਼ਨ ਦੇਣੀ ਹੋਵੇ ਤਾਂ ਇਜਾਜ਼ਤ ਮਿਲ ਜਾਂਦੀ ਹੈ ।

**ਸ੍ਰੀ ਸਪੀਕਰ :** ਸਰਦਾਰ ਬਲਵਿੰਦਰ ਸਿੰਘ ਭੂੰਦੜ ਨੇ ਕਲ ਐਲੀਗੇਸ਼ਨ ਲਾਏ ਸਨ । **ਪਰਸਨਲ** ਐਕਸਪਲੇਨੇਸ਼ਨ ਤਾਂ ਕੋਈ ਵੀ ਆਨਰੇਬਲ ਮੈਂਬਰ ਹੋਵੇ, ਦੇ ਸਕਦਾ ਹੈ ।

**ਮਾਲ ਅਤੇ ਰੇਵਨ ਮੰਤਰੀ** : ਸਪੀਕਰ ਸਾਹਿਬ, ਪਰਸਨਲ ਐਕਸਪਲੇਨੇਸ਼ਨ ਦੇਣੀ ਹੈ ਤਾਂ ਉਸਦਾ ਰੂਲ ਹੈ। ਸਪੀਕਰ ਸਾਹਿਬ ਦੀ ਪਰਮਿਸ਼ਨ ਲੈ ਕੇ ਕੋਈ ਵੀ ਆਨਰੇਬਲ ਮੈਂਬਰ ਹੋਵੇ ਉਹ ਪਰਸਨਲ ਐਕਸਪਲੇਨੇਸ਼ਨ ਦੇ ਸਕਦਾ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਹਾਂ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸਰਦਾਰ ਹਰਬੰਸ ਸਿੰਘ ਜਲਾਲ** : ** ** **

**ਸ੍ਰੀ ਸਪੀਕਰ** : ਇਹ ਜੋ ਕੁਝ ਆਨਰੇਬਲ ਮੈਂਬਰ ਨੇ ਕਿਹਾ ਹੈ, ਰਿਕਾਰਡ ਨਾ ਕੀਤਾ ਜਾਵੇ। ਜਲਾਲ ਸਾਹਿਬ ਤੁਸੀਂ ਹਾਊਸ ਦੀਆਂ ਪ੍ਰੋਸੀਡਿੰਗਜ਼ ਨੂੰ ਇੰਟਰੱਪਟ ਨਾ ਕਰੋ ।

---

## RESUMPTION OF GENERAL DISCUSSION ON THE BUDGET FOR THE YEAR 1977-78

**ਸ੍ਰੀ ਪ੍ਰੇਮ ਗੁਪਤਾ (ਪਟਿਆਲਾ)**:ਸਪੀਕਰ ਸਾਹਿਬ, ਮੈਂ ਕੱਲ ਬਜਟ ਤੇ ਬੋਲਣਾ ਸ਼ੁਰੂ ਕੀਤਾ ਸੀ । ਜਿਹੜਾ ਬੱਜਟ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਸ੍ਰੀ ਹੰਸ ਰਾਜ ਸ਼ਰਮਾ, ਫਾਈਨਾਂਸ ਮਨਿਸਟਰ, ਰਾਹੀਂ ਪੇਸ਼ ਕੀਤਾ ਹੈ ਮੈਂ ਉਸਦੀ ਪਹਿਲੀ ਆਈਟਮ ਬਾਰੇ ਕਿਹਾ ਸੀ ਕਿ ਕੁਝ ਦੋਸਤਾਂ ਨੇ ਬਜਟ ਨੂੰ ਕ੍ਰਿਟੀਸਾਈਜ਼ ਕੀਤਾ ਹੈ। ਬਜਟ ਦਾ ਕ੍ਰਿਟੀਸਿਜ਼ਮ ਵਿਰੋਧੀ ਦਲ ਵਾਲੇ ਆਮ ਤੌਰ ਤੇ ਕਰਦੇ ਹਨ। ਲੇਕਿਨ ਉਸਦੇ ਫੈਕਟਸ ਐਂਡ ਫਿਗਰਜ਼ ਜਿਹੜੇ ਹਨ ਉਨ੍ਹਾਂ ਨੂੰ ਠੀਕ ਢੰਗ ਨਾਲ ਸਮਝਣ ਦੀ ਵੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਕੱਲ ਲੀਡਰ ਆਫ ਦੀ ਆਪੋਜ਼ੀਸ਼ਨ, ਸਰਦਾਰ ਜਸਵਿੰਦਰ ਸਿੰਘ ਬਰਾੜ ਦਾ ਕ੍ਰਿਟੀਸਿਜ਼ਮ ਵੀ ਸੁਣਿਆ ਹੈ ਅਤੇ ਸਰਦਾਰ ਬਲਵਿੰਦਰ ਸਿੰਘ ਭੂੰਦੜ ਦਾ ਵੀ ਕ੍ਰਿਟੀਸਿਜ਼ਮ ਸੁਣਿਆ ਹੈ। ਬਰਾੜ ਸਾਹਿਬ ਨੇ 146 ਕਰੋੜ ਰੁਪਏ ਦਾ ਘਾਟਾ ਦੱਸਿਆ ਹੈ ਅਤੇ ਭੂੰਦੜ ਜੀ ਨੇ 70 ਕਰੋੜ ਰੁਪਏ ਦਾ ਘਾਟਾ ਦਸਿਆ ਹੈ। ਜੇ ਇਨ੍ਹਾਂ ਦੋਨਾਂ ਦੀਆਂ ਫਿਗਰਜ਼ ਵੀ ਮਿਲਾ ਲਈਏ ਤਾਂ 56 ਕਰੋੜ ਰੁਪਏ ਦਾ ਫਰਕ ਆਉਂਦਾ ਹੈ ਜਦੋਂ ਕਿ ਬਜਟ ਵਿਚ 28 ਕਰੋੜ ਰੁਪਏ ਦਾ ਘਾਟਾ ਹੈ। ਸਪੀਕਰ ਸਾਹਿਬ, ਜਿਹੜੀ ਗਲ ਨੂੰ ਮੈਂ ਅਨੁਭਵ ਕਰਦਾ ਸੀ ਉਹ ਮੈਂ ਕੱਲ ਵੀ ਕਹੀ ਸੀ। ਮੈਂ ਸ਼ਰਮਾ ਜੀ ਨੂੰ ਇਹ ਗੱਲ ਤੁਹਾਡੇ ਰਾਹੀਂ ਕਹੀ ਸੀ ਕਿ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਪਿਛਲੇ ਕੁਝ ਵਰ੍ਹਿਆਂ ਤੋਂ ਬੜੀ ਕਾਮਯਾਬੀ ਨਾਲ ਪੰਜਾਬ ਵਿਚ ਚਲ ਰਿਹਾ ਹੈ। ਲੇਕਿਨ ਅੱਜ ਮੁਲਕ ਦੇ ਵਿਚ ਬੜਾ ਹਾਹਾਕਾਰ ਪਿਆ ਹੈ। ਸਮਗਲਰ ਵੀ ਬਾਹਰ ਆ ਗਏ ਹਨ। ਹੋਰਡਰਜ਼ ਵੀ ਬਾਹਰ ਆ ਗਏ ਹਨ। ਬਲੈਕ ਮਾਰਕੀਟੀਏ ਵੀ ਬਾਹਰ ਆ ਗਏ ਹਨ। ਇਨ੍ਹਾਂ ਨੇ ਆਪਣੇ ਆਪਣੇ ਕਰਤਬ ਜ਼ਰੂਰ ਦਿਖਾਉਣੇ ਹਨ। ਕੱਲ ਮੈਂ ਅਖਬਾਰ ਪੜ੍ਹੀ ਹੈ। ਮੈਨੂੰ ਬੜੀ ਖੁਸ਼ੀ ਹੈ......

(ਇਸ ਸਮੇਂ ਕੁਝ ਆਪੋਜ਼ੀਸ਼ਨ ਬੈਂਚਾਂ ਦੇ ਮੈਂਬਰ ਬੈਠੇ ਬੈਠੇ ਬੋਲ ਰਹੇ ਸਨ)

ਸਪੀਕਰ ਸਾਹਿਬ, ਇਹ ਤੁਹਾਡੇ ਤੋਂ ਇਜਾਜ਼ਤ ਲੈ ਕੇ ਖੜ੍ਹੇ ਹੋ ਕੇ ਬੋਲਣ। ਇਹ ਕਿਸੇ ਮਜਮੇ ਵਿਚ ਨਹੀਂ ਬੈਠੇ। ਖੜ੍ਹੇ ਹੋ ਕੇ ਕਹਿਣ ਜਿਹੜੀ ਗੱਲ ਇਨ੍ਹਾਂ ਨੇ ਕਹਿਣੀ ਹੈ। ਸਪੀਕਰ ਸਾਹਿਬ, ਮੈਨੂੰ ਇਕ ਅਖਬਾਰ ਪੜ੍ਹ ਕੇ ਬੜੀ ਖੁਸ਼ੀ ਹੋਈ ਹੈ ਕਿ ਹਿੰਦੁਸਤਾਨ ਦੇ ਚੋਟੀ ਦੇ ਸਮਗਲਰ ਹਾਜੀ ਮਸਤਾਨ ਔਰ ਯੂਸਫ ਵਰਗਿਆਂ ਨੇ ਇਹ ਗੱਲ ਕਹੀ ਹੈ ਜੇ. ਪੀ. ਦੇ ਕੋਲ ਕਿ ਅਸੀਂ ਅੱਗੋਂ ਤੋਂ ਸਮੱਗਲਿੰਗ ਨਹੀਂ ਕਰਾਂਗੇ। ਮੈਂ ਕਹਾਂਗਾ ਕਿ ਜੇਕਰ ਉਹ ਜੇ. ਪੀ. ਦੇ ਕਹਿਣ ਤੇ ਸਮੱਗਲਿੰਗ ਕਰਨ ਤੋਂ ਹਟ ਜਾਣ ਤਾਂ ਚੰਗੀ ਗੱਲ ਹੈ। ਪਰ ਮੈਂ ਇਕ ਗੱਲ

---

**Not recorded as ordered by the Chair.

ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਅੱਗੇ ਕਿਉਂ ਨਹੀਂ ਉਨ੍ਹਾਂ ਨੂੰ ਸਮੱਗਲਿੰਗ ਨਾ ਕਰਨ ਵਾਸਤੇ ਕਿਹਾ, ਕਿਉਂਕਿ ਨਾ ਉਨ੍ਹਾਂ ਨੂੰ ਪਹਿਲਾਂ ਇਨ੍ਹਾਂ ਨੇ ਸਮੱਗਲਿੰਗ ਨਾ ਕਰਨ ਲਈ ਮਨਾਇਆ, ਇਸ ਗੱਲ ਦਾ ਅੰਦਾਜ਼ਾ ਤਾਂ ਜਨਤਾ ਆਪ ਹੀ ਲਗਾ ਲਵੇਗੀ ਸਪੀਕਰ ਸਾਹਿਬ, ਪੰਜਾਬੀ ਦੀ ਇਕ ਕਹਾਵਤ ਹੈ ਕਿ ਕੁੱਤੇ ਦੀ ਪੂਛ ਬਾਰਾਂ ਸਾਲ ਵੀ ਕਿਸੇ ਨਾਲੀ ਵਿਚ ਪਾ ਦੇਈਏ ਔਰ ਜੇਕਰ 12 ਸਾਲ ਬਾਅਦ ਕਢੀਏ ਤਾਂ ਵੀ ਵਿੰਗੀ ਦੀ ਵਿੰਗੀ ਹੀ ਰਹਿੰਦੀ ਹੈ। ਜੇ. ਪੀ. ਜੀ ਦੀ ਉੱਚੀ ਪੁਜ਼ੀਸ਼ਨ ਹੈ, ਉਨ੍ਹਾਂ ਨੂੰ ਇਨ੍ਹਾਂ ਤੇ ਇਤਬਾਰ ਨਹੀਂ ਕਰਨਾ ਚਾਹੀਦਾ। ਪਹਿਲਾਂ ਇਹ ਡਾਕੂਆਂ ਨੂੰ ਡਾਕੇ ਮਾਰਨ ਤੋਂ ਛੁਡਾਉਣ ਲਗੇ ਹੋਏ ਸਨ ਪਰ ਕੀ ਉਨ੍ਹਾਂ ਨੇ ਡਾਕੇ ਮਾਰਨੇ ਛੱਡ ਦਿੱਤੇ ਹਨ ? ਇਸ ਬਾਰੇ ਵੀ ਸਭ ਨੂੰ ਪਤਾ ਹੈ। ਸਪੀਕਰ ਸਾਹਿਬ, ਸਿਆਣੇ ਕਹਿੰਦੇ ਹਨ ਕਿ ਚੋਰ ਚੋਰੀ ਛੱਡ ਦਿੰਦਾ ਹੈ ਪਰ ਹੇਰਾ ਫੇਰੀ ਨਹੀਂ ਛੱਡ ਸਕਦਾ। ਇਨ੍ਹਾਂ ਸਮੱਗਲਰਾਂ ਨੇ ਹਿੰਦੁਸਤਾਨ ਦੀ ਇਕਨਾਮੀ ਨੂੰ ਸ਼ੈਟਰ ਕਰਨਾ ਹੈ ......

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** : ਤਜਰਬਾ ਕੀਤਾ ਹੋਣਾ ਹੈ ਤੁਸੀਂ ? (ਵਿਘਨ)

**ਸ੍ਰੀ ਪ੍ਰੇਮ ਗੁਪਤਾ** : ਮੈਂ ਤੁਹਾਡੇ ਬਾਰੇ ਵੀ ਦੱਸਾਂਗਾ। ਸਪੀਕਰ ਸਾਹਿਬ, ਇਸ ਗੱਲ ਦੀ ਖੁਸ਼ੀ ਹੈ ਕਿ ਹਿੰਦੁਸਤਾਨ ਦੇ ਇਲੈਕਸ਼ਨ ਹੋਏ ਹਨ। ਕਈਆਂ ਪਾਰਟੀਆਂ ਦਾ ਇਕੱਠ ਬਣਿਆ ਹੈ। ਇਕ ਪਾਰਟੀ ਨੇ ਹੀ ਜਿਤਣਾ ਹੁੰਦਾ ਹੈ। ਅੱਗੇ ਵੀ ਇਲੈਕਸ਼ਨਾਂ ਹੁੰਦੀਆਂ ਰਹਿੰਦੀਆਂ ਹਨ।...

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** : ਪਰ ਅਗੇ ਕਦੇ ਇਸ ਤਰ੍ਹਾਂ ਹੂੰਝਾ ਨਹੀਂ ਫਿਰਿਆ। (ਵਿਘਨ)

**ਸ੍ਰੀ ਸਪੀਕਰ** : ਜਥੇਦਾਰ ਜੀ ਇਹ ਚੰਗੀ ਗੱਲ ਨਹੀਂ ਹੈ, ਇਸ ਤਰ੍ਹਾਂ ਇੰਟਰੱਪਟ ਨਾ ਕਰੋ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਹਿੰਦੁਸਤਾਨ ਵਿਚ ਮਿਲੀ ਜੁਲੀ ਸਰਕਾਰ ਜਨਤਾ ਪਾਰਟੀ ਦੇ ਨਾਉਂ ਥਲੇ ਬਣੀ। ਕਈਆਂ ਪਾਰਟੀਆਂ ਨੇ ਜਨਤਾ ਪਾਰਟੀ ਵਿਚ ਸ਼ਾਮਲ ਹੋਣ ਤੋਂ ਇਨਕਾਰ ਕਰ ਦਿੱਤਾ। ਅਕਾਲੀ ਪਾਰਟੀ ਵਾਲੇ ਵੀ ਬੈਠੇ ਹਨ, ਇਨ੍ਹਾਂ ਨੇ ਆਪਣੇ ਆਪ ਨੂੰ ਜਨਤਾ ਪਾਰਟੀ ਵਿਚ ਸ਼ਾਮਲ ਨਹੀਂ ਕੀਤਾ।

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** : ਫਿਰ ਤੈਨੂੰ ਕੀ ਤਕਲੀਫ ਹੋਈ ਹੈ ?

**ਸ੍ਰੀ ਪ੍ਰੇਮ ਗੁਪਤਾ** :ਸਪੀਕਰ ਸਾਹਿਬ, ਸ੍ਰੀ ਮੁਰਾਰ ਜੀ ਡੇਸਾਈ ਪ੍ਰਾਈਮ ਮਨਿਸਟਰ ਬਣੇ ਹਨ। ਉਹ ਗਾਂਧੀਵਾਦੀ ਹਨ, ਉਨ੍ਹਾਂ ਨੇ ਦੇਸ਼ ਦੀ ਸੇਵਾ ਕੀਤੀ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਇਕ ਹੋਰ ਬੜੀ ਖਿਦਮਤ ਕੀਤੀ ਹੈ ਕਿ ਆਪ ਵੀ ਸਰਕਾਰੀ ਓਥ ਲੈਣ ਤੋਂ ਪਹਿਲਾਂ ਸਾਰਿਆਂ ਨੂੰ ਇਕੱਠਾ ਕਰਕੇ.........।

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ**: ਸਪੀਕਰ ਸਾਹਿਬ, ਇਹ ਕਿਸ ਚੀਜ਼ ਤੇ ਬੋਲ ਰਿਹਾਹੈ ?

**Mr. Speaker**: Please be relevant.

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਲੋਕ ਸਭਾ ਦੀਆਂ ਚੋਣਾਂ ਦੇ ਬਾਰੇ ਇਹ ਕਹਿ ਰਹੇ ਹਨ ਉਨ੍ਹਾਂ ਬਾਰੇ ਹੀ ਮੈਂ ਕਹਿ ਰਿਹਾ ਹਾਂ।

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** : ਤੁਸੀਂ ਜੇ. ਪੀ. ਜੀ ਦੀਆਂ ਗੱਲਾਂ ਨਾ ਕਰੋ। ਗਿਆਨੀ ਜ਼ੈਲ ਸਿੰਘ ਜੀ ਦੀਆਂ ਗੱਲਾਂ ਕਰੋ।

**ਸ਼੍ਰੀ ਪ੍ਰੇਮ ਗੁਪਤਾ** : ਸੋ, ਸਪੀਕਰ ਸਾਹਿਬ, ਉਨ੍ਹਾਂ ਨੇ ਦੇਸ਼ ਪਿਤਾ ਜੀ ਦੀ ਸਮਾਧੀ ਤੇ ਜਾ ਕੇ ਸ਼ਪਥ ਲਿਤੀ। ਜਿਹੜੇ ਮਹਾਤਮਾ ਗਾਂਧੀ ਜੀ ਦੇ ਘਾਤਕ ਸਨ ਉਨ੍ਹਾਂ ਨੇ ਵੀ ਲਿਤੀ। ਸ਼ਾਇਦ ਉਹ ਆਪਣੇ ਪੁਰਾਣੇ ਗੁਨਾਹਾਂ ਦਾ ਪਸ਼ਚਾਤਾਪ ਕਰਨ ਗਏ ਹੋਣ ......(ਵਿਘਨ) (ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਸੀ।)

**ਵਿਰੋਧੀ ਧਿਰ ਵਲੋਂ ਆਵਾਜ਼ਾਂ** : ਕੀ ਇਹ ਰੈਲੇਵੈਂਟ ਹਨ ?

**ਸ਼੍ਰੀ ਪ੍ਰੇਮ ਗੁਪਤਾ** : ** ** ** (ਵਿਘਨ) (ਸ਼ੋਰ) (ਇਸ ਸਮੇਂ ਵਿਰੋਧੀ ਧਿਰ ਵਲੋਂ ਕਈ ਮੈਂਬਰ ਸਾਹਿਬਾਨ ਖੜੇ ਸਨ।)

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** : ** ** ** (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਜੋ ਕੁਝ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ ਔਰ ਜੋ ਗੱਲ ਮੁਆਫੀ ਦੀ ਗੁਪਤਾ ਜੀ ਨੇ ਕਹੀ ਹੈ ਉਹ ਵੀ ਰਿਕਾਰਡ ਨਾ ਕੀਤੀ ਜਾਵੇ। ਜੇਕਰ ਹੋ ਚੁਕੀ ਹੈ ਤਾਂ ਕਾਰਵਾਈ ਵਿਚੋਂ ਕੱਢ ਦਿੱਤੀ ਜਾਵੇ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਗੁਪਤਾ ਜੀ ਤੁਸੀ ਕਨਟਰੋਵਰਸੀ ਵਿਚ ਨਾ ਪਵੋ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਇਹ ਰੋਜ਼ ਗਿਆਨੀ ਜ਼ੈਲ ਸਿੰਘ ਜੀ ਨੂੰ ਕਹਿੰਦੇ ਹਨ ਕਿ ਅਸਤੀਫਾ ਦੇਣ। ਇਥੇ ਰੋਜ਼ ਅਸਤੀਫਾ ਮੰਗਿਆ ਜਾ ਰਿਹਾ ਹੈ। ਕੀ ਇਹ ਚੰਗੀ ਗੱਲ ਹੈ, ਸਪੀਕਰ ਸਾਹਿਬ, ਕਦੀ ਇਹ ਕੁਝ ਕਹਿੰਦੇ ਹਨ, ਕਦੀ ਕੁਝ ਕਹਿੰਦੇ ਹਨ ?

(ਇਸ ਸਮੇਂ ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ ਜੀ ਖੜ੍ਹੇ ਸਨ।)

**ਸਰਦਾਰ ਹਰਚੰਦ ਸਿੰਘ** : ਸਪੀਕਰ ਸਾਹਿਬ, ਆਜ਼ਾਦ ਸਾਹਿਬ ਕਹਿੰਦੇ ਹਨ ਕਿ ਗੁਪਤਾ ਜੀ ਨੇ ਕਿਹਾ ਹੈ ਕਿ ਜੇ. ਪੀ. ਨੇ ਸ਼ਪਥ ਦਿਵਾਈ ਹੈ ਜਿਹੜੇ ਸਜਣ ਖੜ੍ਹੇ ਹਨ ਹਾਊਸ ਵਿਚ ਉਨ੍ਹਾਂ ਵਿਚਾਰਿਆਂ ਨੂੰ ਪਤਾ ਨਹੀਂ ਹੈ ਕਿ ਕਿਸ ਨੇ ਸ਼ਪਥ ਲਈ ਹੈ ਕਿਸ ਨੇ ਨਹੀਂ ਲਈ। (ਹਾਸਾ) ਸ਼ਪਥ ਲੈਣ ਵਾਲੇ ਤਾਂ ਉਥੇ ਦਿੱਲੀ ਹਨ।

**ਜਥੇਦਾਰ ਗੁਰਬਚਨ ਸਿੰਘ ਲਖਮੀਰ ਵਾਲਾ** : ਜੇਕਰ ਸ਼ਪਥ ਲਈ ਹੈ ਤਾਂ ਇਨ੍ਹਾਂ ਨੂੰ ਕੀ ਔਖਿਆਈ ਹੋਈ ਹੈ ?

**ਸ਼੍ਰੀ ਸਪੀਕਰ** : ਤੁਸੀ ਜਥੇਦਾਰ ਜੀ ਤਸ਼ਰੀਫ ਰਖੋ।

**ਸ਼੍ਰੀ ਗੁਰਦਿਆਲ ਸੈਣੀ** : ** ** ** **

**ਸ਼੍ਰੀ ਸਪੀਕਰ** : ਸੈਣੀ ਸਾਹਿਬ, ਬੈਠੋ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, 30 ਜਨਵਰੀ, 1948 ਨੂੰ ਮਨਹੂਸ ਦਿਨ ਸੀ ਜਿਸ ਦਿਨ ਮਹਾਤਮਾ ਗਾਂਧੀ ਜੀ ਦੇ ਗੋਲੀ ਮਾਰੀ ਗਈ। ਹਿੰਦੁਸਤਾਨ ਦੀ ਇਨਸਾਨੀਅਤ ਦਾ ਕਤਲ ਕੀਤਾ ਗਿਆ। (ਵਿਰੋਧੀ ਪਾਰਟੀ ਵਲੋਂ ਸ਼ੋਰ)

---

****Expunged/Not recorded as ordered by the Chair.**

**ਸ੍ਰੀ ਸਪੀਕਰ** : ਮਹਾਤਮਾ ਗਾਂਧੀ ਜੀ ਦੇ ਨਾਉਂ ਤੇ ਤੁਹਾਨੂੰ ਕਿਉਂ ਇਤਰਾਜ਼ ਹੁੰਦਾ ਹੈ। (ਵਿਘਨ) ਜੇਕਰ ਉਹ ਮਹਾਤਮਾਂ ਗਾਂਧੀ ਜੀ ਦਾ ਨਾਉਂ ਲੈਂਦੇ ਹਨ ਤਾਂ ਤੁਸੀਂ ਇਤਨੀ ਤਲਖੀ ਕਿਉਂ ਮਹਿਸੂਸ ਕਰਦੇ ਹੋ ?

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਦਰਅੱਸਲ ਗੱਲ ਇਹ ਹੈ ਕਿ ਇਸ ਹਾਉਸ ਦੇ ਅੰਦਰ ਆਪੋਜੀਸ਼ਨ ਵਾਲਿਆਂ ਨੂੰ ਬੇਨਤੀ ਕਰਾਂਗਾ ਕਿ ......... ।

**ਸ੍ਰੀ ਸਪੀਕਰ** : ਤੁਸੀਂ ਬੇਨਤੀ ਨਾ ਕਰੋ, ਪੁਆਇੰਟ ਆਫ ਆਰਡਰ ਦਸੋ।

**ਚੌਧਰੀ ਜਗਤ ਰਾਮ** : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀ ਹੈ। (ਵਿਰੋਧੀ ਧਿਰ ਵਲੋਂ ਸ਼ੋਰ)

**ਸਰਦਾਰ ਪ੍ਰਿਥੀਪਾਲ ਸਿੰਘ** : ਸਪੀਕਰ ਸਾਹਿਬ, ਇਹ ਗੁਸਾ ਕਰਦੇ ਹਨ। ਕੀ ਇਨ੍ਹਾਂ ਨੂੰ ਅਸੀਂ ਘੱਲਿਆ ਸੀ ਕਿ ਇਹ ਸਾਡੇ ਬਾਪੂ ਕੋਲ ਜਾਣ ?

**ਸ੍ਰੀ ਸਪੀਕਰ** : ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੀ ਇੰਨਟਰਪੱਸ਼ਨ ਅੱਛੀ ਨਹੀਂ ਹੈ। ਇਸ ਤਰ੍ਹਾਂ ਕਰਦੇ ਰਹੇ ਤਾਂ ਬਜਟ ਦਾ ਮਜ਼ਾਕ ਬਣ ਜਾਵੇਗਾ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਸਪੀਕਰ ਸਾਹਿਬ, ਗੁਪਤਾ ਜੀ ਨੇ ਮਹਾਤਮਾਂ ਗਾਂਧੀ ਦਾ ਨਾਂ ਕਈ ਵਾਰੀ ਲਿਆ, ਬੜੀ ਚੰਗੀ ਗੱਲ ਹੈ। ਉਨ੍ਹਾਂ ਦੀ ਸਮਾਧੀ ਤੇ, ਆਰ. ਐਸ. ਐਸ. ਵਾਲਿਆਂ ਨੇ ਸੌਂਹ ਖਾਧੀ। ਜਿਨ੍ਹਾਂ ਨੇ ਮਹਾਤਮਾਂ ਗਾਧੀ ਨੂੰ ਮਾਰਿਆ ਸੀ। ** **

**ਇਕ ਆਵਾਜ਼** : ਜਿਸ ਨੇ ਮਾਰਿਆ ਉਸ ਨੂੰ ਫਾਂਸੀ ਦੇ ਦਿਤੀ ਗਈ ਸੀ।

**ਸ੍ਰੀ ਸਪੀਕਰ** : ਮਹਾਤਮਾ ਗਾਂਧੀ ਦਾ ਕਤਲ ਕੀਤਾ ਗਿਆ ਸੀ, ਇਸ ਗੱਲ ਨੂੰ ਕੱਟਣ ਦੀ ਕੀ ਲੋੜ ਹੈ, ਕਤਲ ਤਾਂ ਹੋਇਆ ਸੀ ਮਹਾਤਮਾਂ ਗਾਂਧੀ ਦਾ।

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਬੜਾ ਦੁੱਖ ਹੈ ਇਸ ਗੱਲ ਦਾ ਕਿ ਇਕ ਆਨਰੇਬਲ ਮੈਂਬਰ ਨੇ ਸਪੀਕਰ ਸਾਹਿਬ ਦੇ ਬਾਰੇ ਗਲਤ ਲਫ਼ਜ਼ ਇਸਤੇਮਾਲ ਕੀਤੇ ਹਨ। ਮੈਂ ਸਮਝਦਾ ਹਾਂ ਕਿ ਮੈਂਬਰ ਸਾਹਿਬ ਜਾਂ ਤਾਂ ਉਨ੍ਹਾਂ ਲਫਜ਼ਾਂ ਨੂੰ ਵਾਪਿਸ ਲੈਣ ਜਾਂ ਉਹ ਪ੍ਰੋਸੀਡਿੰਗਜ਼ ਦਾ ਪਾਰਟ ਨਹੀਂ ਬਣਨੇ ਚਾਹੀਦੇ ਜੋ ਉਨ੍ਹਾਂ ਨੇ ਇਹ ਕਿਹਾ ਕਿ ** ਜਿਥੋਂ ਤਕ ਇਨ੍ਹਾਂ ਨੇ ਇਹ ਕਿਹਾ ਕਿ ਸੌਂਹ ਖਾਧੀ, ਉਸ ਬਾਰੇ ਗੱਲ ਇਹ ਹੈ ਕਿ ਇਹ ਸੌਂਹ ਐਵੇਂ ਨਹੀਂ ਖਾਧੀ - ਬਾਪੂ ਦੀ ਸਮਾਧੀ ਤੇ। ਇਹ ਬਾਪੂ ਦੀ ਸਮਾਧੀ ਤੇ ਗਏ।

Mr. Speaker: I will examine those remarks.

**Acharya Prithvi Singh Azad**: My request is, there is nothing to examine. My friend said something which was objected to by the hon'ble Education Minister and to which we also object. Those facts are not correct. Therefore, this should not form part of the proceedings. Our request is simple.

**Expunged as ordered by the Chair.

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਦੇ ਨਾਲ ਗੱਲ ਕਹਿਣੀ ਚਾਹੁੰਦਾ ਹਾਂ

**ਸ੍ਰੀ ਸਪੀਕਰ** : ਢਿੱਲੋਂ ਸਾਹਿਬ, ਤੁਸੀਂ ਉਹ ਲਫਜ਼ ਵਾਪਿਸ ਲੈ ਲਏ ਹਨ ?

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ** ** *

**Mr. Speaker**: I will examine those words.

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਮਹਾਤਮਾਂ ਗਾਂਧੀ ਦੀ ਸਮਾਧੀ ਤੇ ਸ਼ਪਥ ਖਾਣ ਦੀ ਗੱਲ ਕਰ ਰਿਹਾ ਸੀ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੋਈ ਗੱਲ ਨਵੀਂ ਹੋਵੇ, ਉਸ ਦਾ ਧਿਆਨ ਰੱਖਣਾ ਪੈਂਦਾ ਹੈ। ਹਿੰਦੁਸਤਾਨ ਦੀ ਤਹਿਜ਼ੀਬ ਦੇ ਮੁਤਾਬਿਕ ਹਿੰਦੁਸਤਾਨ ਵਿਚ ਕੁੱਝ ਪਰੰਪਰਾਵਾਂ ਹਨ। ਸ੍ਰੀ ਲਾਲ ਬਹਾਦਰ ਸ਼ਾਸ਼ਤਰੀ ਨੇ ਹੈਦਰਾਬਾਦ ਵਿਚ ਇਕ ਰੇਲ ਦੇ ਇੰਜਨ ਦਾ ਐਕਸੀਡੈਂਟ ਹੋਣ ਕਾਰਨ ਵਜ਼ੀਰੀ ਤੋਂ ਅਸਤੀਫਾ ਦੇ ਦਿੱਤਾ ਸੀ ਅਤੇ ਹਿੰਦੁਸਤਾਨ ਦੀ ਪਰੰਪਰਾ ਕਾਇਮ ਰੱਖਣ ਵਾਸਤੇ ਕੁਰਸੀ ਨੂੰ ਛੱਡ ਗਏ ਸਨ। ਮੇਰੇ ਦੋਸਤਾਂ ਨੇ ਬੜਾ ਰੌਲਾ ਪਾਇਆ ਕਿ ਸ੍ਰੀਮਤੀ ਇੰਦਰਾ ਗਾਂਧੀ ਡਿਕਟੇਟਰ ਸੀ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੇ ਸਾਹਮਣੇ ਵੋਟਾਂ ਪਾਈਆਂ ਗਈਆਂ ਅਤੇ ਜੇ ਉਹ ਡਿਕਟੇਟਰ ਹੁੰਦੇ ਤਾਂ ਇਸ ਤਰ੍ਹਾਂ ਕਿਉਂ ਕਰਦੇ। ਇਹ ਗਲ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸ੍ਰੀ ਮੁਰਾਰ ਜੀ ਡਿਸਾਈ ਨੂੰ ਜੈ ਪਰਕਾਸ਼ ਨਰਾਇਨ, ਅਤੇ ਆਚਾਰੀਆ ਕ੍ਰਿਪਲਾਨੀ ਨੂੰ ਪ੍ਰਧਾਨ ਮੰਤਰੀ ਨਾਮੀਨੇਟ ਕਰਨ ਦਾ ਕਿਹੜਾ ਕੰਸਟੀਚਿਊਸ਼ਨਲ ਜਾਂ ਪਾਲੀਟੀਕਲ ਅਧਿਕਾਰ ਸੀ। ਇਸ ਦੇ ਵਿਚ ਮੈਂ ਇਹ ਸਮਝਦਾ ਹਾਂ ਕਿ ਹਿੰਦੁਸਤਾਨ ਦੀ ਪ੍ਰੰਪਰਾ ਨੂੰ ਭੰਗ ਕੀਤਾ ਗਿਆ ਹੈ।

**ਸ੍ਰੀ ਸਪੀਕਰ** : ਗੁਪਤਾ ਜੀ, ਹੁਣ ਪੋਲੀਟੀਕਲ ਸਪੀਚ ਕਰ ਲਈ ਹੈ, ਹੁਣ ਬਜਟ ਤੇ ਬੋਲੋ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਪੋਲੀਟੀਕਲ ਬੰਦਾ ਹਾਂ, ਪੋਲੀਟੀਕਲ ਗੱਲਾਂ ਹੀ ਕਰਾਂਗਾ, ਹੋਰ ਕੀ ਕਹਾਂ ?

**ਸ੍ਰੀ ਸਪੀਕਰ** : ਨਹੀਂ, ਹੁਣ ਤੁਸੀਂ ਬਜਟ ਤੇ ਬੋਲੋ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਗੁਪਤਾ ਜੀ ਨੇ ਅਚਾਰੀਆ ਕ੍ਰਿਪਲਾਨੀ ਅਤੇ ਸ੍ਰੀ ਜੈ ਪ੍ਰਕਾਸ਼ ਦੇ ਨਾਂ ਦਾ ਜ਼ਿਕਰ ਕੀਤਾ ਹੈ ... .. .. ... ।

**ਸ੍ਰੀ ਸਪੀਕਰ** : ਜੇ ਤੁਸੀਂ ਇਸ ਤਰ੍ਹਾਂ ਇੰਟਰੱਪਟ ਕਰੋਗੇ ਤਾਂ ਮੈਂਬਰ ਸਾਹਿਬ ਹੋਰ ਪੋਲੀਟੀਕਲ ਹੋ ਜਾਣਗੇ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਮੇਰੀ ਬੇਨਤੀ ਤਾਂ ਇਹ ਹੈ ਕਿ ਤੁਸੀਂ ਇਹ ਰੂਲਿੰਗ ਦਿੱਤਾ ਹੈ ਕਿ ਜਿਹੜੇ ਮਹਾਂ ਪੁਰਸ਼ ਇਥੇ ਹਾਜ਼ਰ ਨਾ ਹੋਣ ਉਨ੍ਹਾਂ ਦਾ ਜ਼ਿਕਰ ਨਾ ਕੀਤਾ ਜਾਵੇ।

**ਸ੍ਰੀ ਸਪੀਕਰ** : ਐਲੀਗੇਸ਼ਨ ਨਹੀਂ ਲਾਉਣਾ, ਜ਼ਿਕਰ ਕਰਨਾ ਤਾਂ ਕੋਈ ਐਸੀ ਗੱਲ ਨਹੀਂ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਆਨਰੇਬਲ ਮੈਂਬਰ ਦੀ ਜ਼ਬਾਨ ਤੇ ਨਾਂ ਆਉਣਾ ਵੀ ਐਲੀਗੇਸ਼ਨ ਹੈ ਅਤੇ ਇਹ ਇਸ ਤਰ੍ਹਾਂ ਬੋਲ ਰਹੇ ਹਨ ਕਿ ਐਲੀਗੇਸ਼ਨ ਹੀ ਲਗਾ ਰਹੇ ਹਨ, ਹੋਰ ਕੀ ਹੈ ?

**ਸ੍ਰੀ ਸਪੀਕਰ** : ਐਲੀਗੇਸ਼ਨ ਕਿਸੇ ਤੇ ਨਾ ਲਗਾਓ।

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਹੈ.. .. ... .. ...।

**Expunged as ordered by the Chair.

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਇਸ ਤਰ੍ਹਾਂ ਇੰਟਰੱਪਟ ਨਾ ਕਰੋ, ਗੁਪਤਾ ਜੀ ਨੂੰ ਬੋਲਣ ਦੇਵੋ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਕੰਸਟੀਚਿਊਸ਼ਨ ਪੜ੍ਹ ਲਵੋ ਜੀ । ਰਾਸ਼ਟਰਪਤੀ ਜਾਂ ਗਵਰਨਰ ਦੇ ਸਾਹਮਣੇ ਕੌਂਸਿਲ ਆਫ ਮਨਿਸਟਰਜ਼ ਹੀ ਓਥ ਲੈਂਦੇ ਹਨ ਅਤੇ ਇਹ ਹੀ ਮੁਨਾਸਿਬ ਤਰੀਕਾ ਹੈ ਅਤੇ ਬਗੈਰ ਕੌਂਸਿਲ ਆਫ ਮਨਿਸਟਰਜ਼ ਦੇ ਇੱਕਲਿਆਂ ਪ੍ਰਾਈਮ ਮਨਿਸਟਰ ਨੇ ਓਥ ਲੈ ਕੇ ਇਨ੍ਹਾਂ ਨੇ ਦੂਜੀ ਪਰੰਪਰਾ ਭੰਗ ਕੀਤੀ ਹੈ। ਤੀਜੀ ਪਰੰਪਰਾ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਬਲ-ਵਿੰਦਰ ਸਿੰਘ ਜੀ ਚਲੇ ਗਏ ਹਨ .. .. .. .. .. ।

**ਜਥੇਦਾਰ ਗੁਰਬਚਨ ਸਿੰਘ ਲਖਮੀਰਵਾਲਾ** : ਪਰੰਪਰਾ ਰਹਿ ਕਿਹੜੀ ਗਈ ਹੈ ?

**ਚੌਧਰੀ ਜਗਤ ਰਾਮ** : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਟਾਈਮ ਕਿੰਨਾ ਕੁ ਹੈ, ਇਸ ਤੋਂ ਬਾਅਦ ਮੈਂ ਵੀ ਬੋਲਣਾ ਹੈ, ਕੀ ਮੈਨੂੰ ਟਾਈਮ ਮਿਲੇਗਾ ?

**ਸ੍ਰੀ ਪ੍ਰੇਮ ਗੁਪਤਾ** : ਸਰਦਾਰ ਬਲਵਿੰਦਰ ਸਿੰਘ ਨੇ ਇਕ ਚੀਜ਼ ਦਾ ਜ਼ਿਕਰ ਕੀਤਾ ਅਤੇ ਐਪਰੀ-ਸ਼ੀਏਟ ਕੀਤਾ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਖਿਲਾਫ, ਚੀਫ ਮਨਿਸਟਰ ਦੇ ਖਿਲਾਫ ਇਕ ਕਮਿਸ਼ਨ ਬਿਠਾਇਆ ਗਿਆ, ਜਿਹੜੇ ਕਿ ਕਾਂਗਰਸ ਦੇ ਚੀਫ ਮਨਿਸਟਰ ਸਨ ਅਤੇ ਮਾਮੂਲੀ ਜਿਹੇ ਸਬੂਤ ਥੌਣ ਤੇ ਉਹ ਰਿਜ਼ਾਈਨ ਕਰ ਗਏ ਸਨ ਅਤੇ ਕੁਰਸੀ ਤੋਂ ਉਠ ਕੇ ਇਕ ਦਮ ਅਸਤੀਫਾ ਦਿੱਤਾ । ਲੇਕਿਨ ਛੰਗਾਨੀ ਕਮਿਸ਼ਨ ਨੇ ** ਨੂੰ ਇੰਡੀਕੇਟ ਕੀਤਾ ਪਰ ਫਿਰ ਵੀ ਉਹ ਸੈਂਟਰ ਵਿਚ ਵਜ਼ੀਰ ਬਣਾਏ ਗਏ । ਅਗਲੀ ਪਰੰਪਰਾ ਜਿਹੜੀ ਇਨ੍ਹਾਂ ਨੇ ਭੰਗ ਕੀਤੀ ਅਤੇ ਹਿੰਦੁਸਤਾਨ ਦੇ ਵਿਚ ਡੈਮੋਕਰੇਸੀ ਦਾ ਖੂਨ ਕੀਤਾ .. .. .. .. .. .. ।

**ਸ੍ਰੀ ਸਪੀਕਰ** : ** , ਇਥੇ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦੇ, ਇਸ ਕਰਕੇ ਉਨ੍ਹਾਂ ਦਾ ਨਾਂ ਪ੍ਰੋਸੀਡਿੰਗਜ਼ ਵਿਚ ਨਾ ਰਹੇ।

**ਸ੍ਰੀ ਪ੍ਰੇਮ ਗੁਪਤਾ** : ਮੈਂ ** ਦਾ ਨਾਂ ਨਾ ਲਵਾਂ, ਕਿਉਂ ਨਾ ਲਵਾਂ, ਉਹ ਮੇਰਾ ਜੇਠ ਤਾਂ ਨਹੀਂ ਲਗਦਾ ।

**ਸ੍ਰੀ ਸਪੀਕਰ** : ** ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ ।

**ਸਰਦਾਰ ਰਣਧੀਰ ਸਿੰਘ ਚੀਮਾ** : ** **

( ਇਸ ਵੇਲੇ ਹੋਰ ਵੀ ਕਈ ਮੈਂਬਰ ਸਾਹਿਬਾਨ ਇਕਠੇ ਬੋਲ ਰਹੇ ਸਨ )

**ਸ੍ਰੀ ਸਪੀਕਰ** : ਇਹ ਜੋ ਕੁਝ ਮੈਂਬਰ ਸਾਹਿਬਾਨ ਬਗੈਰ ਪ੍ਰਮਿਸ਼ਨ ਦੇ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।

ਗੁਪਤਾ ਜੀ, ਸ਼ਰਮਾ ਜੀ ਨੇ ਵੀ ਬੋਲਣਾ ਹੈ, ਤੁਸੀਂ 5 ਮਿੰਟਾਂ ਵਿਚ ਵਾਈਂਡ ਅੱਪ ਕਰੋ ।

**Expunged/Not recorded as ordered by the Chair

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, 5 ਮਿੰਟਾਂ ਵਿਚ ਤਾਂ ਵਾਈਂਡ ਅੱਪ ਹੋਣਾ ਨਹੀਂ । ਮੈਂ 10 ਮਿੰਟ ਲਵਾਂਗਾ । ਪਰ ਇਸ ਦੇ ਵਿਚ ਜਿਹੜਾ ਇੰਟਰੱਪਸ਼ਨ ਦਾ ਟਾਈਮ ਹੋਵੇਗਾ ਉਹ ਤੁਹਾਡਾ, ਬਾਕੀ ਮੈਂ 10 ਮਿੰਟ ਵਿਚ ਖ਼ਤਮ ਕਰ ਦੇਵਾਂਗਾ ।

**ਸ੍ਰੀ ਸਪੀਕਰ** : ਜੇ ਤੁਸੀਂ ਸਪੀਚ ਹੀ ਕੰਟਰੋਵਰਸ਼ੀਅਲ ਕਰੋਗੇ ਤਾਂ ਫਿਰ ਕੀ ਹੋ ਸਕਦਾ ਹੈ ?

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਹੁਣ ਮੈਂ ਆਪਣੇ ਪੁਆਇੰਟ ਤੇ ਆਉਂਦਾ ਹਾਂ। ਮੈਂ ਪੰਜਾਬ ਵਿਚ ਜਿਹੜੀਆਂ ਹਾਊਸ ਸਾਈਟਸ ਦਿੱਤੀਆਂ ਗਈਆਂ ਹਨ ਉਨ੍ਹਾਂ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ । ਜਿਹੜੇ ਲੋਕਾਂ ਕੋਲ ਘਰ ਨਹੀਂ ਸਨ, ਉਨ੍ਹਾਂ ਲੋਕਾਂ ਨੂੰ ਘਰ ਬਣਾ ਕੇ ਦੇਣ ਦਾ ਪ੍ਰੋਗਰਾਮ ਪੰਜਾਬ ਸਰਕਾਰ ਨੇ ਹੀ ਸ਼ੁਰੂ ਕੀਤਾ ਹੈ । ਇਸ ਹਾਊਸ ਵਿਚ ਲੀਡਰ ਆਫ ਦੀ ਅਪੋਜ਼ੀਸ਼ਨ ਬਰਾੜ ਸਾਹਿਬ ਨੇ ਕਿਹਾ ਕਿ ਉਨ੍ਹਾਂ ਨੇ ਵੀ ਆਪਣੀ ਜ਼ਾਤੀ ਜ਼ਮੀਨ ਵਿਚੋਂ ਇਕ ਕਿੱਲਾ ਜ਼ਮੀਨ ਇਸ ਪਰਪਜ਼ ਵਾਸਤੇ ਦਿੱਤੀ । ਮੈਂ ਕਹਿੰਦਾ ਹਾਂ ਬੜੀ ਚੰਗੀ ਗਲ ਹੈ । ਸਰਦਾਰ ਬਲਵਿੰਦਰ ਸਿੰਘ ਜੀ ਵੀ ਕਹਿੰਦੇ ਹਨ ਕਿ ਜੇ ਮੇਰੇ ਕੋਲ ਵੀ ਜ਼ਮੀਨ ਹੁੰਦੀ ਤਾਂ ਮੈਂ ਵੀ ਦੇ ਦਿੰਦਾ । ਬੜੀ ਚੰਗੀ ਗੱਲ ਹੈ। ਇਹ ਬੜੀ ਚੰਗੀ ਗੱਲ ਕਰਦੇ ਹਨ ਪਰ ਇਨ੍ਹਾਂ ਕੋਲੋਂ ਪੁੱਛਿਆ ਜਾਵੇ ਕਿ ਇਹ ਪ੍ਰੋਗਰਾਮ ਸ਼ੁਰੂ ਕਿਸ ਨੇ ਕੀਤਾ । ਇਹ ਪ੍ਰੋਗਰਾਮ ਤਾਂ ਪੰਜਾਬ ਦੀ ਸਰਕਾਰ ਨੇ ਹੀ ਸ਼ੁਰੂ ਕੀਤਾ ਹੈ । ਮੈਂ ਇਸ ਬਾਰੇ ਥੋੜੀ ਜਿਹੀ ਦਰਖ਼ਾਸਤ ਪੰਜਾਬ ਸਰਕਾਰ ਨੂੰ ਕਰਾਂਗਾ, ਜਿਸ ਤਰ੍ਹਾਂ ਪਿੰਡਾਂ ਵਿਚ ਗਰੀਬ ਲੋਕਾਂ ਨੂੰ ਹਾਊਸ ਸਾਈਟਸ ਦਿੱਤੀਆਂ ਗਈਆਂ ਹਨ ਇਸੇ ਤਰ੍ਹਾਂ ਸ਼ਹਿਰਾਂ ਵਿਚ ਵੀ ਕਈ ਗਰੀਬ ਲੋਕ ਹਨ ਜਿਨ੍ਹਾਂ ਨੂੰ ਰਹਿਣ ਵਾਸਤੇ ਬਹੁਤ ਤੰਗੀ ਹੋ ਰਹੀ ਹੈ, ਉਨ੍ਹਾਂ ਨੂੰ ਵੀ ਚਾਹੇ ਮਿਉਂਸਪਲ ਕਮੇਟੀਆਂ ਦੀ ਜ਼ਮੀਨ ਦੇਵੋ ਜਾਂ ਕੋਈ ਹੋਰ ਜ਼ਮੀਨ ਦੇਵੋ ਪਰ ਉਨ੍ਹਾਂ ਨੂੰ ਰਹਿਣ ਵਾਸਤੇ ਸਾਈਟਸ ਜ਼ਰੂਰ ਦੇਣੀਆਂ ਚਾਹੀਦੀਆਂ ਹਨ ।

ਇਸ ਤੋਂ ਬਾਅਦ ਮੈਂ ਇਹ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਜੋ ਫੈਸਲਾ ਕੀਤਾ ਹੈ ਕਿ ਪਿੰਡਾਂ ਵਿਚ ਕਿਸਾਨਾਂ ਨੂੰ ਬਿਜਲੀ ਅਤੇ ਮਾਲੀਏ ਵਿਚ ਰਿਆਇਤਾਂ ਦਿੱਤੀਆਂ ਹਨ, ਇਹ ਬੜਾ ਚੰਗਾ ਫੈਸਲਾ ਹੈ ਪਿਛਲੇ ਦਿਨ ਹੀ ਸ਼ਰਮਾ ਜੀ ਨੇ ਆਪਣੀ ਸਪੀਚ ਵਿਚ ਇਹ ਐਲਾਨ ਕੀਤਾ ਕਿ ਜਿਹੜੇ ਲੋਕ ਆਪਣੇ ਮਕਾਨਾਂ ਵਿਚ ਰਹਿੰਦੇ ਹਨ ਉਨ੍ਹਾਂ ਤੇ ਹਾਊਸ ਟੈਕਸ ਨਹੀਂ ਲਗੇਗਾ। ਇਹ ਬੜੀ ਅੱਛੀ ਗੱਲ ਹੈ ਅਤੇ ਪੰਜਾਬ ਦੇ ਲੋਕਾਂ ਨੇ ਇਸ ਦੀ ਸ਼ਲਾਘਾ ਕੀਤੀ ਹੈ । ਇਸ ਦੇ ਨਾਲ ਹੀ ਮੈਂ ਇਕ ਐਡੀਸ਼ਨ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਸ਼ਹਿਰਾਂ ਵਿਚ ਵਾਟਰ ਰੇਟਸ ਵਧਾਏ ਹਨ ਉਹ ਹੁਣ ਘਟਾਏ ਜਾਣ ਅਤੇ ਜਿਹੜਾ ਖੋਖਿਆਂ ਦਾ ਕਿਰਾਇਆ ਹੈ ਚਾਹੇ ਉਹ ਮਿਉਂਸਪਲ ਕਮੇਟੀਆਂ ਹੀ ਲੈਂਦੀਆਂ ਹਨ, ਉਹ ਵੀ ਘਟਾਇਆ ਜਾਵੇ। ਇਸ ਨਾਲ ਇਸ ਗੌਰਮਿੰਟ ਦੀ ਬਹੁਤ ਸਰਾਹਨਾ ਹੋਵੇਗੀ ਅਤੇ ਇਹ ਉਨ੍ਹਾਂ ਦੀ ਜਾਇਜ਼ ਮੰਗ ਹੈ । ਇਕ ਗੱਲ ਮੈਂ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਜਿਹੜੀਆਂ ਕਲੋਨੀਜ਼ ਇਸ ਸਰਕਾਰ ਨੇ ਬਣਾਈਆਂ ਹਨ, ਉਨ੍ਹਾਂ ਨੂੰ ਰੇਗੂਲੇਰਾਈਜ਼ ਜ਼ਰੂਰ ਕਰਨਾ ਚਾਹੀਦਾ ਹੈ ਕਿਉਂਕਿ ਜਦੋਂ ਤਕ ਇਹ ਰੈਗੂਲੇਰਾਈਜ਼ ਨਹੀਂ ਹੁਦੀਆਂ, ਉਤਨੀ ਦੇਰ ਤਕ ਉਥੇ ਜਿਨ੍ਹਾਂ ਨੇ ਕਰਜ਼ਾ ਲੈ ਕੇ ਮਕਾਨ ਬਣਾਉਣਾ ਹੈ ਉਹ ਮਕਾਨ ਨਹੀਂ ਪਾ ਸਕਦੇ। ਉਨ੍ਹਾਂ ਦਾ ਨਕਸ਼ਾ ਹੀ ਪਾਸ ਨਹੀਂ ਹੋ ਸਕਦਾ।

ਇਸ ਦੇ ਨਾਲ ਹੀ ਮੈਂ ਇਕ ਹੋਰ ਬੇਨਤੀ ਕਰਾਂਗਾ ਕਿ ਇਹ ਜਿਹੜਾ ਹੁਣ ਮਿਉਂਸਪਲ ਕਮੇਟੀਆਂ ਨੇ ਟੋਲ ਟੈਕਸ ਸ਼ੁਰੂ ਕਰ ਦਿੱਤਾ ਹੈ, ਇਸ ਨੂੰ ਵਾਪਿਸ ਲੈਣਾ ਚਾਹੀਦਾ ਹੈ। ਇਸ ਗੱਲ ਦੀ ਲੋਕਾਂ ਵਿਚ ਬਹੁਤ ਬੇਚੈਨੀ ਹੈ, ਇਸ ਲਈ ਇਹ ਜ਼ਰੂਰ ਹੀ ਖ਼ਤਮ ਕਰ ਦੇਣਾ ਚਾਹੀਦਾ ਹੈ ।

ਇਸ ਤੋਂ ਬਾਅਦ ਮੈਂ ਸਪੋਰਟਸ ਦੇ ਬਾਰੇ ਵੀ ਬੇਨਤੀ ਕਰਾਂਗਾ ਕਿ ਪੰਜਾਬ ਨੇ ਹਾਕੀ ਦੀ ਟੀਮ ਜੋ ਤਿਆਰ ਕੀਤੀ ਉਸ ਨੇ ਪੰਜਾਬ ਦਾ ਨਾਂ ਉਚਾ ਕੀਤਾ ਹੈ। ਇਸ ਤਰ੍ਹਾਂ ਇਨ੍ਹਾਂ ਨੂੰ ਹੋਰ ਫੈਸਿਲਿਟੀਜ਼ ਮਿਲਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਹੋਰ ਤਕੜੇ ਹੋ ਕੇ ਆਪਣੇ ਪੰਜਾਬ ਦਾ ਨਾਂ ਉਚਾ ਕਰ

ਇਸ ਦੇ ਨਾਲ ਹੀ ਮੈਂ ਇਸ ਸਬੰਧ ਵਿਚ 2,4 ਗਲਾਂ ਇਹ ਵੀ ਕਰਾਂਗਾ ਕਿ ਪੰਜਾਬ ਸਰਕਾਰ ਨੇ ਹਰ ਤਬਕੇ ਨੂੰ ਪਿਛਲੇ ਪੰਜ ਸਾਲ ਤੋਂ ਕਾਫੀ ਰਿਆਇਤਾਂ ਦਿੱਤੀਆਂ ਹਨ। ਇਸ ਦੇ ਵਾਸਤੇ ਮੈਂ ਇਕ ਅਰਜ਼ ਕਰਾਂ ਕਿ ਪੰਜਾਬ ਸਰਕਾਰ ਜੋ ਪ੍ਰਾਈਵੇਟ ਸਕੂਲਾਂ ਨੂੰ ਪੈਰਿਟੀ ਦਿੰਦੀ ਰਹੀ ਹੈ ਉਹ ਕੁੱਝ ਠੀਕ ਨਹੀਂ ਦਿੱਤੀ ਗਈ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਸਰਕਾਰੀ ਸਕੂਲਾਂ ਦੇ ਨਾਲ ਪੈਰਿਟੀ ਦੇਣ ਵਾਸਤੇ ਕੋਈ ਨਾ ਕੋਈ ਢੰਗ ਬਣਾ ਕੇ, ਉਨ੍ਹਾਂ ਦੀ ਇਹ ਮੰਗ ਪੂਰੀ ਕਰਨੀ ਚਾਹੀਦੀ ਹੈ।ਗੌਰਮਿੰਟ ਨੇ ਸਰਕਾਰੀ ਮੁਲਾਜ਼ਮਾਂ ਨੂੰ ਡੀ. ਏ. ਦੀਆਂ ਦੋ ਕਿਸ਼ਤਾਂ ਦੇ ਕੇ ਬਹੁਤ ਹੀ ਚੰਗਾ ਕੰਮ ਕੀਤਾ ਹੈ ਸ਼ਰਮਾ ਜੀ ਨੇ ਜਿਹੜਾ ਪੇ ਕਮਿਸ਼ਨ ਵਾਸਤੇ ਐਲਾਨ ਕੀਤਾ ਹੈ ਇਹ ਵੀ ਬੜਾ ਸਰਾਹਨਾਯੋਗ ਹੈ। ਇਸ ਦੇ ਨਾਲ ਮੈਂ ਇਹ ਵੀ ਦਰਖਾਸਤ ਕਰਾਂਗਾ ਕਿ ਇਹ ਜਿਹੜੇ ਸਕੇਲ ਰਿਵਾਈਜ਼ ਹੋਣੇ ਹਨ ਇਹ ਰਾਜਸਥਾਨ ਪੈਟਰਨ ਤੇ ਕੀਤੇ ਜਾਣ। ਜਿਹੜੇ ਯੂ. ਜੀ. ਸੀ. ਦੀ ਰਿਕਮੈਂਡੇਸ਼ਨ ਤੇ ਟੀਚਰਾਂ ਨੂੰ ਗਰੇਡ ਦਿੱਤੇ ਹਨ ਉਹ ਮੈਡੀਕਲ ਕਾਲਜਾਂ ਨੂੰ ਵੀ ਉਸੇ ਤਰ੍ਹਾਂ ਹੀ ਦਿੱਤੇ ਜਾਣ। ਪ੍ਰਾਇਮਰੀ ਸਕੂਲਾਂ ਦੇ ਅਧਿਆਪਕਾਂ ਦੀ ਵੀ ਬੜੀ ਦੇਰ ਤੋਂ ਮੰਗ ਚਲੀ ਆ ਰਹੀ ਹੈ ਕਿ ਪ੍ਰਾਇਮਰੀ ਸਕੂਲਾਂ ਦਾ ਡਾਇਰੈਕਟੋਰੇਟ ਵਖਰਾ ਖੋਲ੍ਹਿਆ ਜਾਵੇ। ਮੈਂ ਸਰਕਾਰ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਇਹ ਮੰਗ ਜਾਇਜ਼ ਹੈ ਇਸ ਲਈ ਇਹ ਡਾਇਰੈਕਟੋਰੇਟ ਵਖਰਾ ਜ਼ਰੂਰ ਬਣਾ ਦੇਣਾ ਚਾਹੀਦਾ ਹੈ।

ਜਿਹੜੇ ਐਡਹਾਕ ਕਰਮਚਾਰੀ ਹਨ, ਸ਼ਾਇਦ 20 ਹਜ਼ਾਰ ਦੇ ਕਰੀਬ ਹਨ, ਉਨ੍ਹਾਂ ਦੇ ਲਈ ਮੈਂ ਇਹ ਪ੍ਰਾਰਥਨਾ ਕਰਾਂਗਾ ਕਿ ਹੁਣ ਤਕ ਜਿੰਨੇ ਵੀ ਕਰਮਚਾਰੀ ਐਡਹਾਕ ਬੇਸਿਜ਼ ਤੇ ਲਗੇ ਹੋਏ ਹਨ ਉਨ੍ਹਾਂ ਸਭ ਨੂੰ ਰੈਗੂਲਰ ਕਰ ਦੇਣਾ ਚਾਹੀਦਾ ਹੈ।

ਬਾਕੀ ਮਕਾਨਾਂ ਦੀ ਮੁਸ਼ਕਲ ਜਿਹੜੀ ਹੈ ਸਰਕਾਰੀ ਮੁਲਾਜ਼ਮਾਂ ਵਾਸਤੇ, ਇਸ ਵਾਸਤੇ ਮੈਂ ਸਰਕਾਰ ਨੂੰ ਅਰਜ਼ ਕਰਦਾ ਹਾਂ ਕਿ ਉਨ੍ਹਾਂ ਨੂੰ ਮਕਾਨ ਬਣਾ ਕੇ ਹਾਇਰ ਪਰਚੇਜ਼ ਬੇਸਿਜ਼ ਤੇ ਦੇਣੇ ਚਾਹੀਦੇ ਹਨ ਤਾਂ ਕਿ ਜਿਹੜੇ ਕਰਮਚਾਰੀ ਹਨ ਉਨ੍ਹਾਂ ਨੂੰ ਇਹ ਵਿਸ਼ਵਾਸ ਰਹੇ ਕਿ ਰਿਟਾਇਰਮੈਂਟ ਤੋਂ ਬਾਅਦ ਉਹ ਆਪਣੇ ਮਕਾਨਾਂ ਵਿਚ ਰਹਿ ਸਕਣਗੇ।

ਪੈਨਸ਼ਨਾਂ ਬਾਰੇ ਵੀ ਇਸ ਸਰਕਾਰ ਨੇ ਬਹੁਤ ਕੰਮ ਕੀਤਾ ਹੈ। ਪੰਜਾਬ ਸਰਕਾਰ ਦੀ ਪਿਛਲੇ ਪੰਜ ਵਰ੍ਹਿਆਂ ਤੋਂ ਕਾਂਟਿਨਿਊਸ ਪ੍ਰੋਗਰਾਮ ਦੀ ਪਾਲਿਸੀ ਚਲਦੀ ਰਹੀ ਹੈ ਲੋਕ ਇਸ ਗਲ ਦੀ ਬਹੁਤ ਸ਼ਲਾਘਾ ਕਰਦੇ ਹਨ। (ਘੰਟੀ) ਸਪੀਕਰ ਸਾਹਿਬ, ਮੈਂ ਤੁਹਾਡੀ ਟੱਲੀ ਸੁਣ ਲਈ ਹੈ, ਮੈਂ ਹੁਣੇ ਹੀ ਖਤਮ ਕਰ ਦਿੰਦਾ ਹਾਂ। ਸਪੀਕਰ ਸਾਹਿਬ, ਇਥੇ ਕਈ ਸਿਆਸੀ ਤਕਰੀਰਾਂ ਕੀਤੀਆਂ ਗਈਆਂ ਹਨ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਵੇਖਣ ਕਿ ਪਿਛਲੇ 15 ਦਿਨਾਂ ਵਿਚ ਕਿਤਨਾ ਪ੍ਰਾਈਸ ਇੰਡੈਕਸ ਵਧਿਆ ਹੈ। ਇਸ ਤੋਂ ਪਹਿਲੇ ਜਿਹੜੀਆਂ ਚੀਜ਼ਾਂ ਦੇ ਭਾਅ ਘੱਟੇ ਸਨ, ਉਹ ਤਾਂ ਪਿਛਲੀ ਸਰਕਾਰ ਦੇ ਵੇਲੇ ਦੇ ਭਾਅ ਸਨ। ਹੁਣ ਇਹ ਵੇਖ ਲੈਣ ਕਿ ਕਿੰਨੇ ਭਾਅ ਵੱਧੇ ਹਨ। ਜਿਹੜੇ ਹਾਲਾਤ ਚਲ ਰਹੇ ਹਨ ਇਨ੍ਹਾਂ ਹਾਲਾਤ ਵਿਚ ਪਬਲਿਕ ਡਿਸਟਰੀਬਿਊਸ਼ਨ ਸਿਸਟਮ ਠੀਕ ਤਰ੍ਹਾਂ ਨਹੀਂ ਚਲ ਸਕਦਾ। ਇਸ ਜਨਤਾ ਦੀ ਸਰਕਾਰ ਵਿਚ ਅਕਾਲੀ ਪਾਰਟੀ ਅਲਹਿਦਾ ਹੈ ਅਤੇ ਜਨਤਾ ਪਾਰਟੀ ਅਲਹਿਦਾ ਹੈ। ਇਸ ਤਰ੍ਹਾਂ ਨਾਲ ਇਹ ਸਰਕਾਰ ਕੰਮ ਨਹੀਂ ਕਰ ਸਕੇਗੀ ਸਪੀਕਰ ਸਾਹਿਬ, ਇਲੈਕਸ਼ਨਾਂ ਤੋਂ ਬਾਅਦ ਇਨ੍ਹਾਂ ਨੂੰ ਬਹੁਤ ਜੋਸ਼ ਆ ਗਿਆ ਹੈ। ਮੈਂ ਕਹਿੰਦਾ ਹਾਂ ਕਿ ਹਾਲੇ ਵੀ ਇਹ ਕੋਈ ਆਪਣਾ ਲੀਡਰ ਮੇਰੇ ਨਾਲ ਪਟਿਆਲੇ ਵਿਚ ਖੜ੍ਹਾ ਕਰਕੇ ਵੇਖ ਲੈਣ, ਉਹ ਕਦੇ ਜਿਤ ਨਹੀਂ ਸਕੇਗਾ। ਇਤਨਾ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸ੍ਰੀ ਸਪੀਕਰ** : ਅਕਾਲੀ ਪਾਰਟੀ ਦਾ ਟਾਈਮ 5 ਮਿੰਟ ਰਹਿ ਗਿਆ ਹੈ, ਬਾਕੀ ਸਾਰਾ ਟਾਈਮ ਉਹ ਅਵੇਲ ਕਰ ਚੁੱਕੇ ਹਨ। ਬਾਦਲ ਸਾਹਿਬ, ਤੁਸੀਂ 10 ਮਿੰਟ ਬੋਲ ਲਵੋ।

**ਸਰਦਾਰ ਗੁਰਦੇਵ ਸਿੰਘ ਬਾਦਲ** (ਫਰੀਦਕੋਟ ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਜੋ ਪੰਜਾਬ ਦੇ ਬਜਟ ਵਿਚ 28 ਕਰੋੜ 42 ਲੱਖ ਰੁਪਏ ਦਾ ਘਾਟਾ ਵਿਖਾਇਆ ਗਿਆ ਹੈ ਅਤੇ ਇਸ ਦੇ ਨਾਲ ਹੀ ਪਰਸੋਂ ਜੋ ਗਿਆਨੀ ਜੀ ਨੇ ਸਟੇਟਮੈਂਟ ਦਿੱਤੀ ਉਸ ਨੂੰ ਸੁਣ ਕੇ 16 ਕਰੋੜ ਰੁਪਏ ਦਾ ਹੋਰ ਵੀ ਘਾਟਾ ਪੈਂਦਾ ਹੈ। ਇਸ ਲਈ ਇਹ 28 ਕਰੋੜ ਰੁਪਏ ਦਾ ਘਾਟਾ ਨਹੀਂ ਅਸਲ ਵਿਚ 46 ਕਰੋੜ ਰੁਪਏ ਦਾ ਘਾਟਾ ਹੈ।

ਸਪੀਕਰ ਸਾਹਿਬ, ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ। ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਰੌਲਾ ਪਾਇਆ ਹੈ ਮੈਂ ਇਸ ਬਾਰੇ ਦਸਦਾ ਹਾਂ। ਗਿਆਨੀ ਜੀ ਨੇ ਸਾਰੀਆਂ ਅਖਬਾਰਾਂ ਲਾਬੀ ਵਿਚੋਂ ਚੱਕ ਲਈਆਂ ਤਾਕਿ ਅਸੀਂ ਪੜ੍ਹ ਨਾ ਸਕੀਏ। ਅਸੀਂ ਬਹੁਤ ਕੋਸ਼ਿਸ਼ ਕੀਤੀ ਪਰ ਸਾਨੂੰ ਅਖਬਾਰ ਨਹੀਂ ਮਿਲੀ। ਇਹ ਗੈਲਰੀ ਵਿਚ ਬੈਠੀ ਜਨਤਾ ਨੂੰ ਦਸਣਾ ਚਾਹੁੰਦੇ ਹਨ ਕਿ ਅਸੀਂ ਕਿੰਨੇ ਕਿਸਾਨਾਂ ਦੇ ਹਿਮਾਇਤੀ ਹਾਂ ਅਤੇ ਬੜੇ ਹਿਤੈਸ਼ੀ ਬਣਦੇ ਹਨ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਸੀ ਕਿ ਜੇ ਮੈਂ ਕਿਸਾਨਾਂ ਨੂੰ ਠੀਕ ਭਾਅ ਨਾ ਦੇ ਸਕਿਆ ਤਾਂ ਮੈਂ ਅਸਤੀਫਾ ਦੇ ਦੇਵਾਂਗਾ। (ਸ਼ੋਰ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਅੰਕੜੇ ਪੇਸ਼ ਕਰਕੇ ਦਸਦਾ ਹਾਂ। ਇਨ੍ਹਾਂ ਨੇ ਤਾਂ ਕਿਸਾਨਾਂ ਦਾ ਕਚੂਮਰ ਕੱਢ ਦਿੱਤਾ ਹੈ। ਇਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੇ ਬਾਰੇ ਗੱਲਾਂ ਕਰਦੇ ਹਨ ਜਿਸ ਨੇ ਕਿਹਾ ਹੈ ਕਿ ਮੈਂ ਕਿਸਾਨਾਂ ਨੂੰ ਠੀਕ, ਵਾਜਬ ਭਾਅ ਦਿਵਾਉਣ ਦੀ ਕੋਸ਼ਿਸ਼ ਕਰਾਂਗਾ।

'ਸਮੇਂ ਬਦਲ ਗਏ, ਬਦਲ ਕੇ ਹੋਰ ਹੋ ਗਏ,
ਜਿਹੜੇ ਸਾਧ ਬਣਦੇ ਸੀ ਉਹ ਹੁਣ ਚੋਰ ਹੋ ਗਏ'

ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਰਾਜ ਵਿਚ ਯੂਰੀਆ ਖਾਦ ਦਾ ਮੁੱਲ 36 ਰੁਪਏ ਕੁਇੰਟਲ ਸੀ ਜੋ ਕਾਂਗਰਸ ਦੇ ਰਾਜ ਵਿਚ ਇਹ ਵੱਧਕੇ 175 ਰੁਪਏ ਹੋ ਗਿਆ ਹੈ। ਫੇਰ ਬਾਦਲ ਸਾਹਿਬ ਦੀ ਸਰਕਾਰ ਵੇਲੇ ਕੇਨ ਖਾਦ ਦਾ ਮੁੱਲ 27 ਰੁਪਏ ਕੁਇੰਟਲ ਸੀ ਜਿਹੜਾ ਹੁਣ ਵੱਧ ਕੇ 105 ਰੁਪਏ ਹੋ ਗਿਆ ਹੈ। ਸੁਪਰ ਫਾਸਫੇਟ ਖਾਦ ਪਹਿਲੇ 21 ਰੁਪਏ ਕੁਇੰਟਲ ਸੀ ਜਿਹੜੀ ਵਧ ਕੇ 75 ਰੁਪਏ ਹੋ ਗਈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਰਾਜ ਸਮੇਂ ਅਮੂਨੀਅਮ ਸਲਫੇਟ 22 ਰੁਪਏ ਕੁਇੰਟਲ ਸੀ ਜਿਹੜੀ ਕਾਂਗਰਸ ਦੀ ਸਰਕਾਰ ਵੇਲੇ ਵੱਧ ਕੇ 102 ਰੁਪਏ ਹੋ ਗਈ। ਇਹ ਲੋਕ ਫਿਰ ਵੀ ਆਪਣੇ ਆਪ ਨੂੰ ਕਿਸਾਨਾਂ ਦੇ ਹਿਤੈਸ਼ੀ ਸਮਝਦੇ ਹਨ। ਇਨ੍ਹਾਂ ਦੀ ਇਨ੍ਹਾਂ ਕਿਸਾਨਾਂ ਦੇ ਨਾਲ ਕਿੰਨੀ ਹਮਦਰਦੀ ਹੈ।

**ਸ੍ਰੀ ਪਰਤਾਪ ਚੰਦ ਭੰਡਾਰੀ:** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਫੇਰ ਡਾਈਮੋਨੀਅਮ ਖਾਦ ਜਿਹੜੀ ਪਹਿਲੇ ਬਾਦਲ ਮਨਿਸਟਰੀ ਵੇਲੇ 85 ਰੁਪਏ ਕੁਇੰਟਲ ਸੀ ਇਹ ਹੁਣ ਵੱਧ ਕੇ 225 ਰੁਪਏ ਕਾਂਗਰਸ ਦੇ ਰਾਜ ਵਿਚ ਹੋ ਗਈ ਹੈ। ਇਹ ਕਿਸਾਨਾਂ ਦੇ ਹਿਮਾਇਤੀ ਬਣਦੇ ਹਨ। ਅੱਜ ਲੋਕ ਸਭਾ ਦੇ ਵਿਚ ਬਿਲ ਪੇਸ਼ ਹੋ ਗਿਆ 6 ਸਾਲ ਦੀ ਟਰਮ ਨੂੰ 5 ਸਾਲ ਕਰਨ ਵਾਸਤੇ, ਹੁਣ ਤੁਸੀਂ ਇਲੈਕਸ਼ਨਾਂ ਵਾਸਤੇ ਤਿਆਰ ਹੋ ਜਾਓ। ਦੇਖਣਾ, ਇਹ ਇਸ ਤਰ੍ਹਾਂ ਡਿਗਣਗੇ ਜਿਸ ਤਰ੍ਹਾਂ ਦੁਸਹਿਰੇ ਵਾਲੇ ਦਿਨ ਰਾਵਣ ਦੇ ਪੁਤਲੇ ਡਿਗਦੇ ਹਨ। ਇਸੇ ਤਰ੍ਹਾਂ ਬਾਈਲਾਅਰੈਂਸ ਟਰੈਕਟਰ ਦਾ ਮੁੱਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਟਾਈਮ 19 ਹਜ਼ਾਰ ਰੁਪਏ ਸੀ ਜਿਹੜਾ ਹੁਣ ਵਧ ਕੇ 85 ਹਜ਼ਾਰ ਰੁਪਏ ਹੋ ਗਿਆ ਹੈ। ਇਹ ਕਾਂਗਰਸ

**Expunged as ordered by the Chair.

ਸਰਕਾਰ ਨੇ ਵਧਾਇਆ ਹੈ। ਮੈਸੀ ਟਰੈਕਟਰ ਦੀ ਕੀਮਤ ਉਸ ਸਮੇਂ 21 ਹਜ਼ਾਰ ਰੁਪਏ ਸੀ ਜਦ ਕਿ ਹੁਣ ਇਸ ਦੀ ਕੀਮਤ ਵਧ ਕੇ 62 ਹਜ਼ਾਰ ਰੁਪਏ ਹੋ ਗਈ ਹੈ। (ਵਿਘਨ)

ਸਪੀਕਰ ਸਾਹਿਬ, ਹੁਣ ਮੈਂ ਦੱਸਦਾ ਹਾਂ ਕਿ ਇਕ ਟਰੈਕਟਰ 'ਹਿੰਦੁਸਤਾਨ' ਜਿਸ ਦਾ ਮੁੱਲ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਵੇਲੇ 14 ਹਜ਼ਾਰ ਰੁਪਏ ਸੀ, ਵੱਧ ਕੇ 55 ਹਜ਼ਾਰ ਰੁਪਏ ਹੋ ਗਿਆ ਹੈ। ਕਾਂਗਰਸ ਦੇ ਰਾਜ ਵਿਚ ਇਤਨੇ ਮੁੱਲ ਵਧੇ ਹਨ। ਫੇਰ ਇਕ 2011 ਨੰਬਰ ਦਾ ਟਰੈਕਟਰ ਐਚ. ਐਮ. ਟੀ. ਵਾਲੇ ਬਣਾਉਂਦੇ ਹਨ ਇਸ ਦੀ ਕੀਮਤ 1969-70 ਦੇ ਵਿਚ 12 ਹਜ਼ਾਰ ਰੁਪਏ ਸੀ ਜਿਹੜਾ ਅੱਜ ਕਾਂਗਰਸ ਰਾਜ ਵਿਚ ਵੱਧ ਕੇ 38 ਹਜ਼ਾਰ ਰੁਪਏ ਦਾ ਹੋ ਗਿਆ ਹੈ। ਇਹ ਕਾਂਗਰਸੀ ਭਰਾ ਕਿਸਾਨਾਂ ਦੇ ਹਿਤੈਸ਼ੀ ਬਣਦੇ ਹਨ। ਮੈਂ ਕਹਿੰਦਾ ਹਾਂ ਕਿ ਇਥੇ ਵੀ ਕਾਂਗਰਸ ਦਾ ਰਾਜ ਹੈ ਅਤੇ ਸੈਂਟਰ ਦੇ ਵਿਚ ਵੀ ਕਾਂਗਰਸ ਦਾ ਰਾਜ ਸੀ। ਇਹ ਇਨ੍ਹਾਂ ਕੀਮਤਾਂ ਨੂੰ ਨਾ ਵੱਧਣ ਦਿੰਦੇ। ਸਪੀਕਰ ਸਾਹਿਬ, ਪੰਜਾਬ ਦਾ ਕਿਸਾਨ ਮਹਿੰਗਾਈ ਦੇ ਕਾਰਣ, ਖਾਦਾਂ ਦੀਆਂ ਕੀਮਤਾਂ ਵੱਧਣ ਕਾਰਨ ਅਤੇ ਟਰੈਕਟਰਾਂ ਦੇ ਮੁੱਲਾਂ ਵਿਚ ਵਾਧੇ ਦੇ ਕਾਰਣ, ਇਨ੍ਹਾਂ ਕਾਂਗਰਸੀ ਭਰਾਵਾਂ ਦੀ ਲੁੱਟਮਾਰ ਕਰਕੇ ਅੱਜ ਪੰਜਾਬ ਦਾ ਕਿਸਾਨ 23 ਅਰਬ ਰੁਪਏ ਦਾ ਕਰਜ਼ਾਈ ਹੋ ਗਿਆ ਹੈ।

**ਚੌਧਰੀ ਸੁੰਦਰ ਸਿੰਘ :** ** ** **

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਇਹ ਪੁਆਇੰਟ ਆਫ ਆਰਡਰ ਬਣਦਾ ਨਹੀਂ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਮੇਰੇ ਦੋਸਤਾਂ ਨੇ ਕਿਹਾ ਹੈ ਕਿ ਇਹ ਬੜੇ ਡਾਕੇ ਮਾਰ ਰਹੇ ਹਨ। ਹਾਲੇ ਤਾਂ ਨਾ ਕੋਈ ਗਿਆ ਹੈ ਨਾ ਕੋਈ ਆਇਆ ਹੈ। ਪਰ ਮੈਂ ਤੁਹਾਨੂੰ ਡਾਕੇ ਬਾਰੇ ਦਸਾਂਗਾ। ਮੇਰੇ ਕੋਲ ਇਸ ਦੀ ਲਿਸਟ ਹੈ। ਸਪੀਕਰ ਸਾਹਿਬ, ਮੈਂ ਇਕ ਪਛੜੀ ਸ਼੍ਰੇਣੀ, ਹਰੀਜਨ ਜਾਂ ਮਜ਼ਬ੍ਹੀ ਸਿੱਖ, ਜਿਸਨੂੰ ਪਛੜੀ ਸ਼੍ਰੇਣੀ ਕਿਹਾ ਜਾਂਦਾ ਹੈ, ਉਸ ਦੇ ਵਿਚ ਜਨਮ ਲਿਆ ਹੈ। ਮੈਂ ਸਮਝਦਾ ਸੀ ਕਿ ਗਿਆਨੀ ਜੀ ਸਾਡੇ ਨਾਲੋਂ ਉਪਰ ਹਨ ਇਹ ਹਰੀਜਨ ਭਰਾਵਾਂ ਦਾ ਚੰਗੀ ਤਰ੍ਹਾਂ ਦੇ ਨਾਲ ਧਿਆਨ ਰਖਣਗੇ ਕਿਉਂਕਿ ਅਸੀਂ ਬੜੇ ਗਰੀਬ ਹਾਂ ਅਤੇ ਅਸੀਂ ਸਮਝਦੇ ਸੀ ਕਿ ਇਹ ਸਾਡੀਆਂ ਕੁੱਲੀਆਂ ਨੂੰ ਮਹਿਲਾਂ ਦੇ ਵਿਚ ਬਦਲ ਦੇਣਗੇ। ਸਪੀਕਰ ਸਾਹਿਬ, ਮੈਂ ਸਮਝਦਾ ਸੀ ਕਿ ਇਹ ਗਰੀਬੀ ਨੂੰ ਖਤਮ ਕਰ ਦੇਣਗੇ। ਪਰ ਮੈਨੂੰ ਬੜਾ ਦੁਖ ਆਉਂਦਾ ਹੈ ਗਿਆਨੀ ਜੀ ਨੇ ਕਿਹਾ ਸੀ ਕਿ ਅਸੀਂ ਬੈਂਕਾਂ ਨੂੰ ਨੈਸ਼ਨਲਾਈਜ਼ ਕਰਕੇ ਗਰੀਬਾਂ ਦੀ ਮਦਦ ਕਰਾਂਗੇ ਅਤੇ ਗਰੀਬੀ ਖਤਮ ਹੋ ਜਾਵੇਗੀ, ਪਰ ਇਨ੍ਹਾਂ ਨੇ ਗਰੀਬੀ ਨੂੰ ਦੂਰ ਕਰਨ ਵਾਸਤੇ ਕੁਝ ਨਹੀਂ ਕੀਤਾ।

ਇਨ੍ਹਾਂ ਨੇ ਆਖਿਆ ਸੀ ਕਿ ਰਾਜਿਆਂ ਦੇ ਭੱਤੇ ਬੰਦ ਕਰ ਦਿੱਤੇ ਹਨ। ਅਸੀਂ ਸੋਚਿਆ ਕਿ ਰਾਜਿਆਂ ਦੇ ਭੱਤੇ ਬੰਦ ਹੋਣ ਨਾਲ ਸ਼ਾਇਦ ਹਰੀਜਨਾਂ ਦੀ ਹਾਲਤ ਸੁਧਰ ਜਾਏਗੀ।

**ਸ੍ਰੀ ਸਪੀਕਰ :** ਤੁਹਾਡੇ ਤਿੰਨ ਮਿੰਟ ਰਹਿ ਗਏ ਹਨ।

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਨ੍ਹਾਂ ਨੇ ਸਾਡੇ ਹਰੀਜਨਾਂ ਦਾ ਕੀ ਕੀਤਾ। ਇਨ੍ਹਾਂ ਨੇ ਕਿਹਾ ਸੀ ਕਿ ਹਰੀਜਨਾਂ ਨੂੰ 10 ਕਿੱਲੇ ਜ਼ਮੀਨ ਦਿਆਂਗੇ ਪਰ ਉਹ ਨਹੀਂ ਦਿੱਤੀ ਗਈ। ਫਿਰ ਕਿਹਾ ਗਿਆ ਕਿ ਹਰੀਜਨਾਂ ਨੂੰ 5 ਕਿੱਲੇ ਜ਼ਮੀਨ ਦਿਆਂਗੇ, ਉਹ ਵੀ ਨਹੀਂ ਦਿੱਤੀ ਗਈ। ਫਿਰ ਇਨ੍ਹਾਂ ਨੇ ਕਿਹਾ ਕਿ 5 ਮਰਲੇ ਜ਼ਮੀਨ ਦਿਆਂਗੇ ਉਹ ਵੀ ਨਹੀਂ ਦਿਤੀ ਗਈ। ਮੈਂ ਕਹਿੰਦਾ ਹਾਂ ਕਿ ਹਰੀਜਨਾਂ ਨੂੰ 5-5 ਲੱਕੜ ਦੇ ਕਿਲੇ ਹੀ ਦੇ ਦਿਉ ਇਹ ਵਿਚਾਰੇ ਆਪਣੀਆਂ ਬਕਰੀਆਂ ਹੀ ਉਹਦੇ ਨਾਲ ਬੰਨ੍ਹ ਲਿਆ ਕਰਨਗੇ। ਇਸ ਤੋਂ ਇਲਾਵਾ,

**Expunged as ordered by the Chair.

[ਸਰਦਾਰ ਗੁਰਦੇਵ ਸਿੰਘ ਬਾਦਲ]

ਸਪੀਕਰ ਸਾਹਿਬ, ਇਨ੍ਹਾਂ ਨੇ ਹਰੀਜਨਾਂ ਨੂੰ ਦਿੱਤਾ ਕੀ ? ਇਨ੍ਹਾਂ ਨੇ ਹਰੀਜਨਾਂ ਦੀਆਂ ਧੀਆਂ, ਭੈਣਾਂ ' ਸਾਡੀਆਂ ਨੂੰਹਾਂ ਨੂੰ ਮੱਲੋ ਮੱਲੀ, ਸਪੀਕਰ ਸਾਹਿਬ, ਇੰਨ੍ਹਾਂ ਦੇ ਪੰਜਾਬ ਸਰਕਾਰ ਦੇ ਅਹਿਲਕਾਰਾਂ ਨੇ ਜਿਨ੍ਹਾਂ ਦੇ ਗਿਆਨੀ ਜੀ ਨੇ ਪਟੇ ਲਾਹੇ ਹੋਏ ਸੀ, ਉਹ ਸਾਡੇ ਗਰੀਬਾਂ ਹਰੀਜਨਾਂ ਦੇ ਮੁਹੱਲਿਆਂ ਵਿਚ ਜਾ ਜਾ ਕੇ ਸਾਡੀਆਂ ਧੀਆਂ, ਭੈਣਾਂ, ਔਰ ਨੂੰਹਾਂ ਨੂੰ ਜ਼ਬਰਦਸਤੀ ਉਥੋਂ ਲਿਜਾ ਕੇ ਉਨ੍ਹਾਂ ਦੇ ਓਪ੍ਰੇਸ਼ਨ ਕਰਵਾਉਂਦੇ ਸੀ। ਇਹ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਗਰੀਬ ਹਰੀਜਨਾਂ ਨੂੰ ਦਿੱਤਾ ਹੈ । ਪੰਜਗਰਾਈਆਂ ਪਿੰਡ ਦੀ ਇੱਕ ਸੁਰਜੀਤ ਕੌਰ ਲੜਕੀ ਦੇ ਘਰ ਵਾਲੇ ਰਨ ਸਿੰਘ ਵਾਲਾ ਪਿੰਡ ਦੇ ਮਹਿੰਦਰ ਸਿੰਘ ਨੂੰ ਮੱਲੋ ਮੱਲੀ ਚੁੱਕ ਕੇ ਲੈ ਗਏ। ਉਨ੍ਹਾਂ ਦੀ 2 ਮਹੀਨਿਆਂ ਦੀ ਗੁਡੀ ਸੀ । ਉਹਦਾ ਮੱਲੋ ਮਲੀ ਉਪਰੇਸ਼ਨ ਕਰ ਦਿੱਤਾ। ਉਸ ਨੂੰ ਨਾਂ ਕੋਈ ਗੋਲੀ ਦਿਤੀ, ਨਾ ਟੀਕਾ ਲਗਾਇਆ, ਕੋਈ ਧਿਆਨ ਨਹੀਂ ਉਹਦਾ ਕੀਤਾ ਗਿਆ ਔਰ ਨਤੀਜੇ ਵੱਜੋਂ ਸਤਵੇਂ ਦਿਨ ਉਹਦੀ ਮੌਤ ਹੋ ਗਈ। ਪਿੰਡ ਮਨੂੰ ਵਾਲਾ ਵਿਚ ਗੁਰਨਾਮ ਕੌਰ, ਜਿਸ ਦਾ ਘਰ ਵਾਲਾ ਮਹਿੰਦਰ ਸਿੰਘ ਸੀ, ਉਹਦਾ ਮੱਲੋ ਮੱਲੀ ਓਪ੍ਰੇਸ਼ਨ ਕਰ ਦਿੱਤਾ। ਆਖਰ ਕੀ ਹੋਇਆ, ਸਪੀਕਰ ਸਾਹਿਬ, ਤੀਜੇ ਦਿਨ ਫਰੀਦਕੋਟ ਹਸਪਤਾਲ ਵਿਚ ਉਹਦੀ ਮੌਤ ਹੋ ਗਈ । ਇਹ ਪਤਾ ਲਗੇਗਾ ਤੁਹਾਨੂੰ ਜਦੋਂ ਤੁਸੀਂ ਬਾਹਰ ਪਿੰਡਾਂ ਵਿਚ ਵੋਟਾਂ ਲੈਣ ਜਾਉਗੇ । (ਘੰਟੀ) ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਲਾਅ ਐਂਡ ਆਰਡਰ ਦੀ ਪੰਜਾਬ ਵਿਚ ਹਾਲਤ ਕੀ ਹੋ ਰਹੀ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਗਿਆਨੀ ਜ਼ੈਲ ਸਿੰਘ ਜੀ ਦੇ ਜ਼ਿਲ੍ਹੇ ਦਾ ਹਾਲ ਸੁਣ ਲਉ। ਉਸ ਜ਼ਿਲ੍ਹੇ ਦੇ ਵਾਰਾਂ ਦਰਾਕਾ ਪਿੰਡ ਵਿਚ ਡਾਕਾ ਪਿਆ। ਉਹ ਐਡਵੋਕੇਟ ਫਰੀਦਕੋਟ ਰਹਿੰਦਾ ਸੀ । ਉਹ ਘਰੋਂ ਚੰਗਾ ਸੀ ਉਹਦੇ ਘਰ ਵਿਚ ਡਾਕਾ ਪਿਆ। ਉਹਦੇ ਘਰ ਦਾ ਸਾਮਾਨ ਸਾਰਾ ਡਾਕੂ ਚੁੱਕ ਕੇ ਲੈ ਗਏ । ਪੁਲਿਸ ਨੇ ਕੋਈ ਪੈਰਵੀ ਨਹੀਂ ਕੀਤੀ । ਇੱਕ ਕੋਟਕਪੂਰਾ ਵਿਚ ਟਾਇਰਾਂ ਦਾ ਬਿਜ਼ਨੈਸ ਕਰਨ ਵਾਲੇ ਲਾਲੇ ਦੇ ਡਾਕਾ ਪਿਆ। ਇਸ ਕੇਸ ਵਿਚ ਵੀ ਪੁਲਿਸ ਨੇ ਕੋਈ ਪੈਰਵੀ ਨਹੀਂ ਕੀਤੀ। ਜਦੋਂ ਕੋਈ ਸੁਣਵਾਈ ਨਹੀਂ ਕੀਤੀ ਗਈ ਤਾਂ ਉਹ ਆਪਣੀ ਦੁਕਾਨ ਛੱਡ ਕੇ ਬਾਘਾ ਪੁਰਾਣਾ ਵਿਚ ਚਲਾ ਗਿਆ। 3 ਜੂਨ, 1975 ਨੂੰ ਮੇਰੇ ਆਪਣੇ ਘਰ ਵਿਚ ਚੋਰੀ ਹੋਈ । ਮੇਰੇ ਲੜਕੇ ਦਾ ਵਿਆਹ ਹੋਇਆ ਹੀ ਸੀ । ਘਰ ਵਿਚ ਕਿਸੇ ਦੇ ਬੀਮਾਰ ਹੋਣ ਕਾਰਣ ਅਸੀਂ ਸਾਰੇ ਇਥੇ ਆ ਗਏ । ਪਿਛੇ ਮੇਰੀ ਨੂੰਹ ਜਿੰਨਾ ਸਾਮਾਨ ਲਿਆਈ ਸੀ ਜਾਂ ਹੋਰ ਵੀ ਜਿੰਨਾ ਘਰ ਵਿਚ ਸਾਮਾਨ ਸੀ ਉਹ ਸਾਰੇ ਦਾ ਸਾਰਾ ਚੋਰੀ ਹੋ ਗਿਆ । ਕੌਲੀ ਤਕ ਘਰ ਨਹੀਂ ਰਹੀ, ਹੋਰ ਕਿਸੇ ਕਪੜੇ ਦੀ ਤਾਂ ਕੀ ਗਲ ਕਰਨੀ ਹੈ। ਉਨ੍ਹਾਂ ਚੋਰਾਂ ਨੇ ਬੁਨੈਣ ਤਕ ਘਰ ਨਹੀਂ ਛੱਡੀ। ਇਸ ਮਾਮਲੇ ਬਾਰੇ ਅਜੇ ਤਕ ਸਰਕਾਰ ਨੇ ਕੋਈ ਸੁਣਵਾਈ ਨਹੀਂ ਕੀਤੀ। (ਸ਼ੇਮ, ਸ਼ੇਮ) ਇਹ ਤਾਂ ਮੇਰੇ ਨਾਲ ਵਾਪਰੀ ਗਲ ਹੈ। ਇਸ ਤੋਂ ਅੱਗੇ ਮੈਂ ਇਹ ਦਸਣਾ ਚਾਹੁੰਦਾ ਹਾਂ ।

4.54 ਸ਼ਾਮ | (ਇਸ ਵੇਲੇ ਸਰਦਾਰ ਪ੍ਰੇਮ ਸਿੰਘ ਪ੍ਰੇਮ ਮੈਂਬਰ ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ )

ਚੇਅਰਮੈਨ ਸਾਹਿਬ, ਜ਼ਿਲ੍ਹਾ ਜਲੰਧਰ ਵਿਚ ਪੈਟ੍ਰੋਲ ਪੰਪ ਤੇ ਚੋਰੀ ਹੋਈ ਹੈ। ਥਾਨੇਦਾਰ ਦੇ ਮੁੰਡੇ ਨੂੰ ਫੜਿਆ ਗਿਆ ਪਰ ਉਸ ਤੇ ਕੋਈ ਐਕਸ਼ਨ ਨਹੀਂ ਲਿਆ ਗਿਆ। 27 ਫਰਵਰੀ ਨੂੰ ਜਲੰਧਰ ਚੋਰੀ ਹੋਈ, ਚੇਅਰਮੈਨ ਸਾਹਿਬ (ਵਿਘਨ)

**ਸ੍ਰੀ ਗਰਦਿਆਲ ਸੈਣੀ** : ਇਹ ਬਿਲਕੁਲ ਝੂਠ ਬੋਲਿਆ ਹੈ। ਪਹਿਲਾਂ ਇਸ ਨੂੰ ਪੁੱਛੋ ਕਿੰਨਾ ਚੋਰੀ ਦਾ ਮਾਲ ਗਿਆ ਹੈ। ਬੁਨੈਣ ਤੇ ਕੱਛਾ ਹੀ ਚੋਰੀ ਹੋਇਆ ਹੋਣਾ ਹੈ।(ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ**: ਚੇਅਰਮੈਨ ਸਾਹਿਬ, 7 ਫਰਵਰੀ ਨੂੰ ਜਲੰਧਰ ਚੋਰੀ ਹੋਈ । ਉਸ ਚੋਰੀ ਵਿਚ 7 ਲੱਖ 66 ਹਜ਼ਾਰ ਰੁਪਏ ਦਾ ਮਾਲ ਚਲਿਆ ਗਿਆ ਔਰ ਇਸ ਦੀ ਅਜੇ ਤਕ ਪੁਲੀਸ

ਨੇ ਪੈਰਵੀ ਨਹੀਂ ਕੀਤੀ । (ਵਿਘਨ) ਚੇਅਰਮੈਨ ਸਾਹਿਬ, 12 ਅਕਤੂਬਰ ਨੂੰ ਜਲੰਧਰ ਵਿਖੇ ਭਰੇ ਬਜ਼ਾਰ ਵਿਚ ਸੁਸ਼ੀਲ ਕੁਮਾਰ ਸੇਠ ਦੀ ਦੁਕਾਨ ਤੇ ਚੋਰੀ ਹੋਈ। ਉਹਦਾ ਮੋਟਰ ਸਾਈਕਲ ਦਿਨੇ ਚੋਰੀ ਕੀਤਾ ਗਿਆ, ਉਹ ਹੋਰ ਵੀ ਸਾਰੇ ਪੈਸੇ ਉਹਦੇ ਲੁਟ ਕੇ ਲੈ ਗਏ । ਇਸ ਬਾਰੇ ਵੀ ਪੁਲੀਸ ਨੇ ਕੋਈ ਕਾਰਵਾਈ ਨਹੀਂ ਕੀਤੀ ਹੈ। (ਵਿਘਨ) ਡੈਹਲੋਂ ਦੇ ਨੇੜੇ ਡਾਕੂਆਂ ਨੇ ਲੁੱਟ ਮਾਰ ਕੀਤੀ। ਮਿਤੀ 10—10—1976 ਨੂੰ ਡਾਕੂਆਂ ਨੇ ਬੜੀ ਭਾਰੀ ਲੁੱਟ ਮਾਰ ਕੀਤੀ । ਉਨ੍ਹਾਂ ਨੇ ਬੈਰੀਅਰ ਲਾ ਦਿੱਤਾ ਔਰ ਇਕ ਦਰਜਨ ਤੋਂ ਵੱਧ ਬੰਦਿਆਂ ਨੂੰ ਲੁੱਟਿਆ ਗਿਆ । ਇੱਕ ਢੇਪਈ ਪਿੰਡ ਜ਼ਿਲ੍ਹਾ ਲੁਧਿਆਣਾ ਵਿਚ ਵੀ ਡਾਕੂਆਂ ਨੇ ਲੁੱਟ ਮਾਰ ਕੀਤੀ। ਪਿੰਡ ਰਤਨ ਵਿਖੇ ਇਕ ਡਾਕਟਰ ਕੋਲੋਂ 1900 ਰੁਪਏ ਖੋਹਕੇ ਉਸ ਨੂੰ ਦਰਖਤ ਨਾਲ ਬੰਨ੍ਹ ਦਿੱਤਾ ਗਿਆ । ਇਕ ਹਰੀਜਨ ਦਾ ਉਨ੍ਹਾਂ ਕਤਲ ਕੀਤਾ । ਉਨ੍ਹਾਂ ਨੂੰ ਫੱਟੜ ਕਰਕੇ ਉਨ੍ਹਾਂ ਦਾ ਸਾਰਾ ਸਾਮਾਨ ਚੁੱਕ ਕੇ ਲੈ ਗਏ।

**ਸ੍ਰੀ ਸਭਾਪਤੀ** : ਕਿਤਨਾ ਚਿਰ ਹੋਰ ਬੋਲਣਾ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਦੋ ਤਿੰਨ ਮਿੰਟ ਹੋਰ ਲਵਾਂਗਾ, ਚੇਅਰਮੈਨ ਸਾਹਿਬ। ਮੈਂ ਹੁਣ ਲੁਟ ਮਾਰ ਦੀ ਸਰਕਾਰ ਦੀ ਗਲ ਦਸਣਾ ਚਾਹੁੰਦਾ ਹਾਂ । ਇਥੇ ਸੈਂਟਰਲ ਗੌਰਮਿੰਟ ਦਾ ਕੋਈ ਫੈਸਲਾ ਹੋਇਆ। ਐਸ. ਡੀ. ਓ. ਰਖਣੇ ਸੀ। ਜਿਨ੍ਹਾਂ ਵਿਚਾਰਿਆਂ ਦੇ ਮਾਪਿਆਂ ਨੇ ਜ਼ਮੀਨਾਂ ਗਹਿਣੇ ਰਖ ਕੇ ਆਪਣੇ ਮੁੰਡਿਆਂ ਨੂੰ ਪੜ੍ਹਾਇਆ, ਔਰ ਉਨ੍ਹਾਂ ਨੇ ਐਸ. ਡੀ. ਓ. ਦਾ ਕੋਰਸ ਪਾਸ ਕੀਤਾ ਔਰ ਜਿਨ੍ਹਾਂ ਦਾ ਹਕ ਬਣਦਾ ਸੀ ਉਨ੍ਹਾਂ ਵਿਚਾਰਿਆਂ ਨੂੰ ਐਸ. ਡੀ. ਓ. ਨਹੀਂ ਲਾਇਆ ਗਿਆ। ਲਗਾਇਆ ਕਿਸ ਨੂੰ ਗਿਆ ? ਲਗਾਇਆ ਉਨ੍ਹਾਂ 20 ਬੰਦਿਆਂ ਨੂੰ ਗਿਆ ਜਿਹੜੇ ਕਿ ਪਹਿਲਾਂ ਓਵਰਸੀਅਰ ਸਨ। ਉਨ੍ਹਾਂ ਨੂੰ ਐਸ.ਡੀ.ਓ. ਲਗਾ ਦਿੱਤਾ ਗਿਆ। ਉਨ੍ਹਾਂ ਦੇ ਮੁਤੱਅਲਕ ਮੈਂ ਕੁੱਝ ਕਹਿੰਦਾ ਹਾਂ ਉਨ੍ਹਾਂ ਤੋਂ 5,5 ਹਜ਼ਾਰ ਰੁਪਏ ਲਿਤੇ ਗਏ ਔਰ ਇਸ ਤਰ੍ਹਾਂ ਨਾਲ 1 ਲੱਖ ਰੁਪਏ ਵਸੂਲ ਕੀਤੇ ਗਏ । (ਵਿਘਨ) ਚੇਅਰਮੈਨ ਸਾਹਿਬ, ਇਕ ਲੱਖ ਰੁਪਿਆ ਉਨ੍ਹਾਂ ਕੋਲੋਂ ਲੁਟਿਆ ਗਿਆ । ਉਨ੍ਹਾਂ ਓਵਰਸੀਅਰਾਂ ਵਿਚੋਂ ਇਕ ਬੰਦੇ ਨੂੰ ਲੀਡਰ ਮੰਨਿਆ ਗਿਆ । ਉਨ੍ਹਾਂ ਨੇ ਪੰਜ ਪੰਜ ਹਜ਼ਾਰ ਰੁਪਿਆ ਦੇਣਾ ਕਰ ਲਿਆ । ਚੇਅਰਮੈਨ ਸਾਹਿਬ, ਇਸ ਦਾ ਸਾਡੇ ਕੋਲ ਸਬੂਤ ਹੈ । (ਵਿਘਨ) ਇਸ ਤਰ੍ਹਾਂ ਉਨ੍ਹਾਂ ਨੇ ਇਕ ਲੱਖ ਰੁਪਿਆ ਇੱਕਠਾ ਕੀਤਾ। (ਘੰਟੀ) ਇਸ ਤਰ੍ਹਾਂ ਉਨ੍ਹਾਂ ਨੇ 5, 5 ਹਜ਼ਾਰ ਰੁਪਿਆ ਇਕ ਲੀਡਰ ਨੂੰ ਦੇ ਕੇ 1 ਲੱਖ ਰੁਪਿਆ ਜਮ੍ਹਾਂ ਕੀਤਾ । (ਵਿਘਨ) (ਸ਼ੋਰ)

**ਸ੍ਰੀ ਸਭਾਪਤੀ** : ਬਾਦਲ ਸਾਹਿਬ, ਹੁਣ ਤੁਸੀਂ ਬੈਠ ਜਾਓ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਚੇਅਰਮੈਨ ਸਾਹਿਬ, ਮੈਂ ਇਕ ਗਲ ਕਰਕੇ ਬੈਠ ਜਾਵਾਂਗਾ। ਤੱਰਕੀ ਵਾਸਤੇ ਹੱਕ ਤਾਂ ਉਨ੍ਹਾਂ ਦਾ ਬਣਦਾ ਸੀ ਜਿਨ੍ਹਾਂ ਨੂੰ ਘਰ ਦਿਆਂ ਨੇ ਪੜ੍ਹਾਇਆ ਸੀ। ਪਰ ਐਸ. ਡੀ. ਓ. ਉਨ੍ਹਾਂ ਨੂੰ ਬਣਾਇਆ ਗਿਆ ਜਿਨ੍ਹਾਂ ਨੇ 1 ਲੱਖ ਰੁਪਿਆ ਦਿੱਤਾ । ਫਿਰ ਇਨ੍ਹਾਂ ਨੇ ਐਕਸ. ਈ. ਐਨ. ਰਖੇ। ਐਕਸ. ਈ. ਐਨ., ਐਸ. ਡੀ. ਓਜ਼ ਵਿਚੋਂ ਨਹੀਂ ਰਖੇ ਗਏ। 25 ਓਵਰਸੀਅਰਾਂ ਨੂੰ ਤੱਰਕੀ ਦਿੱਤੀ ਗਈ । (ਵਿਘਨ) ਚੇਅਰਮੈਨ ਸਾਹਿਬ ਉਨ੍ਹਾਂ ਕੋਲੋ 20 ਲੱਖ ਰੁਪਿਆ ਲਿਆ ਗਿਆ । ਉਨ੍ਹਾਂ ਨੂੰ ਤੱਰਕੀ ਦੇ ਕੇ ਐਕਸ. ਈ. ਐਨ. ਬਣਾਇਆ ਗਿਆ ।

**ਮਾਲ ਅਤੇ ਚੋਣ ਮੰਤਰੀ** : ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਮਾਨਯੋਗ ਮੈਂਬਰ ਐਲੀਗੇਸ਼ਨ ਲਗਾ ਰਹੇ ਹਨ। ਇਸ ਬਾਰੇ ਰੂਲਜ਼ ਬੜੇ ਕਲੀਅਰ ਹਨ ਕਿ ਇਸ ਨੂੰ ਜਿਤਨਾ ਚਿਰ ਸਬਸਟੈਂਸ਼ੀਏਟ ਨਾਂ ਕੀਤਾ ਜਾਵੇ ਉਤਨਾ ਚਿਰ ਇਸ ਤਰ੍ਹਾਂ ਵਾਈਲਡ ਐਲੀਗੇਸ਼ਨ ਲਗਾਉਣਾ ਠੀਕ ਨਹੀਂ ।

**ਸ਼੍ਰੀ ਸਭਾਪਤੀ** : ਉਨ੍ਹਾਂ ਦੇ ਐਲੀਗੇਸ਼ਨ ਵਾਇਲਡ ਹਨ। ਬਾਦਲ ਸਾਹਿਬ, ਤੁਸੀਂ ਉਨ੍ਹਾਂ ਨੂੰ ਸਬਸਟਾਂਸ਼ੀਏਟ ਕਰ ਸਕੋ ਤਾਂ ਠੀਕ ਹੈ।

**ਸਰਦਾਰ ਰਣਧੀਰ ਸਿੰਘ ਚੀਮਾ**: ਪੁਆਇੰਟ ਆਫ ਆਰਡਰ, ਸਰ। ਰੇਵੀਨਿਊ ਮਨਿਸਟਰ ਨੇ ਕਿਹਾ ਹੈ ਕਿ ਉਹ ਸਾਡੇ ਤੇ ਐਲੀਗੇਸ਼ਨ ਲਗਾ ਰਹੇ ਹਨ। ਮੈਂ ਉਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਐਲੀਗੇਸ਼ਨ ਲਗਾ ਰਹੇ ਹਨ ਇਨ੍ਹਾਂ ਸਾਰਿਆਂ ਐਲੀਗੇਸ਼ਨਾਂ ਦਾ ਮੈਮੋਰੰਡਮ ਸੈਂਟਰਲ ਗੌਰਮਿੰਟ ਨੂੰ ਜਾ ਰਿਹਾ ਹੈ। ਇਸ ਲਈ ਇਹ ਦਿਲ ਵਿਚ ਤੌਖਲਾ ਨਾ ਰਖਣ। ਇਹ ਇਨ੍ਹਾਂ ਦੇ ਸਾਹਮਣੇ ਆ ਜਾਣਗੇ।

**ਮਾਲ ਅਤੇ ਚੋਣ ਮੰਤਰੀ**: ਫਿਰ ਤੁਸੀਂ ਟਾਈਮ ਜ਼ਾਇਆ ਕਿਉਂ ਕਰਦੇ ਹੋ, ਤੁਸੀਂ ਹੋਰ ਗਲਾਂ ਕਰੋ। ਕਿਸਾਨਾਂ ਦੀ ਗਲ ਕਰੋ।

**ਸਰਦਾਰ ਗੁਰਦੇਵ ਸਿੰਘ ਬਾਦਲ**: ਚੇਅਰਮੈਨ ਸਾਹਿਬ, ਮੈਨੂੰ ਇਕ ਮਿੰਟ ਦਿਓ। ਮੈਂ ਖਤਮ ਕਰ ਦਿੰਦਾ ਹਾਂ।(ਘੰਟੀ) ਚੇਅਰਮੈਨ ਸਾਹਿਬ, ਹੁਣ ਤੁਸੀਂ ਮੈਨੂੰ ਮਜ਼ਬੂਰ ਕਰਦੇ ਹੋ,ਮੈਂ ਤੁਹਾਡਾ ਧੰਨਵਾਦ ਕਰਦਾ ਹਾਂ, ਤੁਸੀਂ ਮੈਨੂੰ ਟਾਈਮ ਦਿੱਤਾ ਹੈ। ਚੇਅਰਮੈਨ ਸਾਹਿਬ, ਇਹ ਘਾਟੇ ਦਾ ਬਜਟ ਹੈ। ਪੰਜਾਬ ਦੇ ਵਿਚ ਹੂੰਝਾ ਫੇਰ ਕੇ ਇਹ ਸਰਕਾਰ ਜਾ ਰਹੀ ਹੈ। ਇਨ੍ਹਾਂ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ ਹੈ। ਹੁਣ ਤਾਂ ਭੋਗ ਹੀ ਪੈਣ ਵਾਲਾ ਹੈ। ਹੁਣ ਜਦ ਇਹ ਲੋਕਾਂ ਵਿਚ ਜਾਣਗੇ ਤਾਂ ਲੋਕੀਂ ਇਨ੍ਹਾਂ ਨੂੰ ਪੁੱਛਣਗੇ ਇਹ ਕਿਸ ਤਰ੍ਹਾਂ ਵੋਟਾਂ ਮੰਗਦੇ ਹਨ। ਬੱਸ ਜੀ, ਹੁਣ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ਼੍ਰੀ ਸਭਾਪਤੀ** : ਮਾਸਟਰ ਚੰਦ ਸਿੰਘ ਜੀ, ਤੁਸੀਂ 5 ਮਿੰਟਾਂ ਵਿਚ ਖਤਮ ਕਰੋ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ.ਸੀ.) : ਸਪੀਕਰ ਸਾਹਿਬ, ਨੇ 10 ਮਿੰਟ ਕਿਹਾ ਸੀ ਜੀ। ਚੇਅਰਮੈਨ ਸਾਹਿਬ ਇਹ ਜਿਹੜਾ ਬਜਟ ਪੇਸ਼ ਕੀਤਾ ਹੈ ਸ਼ਰਮਾ ਜੀ ਨੇ, ਇਹ ਲੋਕ ਮਾਰੂ ਬਜਟ ਹੈ, ਇਹ ਗਰੀਬਾਂ ਨੂੰ ਖਤਮ ਕਰਨ ਵਾਲਾ ਬਜਟ ਹੈ। ਮੈਂ ਇਸ ਦੀ ਵਿਰੋਧਤਾ ਕਰਦਾ ਹਾਂ। ਇਹ ਜਿਹੜਾ ਇਨ੍ਹਾਂ ਨੇ ਬਜਟ ਪੇਸ਼ ਕੀਤਾ ਹੈ ਇਹ 28.42 ਕਰੋੜ ਰੁਪਏ ਦੇ ਘਾਟੇ ਦਾ ਪੇਸ਼ ਕੀਤਾ ਹੈ। ਇਹ ਘਾਟਾ ਇਸ ਤੋਂ ਵੱਧ ਹੈ ਅਤੇ ਇਹ ਘਾਟਾ ਕੋਈ 66 ਕਰੋੜ ਦੇ ਕਰੀਬ ਹੈ। ਮੈਨੂੰ ਇਹ ਸ਼ੰਕਾ ਹੈ ਕਿ ਇਹ ਜਿਹੜਾ ਘਾਟਾ ਹੈ ਇਹ ਇਨ੍ਹਾਂ ਨੇ ਟੈਕਸ ਲਾ ਕੇ ਪੂਰਾ ਕਰਨਾ ਹੈ। ਇਹ ਟੈਕਸ ਹਾਲਾਂ ਇਨ੍ਹਾਂ ਨੇ ਨਹੀਂ ਲਿਆਂਦੇ। ਇਹ ਟੈਕਸ ਅਸਿਧੇ ਲਿਆਂਦੇ ਹਨ। 95 ਪ੍ਰਤੀਸ਼ਤ ਟੈਕਸ ਅਸਿੱਧੇ ਲਿਆਂਦੇ ਹਨ। 1973 ਵਿਚ ਸਾਡੇ ਪੰਜਾਬ ਦਾ ਪਰ ਕੈਪੀਟਾ ਟੈਕਸ ਜਿਹੜਾ ਸੀ ਉਹ ਸਾਰੀਆਂ ਸਟੇਟਾਂ ਨਾਲੋਂ ਜ਼ਿਆਦਾ ਸੀ ਅਤੇ ਪੰਜਾਬ ਦਾ 1973 ਵਿਚ ਪਰ ਕੈਪੀਟਾ ਟੈਕਸ 83.92 ਰੁਪਏ ਸੀ। ਯੂ. ਪੀ. ਦਾ 28.62 ਰੁਪਏ ਅਤੇ ਬੰਗਾਲ ਵਿਚ 44.70 ਰੁਪਏ ਸੀ। ਟੋਟਲ ਟੈਕਸ ਜਿਹੜਾ ਸੀ ਉਹ ਵੀ ਸਾਡੇ ਜ਼ਿਆਦਾ ਸੀ। ਸਾਡੇ 44.99 ਰੁਪਏ, ਯੂ. ਪੀ. ਵਿਚ 39.58 ਰੁਪਏ ਅਤੇ ਵੈਸਟ ਬੰਗਾਲ ਵਿਚ 58.64 ਰੁਪਏ ਪਰ ਕੈਪੀਟਾ ਟੈਕਸ ਸੀ ਪਰ ਹੁਣ ਇਸ ਨੂੰ 1976—77 ਵਿਚ ਵਧਾਕੇ 162.39 ਰੁਪਏ ਪਰ ਕੈਪੀਟਾ ਟੈਕਸ ਹੋ ਗਿਆ ਹੈ। ਮੈਨੂੰ ਸ਼ੰਕਾ ਹੈ ਕਿ ਇਨ੍ਹਾਂ ਨੇ ਟੈਕਸ ਲਾਉਣੇ ਹਨ। ਇਨ੍ਹਾਂ ਨੇ ਬਾਅਦ ਦੇ ਵਿਚ ਆਰਡੀਨੈਂਸ ਜ਼ਾਰੀ ਕਰ ਦੇਣਾ ਹੈ। ਪਿਛਲੇ ਸਾਲ ਵਿਚ 20 ਪ੍ਰਤੀਸ਼ਤ ਬਸ ਦੇ ਕਿਰਾਏ ਵਧਾ ਦਿੱਤੇ ਹਨ ਅਤੇ ਇਹ ਲੋਕਾਂ ਦੇ ਸਿਰਾਂ ਤੋਂ ਲੈਣਗੇ। ਚੇਅਰਮੈਨ ਸਾਹਿਬ, ਹੋਰ ਕਈ ਤਰੀਕਿਆਂ ਨਾਲ ਇਹ ਪੈਸੇ ਇਕਠੇ ਕਰ ਸਕਦੇ ਹਨ। ਇਨ੍ਹਾਂ ਨੂੰ ਚਾਹੀਦਾ ਹੈ ਕਿ ਇਹ ਆਪਣੇ ਖਰਚੇ ਘਟਾਉਣ, ਮਨਿਸਟਰ ਸਾਧਾਰਣ ਰੂਪ ਵਿਚ ਰਹਿਣ। ਇਹ ਜਿਹੜੇ ਸੰਜੇ ਗਾਂਧੀ ਤੇ ਲੱਖਾਂ ਕਰੋੜਾਂ ਰੁਪਏ ਖਰਚ ਕਰ ਦਿੱਤੇ ਹਨ ਇਹ ਖਰਚ ਘਟਾਉਣੇ ਚਾਹੀਦੇ ਹਨ।

ਇਸੇ ਤਰ੍ਹਾਂ ਹੀ ਇਨ੍ਹਾਂ ਨੇ ਕਿਸਾਨਾਂ ਦੀ ਗਲ ਕੀਤੀ ਹੈ। ਇਨ੍ਹਾਂ ਨੇ ਕਿਹਾ ਕਿ ਅਸੀਂ ਕਿਸਾਨਾਂ ਨੂੰ ਬੜੀ ਰਾਹਤ ਦਿੱਤੀ ਹੈ ਅਤੇ ਕਿਹਾ ਕਿ ਅਸੀਂ ਬਿਜਲੀ ਦੇ ਰੇਟ ਸਸਤੇ ਕਰ ਦਿੱਤੇ ਹਨ। ਪਰ ਮੈਂ ਕਹਿੰਦਾ ਹਾਂ ਕਿ ਬਿਜਲੀ ਦੇ ਰੇਟ ਅੱਜ ਵੀ 1967 ਦੇ ਰੇਟ ਨਾਲੋਂ ਦੁਗਣੇ ਹਨ। ਇਸੇ ਤਰ੍ਹਾਂ

ਹੀ ਰੇਹ ਦੇ ਰੇਟ 1974 ਨਾਲੋਂ ਡਿਉੜੇ ਹੋ ਗਏ ਹਨ। ਇਹ ਕਿਸਾਨਾਂ ਨਾਲ ਬੇਇਨਸਾਫੀ ਹੈ। ਇਸ ਤਰ੍ਹਾਂ ਇਹ ਕਿਸਾਨਾਂ ਉਤੇ ਹੋਰ ਬੋਝ ਪਾਈ ਜਾ ਰਹੇ ਹਨ। ਉਸਨੂੰ ਉਸਦੀ ਫਸਲ ਦਾ ਰੇਟ ਠੀਕ ਨਹੀਂ ਮਿਲ ਰਿਹਾ। ਕਪਾਹ, ਮੂੰਗਫਲੀ,ਅਤੇ ਚੌਲਾਂ ਦੀ ਫਸਲ ਮੰਡੀਆਂ ਵਿਚ ਰੁਲ ਰਹੀ ਹੈ ਕੋਈ ਉਨ੍ਹਾਂ ਨੂੰ ਪੁੱਛਦਾ ਨਹੀਂ ਹੈ। ਹੁਣ ਇਹ ਕਿਸਾਨਾਂ ਦੇ ਮੁਦਈ ਬਣ ਰਹੇ ਹਨ। ਇਹ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਨੂੰ ਸਹੂਲਤਾਂ ਦਿੱਤੀਆਂ ਹਨ। ਇਸੇ ਤਰ੍ਹਾਂ ਹੀ ਮਜ਼ਦੂਰਾਂ ਦਾ ਹਾਲ ਹੈ। ਇਹ ਕਹਿੰਦੇ ਹਨ ਕਿ ਮਜ਼ਦੂਰਾਂ ਦੀ ਹਾਲਤ ਬੇਹਤਰ ਕਰ ਦਿੱਤੀ ਹੈ। ਪਰ ਅਸਲੀਅਤ ਇਹ ਹੈ ਕਿ ਮਜ਼ਦੂਰ ਹੋਰ ਗਰੀਬ ਹੁੰਦਾ ਜਾ ਰਿਹਾ ਹੈ। ਸੌ ਵਿਚੋਂ 70 ਐਸੇ ਗਰੀਬ ਹਨ ਜਿਨ੍ਹਾਂ ਦੀ 20 ਰੁਪਏ ਆਮਦਨ ਹੈ। (ਵਿਘਨ) ਫਿਰ ਇਹ ਕਹਿੰਦੇ ਹਨ ਕਿ ਅਸੀਂ ਕਰਜ਼ੇ ਮੁਆਫ ਕਰ ਦਿੱਤੇ ਹਨ। ਅੱਜ ਹਰੀਜਨ, ਮਜ਼ਦੂਰ, ਗਰੀਬ ਦੇ ਸਿਰ ਤੇ 10 ਹਜ਼ਾਰ ਕਰੋੜ ਰੁਪਿਆ ਕਰਜ਼ਾ ਹੈ ਪਰ ਇਹ ਕਹਿੰਦੇ ਹਨ ਕਿ ਅਸੀਂ ਉਨ੍ਹਾਂ ਦੇ ਕਰਜ਼ੇ ਮੁਆਫ ਕਰ ਦਿੱਤੇ ਹਨ। ਇਹ ਕਹਿੰਦੇ ਹਨ ਕਿ ਅਸੀਂ ਕੋਆਪਰੇਟਿਵ ਸੋਸਾਇਟੀਆਂ ਜਾਂ ਹੋਰ ਸ਼ਾਹੂਕਾਰਾਂ ਦੇ ਕਰਜ਼ੇ ਜਿਹੜੇ ਸੀ ਉਹ ਗਰੀਬਾਂ ਨੂੰ ਮੁਆਫ ਕਰ ਦਿੱਤੇ ਹਨ, ਪਰ ਇਨ੍ਹਾਂ ਨੇ ਇਸ ਦਾ ਕੋਈ ਆਲਟਰਨੇਟਿਵ ਨਹੀਂ ਰਖਿਆ। ਇਹ ਕਹਿੰਦੇ ਹਨ ਕਿ ਉਨ੍ਹਾਂ ਦੇ ਸਿਰ ਜਿਹੜੇ ਸ਼ਾਹੂਕਾਰਾਂ ਦੇ ਕਰਜ਼ੇ ਸੀ ਉਹ ਮੁਆਫ ਕਰ ਦਿੱਤੇ ਅਤੇ ਉਹ ਬੈਂਕਾਂ ਤੋਂ ਕਰਜ਼ਾ ਲੈ ਲੈਣਗੇ ਪਰ ਮੈਂ ਕਹਿੰਦਾ ਹਾਂ ਕਿ ਗਰੀਬਾਂ ਨੂੰ ਉਥੋਂ ਕਰਜ਼ੇ ਨਹੀਂ ਮਿਲ ਰਹੇ। ਗਰੀਬਾਂ ਨੂੰ ਬੈਂਕਾਂ ਤੋਂ ਕਰਜ਼ੇ ਮਿਲਣੇ ਚਾਹੀਦੇ ਹਨ ਤੇ ਬੈਂਕ ਪਿੰਡਾਂ ਵਿਚ ਖੋਹਲਣੇ ਚਾਹੀਦੇ ਹਨ।

ਇਹ ਬੇਰੋਜ਼ਗਾਰੀ ਦੀ ਗਲ ਕਰਦੇ ਹਨ। ਇਹ ਕਹਿੰਦੇ ਹਨ ਕਿ ਅਸੀਂ ਬੇਰੋਜ਼ਗਾਰੀ ਦਾ ਮਸਲਾ ਹਲ ਕਰ ਰਹੇ ਹਾਂ। ਪਰ ਅਸਲ ਵਿਚ ਗਲ ਇਹ ਹੈ ਕਿ ਬੇਰੋਜ਼ਗਾਰੀ ਹਰ ਰੋਜ਼ ਵਧ ਰਹੀ ਹੈ। ਇਹ ਕਹਿੰਦੇ ਹਨ ਕਿ ਅਸੀਂ 1975 ਵਿਚ 3 ਲੱਖ 81 ਹਜ਼ਾਰ ਬੇਰੋਜ਼ਗਾਰਾਂ ਨੂੰ ਨੌਕਰੀਆਂ ਦੇ ਦਿੱਤੀਆਂ ਹਨ। 1976 ਵਿਚ 4 ਲੱਖ ਨੂੰ ਨੌਕਰੀਆਂ ਦਿਤੀਆਂ ਹਨ। ਪਰ ਅਸਲ ਗਲ ਮੈਂ ਦਸਦਾ ਹਾਂ ਇਹ ਕਾਗਜ਼ੀ ਗਲਾਂ ਹਨ। ਇਹ ਜਿਹੜੇ ਸਾਇੰਸ ਮਾਸਟਰ ਹਨ, ਮੈਂ ਇਨ੍ਹਾਂ ਦੀ ਹੀ ਗਲ ਦਸਦਾ ਹਾਂ। ਬਹੁਤ ਸਾਰੇ ਸਕੂਲਾਂ ਵਿਚ ਇਨ੍ਹਾਂ ਦੀਆਂ ਜਗ੍ਹਾਂ ਖਾਲੀ ਪਈਆਂ ਹਨ ਪਰ ਜਦ ਉਹ ਨੌਕਰੀ ਵਾਸਤੇ ਐਪਲੀਕੇਸ਼ਨਜ਼ ਦਿੰਦੇ ਹਨ ਤਾਂ ਇਹ ਸਰਕਾਰ ਉਨ੍ਹਾਂ ਦੀ ਐਪਲੀਕੇਸ਼ਨਜ਼ ਰਿਜੈਕਟ ਕਰ ਦਿੰਦੀ ਹੈ। ਇਸ ਤੋਂ ਇਲਾਵਾ ਹੋਰ ਹਜ਼ਾਰਾਂ ਹੀ ਟੀਚਰਜ਼ ਅਤੇ ਹੋਰ ਆਦਮੀ ਰੋਜ਼ਗਾਰ ਲਭ ਰਹੇ ਹਨ। ਪੰਜਾਬ ਵਿਚ ਸਾਰੇ ਹਿੰਦੁਸਤਾਨ ਨਾਲੋਂ ਬੇਰੋਜ਼ਗਾਰੀ ਵੱਧ ਰਹੀ ਹੈ। ਭਾਵੇਂ ਇਨ੍ਹਾਂ ਨੇ ਕਿਹਾ ਕਿ ਅਸੀਂ ਖੰਨੇ,ਪਟੀ, ਨਕੋਦਰ ਅਤੇ ਦਸੂਹਾ ਆਦਿ ਇੰਮਪਲਾਈਮੈਂਟ ਐਕਸਚੇਂਜ ਖੋਲ੍ਹ ਰਹੇ ਹਾਂ ਪਰ ਮੈਂ ਕਹਾਂਗਾ ਕਿ ਬੇਰੋਜ਼ਗਾਰੀ ਦੀ ਸਮਸਿਆ ਇਨ੍ਹਾਂ ਕੋਲੋਂ ਹਲ ਨਹੀਂ ਹੋ ਸਕਦੀ। ਇਨ੍ਹਾਂ ਨੂੰ ਚਾਹੀਦਾ ਹੈ ਕਿ ਪੰਜਾਬ ਵਿਚ ਵੱਡੀਆਂ ਸਨਅਤਾਂ ਲਾਉਣ, ਹਕੀਕੀ ਜ਼ਮੀਨ ਸੁਧਾਰ ਕਰਨ ਤਾਂ ਕਿ ਵਿਹਲਿਆਂ ਨੂੰ ਨੌਕਰੀ ਮਿਲ ਸਕੇ।

ਇਰੀਗੇਸ਼ਨ ਦੇ ਬਾਰੇ ਸਿਬੀਆ ਜੀ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਨੂੰ ਪਾਣੀ ਦੇਣਾ ਹੈ। ਮੈਂ ਉਨ੍ਹਾਂ ਨੂੰ ਕਹਾਂਗਾ ਕਿ ਬਿਆਸ ਦੇ ਪਾਣੀ ਦਾ ਹਰਿਆਣੇ ਦਾ ਜੋ ਹਿਸਾ 0.9 ਸੀ ਉਸ ਦੀ ਬਜਾਏ ਉਸ ਨੂੰ 3.5 ਦੇ ਦਿਤਾ। ਮੈਂ ਸਮਝਦਾ ਹਾਂ ਕਿ ਇਹ ਸਰਕਾਰ ਦੀ ਕਮਜ਼ੋਰੀ ਹੈ। ਇਨ੍ਹਾਂ ਨੂੰ ਇਹ ਪਾਣੀ ਲੈਣਾ ਚਾਹੀਦਾ ਹੈ ਅਤੇ ਇਸ ਬਾਰੇ ਲੜਦੇ ਰਹਿਣਾ ਚਾਹੀਦਾ ਹੈ। ਪੰਜਾਬ ਦਾ ਜਿਹੜਾ ਹਿਸਾ ਬਣਦਾ ਹੈ ਉਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ ਅਤੇ ਹਰਿਆਣਾ ਦਾ ਜਿਹੜਾ ਹਿੱਸਾ ਬਣਦਾ ਹੈ ਉਹ ਉਸਨੂੰ ਦੇਣਾ ਚਾਹੀਦਾ ਹੈ। ਸਿਬੀਆ ਜੀ ਨੇ ਇਕ ਹੋਰ ਗਲ ਕੀਤੀ ਕਿ ਪਿੰਡਾਂ ਨੂੰ ਪਾਣੀ ਪਹੁੰਚਾਣ ਵਾਸਤੇ ਪੱਕੇ ਖਾਲੇ ਕਰ ਦਿਤੇ ਹਨ। ਪਰ, ਚੇਅਰਮੈਨ ਸਾਹਿਬ, ਇਹ ਖਾਲੇ ਪੱਕੇ ਨਹੀਂ ਕੀਤੇ ਹਨ ਇਹ ਰਜਵਾਹੇ ਪੱਕੇ ਕੀਤੇ ਹਨ। ਇਸ ਦੇ ਵਿਚ ਸੀਮਿੰਟ ਦੀ ਚੋਰੀ ਹੋਈ ਹੈ। ਇੱਟਾਂ 'ਬੀ' ਕਲਾਸ ਲਗਾਈਆਂ ਹਨ। ਇਸ ਦੇ ਵਿਚ ਬੜਾ ਭਾਰੀ ਸਕੈਂਡਲ ਹੈ। ਇਸ ਦੀ ਜਾਂਚ ਪੜਤਾਲ ਹੋਣੀ ਚਾਹੀਦੀ ਹੈ।

[ਮਾਸਟਰ ਚੰਦ ਸਿੰਘ]

ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਮੈਂ ਟਰਾਂਸਪੋਰਟ ਦੇ ਬਾਰੇ ਗਲ ਕਰਨੀ ਚਾਹੁੰਦਾ ਹਾਂ। ਉਸ ਦੇ ਵਿਚ ਜਿਹੜੇ ਕਾਮੇ ਹਨ ਉਨ੍ਹਾਂ ਦੀ ਹਾਲਤ ਬਹੁਤ ਪਤਲੀ ਹੈ ਅਤੇ ਉਨ੍ਹਾਂ ਨੂੰ ਬਿਨਾਂ ਕਿਸੇ ਕਾਰਣ ਦੇ ਨੌਕਰੀ ਤੋਂ ਖਾਰਜ ਕੀਤਾ ਜਾਂਦਾ ਹੈ। ਇਸ ਸਰਕਾਰ ਦੀ ਅਫਸਰਸ਼ਾਹੀ ਦੀ ਤਲਵਾਰ ਹਰ ਵੇਲੇ ਉਨ੍ਹਾਂ ਦੇ ਸਿਰ ਤੇ ਲਟਕਦੀ ਰਹਿੰਦੀ ਹੈ ਕਿ ਹੁਣੇ ਨੌਕਰੀ ਤੋਂ ਕਢਿਆ ਕਿ ਕਢਿਆ। ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਬਸਾਂ ਦੀ ਹਾਲਤ ਵੀ ਬਹੁਤ ਪਤਲੀ ਹੈ। ਜਿਹੜੀਆਂ ਬਸਾਂ ਨਵੀਆਂ ਆਈਆਂ ਉਹ ਆਉਂਦੇ ਆਉਂਦੇ ਹੀ ਗੁੰਮ ਹੋ ਗਈਆਂ ਜਿਸ ਦੇ ਬਾਰੇ ਬੜਾ ਰੌਲਾ ਪਿਆ। ਉਸ ਦੀ ਇਨਕੁਆਇਰੀ ਕਰਨੀ ਚਾਹੀਦੀ ਹੈ। (ਘੰਟੀ) (ਵਿਘਨ) ਜਿਹੜੇ ਟਰਾਂਸਪੋਰਟ ਮਹਿਕਮੇ ਵਿਚ ਕੰਮ ਕਰਦੇ ਕਰਮਚਾਰੀ ਹਨ ਉਨ੍ਹਾਂ ਨਾਲ ਧੱਕਾ ਹੋ ਰਿਹਾ ਹੈ ਅਤੇ ਉਨ੍ਹਾਂ ਤੋਂ 5—5 ਸੌ ਰੁਪਏ ਲੈ ਕੇ ਬਹਾਲ ਕੀਤਾ ਜਾਂਦਾ ਹੈ, ਇਸ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ।

ਇਕ ਪੁਲੀਸ ਬਾਰੇ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਥੇ ਕਾਂਗਰਸੀ ਸਰਕਾਰ ਸੀ, ਉਥੇ ਪੁਲਸੀ ਰਾਜ ਸੀ। ਜਿਸ ਨੂੰ ਮਰਜ਼ੀ ਕੁੱਟਿਆ ਮਾਰਿਆ ਜਾਂਦਾ ਸੀ ਅਤੇ ਲੋਕਾਂ ਤੇ ਗਲਤ ਕੇਸ ਬਣਾਏ ਜਾਂਦੇ ਸੀ। ਇਥੇ ਪੰਜਾਬ ਵਿਚ ਵੀ ਪੁਲੀਸ ਬਹੁਤ ਧੱਕਾ ਕਰ ਰਹੀ ਹੈ ਅਤੇ ਲੋਕਾਂ ਨੂੰ ਨਜਾਇਜ਼ ਤੰਗ ਕਰ ਰਹੀ ਹੈ। ਸਾਡੇ ਲੌਂਗੋਵਾਲ ਜ਼ਿਲ੍ਹਾ ਸੰਗਰੂਰ ਦੇ ਇਕ ਨੌਜਵਾਨ ਨੂੰ ਕਤਲ ਕਰਕੇ ਸੁਟ ਦਿਤਾ ਗਿਆ। (ਘੰਟੀ)

**ਸ੍ਰੀ ਸਭਾਪਤੀ** : ਚੋਪੜਾ ਸਾਹਿਬ, ਵਾਈਂਡ ਅਪ ਕਰੋ ਹੁਣ।

**ਮਾਸਟਰ ਚੰਦ ਸਿੰਘ**: ਚੇਅਰਮੈਨ ਸਾਹਿਬ, ਇਕ ਕਾਂਗਰਸੀ, ਇਕ ਖਦਰਪੋਸ਼, ਜੋ ਕਿ ਨਵੇਂ ਸ਼ਹਿਰ ਮਿਉਂਸਪਲ ਕਮੇਟੀ ਦਾ ਪ੍ਰਧਾਨ ਹੈ, ਨੇ ਉਸ ਦੀ ਫਸਲ ਉਜਾੜ ਦਿੱਤੀ ਅਤੇ ਉਸ ਦਾ 8 ਹਾਰਸ ਪਾਵਰ ਦਾ ਇੰਜਣ ਖੂਹ ਵਿਚ ਸੁੱਟ ਦਿੱਤਾ ਔਰ ਉਸ ਦੇ ਟਰੈਕਟਰ ਦੇ ਟਾਇਰ ਪਾੜ ਦਿੱਤੇ। ਇਹ 4 ਜਨਵਰੀ ਦਾ ਵਾਕਿਆ ਹੈ। ਹੁਣ ਮਸਾਂ ਪੁਲੀਸ ਨੇ ਐਕਸ਼ਨ ਲਿਆ ਹੈ ਅਤੇ ਉਸ ਨੂੰ ਫੜਿਆ ਹੈ। ਮੇਰੀ ਬੇਨਤੀ ਹੈ ਕਿ ਇੰਨੀ ਦੇਰ ਨਹੀਂ ਲਗਣੀ ਚਾਹੀਦੀ।

ਹੁਣ ਮੈਂ ਕਰਮਚਾਰੀਆਂ ਬਾਰੇ ਬੋਲਣ ਲਗਾ ਹਾਂ। ਇਕ ਸਾਲ ਦੀ ਸਰਵਿਸ ਦੇ ਜਿਹੜੇ ਕਰਮ-ਚਾਰੀ ਹਨ ਉਹ ਪੱਕੇ ਹੋਣੇ ਚਾਹੀਦੇ ਹਨ। ਮੁਲਾਜ਼ਮਾਂ ਨੂੰ ਮੈਡੀਕਲ ਫਲੈਟ ਰੇਟ ਦੇ ਤੇ ਦੇਣਾ ਚਾਹੀਦਾ ਹੈ। ਵੀਟ ਲੋਨ ਕਰਮਚਾਰੀਆਂ ਨੂੰ ਦੇਣਾ ਚਾਹੀਦਾ ਹੈ ਜਿਵੇਂ ਪਹਿਲਾਂ ਮਿਲਦਾ ਸੀ ਤਾਂ ਕਿ ਉਹ ਕਣਕ ਲੈ ਕੇ ਆਪਣੀ ਰੋਟੀ ਚੰਗੀ ਤਰ੍ਹਾਂ ਖਾ ਸਕਣ। ਉਨ੍ਹਾਂ ਨੂੰ 9 ਜਨਵਰੀ ਦੀ ਹੜਤਾਲ ਦੀ ਤਨਖਾਹ ਹਾਲਾਂ ਤਕ ਨਹੀਂ ਮਿਲੀ ਉਹ ਉਨ੍ਹਾਂ ਨੂੰ ਮਿਲਣੀ ਚਾਹੀਦੀ ਹੈ। (ਘੰਟੀ) ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਅਮਰਾਵਤੀ ਦੇ ਪੀ. ਟੀ. ਆਈ. ਟਰੇਨਿੰਗ ਦੇ ਜਿਹੜੇ ਟੀਚਰ ਹਨ ਉਨ੍ਹਾਂ ਨੂੰ ਅਜੇ ਤਕ ਇਜਾਜ਼ਤ ਨਹੀਂ ਮਿਲੀ। (ਘੰਟੀ) ਉਨ੍ਹਾਂ ਨੂੰ ਮਾਨਤਾ ਮਿਲ ਚੁੱਕੀ ਹੈ।

**ਸ੍ਰੀ ਸਭਾਪਤੀ** : ਬੈਠੋ ਚੋਪੜਾ ਸਾਹਿਬ।

**ਮਾਸਟਰ ਚੰਦ ਸਿੰਘ** : ਇਹ ਬੜਾ ਅਹਿਮ ਮਸਲਾ ਹੈ, ਇਸ ਵਲ ਧਿਆਨ ਦੇਣਾ ਚਾਹੀਦਾ ਹੈ। (ਵਿਘਨ)

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋ ਗਏ)

ਮਾਸਟਰ ਚੰਦ ਸਿੰਘ ** ** **

**ਸ੍ਰੀ ਸਭਾਪਤੀ** : ਜੋ ਕੁਝ ਚੋਪੜਾ ਸਾਹਿਬ ਹੁਣ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਏ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, 944 ਕਰੋੜ ਰੁਪਏ ਦਾ ਬਜਟ ਜ਼ੇਰੇ ਬਹਿਸ ਹੈ ਅਤੇ ਡੇਢ ਘੰਟਾ ਹਾਊਸ ਨੂੰ ਐਡਜਰਨ ਹੋਣ ਵਿਚ ਹਾਲੇ ਹੈ। ਆਮ ਤੌਰ ਤੇ ਇਹ ਹੁੰਦਾ ਹੈ ਕਿ ਫਾਇਨਾਂਸ ਮਨਿਸਟਰ ਸਾਹਿਬ 25—30 ਮਿੰਟ ਬੋਲਦੇ ਹਨ ਅਤੇ ਇਸ ਤਰ੍ਹਾਂ ਹਾਊਸ ਪਹਿਲਾਂ ਹੀ ਐਡਜਰਨ ਹੋ ਜਾਵੇਗਾ। ਸਾਡੀ ਪਾਰਟੀ ਵਲੋਂ ਕਾਮਰੇਡ ਰਾਜ ਕੁਮਾਰ ਜੀ ਬੋਲੇ ਹਨ, ਸਾਡੇ ਇਕ ਹੋਰ ਮੈਂਬਰ ਨੂੰ ਬੋਲਣ ਦੀ ਇਜਾਜ਼ਤ ਦੇਣੀ ਚਾਹੀਦੀ ਹੈ ।

**ਸ੍ਰੀ ਸਭਾਪਤੀ** : ਸਪੀਕਰ ਸਾਹਿਬ ਜੋ ਆਰਡਰ ਬਣਾ ਗਏ ਹਨ, ਮੈਂ ਉਸ ਦੇ ਮੁਤਾਬਿਕ ਹੀ ਹਾਲੇ ਚਲਦਾ ਪਿਆ ਹਾਂ । ਕੋਈ ਨਹੀਂ ਜੇ ਟਾਇਮ ਹੋਇਆ ਤਾਂ ਦੇਖ ਲਵਾਂਗੇ ।

**ਸਰਦਾਰ ਦਿਲਬਾਗ ਸਿੰਘ** : ** ** **

**Mr. Chairman** : This is no point of order.

**ਸਰਦਾਰ ਦਿਲਬਾਗ ਸਿੰਘ** : ** ** **

**Mr. Chairman** : This should not be recorded.

**आचार्य पृथ्वी सिंह आज़ाद (खन्ना, ऐस. सी.)** : मैंने विश्व विख्यात अर्थ शास्त्री स्वर्गीय श्री ब्रिज नारायण के चरणों में बैठ कर जो थोड़ा बहुत अर्थशास्त्र का ज्ञान प्राप्त किया है उसी कायदे से मैंने इस बजट को समझने की कोशिश की है । मुझे इस बात का दुख है कि इस सदन में चार्जिज और काउंटर चार्जिज लगाए गए हैं, जब कि चाहिए यह था कि इस बजट को ठीक ढंग से पढ़ कर विचारा जाता और इस बजट को देखते हुए कोई ठोस सुझाव दिये जाते । अगर कंस्ट्रक्टिव क्रिटीसिज़म होता तो मैं समझता कि अपने कर्त्तव्य की पालना की गई है।

चेयरमैन साहिब, यह जो बजट है इसमें वह समाजवाद की झलक नहीं है जो होनी चाहिए थी लेकिन फिर भी सामूहिक रूप से यह प्रशंसा के योग्य है । यह बजट जो कि घाटे का बजट है उस सूरत में एक अच्छा बजट समझा जाना चाहिए क्योंकि जो घाटा है वह इस बजट में इसलिये रखा गया है कि इस सरकार ने ज़्यादा से ज़्यादा खर्च कंस्ट्रक्टिव योजनाओं, तामीरी योजनाओं पर किया है! वह बजट जिस में डिवैलपमैंट के कार्यों को नज़र अन्दाज़ करके, थोड़ी बचत करके अगर सरप्लस बजट रखा जाए तो वह किसी सूरत में भी अच्छा बजट नहीं हो सकता । वही बजट अच्छा हो सकता है जिसमें समाज की भलाई के लिए, प्रदेश के कल्याण के लिये ज्यादा खर्च किया जाये । चेयरमैन साहिब, इस बजट की मैं इस लिये भी तारीफ़ करता हूँ कि इसमें लोगों को ज़्यादा से ज़्यादा राहत देने की कोशिश की गई है,

**Not recorded/expunged as ordered by the Chair.

[आचार्य पृथ्वी सिंह आजाद]

यद्यपि मजदूरों, सरकारी कर्मचारियों, किसानों और हरिजनों को और ज्यादा राहत देकर भी इस बजट को मौजूदा घाटे से तिगुणा घाटे का बजट बना देते तब भी वह बजट काबले तारीफ़ होता । चेयरमैन साहिब, विरोधी पक्ष के मित्रों में एक परिवर्तन आया है और सच्ची बात तो यह है कि :—

'जब दिया रंग बुतों ने तो खुदा याद आया ।"

अभी मेरे एक मित्र बहस करते हुए शिकायत कर रहे थे आपोज़ीशन वालों की, कि उन्होंने महात्मा गांधी जी की समाधि पर कसम खाई है । मेरे दोस्तों को खाह-मखाह यह शिकायत पैदा हो गई । इन को तो खुश होना चाहिए था कि जो लोग महात्मा गांधी को महात्मा नहीं मानते थे उन्हें भी जनता की हालत ने मजबूर कर दिया उन को महात्मा मानने के लिये । एक वक्त वह था जब उन्होंने यह कहा था कि महात्मा गांधी जी की फोटो को यहां से उठा दिया जाए । मैं समझता हूँ कि इस देश के अन्दर अगर आज इन्कलाब आया है या परिवर्तन आया है तो वह महात्मा गांधी जी की बदौलत ही है । जिस महात्मा गांधी जी ने श्री जय प्रकाश नारायण को अपने चरणों में बैठा कर ट्रेनिंग दी, जिस महात्मा गांधी ने बाबू जगजीवन राम को ज़मीन से उठा कर अर्ष पर बिठा दिया.....।

**ਸਰਦਾਰ ਗੁਰਦੇਵ ਸਿੰਘ ਬਾਦਲ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਆਚਾਰਿਆ ਜੀ ਨੇ ਮਹਾਤਮਾ ਗਾਂਧੀ ਬਾਰੇ ਕਿਹਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਤਾਂ ਉਨ੍ਹਾਂ ਦੀ ਇਜ਼ਤ ਕਰਦੇ ਹਾਂ। ਉਨ੍ਹਾਂ ਦੀ ਇਥੋਂ ਫੋਟੋ ਲਾਹੁਣ ਲਈ ਨਹੀਂ ਕਿਹਾ। (ਵਿਘਨ)

**Mr. Chairman** : Badal Sahib, please don't interrupt.

**आचार्य पृथ्वी सिंह आज़ाद :** चेयरमैन साहिब, यह ज़माने के इन्कलाबात हैं कि "पास्वां मिल गये, आके मयखाने में" । जो लोग आपस में इकट्ठे बैठकर कभी बात करने के लिये तैयार नहीं थे, जो एक पार्टी बन कर देश में इकट्ठा चलने के लिये तैयार नहीं थे, जो मग़रबीन और मशरकीन थे आज वे देश के अन्दर परिवर्तन लाने के लिये इकट्ठे बैठे हैं । यह दूसरी बात है कि उन्होंने इकट्ठा होने का नारा तो लगा दिया है लेकिन, चेयरमैन साहिब, दिल से वे एक नहीं हैं । मेरे दोस्त जो यहां बैठे हैं उनका रास्ता तो अमृतसर की तरफ है और मेरे कुछ वे दोस्त हैं जो पूना से हिदायत लेते हैं, कुछ और दोस्त तीसरी जगह से हिदायत लेते हैं । यह सब तीन चार जगहों से हिदायतें लेकर आगे चलते हैं । चेयरमैन साहिब, आपको याद होगा कि लाहौर में कविराज हरनामदास ने एक हदायतनामा ख़ाविन्द लिखा था और एक इन भाइयों का हदायतनामा ख़ाविन्द है । यह उस हदायतनामा ख़ाविन्द को लेकर आगे चल रहे हैं और जिस दिन यह हदायतनामा ख़ाविन्द बदल गया, यकीन रखो, कि हालात पलटेंगे और उस हालत में यह इधर आ जायेंगे जिधर पहले थे ।

चेयरमन साहिब, मैं अर्ज़ कर रहा था कि मेरे दोस्तों ने बजट को रचनात्मक दृष्टि से नहीं देखा बल्कि विरोध करने की दृष्टि से देखा है । चेयरमैन साहिब, किसी राज्य की उन्नति के तीन बड़े साधन होते हैं । पहिला शिक्षा, दूसरा कृषि यानि खेतोबाड़ी और तीसरा इन्डस्ट्री । यह तीन बड़े साधन होते हैं । अब हमें इन तीन बड़े साधनों की तरफ देखना है ।

अगर तो सरकार ने अपने बजट में इन तीन बड़े साधनों के लिये पर्याप्त रकम रखी है। (सरदार गुरदेव सिंह बादल की ओर से विघ्न)

चेयरमैन साहिब, तो मैं अर्ज़ कर रहा था कि अगर वित्त-मन्त्री महोदय ने अपने बजट में इन तीन बातों का ध्यान रखा है, तब तो उन्होंने सच्च मुच्च प्रदेश की उन्नति के लिये अपना बजट तैयार किया है और अगर यह तीनों बातें इसमें नहीं हैं तब मेरे दोस्त शिकायत करने के मुस्तहिक हैं।

**श्री सभापति :** आचार्य जी, दो मिन्ट में वाइंड अप करो।

**आचार्य पृथ्वी सिंह आज़ाद :** अगर दो मिन्ट का समय देना है तो मैं अभी बैठ जाता हूं। मुझे 10 मिन्ट चाहिएं।

चेयरमैन साहिब, तो मैं अर्ज कर रहा था कि सरकार का जो ऐनुअल प्लैन है, जब हम उसको देखते हैं कि 1976-77 में कृषि के लिये जो सरकार का प्लैन था उसमें 17.33 प्रतिशत वृद्धि करके 257.50 करोड़ बना दिया है तो यह एक बहुत बड़ा कदम है। पंजाब एक कृषि प्रधान प्रदेश है। यहां का किसान सारे देश को अन्न का भण्डार देता है। इसलिये पंजाब की सरकार ने यहां की और देश की अर्थ व्यवस्था को ठीक रखने के लिये कृषि के प्रोग्राम में वृद्धि की है। मैं समझता हूँ इसने ऐसा करके सारे देश पर उपकार किया है। (तालियां) चेयरमैन साहिब, पंजाब सरकार ने पंजाब में कृषि में वृद्धि करने के लिये जो कृषि विश्व-विद्यालय स्थापित किया है जिसकी बुनियाद श्री टी.एन. थापर, जो कि बड़े सुल्झे हुए थे, ने रखी थी। उसके कुलपति श्री एम. एस. रंधावा एक विश्वविख्यात सज्जन थे। वह काम आज श्री अमरीक सिंह, जो कि बहुत सुलझे हुए हैं, चला रहे हैं। इसके लिये सरकार ने जो ज्यादा से ज्यादा रकम रखी है और मैं समझता हूँ कि जो सरकार का प्रोडक्शन का प्रोग्राम है जिसमें 1680 लाख रुपया खर्च करके इसको आगे ले जाया जा रहा है, यह ठीक है। (घंटी)

इसी तरह इन्डस्ट्री के लिये सरकार ने बहुत ज्यादा काम किया है। ऐजुकेशन के मुताल्लिक मैं पहले कह चुका हूँ कि ऐजुकेशन की तरफ सरकार ने बहुत काम किया है। Education is the most important factor even than land, labour and capital for the production of wealth in the present era of science and technology. तो इस तरफ सरकार अब पूरा ध्यान दे रही है। मैं आपके द्वारा सरकार से कहना चाहता हूँ (घंटी) जो प्राइमरी शिक्षा है इसमें सुधार लाने की ज़रूरत है। प्राइमरी स्कूल डाइरैक्टोरेट तो अब खोल देना है। जो प्राईवेट स्कूल हैं उनके अन्दर विद्या का स्तर इसलिये कम हो गया है कि वहां पर नम्बर आफ स्टूडैंटस बढ़ गया है और नम्बर आफ टीचरज़ कम है। इस तरफ ध्यान देने की ज़रूरत है, (घंटी) चेयरमैन साहिब, इस साल अक्तूबर में झलीयांकलां में श्री हरदित्त सिंह जो बहुत बड़े विद्वान् तथा समाज सुधारक थे, उनकी शताब्दी मनाई जा रही है। मैं सरकार से बेनती करूँगा कि वहां का जो मिडल स्कूल है उसको उनके नाम पर हाई स्कूल बना दिया जाए (घंटी) इसी तरह से प्रसाल गांव में एक स्कूल है जिसको

[आचार्य पृथ्वी सिंह आज़ाद]

कांग्रेस ने पहले हाई बना दिया था और बाद में अकालियों ने मिडल कर दिया उसको भी हाई स्कूल बनाया जाये । (घंटी)

चेयरमैन साहिब, सरकार एक करोड़ रुपया शैडयूल्ड कास्टस लैंड डिवैल्पमैंट ऐण्ड फाइनैन्स कार्पोरेशन पर खर्च कर रही है, पर उससे पूरा लाभ नहीं हो रहा । सरकार को उस कार्पोरेशन के तमाम अफसरों को फौरन तबदील कर देना चाहिए । वहां पर बहुत धांधली मचाई हुई है । मिस्टर फ़िजी, जिसको वहां से हटाया गया है, उसको बुला कर पूछ लें कि वहां पर क्या क्या बातें चल रही हैं और रिश्वत का कितना बोल बाला है । (घंटी)

चेयरमैन साहिब, सरकार ने जो रैज़र्वेशन विद्दिन रैज़र्वेशन की है, उसको खत्म करना चाहिए ।

**ਕਾਮਰੇਡ ਅੱਛਰ ਸਿੰਘ** (ਧੂਰੀ) : ਚੇਅਰਮੈਨ ਸਾਹਿਬ, ਅੱਜ ਹਾਊਸ ਦੇ ਸਾਹਮਣੇ ਬੜਾ ਮੱਹਤਵ ਪੂਰਨ ਬਜਟ ਹੈ। ਇਸ ਨੇ ਆਉਣ ਵਾਲੇ ਸਾਲਾਂ ਵਿਚ ਪੰਜਾਬ ਵਾਸਤੇ ਮਹੱਤਵ ਪੂਰਨ ਆਰਥਿਕ ਖੇਤਰ ਵਿਚ ਕੰਮ ਕਰਨਾ ਹੈ। ਇਹ ਸਾਰੀ ਬਜਟ ਸਪੀਚ ਪੜ੍ਹਨ ਤੋਂ ਬਾਅਦ ਇਹ ਮਹਿਸੂਸ ਹੁੰਦਾ ਹੈ ਕਿ ਇਹ ਸੋਸ਼ਲਿਜ਼ਮ ਦਾ ਦਾਅਵਾ ਕਰਦੇ ਥੱਕਦੇ ਨਹੀਂ, ਪਰ ਅਸਲ ਵਿਚ ਇਹ ਇਸ ਦੇ ਕਿਤੇ ਨੇੜੇ ਤੇੜੇ ਵੀ ਨਹੀਂ ਹੈ। ਅਜ ਸਾਡਾ ਇਹ ਕਹਿੰਦੇ ਹੋਏ ਸ਼ਰਮ ਨਾਲ ਸਿਰ ਝੁਕਦਾ ਹੈ ਕਿ 30 ਸਾਲ ਅਜ਼ਾਦੀ ਪ੍ਰਾਪਤ ਕਰਨ ਤੋਂ ਬਾਅਦ ਵੀ ਪੰਜਾਬ ਵਿਚ 40 ਪ੍ਰਤੀਸ਼ਤ ਲੋਕ ਗ਼ਰੀਬੀ ਲਾਈਨ ਤੋਂ ਥੱਲੇ ਰਹਿੰਦੇ ਹਨ। ਉਨ੍ਹਾਂ ਬਦਨਸੀਬਾਂ ਦਾ ਪੱਧਰ ਉੱਚਾ ਕਰਨ ਬਾਰੇ ਕੋਈ ਜ਼ਿਕਰ ਇਸ ਬਜਟ ਸਪੀਚ ਵਿਚ ਨਹੀਂ ਕੀਤਾ ਗਿਆ। ਇਹ ਕਿਹਾ ਗਿਆ ਹੈ ਕਿ ਸਾਡੀ ਪਰ ਕੈਪੀਟਾ ਆਮਦਨ 1975-76 ਵਿਚ 524 ਸੀ ਅਤੇ ਇਹ ਹੁਣ ਵਧੀ ਹੈ। ਸਾਨੂੰ ਇਸ ਗੱਲ ਦਾ ਮਾਣ ਹੈ ਕਿ ਪੰਜਾਬ ਦੇ ਕਿਸਾਨ ਲਈ ਗੌਰਮਿੰਟ ਦੀ ਜਿਹੜੀ ਚੰਗੀ ਨੀਤੀ ਹੈ ਉਸ ਨਾਲ ਆਉਣ ਵਾਲੇ ਸਾਲ ਵਿਚ ਫਸਲ ਦਾ 90 ਲੱਖ ਟਨ ਹੋਣ ਦਾ ਅੰਦਾਜ਼ਾ ਹੈ। ਚੇਅਰਮੈਨ ਸਾਹਿਬ, ਮੈਂ ਪਹਿਲਾਂ ਵੀ ਕਹਿ ਚੁਕਾ ਹਾਂ ਕਿ ਸਟੇਟ ਟਰੇਡਿੰਗ ਦੀ ਜਿਹੜੀ ਕਣਕ ਪ੍ਰਚੇਜ਼ ਕਰਨ ਦੀ ਪਾਲਿਸੀ ਸੀ ਅਤੇ ਉਸ ਵਿਚ ਪ੍ਰੋਡਿਊਸਰ ਅਤੇ ਕਨਜ਼ਿਊਮਰ ਦੋਨਾਂ ਦੇ ਇੰਟਰੈ-ਸਟਸ ਨੂੰ ਧਿਆਨ ਵਿਚ ਰੱਖਿਆ ਜਾਂਦਾ ਸੀ, ਸ਼ਾਇਦ ਉਸ ਪਾਲਿਸੀ ਤੋਂ ਡਿਵੀਏਟ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਂ ਆਪਣੀ ਪਾਰਟੀ ਵਲੋਂ ਸਰਕਾਰ ਪਾਸ ਅਪੀਲ ਕਰਦਾ ਹਾਂ ਕਿ ਇਸ ਸਾਰੀ ਗੱਲ ਨੂੰ ਧਿਆਨ ਵਿਚ ਰੱਖੇ ਅਤੇ ਜਿਤਨਾ ਆਪ ਇਸ ਸਬੰਧ ਵਿਚ ਕਰ ਸਕਦੀ ਹੈ, ਉਹ ਕਰੇ।

ਚੇਅਰਮੈਨ ਸਾਹਿਬ, ਇਸ ਤੋਂ ਅਗੇ 20-ਨੁਕਾਤੀ ਪ੍ਰੋਗਰਾਮ ਨੂੰ ਨੇਪਰੇ ਚਾੜ੍ਹਨ ਲਈ ਇਸ ਸਾਲ ਜਿਹੜਾ ਰੁਪਿਆ ਰੱਖਿਆ ਗਿਆ ਹੈ ਇਹ ਪਿਛਲੇ ਸਾਲ ਨਾਲੋਂ ਵਧ ਹੈ। 1977-78 ਵਿਚ ਇਸ ਵਾਸਤੇ 36 ਕਰੋੜ ਰੁਪਿਆ ਰੱਖਿਆ ਗਿਆ ਹੈ। ਇਹ ਇਸ ਪ੍ਰੋਗਰਾਮ ਨੂੰ ਅਮਲ ਵਿਚ ਲਿਆਉਣ ਵਾਸਤੇ ਖ਼ਰਚ ਕੀਤਾ ਜਾਵੇਗਾ। ਇਹ ਸਮਾਜ ਦੀ ਭਲਾਈ ਦਾ ਪ੍ਰੋਗਰਾਮ ਸੀ। ਇਹ ਲੋਕਾਂ ਨੂੰ ਜ਼ਰੂਰੀ ਵਸਤਾਂ ਸਪਲਾਈ ਕਰਨ ਵਾਸਤੇ, ਪਬਲਿਕ ਡਿਸਟਰੀਬਿਊਸ਼ਨ ਕਰਨ ਵਾਸਤੇ ਕੰਮ ਕਰਦਾ ਸੀ। ਜਿਹੜੇ ਗ਼ਰੀਬ ਅਤੇ ਦਲਿਤ ਤਬਕੇ ਸੀ ਉਨ੍ਹਾਂ ਦਾ ਖ਼ਿਆਲ ਰੱਖਦੀ ਸੀ। ਪਰ ਇਸ ਦਾ ਅਮਲ ਕੁੱਝ ਨਹੀਂ ਹੋਇਆ। ਮੈਨੂੰ ਖ਼ਦਸ਼ਾ ਹੈ ਕਿ ਇਸੇ ਤਰ੍ਹਾਂ ਦਾ ਅਮਲ ਅਗੇ ਹੋਣਾ ਹੈ। ਇਥੇ ਮੇਰੇ ਫਾਜ਼ਲ ਦੋਸਤਾਂ ਨੇ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਖੰਡ ਦੀ ਕੀਮਤ ਥੋੜੇ ਦਿਨਾਂ ਵਿਚ ਵੱਧ ਗਈ ਹੈ। 163 ਰੁਪਏ ਦਾ ਘੀ ਦਾ ਟੀਨ ਮਿਲਦਾ ਹੈ ਅਤੇ ਸੁਕੀ ਚਾਹ ਦੀ ਪੱਤੀ ਵੀ 5,6 ਰੁਪਏ ਕਿਲੋ ਦੇ ਹਿਸਾਬ ਨਾਲ ਮਹਿੰਗੀ ਵਿੱਕ ਰਹੀ

ਹੈ। ਜੇ 20-ਨੁਕਾਤੀ-ਪ੍ਰੋਗਰਾਮ ਦਾ ਸਹੀ ਅਮਲ ਹੋਵੇ ਤਾਂ ਫਿਰ ਇਹੋ ਜਿਹੀ ਗੱਲ ਨਹੀਂ ਹੋ ਸਕਦੀ। ਥੱਲੇ ਵੱਲ ਤਾਂ ਕੀਮਤਾਂ ਜਾ ਸਕਦੀਆਂ ਹਨ, ਉਪਰ ਵਲ ਜਾਣ ਦਾ ਮਤਲਬ ਨਹੀਂ। ਪਹਿਲੀ ਗਲ ਵਜ਼ੀਰ ਸਾਹਿਬ ਨੇ ਕਹੀ ਹੈ ਕਿ ਸਾਡੀ ਸਰਕਾਰ ਦੀ ਸਮਾਜਵਾਦ ਲਿਆਉਣ ਦੀ ਜ਼ਿਮੇਵਾਰੀ ਹੈ। ਜਿਤਨੇ ਗਰੀਬੀ ਦੇ ਪੱਧਰ ਤੋਂ ਘੱਟ ਰਹਿਣ ਵਾਲੇ ਗ਼ਰੀਬ ਬਦਨਸੀਬ ਇਨਸਾਨ ਪੰਜਾਬ ਵਿਚ ਹਨ ਉਨ੍ਹਾਂ ਦੇ ਆਰਥਿਕ ਜੀਵਨ ਦੀ ਗਰੰਟੀ ਇਨ੍ਹਾਂ ਨੂੰ ਦੇਣੀ ਚਾਹੀਦੀ ਹੈ। ਉਨ੍ਹਾਂ ਨੂੰ ਪ੍ਰੋਟੈਕਟ ਕਰਨ ਦੀ ਸਰਕਾਰ ਦੀ ਜ਼ਿਮੇਵਾਰੀ ਹੈ।

ਚੇਅਰਮੈਨ ਸਾਹਿਬ, ਹੋਰ ਕਈ ਮਸਲੇ ਹਨ ਜਿਨ੍ਹਾਂ ਬਾਰੇ ਇਥੇ ਫਿਕਰ ਜ਼ਾਹਿਰ ਕੀਤਾ ਗਿਆ ਹੈ। ਬੇਰੋਜ਼ਗਾਰੀ ਦੇ ਮਸਲੇ ਬਾਰੇ ਜੁਆਬ ਦਿੰਦੇ ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇੱਕ ਲੱਖ 71 ਹਜ਼ਾਰ ਬੇਰੋਜ਼ਗਾਰ ਦਸੰਬਰ, 1976 ਤਕ ਸਾਡੇ ਪੰਜਾਬ ਵਿਚ ਹਨ। ਇਹ ਬੇਰੋਜ਼ਗਾਰਾਂ ਦੀ ਗਿਣਤੀ ਦਸੰਬਰ, 1972 ਵਿਚ 38,00 ਸੀ। ਇਹ ਪਹਿਲਾਂ ਨਾਲੋਂ 1 ਲੱਖ 33 ਹਜ਼ਾਰ ਵੱਧ ਗਈ ਹੈ। ਇਸ ਸਰਕਾਰ ਨੂੰ ਗਰੰਟੀ ਦੇਣੀ ਚਾਹੀਦੀ ਹੈ ਕਿ ਅਨਇੰਮਪਲਾਇਮੈਂਟ ਘਟੇਗੀ। ਵਜ਼ੀਰ ਖ਼ਜ਼ਾਨਾ ਨੇ ਬੜਾ ਮਖੌਲ ਉਡਾਇਆ ਹੈ ਕਿ ਬੇਰੋਜ਼ਗਾਰ ਨੌਜਵਾਨਾਂ ਨੂੰ ਅਲਾਉਂਸ ਦਿੱਤਾ ਗਿਆ ਤਾਂ ਇਹ ਸੁਸਤ ਪੈ ਜਾਣਗੇ। ਮੈਨੂੰ ਇਹ ਗੱਲ ਕਹਿੰਦੇ ਹੋਏ ਸ਼ਰਮ ਆਉਂਦੀ ਹੈ ਕਿ ਇਸ ਸਮੇਂ ਪੰਜਾਬ ਵਿਚ 1 ਲੱਖ 71 ਹਜ਼ਾਰ ਨੌਜਵਾਨ ਬੇਕਾਰ ਹਨ। ਇਹ ਸਰਕਾਰ ਦੀ ਜ਼ਿਮੇਵਾਰੀ ਹੈ ਕਿ ਸਾਰੇ ਬੇਰੁਜ਼ਗਾਰ ਨੌਜਵਾਨਾਂ ਨੂੰ ਰੁਜ਼ਗਾਰ ਦੇਵੇ। ਜੇ ਇਕ ਪੋਸਟ ਭਰਨੀ ਹੁੰਦੀ ਹੈ ਤਾਂ ਉਥੇ 1,000 ਐਪਲੀਕੇਸ਼ਨਾਂ ਆਉਂਦੀਆਂ ਹਨ। ਇਥੇ ਮੇਰੇ ਫਾਜ਼ਲ ਦੋਸਤ ਨੇ ਵੀ ਕਿਹਾ ਹੈ ਅਤੇ ਮੈਂ ਵੀ ਖਦਸ਼ਾ ਜ਼ਾਹਿਰ ਕਰਦਾ ਹਾਂ ਕਿ ਸਿਲੈਕਸ਼ਨ ਜਿਹੜੀ ਹੁੰਦੀ ਹੈ ਇਸ ਦੇ ਵਿਚ ਪੈਸੇ ਖਾਧੇ ਜਾਂਦੇ ਹਨ। ਇਸ ਬਾਰੇ ਕਿਸ ਨੂੰ ਨਹੀਂ ਪਤਾ। ਏ. ਐਸ. ਆਈ. ਭਰਤੀ ਕੀਤੇ ਗਏ ਹਨ, ਸਿਵਲ ਸਪਲਾਈਜ਼ ਡਿਪਾਰਟਮੈਂਟ ਵਿਚ ਇਨਸਪੈਕਟਰ ਭਰਤੀ ਕੀਤੇ ਹਨ, ਇਸ ਦੇ ਵਿਚ ਵੀ ਪੈਸੇ ਚਲੇ ਹਨ। ਇਹ ਚੀਜ਼ ਕਿਸੇ ਤੋਂ ਭੁਲੀ ਹੋਈ ਨਹੀਂ। ਇਸ ਨੂੰ ਸਾਰੇ ਪੰਜਾਬੀ ਜਾਣਦੇ ਹਨ ਇਸ ਗੱਲ ਨੂੰ ਜੇ ਇਥੇ ਲੁਕਾਇਆ ਵੀ ਜਾਵੇ ਤਾਂ ਵੀ 1 ਕਰੋੜ 40 ਲੱਖ ਲੋਕ ਬਾਹਰ ਜਾਣਦੇ ਹਨ॥ ਕਮਿਊਨਿਸਟ ਪਾਰਟੀ ਦੇ ਆਗੂਆਂ ਨੇ ਕਈ ਵਾਰੀ ਤਜ਼ਵੀਜ਼ ਪੇਸ਼ ਕੀਤੀ ਹੈ। ਦੋ ਤਰ੍ਹਾਂ ਦਾ ਜ਼ੁਲਮ ਹੈ: ਇਕ ਤਾਂ ਨੌਜਵਾਨਾਂ ਨੂੰ ਬੇਕਾਰ ਰੱਖਿਆ ਜਾਂਦਾ ਹੈ ਅਤੇ ਦੂਜਾ ਜਿਹੜਾ ਰੋਜ਼ਗਾਰ ਦਿੰਦੇ ਹਨ ਉਸ ਦੇ ਘਰ ਦੇ ਭਾਂਡੇ ਲੁੱਟ ਕੇ ਰੋਜ਼ਗਾਰ ਦਿੱਤਾ ਜਾਂਦਾ ਹੈ। ਜੇ ਸਰਕਾਰ ਚਾਹੁੰਦੀ ਹੈ ਕਿ ਇਮਾਨਦਾਰੀ ਨਾਲ ਨੌਕਰੀਅ ਵਿਚ ਸਿਲੈਕਸ਼ਨ ਹੋਵੇ, ਰਿਸ਼ਵਤਖੋਰੀ ਖ਼ਤਮ ਕੀਤੀ ਜਾਵੇ ਤਾਂ ਇਸ ਦੇ ਵਿਚ ਉਬਜੈਕਟਿਵ ਟੈਸਟ ਰੱਖਣੇ ਚਾਹੀਦੇ ਹਨ। ਸਰਟੀਫਿਕੇਟ ਦੇ ਮੁਤਾਬਿਕ ਹੀ ਆਦਮੀ ਰੱਖਿਆ ਜਾਵੇ। ਨਾ ਕੋਈ ਵਜ਼ੀਰ ਸਾਹਿਬ ਦੀ ਕੋਠੀ ਸਿਫਾਰਸ਼ ਲਈ ਪਹੁੰਚੇ। ਜਿਸਦੇ ਨੰਬਰ ਚੰਗੇ ਹੋਣ ਉਸਦੀ ਮੈਰਿਟ ਤੇ ਸਿਲੈਕਸ਼ਨ ਹੋਵੇ। ਚੇਅਰਮੈਨ ਸਾਹਿਬ, ਇਥੇ ਦਸਿਆ ਗਿਆ ਹੈ ਕਿ ਇਤਨੇ ਪੈਸੇ ਖਾਧੇ ਹਨ। ਕੱਲ ਦੀ ਅਖ਼ਬਾਰ ਵਿਚ ਖਬਰ ਹੈ ਕਿ ਲੁਧਿਆਣੇ ਦੇ ਮੰਨੇ ਪਰਮੰਨੇ ਆਦਮੀ ਨੇ 40 ਲੱਖ ਰੁਪਿਆ ਇੱਕਠਾ ਕੀਤਾ। ਇਕ ਇਹ ਵੀ ਖ਼ਬਰ ਹੈ ਕਿ ਬਠਿੰਡੇ ਦੇ ਇਕ ਐਮ. ਐਲ. ਏ. ਨੇ, ਜਿਸਦੇ ਕੋਲ ਪਹਿਲਾਂ ਸਾਈਕਲ ਵੀ ਨਹੀਂ ਸੀ, ਉਸ ਨੇ 3,4 ਕਾਰਾਂ ਹੁਣ ਰੱਖੀਆਂ ਹਨ। ਮੈਂ ਕਮਿਊਨਿਸਟ ਪਾਰਟੀ ਵਲੋਂ ਪੰਜਾਬ ਸਰਕਾਰ ਨੂੰ ਨਿਮਰਤਾ ਨਾਲ ਸੁਝਾਓ ਦਿੰਦਾ ਹਾਂ ਤਾਂ ਕਿ ਸਿਆਸਤਦਾਨਾਂ ਦਾ ਦਾਮਨ ਸਾਫ ਰਹੇ। ਇਸ ਲਈ ਇਕ ਟਰੀਬਿਊਨਲ ਇਥੇ ਬਣਾ ਦਿੱਤਾ ਜਾਵੇ ਜਿਸ ਤਰ੍ਹਾਂ ਹੋਰ ਸੂਬਿਆਂ ਵਿਚ ਕੀਤਾ ਗਿਆ ਹੈ। ਕੇਰਲਾ ਦੀ ਸਰਕਾਰ ਨੇ ਵੀ ਟਰੀਬਿਊਨਲ ਬਣਾਇਆ ਸੀ। ਅਗਰ ਕਿਸੇ ਵੀ ਐਮ. ਐਲ. ਏ. ਦੇ ਖ਼ਿਲਾਫ ਕੋਈ ਦੋਸ਼ ਲਾਵੇ ਤਾਂ ਉਸ ਦੀ ਪੜਤਾਲ ਕਰਵਾਈ ਜਾਵੇ। ਜੇ ਉਸ ਨੇ ਕੋਈ ਗਲਤੀ ਕੀਤੀ ਹੋਵੇ ਤਾਂ ਉਸ ਨੂੰ ਸਜ਼ਾ ਹੋਵੇ। (ਘੰਟੀ)

**ਸ੍ਰੀ ਸਭਾਪਤੀ** : ਕਾਮਰੇਡ ਜੀ, ਤੁਸੀਂ ਤਾਂ ਸੱਤ ਮਿੰਟ ਬੋਲ ਚੁੱਕੇ ਹੋ। ਹੁਣ ਵਾਈਂਡ ਅੱਪ ਕਰੋ।

ਕਾਮਰੇਡ ਅੱਛਰਾ ਸਿੰਘ : ਮੈਂ ਤਾਂ ਅਜੇ ਗੱਲ ਸ਼ੁਰੂ ਹੀ ਕੀਤੀ ਹੈ ।

ਸ੍ਰੀ ਸਭਾਪਤੀ : ਅੱਛਾ ਜੀ, ਇਕ ਮਿੰਟ ਵਿਚ ਹੀ ਵਾਈਂਡ ਅੱਪ ਕਰੋ ।

ਕਾਮਰੇਡ ਅੱਛਰਾ ਸਿੰਘ : ਚੇਅਰਮੈਨ ਸਾਹਿਬ, ਟੱਲੀ ਤੋਂ ਬਹੁਤ ਡਰ ਲਗਦਾ ਹੈ । ਸਹਿਕਾਰੀ ਸਭਾਵਾਂ ਦੇ ਬਾਰੇ ਇਕ ਗੱਲ ਕਰਨੀ ਹੈ ।ਇਹ ਠੀਕ ਕੀਤਾ ਗਿਆ ਹੈ ਕਿ 20 ਕਰੋੜ ਰੁਪਏ ਦਾ ਕਰਜ਼ਾ ਦਿੱਤਾ ਗਿਆ ਹੈ। ਕਿਸਾਨਾਂ ਦੀ ਮਦਦ ਕੀਤੀ ਗਈ ਹੈ। ਪਰ ਮੈਂ ਦੱਸਣਾ ਚਾਹਾਂਗਾ ਕਿ 20-ਨੁਕਾਤੀ ਪ੍ਰੋਗ੍ਰਾਮ ਦੇ ਅਧੀਨ ਪਾਰਟੀਸਿਪੇਸ਼ਨ ਆਫ ਪੀਪਲ ਚਾਹੀਦੀ ਸੀ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹਾਂਗਾ ਕਿ ਕਿਤਨੇ ਸਰਕਾਰੀ ਅਦਾਰਿਆਂ ਵਿਚ ਮੁਲਾਜ਼ਮਾਂ ਦੀਆਂ ਜੱਥੇਬੰਦੀਆਂ ਨੂੰ ਨੁਮਾਇੰਦਗੀ ਦਿੱਤੀ ਗਈ ਹੈ ? ਹੋਰ ਬੜੇ ਜ਼ੁਲਮ ਦੀ ਗੱਲ ਹੈ । ਜਦੋਂ ਸਹਿਕਾਰੀ ਸਭਾਵਾਂ ਵਿਚ ਛੋਟੇ ਲੈਵਲ ਤੇ ਚੋਣਾਂ ਹੁੰਦੀਆਂ ਹਨ ਤਾਂ ਸਰਕਾਰੀ ਪਾਰਟੀ ਵਲੋਂ ਲਿਸਟ ਬਣਾ ਦਿੱਤੀ ਜਾਂਦੀ ਹੈ । ਵਿਰੋਧੀ ਦਲ ਦੇ ਨੁਮਾਇੰਦਿਆਂ ਦੇ ਕਾਗਜ਼ ਹੀ ਰੱਦ ਕਰ ਦਿੱਤੇ ਜਾਂਦੇ ਹਨ। 20 ਮਾਰਚ ਨੂੰ ਮਲੇਰਕੋਟਲੇ ਇਹ ਹੀ ਹੋਇਆ। ਇਹ ਵੇਖ ਕੇ ਅਸੀਂ ਹੈਰਾਨ ਹੋ ਗਏ । ਇਸ ਨਾਲ ਡਿਸਕੰਟੈਂਟਮੈਂਟ ਵਧਦੀ ਹੈ। ਇਹ ਲੋਕਾਂ ਦੀ ਪਾਰਟੀਸਿਪੇਸ਼ਨ ਦੀ ਥਾਂ ਉਨ੍ਹਾਂ ਨੂੰ ਇਲਿਮੀਨੇਟ ਕਰਨ ਵਾਲੀ ਗੱਲ ਹੈ । (ਘੰਟੀ) ਚੇਅਰਮੈਨ ਸਾਹਿਬ, ਇਹ ਸਹਿਕਾਰੀ ਸਭਾਵਾਂ ਵਿਚ ਲੱਖਾਂ ਰੁਪਏ ਦਾ ਘੱਪਲਾ ਕੀਤਾ ਜਾਂਦਾ ਹੈ। ਸਹਿਕਾਰੀ ਸਭਾਵਾਂ ਵਿਚ ਜਿਹੜੇ ਗ਼ਬਨ ਹੁੰਦੇ ਹਨ ਇਨ੍ਹਾਂ ਦੇ ਲਈ ਕੌਣ ਜ਼ਿੰਮੇਵਾਰ ਹੈ । ਇੱਕਲੇ ਸਾਡੇ ਜ਼ਿਲ੍ਹੇ ਸੰਗਰੂਰ ਵਿਚ ਦੋ ਕਰੋੜ ਰੁਪਏ ਦਾ ਗ਼ਬਨ ਹੋਇਆ ਹੈ । ਇਹ ਮੈਂ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ । ਉਥੇ ਦੇ ਡਿਪਟੀ ਰਜਿਸਟਰਾਰ ਨੂੰ ਅਸੀਂ ਜਾ ਕੇ ਮਿਲੇ। ਇਕ ਰਾਮਗੜ੍ਹ ਪਿੰਡ ਹੈ, ਬਰਨਾਲੇ ਦੀ ਤਹਿਸੀਲ ਵਿਚ, ਉਥੇ ਦੋ ਲੱਖ ਰੁਪਏ ਦਾ ਗ਼ਬਨ ਕੀਤਾ ਹੈ। ਡੀ. ਆਰ. ਸਾਹਿਬ ਨੂੰ ਅਸੀਂ ਕਿਹਾ। ਇਸੇ ਤਰ੍ਹਾਂ ਜੰਡਾਲੀ ਕਲਾਂ ਪਿੰਡ ਹੈ। (ਘੰਟੀ)

ਸ੍ਰੀ ਸਭਾਪਤੀ : ਹੁਣ ਵਾਈਂਡ ਅੱਪ ਕਰੋ ਜੀ। ਤੁਸੀਂ ਬਹੁੱਤ ਟਾਈਮ ਲੈ ਲਿਆ ਹੈ।

ਕਾਮਰੇਡ ਅੱਛਰਾ ਸਿੰਘ : ਜਿਹੜੇ ਡਿਪਟੀ ਰਜਿਸਟਰਾਰ ਹਨ ਉਹ ਵੀ ਇਨ੍ਹਾਂ ਦੇ ਨਾਲ ਮਿਲੇ ਹੋਏ ਹਨ । ਜਿਹੜੇ ਚੌਧਰੀ ਇਲਾਕੇ ਦੇ ਮੰਨੇ ਪਰ ਮੰਨੇ ਹਨ ਉਹ ਇਲੈਕਸ਼ਨਾਂ ਨਹੀਂ ਕਰਾਉਣਾ ਚਾਹੁੰਦੇ। (ਘੰਟੀ)

ਸ੍ਰੀ ਸਭਾਪਤੀ : ਹੁਣ ਤੁਸੀਂ ਵਾਈਂਡ ਅੱਪ ਕਰੋ ਜੀ। ਸ੍ਰੀ ਪਿਆਰਾ ਰਾਮ ਧੰਨੋਵਾਲੀ ਜੀ, ਤੁਸੀਂ ਬੋਲੋ ।

ਕਾਮਰੇਡ ਅੱਛਰਾ ਸਿੰਘ : ** **

ਸ੍ਰੀ ਸਭਾਪਤੀ : ਇਹ ਜੋ ਕੁਝ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

ਸ੍ਰੀ ਪਿਆਰਾ ਰਾਮ ਧੰਨੋਵਾਲੀ (ਫਗਵਾੜਾ, ਐਸ. ਸੀ. ) : ਚੇਅਰਮੈਨ ਸਾਹਿਬ, ਸਰਕਾਰ ਨੇ 1977—78 ਦਾ ਬਜਟ 11 ਅਰਬ 13 ਕਰੋੜ ਰੁਪਏ ਦਾ ਪੇਸ਼ ਕੀਤਾ ਹੈ । ਮੈਂ ਇਨ੍ਹਾਂ ਨੂੰ ਵਧਾਈ ਦੇਣ ਲਈ ਖੜ੍ਹਾ ਹੋਇਆ ਹਾਂ। ਚੇਅਰਮੈਨ ਸਾਹਿਬ, ਬੜਾ ਤੌਖ਼ਲਾ ਜ਼ਾਹਿਰ ਕੀਤਾ ਗਿਆ ਹੈ ਕਿ ਗ਼ਰੀਬ ਮਾਰਿਆ ਗਿਆ ਹੈ, ਦਿਵਾਲਾ ਕੱਢ ਦਿੱਤਾ ਹੈ, ਮੈਂ ਉਨ੍ਹਾਂ ਵੀਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸੰਨ 1972-73 ਵਿਚ ਜਦੋਂ ਇਹ ਸਰਕਾਰ ਬਣੀ ਸੀ ਤਾਂ 87 ਕਰੋੜ ਰੁਪਏ ਦਾ ਬਜਟ ਸੀ ਔਰ ਹੁਣ 1977-78 ਵਿਚ 87 ਕਰੋੜ ਤੋਂ ਵੱਧ ਕੇ 2 ਅਰਬ, 57 ਕਰੋੜ 5 ਲੱਖ ਹੋ ਗਿਆ ਹੈ ਜਿਹੜਾ ਕਿ 1972-73 ਨਾਲੋਂ ਤਿੰਨ ਗੁਣਾ ਵੱਧ ਹੈ। ਮੈਂ ਜ਼ਿਆਦਾ ਵਕਤ ਨਹੀਂ ਲੈਣਾ। ਜੇਕਰ ਮੈਂ ਡੀਟੇਲ ਵਿਚ ਇਹ ਕਹਾਂਗਾ ਕਿ ਸਰਕਾਰ ਨੇ ਐਗਰੀਕਲਚਰ ਵਿਚ ਇਹ ਤਰੱਕੀ ਕੀਤੀ ਹੈ, ਸਕੂਲ ਖੋਲ੍ਹੇ ਹਨ, ਸੜਕਾਂ ਬਣਾਈਆਂ

**Not recorded as ordered by the Chair.

ਹਨ, ਸੋਸ਼ਲ ਵੈਲਫੇਅਰ ਉਤੇ ਇਤਨਾ ਪੈਸਾ ਲਗਾਇਆ ਹੈ, ਇੰਡਸਟਰੀ ਨੇ ਇਤਨੀ ਤੱਰਕੀ ਕੀਤੀ ਹੈ, ਜੇਕਰ ਇਨ੍ਹਾਂ ਸਾਰਿਆਂ ਵੱਲ ਮੈਂ ਡੀਟੇਲ ਵਿਚ ਜਾਵਾਂਗਾ ਤਾਂ ਤੁਸੀਂ ਮੈਨੂੰ ਇਤਨਾ ਟਾਈਮ ਨਹੀਂ ਦਿਉਗੇ। ਇਸ ਲਈ ਮੈਂ ਕੁੱਝ ਇਕ ਪੁਆਇੰਟ ਹੀ ਕਹਾਂਗਾ। ਪੰਜਾਬ ਦੇ 12,887 ਪਿੰਡ ਹਨ। ਜਿਥੋਂ ਤਕ ਐਜੂਕੇਸ਼ਨ ਦਾ ਤਾਅੱਲੁਕ ਹੈ, ਹਰ ਪਿੰਡ ਵਿਚ ਪੰਜਾਬ ਦੀ ਸਰਕਾਰ ਨੇ ਘੱਟੋ ਘੱਟ ਪ੍ਰਾਇਮਰੀ ਸਕੂਲ ਖੋਲ੍ਹ ਦਿੱਤੇ ਹਨ। ਇਸ ਤਰ੍ਹਾਂ ਮਾਡਲ ਸਕੂਲਾਂ ਬਾਰੇ ਗੱਲਾਂ ਕੀਤੀਆਂ ਗਈਆਂ ਹਨ। ਪਰ ਮੈਂ ਕਹਾਂਗਾ ਕਿ ਜਿਨ੍ਹਾਂ ਪਿੰਡਾਂ ਵਿਚ ਸਕੂਲਾਂ ਦੀਆਂ ਬਿਲਡਿੰਗਾਂ ਨਹੀਂ ਹਨ, ਉਥੇ ਬਿਲਡਿੰਗਾਂ ਬਣਾਉਣੀਆਂ ਚਾਹੀਦੀਆਂ ਹਨ ਤਾਂ ਕਿ ਜਿਹੜੇ ਮਾਡਲ ਸਕੂਲਾਂ ਵਿਚ ਬੱਚੇ ਪੜ੍ਹਨ ਜਾਂਦੇ ਹਨ ਉਨ੍ਹਾਂ ਨੂੰ ਜਦੋਂ ਉਥੇ ਹੀ ਇਸ ਤਰ੍ਹਾਂ ਦੀਆਂ ਸਹੂਲਤਾਂ ਮਿਲਣਗੀਆਂ ਤਾਂ ਉਹ ਉਥੇ ਹੀ ਪੜ੍ਹਨਗੇ।

ਸੜਕਾਂ ਦੇ ਬਾਰੇ ਕਾਫੀ ਪੈਸਾ ਰੱਖਿਆ ਗਿਆ ਹੈ। 12,887 ਪਿੰਡਾਂ ਵਿਚੋਂ ਥੋੜ੍ਹੇ ਹੀ ਪਿੰਡ ਰਹਿੰਦੇ ਹਨ ਜਿਨ੍ਹਾਂ ਵਾਸਤੇ ਕਿ 19 ਕਰੋੜ 50 ਲੱਖ ਰੁਪਿਆ ਰਖਿਆ ਗਿਆ ਹੈ ਤਾਂ ਕਿ ਨਵੀਆਂ ਸੜਕਾਂ ਬਣਾਈਆਂ ਜਾ ਸਕਣ। ਕੁੱਝ ਸੜਕਾਂ ਪਹਿਲਾਂ ਬਣੀਆਂ ਸਨ, ਜ਼ਿਲ੍ਹਾ ਪ੍ਰੀਸ਼ਦਾਂ ਨੇ, ਜਾਂ ਬਲਾਕ ਸੰਮਤੀਆਂ ਨੇ ਬਣਾਈਆਂ ਸਨ ਜਾਂ ਪੰਚਾਇਤਾਂ ਨੇ ਬਣਾਈਆਂ ਸਨ, ਉਨ੍ਹਾਂ ਦੀ ਰਿਪੇਅਰ ਆਦਿ ਵਾਸਤੇ ਵੀ 7 ਕਰੋੜ 12 ਲੱਖ ਰੁਪਿਆ ਰੱਖਿਆ ਹੈ, ਇਹ ਬਹੁੱਤ ਅੱਛਾ ਕੰਮ ਕੀਤਾ ਹੈ। ਮੈਂ ਇਹ ਸਮਝਦਾ ਹਾਂ ਔਰ ਮੰਗ ਕਰਦਾ ਹਾਂ ਕਿ ਟੁੱਟੀਆਂ ਸੜਕਾਂ ਦੀ ਛੇਤੀ ਤੋਂ ਛੇਤੀ ਮੁਰੰਮਤ ਹੋਣੀ ਚਾਹੀਦੀ ਹੈ।

ਪੁਲਿਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ, ਚੇਅਰਮੈਨ ਸਾਹਿਬ, ਕਿ ਪੁਲਿਸ ਦਾ ਕੰਮ ਜੋ ਹੈ ਉਸ ਵਿਚ ਬੜੀ ਨੁਕਤਾਚੀਨੀ ਹੁੰਦੀ ਹੈ। ਇਸ ਦੇ ਬਾਰੇ ਮੈਂ ਇਕ ਗੱਲ ਕਹਿਣੀ ਹੈ ਕਿ ਜਿਤਨੇ ਸਾਡੇ ਲੋਕ ਪੜ੍ਹੇ ਲਿਖੇ ਹੋ ਰਹੇ ਹਨ ਉਸ ਤਰ੍ਹਾਂ ਹੀ ਨਵੀਂ ਨਵੀਂ ਟੈਕਨੀਕ ਦੇਸ਼ ਵਿਚ ਆ ਰਹੀ ਹੈ। ਉਸ ਤਰ੍ਹਾਂ ਹੀ ਜਰਾਇਮ ਵੀ ਵੱਧ ਰਹੇ ਹਨ। ਉਨ੍ਹਾਂ ਦੀ ਟੈਕਨੀਕ ਵੀ ਵੱਧਦੀ ਜਾਂਦੀ ਹੈ। ਤੁਹਾਡੇ ਸਾਹਮਣੇ ਐਮਰਜੈਂਸੀ ਦੌਰਾਨ ਯੂਸਫ, ਪਟੇਲ ਅਤੇ ਹਾਜੀ ਮਸਤਾਨ ਵਰਗੇ ਜਿਹੜੇ ਸਮਗਲਰ ਹਨ ਜਿਹੜੇ ਕਿ ਇਸ ਤਰ੍ਹਾਂ ਦਾ ਧੰਦਾ ਕਰਦੇ ਹਨ, ਉਨ੍ਹਾਂ ਪਾਸ ਬਹਿਰੀ ਜਹਾਜ਼, ਵੱਡੀਆਂ ਵੱਡੀਆਂ ਕਾਰਾਂ ਹਨ ਔਰ ਉਨ੍ਹਾਂ ਨੂੰ ਰੋਕਣ ਵਾਲੀ ਸਾਡੀ ਪੁਲਿਸ ਕੋਲ ਸਾਈਕਲ ਹਨ ਜਾਂ ਕਿਤੇ ਕਿਤੇ ਮੋਟਰ ਸਾਈਕਲ ਵੀ ਦਿੱਤੇ ਹਨ। ਮੈਂ, ਚੇਅਰਮੈਨ ਸਾਹਿਬ, ਸਰਕਾਰ ਨੂੰ ਇਹ ਅਰਜ਼ ਕਰਾਂਗਾ ਕਿ ਪੰਜਾਬ ਵਿਚ ਲਾਅ ਐਂਡ ਆਰਡਰ ਨੂੰ ਪੂਰੀ ਤਰ੍ਹਾਂ ਕਾਇਮ ਰਖਣ ਵਾਸਤੇ ਇਨ੍ਹਾਂ ਨੇ ਪਹਿਲੇ ਵੀ ਕਾਫੀ ਯਤਨ ਕੀਤੇ ਹਨ। ਪਰ ਇਹ ਵੇਖਿਆ ਹੈ ਕਿ ਜਿਹੜਾ ਸੁਪਰਵਾਈਜ਼ਰੀ ਸਟਾਫ ਹੈ ਉਹ ਤਾਂ ਬੜੀ ਤੇਜ਼ੀ ਨਾਲ ਵੱਧਦਾ ਜਾ ਰਿਹਾ ਹੈ, ਐਕਸਾਈਜ਼ ਦਾ ਸਟਾਫ ਹੈ ਉਹ ਵੱਧਦਾ ਜਾ ਰਿਹਾ ਹੈ ਪਰ ਜਿਹੜਾ ਵਾਚ ਐਂਡ ਵਾਰਡ ਦਾ ਸਟਾਫ ਹੈ ਉਸ ਵਿਚ ਕਮੀ ਕੀਤੀ ਜਾ ਰਹੀ ਹੈ। ਇਸ ਲਈ ਮੈਂ ਇਹ ਮੰਗ ਕਰਦਾ ਹਾਂ ਕਿ ਉਸ ਦਾ ਵਾਧਾ ਕੀਤਾ ਜਾਵੇ। ਅਸੀਂ ਇਹ ਵੇਖਿਆ ਹੈ ਕਿ ਚੀਫ਼ ਮਨਿਸਟਰ ਸਾਹਿਬ ਨੇ ਕੁੱਝ ਪਿੰਡਾਂ ਵਿਚ ਇਲੈਕਸ਼ਨ ਤੋਂ ਬਾਅਦ ਗਸ਼ਤ ਲਗਾ ਦਿੱਤੀ ਹੈ। ਮੈਂ ਕਹਾਂਗਾ ਕਿ ਹਰ ਥਾਣੇ ਦੇ ਵਿਚ ਇਕ ਜੀਪ ਹੋਵੇ, ਵੈਸੇ ਤਾਂ ਹੁਣ ਸੜਕਾਂ ਬਣ ਗਈਆਂ ਹਨ। ਜੇਕਰ ਕਾਰ ਹੀ ਮਿਲ ਜਾਵੇ ਤਾਂ ਵੀ ਠੀਕ ਹੈ ਤਾਂ ਕਿ ਜਿਥੇ ਵੀ ਕੋਈ ਝਗੜਾ ਹੋਵੇ ਉਥੇ ਹੀ ਪੁਲਿਸ ਇਕ ਦਮ ਜਾ ਸਕੇ।

ਹੁਣ ਮੈਂ ਪਿੰਡਾਂ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਪਿੰਡਾਂ ਦੀਆਂ ਨਾਲੀਆਂ ਪੱਕੀਆਂ ਕੀਤੀਆਂ ਗਈਆਂ ਹਨ, ਧਰਮਸ਼ਾਲਾਵਾਂ ਬਣਾਈਆਂ ਗਈਆਂ ਹਨ, ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਹਨ, ਬਿਜਲੀ ਚਲੀ ਗਈ ਹੈ ਪਰ ਮੈਂ ਆਪਣੇ ਹਲਕੇ ਬਾਰੇ ਕਹਿੰਦਾ ਹਾਂ ਕਿ ਮੇਰਾ ਹਲਕਾ ਪੈਪਸੂ ਵਿਚ ਪੈਂਦਾ ਹੈ ਔਰ ਪੈਪਸੂ ਵਿਚ ਸੰਨ 1955-56 ਵਿਚ ਨਜ਼ੂਲ ਲੈਂਡ ਵਾਸਤੇ ਸੁਸਾਇਟੀਆਂ ਬਣਾਈਆਂ ਸਨ। ਉਨ੍ਹਾਂ ਨੂੰ ਜ਼ਮੀਨ ਅਲਾਟ ਕੀਤੀ ਗਈ ਸੀ। 22 ਸੋਸਾਇਟੀਆਂ ਹਨ। ਹੁਣ ਹਜ਼ਾਰਾਂ ਰੁਪਿਆ ਉਨ੍ਹਾਂ ਸੋਸਾਇਟੀਆਂ ਵੱਲ ਸਰਕਾਰ ਕੱਢ ਰਹੀ ਹੈ ਕਿਉਂਕਿ ਸਰਕਾਰ ਕਹਿੰਦੀ ਹੈ ਕਿ ਉਸ ਜ਼ਮੀਨ ਦੀ ਕੀਮਤ ਘੱਟ ਲਗੀ ਹੈ। ਕੁੱਝ ਦੇ ਵਰੰਟ ਨਿਕਲ ਰਹੇ ਹਨ। ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਮਾਮਲੇ ਵਿਚ ਸਟੇਅ ਕਰਕੇ ਉਸ ਵਿਚ ਕੋਈ ਫੈਸਲਾ ਕਰੋ ਔਰ ਉਨ੍ਹਾਂ ਗਰੀਬਾਂ ਤੇ ਸੰਨ 1956 ਤੋਂ ਅੱਜ ਤਕ ਦੇ ਪੈਸੇ ਨਾ ਲਏ ਜਾਣ। ਉਹ ਇਸ ਤਰ੍ਹਾਂ ਦੇ ਪੈਸੇ ਨਹੀਂ ਦੇ ਸਕਦੇ।

[ਸ਼੍ਰੀ ਪਿਆਰਾ ਰਾਮ ਧੰਨੋਵਾਲੀ]

ਇਸ ਤਰ੍ਹਾਂ ਹੀ ਹਸਪਤਾਲਾਂ ਦੀ ਗੱਲ ਹੈ। ਫਗਵਾੜੇ ਵਿਚ ਹਸਪਤਾਲ ਦੀ ਜ਼ਰੂਰਤ ਹੈ। ਉਥੇ ਹਸਪਤਾਲ ਬਣਾਇਆ ਜਾਵੇ। ਉਥੋਂ ਤੁਸੀਂ ਵੀ, ਚੇਅਰਮੈਨ ਸਾਹਿਬ, ਲੰਘ ਕੇ ਜਾਂਦੇ ਹੋ। ਉਥੇ ਬਸਾਂ ਵਾਸਤੇ ਕੋਈ ਪੱਕੀ ਜਗ੍ਹਾ ਨਹੀਂ ਹੈ। ਉਥੇ ਬੱਸ ਸਟੈਂਡ ਦੀ ਬਹੁਤ ਜ਼ਰੂਰਤ ਹੈ। ਇਸ ਲਈ ਉਥੇ ਬੱਸ ਸਟੈਂਡ ਬਣਾਇਆ ਜਾਵੇ।

ਇਸ ਤਰ੍ਹਾਂ ਪੰਚਾਇਤ ਲੈਂਡ ਬਾਰੇ ਮੈਂ ਅੱਗੇ ਵੀ ਅਰਜ਼ ਕੀਤੀ ਸੀ। ਇਸ ਬਾਰੇ ਬਿਲ ਪਾਸ ਹੋਇਆ ਸੀ ਕਿ ਜਿਤਨੀਆਂ ਵੀ ਸਰਕਾਰੀ ਜ਼ਮੀਨਾਂ ਹਨ ਉਹ ਨਜਾਇਜ਼ ਤੌਰ ਤੇ ਲੋਕਾਂ ਨੂੰ ਦਿਤੀਆਂ ਹੋਈਆਂ ਹਨ, ਉਨ੍ਹਾਂ ਦਾ ਕਬਜ਼ਾ ਛੁਡਵਾਇਆ ਜਾਵੇ। ਮੈਂ ਬਨਤੀ ਕਰਾਂਗਾ ਤੁਹਾਡੇ ਥਰੂ ਕਿ ਗਰੀਬ ਲੋਕਾਂ ਨੂੰ, ਜਿਨ੍ਹਾਂ ਹਰੀਜਨਾਂ ਨੇ ਜ਼ਮੀਨ ਵਾਹ ਕੇ, ਮਿਹਨਤ ਕਰਕੇ, ਉਸ ਨੂੰ ਆਬਾਦ ਕੀਤਾ ਹੈ, ਉਨ੍ਹਾਂ ਨੂੰ ਨਾ ਉਠਾਇਆ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

5.49 ਸ਼ਾਮ | (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸਰਦਾਰ ਕਿਰਪਾਲ ਸਿੰਘ ਢਿੱਲੋਂ** (ਕਪੂਰਥਲਾ) : ਸਪੀਕਰ ਸਾਹਿਬ, ਮੈਂ ਸਿਰਫ ਦੋ ਮਿੰਟ ਲੈਣੇ ਹਨ। ਸਪੀਕਰ ਸਾਹਿਬ, ਨਪੋਲੀਅਨ ਬੋਨਾਪਾਰਟ ਨੇ ਕਿਹਾ ਸੀ :—

'Public construction should be the first object of the Government.'

ਇਸੇ ਮੁਲਕ ਦੇ ਇਕ ਦੂਜੇ ਆਥਰ ਅਲੀਜ਼ਾ ਕੁਕ ਨੇ ਕਿਹਾ ਸੀ

'Better build school rooms for the boys, than the cells and gibbets for the man'.

ਤੁਸੀਂ ਲੜਕਿਆਂ ਵਾਸਤੇ, ਆਪਣੇ ਬੱਚਿਆਂ ਵਾਸਤੇ ਸਕੂਲਾਂ ਦੇ ਕਮਰੇ ਬਣਾਓ ਜਾਂ ਸਕੂਲ ਖੋਲ੍ਹੋ ਤਾਂ ਜੋ ਉਹ ਵੱਡੇ ਹੋ ਕੇ ਕ੍ਰਿਮੀਨਲ ਨਾ ਬਣਨ ਅਤੇ ਜੇਲ੍ਹਾਂ ਵਿਚ ਨਾ ਜਾਣ ਅਤੇ ਚੰਗੇ ਸ਼ਹਿਰੀ ਬਣ ਸਕਣ। ਪੰਜਾਬ ਸਰਕਾਰ ਇਸ ਗੱਲ ਲਈ ਵਧਾਈ ਦੀ ਮੁਸਤਹਿਕ ਹੈ ਕਿ 12,188 ਪਿੰਡਾਂ ਵਿਚੋਂ 11198 ਪਿੰਡਾਂ ਵਿਚ ਪ੍ਰਾਇਮਰੀ ਸਕੂਲ ਖੋਲ੍ਹ ਦਿਤੇ ਹਨ। ਪਰ ਇਸ ਗੱਲ ਵੱਲ ਧਿਆਨ ਮੈਂ ਜ਼ਰੂਰ ਦਿਵਾਉਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਜੀ ਨੇ ਫਰਵਰੀ 26, 1974 ਵਿਚ ਇਸ ਗੱਲ ਦੀ ਐਸ਼ੋਰੈਂਸ ਦਿਵਾਈ ਸੀ ਕਿ ਪ੍ਰਾਇਮਰੀ ਐਜੂਕੇਸ਼ਨ ਲਈ ਇਕ ਸੈਪਰੇਟ ਡਾਇਰੈਕਟੋਰੇਟ ਬਣਾਇਆ ਜਾਵੇਗਾ। ਫਾਈਨੈਂਸ ਮਨਿਸਟਰ ਸਾਹਿਬ ਨੇ ਵੀ ਆਪਣੀ ਬਜਟ ਸਪੀਚ, ਜਿਹੜੀ ਕਿ ਉਨ੍ਹਾਂ ਨੇ ਫਰਵਰੀ 27, 1976 ਨੂੰ ਬਜਟ ਪੇਸ਼ ਕਰਦਿਆਂ ਕੀਤੀ, ਵਿਚ ਕਿਹਾ ਸੀ ਕਿ ਪ੍ਰਾਇਮਰੀ ਐਜੂਕੇਸ਼ਨ ਦਾ ਡਾਇਰੈਕਟੋਰੇਟ ਜ਼ਰੂਰੀ ਬਣਾਉਣਾ ਹੈ ਅਤੇ ਇਸ ਚੀਜ਼ ਨੂੰ ਆਪਣੀ ਸਪੀਚ ਵਿਚ ਰੀਅਫਰਮ ਕੀਤਾ। ਉਸ ਤੋਂ ਬਾਅਦ, ਸਪੀਕਰ ਸਾਹਿਬ, ਤੁਸੀਂ ਇਸ ਹਾਊਸ ਵਿਚ, ਜਦੋਂ ਇਹ ਪੁਆਇਟ ਉਠਿਆ ਤਾਂ ਇਹ ਆਬਜ਼ਰਵ ਕੀਤਾ :

While dissallowing a privilege motion on this point, you observed that Government should have set up the separate Directorate within the reasonable time.

## STATEMENT BY CHIEF MINISTER REGARDING CREATION OF A SEPARATE DIRECTORATE FOR PRIMARY EDUCATION

ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਜਿਹੜੀ ਚੀਜ਼ ਢਿਲੋਂ ਸਾਹਿਬ ਨੇ ਦੱਸੀ ਹੈ, ਪ੍ਰੇਮ ਜੀ ਨੇ ਵੀ ਕਿਹਾ ਅਤੇ ਕੁਝ ਹੋਰ ਮੈਂਬਰ ਸਾਹਿਬਾਨ ਨੇ ਵੀ ਕਿਹਾ ਹੈ. . . .

**ਸਰਦਾਰ ਦਰਸ਼ਨ ਸਿੰਘ ਕੇ. ਪੀ:** ਮੈਂ ਵੀ ਕਿਹਾ ਸੀ।

**ਮੁੱਖ ਮੰਤਰੀ :** ਮੈਂ ਇਹ ਵੀ ਦੱਸ ਦੇਵਾਂ ਕਿ ਕਾਂਗਰਸ ਅਤੇ ਸੀ. ਪੀ.ਆਈ. ਵਲੋਂ ਸਾਰਿਆਂ ਨੇ ਕਿਹਾ ਸੀ ......।

**ਇੱਕ ਆਵਾਜ਼ :** ਅਕਾਲੀ ਪਾਰਟੀ ਵਾਲਿਆਂ ਨੇ ਵੀ ਕਿਹਾ ਸੀ ।

**ਮੁੱਖ ਮੰਤਰੀ :** ਉਹ ਨਹੀਂ ਕਹਿੰਦੇ, ਉਹ ਨਹੀਂ ਮੰਨਦੇ, ਜੇ ਕਹਿਣਗੇ ਤਾਂ ਠੀਕ ਹੈ । ਮੈਂ, ਸਪੀਕਰ ਸਾਹਿਬ, ਹਾਊਸ ਨੂੰ ਇਸ ਗੱਲ ਦੇ ਭਰੋਸੇ ਵਿਚ ਲੈਣਾ ਚਾਹੁੰਦਾ ਹਾਂ ਔਰ ਇਹ ਦੱਸਦਾ ਹਾਂ ਕਿ 30 ਜੂਨ ਤੋਂ ਪਹਿਲਾਂ ਪ੍ਰਾਇਮਰੀ ਐਜੂਕੇਸ਼ਨ ਦਾ ਡਾਇਰੈਕਟੋਰੇਟ ਵੱਖਰਾ ਕਰ ਦਿੱਤਾ ਜਾਵੇਗਾ । (ਥੰਪਿੰਗ) (ਵਿਘਨ)

**ਸ੍ਰੀ ਸਪੀਕਰ :** ਢਿਲੋਂ ਸਾਹਿਬ, ਤੁਹਾਡੇ ਦੋ ਮਿੰਟ ਹੋ ਗਏ ਹਨ ਅਤੇ ਤੁਹਾਡਾ ਕੰਮ ਵੀ ਹੋ ਗਿਆ ਹੈ । ਚੀਫ ਮਨਿਸਟਰ ਸਾਹਿਬ ਨੇ ਪ੍ਰਾਇਮਰੀ ਐਜੂਕੇਸ਼ਨ ਦਾ ਸੈਪਰੇਟ ਡਾਇਰੈਕਟੋਰੇਟ ਬਣਾਉਣ ਬਾਰੇ ਕਹਿ ਦਿੱਤਾ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਕਾਲੀ ਵੀ ਕਹਿਣ । ਮੈਂ ਇਸ ਗੱਲ ਦਾ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਹਰ ਇਕ ਕੰਸਟਰੱਕਟਿਵ ਕੰਮ ਵਿਚ ਨਾਲ ਹਾਂ, ਪਰ 30 ਜੂਨ ਇਨ੍ਹਾਂ ਦੇ ਹੁੰਦਿਆਂ ਆਵੇਗਾ ਵੀ ਜਾਂ ਨਹੀਂ ?

**ਸ੍ਰੀ ਸਪੀਕਰ :** ਤੁਹਾਨੂੰ ਪਤਾ ਹੋਣਾ ਹੈ , ਬੈਠੋ ।

## RESUMPTION OF GENERAL DISCUSSION ON THE BUDGET FOR THE YEAR 1977—78.

**ਸਰਦਾਰ ਕਿਰਪਾਲ ਸਿੰਘ ਢਿੱਲੋਂ :** ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਹੀ ਕਹਿਣਾ ਹੈ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਐਡ-ਹਾਕ ਐਂਪਲਾਈਜ਼ ਹਨ, ਉਨ੍ਹਾਂ ਨੂੰ ਰੈਗੂਲਰ ਕੀਤਾ ਜਾਵੇ । (ਘੰਟੀ)

Inspectorate staff should be rationalised. For one shop, there should be one tax and one Inspector.

ਪਿੰਡਾਂ ਵਿਚ ਸਰਕਾਰ ਨੇ ਪਲਾਟ ਦਿਤੇ ਹਨ । ਪਰ ਸ਼ਹਿਰਾਂ ਵਿਚ ਜ਼ਮੀਨ ਨਹੀਂ ਪਲਾਟ ਦੇਣ ਲਈ ਵੀ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ ।

**ਸ੍ਰੀ ਸਪੀਕਰ :** ਹੁਣ ਤੁਸੀਂ ਵਾਈਂਡ-ਅੱਪ ਕਰੋ ਜੀ ।

**ਸਰਦਾਰ ਕ੍ਰਿਪਾਲ ਸਿੰਘ ਢਿੱਲੋਂ :** ਬਹੁਤ ਅੱਛਾ ਜੀ, ਮੈਂ ਹੁਣ ਆਗਿਆ ਮੰਗਦਾ ਹਾਂ ।

ਵਿੱਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾ) : ਸਪੀਕਰ ਸਾਹਿਬ, ਜਨਰਲ ਡਿਸਕਸ਼ਨ **ਜਿਹੜੀ ਬਜਟ** ਤੇ ਹੋਈ ਹੈ, ਉਸ ਵਿਚ ਕਾਫੀ ਮੈਂਬਰ ਸਾਹਿਬਾਨ ਨੇ ਜੋ ਜੋ ਪੁਆਇੰਟਸ ਉਠਾਏ ਹਨ **ਉਨ੍ਹਾਂ ਦਾ ਜਵਾਬ** ਦੇਣ ਦੀ ਮੈਂ ਪੂਰੀ ਪੂਰੀ ਕੋਸ਼ਿਸ਼ ਕਰਾਂਗਾ । ਮੈਨੂੰ ਇਹ ਅਫ਼ਸੋਸ ਹੈ ਕਿ **ਲੀਡਰ ਆਫ ਦੀ ਆਪੋਜ਼ੀਸ਼ਨ** ਨੇ ਬਜਟ ਦੇ ਬਾਰੇ ਬਿਲਕੁਲ ਲਾਇਲਮੀ ਔਰ ਨਾਵਾਕਫੀਅਤ ਦਾ ਇਜ਼ਹਾਰ ਕੀਤਾ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਇਹ ਲਾਇਲਮੀ ਅਤੇ ਨਾਵਾਕਫੀਅਤ ਦੇ ਅਲਫਾਜ਼ ਅਨ-ਪਾਰਲੀਮੈਂਟਰੀ ਹਨ, ਇਹ ਕਟਵਾ ਦਿਤੇ ਜਾਣ ।

**ਸ੍ਰੀ ਸਪੀਕਰ** : ਇਹ ਤਾਂ ਕੋਈ ਅਨ-ਪਾਰਲੀਮੈਂਟਰੀ ਅਲਫਾਜ਼ ਨਹੀਂ ਹਨ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਜਦੋਂ ਕੋਈ ਨਾਅਹਿਲ ਕਹਿੰਦਾ ਹੈ ਤਾਂ ਕਟਵਾ ਦਿੰਦੇ ਹੋ ।

**ਸ੍ਰੀ ਸਪੀਕਰ** : ਪਰ ਜਿਹੜੇ ਅਲਫਾਜ਼ ਸ਼ਰਮਾ ਜੀ ਨੇ ਕਹੇ ਹਨ, ਉਨ੍ਹਾਂ ਵਿਚ ਤਾਂ ਕੋਈ ਚੀਜ਼ ਅਨਪਾਰਲੀਮੈਂਟਰੀ ਨਹੀਂ ਹੈ ।

**ਵਿੱਤ ਮੰਤਰੀ** : ਮੈਂ ਤਾਂ ਪਾਰਲੀਮੈਂਟਰੀ ਸ਼ਬਦ ਹੀ ਵਰਤੇ ਹਨ । ਮੈਂ ਚਾਹੁੰਦਾ ਸੀ ਕਿ ਅਗਰ ਬਜਟ ਨੂੰ ਹੋਰ ਸਟੱਡੀ ਉਹ ਕਰਦੇ ਔਰ ਧਿਆਨ ਨਾਲ ਸਾਰਾ ਬਜਟ ਪੜ੍ਹਦੇ ਤਾਂ ਉਹ ਇਸ ਨਤੀਜੇ ਤੇ ਨਾ ਪੁਜਦੇ ਕਿ ਇਹ ਬਜਟ 28 ਕਰੋੜ ਦੀ ਬਜਾਏ 146 ਕਰੋੜ ਦੇ ਘਾਟੇ ਦਾ ਹੈ , ਜਿਸ ਤਰ੍ਹਾਂ ਉਨ੍ਹਾਂ ਨੇ ਇਥੇ ਕਿਹਾ । ਮਾਨਯੋਗ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਬਜਟ ਦੇ ਤਿੰਨ ਹਿੱਸੇ ਹੁੰਦੇ ਹਨ ਅਤੇ ਬੇਸੀਕਲੀ ਇਸ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਹੁੰਦਾ ਹੈ । ਇਸ ਦੇ ਵਿਚ ਰੈਵੇਨਿਊ ਅਕਾਊਂਟ, ਕੈਪੀਟਲ ਅਕਾਊਂਟ ਅਤੇ ਲੋਨਜ਼ ਔਰ ਐਡਵਾਂਸਿਜ਼, ਇਹ ਤਿੰਨ ਹਿੱਸੇ ਹੁੰਦੇ ਹਨ । ਇਸ ਦੇ ਵਿਚ ਜੇ ਰੈਵੇਨਿਊ ਅਕਾਊਂਟ ਵਿਚ ਘਾਟਾ ਹੋਵੇ ਤਾਂ ਇਸ ਨੂੰ ਵਾਕਈ ਹੀ ਕਾਫੀ ਨਹੀਂ ਸਮਝਦੇ ਅਤੇ ਇਹ ਚੀਜ਼ ਸਰਕਾਰ ਦੇ ਖਿਲਾਫ ਜਾਂਦੀ ਹੈ ਅਤੇ ਚੰਗੀ ਫਾਈਨਾਂਸ਼ਲ ਮੈਨੇਜਮੈਂਟ ਨਹੀਂ ਸਮਝੀ ਜਾਂਦੀ ਅਤੇ ਸਟੇਟ ਦੀ ਫਾਈਨਾਂਸ਼ਲ ਸਥਿਤੀ ਅੱਛੀ ਨਹੀਂ ਗਿਣੀ ਜਾਂਦੀ ਅਗਰ ਰੈਵੇਨਿਊ ਅਕਾਊਂਟ ਵਿਚ ਘਾਟਾ ਹੋਵੇ । ਇਸ ਕਰਕੇ ਰੁਪਿਆ ਖਰਚ ਕਰਨ ਲਈ ਕਰਜ਼ਾ ਲੈਕੇ, ਬਾਹਰੋਂ ਕਰਜ਼ਾ ਲੈਕੇ ਇਸ ਰੈਵੇਨਿਊ ਅਕਾਊਂਟ ਦਾ ਘਾਟਾ ਪੂਰਾ ਕੀਤਾ ਜਾਵੇ ਤਾਂ ਇਹ ਵੀ ਚੀਜ਼ ਅੱਛੀ ਨਹੀਂ ਸਮਝੀ ਜਾਂਦੀ । ਮੈਂ ਆਪੋਜ਼ੀਸ਼ਨ ਦੇ ਦੋਸਤਾਂ ਨੂੰ ਘਾਟੇ ਦੇ ਬਾਰੇ ਇਹ ਹੀ ਕਹਾਂਗਾ ਕਿ ਘਾਟਾ ਅਗਰ ਲੱਭਣਾ ਹੋਵੇ ਤਾਂ ਹਮੇਸ਼ਾ ਰੈਵੇਨਿਊ ਅਕਾਊਂਟ ਵੇਖਣਾ ਪੈਂਦਾ ਹੈ ਔਰ ਸਾਡਾ ਰੈਵੇਨਿਊ ਲਗਾਤਾਰ ਸਰਪਲਸ ਚਲਾ ਆਉਂਦਾ ਹੈ, ਰੈਵੇਨਿਊ ਅਕਾਊਂਟ ਵਧ ਚਲਾ ਆਉਂਦਾ ਹੈ, 1972 ਤੋਂ ਹੀ ਰੈਵੇਨਿਊ ਅਕਾਊਂਟ ਵਿਚ ਬੜ੍ਹਾਵਾ ਕੀਤਾ ਹੈ । 1972-73 ਵਿਚ ਇਹ 26 ਕਰੋੜ ਸਰਪਲਸ ਸੀ, 1973-74 ਵਿਚ 32 ਕਰੋੜ, 1974-75 ਵਿਚ 27.79 ਕਰੋੜ , 1975-76 ਵਿਚ 26 ਕਰੋੜ , 1976-77 ਵਿਚ 85 ਕਰੋੜ ਅਤੇ 1977-78 ਵਿਚ 82 ਕਰੋੜ ਸੀ । ਇਹ ਸਾਡਾ ਰੈਵੇਨਿਊ ਅਕਾਊਂਟ ਵਧਿਆ ਹੈ । ਅਸੀਂ ਰੈਵੇਨਿਊ ਐਕਸਪੈਂਡੀਚਰ ਕੀਤਾ ਹੈ ਪੁਲਿਸ ਤੇ, ਜਨਰਲ ਐਡਮਨਿਸਟ੍ਰੇਸ਼ਨ ਤੇ ਜਾਂ ਦੂਜੀਆਂ ਤਨਖਾਹਾਂ ਤੇ । ਇਹ ਰੈਵੇਨਿਊ ਰਿਸੀਟਸ ਵਿਚੋਂ ਖ਼ਰਚ ਕਰਕੇ ਫਿਰ ਵੀ ਅਸੀਂ ਡਿਵੈਲਪਮੈਂਟ ਤੇ ਖ਼ਰਚ ਕੀਤਾ ਹੈ । ਸਰਦਾਰ ਬਲਵਿੰਦਰ ਸਿੰਘ ਭੂੰਦੜ, ਆਚਾਰਿਆ ਜੀ ਅਤੇ ਕ੍ਰਿਪਾਲ ਸਿੰਘ ਢਿਲੋਂ ਦੀਆਂ ਗੱਲਾਂ ਦਾ ਵੀ ਜਵਾਬ ਮੈਂ ਦੇਵਾਂਗਾ ਪਰ ਮੈਂ ਇਸ ਵੇਲੇ ਇਹੀ ਕਹਾਂਗਾ ਕਿ ਅਸੀਂ ਜ਼ਰੂਰੀ ਰਕਮ ਜਿਹੜੀ ਹੈ ਉਹੀ ਰੈਵੇਨਿਊ ਰਿਸੀਟਸ ਵਿਚੋਂ ਸਟੇਟ ਦੀ ਡਿਵੈਲਪਮੈਂਟ ਵਾਸਤੇ ਕੱਢੀ ਹੈ ਅਤੇ ਇਹ ਆਪਣੇ ਸਟੇਟ ਦੇ ਅਸੈਟਸ ਬਣਾਏ ਹਨ ਅਤੇ ਇਸ ਦੇ ਨਾਲ ਸਟੇਟ ਦਾ ਜਿਹੜਾ ਕੈਪੀਟਲ ਅਕਾਊਂਟ ਹੈ ਉਹ ਅਕਾਊਂਟ ਉਹ ਹੈ ਕਿ ਜਿਹੜੇ ਸਾਡੇ ਸਟੇਟ ਦੇ ਅਸੈਟਸ ਬਣਦੇ ਹਨ ਅਤੇ ਜਿਨ੍ਹਾਂ ਰਾਹੀਂ ਸਾਡੇ ਪਾਵਰ ਪ੍ਰਾਜੈਕਟਸ, ਇਰੀਗੇਸ਼ਨ ਦੇ ਪ੍ਰਾਜੈਕਟਸ ਅਤੇ ਦੂਜੇ ਐਗਰੀਕਲਚਰ ਦੇ ਪ੍ਰਾਜੈਕਟ ਅਤੇ ਡਿਵੈਲਪਮੈਂਟ ਦੇ ਪ੍ਰਾਜੈਕਟਸ ਹਨ, ਉਹ ਕੈਪੀਟਲ ਅਕਾਊਂਟ ਵਿਚ ਆਉਂਦੇ ਹਨ ਅਤੇ ਅਸੀਂ ਕੈਪੀਟਲ ਐਕਸਪੈਂਡੀਚਰ ਜਿੰਨਾਂ ਵੀ ਕੀਤਾ ਹੈ ਤਾਂ ਇਹ ਲਗਾਤਾਰ ਪਿਛਲੇ 5 ਸਾਲਾਂ ਵਿਚ ਵਧਦਾ ਆਇਆ ਹੈ ਅਤੇ ਪੰਜਾਬ ਦੀ ਫਾਈਨਾਂਸ਼ਲ ਹਾਲਤ ਜਿਹੜੀ ਹੈ ਉਸ ਦੇ ਅੱਛੀ ਹੋਣ ਦਾ ਇਹ ਇਕ ਨਿਸ਼ਾਨੀ ਹੈ ਕਿ ਅਸੀਂ ਰੈਵੇਨਿਊ ਅਕਾਊਂਟ ਵਿਚ ਵਾਧਾ ਕੀਤਾ, ਉਸ ਦੀ ਡਿਵੈਲਪਮੈਂਟ ਵਾਸਤੇ ਯਤਨ ਕੀਤਾ ਅਤੇ ਕੈਪੀਟਲ ਅਕਾਊਂਟ ਦਾ ਸਾਰੇ ਦਾ ਸਾਰਾ ਖ਼ਰਚ ਅਸੀਂ ਵਧਾ ਦਿਤਾ ।

ਇਸੇ ਕਰਕੇ , ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਤਾਂ ਅਸੀਂ ਇਹ ਕਰਦੇ ਕਿ ਜਿੰਨਾ ਖ਼ਰਚ ਹੋ ਗਿਆ ਸੀ ਤਨਖਾਹਾਂ ਤੇ ਪੁਲਿਸ ਤੇ, ਐਡਮਨਿਸਟਰੇਸ਼ਨ ਵਗੈਰਾ ਤੇ, ਉਸ ਤੋਂ ਬਾਅਦ ਜਿਹੜਾ ਬਾਕੀ ਰਹਿ ਗਿਆ ਸੀ ਉਸ ਦੇ ਨਾਲ ਪਲੈਨ ਬਣਾ ਕੇ ਚਲਦੇ ਤਾਂ ਸਟੇਟ ਦੀ ਆਮਦਨੀ ਘਟ ਜਾਂਦੀ ਅਤੇ ਸਟੇਟ ਦੀ ਪਰ ਕੈਪੀਟਾ ਆਮਦਨੀ ਜਿਹੜੀ ਨੀਚੇ ਸੀ, ਉਹ ਨਾ ਵਧਦੀ । ਜਿਹੜੇ ਪਾਵਰ ਪ੍ਰੋਜੈਕਟਸ ਹਨ, ਇਰੀਗੇਸ਼ਨ ਦੇ ਜਾਂ ਹੋਰ ਪ੍ਰੋਜੈਕਟਸ ਹਨ, ਸੜਕਾਂ ਹਨ, ਕੈਨਾਲਜ਼ ਹਨ, ਰਿਸਰਚ ਦਾ ਕੰਮ ਹੈ, ਉਨ੍ਹਾਂ ਵਾਸਤੇ ਅਸੀਂ ਗੌਰਮਿੰਟ ਆਫ ਇੰਡੀਆਂ ਤੋਂ, ਐਲ. ਆਈ. ਸੀ. ਤੋਂ ਔਰ ਹੋਰ ਦੂਜੇ ਬੈਂਕਾਂ ਤੋਂ ਪੈਸੇ ਲਏ ਅਤੇ ਇਨ੍ਹਾਂ ਕੰਮਾਂ ਨੂੰ ਚਲਾਇਆ ਜਿਸ ਦੇ ਨਾਲ ਸਾਡੀ ਸਟੇਟ ਦੀ ਆਮਦਨੀ ਵੀ ਵੱਧ ਜਾਵੇਗੀ ਅਤੇ ਜਿਹੜਾ ਪੈਸਾ ਅਸੀਂ ਲਿਆ ਹੋਇਆ ਹੈ ਉਹ ਵੀ ਅਸੀਂ ਆਸਾਨੀ ਨਾਲ ਮੋੜ ਸਕਾਂਗੇ । ਸਾਡਾ ਪੰਜਾਬ ਬਾਕੀ ਪ੍ਰਾਂਤਾਂ ਨਾਲੋਂ ਅੱਗੇ ਹੈ ।

ਸਪੀਕਰ ਸਾਹਿਬ, ਜਦ ਵੀ ਕੈਪੀਟਲ ਅਕਾਊਂਟ ਵਧੇ ਔਰ ਕੈਪੀਟਲ ਐਕਸਪੈਂਡੀਚਰ ਵਿਚ ਘਾਟਾ ਹੋਵੇ ਤਾਂ ਇਹ ਚੰਗੀ ਮਾਲੀ ਹਾਲਤ ਦੀ ਨਿਸ਼ਾਨੀ ਹੁੰਦੀ ਹੈ । ਇਹ ਇਕ ਚੰਗਾ ਬਜਟ ਹੁੰਦਾ ਹੈ। ਡਿਵੈਲਪਮੈਂਟ ਤੇ ਖਰਚਾ ਜ਼ਿਆਦਾ ਹੋਵੇ ਔਰ ਪੁਲਿਸ ਅਤੇ ਜਨਰਲ ਐਡਮਨਿਸਟਰੇਸ਼ਨ ਤੇ ਖ਼ਰਚਾ ਘਟੇ, ਤਾਂ ਇਹੋ ਜਿਹਾ ਬਜਟ ਬਹੁਤ ਚੰਗਾ ਹੁੰਦਾ ਹੈ। ਜਿੰਨੇ ਵੀ ਪ੍ਰੋਗਰੈਸਿਵ ਬਜਟ ਹੋਣਗੇ ਉਨ੍ਹਾਂ ਦਾ ਕੈਪੀਟਲ ਐਕਸਪੈਂਡੀਚਰ ਵਿਚ ਘਾਟਾ ਹੋਵੇਗਾ ਕਿਉਂਕਿ ਉਹ ਡਿਵੈਲਪਮੈਂਟ ਪਲਾਨ ਦੇ ਬਜਟ ਬਣੇ ਹਨ । ਅਗਰ ਅਸੀਂ ਅਕਾਲੀ ਭਰਾਵਾਂ ਵਾਂਗ ਹੀ ਬਜਟ ਬਣਾਉਂਦੇ ਤਾਂ ਅਸੀਂ ਡਿਵੈਲਪਮੈਂਟ ਦਾ ਪਲਾਨ ਇਤਨਾ ਵੱਡਾ ਨਹੀਂ ਕਰ ਸਕਦੇ ਸੀ। ਗੌਰਮਿੰਟ ਆਫ ਇੰਡੀਆ ਦਾ 632 ਕਰੋੜ ਦਾ ਘਾਟਾ ਹੈ ਜੋ ਕਿ ਸਾਰੇ ਬਜਟ ਦਾ 4.05 ਬਣਦਾ ਹੈ ਔਰ ਸਾਡਾ 28 ਕਰੋੜ ਦਾ ਘਾਟਾ ਹੈ ਜੋ ਕਿ ਸਾਰੇ ਬਜਟ ਦਾ 3.36 ਬਣਦਾ ਹੈ ਔਰ ਮੈਂ ਉਮੀਦ ਕਰਦਾ ਹਾਂ ਕਿ ਇਹ ਉਸ ਬਜਟ ਨੂੰ ਬੁਰਾ ਨਹੀਂ ਆਖਣਗੇ ਕਿ ਭਾਰਤ ਸਰਕਾਰ ਕਮਜ਼ੋਰ ਹੋ ਗਈ ਹੈ । ਸਪੀਕਰ ਸਾਹਿਬ, ਮੈਂ ਇਸੇ ਤਰ੍ਹਾਂ ਦੂਜੇ ਸੂਬਿਆਂ ਦਾ ਵੀ ਜ਼ਿਕਰ ਕਰਾਂ ਜਿਹੜਾ ਬਜਟ ਉਨ੍ਹਾਂ ਨੇ ਇਸ ਸਾਲ ਰਖਿਆ ਹੈ । ਉਸ ਵਿਚ ਹਰਿਆਣੇ ਨੇ 20 ਕਰੋੜ, ਕਰਨਾਟਕਾ ਨੇ 32 ਕਰੋੜ, ਯੂ.ਪੀ. ਨੇ 65 ਕਰੋੜ, ਰਾਜਿਸਥਾਨ ਨੇ 33 ਕਰੋੜ ਅਤੇ ਇਸੇ ਤਰ੍ਹਾਂ ਹੀ ਹੋਰ ਵੀ ਸਟੇਟਾਂ ਨੇ ਘਾਟੇ ਤੇ ਬਜਟ ਪੇਸ਼ ਕੀਤੇ ਹਨ। ਇਸ ਦਾ ਮਤਲਬ ਇਹ ਹੈ ਕਿ ਉਨ੍ਹਾਂ ਸਟੇਟਾਂ ਵਿਚ ਵੀ ਡਿਵੈਲਪਮੈਂਟ ਹੋਈ ਹੈ । ਅਗਰ ਅਸੀਂ ਰੈਵੇਨਿਊ ਅਕਾਊਂਟ ਵਿਚ ਜ਼ਿਆਦਾ ਪੈਸਾ ਬਚਾ ਲਈਏ ਔਰ ਆਪਣਾ ਪਲਾਨ ਇਸੇ ਤਰ੍ਹਾਂ ਰੱਖ ਲਈਏ ਔਰ ਵੈਲਫੇਅਰ ਐਕਟੀਵਿਟੀਜ਼ ਵੀ ਵੱਧ ਕਰ ਦਿੱਤੀਆਂ ਜਾਣ ਤਾਂ ਸਾਨੂੰ ਇਸ ਘਾਟੇ ਦਾ ਤੌਖਲਾ ਨਹੀਂ ਹੋਣਾ ਚਾਹੀਦਾ ਕਿ ਸਾਨੂੰ ਇਹ ਤੰਗ ਕਰੇਗਾ। ਜਿਸ ਤਰ੍ਹਾਂ ਆਪੋਜ਼ੀਸ਼ਨ ਦੇ ਲੀਡਰ ਨੇ ਕਿਹਾ ਹੈ ਕਿ ਇਹ 98 ਕਰੋੜ ਦਾ ਘਾਟਾ ਹੈ, ਇਹ ਠੀਕ ਨਹੀਂ। ਸ਼ਾਇਦ ਉਨ੍ਹਾਂ ਨੇ ਇਸ ਬਜਟ ਨੂੰ ਚੰਗੀ ਤਰ੍ਹਾਂ ਪੜ੍ਹਿਆ ਨਹੀਂ । ਸਰਦਾਰ ਬਲਵਿੰਦਰ ਸਿੰਘ ਜੀ ਨੇ ਸਾਇਦ ਇਸ ਬਜਟ ਨੂੰ ਚੰਗੀ ਤਰ੍ਹਾਂ ਸਟੱਡੀ ਕੀਤਾ ਹੈ । ਜੇ ਇਸੇ ਤਰ੍ਹਾਂ ਹੀ ਬਰਾੜ ਸਾਹਿਬ ਵੀ ਇਸ ਬਜਟ ਦੀ ਸਟੱਡੀ ਕਰ ਲੈਂਦੇ ਤਾਂ ਉਨ੍ਹਾਂ ਨੇ ਇਹ ਜਿਹੜਾ ਕਿਹਾ ਹੈ ਕਿ ਬਾਰੋਇੰਗ ਫਰਾਮ ਬੈਂਕ 76 ਕਰੋੜ, ਮਾਰਕਫੈਡ ਤੋਂ 12 ਕਰੋੜ, ਮਾਰਕੀਟਿੰਗ ਬੋਰਡ ਤੋਂ 10 ਕਰੋੜ, ਇਹ ਕਹਿਣ ਦੀ ਲੋੜ ਨਾ ਰਹਿੰਦੀ । ਇਸ ਪੈਸੇ ਨੂੰ ਵੀ ਕਹਿਣਾ ਕਿ ਇਹ ਘਾਟਾ ਹੈ, ਮੈਨੂੰ ਬਹੁਤ ਅਫਸੋਸ ਹੈ ਕਿ ਉਨ੍ਹਾਂ ਨੂੰ ਬੈਂਕ ਦੇ ਲੋਨਜ਼ ਦੀ ਵਾਕਫੀਅਤ ਨਹੀਂ । ਜਿਹੜਾ ਬੈਂਕਾਂ ਤੋਂ ਪੈਸਾ ਲਿਆ ਜਾਂਦਾ ਹੈ ਉਹ ਸਾਨੂੰ ਫੂਡਗਰੇਨ ਸਟਾਕ ਦੇ ਅਗੇਂਸਟ ਲੋਨ ਦਿੰਦੇ ਹਨ । ਜਿਹੜਾ ਬੈਂਕਾਂ ਦੇ ਪਾਸ ਪੈਸਾ ਹੈ ਉਹ ਸਾਡਾ ਪੈਸਾ ਹੈ, ਸਾਡਾ ਹੱਕ ਹੈ ਉਸ ਪੈਸੇ ਨੂੰ ਲੈਣ ਦਾ। ਅਨਾਜ ਖ਼ਰੀਦਣ ਵਾਸਤੇ ਪੈਸਾ ਬੈਂਕਾਂ ਤੋਂ ਲੈਣਾ ਹੁੰਦਾ ਹੈ , ਇਹ ਸਾਡਾ ਹੱਕ ਹੈ । ਜਿਹੜਾ ਰੈਵੇਨਿਊ ਦਾ ਪੈਸਾ ਆਉਂਦਾ ਹੈ ਉਹ ਡਿਵੈਲਪਮੈਂਟ ਵਾਸਤੇ ਲਾਇਆ ਜਾਂਦਾ ਹੈ ਔਰ ਇਹ ਮੁਨਾਸਿਬ ਨਹੀਂ ਹੋਵੇਗਾ ਕਿ ਅਸੀਂ ਰੈਵੇਨਿਊ ਦਾ ਪੈਸਾ ਹੋਰ ਕੰਮਾਂ ਤੇ ਖਰਚ ਕਰ ਦੇਈਏ ਅਤੇ ਡਿਵੈਲਪਮੈਂਟ ਤੇ ਖਰਚ ਨਾ ਹੋ ਸਕੇ । ਅਸੀਂ ਡਿਵੈਲਪਮੈਂਟ ਦੇ ਕੰਮਾਂ ਤੇ ਪੈਸਾ ਖ਼ਰਚ ਕੀਤਾ

[ਵਿਤ ਮੰਤਰੀ]

ਹੈ। ਇਸੇ ਤਰ੍ਹਾਂ ਬਰਾੜ ਸਾਹਿਬ ਨੇ ਮਾਰਕਫੈਡ ਦੇ ਹਿਸਾਬ ਕਿਤਾਬ ਦਾ ਵੀ ਜ਼ਿਕਰ ਕੀਤਾ ਹੈ। ਉਸ ਦੇ ਬਾਰੇ ਮੈਂ ਦਸਦਾ ਹਾਂ ਕਿ ਸਾਡਾ ਮਾਰਕਫੈਡ ਨਾਲ ਹਿਸਾਬ ਕਿਤਾਬ ਚਲਦਾ ਹੈ। ਅਸੀਂ ਉਨ੍ਹਾਂ ਤੋਂ ਪੈਸਾ ਲੈਂਦੇ ਵੀ ਹਾਂ ਅਤੇ ਦਿੰਦੇ ਵੀ ਹਾਂ। ਸਾਡਾ ਫਰਟੇਲਾਈਜ਼ਰ, ਖਾਦ ਦਾ ਹਿਸਾਬ ਉਨ੍ਹਾਂ ਨਾਲ ਚਲਦਾ ਰਹਿੰਦਾ ਹੈ। ਜਿਤਨੀ ਅਸੀਂ ਉਨ੍ਹਾਂ ਨੂੰ ਖਾਦ ਮੰਗਵਾ ਕੇ ਦਿੰਦੇ ਹਾਂ ਉਤਨਾ ਹੀ ਉਹ ਪੈਸਾ ਸਾਨੂੰ ਵਾਪਿਸ ਕਰ ਦਿੰਦੇ ਹਨ। ਇਸ ਲਈ ਇਹ ਜਿਹੜਾ ਪੈਸਾ ਉਨ੍ਹਾਂ ਤੋਂ ਲਿਆ ਹੈ ਇਹ ਕੋਈ ਬਜਟ ਵਿਚ ਘਾਟਾ ਨਹੀਂ। ਉਨ੍ਹਾਂ ਨਾਲ ਤਾਂ ਸਾਡਾ ਹਿਸਾਬ ਕਿਤਾਬ ਚਲਦਾ ਰਹਿੰਦਾ ਹੈ।

ਇਸੇ ਤਰ੍ਹਾਂ ਹੀ ਮਾਰਕਿਟ ਕਮੇਟੀਆਂ ਵੀ ਪੈਸਾ ਦਿੰਦੀਆਂ ਹਨ। ਸਪੀਕਰ ਸਾਹਿਬ, ਸਾਰੇ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਜਿਹੜੀਆਂ ਲਿੰਕ ਰੋਡਜ਼ ਬਣਾਈਆਂ ਜਾਂਦੀਆਂ ਹਨ ਉਨ੍ਹਾਂ ਵਾਸਤੇ ਮਾਰਕਿਟ ਕਮੇਟੀਆਂ ਗੌਰਮਿੰਟ ਨੂੰ ਪੈਸਾ ਦਿੰਦੀਆਂ ਹਨ। ਇਹ ਕੋਈ ਘਾਟਾ ਨਹੀਂ। ਉਹ ਸਾਨੂੰ ਪੈਸਾ ਦਿੰਦੀਆਂ ਹਨ ਅਸੀਂ ਉਨ੍ਹਾਂ ਵਾਸਤੇ ਲਿੰਕ ਰੋਡਜ਼ ਬਣਵਾ ਦਿੰਦੇ ਹਾਂ। ਇਸ ਦੇ ਨਾਲ ਹੀ ਮੈਂ ਇਕ ਹੋਰ ਅਰਜ਼ ਕਰਾਂ ਕਿ ਜਿਹੜਾ ਪੈਸਾ ਮਾਰਕਿਟ ਕਮੇਟੀਆਂ ਪਾਸ ਹੈ ਜਾਂ ਮਿਊਂਸਪਲ ਕਮੇਟੀਆਂ ਪਾਸ ਹੈ, ਜੇ ਉਹ ਗੌਰਮਿੰਟ ਪਾਸ ਜਮ੍ਹਾਂ ਕਰਵਾਇਆ ਜਾਂਦਾ ਹੈ ਤਾਂ ਇਸ ਦਾ ਸਾਨੂੰ ਫਾਇਦਾ ਹੈ। ਉਹ ਪੈਸਾ ਡਿਵੈਲਪਮੈਂਟ ਤੇ ਖ਼ਰਚ ਹੁੰਦਾ ਹੈ ਔਰ ਜੇ ਇਹ ਪੈਸਾ ਉਹ ਬੈਂਕਾਂ ਵਿਚ ਜਮ੍ਹਾਂ ਕਰਵਾਉਣਗੇ ਤਾਂ ਇਹ ਸਟੇਟ ਦੀ ਡਿਵੈਲਪਮੈਂਟ ਵਾਸਤੇ ਖਰਚ ਨਹੀਂ ਹੋ ਸਕੇਗਾ। ਬੈਂਕਾਂ ਦਾ ਪੈਸਾ ਤਾਂ ਹੋਰ ਸਟੇਟਾਂ ਵਿਚ ਵੀ ਜਾ ਸਕਦਾ ਹੈ ਲੇਕਿਨ ਜਿਹੜੀ ਮਾਰਕਿਟ ਕਮੇਟੀਆਂ ਦੇ ਪੈਸੇ ਦੀ ਗੱਲ ਬਰਾੜ ਸਾਹਿਬ ਨੇ ਕੀਤੀ ਹੈ, ਇਸ ਦੇ ਲਈ ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ ਇਹ ਪੈਸਾ ਲਿੰਕ ਸੜਕਾਂ ਬਣਾਉਣ ਵਾਸਤੇ ਸੀ ਜਿਹੜਾ ਕਿ ਸਟੇਟ ਗੌਰਮਿੰਟ ਉਨ੍ਹਾਂ ਦੇ ਵਾਸਤੇ ਸੜਕਾਂ ਬਣਾਉਣ ਵਾਸਤੇ ਖ਼ਰਚ ਕਰਦੀ ਹੈ। ਚੰਗੇ ਬਜਟ ਦਾ ਦੂਜਾ ਨਜ਼ਰੀਆ ਇਹੀ ਹੈ ਕਿ ਜਿਹੜਾ ਰੈਵੇਨਿਊ ਐਕਸਪੈਂਡੀਚਰ ਹੈ ਉਹ ਡਿਵੈਲਪਮੈਂਟ ਐਕਟੀਵਿਟੀਜ਼ ਤੇ, ਸਟੇਟ ਸੋਸ਼ਲ ਵੈਲਫੇਅਰ ਤੇ, ਇੰਡਸਟਰੀ ਤੇ, ਐਗਰੀਕਲਚਰ ਤੇ ਅਤੇ ਟਰਾਂਸਪੋਰਟ ਤੇ ਹਰ ਸਾਲ ਵਧਦਾ ਜਾਵੇ ਅਤੇ ਪੁਲਿਸ ਅਤੇ ਜਨਰਲ ਐਡਮਨਿਸਟਰੇਸ਼ਨ ਤੇ ਘਟਦਾ ਜਾਵੇ। ਇਹ ਹੈ ਦੂਸਰਾ ਨਿਸ਼ਾਨਾ ਸਟੇਟ ਦੀ ਡਿਵੈਲਪਮੈਂਟ ਦਾ। ਇਹ ਚੰਗੇ ਬਜਟ ਦੀ ਨਿਸ਼ਾਨੀ ਹੈ। ਇਸ ਵਾਸਤੇ ਇਹ ਜਿਹੜਾ ਘਾਟਾ ਲੀਡਰ ਆਫ ਦੀ ਆਪੋਜ਼ੀਸ਼ਨ ਬਰਾੜ ਸਾਹਿਬ ਨੇ ਦਸਿਆ ਹੈ, ਇਹ ਠੀਕ ਨਹੀਂ। ਬੈਂਕਾਂ ਤੋਂ ਪੈਸਾ ਲੈਣਾ, ਮਾਰਕਫੈਡ ਤੋਂ ਪੈਸਾ ਲੈਣਾ ਜਾਂ ਮਾਰਕਿਟ ਕਮੇਟੀਆਂ ਤੋਂ ਪੈਸਾ ਲੈਣਾ, ਇਹ ਘਾਟੇ ਦੀ ਨਿਸ਼ਾਨੀ ਨਹੀਂ। ਸੂਬੇ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ।

ਅਗਰ ਮੈਂ ਇਹ ਦੱਸਾਂ ਕਿ ਪੁਲਿਸ ਔਰ ਜਨਰਲ ਐਡਮਨਿਸਟਰੇਸ਼ਨ ਤੇ ਕਿੰਨਾ ਖ਼ਰਚ ਹੋਇਆ ਅਤੇ ਡਿਵੈਲਪਮੈਂਟ ਸਰਵਿਸਿਜ਼ ਤੇ ਕਿੰਨਾ ਖ਼ਰਚ ਹੋਇਆ ਤਾਂ ਹਾਊਸ ਦੇ ਮੈਂਬਰਾਂ ਨੂੰ ਸੁਣ ਕੇ ਖੁਸ਼ੀ ਹੋਵੇਗੀ।

1972-73 ਵਿਚ ਪੁਲਿਸ ਤੇ 13 ਪ੍ਰਤੀਸ਼ਤ ਔਰ ਡਿਵੈਲਪਮੈਂਟ ਸਰਵਿਸਿਜ਼ ਤੇ 73 ਪ੍ਰਤੀਸ਼ਤ ਖ਼ਰਚ ਕੀਤਾ ਗਿਆ। ਇਸੇ ਤਰ੍ਹਾਂ ਹੀ 1973-74 ਵਿਚ ਪੁਲਿਸ ਔਰ ਜਨਰਲ ਐਡਮਨਿਸ਼ਟਰੇਸ਼ਨ ਤੇ 13 ਪ੍ਰਤੀਸ਼ਤ ਔਰ ਡਿਵੈਲਪਮੈਂਟ ਸਰਵਿਸਿਜ਼ ਤੇ 74 ਪ੍ਰਤੀਸ਼ਤ (ਤਾੜੀਆਂ) 1974-75 ਵਿਚ ਪੁਲਿਸ ਅਤੇ ਜਨਰਲ ਐਡਮਨਿਸਟਰੇਸ਼ਨ ਤੇ 15 ਪ੍ਰਤੀਸ਼ਤ ਅਤੇ ਡਿਵੈਲਪਮੈਂਟ ਸਰਵਿਸਿਜ਼ ਤੇ 76 ਪ੍ਰਤੀਸ਼ਤ, 1975-76 ਵਿਚ ਪੁਲਿਸ ਅਤੇ ਜਨਰਲ ਐਡਮਨਿਸਟਰੇਸ਼ਨ ਤੇ 16 ਪ੍ਰਤੀਸ਼ਤ ਅਤੇ ਵੈਲਫੇਅਰ ਸਰਵਿਸਿਜ਼ ਤੇ 74 ਪ੍ਰਤੀਸ਼ਤ ਔਰ 1976-77 ਵਿਚ ਪੁਲਿਸ ਅਤੇ ਜਨਰਲ ਐਡਮਨਿਸਟਰੇਸ਼ਨ ਤੇ 14 ਪ੍ਰਤੀਸ਼ਤ ਅਤੇ ਡਿਵੈਲਪਮੈਂਟ ਸਰਵਿਸਿਜ਼ ਤੇ 76 ਪ੍ਰਤੀਸ਼ਤ ਪੈਸਾ ਖ਼ਰਚ ਕੀਤਾ ਜਾਂਦਾ ਰਿਹਾ ਹੈ। ਹੁਣ ਆਨਰੇਬਲ ਮੈਂਬਰ ਸਾਹਿਬਾਨ ਵੇਖ ਲੈਣ ਕਿ ਡਿਵੈਲਪਮੈਂਟ ਤੇ ਕਿੰਨਾ ਖ਼ਰਚ ਅਸੀਂ ਕੀਤਾ ਔਰ ਪੁਲਿਸ ਅਤੇ ਜਨਰਲ ਐਡਮਨਿਸਟਰੇਸ਼ਨ ਤੇ ਕਿੰਨਾ ਖ਼ਰਚ ਕੀਤਾ ਹੈ। ਇਸ ਤੋਂ ਵੱਡੀ ਗੱਲ ਇਹ ਹੈ ਕਿ ਸਾਡਾ ਪੰਜਾਬ ਖਾਂਦਾ ਪੀਂਦਾ ਸੂਬਾ ਹੈ, ਲੋਕ ਪੀਂਦੇ ਵੀ ਹਨ, ਲੇਕਿਨ ਫਿਰ ਵੀ ਅਸੀਂ ਇਸ ਤੇ ਖਰਚਾ ਘਟਾਇਆ ਹੈ ਅਤੇ ਡਿਵੈਲਪਮੈਂਟ ਤੇ ਖਰਚਾ

ਵਧਾਇਆ ਹੈ । ਜਿਸ ਤਰ੍ਹਾਂ ਮੈਂ ਫਿਗਰਜ਼ ਦਿੱਤੀਆਂ ਹਨ ਉਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਇਹ ਬਜਟ ਪ੍ਰੋਗਰੈਸਿਵ ਬਜਟ ਹੈ, ਇਹ ਤਰੱਕੀ ਦੀ ਨਿਸ਼ਾਨੀ ਹੈ। ਇਸ ਦੇ ਨਾਲ ਹੀ ਮੈਂ ਇਸ ਹਾਊਸ ਦੇ ਮੈਂਬਰਾਂ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਡੀ. ਏ. ਵਗੈਰਾ ਹੁਣ ਦਿਤਾ ਹੈ, ਡੀ.ਏ. ਅਤੇ ਕੁਝ ਹੋਰ ਰਿਆਇਤਾਂ ਵਗੈਰਾ ਮੁਲਾਜ਼ਮਾਂ ਨੂੰ ਦੇਣ ਵਾਸਤੇ ਮੇਰੇ ਦੋਸਤ ਇਹ ਸਮਝਦੇ ਹਨ ਕਿ ਇਹ ਖਰਚਾ ਵੱਧ ਗਿਆ ਹੈ । ਇਹ ਤਾਂ ਛੋਟੇ ਮੁਲਾਜ਼ਮਾਂ, ਥੋੜ੍ਹੀ ਤਨਖਾਹ ਲੈਣ ਵਾਲੇ ਮੁਲਾਜ਼ਮਾਂ ਨੂੰ ਜਿਵੇਂ ਕਿ ਪੁਲਿਸ ਦੇ ਕਨਸਟੇਬਲਜ਼ ਆਦਿ ਨੂੰ ਰਿਆਇਤਾਂ ਦਿੱਤੀਆਂ ਹਨ । ਪਰ ਫਿਰ ਵੀ ਅਸੀਂ ਖ਼ਰਚੇ ਨੂੰ ਕਾਬੂ ਵਿਚ ਰੱਖਿਆ ਹੈ ਅਤੇ ਡਿਵੈਲਪਮੈਂਟ ਦੀ ਜਿਹੜੀ ਰਫਤਾਰ ਹੈ ਇਹ ਥੱਲੇ ਨਹੀਂ ਆਉਣ ਦਿੱਤੀ। ਇਥੇ ਇਹ ਕਿਹਾ ਗਿਆ ਹੈ ਕਿ ਅਸੀਂ ਕਰਜ਼ੇ ਲੈਂਦੇ ਹਾਂ ਔਰ ਕਰਜ਼ੇ ਲੈ ਕੇ ਤਰੱਕੀ ਕਰਦੇ ਹਾਂ । ਮੈਂ ਸਮਝਦਾ ਹਾਂ ਕਿ ਜੇ ਟੈਕਸ ਵੀ ਆਪਣੇ ਲੋਕਾਂ ਤੇ ਅਸੀਂ ਨਾ ਲਗਾਈਏ ਔਰ ਕਰਜ਼ੇ ਵੀ ਨਾ ਲਈਏ, ਪਰ ਕਰਜ਼ੇ ਲੈਣਾ ਸਾਡਾ ਹੱਕ ਬਣਦਾ ਹੈ, ਤਾਂ ਫੇਰ ਸਟੇਟ ਦੀ ਡਿਵੈਲਪਮੈਂਟ ਥੱਲੇ ਚਲੀ ਜਾਵੇਗੀ। ਅਸੀਂ ਤਰੱਕੀ ਨਹੀਂ ਕਰ ਸਕਾਂਗੇ । ਇਕ ਗੱਲ ਮੈਂ ਇਥੇ ਕਹਿਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਕਾਰਖਾਨੇਦਾਰ, ਖੇਤੀ ਬਾੜੀ ਕਰਨ ਵਾਲਾ ਅਤੇ ਹਰੀਜਨ ਆਪਣੀਆਂ ਕਾਰਪੋਰੇਸ਼ਨਜ਼ ਤੋਂ ਕਰਜ਼ਾ ਲੈਂਦਾ ਹੈ ਔਰ ਉਹ ਕਰਜ਼ਾ ਲੈ ਕੇ ਤਰੱਕੀ ਕਰਦਾ ਹੈ । ਫੇਰ ਉਹ ਕਰਜ਼ਾ ਵਾਪਿਸ ਕਰਦਾ ਹੈ । ਇਸੇ ਤਰ੍ਹਾਂ ਸਟੇਟ ਗੌਰਮਿੰਟ ਦਾ ਹੱਕ ਹੈ । ਇਹ ਨਹੀਂ ਕਹਿਣਾ ਚਾਹੀਦਾ ਕਿ ਸਰਕਾਰ ਨੂੰ ਕਰਜ਼ੇ ਨਹੀਂ ਲੈਣੇ ਚਾਹੀਦੇ । ਟਰੈਕਟਰਜ਼ ਖ਼ਰੀਦਣ ਦੇ ਵਾਸਤੇ ਕਿਸਾਨ ਮਾਰਟਗੇਜ ਬੈਂਕਾਂ ਤੋਂ ਕਰਜ਼ਾ ਲੈਂਦਾ ਹੈ । ਕੱਲ ਨੂੰ ਇਹ ਕਿਸਾਨ ਨੂੰ ਕਿਧਰੇ ਨਾ ਕਹਿਣ ਕਿ ਤੂੰ ਕਰਜ਼ਾ ਨਾ ਲਈਂ ਭਾਵੇਂ ਭੁੱਖਾ ਮਰ ਜਾਈਂ। ਸਪੀਕਰ ਸਾਹਿਬ, ਮੈਂ ਇਨ੍ਹਾਂ ਦੀਆਂ ਸਪੀਚਾਂ ਨੂੰ ਬੜੇ ਧਿਆਨ ਨਾਲ ਸੁਣਿਆ ਹੈ। ਇਹ ਕਹਿੰਦੇ ਹਨ ਕਿ ਸੂਦ ਸਾਨੂੰ ਬਹੁਤ ਦੇਣਾ ਪੈਂਦਾ ਹੈ। ਮੈਂ ਦਸਦਾ ਹਾਂ ਕਿ 1972-73 ਵਿਚ 14 ਪ੍ਰਤੀਸ਼ਤ ਸੂਦ ਅਸੀਂ ਦਿੱਤਾ ਸੀ ਅਤੇ 1977-78 ਦੇ ਵਿਚ ਇਹ ਸੂਦ 10 ਪ੍ਰਤੀਸ਼ਤ ਤੇ ਆ ਗਿਆ ਹੈ। ਇਹ ਇਸ ਨੀ ਘੱਟ ਹੋਇਆ ਕਿਉਂਕਿ ਅਸੀਂ ਕਰਜ਼ੇ ਬਹੁਤ ਜ਼ਿਆਦਾ ਲਏ ਹਨ । ਇਸ ਕਰਕੇ ਨਹੀਂ ਕਿ ਅਸੀਂ ਕਰਜ਼ੇ ਘੱਟ ਲੈਂਦੇ ਤਾਂ ਇਹ ਦਰ ਘੱਟ ਜਾਂਦੀ। ਅਸੀਂ ਹਰ ਸਾਲ ਸੂਦ ਵਾਪਿਸ ਕਰਦੇ ਰਹੇ ਹਾਂ ਔਰ ਫਿਰ ਇਹ ਜਿਹੜਾ ਸੂਦ ਹੈ ਉਹ ਸਾਡੇ ਕੋਲ ਵਾਪਿਸ ਆ ਜਾਂਦਾ ਹੈ। ਐਸਾ ਇਸ ਕਰਕੇ ਹੋਇਆ ਕਿਉਂਕਿ ਅਸੀਂ ਅਨਾਜ ਸਾਰੀਆਂ ਏਜੰਸੀਆਂ ਦੇ ਰਾਹੀਂ ਲੈਂਦੇ ਹਾਂ । ਲੀਡਰ ਆਫ ਦੀ ਆਪੋਜ਼ੀਸ਼ਨ ਸੂਦ ਦੀ ਰਕਮ ਵੇਖ ਕੇ ਹੀ ਬਹੁਤ ਘਬਰਾ ਗਏ ਹਨ । ਫੂਡ ਕਾਰਪੋਰੇਸ਼ਨ ਆਫ ਇੰਡੀਆ ਦੀਆਂ ਏਜੰਸੀਆਂ ਦੇ ਰਾਹੀਂ ਅਸੀਂ ਅਨਾਜ ਦੀ ਖ਼ਰੀਦ ਕਰਦੇ ਹਾਂ, ਇਹ ਗੱਲ ਆਨਰੇਬਲ ਮੈਂਬਰਜ਼ ਜਾਣਦੇ ਹਨ (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਇਹ ਅਗਰ 'ਬਜਟ ਐਟ ਏ ਗਲਾਂਸ', ਜਿਹੜਾ ਸ਼ਾਇਦ ਇਨ੍ਹਾਂ ਦੇ ਕੋਲ ਵੀ ਹੋਣਾ ਹੈ, ਉਸ ਦਾ ਸਫਾ 5 ਪੜ੍ਹ ਲੈਂਦੇ ਤਾਂ ਇਨ੍ਹਾਂ ਦੀ ਬੜੀ ਤਸੱਲੀ ਹੋ ਜਾਂਦੀ। ਇਕ ਇਨ੍ਹਾਂ ਨੂੰ ਇਹ ਵੀ ਬੜੀ ਤਕਲੀਫ ਹੋਈ ਹੈ ਜਿਹੜਾ ਚੀਫ਼ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ । ਇਨ੍ਹਾਂ ਨੇ ਕਿਹਾ ਕਿ ਬਹੁਤ ਘਾਟਾ ਪੈ ਜਾਵੇਗਾ । ਇਨ੍ਹਾਂ ਨੂੰ ਸੁਪਨਾ ਵੀ ਨਹੀਂ ਸੀ ਆ ਸਕਦਾ ਕਿ ਚੀਫ ਮਨਿਸਟਰ ਸਾਹਿਬ ਇਸ ਤਰ੍ਹਾਂ ਦਾ ਕੋਈ ਐਲਾਨ ਕਰ ਦੇਣਗੇ। ਮੈਂ ਇਸਦਾ ਜ਼ਿਕਰ ਆਪਣੀ ਬਜਟ ਸਪੀਚ ਵਿਚ ਵੀ ਕੀਤਾ ਹੋਇਆ ਹੈ ਜੇ ਇਹ ਉਹ ਪੈਰਾ ਪੜ੍ਹ ਲੈਂਦੇ ਤਾਂ ਇਨ੍ਹਾਂ ਨੂੰ ਪਤਾ ਲਗ ਜਾਂਦਾ । ਇਸ ਦੇ ਵਿਚ ਕਿਹਾ ਹੈ ਕਿ ਸਮਾਲ ਫਾਰਮਰਜ਼ ਅਤੇ ਮਾਰਜਨਲ ਫਾਰਮਰਜ਼ ਦੇ ਵਾਸਤੇ, ਆਰਥਿਕ ਤੌਰ ਤੇ ਪਛੜੇ ਹੋਏ ਵਰਗ ਦੇ ਵਾਸਤੇ, ਚਾਹੇ ਉਹ ਪਿੰਡ ਦੇ ਵਿਚ ਹਨ ਜਾਂ ਉਹ ਸ਼ਹਿਰ ਦੇ ਵਿਚ ਹਨ, ਹਰੀਜਨਾਂ ਦੇ ਵਾਸਤੇ, ਬੈਕਵਰਡ ਕਲਾਸਿਜ਼ ਦੇ ਵਾਸਤੇ, ਮੁਲਾਜ਼ਮਾਂ ਦੇ ਵਾਸਤੇ, ਟੀਚਰਜ਼ ਦੇ ਵਾਸਤੇ ਰਿਲੀਫ ਦਿੱਤਾ ਹੈ । ਸਰਕਾਰ ਕੋਈ ਨਿਰਨਾ ਕਰਨ ਵਾਲੀ ਹੈ ਜਿਸ ਦਾ ਖਰਚ 18-20 ਕਰੋੜ ਰੁਪਏ ਹੋਵੇਗਾ, ਜਿਸ ਦਾ ਚੀਫ਼ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ, ਇਸ ਦਾ ਪਹਿਲੇ ਬੰਦੋਬਸਤ ਕੀਤਾ ਹੋਇਆ ਹੈ । ਇਹ ਸਮਝਦੇ ਹਨ ਕਿ ਇਸ ਦੇ ਨਾਲ ਘਾਟਾ ਪੈ ਜਾਵੇਗਾ । ਇਹ ਜਿਹੜਾ ਘਾਟਾ ਹੈ ਇਸ ਦੇ ਇੰਤਜ਼ਾਮ ਦਾ ਜ਼ਿਕਰ ਬਜਟ ਸਪੀਚ ਵਿਚ ਕੀਤਾ ਹੋਇਆ ਹੈ । ਮੈਨੂੰ ਖੁਸ਼ੀ ਹੈ ਕਿ ਆਚਾਰਿਆ ਜੀ ਨੇ ਬਜਟ ਨੂੰ ਪੜ੍ਹਿਆ ਹੈ। ਇਹ ਸ੍ਰੀ ਬ੍ਰਿਜ ਨਰਾਇਣ, ਜੋ

[ਵਿੱਤ ਮੰਤਰੀ]

ਇਕਨਾਮਿਕਸ ਦੇ ਪ੍ਰੋਫੈਸਰ ਹਨ,ਦੇ ਚੇਲੇ ਹਨ ਨਾ ਕਿ ਇਹ ਜੈ ਪ੍ਰਕਾਸ਼ ਨਾਰਾਇਣ ਜਾਂ ਰਾਜ ਨਾਰਾਇਣ ਦੇ ਚੇਲੇ ਹਨ। ਇਨ੍ਹਾਂ ਨੇ ਬਜਟ ਪੜ੍ਹ ਕੇ ਇਹ ਕਿਹਾ ਹੈ ਕਿ ਇਹ ਬਜਟ ਭਾਵੇਂ ਸੋਸ਼ਲਿਜ਼ਮ ਦਾ ਨਹੀਂ ਪਰ ਗ਼ਰੀਬ ਲੋਕਾਂ ਨੂੰ ਰਿਆਇਤਾਂ ਜ਼ਰੂਰ ਦਿੱਤੀਆਂ ਹਨ ਜਿਸ ਦੇ ਨਾਲ ਗ਼ਰੀਬ ਆਦਮੀ ਦੀ ਮਦਦ ਇਸ ਬਜਟ ਨਾਲ ਹੋਵੇਗੀ। ਮੈਂ ਆਚਾਰਿਆ ਸਾਹਿਬ ਨੂੰ ਕਹਾਂਗਾ ਕਿ ਜਿਸ ਤਰ੍ਹਾਂ ਪਾਰਲੀਮੈਂਟ ਦੇ ਵਿਚ ਕਲਾਸਾਂ ਲਗੀਆਂ ਹਨ ਉਸੇ ਤਰ੍ਹਾਂ ਇਥੇ ਵੀ ਕਲਾਸਾਂ ਲਗਾ ਦੇਈਏ ਤਾਕਿ ਸਾਰੇ ਮੈਂਬਰਾਂ ਨੂੰ ਵਾਕਫੀਅਤ ਹੋ ਸਕੇ। ਮੈਂ ਆਪਣੇ ਮਹਿਕਮੇ ਦੇ ਅਫਸਰਾਂ ਨੂੰ ਕਿਹਾ ਹੈ ਕਿ ਜਦ ਕੋਈ ਮੈਂਬਰ ਸਾਹਿਬ ਖਾਸ ਤੌਰ ਤੇ ਆਪੋਜ਼ੀਸ਼ਨ ਵਲੋਂ ਆਉਣ ਤਾਂ ਘੱਟੋ ਘੱਟ 2 ਘੰਟੇ ਉਸ ਨੂੰ ਟਾਈਮ ਦਿਉ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਇਨ੍ਹਾਂ ਨੇ ਬੜੀ ਮੇਹਰਬਾਨੀ ਕੀਤੀ ਹੈ ਕਿ ਅਫਸਰਾਂ ਨੂੰ ਕਿਹਾ ਹੈ। ਚੀਫ਼ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਵਿਚ ਬਹੁਤ ਸਾਰਾ ਟਾਈਮ ਲੀਡਰ ਆਫ ਦੀ ਆਪੋਜ਼ੀਸ਼ਨ ਦੇ ਪਿੰਡ ਤੇ ਲਗਾ ਦਿੱਤਾ ਸੀ। ਇਨ੍ਹਾਂ ਨੇ ਵੀ ਕੋਈ ਸਹੀ ਜਵਾਬ ਨਹੀਂ ਦਿੱਤਾ, ਇਹ ਸਾਰੇ ਆਪੋਜ਼ੀਸ਼ਨ ਦੇ ਲੀਡਰਾਂ ਦੀਆਂ ਗੱਲਾਂ ਹੀ ਕਰ ਰਹੇ ਹਨ।

**ਸ੍ਰੀ ਸਪੀਕਰ** : ਬੈਠੋ, ਬੈਠੋ। ਸ਼ਰਮਾ ਜੀ ਨੂੰ ਸਪੀਚ ਪੂਰੀ ਕਰ ਲੈਣ ਦਿਓ।

**ਵਿੱਤ ਮੰਤਰੀ** : ਢਿਲੋਂ ਸਾਹਿਬ, ਮੈਂ ਹਾਲੇ ਪੋਲਿਟਿਕਸ ਵੱਲ ਨਹੀਂ ਆਇਆ। ਇਨ੍ਹਾਂ ਨੂੰ ਇਹ ਦੁੱਖ ਹੈ। ਮੈਂ ਆਪਣੀ ਬਜਟ ਸਪੀਚ ਵਿਚ ਕਿਹਾ ਸੀ ਕਿ ਘਾਟਾ ਵੱਧਣ ਨਹੀਂ ਦਿੱਤਾ ਜਾਵੇਗਾ। ਅਫਸਰਾਂ ਦੀ ਸਰਵਿਸ ਜਦ ਵੀ ਇਹ ਚਾਹੁੰਣਗੇ ਇਨ੍ਹਾਂ ਨੂੰ ਮਿਲ ਜਾਵੇਗੀ। ਆਚਾਰਿਆ ਜੀ ਤੁਸੀਂ ਵੀ ਆਪਣਾ ਕੁਝ ਵਕਤ ਇਸ ਪਾਸੇ ਲਗਾਓ। ਮੈਂ ਹੁਣ ਵੀ ਕਹਾਂਗਾ ਕਿ ਸੂਟੇਬਲ ਐਡਜਸਟਮੈਂਟ ਕਰਕੇ ਪਲਾਨਜ਼ ਦੇ ਵਿਚ ਜਿਹੜੀਆਂ ਚੀਜ਼ਾਂ ਮੁਲਤਵੀ ਹੋ ਸਕਦੀਆਂ ਹੋਣਗੀਆਂ ਜਾਂ ਹੱਟ ਸਕਦੀਆਂ ਹਨ ਉਹ ਕੀਤੀਆਂ ਜਾਣਗੀਆਂ ਅਤੇ ਜਿਹੜੇ ਖਰਚੇ ਹਨ, ਜਿਵੇਂ ਕਿਸਾਨਾਂ ਦਾ ਮਾਲੀਆ ਮਾਫ ਕਰਨਾ ਅਤੇ ਬਿਜਲੀ ਦਾ ਰੇਟ ਘਟਾਉਣਾ, ਇਸ ਵਾਸਤੇ ਪੂਰਾ ਯਤਨ ਕਰਾਂਗੇ। ਦੂਸਰਾ ਇਹ ਕਿ ਇਹ ਖ਼ਰਚੇ ਇਕਨਾਮੀਕਲੀ ਘੱਟ ਕਰਾਂਗੇ। ਇਨ੍ਹਾਂ ਨੇ ਇਹ ਸਮਝਿਆ ਹੈ ਕਿ ਪਲਾਨਜ਼ ਦੇ ਵਿਚ 5 ਪ੍ਰਤੀਸ਼ਤ ਕੱਟ ਲਗਾਈ ਜਾਵੇਗੀ। ਇਹ 5 ਪ੍ਰਤੀਸ਼ਤ ਪਲਾਨ ਨਹੀਂ ਕੱਟੇਗੀ ਬਲਕਿ ਇਸ ਦੀ ਐਲੋਕੇਸ਼ਨ ਇਸ ਢੰਗ ਨਾਲ ਕਰਾਂਗੇ ਕਿ ਜਿਸ ਦਾ ਐਗਰੀਕਲਚਰ, ਇੰਡਸਟਰੀ ਜਾਂ ਇਰੀਗੇਸ਼ਨ ਅਤੇ ਸੜਕਾਂ ਤੇ ਅਸਰ ਨਾ ਪਵੇ ਔਰ ਇਹ ਕੈਪੀਟਲ ਇਨ-ਵੈਸਟ ਮੈਂਟਸ ਜਿਹੜੀਆਂ ਪਲਾਨਜ਼ ਵਿਚ ਹੁੰਦੀਆਂ ਹਨ ਉਸ ਦੇ ਵਿਚ ਇਕਨਾਮੀਕਲੀ ਕੱਟ ਲਗਾਈ ਜਾਵੇਗੀ। ਇਸ ਤਰ੍ਹਾਂ ਨਾਲ ਡਿਵੈਲਪਮੈਂਟ ਔਰ ਵੈਲਫੇਅਰ ਦਾ ਮਿਲਾਪ ਮੁਕੰਮਲ ਚਾਹੀਦਾ ਹੈ। ਡਿਵੈਲਪਮੈਂਟ ਔਰ ਵੈਲਫੇਅਰ ਇਹ ਦੋਨੋਂ ਹੀ ਇਕੱਠੀਆਂ ਚਲਣੀਆਂ ਚਾਹੀਦੀਆਂ ਹਨ ਤਾਕਿ ਪੰਜਾਬ ਦੀ ਹੋਰ ਜ਼ਿਆਦਾ ਤਰੱਕੀ ਹੋ ਸਕੇ। ਇਥੇ ਕਿਹਾ ਗਿਆ ਹੈ ਕਿ ਗੌਰਮਿੰਟ ਆਫ ਇੰਡੀਆ ਤੋਂ ਕਰਜ਼ਾ ਲਿਆ ਗਿਆ ਹੈ। ਇਨ੍ਹਾਂ ਦੀ ਇਹ ਮਨਸ਼ਾ ਨਹੀਂ ਹੋ ਸਕਦੀ ਕਿ ਅਸੀਂ ਗੌਰਮਿੰਟ ਆਫ ਇੰਡੀਆ ਤੋਂ ਕਰਜ਼ਾ ਨਾ ਲਈਏ। ਉਹ ਸਾਰੇ ਦੇਸ਼ ਦੀ ਗੌਰਮਿੰਟ ਹੈ ਅਤੇ ਜਦੋਂ ਸਾਨੂੰ ਲੋੜ ਪੈਂਦੀ ਹੈ ਅਸੀਂ ਉਨ੍ਹਾਂ ਤੋਂ ਕਰਜ਼ਾ ਲੈਂਦੇ ਹਾਂ। ਟਰਾਂਸਫਰ ਆਫ ਰਿਸੋਰਸਿਜ਼ ਦਾ ਜੇ ਹੋਰ ਪ੍ਰਾਂਤਾਂ ਨਾਲ ਮੁਕਾਬਲਾ ਕਰੀਏ ਤਾਂ ਪਤਾ ਲਗਦਾ ਹੈ ਕਿ ਪੰਜਾਬ ਹੋਰ ਪ੍ਰਾਂਤਾਂ ਦੇ ਮੁਕਾਬਲੇ ਵਿਚ ਘਾਟੇ ਵਿਚ ਹੈ। (ਵਿਘਨ) ਸਿਵਾਏ ਸਰਦਾਰ ਬਲਵਿੰਦਰ ਸਿੰਘ ਦੇ, ਜਿਸ ਨੇ ਕਿ 2-3 ਅੱਛੀਆਂ ਸੁਜੈਸ਼ਨਜ਼ ਦਿੱਤੀਆਂ ਹਨ ਔਰ ਐਸਾ ਲਗਦਾ ਹੈ ਕਿ ਬਾਕੀ ਦੇ ਸਾਰੇ, ਜਿਹੜੇ ਇਨ੍ਹਾਂ ਦੇ ਪਹਿਲਾਂ ਵਿੱਤ ਮੰਤਰੀ ਰਹੇ, ਜੋ ਸੁਲਤਾਨਪੁਰ ਤੋਂ ਮੈਂਬਰ ਰਹੇ ਸਨ, ਇਨ੍ਹਾਂ ਸਾਰਿਆਂ ਦਾ ਉਨ੍ਹਾਂ ਨਾਲ ਟਾਕਰਾ ਹੋ ਗਿਆ ਹੈ ਸਿਰਫ ਬਲਵਿੰਦਰ ਸਿੰਘ ਹੀ ਉਨ੍ਹਾਂ ਨੂੰ ਨਹੀਂ ਟਕਰਾਏ ਹਨ। ਜਿਹੜਾ ਸੈਂਟਰ ਤੋਂ ਸਟੇਟਾਂ ਨੂੰ ਨੈੱਟ ਲੋਨ ਟਰਾਂਸਫਰ ਹੋਇਆ ਹੈ ਜੇ ਉਸਦਾ ਮੁਕਾਬਲਾ ਕਰੀਏ ਤਾਂ ਪਤਾ ਲਗਦਾ ਹੈ ਕਿ 1976-77 ਵਿਚ ਜੋ ਪੰਜਾਬ ਨੂੰ ਨੈਟ ਲੋਨ ਟਰਾਂਸਫਰ ਹੋਇਆ ਉਸਦੀ ਰਕਮ 13.13 ਕਰੋੜ ਰੁਪਏ ਸੀ ਜਦ ਕਿ ਇਸੇ ਸਾਲ ਯੂ.ਪੀ. ਨੂੰ ਇਹੀ ਰਕਮ

146 ਕਰੋੜ ਰੁਪਏ ਸੀ, ਵੈਸਟ ਬੰਗਾਲ ਨੂੰ 86 ਕਰੋੜ ਰੁਪਏ ਸੀ, ਮਹਾਰਾਸ਼ਟਰਾ ਨੂੰ 31 ਕਰੋੜ ਰੁਪਏ ਸੀ, ਮੱਧ ਪ੍ਰਦੇਸ਼ ਨੂੰ 33 ਕਰੋੜ ਰੁਪਏ ਸੀ, ਉੜੀਸਾ ਨੂੰ 40 ਕਰੋੜ ਰੁਪਏ ਸੀ ਔਰ ਬਿਹਾਰ ਨੂੰ 32 ਕਰੋੜ ਰੁਪਏ ਸੀ। ਇਹ ਨੈੱਟ ਲੋਨ ਦੀ ਰਕਮ ਅਸੀਂ ਪੈਦਾਵਾਰ ਵਧਾਉਣ ਵਲ ਜੁਟਾਈ ਹੈ। ਪੰਜਾਬ ਵਿਚ ਟੈਕਸਾਂ ਵਿਚ ਰਾਹਤ ਦਿੱਤੀ ਗਈ ਹੈ। ਨਾਨ-ਟੈਕਸ ਦੇ ਰਿਸੋਰਸਿਜ਼ ਰੇਜ਼ ਕੀਤੇ ਹਨ। ਸੈਂਟ੍ਰਲ ਗੌਰਮਿੰਟ ਦੀ ਏਡ ਔਰ ਗਰਾਂਟ ਤੇ ਡਿਪੈਂਡ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਹੋਰ ਵੀ ਜ਼ਿਆਦਾ ਆਏਗੀ ਔਰ ਅੱਗੇ ਨੂੰ ਇਸ ਸਟੇਟ ਨੂੰ ਮਿਲਦੀ ਰਹੇਗੀ। ਅਗਰ ਅਸੀਂ ਬਜਟਰੀ ਸਾਈਜ਼ ਦਾ ਮੁਕਾਬਲਾ ਕਰੀਏ (ਵਿਘਨ)

---

## EXTENSION OF TIME OF THE SITTING OF THE HOUSE

**ਸ਼੍ਰੀ ਸਪੀਕਰ :** ਸ਼ਰਮਾ ਜੀ ਦੀ ਸਪੀਚ ਦੇ ਖ਼ਤਮ ਹੋਣ ਤਕ ਹਾਊਸ ਦਾ ਸਮਾਂ ਵਧਾ ਦਿੱਤਾ ਜਾਵੇ, ਕੀ ਇਹ ਹਾਊਸ ਦੀ ਪਲੈਜ਼ਰ ਹੈ ?

**ਆਵਾਜ਼ਾਂ :** ਹਾਂ ਜੀ, ਹਾਂ ਜੀ। (ਸਰਦਾਰ ਸੁਖਦੇਵ ਸਿੰਘ ਢਿੱਲੋਂ ਵਲੋਂ ਵਿਘਨ)

**ਸ਼੍ਰੀ ਸਪੀਕਰ :** ਸਦਨ ਦਾ ਸਮਾਂ ਸ਼ਰਮਾ ਜੀ ਦੀ ਸਪੀਚ ਦੇ ਖਤਮ ਹੋਣ ਤਕ ਵਧਾਇਆ ਜਾਂਦਾ ਹੈ।

---

## RESUMPTION OF GENERAL DISCUSSION ON THE BUDGET FOR THE YEAR 1977-78

**ਵਿੱਤ ਮੰਤਰੀ :** ਢਿੱਲੋਂ ਸਾਹਿਬ ਨੂੰ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸੈਂਟਰਲ ਟੈਕਸਿਜ਼ ਵਿਚੋਂ ਜਿਹੜਾ ਸਾਨੂੰ ਹਿੱਸਾ ਮਿਲਦਾ ਹੈ ਉਸ ਬਾਰੇ ਇਹ ਸੁਣ ਕੇ ਖੁਸ਼ ਹੋਣਗੇ ਕਿ 1972-73 ਵਿਚ 26 ਕਰੋੜ ਰੁਪਏ ਸਾਨੂੰ ਮਿਲੇ ਸੀ ਜਦ ਕਿ 1976-77 ਵਿਚ ਇਹ 38 ਕਰੋੜ ਰੁਪਏ ਸਾਨੂੰ ਮਿਲੇ ਹਨ। ਅਗਲੇ ਸਾਲ ਹੋਰ ਵੀ ਜ਼ਿਆਦਾ ਸੈਂਟਰਲ ਟੈਕਸਿਜ਼ ਵਿਚੋਂ ਰਕਮ ਸਾਨੂੰ ਆਏਗੀ। ਬਲੈਕ ਮਨੀ ਜਿਹੜਾ ਇਕੱਠਾ ਹੋਇਆ ਸੀ 1400 ਕਰੋੜ ਰੁਪਏ ਉਸਦੇ ਵਿਚੋਂ ਸਾਨੂੰ ਹਿੱਸਾ ਮਿਲਿਆ ਹੈ। ਇਥੇ ਬਹਿਸ ਦੇ ਸਿਲਸਿਲੇ ਵਿਚ ਚੀਫ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਸੀ। ਜ਼ਰਾ ਠਹਿਰਣ ਦੇਖੋ ਕੀਮਤਾਂ ਕਿਥੇ ਚੜ੍ਹ ਜਾਂਦੀਆਂ ਹਨ। ਕਣਕ ਦੀਆਂ ਕੀਮਤਾਂ ਮਿਥਣ ਬਾਰੇ ਸੀ. ਐਮ. ਸਾਹਿਬ ਦੀ ਸਪੀਚ ਤੋਂ ਪਤਾ ਲਗਿਆ ਹੈ। ਹਾਊਸ ਦੇ ਮੈਂਬਰਾਂ ਨੂੰ ਪਤਾ ਲਗੇਗਾ ਕਿ ਸੈਂਟਰ ਦੀ ਸਰਕਾਰ ਸਰਮਾਇਦਾਰੀ ਵਲ ਝੁਕਦੀ ਹੈ, ਜ਼ਿਮੀਂਦਾਰਾਂ ਵਲ ਝੁਕਦੀ ਹੈ ਜਾਂ ਮਿਡਲ ਮੈਨ ਵਲ ਝੁਕਦੀ ਹੈ ਜਿਸ ਨੇ ਸਸਤੇ ਭਾਅ ਖਰੀਦ ਕਰਕੇ ਮਹਿੰਗੇ ਭਾਅ ਵੇਚਣੀ ਹੈ, ਉਧਰ ਝੁਕਦੀ ਹੈ। ਕਣਕ ਦੇ ਭਾਅ ਮਿਥਣ ਬਾਰੇ ਹਾਲੇ ਕੋਈ ਫੈਸਲਾ ਨਹੀਂ ਹੋਇਆ। ਇਹ ਵੀ ਜਾਣਦੇ ਹਨ, ਇਨ੍ਹਾਂ ਨੂੰ ਪਤਾ ਹੈ ਕਿ ਉਥੇ ਕਿਸ ਕਿਸਮ ਦੇ ਇਕਨਾਮਿਕ ਔਰ ਸੋਸ਼ਲ ਥਾਟ ਰੱਖਣ ਵਾਲੇ ਬੰਦੇ ਹਨ। ਅਕਾਲੀ ਪਾਰਟੀ ਦੀ ਆਰਥਿਕ ਔਰ ਸਮਾਜਿਕ ਪਾਲਿਸੀ ਪੰਜਾਬ ਔਰ ਸਾਰਾ ਹਿੰਦੁਸਤਾਨ ਜਾਣਦਾ ਹੈ। ਜਨ-ਸੰਘ ਵਾਲਿਆਂ ਦੀ ਆਰਥਿਕ ਔਰ ਸਮਾਜਿਕ ਪਾਲਿਸੀ ਵੀ ਸਾਰਾ ਹਿੰਦੁਸਤਾਨ ਜਾਣਦਾ ਹੈ। ਬੀ. ਐਲ. ਡੀ. ਔਰ ਹੋਰ ਹਾਲੇ 1 ਜੂਨ ਨੂੰ ਇਕੱਠੇ ਹੋਣੇ ਹਨ। ਚਾਰਾਂ ਦੀ ਆਰਥਿਕ ਔਰ ਸਮਾਜਿਕ ਪਾਲਿਸੀ ਸਾਰਾ ਹਿੰਦੁਸਤਾਨ ਚੰਗੀ ਤਰ੍ਹਾਂ ਨਾਲ ਜਾਣਦਾ ਹੈ। ਮਹਾਤਮਾ ਗਾਂਧੀ ਜੀ ਦੀ ਲੀਡਰਸ਼ਿਪ ਥਲੇ ਪੰਡਿਤ ਜਵਾਹਰ ਲਾਲ ਨਹਿਰੂ ਜੀ ਔਰ ਇੰਦਰਾ ਗਾਂਧੀ ਨੇ ਕੰਮ ਕੀਤਾ ਹੈ (ਵਿਘਨ) ਜੇ ਉਹ ਹੁਣ ਕੋਈ ਆਰਥਿਕ ਔਰ ਸਮਾਜਿਕ ਪਾਲਿਸੀ ਦੇਣਾ ਚਾਹੁੰਦੇ ਹਨ ਜਦੋਂ ਉਹ ਦੇਣਗੇ ਤਾਂ ਹੀ ਪੰਜਾਬ ਨੂੰ ਪਤਾ ਲਗੇਗਾ ਕਿ ਹਿੰਦੁਸਤਾਨ ਸਮਾਜਵਾਦ ਵਲ ਝੁਕਿਆ ਹੈ ਜਾਂ ਸਰਮਾਇਦਾਰੀ ਵਲ ਝੁਕਿਆ ਹੈ। (ਥੰਪਿੰਗ) ਉਸ ਦਿਨ ਹੀ ਪਤਾ ਲਗੇਗਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਆਨ ਏ ਪੁਆਇੰਟ ਆਫ ਇਨਫਰਮੇਸ਼ਨ।

**ਸ਼੍ਰੀ ਸਪੀਕਰ :** ਸਪੀਚ ਤੋਂ ਬਾਅਦ ਤੁਸੀਂ ਇਹ ਕਰ ਸਕਦੇ ਹੋ।

**ਵਿੱਤ ਮੰਤਰੀ :** ਸਰਦਾਰ ਬਲਵਿੰਦਰ ਸਿੰਘ ਨੇ ਦੋ ਸੁਜੈਸ਼ਨਜ਼ ਦਿੱਤੀਆਂ ਸਨ। ਸਟੇਟ ਇਲੈਕਟ੍ਰਿਸਿਟੀ ਬੋਰਡ ਔਰ ਪੀ. ਡਬਲਿਉ. ਡੀ. ਦੇ ਇਨਵੈਂਟਰੀ ਖਰਚੇ ਤੇ ਕਾਬੂ ਪਾਉ। ਇਸ ਬਾਰੇ ਮੈਂ ਸਾਰੀਆਂ ਸਪੀਚਾਂ ਵਿਚ ਜ਼ੋਰ ਦਿੰਦਾ ਆਇਆ ਹਾਂ। ਬਿਜਲੀ ਬੋਰਡ ਦੇ ਇਨਵੈਂਟਰੀ ਖ਼ਰਚੇ ਲਈ ਰਕਮ 1973-74 ਵਿਚ 36 ਕਰੋੜ ਸੀ ਜਿਹੜੀ ਕਿ ਹੁਣ ਇਹ 26 ਕਰੋੜ ਰੁਪਏ ਰਹਿ ਗਈ ਹੈ। ਇਨ੍ਹਾਂ ਨੂੰ ਕਿਹਾ ਗਿਆ ਹੈ ਕਿ ਮਾਲ ਉੱਨਾਂ ਹੀ ਖਰੀਦਣਾ ਚਾਹੀਦਾ ਹੈ ਜਿੰਨੇ ਦੀ ਲੋੜ ਹੋਵੇ। ਬਲਕਿ ਜਿੰਨਾ ਮਾਲ 6 ਮਹੀਨਿਆਂ ਵਾਸਤੇ ਚਾਹੀਦਾ ਹੋਵੇ ਉਨਾਂ ਹੀ ਖਰੀਦਣਾ ਚਾਹੀਦਾ ਹੈ। ਪਰ ਇਹ ਜਿਹੜਾ ਬਲਵਿੰਦਰ ਸਿੰਘ ਨੂੰ ਵਹਿਮ ਹੋਇਆ ਹੈ ਕਿ ਘਾਟਾ ਬੜ੍ਹ ਜਾਏਗਾ ਇਸ ਬਾਰੇ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਘਾਟੇ ਨੂੰ ਵੱਧਣ ਨਹੀਂ ਦਿਆਂਗੇ। ਦੂਜੇ ਇਨ੍ਹਾਂ ਨੂੰ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਜੇ ਸਾਲ 1970-71 ਨਾਲ ਮੁਕਾਬਲਾ ਕੀਤਾ ਜਾਏ ਤਾਂ ਪਤਾ ਲਗਦਾ ਹੈ ਜਦੋਂ ਇਨ੍ਹਾਂ ਦੀ ਆਪੋਜ਼ੀਸ਼ਨ ਦੀ ਗੌਰਮਿੰਟ ਸੀ ਔਰ ਉਦੋਂ ਬਾਦਲ ਸਾਹਿਬ 9 ਮਹੀਨਿਆਂ ਲਈ ਗਲਤੀ ਨਾਲ ਸਾਡੀ ਮਦਦ ਨਾਲ ਚੀਫ ਮਨਿਸਟਰ ਬਣ ਗਏ ਸੀ। (ਆਵਾਜ਼ : ਪੂਰਾ ਵਕਤ ਲਿਆ ਹੈ)

ਉਸ ਵੇਲੇ ਜਿਹੜਾ ਘਾਟਾ ਹੋਇਆ 1970-71 ਵਿਚ ਉਹ 7.42 ਕਰੋੜ ਦਿਖਾਇਆ ਗਿਆ ਸੀ। ਇਹ ਚੈਕ ਅੱਪ ਕੀਤਾ ਹੈ। ਪਰਸੈਂਟੇਜ ਟੋਟਲ ਬਜਟ ਦੀ 2. 8 ਪ੍ਰਤੀਸ਼ਤ ਬਣਦੀ ਸੀ। ਪਲੈਨ ਸਾਈਜ਼ 65 ਕਰੋੜ ਰੁਪਏ ਦਾ ਸੀ, ਹੁਣ ਸਪੀਕਰ ਸਾਹਿਬ, ਜਿਹੜਾ ਬਜਟ 1977-78 ਦਾ ਹੈ ਇਹ ਦੇ ਵਿਚ ਘਾਟਾ 28 ਕਰੋੜ ਰੁਪਏ ਦਾ ਹੈ ਜਿਹੜਾ ਕਿ ਟੋਟਲ ਬਜਟ ਦਾ 3.6 ਪ੍ਰਤੀਸ਼ਤ ਬਣਦਾ ਹੈ ਔਰ ਪਲੈਨ 257 ਕਰੋੜ ਰੁਪਏ ਦੀ ਹੈ। ਇਹ ਰੇਸ਼ੋ ਮਿਲਾ ਲੈਣ। ਕਿਸੇ ਢੰਗ ਨਾਲ ਵੀ ਅਸੀਂ ਸਟੇਟ ਨੂੰ ਗਲਤ ਪਾਸੇ ਨਹੀਂ ਲੈ ਗਏ ਹਾਂ। ਸਪੀਕਰ ਸਾਹਿਬ, ਅਸੀਂ ਇਹ ਬਿਲੀਵ ਕਰਦੇ ਹਾਂ ਕਿ ਟੈਕਸ ਫਰੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ।

ਜਿਸ ਤਰ੍ਹਾਂ ਇਹ ਅਕਾਲੀ ਵੀਰ ਕਹਿ ਰਹੇ ਹਨ ਜੇ ਅਸੀਂ ਕਰਜ਼ਾ ਨਾ ਲਵਾਂਗੇ ਤਾਂ ਡਿਵੈਲਪਮੈਂਟ ਕਿਸ ਤਰ੍ਹਾਂ ਕਰਾਂਗੇ। ਵੈਲਫੇਅਰ ਅਤੇ ਡਿਵੈਲਪਮੈਂਟ ਵਾਸਤੇ ਜਿਥੋਂ ਵੀ ਪੈਸਾ ਮਿਲੇ, ਲੈਣਾ ਚਾਹੀਦਾ ਹੈ। ਅਸੀਂ ਉਸ ਕਰਜ਼ੇ ਨੂੰ ਲੈ ਕੇ ਇਸਤੇਮਾਲ ਕਰਕੇ ਵਾਪਿਸ ਕਰਦੇ ਹਾਂ ਅਤੇ ਕਰਨਾ ਚਾਹੀਦਾ ਹੈ। ਤੀਜੀ ਗੱਲ ਇਹ ਕਿ ਡਿਵੈਲਪਮੈਂਟ ਅਤੇ ਵੈਲਫੇਅਰ ਦੋਨੋਂ ਇਕੱਠੀਆਂ ਚੱਲਣੀਆਂ ਚਾਹੀਦੀਆਂ ਹਨ, ਹੈਂਡ ਇਨ ਹੈਂਡ। ਇਹ ਵੀ ਨਹੀਂ ਚਾਹੀਦਾ ਕਿ ਡਿਵੈਲਪਮੈਂਟ ਦਾ ਕੰਮ ਹੁੰਦਾ ਰਹੇ ਅਤੇ ਵੈਲਫੇਅਰ ਦਾ ਕੰਮ ਰੁਕ ਜਾਵੇ ਅਤੇ ਜਾਂ ਵੈਲਫੇਅਰ ਹੁੰਦੀ ਰਹੇ ਅਤੇ ਡਿਵੈਲਪਮੈਂਟ ਦਾ ਕੰਮ ਰੁਕ ਜਾਵੇ। ਇਹ ਦੋਨੋਂ ਇਕੱਠੀਆਂ ਹੈਂਡ ਇਨ ਹੈਂਡ ਚੱਲਣੀਆਂ ਚਾਹੀਦੀਆਂ ਹਨ। ਇਹ ਨਹੀਂ ਕਿ ਕਿਤੇ ਹਸਪਤਾਲ ਬਣਾ ਦਿੱਤੇ ਅਤੇ ਨਹਿਰਾਂ ਨਾ ਬਣਾਈਆਂ। ਇਹ ਵੀ ਨਹੀਂ ਕਿ ਇਕੱਲੇ ਫੋਕਲ ਪੁਆਇੰਟਸ ਹੀ ਬਣਾਈ ਜਾਈਏ। ਇਹ ਵੀ ਨਹੀਂ ਕਿ 12 ਹਜ਼ਾਰ ਪਿੰਡਾਂ ਵਿਚ ਧਰਮਸ਼ਾਲਾਂ ਹੀ ਖੋਲ੍ਹੀ ਜਾਈਏ ਅਤੇ ਹੋਰ ਵਿਕਾਸ ਦੇ ਸਾਰੇ ਕੰਮ ਪਿੱਛੇ ਪੈ ਜਾਣ। ਸੋ ਇਨ੍ਹਾਂ ਸਾਰੀਆਂ ਗੱਲਾਂ ਵੱਲ ਧਿਆਨ ਕਰਨਾ ਹੈ। ਚੌਥੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਜਿਹੜਾ ਬਜਟ ਹੈ, ਇਹ ਕੋਈ ਗਵਰਨਰ ਦਾ ਐਡਰੈਸ ਨਹੀਂ ਹੈ। ਇਹ ਤਾਂ ਹਿਸਾਬ ਕਿਤਾਬ ਦੀ ਗੱਲ ਹੈ। ਇਹ ਛਪਿਆ ਹੋਇਆ ਹੁੰਦਾ ਹੈ, ਇਹ ਪ੍ਰਿੰਟ ਹੋਇਆ ਹੁੰਦਾ ਹੈ। ਇਹ ਅਰਿਥਮੈਟਿਕ ਹੈ ਅਤੇ ਇਸ ਦੇ ਵਿਚ ਹੇਰਾਫੇਰੀ ਨਹੀਂ ਹੋ ਸਕਦੀ। ਇਨ੍ਹਾਂ ਨੇ ਇਕ ਦੋ ਸੁਜੈਸ਼ਨਜ਼ ਅੱਛੀਆਂ ਦਿੱਤੀਆਂ ਹਨ। ਬਾਕੀ ਜੇ ਇਹ ਇਸ ਨੂੰ ਚੰਗੀ ਤਰ੍ਹਾਂ ਪੜ੍ਹ ਲੈਂਦੇ ਤਾਂ ਬਹੁਤ ਚੰਗੀ ਗੱਲ ਸੀ। ਸਪੀਕਰ ਸਾਹਿਬ, ਮੇਰੇ ਸਾਥੀ ਢਿੱਲੋਂ ਸਾਹਿਬ ਅਤੇ ਆਚਾਰਿਆ ਜੀ ਨੇ ਕਿਹਾ ਕਿ ਐਜੂਕੇਸ਼ਨ ਤੇ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇਸ ਬਾਰੇ, ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ: I have a statement showing the percentage of revenue expenditure on collection of taxes and duties.

ਇਸ ਬਾਰੇ ਪੰਜਾਬ 50.2 ਪ੍ਰਤੀਸ਼ਤ ਟੋਟਲ ਦਾ ਖਰਚ ਕਰਦਾ ਹੈ। ਇਸ ਵਿਚ ਪੰਜਾਬ ਇਕ ਦੋ ਸੂਬਿਆਂ ਨੂੰ ਛੱਡ ਕੇ ਬਾਕੀ ਸਾਰਿਆਂ ਸੂਬਿਆਂ ਨਾਲੋਂ ਨੀਚੇ ਹੈ। ਇਸੇ ਤਰ੍ਹਾਂ ਹੀ ਪੁਲਿਸ ਉਤੇ ਵੀ ਇਕ

ਦੋ ਸੂਬਿਆਂ ਨੂੰ ਛੱਡ ਕੇ ਅਸੀਂ ਸਾਰਿਆਂ ਨਾਲੋਂ ਨੀਚੇ ਹਾਂ। ਯਾਨੀ ਕਿ ਅਸੀਂ ਪੁਲਿਸ ਤੇ ਬਹੁਤ ਘੱਟ ਖਰਚ ਕਰਦੇ ਹਾਂ। ਪੁਲਿਸ ਤੇ ਅਸੀਂ 5.8 ਪ੍ਰਤੀਸ਼ਤ ਖਰਚ ਕਰਦੇ ਹਾਂ। 73.4 ਪ੍ਰਤੀਸ਼ਤ ਅਸੀਂ ਡਿਵੈਲਪਮੈਂਟ ਤੇ ਖਰਚ ਕਰਦੇ ਹਾਂ। ਸਿੱਕਮ ਅਤੇ ਹੋਰ ਇਕ ਦੋ ਸੂਬਿਆਂ ਨੂੰ ਛੱਡ ਕੇ ਅਸੀਂ ਸਾਰਿਆਂ ਨਾਲੋਂ ਉਪਰ ਹਾਂ। (ਤਾੜੀਆਂ) ਸਿਰਫ ਜੇ ਅਸੀਂ ਪ੍ਰਾਇਮਰੀ ਐਜੂਕੇਸ਼ਨ ਲਈਏ ਤਾਂ ਉਸ ਤੇ ਖਰਚ 8.4 ਪ੍ਰਤੀਸ਼ਤ ਹੈ। ਇਸ ਵਿਚ ਵੀ ਦੋ ਤਿੰਨ ਸੂਬੇ ਹੋਣਗੇ ਜਿਹੜੇ ਸਾਡੇ ਨਾਲੋਂ ਅੱਗੇ ਹੋਣਗੇ। ਜੇ ਸਾਰੀ ਐਜੂਕੇਸ਼ਨ ਵੀ ਲਈਏ ਜਿਸ ਦੇ ਵਿਚ ਯੂਨੀਵਰਸਿਟੀ, ਕਾਲਜ ਅਤੇ ਪ੍ਰਾਇਮਰੀ ਸਕੂਲ ਵੀ ਆਉਂਦੇ ਹਨ ਤਾਂ ਉਸ ਉਤੇ ਸਾਡਾ ਖ਼ਰਚ 15.4 ਪ੍ਰਤੀਸ਼ਤ ਹੈ ਜਦ ਕਿ ਆਂਧਰਾ ਪ੍ਰਦੇਸ਼ ਇਸ ਤੇ ਖਰਚ ਕਰਦਾ ਹੈ 14 ਪ੍ਰਤੀਸ਼ਤ, ਆਸਾਮ 12 ਪ੍ਰਤੀਸ਼ਤ, ਗੁਜਰਾਤ 10 ਪ੍ਰਤੀਸ਼ਤ, ਹਰਿਆਣਾ 10 ਪ੍ਰਤੀਸ਼ਤ, ਹਿਮਾਚਲ ਪ੍ਰਦੇਸ਼ 13 ਪ੍ਰਤੀਸ਼ਤ, ਜੰਮੂ ਅਤੇ ਕਸ਼ਮੀਰ 8 ਪ੍ਰਤੀਸ਼ਤ, ਕਰਨਾਟਕਾ 10 ਪ੍ਰਤੀਸ਼ਤ ਅਤੇ ਕੇਰਲਾ ਜਿਹੜਾ ਹੈ ਉਹ ਸਾਡੇ ਤੋਂ ਕੁਝ ਉਪਰ ਹੈ ਅਤੇ ਕੇਰਲਾ 16.2 ਪ੍ਰਤੀਸ਼ਤ ਖਰਚ ਕਰਦਾ ਹੈ ਇਸ ਬਾਰੇ ਜਦ ਕਿ ਅਸੀਂ 15.4 ਪ੍ਰਤੀਸ਼ਤ ਖ਼ਰਚ ਕਰਦੇ ਹਾਂ। ਮੱਧ ਪ੍ਰਦੇਸ਼ 10 ਪ੍ਰਤੀਸ਼ਤ, ਮਹਾਰਾਸ਼ਟਰ 10 ਪ੍ਰਤੀਸ਼ਤ, ਮਨੀਪੁਰ 8 ਪ੍ਰਤੀਸ਼ਤ, ਮੇਗਾਲਿਆ 10 ਪ੍ਰਤੀਸ਼ਤ, ਨਾਗਾਲੈਂਡ 11 ਪ੍ਰਤੀਸ਼ਤ, ਉੜੀਸਾ 11 ਪ੍ਰਤੀਸ਼ਤ, ਰਾਜਸਥਾਨ 9 ਪ੍ਰਤੀਸ਼ਤ, ਸਿੱਕਮ 6 ਪ੍ਰਤੀਸ਼ਤ, ਤਾਮਿਲ ਨਾਡੂ 10 ਪ੍ਰਤੀਸ਼ਤ, ਤਰੀਪੁਰਾ 15 ਪ੍ਰਤੀਸ਼ਤ, ਯੂ.ਪੀ. 11 ਪ੍ਰਤੀਸ਼ਤ ਅਤੇ ਵੈਸਟ ਬੰਗਾਲ 13 ਪ੍ਰਤੀਸ਼ਤ ਕਰਦਾ ਹੈ। ਇਸ ਵਿਚ ਸਾਰੀ ਕਿਸਮ ਦੀ ਐਜੂਕੇਸ਼ਨ ਹੈ। ਅਸੀਂ ਆਲਮੋਸਟ ਕੇਰਲਾ ਦੇ ਮੁਕਾਬਲੇ ਤੇ ਹਾਂ। ਜੇ ਦੇਖਿਆ ਜਾਵੇ ਤਾਂ ਅਸੀਂ ਇਕ ਦੋ ਸਟੇਟਾਂ ਨੂੰ ਛੱਡ ਕੇ ਐਜੂਕੇਸ਼ਨ ਤੇ ਸਾਰੇ ਹਿੰਦੁਸਤਾਨ ਦੇ ਸੂਬਿਆਂ ਦੇ ਮੁਕਾਬਲੇ ਵਿਚ ਜ਼ਿਆਦਾ ਖਰਚ ਕਰਦੇ ਹਾਂ। (ਤਾੜੀਆਂ)

ਸਪੀਕਰ ਸਾਹਿਬ, ਹੁਣ ਮੈਂ ਆਖ਼ਰੀ ਗੱਲ ਕਹਿਕੇ ਖਤਮ ਕਰਦਾ ਹਾਂ। ਮੈਂ ਕੁਝ ਹੋਰ ਅੰਕੜੇ ਦੇਣਾ ਚਾਹੁੰਦਾ ਹਾਂ। ਹੁਣ ਮੈਂ ਤੁਹਾਡੇ ਸਾਹਮਣੇ statement showing the percentage of revenue expenditure on development ਰੱਖਦਾ ਹਾਂ। ਪਰਸੈਂਟੇਜ ਆਫ ਰੈਵੇਨਿਊ ਐਕਸਪੈਂਡੀਚਰ ਆਨ ਡਿਵੈਲਪਮੈਂਟ ਜਿਹੜਾ ਕੀਤਾ ਹੈ, ਉਸ ਬਾਰੇ ਅੰਕੜੇ ਮੈਂ ਸਾਰੀਆਂ ਸਟੇਟਾਂ ਦੇ ਮੰਗਵਾਏ ਹਨ। ਇਹ ਮੈਂ ਹਾਊਸ ਦੇ ਮੈਂਬਰਾਂ ਦੀ ਵਾਕਫੀਅਤ ਲਈ ਦੱਸਣਾ ਚਾਹੁੰਦਾ ਹਾਂ ਤਾਕਿ ਇਹ ਕਿਤੇ ਉਨ੍ਹਾਂ ਦੀਆਂ ਗੱਲਾਂ ਵਿਚ ਨਾ ਆ ਜਾਣ ਜਿਹੜੇ ਸਾਹਮਣੇ ਤੋਂ ਦੋਸਤ ਬੋਲੇ ਸੀ। ਆਂਧਰਾ ਪ੍ਰਦੇਸ਼ ਵਿਚ ਇਸ ਬਾਰੇ ਐਕਸਪੈਂਡੀਚਰ 68 ਪ੍ਰਤੀਸ਼ਤ, ਆਸਾਮ ਵਿਚ 64 ਪ੍ਰਤੀਸ਼ਤ, ਬਿਹਾਰ ਵਿਚ 64 ਪ੍ਰਤੀਸ਼ਤ, ਗੁਜਰਾਤ ਵਿਚ 66 ਪ੍ਰਤੀਸ਼ਤ, ਹਰਿਆਣਾ ਵਿਚ 72 ਪ੍ਰਤੀਸ਼ਤ, ਹਿਮਾਚਲ ਪ੍ਰਦੇਸ਼ ਵਿਚ 69 ਪ੍ਰਤੀਸ਼ਤ, ਜੰਮੂ ਅਤੇ ਕਸ਼ਮੀਰ ਵਿਚ 70 ਪ੍ਰਤੀਸ਼ਤ, ਕਰਨਾਟਕਾ ਵਿਚ 68 ਪ੍ਰਤੀਸ਼ਤ, ਕੇਰਲਾ ਵਿਚ 73 ਪ੍ਰਤੀਸ਼ਤ, ਮੱਧ ਪ੍ਰਦੇਸ਼ ਵਿਚ 77 ਪ੍ਰਤੀਸ਼ਤ, ਮਾਹਾਰਾਸ਼ਟਰ ਵਿਚ 61 ਪ੍ਰਤੀਸ਼ਤ, ਮਨੀਪੁਰ ਵਿਚ 57 ਪ੍ਰਤੀਸ਼ਤ, ਮੇਘਾਲਿਆ ਵਿਚ 71 ਪ੍ਰਤੀਸ਼ਤ, ਨਾਗਾਲੈਂਡ ਵਿਚ 64 ਪ੍ਰਤੀਸ਼ਤ, ਉੜੀਸਾ ਵਿਚ 63 ਪ੍ਰਤੀਸ਼ਤ, ਅਤੇ ਪੰਜਾਬ ਵਿਚ ਇਸ ਤੇ ਖਰਚ 73.4 ਪ੍ਰਤੀਸ਼ਤ ਹੈ (ਤਾੜੀਆਂ) ਇਸੇ ਤਰ੍ਹਾਂ ਰਾਜਸਥਾਨ ਵਿਚ 62 ਪ੍ਰਤੀਸ਼ਤ, ਸਿੱਕਮ ਵਿਚ 67 ਪ੍ਰਤੀਸ਼ਤ, ਤਾਮਿਲਨਾਡੂ ਵਿਚ 62 ਪ੍ਰਤੀਸ਼ਤ, ਤਰਿਪੁਰਾ ਵਿਚ 69 ਪ੍ਰਤੀਸ਼ਤ, ਯੂ. ਪੀ. ਵਿਚ 66 ਪ੍ਰਤੀਸ਼ਤ ਅਤੇ ਵੈਸਟ ਬੰਗਾਲ ਵਿਚ 64 ਪ੍ਰਤੀਸ਼ਤ ਖ਼ਰਚ ਕੀਤਾ ਜਾਂਦਾ ਹੈ। ਡਿਵੈਲਪਮੈਂਟ ਤੇ ਅਗਰ ਖ਼ਰਚ ਦੇਖਿਆ ਜਾਵੇ ਤਾਂ ਅਸੀਂ ਹਿੰਦੁਸਤਾਨ ਵਿਚ ਨੰਬਰ ਇਕ ਤੇ ਆਉਂਦੇ ਹਾਂ ਜਾਂ ਦੋ ਨੰਬਰ ਤੇ ਆਉਂਦੇ ਹਾਂ।

ਸਰਦਾਰ ਦਰਬਾਰਾ ਸਿੰਘ : ਅਨਪੜ੍ਹਾਂ ਦੀ ਤਾਦਾਦ ਵੀ ਦੱਸ ਦਿਓ, ਉਨ੍ਹਾਂ ਦੀ ਤਾਦਾਦ ਵੱਧੀ ਹੈ ?

ਵਿੱਤ ਮੰਤਰੀ : ਸਰਦਾਰ ਦਰਬਾਰਾ ਸਿੰਘ ਨੂੰ ਅਨਪੜ੍ਹਾਂ ਦੀ ਤਾਦਾਦ ਦਾ ਬਹੁਤ ਪਤਾ ਹੈ। ਉਹ ਕਹਿੰਦੇ ਹਨ ਕਿ ਇਲੀਟਰੇਸੀ ਦਾ ਰੇਟ ਅੱਗੇ ਨਾਲੋਂ ਵਧਿਆ ਹੈ। ਅਸੀਂ ਇਸ ਬਾਰੇ ਸਕੀਮ ਬਣਾਈ ਹੈ ਅਤੇ ਉਸ ਅਨੁਸਾਰ ਬਾਲਗਾਂ ਨੂੰ ਪੜ੍ਹਾਉਣਾ ਹੈ ਤਾਂ ਉਸ ਵਿਚ ਸਰਦਾਰ ਦਰਬਾਰਾ ਸਿੰਘ ਦੀ ਜ਼ਰੂਰ ਮੱਦਦ ਲਵਾਂਗੇ। ਇਤਨਾ ਕਹਿਕੇ ਮੈਂ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ।

**Mr. Speaker**: The House stands adjourned till 9.00 A.M. on Friday, the 8th April, 1977.

6. 36 P. M.

*(The Sabha then adjourned till 9.00 A. M. on Friday, the 8th April, 1977).*

---

107—1-7-77—286 ਕਾਪੀ ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

# PUNJAB VIDHAN SABHA

## DEBATES

*8th April, 1977*

(Forenoon Sitting)

Vol. I—No. 11

OFFICIAL REPORT

CONTENTS

*Friday, the 8th April, 1977*

(Forenoon Sitting)




Punjab Vidhan Sabha Secretariat, Chandigarh.

Price : Rs.

# PUNJAB VIDHAN SABHA

*Friday, the 8th April, 1977*

*(Forenoon Sitting)*

*The Vidhan Sabha met in the Punjab Vihhan Sabha Hall, Vidhan Bhavan, Chandigarh, at 9-00 a.m. of the clock. Mr. Speaker (Dr. Kewal Krishan) in the Chair.*

## STARRED QUESTIONS AND ANSWERS

**ਸਵਾਲ ਨੰ: *3904**

( ਇਹ ਸਵਾਲ ਕਾਮਰੇਡ ਸੱਤ ਪਾਲ ਡਾਂਗ ਹੋਰਾਂ ਦੇ ਨਾਮ ਹੇਠਾਂ ਛਪਿਆ ਸੀ ਪਰ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਇਸ ਨੂੰ ਪੇਸ਼ ਕਰਨ ਲਈ ਖੜੇ ਹੋਏ )

**ਸ੍ਰੀ ਸਪੀਕਰ :** ਕਨੇਡੀਅਨ ਸਾਹਿਬ ਕੀ ਤੁਹਾਨੂੰ ਅਥਾਰਟੀ ਮਿਲ ਗਈ ਹੈ ? ਰਿਟਨ ਹੈ, ਤਾਂ ਭੇਜ ਦਿਉ ।

**ਇਕ ਆਵਾਜ਼ :** ਕੋਈ ਬੇਇਤਬਾਰੀ ਹੈ ਜੀ ? ( ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਬਹੁਤ ਅੱਛਾ ਜੀ ।

**ਹਿੰਦ-ਪਾਕ ਸਰਹੱਦ ਤੋਂ ਤਿੰਨ ਕਿਲੋਮੀਟਰ ਦੇ ਘੇਰੇ ਵਿਚਲੇ ਪਿੰਡਾਂ ਵਿੱਚ ਪ੍ਰਾਇਮਰੀ ਸਕੂਲ ।**

*3904. **ਕਾਮਰੇਡ ਸੱਤ ਪਾਲ ਡਾਂਗ** (ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਨੇ ਪੇਸ਼ ਕੀਤਾ) : ਕੀ ਵਿਦਿਆ ਮੰਤਰੀ ਜੀ ਕ੍ਰਿਪਾ ਕਰਕੇ ਦੱਸਣਗੇ—

(ੳ) ਕੀ ਹਿੰਦ-ਪਾਕ ਸਰਹੱਦ ਤੇ ਤਿੰਨ ਕਿਲੋਮੀਟਰ ਦੇ ਘੇਰੇ ਵਿੱਚ ਕੋਈ ਅਜਿਹੇ ਪਿੰਡ ਸਥਿਤ ਹਨ ਜਿਥੇ ਕੋਈ ਪ੍ਰਾਇਮਰੀ ਸਕੂਲ ਨਹੀਂ ਹੈ: ਜੇਕਰ ਅਜਿਹਾ ਹੋਵੇ ਤਾਂ ਪਿੰਡਾਂ ਦੀ ਜ਼ਿਲ੍ਹਾ-ਵਾਰ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਵੇ;

(ਅ) ਉਪਰੋਕਤ ਪਿੰਡਾਂ ਵਿਚ ਪ੍ਰਾਇਮਰੀ ਸਕੂਲ ਕਦੋਂ ਤੱਕ ਖੋਲ੍ਹੇ ਜਾਣ ਦੀ ਤਜਵੀਜ਼ ਹੈ ?

**ਸ੍ਰੀ ਗੁਰਮੇਲ ਸਿੰਘ :** (ੳ) ਹਿੰਦ-ਪਾਕ ਸਹੱਰਦ ਦੇ ਤਿੰਨ ਕਿਲੋਮੀਟਰ ਦੇ ਘੇਰੇ ਵਿਚ ਅਜਿਹਾ ਕੋਈ ਰੈਵਿਨਿਊ ਪਿੰਡ ਨਹੀਂ ਹੈ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ਸਪੀਕਰ ਸਾਹਿਬ, ਕਈ ਅਜਿਹੇ ਪਿੰਡ ਹਨ ਬਾਰਡਰ ਦੇ ਉਤੇ ਜਿਹੜੇ ਤਿੰਨ ਮੀਲ ਦੀ ਦੂਰੀ ਤੇ ਹਨ ਔਰ ਉਥੇ ਹਰੀਜਨਾਂ ਦੀ ਆਬਾਦੀ ਹੈ , ਉਨ੍ਹਾਂ ਵਿਚ ਪ੍ਰਾਇਮਰੀ ਸਕੂਲ ਨਹੀਂ ਹਨ । ਕੀ ਉਥੇ ਸਕੂਲ ਖੋਲ੍ਹਣ ਦਾ ਪ੍ਰਬੰਧ ਕਰਨਗੇ ?

**ਵਿਦਿਆ ਮੰਤਰੀ :** ਸਪੀਕਰ ਸਾਹਿਬ , ਮੇਰੀ ਬੇਨਤੀ ਇਹ ਹੈ ਕਿ ਸਵਾਲ ਇਹ ਸੀ ਕਿ ਕੀ ਹਿੰਦ-ਪਾਕ ਸੱਰਹੱਦ ਤੋਂ ਤਿੰਨ ਕਿਲੋਮੀਟਰ ਦੇ ਘੇਰੇ ਵਿਚ ਕੋਈ ਅਜਿਹੇ ਪਿੰਡ ਸਥਿਤ ਹਨ ਜਿਥੇ ਕੋਈ ਪ੍ਰਾਇਮਰੀ ਸਕੂਲ ਨਹੀਂ ਹਨ? ਮੈਂ ਕਿਹਾ ਹੈ ਕਿ ਹਰ ਪਿੰਡ ਵਿਚ ਹਨ। ਇਸ ਤੋਂ ਅਗੇ ਮੈਂ ਇਹ ਵਾਜ਼ੇ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਕੋਈ ਐਸਾ ਪਿੰਡ ਨਹੀਂ ਹੈ ਜਿਹੜਾ ਕਿ ਰੈਵਨਿਊ ਪਿੰਡ ਹੋਵੇ ਅਤੇ ਉਥੇ 1 ਜਨਵਰੀ, 1976 ਤੋਂ ਪਹਿਲਾਂ ਕੋਈ ਪ੍ਰਾਇਮਰੀ ਸਕੂਲ ਨਾ ਖੋਲ੍ਹਿਆ ਹੋਵੇ। ਮੇਰੇ ਕਹਿਣ ਦਾ ਭਾਵ ਹੈ ਕਿ ਹਰ ਰੈਵਿਨਿਊ ਪਿੰਡ ਪ੍ਰਾਇਮਰੀ ਸਕੂਲ ਨਾਲ ਕਵਰ ਹੋ ਗਿਆ ਹੈ । ਇਸ ਤੋਂ ਅਗੇ ਮੈਂ ਹੋਰ ਜਾਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਪਿੰਡ ਹਨ 12188 ਅਤੇ ਪ੍ਰਾਇਮਰੀ ਸਕੂਲ 12819 ਅਸੀਂ ਖੋਲ੍ਹ ਦਿੱਤੇ ਹਨ । ਜੇ ਕਿਸੇ ਪਿੰਡ ਵਿਚ ਪੱਤੀ ਹੋਵੇ , ਮੁਹੱਲਾ ਜੁਦਾ ਵਸ ਗਿਆ ਹੋਵੇ ਤਾਂ ਅਸੀਂ ਉਥੇ ਵੀ ਸਕੂਲ ਖੋਲ੍ਹੇ ਹਨ । ਲੇਕਿਨ ਫਿਰ ਵੀ ਜੇ ਕਿਧਰੇ ਹੋਰ ਕੋਈ ਸਕੂਲ ਦੀ ਲੋੜ ਹੈ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬਾਨ ਇਸ ਬਾਰੇ ਮੇਰੇ ਨੋਟਿਸ ਵਿਚ ਲਿਆਉਣ ਅਸੀਂ ਕੰਸਿਡਰ ਕਰਾਂਗੇ ਅਤੇ ਬਰਾਂਚ ਸਕੂਲ ਦੇ ਦੇਵਾਂਗੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਇਨ੍ਹਾਂ ਨੇ ਕਿਹਾ ਹੈ ਕਿ ਕੋਈ ਐਸਾ ਪਿੰਡ ਨਹੀਂ ਜਿਥੇ ਸਕੂਲ ਨਾ ਖੋਲ੍ਹਿਆ ਹੋਵੇ ਕੀ ਅਜੇ ਵੀ ਕੋਈ ਐਸੀ ਦਰਖਾਸਤ ਹੈ ਪ੍ਰਾਇਮਰੀ ਸਕੂਲ ਖੋਲ੍ਹਣ ਵਾਸਤੇ ਜਿਹੜੀ ਪੈਂਡਿੰਗ ਪਈ ਹੋਵੇ ?

**ਮੰਤਰੀ:** ਸਪੀਕਰ ਸਾਹਿਬ, ਇਹ ਪੰਜਾਬ ਸਰਕਾਰ ਨੂੰ ਕਰੈਡਿਟ ਜਾਂਦਾ ਹੈ ਕਿ ਉਸ ਨੇ ਹਰ ਰੈਵਨਿਊ ਪਿੰਡ ਵਿਚ ਪ੍ਰਾਇਮਰੀ ਸਕੂਲ ਖੋਲ੍ਹਿਆ ਹੈ । ਮੇਰੇ ਪਾਸ ਰੈਵਨਿਊ ਰਿਕਾਰਡ ਵਿਚ ਕੋਈ ਐਸਾ ਪਿੰਡ ਨਹੀਂ ਜਿਥੇ ਪ੍ਰਾਇਮਰੀ ਸਕੂਲ ਨਾ ਖੋਲ੍ਹਿਆ ਹੋਵੇ ਜਾਂ ਸਕੂਲ ਖੋਲ੍ਹਣ ਵਾਸਤੇ ਕੋਈ ਦਰਖ਼ਾਸਤ ਪੈਂਡਿੰਗ ਪਈ ਹੋਵੇ ਜਿਥੋਂ ਕਿ ਡੀਮਾਂਡ ਆਈ ਹੋਵੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਅਤੇ ਪਤਾ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਦੀ ਕੀ ਪਾਲਿਸੀ ਹੈ ਇਸ ਦੇ ਬਾਰੇ ਕਿ ਅਗਰ ਕੋਈ ਪਿੰਡ ਪਹਿਲਾਂ ਹੋਵੇ ਅਤੇ ਬਾਅਦ ਵਿਚ ਉਹ ਪਿੰਡ ਅਰਬਨ ਐਸਟੇਟ ਬਣ ਜਾਵੇ ਜਿਵੇਂ ਕਿ ਮੋਹਾਲੀ ਪਹਿਲਾਂ ਇੱਕ ਪਿੰਡ ਸੀ ਅਤੇ ਬਾਅਦ ਵਿਚ ਇਹ ਇੰਡਸਟਰੀਅਲ ਐਸਟੇਟ ਬਣ ਗਿਆ । ਪਹਿਲਾਂ ਉਥੇ ਇੱਕ ਹਜ਼ਾਰ ਦੀ ਆਬਾਦੀ ਸੀ ਅਤੇ ਹੁਣ ਉਥੇ 20 ਹਜ਼ਾਰ ਦੀ ਆਬਾਦੀ ਹੋ ਗਈ ਹੈ । ਇਸੇ ਤਰ੍ਹਾਂ ਹੋਰ ਇਕੱਲੇ ਇਕੱਲੇ ਪਿੰਡ ਵਿਚ 5-5 ਹਜ਼ਾਰ ਦੀ ਆਬਾਦੀ ਹੈ । ਕੀ ਜਿਹੜੇ ਪਿੰਡ ਇਸ ਤਰ੍ਹਾਂ ਇੰਡਸਟਰੀਅਲ ਐਸਟੇਟ, ਅਰਬਨ ਐਸਟੇਟ ਬਣ ਗਏ ਹਨ , ਕੀ ਉਨ੍ਹਾਂ ਵਿਚ ਫੇਜ਼-ਵਾਈਜ਼ ਪ੍ਰਾਇਮਰੀ ਸਕੂਲ ਖੋਲ੍ਹਣ ਦਾ ਪ੍ਰਬੰਧ ਕਰਨਗੇ ?

**ਮੰਤਰੀ:** ਸਪੀਕਰ ਸਾਹਿਬ, ਜਿਥੇ ਦਾ ਇਹ ਜ਼ਿਕਰ ਕਰ ਰਹੇ ਹਨ ਉਥੇ ਦਾ ਮੈਨੂੰ ਪਤਾ ਹੈ ਕਿ ਉਥੇ ਆਬਾਦੀ ਇਤਨੀ ਨਹੀਂ ਹੋਈ ਅਤੇ ਬਹੁਤ ਘੱਟ ਆਬਾਦੀ ਹੈ । ਦੋ ਚਾਰ ਘਰ ਹੀ ਵਸਦੇ ਹਨ । ਫਿਰ ਵੀ ਜੇ ਜੋਸ਼ ਸਾਹਿਬ ਸਾਡੇ ਨੋਟਿਸ ਵਿਚ ਕੋਈ ਜ਼ਿਆਦਾ ਆਬਾਦੀ ਵਾਲਾ ਪਿੰਡ ਲਿਆਉਣਗੇ ਤਾਂ ਅਸੀਂ ਸਿੰਪੈਥੇਟੀਕਲੀ ਕੰਸਿਡਰ ਕਰਾਂਗੇ ।

**ਸ੍ਰੀ ਪਿਆਰਾ ਰਾਮ** ਧੰਨੋਵਾਲੀ : ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਕਹਿੰਦੇ ਹਨ ਕਿ ਰੈਵਨਿਊ ਪਿੰਡਾਂ ਵਿਚ ਸਕੂਲ ਖੁਲ੍ਹੇ ਨਹੀਂ। ਰੈਵਨਿਊ ਪਿੰਡਾਂ ਵਿਚ ਪ੍ਰਾਇਮਰੀ ਸਕੂਲ ਖੋਲ੍ਹੇ ਗਏ ਹਨ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਆਪਣੇ ਹਲਕੇ ਦੀ ਗੱਲ ਹੈ ਕਿ ਰੈਵਨਿਊ ਰਿਕਾਰਡ ਤੇ ਇਕ ਪਿੰਡ ਬਲਰਾਮਪੁਰ ਹੈ, ਉਥੇ ਇਕ ਘਰ ਹੈ , ਅਤੇ ਉਥੇ ਸਕੂਲ ਖੋਲ੍ਹ ਦਿਤਾ ਗਿਆ ਹੈ । ( ਇਕ ਆਵਾਜ਼ ਕੀ ਉਥੋਂ ਚੁਕ ਲੈਣਗੇ ?) ਕੀ ਵਜ਼ੀਰ ਸਾਹਿਬ ਉਸ ਸਕੂਲ ਨੂੰ ਕਿਧਰੇ ਹੋਰ ਸਲੱਮ ਏਰੀਏ ਵਿਚ ਲੈ ਜਾਣਗੇ?

**ਮੰਤਰੀ:** ਸਪੀਕਰ ਸਾਹਿਬ, ਸਾਡਾ ਤਾਂ ਕੋਈ ਚੁਕਣ ਦਾ ਵਿਚਾਰ ਨਹੀਂ ਹੈ, ਅਸੀਂ ਤਾਂ ਸਕੂਲ ਖੋਲ੍ਹਦੇ ਪਏ ਹਾਂ। ਲੇਕਿਨ ਇਹ ਗੱਲ ਸਾਡੇ ਨੋਟਿਸ ਵਿਚ ਆਈ ਹੈ ਕਿ ਕੁਝ ਪਿੰਡ ਵਾਲਿਆਂ ਨੇ ਕਿਹਾ ਹੈ ਕਿ ਦੋ ਦੋ ਪਿੰਡਾਂ ਨੇ ਮਿਲ ਕੇ ਕੋਈ ਸਕੂਲ ਦੀ ਬਿਲਡਿੰਗ ਬਣਾਈ ਹੈ। ਉਥੇ ਪ੍ਰਾਇਮਰੀ ਜਾਂ ਮਿਡਲ ਸਕੂਲ ਚਲਦਾ ਪਿਆ ਹੈ ਪਰ ਬਿਲਡਿੰਗ ਸਾਂਝੀ ਹੈ। ਉਥੇ ਕਹਿੰਦੇ ਹਨ ਕਿ ਇਕ ਸਕੂਲ ਚੁਕ ਲਓ ਅਤੇ ਹੋਰ ਕਿਧਰੇ ਲੈ ਜਾਓ। ਹੋਰ ਕਿਧਰ ਨੂੰ ਲੈ ਜਾਈਏ ? ਅਸੀਂ ਹੋਰ ਥਾਂ ਤੇ ਸਕੂਲ ਪਹਿਲਾਂ ਹੀ ਦਿੱਤੇ ਹੋਏ ਹਨ ਜੇ ਪਿੰਡ ਵਾਲੇ ਲਿਖ ਕੇ ਦੇ ਦੇਣ ਤਾਂ ਅਸੀਂ ਕੰਸਿਡਰ ਕਰਾਂਗੇ ਨਹੀਂ ਤਾਂ ਸਕੂਲ ਅਸੀਂ ਜ਼ਰੂਰ ਦੇਣਾ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਹਰੀਕੇ ਪੱਤਣ ਦੇ ਕੋਲ ਪਿੰਡ ਧਾਰਾ ਘਾਰਾ ਅਤੇ ਨਿਹਾਲਾ ਲਵੇਰਾ ਹਨ ਜਿਹੜੇ ਕਿ ਪਾਕਿਸਤਾਨ ਤੋਂ 2-3 ਮੀਲ ਹੀ ਉਰੇ ਹਨ, ਉਥੇ ਹਰੀਜਨ ਵਸਦੇ ਹਨ ਉਥੇ ਹਰੀਜਨਾਂ ਨੂੰ ਜ਼ਮੀਨ ਅਲਾਟ ਹੋਈ ਹੈ। ਪਹਿਲਾਂ ਉਹ ਮੇਰੇ ਹਲਕੇ ਵਿਚ ਸੀ ਪਰ ਹੁਣ ਉਹ ਫਿਰੋਜ਼ਪੁਰ ਦੇ ਨਾਲ ਲਾ ਦਿਤੇ ਹਨ। ਇਹੋ ਜਿਹੀਆਂ ਬਸਤੀਆਂ ਵਿਚ ਜਿਹੜੀਆਂ ਬਾਰਡਰ ਦੇ ਨਾਲ ਲਗਦੀਆਂ ਹਨ ਅਤੇ ਉਥੇ ਹਰੀਜਨ ਵਸਦੇ ਹਨ, ਪਛੜੇ ਹੋਏ ਪਿੰਡ ਹਨ, ਦਰਿਆ ਦੇ ਕੰਢੇ ਤੇ ਹਨ ਅਤੇ ਉਥੋਂ ਦੇ ਲੋਕੀ ਬਹੁਤ ਗਰੀਬ ਹਨ ਜਿਹੜੇ ਕਿ ਸਕੂਲ ਦੀ ਬਿਲਡਿੰਗ ਨਹੀਂ ਬਣਾ ਸਕਦੇ। ਕੀ ਵਜ਼ੀਰ ਸਾਹਿਬ ਉਨ੍ਹਾਂ ਪਿੰਡਾਂ ਵਿਚ ਸਕੂਲ ਖੋਲ੍ਹਣਗੇ ਅਤੇ ਬਿਲਡਿੰਗ ਵਗੈਰਾ ਵਾਸਤੇ ਪੈਸੇ ਦੇਣ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ:** ਸਪੀਕਰ ਸਾਹਿਬ, ਜ਼ਰਾ ਇਹ ਚੀਜ਼ ਕਲੀਅਰ ਕਰਵਾ ਦਿਉ ਕਿ ਕੀ ਉਹ ਰੈਵਨਿਊ ਪਿੰਡ ਹੈ ਜਾਂ ਕੋਈ ਹੋਰ ਪਿੰਡ ਹੈ ਜਾਂ ਕੋਈ ਮੁਹੱਲਾ ਹੈ।

**ਸ੍ਰੀ ਸਪੀਕਰ:** ਮਸਤਾਨਾ ਜੀ, ਇਹ ਕਲੀਅਰ ਕਰ ਦਿਉ।

**ਕਾਮਰੇਡ ਅਰਜਨ ਸਿੰਘ ਮਸਤਾਨਾ:** ਸਪੀਕਰ ਸਾਹਿਬ, ਉਹ ਰੈਵਨਿਊ ਪਿੰਡ ਹੈ ਅਤੇ ਆਬਾਦ ਪਿੰਡ ਹੈ। ਉਥੇ ਝੁਗੀਆਂ ਪਾ ਕੇ ਹਰੀਜਨਾਂ ਨੇ ਜ਼ਮੀਨ ਆਬਾਦ ਕਰ ਲਈ ਹੈ, ਨਿਰੋਲ ਹਰੀਜਨ ਰਹਿੰਦੇ ਹਨ। ਉਹ ਲੋਕ ਬਿਲਡਿੰਗ ਵੀ ਨਹੀਂ ਬਣਾ ਸਕਦੇ, ਬੜਾ ਪਛੜਿਆ ਤੇ ਬੇਟ ਦਾ ਇਲਾਕਾ ਹੈ ਅਤੇ ਪਾਕਿਸਤਾਨ ਉਥੋਂ 2-3 ਮੀਲ ਦੂਰ ਹੈ। ਇਸ ਲਈ ਮੈਂ ਕਹਾਂਗਾ ਕਿ ਉਥੇ ਪ੍ਰਾਇਮਰੀ ਸਕੂਲ ਬਣਾ ਦੇਣ।

**ਮੰਤਰੀ:** ਸਪੀਕਰ ਸਾਹਿਬ, ਮੈਂ ਹਾਊਸ ਦੇ ਸਾਹਮਣੇ ਬੇਨਤੀ ਕਰਕੇ ਹਟਿਆ ਹਾਂ ਕਿ ਕੋਈ ਰੈਵਨਿਊ ਪਿੰਡ ਪੰਜਾਬ ਵਿਚ ਐਸਾ ਨਹੀਂ ਜਿਥੇ ਅਸੀਂ ਪ੍ਰਾਇਮਰੀ ਸਕੂਲ ਨਾ ਖੋਲ੍ਹਿਆ ਹੋਵੇ। ਹਰ ਰੈਵਨਿਊ ਪਿੰਡ ਨੂੰ ਅਸੀਂ ਸਕੂਲ ਦਿਤਾ ਹੈ। ਮੈਨੂੰ ਹੁਣ ਵੀ ਸ਼ਕ ਹੈ ਕਿ ਉਹ ਪਿੰਡ ਰੈਵਨਿਊ ਪਿੰਡ ਹੋਵੇਗਾ। ਪਿੰਡ ਕਿਧਰੇ ਹੋਰ ਵਸਦਾ ਹੋਣਾ ਹੈ, ਰੈਵਨਿਊ ਪਿੰਡ ਕੋਈ ਹੋਰ ਹੋਣਾ ਹੈ, ਇਹ ਉਸਦਾ ਮੁਹੱਲਾ ਹੋ ਸਕਦਾ ਹੈ ਲੇਕਿਨ ਮੈਂ ਫਿਰ ਵੀ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਦੀ ਆਬਾਦੀ ਹੋਵੇ ਤੇ ਭਾਵੇਂ ਨਾਨ-ਹਰੀਜਨਾਂ ਦੀ ਪਰ ਉਥੋਂ ਦੇ ਮੁਹੱਲੇ ਦੀ ਦਰਖਾਸਤ ਸਾਨੂੰ ਲਿਆ ਦੇਣ, ਅਸੀਂ ਹਮਦਰਦੀ ਨਾਲ ਉਸ ਨੂੰ ਕੰਸਿਡਰ ਕਰਾਂਗੇ। ਅਸੀਂ ਬੱਚਿਆਂ ਨੂੰ ਵਿਦਿਆ ਦੇਣੀ ਹੈ ਅਤੇ ਉਸ ਦੇ ਵਾਸਤੇ ਸਿੰਪੈਥੇਟੀਕਲੀ ਕੰਸਿਡਰ ਕਰਾਂਗੇ।

**ਸ੍ਰੀ ਸਪੀਕਰ:** ਈ. ਐਮ. ਸਾਹਿਬ ਉਨ੍ਹਾਂ ਨੇ ਬਿਲਡਿੰਗ ਲਈ ਸਵਾਲ ਕੀਤਾ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ:** ਸਪੀਕਰ ਸਾਹਿਬ ਹੋਰ ਕੋਈ ਪਿੰਡ ਨਹੀਂ ਬਲਕਿ ਉਹ ਰੈਵਨਿਊ ਪਿੰਡ ਹਨ। ਤੁਸੀਂ ਦੋ ਮੈਂਬਰਾਂ ਦੀ ਕਮੇਟੀ ਬਣਾ ਦਿਉ ਤਾਂਕਿ ਉਹ ਜਾ ਕੇ ਦੇਖ ਲੈਣ। (ਵਿਘਨ)

**ਸ੍ਰੀ ਸਪੀਕਰ:** ਬਹੁਤ ਸਾਰੇ ਪਿੰਡਾਂ ਵਿਚ ਬਿਲਡਿੰਗਜ਼ ਨਹੀਂ ਹਨ। ਉਥੇ ਲੋਕ ਇਤਨੇ ਗਰੀਬ ਹਨ ਕਿ ਉਹ ਬਿਲਡਿੰਗਜ਼ ਨਹੀਂ ਬਣਾ ਸਕਦੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾਨ ਦੀ ਗਿਆਤ ਲਈ ਦਸਣਾ ਚਾਹੁੰਦਾ ਹਾ ਕਿ ਬਿਲਡਿੰਗ ਦਾ ਪ੍ਰਬੰਧ ਪਿੰਡ ਦੀ ਪੰਚਾਇਤ ਕਰਦੀ ਹੈ। ਇਸ ਦੇ ਬਾਵਜੂਦ ਜੇ ਇਹ ਮਹਿਸੂਸ ਕਰਦੇ ਹੋਣ ਤਾਂ ਮੈਨੂੰ ਇਹ ਦਸ ਦੇਣ। ਮੈਂ ਇਨ੍ਹਾਂ ਦਾ ਪ੍ਰੋਨਨਸੀਏਸ਼ਨ ਸਹੀ ਤੌਰ ਤੇ ਅੰਡਰਸਟੈਂਡ ਨਹੀਂ ਕਰ ਸਕਿਆ। ਮੈਨੂੰ ਆ ਕੇ ਦੱਸ ਦੇਣ ਤਾਂ ਮੈਂ ਇਨ੍ਹਾਂ ਦੀ ਕਿਸੇ ਨਾ ਕਿਸੇ ਢੰਗ ਨਾਲ ਮੱਦਦ ਕਰ ਦਿਆਂਗਾ।

**ਚੌਧਰੀ ਰਾਮ ਸਿੰਘ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਹਰ ਪਿੰਡ ਵਿਚ ਸਕੂਲ ਖੋਲ੍ਹ ਦਿਤੇ ਹਨ, ਇਹ ਬੜੀ ਚੰਗੀ ਗੱਲ ਹੈ ਅਤੇ ਇਸ ਦੇ ਲਈ ਇਹ ਮੁਬਾਰਕਬਾਦ ਦੇ ਮੁਸਤਹਿਕ ਹਨ ਲੇਕਿਨ ਕੁਝ ਪਿੰਡ ਰਹਿ ਗਏ ਹਨ ਜਿਥੇ ਸਕੂਲ ਨਹੀਂ ਖੋਲ੍ਹੇ ਗਏ। ਜਿਵੇਂ ਗੁਰਦਾਸਪੁਰ ਵਿਚ ਧਾਰ ਬਲਾਕ ਵਿਚ ਟੀਕਾ ਪਿੰਡ ਰਹਿ ਗਏ ਹਨ। ਕੀ. ਡੀ. ਈ. ਓ. ਸਾਹਿਬ ਨੂੰ ਕਹਿ ਕੇ ਉਥੇ ਸਕੂਲ ਖੁਲ੍ਹਵਾ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਮੁਹੱਲਿਆਂ ਦੀ ਗੱਲ ਇਨਾਂ ਨੇ ਕੀਤੀ ਹੈ। ਇਹ ਮੈਨੂੰ ਮਿਲ ਕੇ ਦੱਸ ਦੇਣ ਤਾਂ ਕਿ ਮੈਂ ਨੋਟ ਕਰਕੇ ਆਪਣੇ ਅਫ਼ਸਰਾਂ ਨੂੰ ਕਹਿ ਦਿਆਂ। ਅਸੀਂ ਸਿੰਪੇਥੈਟੀਕਲੀ ਕੰਸਿਡਰ ਕਰਾਗੇ ਤਾਂਕਿ ਜਿਥੇ ਮੁਹੱਲਾ ਹੈ ਉਨ੍ਹਾਂ ਮੁਹੱਲਿਆਂ ਵਿਚ ਵੀ ਕੁਝ ਨਾ ਕੁਝ ਪ੍ਰਬੰਧ ਕਰ ਦਈਏ।

**ਸਰਦਾਰ ਸੁਖਦੇਵ ਸਿੰਘ ਢਿਲੋਂ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਵੱਡੇ ਪਿੰਡ ਹਨ ਅਤੇ ਜਿਨ੍ਹਾਂ ਪਿੰਡਾਂ ਦੀ ਆਬਾਦੀ 5 ਹਜ਼ਾਰ ਤੋਂ ਲੈ ਕੇ 12 ਹਜ਼ਾਰ ਤਕ ਦੀ ਹੈ ਅਤੇ ਉਥੇ ਦੇ ਬਹੁਤ ਸਾਰੇ ਲੋਕ ਪਿੰਡ ਤੋਂ 2, 2 ਮੀਲ ਤੇ ਜਾ ਕੇ ਕੋਠੇ ਪਾ ਕੇ ਬੈਠੇ ਹਨ ਅਤੇ 200 ਦੇ ਕਰੀਬ ਆਬਾਦੀ ਹੈ ਔਰ ਉਹ ਪਿੰਡ ਰੈਵਨਿਊ ਪਿੰਡ ਦੀ ਆਬਾਦੀ ਦੇ ਨਾਲ ਹਨ, ਕੀ ਇਹ ਉਥੇ ਪ੍ਰਾਇਮਰੀ ਸਕੂਲ ਖੋਲ੍ਹਣਗੇ ?

**ਮੰਤਰੀ** : ਮੈਂ ਇਹ ਗੱਲ ਪਹਿਲਾਂ ਕਹਿ ਚੁੱਕਾ ਹਾਂ ਕਿ ਹਰ ਰੈਵਨਿਊ ਪਿੰਡ ਪ੍ਰਾਇਮਰੀ ਸਕੂਲ ਨਾਲ ਸਬੰਧਤ ਹੈ। ਫ਼ਰਦਰ ਅਗਰ ਕਿਤੇ ਕੋਈ ਲੋੜ ਹੈ ਤਾਂ ਮੈਂਬਰ ਸਾਹਿਬ ਮੇਰੇ ਨੋਟਿਸ ਵਿਚ ਲੈ ਆਉਣ, ਅਸੀਂ ਐਗਜ਼ਾਮਿਨ ਕਰ ਲਵਾਂਗੇ।

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਐਜੂਕੇਸ਼ਨ ਮਨਿਸਟਰ ਸਾਹਿਬ ਨੇ ਬਹੁਤ ਸਕੂਲ ਖੋਲ੍ਹੇ ਹਨ ਇਸ ਵਿਚ ਕੋਈ ਸ਼ਕ ਨਹੀਂ। ਪਰ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸ਼ਹਿਰਾਂ ਵਿਚ ਮਾਡਲ ਸਕੂਲ ਖੋਲ੍ਹੇ ਹਨ ਅਤੇ ਉਥੇ ਦੇ ਲੋਕਾਂ ਦੇ ਬੱਚੇ ਸ਼ੁਰੂ ਤੋਂ ਉਥੇ ਵਿਦਿਆ ਪ੍ਰਾਪਤ ਕਰਦੇ ਹਨ, ਕੀ ਉਸੇ ਤਰ੍ਹਾਂ ਪਿੰਡਾਂ ਵਿਚ ਵੀ ਮਾਡਲ ਸਕੂਲ ਖੋਲ੍ਹਣਗੇ ਤਾਂ ਕਿ ਪਿੰਡਾਂ ਦੇ ਬੱਚੇ ਵੀ ਉਨ੍ਹਾਂ ਦੇ ਬਰਾਬਰ ਦੀ ਸਿਖਿਆ ਪ੍ਰਾਪਤ ਕਰ ਸਕਣ?

**ਮੰਤਰੀ** : ਇਹ ਸੁਆਲ ਤਾਂ ਇਸ ਨਾਲ ਸਬੰਧਤ ਨਹੀਂ ਹੈ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਹ ਦਸਿਆ ਹੈ ਕਿ ਜਿਹੜੇ ਰੈਵਨਿਊ ਪਿੰਡ ਹਨ ਉਨ੍ਹਾਂ ਵਿਚ ਸਕੂਲ ਖੋਲ੍ਹਣੇ ਹਨ, ਕੀ ਇਹ ਇਸ ਪਾਲਿਸੀ ਨੂੰ ਰਿਵਾਈਜ਼ ਕਰਨਗੇ ਕਿ ਜਿਹੜੇ ਪਿੰਡ ਰੈਵਨਿਊ ਹਨ ਅਤੇ ਉਥੇ ਆਬਾਦੀ ਨਹੀਂ ਹੈ ਅਤੇ ਬੇਚਿਰਾਗ਼ ਹਨ, ਕੀ ਉਨ੍ਹਾਂ ਦੀ ਬਜਾਏ ਚਿਰਾਗ ਵਾਲੇ ਪਿੰਡਾਂ ਵਿਚ ਸਕੂਲ ਖੋਲ੍ਹਣਗੇ ?

**ਮੰਤਰੀ** : ਸਪੀਕਰ ਸਾਹਿਬ, ਰਿਕਾਰਡ ਵੇਖ ਲਿਆ ਜਾਵੇ ਮੈਂ ਬੇਚਿਰਾਗ਼ ਦਾ ਲਫ਼ਜ਼ ਨਹੀਂ ਕਿਹਾ। ਜਿਥੇ ਘਰ ਹੈ ਉਥੇ ਚਿਰਾਗ਼ ਜ਼ਰੂਰ ਜਲਦਾ ਹੈ ਉਹ ਬੇਚਿਰਾਗ਼ ਨਹੀਂ ਹੋ ਸਕਦੇ। ਲੇਕਿਨ ਜਿਨ੍ਹਾਂ ਪਿੰਡਾਂ ਦੀ ਰੈਵਨਿਊ ਰਿਕਾਰਡ ਵਿਚ ਆਬਾਦੀ ਹੈ ਉਥੇ ਸਕੂਲ ਖੋਲ੍ਹਿਆ ਹੈ। ਇਹ ਅਲਗ ਗਲ ਹੈ ਕਿ

ਉਸੇ ਪਿੰਡ ਦੀ ਕੁਝ ਆਬਾਦੀ ਮੀਲ ਅੱਧੇ ਮੀਲ ਤੇ ਜਾਕੇ ਰਹਿਣ ਲਗ ਗਈ ਹੋਵੇ ਜਿਵੇਂ ਕਿ ਬੇਟ ਦੇ ਏਰੀਆਜ਼ ਹਨ, ਉਥੇ ਦੇ ਬਾਰੇ ਮੈਂ ਨਹੀਂ ਕਹਿ ਸਕਦਾ। ਪਰ ਜਿਹੜਾ ਰੈਵਿਨਉ ਪਿੰਡ ਹੈ ਉਥੇ ਜ਼ਰੂਰ ਪ੍ਰਾਇਮਰੀ ਸਕੂਲ ਦਿੱਤਾ ਹੈ। ਮੈਂ ਫਿਰ ਵੀ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਅਗਰ ਕਿਸੇ ਅਜਿਹੇ ਮੁਹੱਲੇ ਵਿਚ ਸਕੂਲ ਦੀ ਲੋੜ ਹੈ ਤਾਂ ਉਹ ਲਿਖ ਕੇ ਦੇ ਦੇਣ ਮੈਂ ਐਗਜ਼ਾਮਿਨ ਕਰ ਲਵਾਂਗਾ।

**ਸਰਦਾਰ ਦਰਸ਼ਨ ਸਿੰਘ** ਕੇ.ਪੀ. : ਸਪੀਕਰ ਸਾਹਿਬ, ਮੰਤਰੀ ਸਹਿਬ ਇਸ ਗਲ ਲਈ ਵਧਾਈ ਦੇ ਪਾਤਰ ਹਨ ਕਿ ਉਨ੍ਹਾਂ ਨੇ ਹਰ ਪਿੰਡ ਵਿਚ ਸਕੂਲ ਖੋਲ੍ਹ ਦਿੱਤੇ ਹਨ ਭਾਵੇਂ ਉਥੇ 20 ਘਰ ਹੀ ਕਿਉਂ ਨਾ ਹੋਣ। ਮਗਰ ਕਈ ਪਿੰਡਾਂ ਵਿਚ ਬਿਲਡਿੰਗਜ਼ ਦਾ ਪ੍ਰਬੰਧ ਨਹੀਂ ਹੈ ਉਥੇ ਨਾ ਤੇ ਪੰਚਾਇਤ ਦੀ ਇਨਕਮ ਦੇ ਕੋਈ ਸੋਰਸਿਜ਼ ਹਨ ਅਤੇ ਨਾ ਹੀ ਸਰਕਾਰ ਪੈਸੇ ਭੇਜਦੀ ਹੈ। ਇਸ ਤੋਂ ਇਲਾਵਾ ਉਥੇ ਫਰ-ਨੀਚਰ ਦੀ ਵੀ ਕਮੀ ਹੈ ਅਤੇ ਕੁਰਸੀਆਂ ਔਰ ਟਾਟ ਵਗੈਰਾ ਉਥੇ ਭੇਜਣੇ ਚਾਹੀਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਧਰੋਂ (ਅਕਾਲੀ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਮੇਰੇ ਕਿਸੇ ਸਾਥੀ ਨੇ ਬੈਠੇ ਬੈਠੇ ਕੋਈ ਚਿਰਾਗ ਦੀ ਗੱਲ ਕੀਤੀ ਹੈ। ਮੈ ਉਨ੍ਹਾਂ ਨੂੰ ਦਸਦਾ ਹਾਂ ਕਿ ਜਿਥੇ ਇਕ ਘਰ ਵੀ ਹੋਵੇ ਉਥੇ ਚਿਰਾਗ ਤਾਂ ਹੁੰਦੇ ਹਨ ਪਰ ਦੀਵੇ ਨਹੀਂ ਹੁੰਦੇ। ਮੈਂ ਕੇ. ਪੀ. ਸਾਹਿਬ ਦੇ ਸੁਆਲ ਦੇ ਜਵਾਬ ਵਿਚ ਕਹਿਣਾ ਚਾਹੁੰਦਾ ਹਾਂ ਕਿ ਪ੍ਰਾਇਮਰੀ ਸਕੂਲਾਂ ਦੀ ਬਿਲਡਿੰਗ ਦੀ ਜ਼ਿਮੇਵਾਰੀ ਉਥੇ ਦੇ ਪਿੰਡ ਦੀ ਪੰਚਾਇਤ ਦੀ ਹੁੰਦੀ ਹੈ ਅਤੇ ਉਸ ਨੇ ਹੀ ਬਿਲਡਿੰਗ ਦਾ ਪ੍ਰਬੰਧ ਕਰਨਾ ਹੁੰਦਾ ਹੈ। ਜਿਥੋਂ ਤਕ ਫਰਨੀਚਰ ਅਤੇ ਟਾਟ ਆਦਿ ਦਾ ਸਬੰਧ ਹੈ ਉਸ ਦੇ ਬਾਰੇ ਮੈਂ ਕਹਿੰਦਾ ਹਾਂ ਕਿ ਜਿਥੇ ਪਹਿਲਾਂ ਪਿੰਡਾਂ ਵਿਚ ਸਕੂਲ ਖੁਲ੍ਹੇ ਹਨ ਉਥੇ ਜਦੋਂ ਅਗੇ ਨੂੰ ਫਰਨੀਚਰ ਅਤੇ ਟਾਟ ਆਦਿ ਭੇਜਾਂਗੇ ਉਦੋਂ ਥੋੜਾ ਬਹੁਤ ਧਿਆਨ ਰਖ ਲਵਾਂਗੇ।

**ਡਾਕਟਰ ਹਰਭਜਨ ਸਿੰਘ** : ਸਪੀਕਰ ਸਾਹਿਬ, ਇਸ ਸਰਕਾਰ ਨੇ ਪਿੰਡ ਪਿੰਡ ਵਿਚ ਸਕੂਲ ਖੋਲ੍ਹੇ ਹਨ, ਇਹ ਸ਼ਲਾਘਾਯੋਗ ਗਲ ਹੈ। ਲੇਕਿਨ ਮੇਰਾ ਸਪਲੀਮੈਂਟਰੀ ਇਹ ਹੈ ਕਿ ਜਿਥੇ 15-15, 20-20 ਸਾਲ ਹੋ ਗਏ ਹਨ ਹਾਈ ਸਕੂਲ ਖੋਲ੍ਹਿਆਂ ਨੂੰ, ਉਥੇ ਸਾਇੰਸ ਔਰ ਮੈਥੇਮੈਟਿਕਸ ਦੇ ਸਬਜੈਕਟਸ ਕੰਪਲਸਰੀ ਹਨ ਪਰ ਉਥੇ ਇਨ੍ਹਾਂ ਸਬਜੈਕਟਾਂ ਲਈ ਟੀਚਰਜ਼ ਨਹੀਂ ਹਨ। ਕੀ ਉਥੇ ਇਹ ਲੋੜੀਂਦੇ ਟੀਚਰਜ਼ ਭੇਜਣ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਇਹ ਸੁਆਲ ਇਸ ਨਾਲ ਰਿਲੇਟ ਤਾਂ ਨਹੀਂ ਕਰਦਾ ਕਿਉਂਕਿ ਇਹ ਸੁਆਲ ਪ੍ਰਾਇਮਰੀ ਐਜੂਕੇਸ਼ਨ ਬਾਰੇ ਹੈ। ਲੇਕਿਨ ਮੈਂ ਮੈਂਬਰ ਸਾਹਿਬ ਦੇ ਸੁਆਲ ਦੇ ਜਵਾਬ ਵਿਚ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਜਿਥੇ ਟੀਚਰਜ਼ ਘੱਟ ਹਨ ਉਥੇ ਉਥੇ ਲਈ ਲਿਖ ਕੇ ਦੇ ਦੇਣ ਮੈਂ ਲੋੜੀਂਦੀ ਘਾਟ ਪੂਰੀ ਕਰ ਦਿਆਂਗਾ। ਅੱਗੇ ਵੀ ਜਿਥੇ ਟੀਚਰਾਂ ਦੀ ਘਾਟ ਸੀ ਪੂਰੀ ਕਿਤੀ ਗਈ ਸੀ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਤੁਹਾਡੇ ਨਾਲ ਸਬੰਧ ਰਖਦਾ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਬਾਕੀ ਸੁਆਲਾਂ ਬਾਰੇ ਐਕਸਟੈਨਸ਼ਨ ਮੰਗ ਲਈ ਗਈ ਹੈ ਜੋ ਕਿ ਇਸ ਸੁਆਲ ਤੇ ਸਪਲੀਮੈਂਟਰੀਆਂ ਕਰਦਿਆਂ ਇਤਨਾ ਸਮਾਂ ਹੋ ਗਿਆ ਹੈ?

ਸ਼੍ਰੀ ਸਪੀਕਰ : ਸੁਆਲ ਥੋੜੇ ਹਨ, ਇਸ ਲਈ ਜ਼ਿਆਦਾ ਸਪਲੀਮੈਂਟਰੀ ਅਲਾਓ ਕਰ ਦਿੱਤੇ ਹਨ।

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਵਿਦਿਆ ਮੰਤਰੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਥੇ ਇਨ੍ਹਾਂ ਨੇ ਸਕੂਲ ਖੋਲ੍ਹੇ ਹਨ, ਉਥੇ ਮਾਸਟਰਾਂ ਦੇ ਰਹਿਣ ਲਈ ਕੋਈ ਜਗ੍ਹਾ ਨਹੀਂ ਮਿਲਦੀ। ਕੀ ਇਹ ਸਰਕਾਰ ਵਲੋਂ ਉਨ੍ਹਾਂ ਦੇ ਪੱਕੇ ਤੌਰ ਤੇ ਉਥੇ ਰਹਿਣ ਲਈ ਕੋਈ ਨਵੇਂ ਮਕਾਨ ਬਣਾਉਣਗੇ ?

**ਮੰਤਰੀ :** ਸਪੀਕਰ ਸਾਹਿਬ, 4 ਸਾਲ ਤਾਂ ਇਨ੍ਹਾਂ ਦੀ ਹਕੂਮਤ ਵੀ ਰਹੀ ਹੈ ਇਨ੍ਹਾਂ ਨੇ ਆਪ ਨਾ ਤੇ ਉਨ੍ਹਾਂ ਟੀਚਰਜ਼ ਨੂੰ ਕੋਈ ਪੈਸਾ ਦਿੱਤਾ ਅਤੇ ਨਾ ਹੀ ਕੋਈ ਗਰੇਡ ਵਧਾਏ ਬਲਕਿ ਇਨ੍ਹਾਂ ਨੇ ਤਾਂ ਕੋਈ 30 ਹਜ਼ਾਰ ਟੀਚਰਾਂ ਨੂੰ 80,80 ਮੀਲ ਤੇ ਚੁਕ ਕੇ ਮਾਰਿਆ । ਵੈਸੇ ਇਨ੍ਹਾਂ ਦਾ ਸੁਆਲ ਸਬੰਧਤ ਤਾਂ ਨਹੀਂ ਪਰ ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਬਾਕੀ ਮੁਲਾਜ਼ਮਾਂ ਲਈ ਕੋਈ ਸਕੀਮ ਬਣੇਗੀ ਉਸ ਵੇਲੇ ਟੀਚਰਜ਼ ਦਾ ਵੀ ਧਿਆਨ ਰਖਿਆ ਜਾਏਗਾ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਸਕੂਲਾਂ ਵਿਚ ਹੈਡਮਾਸਟਰ ਨਹੀਂ ਹਨ ਅਤੇ ਉਥੇ ਟੀਚਰਜ਼ ਹੀ ਰਹਿੰਦੇ ਹਨ । ਮੇਰਾ ਪਿੰਡ ਮਰੜ੍ਹੀ ਕਲਾਂ ਹੈ ਉਥੇ ਵੀ ਹੈਡਮਾਸਟਰ ਨਹੀਂ ਹੈ। ਕੀ ਉਥੇ ਇਹ ਹੈਡਮਾਸਟਰ ਭੇਜਣਗੇ ?

**ਮੰਤਰੀ :** ਸਪੀਕਰ ਸਾਹਿਬ, ਪ੍ਰਾਇਮਰੀ ਸਕੂਲਾਂ ਵਿਚ ਹੈਡਮਾਸਟਰ ਨਹੀਂ ਹੈਡ ਟੀਚਰ ਹੀ ਹੁੰਦੇ ਹਨ ਜੋ ਸੁਆਲ ਕੀਤਾ ਗਿਆ ਹੈ ਉਹ ਸਬੰਧਤ ਤਾਂ ਨਹੀਂ ਪਰ ਮੈਂ ਉੱਤਰ ਜ਼ਰੂਰ ਦਿਆਂਗਾ । ਸਪੀਕਰ ਸਾਹਿਬ, ਜਿਥੋਂ ਤਾਈਂ ਹਾਈ ਸਕੂਲਾਂ ਵਿਚ ਹੈਡਮਾਸਟਰਜ਼ ਨਾ ਹੋਣ ਦਾ ਸੁਆਲ ਹੈ, ਮੈਂ ਉਸ ਬਾਰੇ ਅਰਜ਼ ਕਰਾਂਗਾ ਕਿ ਪੰਜਾਬ ਸਰਕਾਰ ਦੇ ਮਹਿਕਮੇ ਵਲੋਂ ਜੋ ਪਹਿਲਾਂ ਫਾਰਮੂਲਾ ਸੀ ਉਹ ਇਹ ਸੀ ਕਿ ਐਨੇ ਪਰਮੋਟ ਕਰਨੇ ਹਨ ਅਤੇ ਐਨੇ ਡਾਇਰੈਕਟ ਭਰਤੀ ਕਰਨੇ ਹਨ। ਉਸ ਤੋਂ ਬਾਅਦ ਪ੍ਰੋਵਿੰਸ਼ਲਾਈਜ਼ਡ ਕੇਡਰ ਵਾਲਿਆਂ ਨੇ ਕਿਹਾ ਕਿ ਸਾਨੂੰ ਜ਼ਿਆਦਾ ਪੋਸਟਾਂ ਦਿਉ ਅਤੇ ਦੂਜੇ ਕਹਿੰਦੇ ਸੀ ਕੀ ਸਾਨੂੰ ਜ਼ਿਆਦਾ ਦਿਉ । ਮਹਿਕਮੇ ਨੇ ਪਰਪੋਜ਼ਲ ਬਣਾਈ ਅਤੇ ਕੁਝ ਫਰਕ ਪਾ ਦਿੱਤਾ । ਦੂਜੇ ਕੇਡਰ ਵਾਲੇ ਹਾਈਕੋਰਟ ਵਿਚ ਚਲੇ ਗਏ ਅਤੇ ਹਾਈ ਕੋਰਟ ਨੇ ਸਟੇ ਦਿਤੀ। ਪਰਮੋਸ਼ਨਾਂ ਬੰਦ ਹੋ ਗਈਆਂ। ਹੁਣ ਮਹਿਕਮਾ ਇਸ ਗਲ ਨੂੰ ਐਗਜ਼ਾਮਿਨ ਕਰਦਾ ਪਿਆ ਹੈ ਅਤੇ ਜੋ ਪਰਮੋਸ਼ਨ ਦਾ ਚੈਨਲ ਹੈ ਉਸ ਦੀ ਜੋ ਪਰਸੈਂਟੇਜ ਮੁਕੱਰਰ ਕੀਤੀ ਹੈ ਉਸ ਨੂੰ ਰੀ-ਐਗਜ਼ਾਮਿਨ ਕਰਕੇ ਇਕ ਫਾਰਮੂਲਾ ਬਣਾਈਏ ਜਾਂ ਅਸੀਂ ਇਹ ਸੋਚ ਰਹੇ ਹਾਂ ਕਿ ਪਹਿਲੀ ਪਾਲਿਸੀ ਤੇ ਸਟਿਕ ਰਹੀਏ । ਇਸ ਕਰਕੇ ਪੋਸਟਾਂ ਨਹੀਂ ਭਰੀਆਂ ਗਈਆਂ। ਅੜਚਨ ਸਿਰਫ ਹਾਈ ਕੋਰਟ ਦੇ ਸਟੇ ਵਾਲੀ ਹੈ, ਹੋਰ ਕੋਈ ਨਹੀਂ । ਜਦੋਂ ਵੀ ਹਾਈ ਕੋਰਟ ਵਲੋਂ ਕੋਈ ਫੈਸਲਾ ਹੋ ਗਿਆ ਪੋਸਟਾਂ ਭਰ ਦਿੱਤੀਆਂ ਜਾਣਗੀਆਂ, ਕੋਈ ਸ਼ਿਕਵਾ ਨਹੀਂ ਰਹੇਗਾ ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਸਰਕਾਰ ਨੇ ਬਾਜ਼ੀਗਰਾਂ ਦੀਆਂ ਬਸਤੀਆਂ ਵਿੱਚ ਵੀ ਕਿਸੇ ਕਿਸੇ ਜਗ੍ਹਾ ਸਕੂਲ ਖੋਲ੍ਹੇ ਹਨ । ਸਪੀਕਰ ਸਾਹਿਬ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਜਿਥੇ ਵੀ ਬਾਜ਼ੀਗਰਾਂ ਅਤੇ ਸੈਂਸੀਆਂ ਦੀਆਂ ਬਸਤੀਆਂ ਹਨ ਕੀ ਉਥੇ ਇਹ ਸਕੂਲ ਖੋਲ੍ਹਣਗੇ ? ਦੂਸਰਾ ਸਵਾਲ ਮੇਰਾ ਇਹ ਹੈ ਕਿ ਪਿੰਡ ਵਿਚ ਸਕੂਲ ਦੀ ਬਿਲਡਿੰਗ ਪਿੰਡ ਵਾਲੇ ਪ੍ਰੋਵਾਈਡ ਕਰਦੇ ਹਨ । ਪਰ ਇਹ ਬਾਜ਼ੀਗਰ ਅਤੇ ਸੈਂਹਿਸੀ ਇਤਨੇ ਗਰੀਬ, ਕਮਜ਼ੋਰ ਅਤੇ ਪੱਛੜੇ ਹੋਏ ਹਨ ਕਿ ਇਹ ਬਿਲਡਿੰਗ ਨਹੀਂ ਬਣਾ ਕੇ ਦੇ ਸਕਦੇ। ਕੀ ਸਰਕਾਰ ਕੋਈ ਐਸਾ ਪ੍ਰੋਵੀਜ਼ਨ ਕਰੇਗੀ ਕਿ ਇਨ੍ਹਾਂ ਦੀਆਂ ਬਸਤੀਆਂ ਵਿਚ ਆਪ ਹੀ ਬਿਲਡਿੰਗ ਬਣਾ ਕੇ ਦੇਵੇ ?

**ਮੰਤਰੀ :** ਸਪੀਕਰ ਸਾਹਿਬ, ਇਸ ਦਾ ਜਵਾਬ ਮੈਂ ਪਹਿਲਾਂ ਦੇ ਬੈਠਾ ਹਾਂ । ਜਿਥੇ ਜਿਥੇ ਵੀ ਇਨ੍ਹਾਂ ਦੇ ਇਲਾਕੇ ਵਿਚ ਸਕੂਲ ਚਾਹੁੰਦੇ ਸਨ, ਉਹ ਖੋਲ੍ਹ ਦਿੱਤੇ ਸਨ । ਬਾਕੀ ਕਿਸੇ ਵੀ ਪੁਲੀਟੀਕਲ ਪਾਰਟੀ ਦੇ ਮੈਂਬਰ ਨੇ ਜਿਥੇ ਕਿਹਾ ਉਥੇ ਵੀ ਸਕੂਲ ਖੋਲ੍ਹੇ ਹਨ । ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਸੀ ਕਿ ਜੇ ਕਿਸੇ ਜਗ੍ਹਾ ਤੇ ਬਾਜ਼ੀਗਰਾਂ ਦੇ ਬੱਚਿਆਂ ਨੂੰ ਵੀ ਸਕੂਲ ਜਾਣ ਲਈ ਦੂਰ ਜਾਣਾ ਪੈਂਦਾ ਹੈ ਉਥੇ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਪ੍ਰਬੰਧ ਕਰੇਗੀ । ਜਿਥੋਂ ਤਕ ਸਕੂਲ ਦੀ ਬਿਲਡਿੰਗ ਦਾ ਤੁਅੱਲਕ ਹੈ ਇਹ ਪਿੰਡ ਦੇ ਲੋਕਾਂ ਨੇ ਪ੍ਰੋਵਾਈਡ ਕਰਨੀ ਹੁੰਦੀ ਹੈ । ਪਿੰਡ ਵਿਚ ਕਿਸੇ ਗੁਰਦੁਆਰੇ, ਧਰਮਸ਼ਾਲਾ ਜਾਂ ਕਿਸੇ ਵੱਡੇ ਆਦਮੀ ਦੀ ਹਵੇਲੀ ਵਿਚ ਸਕੂਲ ਖੋਲ੍ਹ ਦਿੱਤਾ ਜਾਂਦਾ ਹੈ। ਫਿਰ ਵੀ ਜੋ ਬੱਜਟ ਵਿਚ ਪ੍ਰੋਵੀਜ਼ਨ

ਹੁੰਦਾ ਹੈ ਉਸਦੇ ਮੁਤਾਬਿਕ ਹੀ ਅਸੀਂ ਕੰਮ ਕਰਦੇ ਹਾਂ । ਆਨਰੇਬਲ ਮੈਂਬਰ ਮੇਰੇ ਨੋਟਿਸ ਵਿਚ ਇਹ ਲਿਆ ਦੇਣ , ਮੈਂ ਯਤਨ ਕਰਾਂਗਾ ਕਿ ਉਨ੍ਹਾਂ ਦੀ ਕਿਸੇ ਨਾ ਕਿਸੇ ਢੰਗ ਨਾਲ ਹੈਲਪ ਕੀਤੀ ਜਾ ਸਕੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਪ੍ਰਾਇਮਰੀ ਸਕੂਲ ਤਾਂ ਖੋਲ੍ਹੇ ਗਏ ਹਨ ਪਰ ਉਨ੍ਹਾਂ ਵਿਚ ਵਿਦਿਆ ਦਾ ਮਿਆਰ ਬਹੁਤ ਨੀਵਾਂ ਹੋ ਰਿਹਾ ਹੈ । ਪ੍ਰਾਇਮਰੀ ਸਕੂਲਾਂ ਵਿਚ ਟੀਚਰਜ਼ ਦੀਆਂ ਦੋ ਤਿੰਨ ਪੋਸਟਾਂ ਹੁੰਦੀਆਂ ਹਨ ਪਰ ਉਥੇ ਇਕ ਹੀ ਟੀਚਰ ਲਗਾ ਹੁੰਦਾ ਹੈ । ਕੀ ਸਰਕਾਰ ਖਾਲੀ ਪੋਸਟਾਂ ਨੂੰ ਭਰਨ ਦਾ ਯਤਨ ਕਰੇਗੀ ਅਤੇ ਜਿਹੜੇ ਟੈਂਪਰੇਰੀ ਟੀਚਰ ਉਥੇ ਕੰਮ ਕਰਦੇ ਹਨ , ਉਨ੍ਹਾਂ ਦੀ ਥਾਂ ਪਰਮਾਨੈਂਟ ਟੀਚਰ ਲਾਉਣਗੇ ਤਾਂ ਕਿ ਉਹ ਇੰਟਰੈਸਟ ਨਾਲ ਕੰਮ ਕਰਨ ।

**ਮੰਤਰੀ** : ਸਪੀਕਰ ਸਾਹਿਬ, ਜਿਥੇ ਟੀਚਰਜ਼ ਦੀ ਘਾਟ ਹੋਵੇ, ਇਹ ਦੱਸ ਦੇਣ । ਅਸੀਂ ਇਸ ਕਮੀ ਨੂੰ ਪਹਿਲਾਂ ਵੀ ਪੂਰਾ ਕਰ ਰਹੇ ਹਾਂ ਅਤੇ ਅੱਗੇ ਨੂੰ ਵੀ ਜ਼ਰੂਰ ਕਰਾਂਗੇ ।

---

## OPENING OF AN INDUSTRIAL TRAINING CENTRE IN VILLAGE BHANGURI DHAR BLOCK TEHSIL PATHANKOT

*3946. **Chaudhri Ram Singh** : Will the Minister of State for Public Health be pleased to state whether it is a fact that at a meeting of the Industries Department held in the month of October, 1976 at Madhopur, it was decided to start an Industrial Training Centre, village Bhanguri of Dhar Block, Tehsil Pathankot; if so, the time by which the centre is likely to be opened in that village ?

**ਸ੍ਰੀ ਖੁਸ਼ਹਾਲ ਬਹਿਲ** (ਉਪ-ਮੰਤਰੀ, ਘਰੇਲੂ ਉਦਯੋਗ) : ਹਾਂ ਜੀ ਸੈਂਟਰ ਸਥਾਨਕ ਪੰਚਾਇਤ ਐਡਮਨਿਸਟਰੇਸ਼ਨ ਤੋਂ ਇਮਾਰਤ ਮਿਲਣ ਉਪਰੰਤ ਚਾਲੂ ਕਰ ਦਿੱਤਾ ਜਾਵੇਗਾ ।

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਅਕਤੂਬਰ, 1976, ਵਿਚ ਫੈਸਲਾ ਹੋਇਆ ਸੀ ਕਿ ਜਿਸ ਵੇਲੇ ਮਹਿਕਮੇ ਵਾਲੇ ਚਿੱਠੀ ਪਾ ਦੇਣਗੇ ਬਿਲਡਿੰਗ ਪ੍ਰੋਵਾਈਡ ਕਰ ਦਿੱਤੀ ਜਾਵੇਗੀ । ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਚਿੱਠੀ ਮਹਿਕਮੇ ਤੋਂ ਜਲਦੀ ਭਿਜਵਾਉਣਗੇ ਤਾਂ ਕਿ ਪਿੰਡ ਵਾਲੇ ਇਮਾਰਤ ਦੇ ਦੇਣ ਅਤੇ ਉਥੇ ਟਰੇਨਿੰਗ ਸਕੂਲ ਖੁਲ੍ਹ ਜਾਵੇ ।

**ਉਪ-ਮੰਤਰੀ** : ਸਪੀਕਰ ਸਾਹਿਬ, ਇਕ ਮੀਟਿੰਗ ਮਿਤੀ 4 ਅਕਤੂਬਰ, 1976 ਨੂੰ ਹੋਈ ਸੀ । ਉਥੇ ਇਹ ਫੈਸਲਾ ਹੋਇਆ ਸੀ ਕਿ ਪਿੰਡ ਪੰਗੋੜੀ, ਧਾਰ ਕਲਾਂ ਬਲਾਕ ਵਿਚ ਇਹ ਟਰੇਨਿੰਗ ਸੈਂਟਰ ਸ਼ਿਫਟ ਕੀਤਾ ਜਾਵੇ । ਉਸਦੇ ਲਈ ਬਿਲਡਿੰਗ ਲੋਕਲ ਐਡਮਨਿਸਟਰੇਸ਼ਨ ਨੇ ਜਾਂ ਪਿੰਡ ਵਾਲਿਆਂ ਨੇ ਦੇਣੀ ਹੁੰਦੀ ਹੈ । ਹੁਣ ਸਾਨੂੰ ਇੰਟੀਮੇਸ਼ਨ ਆ ਗਈ ਹੈ ਕਿ ਪੰਚਾਇਤ ਨੇ ਸ਼ਾਇਦ ਰੈਜ਼ੋਲਿਊਸ਼ਨ ਪਾਸ ਕਰ ਦਿੱਤਾ ਹੈ । ਜਿਸ ਵੇਲੇ ਪੰਚਾਇਤ ਰੈਜ਼ੋਲਿਊਸ਼ਨ ਪਾਸ ਕਰ ਦੇਵੇਗੀ ਅਤੇ ਬਿਲਡਿੰਗ ਦੇ ਦੇਵੇਗੀ, ਅਸੀਂ ਉਥੇ ਇਹ ਟਰੇਨਿੰਗ ਸੈਂਟਰ ਖੋਲ੍ਹ ਦਿਆਂਗੇ ।

---

## BUS SERVICE FROM RUPNAGAR

*3892. **Master Dalip Chand** : Will the Minister of State for Transport and Civil Aviation be pleased to state whether the Government propose to ply a bus from Rupnagar to Garbaga, Taprian, Dhamana, Jhandian Bulewal, Kartarpur and Kalama; if so, when ?

**Sardar Dilbagh Singh Daleke** : No, Sir.

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਨੂਰਪਰ ਬੇਦੀ ਦੇ ਇਲਾਕੇ ਵਿਚ ਸ਼ਿਵਾਲਿਕ ਦੀਆਂ ਪਹਾੜੀਆਂ ਨਾਲ 30 ਕਿੱਲੋ ਮੀਟਰ ਸੜਕ ਬਣ ਚੁਕੀ ਹੈ। ਇਸ ਸੜਕ ਤੇ ਕੋਈ 50 ਪਿੰਡ ਆਉਂਦੇ ਹਨ। ਇਹ ਸਾਰੇ ਪਿੰਡ ਮੇਰੀ ਬੈਕਵਰਡ ਬਰਾਦਰੀ ਦੇ ਹਨ। ਇਹ ਗਿਆਨੀ ਜੀ ਦੇ ਹਲਕੇ ਦੇ ਪਿੰਡ ਹਨ। ਲੋਕਾਂ ਦੀ ਤਕਲੀਫ ਨੂੰ ਮੁੱਖ ਰਖਦੇ ਹੋਏ ਕੀ ਇਹ ਰੂਪਨਗਰ ਤੋਂ ਗਰਬਾਗਾ ਤਕ ਬੱਸ ਚਲਾਉਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਇਸ ਬਾਰੇ ਮੰਗ ਨਹੀਂ ਸੀ ਆਈ। ਹੁਣ ਚੂੰਕਿ ਇਨ੍ਹਾਂ ਵਲੋਂ ਮੰਗ ਆਈ ਹੈ, ਸਰਵੇ ਕਰਵਾ ਕੇ ਬੱਸ ਚਾਲੂ ਕਰਾ ਦਿਆਂਗੇ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਐਸੀਆਂ ਲਿੰਕ ਸੜਕਾਂ ਹਨ ਜਿਨ੍ਹਾਂ ਨੇ ਦਰਖਾਸਤਾਂ ਇਨ੍ਹਾਂ ਨੂੰ ਜਾਂ ਮਹਿਕਮੇ ਨੂੰ ਭੇਜੀਆਂ ਹਨ ਲੇਕਨ ਦੋ ਤਿੰਨ ਸਾਲ ਹੋ ਗਏ ਹਨ ਉਥੇ ਕੋਈ ਬੱਸ ਨਹੀਂ ਚਲਾਈ ਗਈ। ਕੀ ਸਰਕਾਰ ਦੁਬਾਰਾ ਇਸ ਤੇ ਵਿਚਾਰ ਕਰਕੇ ਅਤੇ ਸਰਵੇ ਕਰਵਾ ਕੇ ਜਿਥੇ ਵੀ ਲਿੰਕ ਸੜਕਾਂ ਹਨ, ਉਥੇ ਬੱਸਾਂ ਚਲਾਉਣਗੇ ?

**ਰਾਜ ਮੰਤਰੀ** : ਜਿਥੇ ਸੜਕਾਂ ਬਣ ਗਈਆਂ ਹਨ, ਪੰਜਾਬ ਸਰਕਾਰ ਉਥੇ ਸਰਵੇ ਕਰਵਾ ਕੇ ਬਸ ਚਲਾਉਣ ਦੀ ਕੋਸ਼ਿਸ਼ ਕਰੇਗੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਇਥੇ ਜਵਾਬ ਭਾਵੇਂ ਜਿਸ ਕਿਸਮ ਦੇ ਮਰਜ਼ੀ ਹੈ ਦੇਈ ਜਾਣ, ਪਰ ਪੰਜਾਬ ਰੋਡਵੇਜ਼ ਕੋਲ ਇਤਨਾ ਪ੍ਰਬੰਧ ਨਹੀਂ ਕਿ ਉਹ ਸਾਰੀਆਂ ਲਿੰਕ ਰੋਡਜ਼ ਨੂੰ ਕਵਰ ਕਰ ਸਕਣ। ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਿਨੀ ਬੱਸ ਸਕੀਮ ਪਿੰਡਾਂ ਲਈ ਕਦੋਂ ਤਕ ਚਾਲੂ ਹੋ ਜਾਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪੰਜਾਬ ਰੋਡਵੇਜ਼ ਕੋਲ ਅੱਗੇ ਫਲੀਟ ਘੱਟ ਸੀ। ਹੁਣ ਅਸੀਂ ਕਾਫੀ ਬੱਸਾਂ ਖਰੀਦੀਆਂ ਹਨ। ਜਿਥੇ ਜਿਥੇ ਲੋੜ ਹੈ ਉਸਨੂੰ ਪੂਰਾ ਕਰਾਂਗੇ। ਮਿਨੀ ਬੱਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ, ਇਸ ਲਈ ਮੈਂ ਜਵਾਬ ਨਹੀਂ ਦੇ ਸਕਦਾ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਬਾਰਡਰ ਤੇ ਪਹਿਲਾਂ ਸੜਕਾਂ ਘੱਟ ਸਨ, ਹੁਣ ਸੜਕਾਂ ਬਣ ਗਈਆਂ ਹਨ। ਸਰਕਾਰ ਜਿਥੇ ਹੋਰ ਸਹੂਲਤਾਂ ਬਾਰਡਰ ਦੇ ਲੋਕਾਂ ਨੂੰ ਦੇ ਰਹੀ ਹੈ ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਜਿਨ੍ਹਾਂ ਪਿੰਡਾਂ ਵਿਚ ਸੜਕਾਂ ਬਣ ਗਈਆਂ ਹਨ ਅਤੇ ਉਨ੍ਹਾਂ ਨੇ ਲਿਖ ਕੇ ਦਿੱਤਾ ਹੈ, ਉਥੇ ਬੱਸਾਂ ਚਲਾਉਣਗੇ ? ਦੂਸਰਾ ਸਪੀਕਰ ਸਾਹਿਬ, ਅੰਮ੍ਰਿਤਸਰ ਤੋਂ ਚੰਡੀਗੜ੍ਹ ਇੱਕ ਏਅਰ-ਕੰਡੀਸ਼ੰਡ ਬੱਸ ਚਲਦੀ ਹੈ ਜਿਸ ਦਾ 42 ਰੁਪਏ ਕਰਾਇਆ ਹੈ। ਉਸਦੇ ਵਿਚ ਦੋ ਤਿੰਨ ਤੋਂ ਵੱਧ ਸਵਾਰੀਆਂ ਨਹੀਂ ਬੈਠਦੀਆਂ। ਇਹ ਤਿੰਨ ਲੱਖ ਰੁਪਏ ਦੀ ਬੱਸ ਹੈ। ਕੀ ਸਰਕਾਰ ਉਸ ਦਾ ਕਿਰਾਇਆ ਘਟਾਏਗੀ ਤਾਂ ਕਿ ਉਸ ਦੇ ਵਿਚ ਸਵਾਰੀਆਂ ਜ਼ਿਆਦਾ ਸਫਰ ਕਰ ਸਕਣ ?

**ਰਾਜ ਮੰਤਰੀ** : ਇਸ ਸਵਾਲ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਸਪੀਕਰ ਸਾਹਿਬ, ਇਸ ਗਲ ਦੇ ਪੇਸ਼ੇ ਨਜ਼ਰ ਕਿ ਚੰਡੀਗੜ੍ਹ ਪੰਜਾਬ ਦੀ ਅਤੇ ਦਿੱਲੀ ਹਿੰਦੁਸਤਾਨ ਦੀ ਰਾਜਧਾਨੀ ਹੈ ਅਤੇ ਚੰਡੀਗੜ੍ਹ ਤੋਂ ਦਿੱਲੀ ਨਾਲ ਪੰਜਾਬ ਰੋਡਵੇਜ਼

ਦੀ ਬਹੁਤ ਘੱਟ ਸਰਵਿਸ ਹੈ, ਕੀ ਲੋਕਾਂ ਦੀ ਤਕਲੀਫ ਨੂੰ ਸਾਹਮਣੇ ਰੱਖਦੇ ਹੋਏ ਚੰਡੀਗੜ੍ਹ ਤੋਂ ਦਿੱਲੀ ਅਤੇ ਦਿੱਲੀ ਤੋਂ ਚੰਡੀਗੜ੍ਹ ਪੰਜਾਬ ਰੋਡਵੇਜ਼ ਦੀ ਬੱਸ ਸਰਵਿਸ ਵਿਚ ਇਜ਼ਾਫਾ ਕਰਨ ਲਈ ਵਿਚਾਰ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਹਰਿਆਣੇ ਅਤੇ ਪੰਜਾਬ ਵਿਚ ਐਗਰੀਮੈਂਟ ਹੈ ਕਿ ਇਤਨੀ ਮਾਈਲੇਜ ਕਵਰ ਕਰਨੀ ਹੈ। ਜਦੋਂ ਤਕ ਦੋਵੇਂ ਰਾਜ ਐਗਰੀ ਨਾ ਕਰਨ, ਇਸ ਮਾਈਲੇਜ਼ ਨੂੰ ਵਧਾਇਆ ਨਹੀਂ ਜਾ ਸਕਦਾ। ਮੇਰਾ ਖਿਆਲ ਹੈ ਕਿ ਅਸੀਂ ਇਕੱਠੇ ਬੈਠ ਕੇ ਸਮਝੌਤਾ ਕਰਾਂਗੇ ਅਤੇ ਜੇ ਸਮਝੌਤਾ ਹੋ ਗਿਆ ਤਾਂ ਬਸ ਸੇਵਾ ਵਿਚ ਜ਼ਰੂਰ ਵਾਧਾ ਕਰਾਂਗੇ।

## VILLAGES WITHOUT LINK ROADS IN BALACHAUR ASSEMBLY CONSTITUENCY

*3891. **Master Dalip Chand** : Will the Minister of State for Public Works be pleased to state—

(a) whether it is a fact that 54 villages of Balachaur Assembly Constituency are not connected with the link roads;

(b) if the reply to part (a) above be in the affirmative, whether the Government propose to connect the said villages with the link roads by December, 1977 ?

**Sardar Gurdarshan Singh** : (a) Yes.

(b) No. It is proposed to link these villages during the Fifth Plan subject to availability of funds.

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੇਰੇ ਹਲਕੇ ਬਲਾਚੌਰ ਦੇ 54 ਪਿੰਡਾਂ ਨੂੰ ਲਿੰਕ ਸੜਕਾਂ ਨਹੀਂ ਮਿਲੀਆਂ। ਹਰ ਪਿੰਡ ਵਿਚ ਕਮ-ਅਜ਼-ਕਮ 1 ਹਜ਼ਾਰ ਦੀ ਆਬਾਦੀ ਹੈ। ਇਹ ਸਾਰੇ ਪਿੰਡ ਸਬ-ਮਾਊਂਟੇਨਸ ਅਤੇ ਬੇਟ ਏਰੀਏ ਵਿਚ ਆਉਂਦੇ ਹਨ। ਕੀ ਸਰਕਾਰ ਜਿਨ੍ਹਾਂ ਪਿੰਡਾਂ ਵਿਚ 500 ਤੋਂ ਵੱਧ ਆਬਾਦੀ ਹੈ ਉਥੇ ਲਿੰਕ ਸੜਕਾਂ ਬਣਾਉਣ ਲਈ ਪਹਿਲ ਦੇਵੇਗੀ ?

**ਰਾਜ ਮੰਤਰੀ** : ਜਿਨ੍ਹਾਂ ਪਿੰਡਾਂ ਵਿਚ ਲਿੰਕ ਸੜਕਾਂ ਨਹੀਂ ਬਣੀਆਂ ਹਨ, ਸਬਜੈਕਟ ਟੂ ਦੀ ਅਵੇਲੇਬਿਲਟੀ ਆਫ ਫੰਡਜ਼, ਉਥੇ ਸੜਕਾਂ ਬਣਾਉਣ ਦੀ ਕੋਸ਼ਿਸ਼ ਕਰਾਂਗੇ।

**ਸ੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਪੰਜਾਬ ਦੇ 12188 ਪਿੰਡਾਂ ਵਿਚੋਂ ਕੁਝ ਹੀ ਪਿੰਡ ਐਸੇ ਰਹਿੰਦੇ ਹਨ ਜਿਨ੍ਹਾਂ ਵਿਚ ਸੜਕਾਂ ਬਣਨ ਵਾਲੀਆਂ ਹਨ। ਉਸਦੇ ਲਈ ਵੀ ਸਰਕਾਰ ਨੇ ਇਸ ਵਾਰੀ ਕਾਫੀ ਫੰਡਜ਼ ਰਖੇ ਹਨ। ਸਪੀਕਰ ਸਾਹਿਬ, ਜਿਨ੍ਹਾਂ ਸਬ ਡਵੀਜ਼ਨਾਂ ਵਿਚ ਇਕ ਸੜਕ ਬਣ ਗਈ ਹੈ, ਉਥੇ ਮਾਰਕਿਟ ਕਮੇਟੀਆਂ ਕੋਲ ਫੰਡਜ਼ ਹਨ ਅਤੇ ਉਹ ਦੂਜੀ ਲਿੰਕ ਸੜਕ ਬਣਾਉਣਾ ਚਾਹੁੰਦੇ ਹਨ, ਕੀ ਸਰਕਾਰ ਇਸ ਸਬੰਧੀ ਪਹਿਲਾਂ ਲਾਈ ਹੋਈ ਪਾਬੰਦੀ ਨੂੰ ਹਟਾ ਦੇਵੇਗੀ ?

**ਰਾਜ ਮੰਤਰੀ** : ਜਿਥੇ ਜਿਥੇ ਮਾਰਕਿਟ ਕਮੇਟੀਆਂ ਦੇ ਏਰੀਏ ਵਿਚ ਅਗਰ ਫਸਟ ਲਿੰਕ ਸੜਕਾਂ ਕੰਪਲੀਟ ਹੋ ਗਈਆਂ ਹਨ, ਸਰਕਾਰ ਦੀ ਪਾਲਿਸੀ ਦੇ ਮੁਤਾਬਿਕ ਉਸ ਮਾਰਕਿਟ ਕਮੇਟੀ ਨੂੰ ਸੈਕੰਡ ਲਿੰਕ ਰੋਡ ਬਣਾਉਣ ਦੀ ਇਜਾਜ਼ਤ ਦਿੱਤੀ ਗਈ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਇੱਕ ਪਿੰਡ ਸੁਖਾ ਨੰਦ ਹੈ । ਇਸ ਪਿੰਡ ਦੇ ਲੋਕ 15 ਮੀਲ ਬਾਘਾ ਪੁਰਾਣਾ ਵਿਚ ਦੀ ਹੋ ਕੇ ਫਰੀਦਕੋਟ ਆਉਂਦੇ ਹਨ । ਉਥੇ ਇੱਕ ਬੁਰਜ ਹੈ । ਪਿੰਡ ਲੱਦਾ ਸਿੰਘ ਇਸ ਪਿੰਡ ਦੇ ਦੋ ਤਿੰਨ ਮੀਲ ਦੂਰ ਹੈ । ਜੇ ਪਿੰਡ ਸੁਖਾ ਨੰਦ ਨੂੰ ਪਿੰਡ ਲੱਦਾ ਸਿੰਘ ਨਾਲ ਜੋੜ ਦਿੱਤਾ ਜਾਵੇ ਤਾਂ ਉਨ੍ਹਾਂ ਨੂੰ ਇਹ 15 ਮੀਲ ਦਾ ਏਰੀਆ ਨਹੀਂ ਚਲਣਾ ਪਵੇਗਾ। ਇਸ ਗੱਲ ਦੇ ਪੇਸ਼ੇਨਜ਼ਰ ਕੀ ਇਸ ਸੜਕ ਨੂੰ ਛੇਤੀ ਬਣਾਇਆ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ ਮੈਂ ਜਵਾਬ ਦੇ ਦੇਵਾਂਗਾ । ਸਾਰੀਆਂ ਲਿੰਕ ਰੋਡਜ਼ ਬਾਰੇ ਮੈਂ ਦੱਸ ਨਹੀਂ ਸਕਦਾ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਕੰਡੀ ਦਾ ਏਰੀਆ ਜਿਹੜਾ ਹੈ ਇਹ ਅੱਗੇ ਹੀ ਬੈਕਵਰਡ ਹੈ । ਸਾਰੇ ਪਿੰਡਾਂ ਵਿਚ ਲਿੰਕ ਸੜਕਾਂ ਬਣਾਈਆਂ ਗਈਆਂ ਹਨ । ਕੁਝ ਪਿੰਡਾਂ ਵਿਚ ਜਿਹੜੇ ਕਿ ਐਸੇ ਏਰੀਆ ਵਿਚ ਹਨ ਉਥੇ ਇਹ ਨਾਮੁਕੰਮਲ ਹਨ । ਕੀ ਇਹ ਸਬਜੈਕਟ ਟੂ ਦੀ ਅਵੇਲੇਬਿਲਟੀ ਵਾਲੀ ਗੱਲ ਕੰਡੀ ਏਰੀਏ ਦੇ ਪਿੰਡਾਂ ਦੇ ਕੇਸ ਵਿਚ ਉੜਾ ਦੇਣਗੇ ਕਿਉਂਕਿ ਇਹ ਇੱਕ ਬੈਕਵਰਡ ਏਰੀਆ ਹੈ, ਉਥੇ ਸੜਕਾਂ ਬਣਾਉਣਗੇ । ਜੇ ਸਰਕਾਰ ਕੋਲ ਫੰਡਜ਼ ਨਹੀਂ ਤਾਂ ਕੀ ਮਾਰਕੀਟਿੰਗ ਬੋਰਡ ਕੋਲੋਂ ਪੈਸੇ ਲੈ ਕੇ ਇਹ ਕੰਮ ਕਰਾਉਣ ਦੀ ਖੇਚਲ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡੀ ਸਰਕਾਰ ਦੀ ਪਾਲਿਸੀ ਤਹਿ ਹੈ ਕਿ ਜਿੱਥੇ ਜਿੱਥੇ ਵੀਕ ਮਾਰਕਿਟ ਕਮੇਟੀਆਂ ਹਨ ਉਨ੍ਹਾਂ ਵਾਸਤੇ ਜੋ ਸਰਕਾਰ ਦਾ ਪੈਸਾ ਹੈ ਜਾਂ ਬੋਰਡ ਦਾ ਹੈ, ਉਹ ਲਗਾਇਆ ਜਾਵੇ । ਬਾਕੀ ਅਵੇਲੇਬਿਲਿਟੀ ਵਾਲੀ ਸ਼ਰਤ ਅਸੀਂ ਉੜਾਉਣ ਨੂੰ ਤਿਆਰ ਨਹੀਂ ਹਾਂ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਵਜ਼ੀਰ ਸਾਹਿਬ ਨੂੰ ਇਹ ਬੇਨਤੀ ਕਰਦਾ ਹਾਂ ਕਿ ਮੇਰੇ ਹਲਕੇ ਵਿਚ ਇਕ ਪਿੰਡ ਹੈ ਕਿਲ੍ਹਾ ਨਿਹੰਗਾਂ ਜਿਥੇ ਅਜੇ ਤਕ ਕੋਈ ਸੜਕ ਨਹੀਂ ਗਈ । ਪਿੱਛੇ ਜਿਹੇ ਇਲੈਕਸ਼ਨ ਵੇਲੇ ਮੈਂ ਉਥੇ ਗਿਆ ਤਾਂ ਸਾਰਾ ਪਿੰਡ ਮੇਰੇ ਗੱਲ ਪੈ ਗਿਆ । ਇਸ ਲਈ ਕੀ ਸਰਕਾਰ ਉਥੇ ਵੀ ਕੋਈ ਸੜਕ ਦੇਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਇਨ੍ਹਾਂ ਨੇ ਹੁਣ ਨੋਟਿਸ ਵਿਚ ਲਿਆਂਦੀ ਹੈ, ਇਸ ਉਪਰ ਜ਼ਰੂਰ ਗੌਰ ਕੀਤਾ ਜਾਵੇਗਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਨਵੀਆਂ ਸੜਕਾਂ ਬਣਾਉਣੀਆਂ ਤਾਂ ਕਿਤੇ ਰਹੀਆਂ, ਪੁਰਾਣੀਆਂ ਸੜਕਾਂ ਦੀ ਵੀ ਹਾਲਤ ਵੇਖੋ । ਵਜ਼ੀਰ ਸਾਹਿਬ, ਨੇ ਐਸਾ ਸਿਸਟਮ ਬਣਾਇਆ ਹੈ ਕਿ ਕਿਸੇ ਸੜਕ ਤੇ ਪੁਲੀ ਨਹੀਂ ਹੈ, ਕਿਸੇ ਦਾ ਮੀਲ ਪੱਥਰ ਨਹੀਂ ਹੈ । ਕੀ ਜਿਹੜੀਆਂ ਇਸ ਤਰ੍ਹਾਂ ਸੜਕਾਂ ਅਧੂਰੀਆਂ ਪਈਆਂ ਹਨ, ਉਨ੍ਹਾਂ ਨੂੰ ਮੁਕੰਮਲ ਕਰਨਗੇ ? ਕੀ ਕੋਈ ਇਸ ਕੰਮ ਲਈ ਤਾਰੀਖ਼ ਵੀ ਮੁਕਰੱਰ ਕਰਨਗੇ ਕਿ ਇਸ ਤਾਰੀਖ ਤਕ ਕੰਮ ਕੰਪਲੀਟ ਹੋ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਨਾਮੁਕੰਮਲ ਕੰਮ ਜਿਹੜਾ ਸਾਡੇ ਨੋਟਿਸ ਵਿਚ ਆਵੇਗਾ, ਉਸ ਨੂੰ ਕੰਪਲੀਟ ਕੀਤਾ ਜਾਵੇਗਾ ।

**ਸਰਦਾਰ ਲਛਮਣ ਸਿੰਘ** : ਸਪੀਕਰ ਸਾਹਿਬ, ਜਿਹੜਾ ਬਾਰਡਰ ਏਰੀਆ ਹੈ ਔਰ ਬੇਟ ਏਰੀਆ ਹੈ ਜਿੱਥੇ ਕਿ ਅਜੇ ਤਕ ਕੋਈ ਸੜਕ ਨਹੀਂ ਗਈ .........

(ਸਰਦਾਰ ਕਰਨੈਲ ਸਿੰਘ ਮਰੜ੍ਹੀ ਵਲੋਂ ਵਿਘਨ )

**ਸ਼੍ਰੀ ਸਪੀਕਰ** : ਆਰਡਰ, ਆਰਡਰ ਪਲੀਜ਼। ਮਰਝੀ ਸਾਹਿਬ ਤੁਸੀਂ ਕਿਉਂ ਦਖਲ ਦਿੰਦੇ ਹੋ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਇਸ ਨੂੰ ਬਾਹਰ ਕੱਢੋ ਜੀ। (ਹਾਸਾ)

**ਸਰਦਾਰ ਲਛਮਣ ਸਿੰਘ** : ਸਪੀਕਰ ਸਾਹਿਬ, ਬਾਰਡਰ ਅਤੇ ਬੇਟ ਏਰੀਏ ਦੇ ਲੋਕਾਂ ਪਾਸ ਪੈਸੇ ਨਹੀਂ ਹਨ, ਉਹ ਗਰੀਬ ਹਨ। ਕੀ ਮਨਿਸਟਰ ਸਾਹਿਬ ਉਸ ਪਾਸੇ ਵਲ ਵੀ ਧਿਆਨ ਦੇਣਗੇ ਤਾਂਕਿ ਉਥੇ ਵੀ ਸੜਕਾਂ ਬਣਾਈਆਂ ਜਾ ਸਕਣ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਹਾਊਸ ਨੂੰ ਵਿਸ਼ਵਾਸ ਦਿਵਾਇਆ ਸੀ ਕਿ ਆਨਰੇਬਲ ਮੈਂਬਰ ਦੀ ਸੁਜੈਸ਼ਨ ਅੱਛੀ ਹੈ। ਜੋ ਬੋਰਡ ਦਾ ਪੈਸਾ ਹੈ, ਸਰਕਾਰ ਦਾ ਪੈਸਾ ਹੈ, ਔਰ ਮਾਰਕਿਟ ਕਮੇਟੀ ਗਰੀਬ ਹੈ, ਉਹ ਪੈਸਾ ਉਸ ਏਰੀਏ ਵਿਚ ਹੀ ਖ਼ਰਚ ਕਰਨਾ ਹੈ। ਉਹ ਸੜਕਾਂ ਬਣਾਉਣ ਤੇ ਹੀ ਖ਼ਰਚ ਕਰਨਾ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਰਕਾਰ ਦੀ ਕੱਮਿਟਮੈਂਟ ਸੀ ਕਿ ਸੰਨ 1976-77 ਦੇ ਅੰਤ ਤਕ ਸਾਰੇ ਪਿੰਡ ਸੜਕਾਂ ਨਾਲ ਜੋੜ ਦਿੱਤੇ ਜਾਣਗੇ। ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਤਨੇ ਪਿੰਡ ਰਹਿੰਦੇ ਹਨ ਜਿਹੜੇ ਕਿ ਸੜਕਾਂ ਨਾਲ ਅਜੇ ਤਕ ਨਹੀਂ ਜੋੜੇ ਗਏ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਰਕਾਰ ਤਾਂ ਇਹ ਕਹਿੰਦੀ ਰਹੀ ਹੈ ਕਿ ਇਹ ਕੰਮ ਹੋਵੇਗਾ at the end of Five Year Plan subject to availability of funds.

**ਚੌਧਰੀ ਦਰਸ਼ਨ ਸਿੰਘ** : ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਕਈ ਮਾਰਕਿਟ ਕਮੇਟੀਆਂ ਨੂੰ ਪੈਸੇ ਜਮ੍ਹਾਂ ਕਰਵਾਇਆਂ ਤਿੰਨ ਤਿੰਨ ਸਾਲ ਹੋ ਗਏ ਹਨ, ਰੈਜ਼ੋਲਿਊਸ਼ਨ ਕੀਤੇ ਹੋਏ ਹਨ ਪਰ ਉਥੇ ਸੜਕਾਂ ਅਜੇ ਤਕ ਨਹੀਂ ਬਣੀਆਂ, ਸਰਕਾਰ ਕਹਿੰਦੀ ਹੈ ਕਿ ਰੈਜ਼ੋਲਿਊਸ਼ਨ ਆ ਜਾਵੇਗਾ ਤਾਂ ਤਿੰਨ ਮਹੀਨੇ ਦੇ ਅੰਦਰ ਅੰਦਰ ਜਾਂ ਛੇ ਮਹੀਨੇ ਦੇ ਅੰਦਰ ਅੰਦਰ ਕੰਮ ਕਰਾਂਗੇ, ਪਰ ਹੁੰਦਾ ਨਹੀਂ ਹੈ। ਜਾਂ ਤਾਂ ਸਰਕਾਰ ਉਨ੍ਹਾਂ ਕਮੇਟੀਆਂ ਨੂੰ ਇਜਾਜ਼ਤ ਦੇ ਦੇਵੇ ਕਿ ਉਹ ਆਪ ਹੀ ਸੜਕ ਬਣਾ ਲਿਆ ਕਰਨ। ਸਰਕਾਰ ਉਨ੍ਹਾ ਨੂੰ ਕਿਉਂ ਇਜਾਜ਼ਤ ਨਹੀਂ ਦਿੰਦੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤਕ ਤਾਂ ਮਾਰਕਿਟ ਕਮੇਟੀਆਂ ਨੂੰ ਸੜਕਾਂ ਬਣਾਉਣ ਲਈ ਇਜਾਜ਼ਤ ਦੇਣ ਦਾ ਸਵਾਲ ਹੈ, ਉਹ ਤਾਂ ਐਗਰੀਕਲਚਰ ਦਾ ਮਹਿਕਮਾਂ ਹੀ ਦੇ ਸਕਦਾ ਹੈ। ਬਾਕੀ ਜਿਨ੍ਹਾਂ ਨੇ ਪੀ. ਡਬਲਯੂ. ਡੀ. ਪਾਸ ਪੈਸੇ ਜਮ੍ਹਾਂ ਕਰਵਾਏ ਹੋਏ ਹਨ, ਪਰ ਸੜਕਾਂ ਨਹੀਂ ਬਣੀਆਂ, ਉਸ ਵੱਲ ਅਸੀਂ ਗੌਰ ਕਰ ਲਵਾਂਗੇ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੇਰੇ ਹਲਕੇ ਵਿਚ 54 ਸੜਕਾਂ ਅਧੂਰੀਆਂ ਪਈਆਂ ਹਨ। ਸੜਕਾਂ ਦੇ ਨੀਂਹ-ਪੱਥਰ ਵਜ਼ੀਰ ਸਾਹਿਬ ਨੇ ਰੱਖੇ ਹਨ। ਕੀ ਹੁਣ ਬਰਸਾਤਾਂ ਤੋਂ ਪਹਿਲਾਂ ਉਨ੍ਹਾਂ ਸੜਕਾਂ ਨੂੰ ਬਣਾਉਣ ਦਾ ਯਤਨ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਕਿਹਾ ਹੈ ਕਿ 54 ਸੜਕਾਂ ਐਸੀਆਂ ਹਨ ਜਿਹੜੀਆਂ ਕਿ ਬਣਨ ਵਾਲੀਆਂ ਹਨ, ਮੈਂ ਇਸ ਨੂੰ ਤਸਲੀਮ ਕਰਦਾ ਹਾਂ। ਅਸੀਂ ਜ਼ਰੂਰ ਕੁਝ ਨਾ ਕੁਝ ਇਸੇ ਸਾਲ ਹੀ ਉਨ੍ਹਾਂ ਨੂੰ ਬਣਾਉਣ ਦਾ ਯਤਨ ਕਰਾਂਗੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਸੰਨ 1972 ਵਿਚ ਗਿਆਨੀ ਜੀ ਦੀ ਸਰਕਾਰ ਨੇ ਇਹ ਵਾਇਦਾ ਕੀਤਾ ਸੀ ਕਿ ਇਕ ਸਾਲ ਵਿਚ ਸਾਰੇ ਪਿੰਡਾਂ ਨੂੰ ਸੜਕਾਂ ਦੇ ਦੇਣੀਆਂ ਹਨ ..

**ਅਵਾਜ਼ਾਂ** : ਨਹੀਂ, ਇਹ ਨਹੀਂ ਸੀ ਕਿਹਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਸਰਕਾਰ ਨੇ ਪਾਲਿਸੀ ਬਣਾਈ ਸੀ ਕਿ ਸਾਲ ਦੇ ਅੰਦਰ ਕੋਈ ਪਿੰਡ ਐਸਾ ਨਹੀਂ ਰਹਿਣ ਦੇਣਾ ਜਿਥੇ ਕਿ ਸੜਕ ਨਾ ਹੋਵੇ । ਨੀਮ ਪਹਾੜੀ ਇਲਾਕੇ ਵਿਚ 430 ਪਿੰਡ ਹਨ, ਜਿਨ੍ਹਾਂ ਵਿਚ ਸੜਕਾਂ ਨਹੀਂ ਹਨ । ਕੀ ਸਰਕਾਰ ਦੀ ਆਪਣੀ ਪਾਲਿਸੀ ਦੀ ਹੀ ਇਹ ਵਾਇਲੇਸ਼ਨ ਨਹੀਂ ਹੋ ਰਹੀ ? ਇਹ ਕਹਿੰਦੇ ਹਨ ਕਿ ਅਸੀਂ ਬੈਕਵਰਡ ਇਲਾਕੇ ਨੂੰ ਡਿਵੈਲਪ ਕਰਦੇ ਹਾਂ ਪਰ ਉਥੇ ਨਾ ਸੰਨ 1972 ਵਿਚ ਕੋਈ ਸੜਕ ਕੱਢੀ, ਫਿਰ ਸੰਨ 1973 ਚਲਾ ਗਿਆ 1974 ਚਲਾ ਗਿਆ 1975 ਵੀ ਚਲਾ ਗਿਆ ਅਤੇ ਹੁਣ 1976 ਵੀ ਚਲਾ ਗਿਆ ਹੈ ਪਰ ਉਸ ਇਲਾਕੇ ਦਾ ਕੁਝ ਨਹੀਂ ਬਣਿਆ । ਕੀ ਸਰਕਾਰ ਆਪਣੀ ਪਾਲਿਸੀ ਨੂੰ ਰਿਵਾਈਜ਼ ਕਰਕੇ ਉਸ ਪਾਸੇ ਉਚੇਚਾ ਧਿਆਨ ਦੇ ਕੇ ਸੜਕਾਂ ਦਾ ਉਥੇ ਪ੍ਰਬੰਧ ਕਰੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਦਾ ਇਹ ਕਹਿਣਾ ਗਲਤ ਹੈ ਕਿ ਸਰਕਾਰ ਦੀ ਪਾਲਿਸੀ ਸੀ ਕਿ ਇੱਕ ਸਾਲ ਵਿਚ ਪੰਜਾਬ ਦੇ ਸਾਰੇ ਪਿੰਡਾਂ ਨੂੰ ਸੜਕਾਂ ਨਾਲ ਜੋੜਿਆ ਜਾਵੇਗਾ । ਸਰਕਾਰ ਨੇ ਕੋਸ਼ਿਸ਼ ਕੀਤੀ ਸੀ ਕਿ ਸਾਰੇ ਪਿੰਡਾਂ ਨੂੰ ਦੋ ਸਾਲ ਦੇ ਅੰਦਰ ਅੰਦਰ ਸੜਕਾਂ ਨਾਲ ਜੋੜਿਆ ਜਾਵੇ । ਮਗਰ 1973 ਦਾ ਸਾਲ ਆਰਥਿਕ ਸੰਕਟ ਦਾ ਸਾਲ ਆ ਗਿਆ ਸੀ । ਸਾਰੇ ਅਨਪ੍ਰੋਡਕਟਿਵ ਕੰਮ ਬੰਦ ਕਰਨ ਵਾਸਤੇ ਤਮਾਮ ਹਿੰਦੁਸਤਾਨ ਵਿਚ ਹਦਾਇਤਾਂ ਆ ਗਈਆਂ ਸਨ । ਇਸ ਕਰਕੇ ਦੇਰੀ ਹੋਈ ਹੈ । ਕੁਝ ਪਿੰਡਾਂ ਨੂੰ ਸੜਕਾਂ ਨਹੀਂ ਪਹੁੰਚਾਈਆਂ ਜਾ ਸਕੀਆਂ, ਇਸ ਦਾ ਕਾਰਨ ਫੰਡਜ਼ ਦੀ ਕਮੀ ਵੀ ਹੈ ਔਰ ਇਹ ਵੀ ਕਾਰਨ ਹੈ ਕਿ ਇਰੀਗੇਸ਼ਨ ਡਿਪਾਰਟਮੈਂਟ ਦੇ ਰਿਸਰਚ ਦੇ ਮਾਹਰਾਂ ਨੇ ਕਿਹਾ ਸੀ ਕਿ ਕੱਚੇ ਖਾਲਾਂ ਵਿਚ 20 ਪ੍ਰਤੀਸ਼ਤ ਤੋਂ 25 ਪ੍ਰਤੀਸ਼ਤ ਤਕ ਪਾਣੀ ਜ਼ਾਇਆ ਹੁੰਦਾ ਹੈ, ਇਸ ਕਰਕੇ ਕੋਸ਼ਿਸ਼ ਕੀਤੀ ਜਾਵੇ ਕਿ ਜਿਨ੍ਹਾਂ ਇਲਾਕਿਆਂ ਵਿਚ ਟਿਊਬਵੈਲ ਨਹੀਂ ਲਗਾਏ ਜਾ ਸਕਦੇ, ਕੈਨਾਲ ਨਾਲ ਇਰੀਗੇਸ਼ਨ ਹੁੰਦੀ ਹੈ , ਉਥੇ ਉਹ ਵਾਟਰ ਜ਼ਾਇਆ ਨਾ ਹੋਵੇ । ਇਸ ਲਈ ਸਰਕਾਰ ਨੇ ਉਸ ਪਾਸੇ ਵੱਲ ਧਿਆਨ ਦਿੱਤਾ ਅਤੇ ਖਾਲੇ ਪੱਕੇ ਕੀਤੇ ਗਏ । ਉਨ੍ਹਾਂ ਨੂੰ ਹੋਰ ਕੰਮਾਂ ਨਾਲੋਂ ਤਰਜੀਹ ਦਿੱਤੀ ਗਈ । ਸਪੀਕਰ ਸਾਹਿਬ, ਬਾਕੀ ਆਨਰੇਬਲ ਮੈਂਬਰ ਕਨੇਡੀਅਨ ਜੀ ਹਨ ਤਾਂ ਇੰਡੀਅਨ ਹੀ (ਹਾਸਾ), ਉਨ੍ਹਾਂ ਨੇ ਇਹ ਕਹਿ ਕੇ ਕਿ ਕੰਡੀ ਦੇ ਇਲਾਕੇ ਵਿਚ ਸੜਕਾਂ ਨਹੀਂ ਬਣਾਈਆਂ, ਆਪਣਾ ਫਰਜ਼ ਪੂਰਾ ਕਰ ਲਿਆ ਹੈ, ਇਹ ਉਨ੍ਹਾਂ ਦਾ ਬਿਆਨ ਛਪ ਜਾਵੇਗਾ ਪਰ ਹਕੀਕਤ ਨੂੰ ਅੱਖੋਂ ਓਹਲੇ ਨਹੀਂ ਕਰਨਾ ਚਾਹੀਦਾ । ਸਪੀਕਰ ਸਾਹਿਬ, ਉਥੇ ਕੰਡੀ ਦੇ ਇਲਾਕੇ ਵਿਚ ਛੋਟੇ ਛੋਟੇ ਪਿੰਡ ਹਨ ਜਿਥੇ ਕਿ ਦਸ ਦਸ ਪੰਦਰਾਂ ਪੰਦਰਾਂ ਹੀ ਪਰਵਾਰ ਰਹਿੰਦੇ ਹਨ । ਉਨ੍ਹਾਂ ਦੇ ਵਾਸਤੇ ਇਕ ਕਿਲੋਮੀਟਰ ਤੇ ਇਕ ਲੱਖ ਰੁਪਿਆ ਖਰਚ ਕਰਨਾ ਮੈਂ ਸਮਝਦਾ ਹਾਂ ਸਿਆਣਪ ਦੀ ਗੱਲ ਨਹੀਂ ਹੈ । ਇਸ ਵਾਸਤੇ ਜਿੱਥੇ ਤਾਂ ਵੱਡਿਆਂ ਪਿੰਡਾਂ ਨੂੰ ਸੜਕਾਂ ਪਹੁੰਚਾਈਆਂ ਜਾ ਸਕਦੀਆਂ ਸਨ, ਉਥੇ ਤਾਂ ਤਕਰੀਬਨ ਪਹੁੰਚਾ ਹੀ ਦਿੱਤੀਆਂ ਹਨ । ਇਕ ਗੱਲ ਮੈਂ ਹੋਰ ਦੱਸ ਦੇਵਾਂ ਕਿ ਇਕ ਕਮੇਟੀ ਬਣਾਈ ਗਈ ਸੀ ਉਨ੍ਹਾਂ ਪਿੰਡਾਂ ਦੀ ਵਿਉਂਤ ਵਾਸਤੇ , ਉਨ੍ਹਾਂ ਦੀ ਡਿਵੈਲਪਮੈਂਟ ਵਾਸਤੇ । ਕੈਪਟਨ ਰਤਨ ਸਿੰਘ ਜੀ ਉਸ ਕਮੇਟੀ ਦੇ ਚੇਅਰਮੈਨ ਹਨ । ਉਨ੍ਹਾਂ ਨੇ ਇਕ ਨਵੀਂ ਸੇਧ ਦੱਸੀ ਸੀ । ਉਨ੍ਹਾਂ ਦਾ ਖਿਆਲ ਸੀ ਕਿ ਜਿਤਨਾ ਖ਼ਰਚਾ ਸੜਕਾਂ ਤੇ ਹੋਣਾ ਹੈ ਉਹ ਨਾ ਕੀਤਾ ਜਾਵੇ , ਪਹਿਲਾਂ ਉਨ੍ਹਾਂ ਪਿੰਡਾਂ ਨੂੰ ਜਿਹੜੇ ਕਿ ਛੋਟੇ ਛੋਟੇ ਪਿੰਡ ਹਨ ਕਿਸੇ ਜਗ੍ਹਾ ਇਕੱਠੇ ਕਰਕੇ ਵਸਾ ਦਿੱਤਾ ਜਾਵੇ, ਔਰ ਉਥੇ ਡਿਵੈਲਪਮੈਂਟ ਦੇ ਕੰਮ ਕੀਤੇ ਜਾਣ । ਉਨ੍ਹਾਂ ਲੋਕਾਂ ਦੇ ਮਕਾਨਾਂ ਤੇ ਖ਼ਰਚ ਕੀਤਾ ਜਾਵੇ, ਉਨ੍ਹਾਂ ਲਈ ਰੁਜ਼ਗਾਰ ਢੂੰਡਿਆ ਜਾਵੇ, ਕਿਉਂਕਿ ਸਾਰੇ ਹੀ ਖੇਤੀ ਤੇ ਗੁਜ਼ਾਰਾ ਨਹੀਂ ਕਰ ਸਕਦੇ, ਇਤਨੀ ਪੈਦਾਵਾਰ ਉਥੇ ਨਹੀਂ ਹੁੰਦੀ । ਇਸ ਲਈ ਉਨ੍ਹਾਂ ਗਰੀਬ ਲੋਕਾਂ ਲਈ ਹੋਰ ਸਾਧਨ ਢੂੰਡੇ ਜਾਣ ਉਨ੍ਹਾਂ ਦੀ ਰਿਪੋਰਟ ਸਾਡੇ ਪਾਸ ਪੁੱਜਣ ਵਾਲੀ ਹੈ ।

ਸਪੀਕਰ ਸਾਹਿਬ, ਤੁਹਾਨੂੰ ਇਹ ਵੀ ਪਤਾ ਹੋਵੇਗਾ ਕਿ ਇਹ ਪਹਿਲੀ ਸਰਕਾਰ ਹੈ ਜਿਸ ਨੇ ਕਿ ਇਕ ਵੱਖਰੀ ਐਡਵਾਇਜ਼ਰੀ ਕੌਂਸਲ ਬਣਾਈ ਹੈ ਜਿਸ ਵਿਚ ਅਫਸਰ ਵੀ ਹਨ ਔਰ ਹਰ ਪਾਰਟੀ ਦੇ ਐਮ.ਐਲ. ਏਜ਼ ਉਸ ਇਲਾਕੇ ਦੇ ਹਨ ਜੋ ਕਿ ਇਲੈਕਟ ਹੋ ਕੇ ਆਏ ਹੋਏ ਹਨ (ਥੰਪਿੰਗ) ਤਾਕਿ ਉਹ ਨਵੇਂ ਨਵੇਂ ਪ੍ਰੋਗਰਾਮ ਬਣਾਏ । ਇਹ ਕਿਹਾ ਗਿਆ ਸੀ ਕਿ ਬਿਜਲੀ ਹਰ ਪਿੰਡ ਵਿਚ ਪੁੱਜ ਜਾਵੇਗੀ, ਉਹ ਤਕਰੀਬਨ ਹਰ ਪਿੰਡ ਵਿਚ ਪੁੱਜ ਗਈ ਹੈ । ਬਾਕੀਆਂ ਵਿਚ ਜਾ ਰਹੀ ਹੈ । ਫਿਰ ਡੀਪ ਟਿਊਬਵੈਲ ਲਗੇ ਹਨ, ਪਰ ਕਿਸੇ ਜਗ੍ਹਾ ਉਹ ਕਾਮਯਾਬ ਹੋਏ ਹਨ ਕਿਸੇ ਜਗ੍ਹਾ ਨਹੀਂ ਹੋਏ ।

ਇਹ ਗੱਲ ਵੀ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਆਰਟੀਫੀਸ਼ੀਅਲ ਬਾਰਸ਼ ਜਿਹੜੀ ਹੈ ਉਹ ਪਵਾਈ ਜਾਇਆ ਕਰੇ ਤਾਕਿ ਉਥੇ ਪੈਦਾਵਾਰ ਜ਼ਿਆਦਾ ਹੋ ਸਕੇ । ਉਸ ਉਤੇ ਭਾਵੇਂ ਖ਼ਰਚ ਜ਼ਿਆਦਾ ਹੋਵੇਗਾ ਲੇਕਿਨ ਮਾਹਰੀਨ ਨੇ ਦੱਸਿਆ ਹੈ ਕਿ ਜੋ ਬਾਰਿਸ਼ ਆਰਟੀਫੀਸ਼ੀਅਲ ਹੋਵੇਗੀ । ਜਿਥੇ ਚਾਹੋਗੇ ਬਾਰਿਸ਼ ਹੋ ਜਾਵੇਗੀ । ਉਚੇ ਨੀਵੇਂ ਥਾਂ ਇਕੋ ਜਿਹੀ ਹੋਵੇਗੀ ਤਾਂ ਉਸ ਨਾਲ ਪੈਦਾਵਾਰ ਵਿਚ ਕਾਫੀ ਵਾਧਾ ਹੋਵੇਗਾ । ਪਰ ਇਹ ਪ੍ਰੋਪੋਜ਼ਲ ਵਿਚਾਰ ਅਧੀਨ ਹੈ । ਸੋ ਕੰਡੀ ਦਾ ਏਰੀਆ ਜਿਹੜਾ ਹੈ ਉਸ ਵੱਲ ਸਰਕਾਰ ਵੱਲੋਂ ਉਚੇਚਾ ਧਿਆਨ ਦਿੱਤਾ ਗਿਆ ਹੈ । ਆਨਰੇਬਲ ਮੈਂਬਰ ਕਨੇਡੀਅਨ ਜੀ ਜਿਹੜੇ ਹਨ ਉਹ ਆਪਣੀ ਕਾਨਸਟੀਚਿਊਐਂਸੀ ਵਾਸਤੇ ਚੰਗੇ ਚੰਗੇ ਸੁਝਾਉ ਹਮੇਸ਼ਾ ਦਿੰਦੇ ਰਹਿੰਦੇ ਹਨ ਔਰ ਹੁਣ ਵੀ ਚੰਗਾ ਸੁਝਾਓ ਦਿੱਤਾ ਹੈ ।

---

**ਤਹਿਸੀਲ ਪਠਾਨਕੋਟ ਵਿਚ ਧਾਰ ਪੰਗਟਾ ਸੜਕ ਤੇ ਖੱਡ ਉਤੇ ਪੁਲ ਦੀ ਉਸਾਰੀ ।**

*3945. **ਚੌਧਰੀ ਰਾਮ ਸਿੰਘ :** ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਧਾਰ ਬਲਾਕ, ਤਹਿਸੀਲ ਪਠਾਨਕੋਟ ਵਿਚ ਧਾਰ ਪੰਗੋਟਾ ਸੜਕ ਤੇ ਖੱਡ ਉੱਤੇ ਪੁਲ ਨਹੀਂ ਹੈ?

(ਅ) ਜੇਕਰ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਖੱਡ ਦਾ ਪੁਲ ਬਣਾਉਣ ਲਈ ਸਰਕਾਰ ਦਾ ਕੋਈ ਵਿਚਾਰ ਹੈ । ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ਅਤੇ ਇਸ ਦੇ ਕਦੋਂ ਤਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੁਰਦਰਸ਼ਨ ਸਿੰਘ :** (ੳ) ਜੀ ਹਾਂ ।

(ਅ) ਇਸ ਪੁਲ ਨੂੰ ਬਣਾਉਣ ਦਾ ਅਜੇ ਕੋਈ ਪ੍ਰੋਗਰਾਮ ਨਹੀਂ ਹੈ ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਸਰਕਾਰ ਨੇ ਧਾਰ ਬਲਾਕ ਵਿਚ ਸੜਕਾਂ ਤਾਂ ਬਣਾਈਆਂ ਹਨ ਪਰ ਜਿੱਥੇ ਵੀ ਸੜਕ ਤੋਂ ਪੁਲ ਚਾਹੀਦਾ ਹੈ ਔਰ ਉਥੇ ਪੁਲ ਨਹੀਂ ਹੋਵੇਗਾ ਤਾਂ ਉਸ ਸੜਕ ਦਾ ਫਾਇਦਾ ਨਹੀਂ ਹੁੰਦਾ । ਇਸ ਲਈ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਸੜਕਾਂ ਤੇ ਜਿੱਥੇ ਜਿੱਥੇ ਪੁਲ ਚਾਹੀਦੇ ਹਨ ਉਥੇ ਉਥੇ ਪੁਲ ਬਣਾਉਣਗੇ ? ਕੀ ਮਨਿਸਟਰ ਸਾਹਿਬ ਇਸ ਪਾਸੇ ਵੱਲ ਧਿਆਨ ਦੇਣਗੇ ?

**ਰਾਜ ਮੰਤਰੀ :** ਜੋ ਇਨ੍ਹਾਂ ਨੇ ਵਿਚਾਰ ਦਸਿਆ ਹੈ ਮੈਂ ਉਸ ਨਾਲ ਸਹਿਮਤ ਹਾਂ ਅਤੇ ਇਸ ਮੰਗ ਦਾ ਨੋਟ ਰਖਿਆ ਹੋਇਆ ਹੈ । ਅਤੇ ਇਸ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ।

**ਸਰਦਾਰ ਹਰਬੰਸ ਸਿੰਘ ਜਲਾਲ** : ਇਸ ਤੋਂ ਪਹਿਲਾਂ ਕਿ ਮਨਿਸਟਰ ਸਾਹਿਬ ਕਹਿਣ ਕਿ ਮੇਰੇ ਚੈਂਬਰ ਵਿਚ ਆ ਜਾਣਾ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਈ ਅਜਿਹੇ ਪਿੰਡ ਹਨ ਜਿਨ੍ਹਾਂ ਦੀਆਂ ਮਾਰਕਿਟ ਕਮੇਟੀਆਂ ਪੈਸੇ ਨਹੀਂ ਜਮ੍ਹਾਂ ਕਰਵਾਉਂਦੀਆਂ। ਕੀ ਉਨ੍ਹਾਂ ਵਿਚ ਵੀ ਸੜਕਾਂ ਬਣਾਉਣ ਬਾਰੇ ਵਿਚਾਰ ਕੀਤਾ ਜਾਵੇਗਾ ?

**ਰਾਜ ਮੰਤਰੀ** : ਚੈਂਬਰ ਵਿਚ ਆਉਣ ਵਾਲੀ ਗੱਲ ਮੈਂ ਨਹੀਂ ਸਮਝਿਆ। ਇਹ ਮੈਨੂੰ ਰਸਤੇ ਵਿਚ ਮਿਲੇ ਸਨ ਅਤੇ ਇਨ੍ਹਾਂ ਇਸ ਬਾਰੇ ਪੁਛਿਆ ਸੀ ਅਤੇ ਮੈਂ ਕਿਹਾ ਸੀ ਕਿ ਲਿਖ ਕੇ ਦੇ ਦੇਵੋ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਕਲ ਵੀ ਇਥੇ ਜਿੰਨੇ ਪੁਲਾਂ ਬਾਰੇ ਜਵਾਬ ਦਿੱਤਾ ਗਿਆ ਉਹ "ਨੋ ਸਰ' ਸੀ ਅਤੇ ਅੱਜ ਵੀ ਇਸ ਬਾਰੇ ਜਵਾਬ "ਨੋ ਸਰ" ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀਆਂ ਸਕੀਮਾਂ ਵਿਚ ਕੋਈ ਪੁਲ ਬਣਾਉਣਾ ਹੈ ਵੀ ਕਿ ਨਹੀਂ ?

**ਰਾਜ ਮੰਤਰੀ** :ਜਿਥੇ ਲੋੜ ਜ਼ਿਆਦਾ ਹੁੰਦੀ ਹੈ, ਉਥੇ ਪੁਲ ਜ਼ਰੂਰ ਬਣਾ ਦਿੰਦੇ ਹਾਂ ਅਤੇ ਅਸੀਂ ਬਣਾ ਰਹੇ ਹਾਂ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਚੰਡੀਗੜ੍ਹ ਤੋਂ ਸਰਹਿੰਦ ਨੂੰ ਜਿਹੜੀ ਸੜਕ ਜਾਂਦੀ ਹੈ ਉਸ ਦੇ ਰਸਤੇ ਵਿਚ ਇਕ ਬਹੁਤ ਵੱਡੀ ਨਦੀ ਪੈਂਦੀ ਹੈ। ਆਮ ਖਾਸ ਬਾਗ ਵਿਚ ਇਕ ਫੰਕਸ਼ਨ ਵਿਚ ਗੌਰਮਿੰਟ ਵਲੋਂ ਇਹ ਇਲਾਨ ਕੀਤਾ ਗਿਆ ਸੀ ਕਿ ਇਸ ਦੇ ਪੁਲ ਬਣਾਉਣ ਵਾਸਤੇ ਸਾਢੇ ਅੱਠ ਲੱਖ ਰੁਪਿਆ ਸੈਂਕਸ਼ਨ ਕੀਤਾ ਗਿਆ ਹੈ, ਪਰ ਇਸ ਬਾਰੇ ਹੁਣ ਤਕ ਕੁਝ ਨਹੀਂ ਕੀਤਾ। ਕੀ ਇਸ ਫਾਈਨਾਂਸ਼ਲ ਯੀਅਰ ਵਿਚ ਇਹ ਪੁਲ ਬਣਾ ਦਿਤਾ ਜਾਵੇਗਾ ?

**ਰਾਜ ਮੰਤਰੀ** : ਹੁਣ ਮੇਰੇ ਨੋਟਿਸ ਵਿਚ ਲਿਆਂਦਾ ਗਿਆ ਹੈ, ਮੈਂ ਪਤਾ ਕਰਕੇ ਸੈਟਿਸਫਾਈ ਕਰ ਦੇਵਾਂਗਾ।

**ਸਰਦਾਰ ਪ੍ਰਿਥੀਪਾਲ ਸਿੰਘ** : ਗੋਇੰਦ ਤੇ ਸੁਲਤਾਨਪੁਰ ਨੂੰ ਜੋੜਨ ਦੀ ਸਰਕਾਰ ਦੀ ਤਜਵੀਜ਼ ਸੀ, ਕੀ ਇਸ ਬਾਰੇ ਕੰਮ ਸ਼ੁਰੂ ਹੋ ਜਾਵੇਗਾ, ਜਾਂ ਨਹੀਂ ?

**ਰਾਜ ਮੰਤਰੀ** : ਇਹ ਚੀਜ਼ ਸੈਂਟਰਲ ਅਸਿਸਟੈਂਸ ਸਕੀਮ ਦੇ ਹੇਠਾਂ ਬਣਨੀ ਹੈ ਅਤੇ ਪੰਜਾਬ ਸਰਕਾਰ ਨੇ ਵੀ ਇਸ ਵਾਸਤੇ ਪੈਸੇ ਰਖੇ ਹਨ। ਇਸ ਬਾਰੇ ਸੈਪਰੇਟ ਨੋਟਿਸ ਦੇਵੋ, ਪਤਾ ਕਰਕੇ ਦਸ ਦੇਵਾਂਗਾ।

**ਸਰਦਾਰ ਪ੍ਰਹਿਲਾਦ ਸਿੰਘ** : ਮੇਰਾ ਅਤੇ ਸਰਦਾਰ ਦਿਲਬਾਗ ਸਿੰਘ ਜੀ ਦਾ ਇਹ ਸਾਂਝਾ ਪੁਲ ਹੈ, ਰਾਹੋਂ ਤੋਂ ਮਾਛੀਵਾੜਾ। ਇਸ ਦਾ ਨੀਂਹ ਪੱਥਰ ਚੀਫ ਮਨਿਸਟਰ ਸਾਹਿਬ ਨੇ ਰੱਖਿਆ ਸੀ ਅਤੇ ਉਨ੍ਹਾਂ ਦੀ ਕਾਰ ਲੰਘਾਉਣ ਵਾਸਤੇ ਇਕ ਟੈਂਪਰੇਰੀ ਪੁਲ ਵੀ ਬਣਾਇਆ ਗਿਆ ਸੀ ਜਿਹੜਾ ਕਿ ਉਨ੍ਹਾਂ ਦੀ ਕਾਰ ਲੰਘਣ ਤੋਂ ਬਾਅਦ ਹੀ ਬੈਠ ਗਿਆ। ਇਹ ਪੁਲ ਕਦੋਂ ਤਕ ਕੰਪਲੀਟ ਹੋ ਜਾਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਇਹ ਐਨਸਾਈਕਲੋਪੀਡੀਆ ਸਮਝਦੇ ਹਨ। ਇਹ ਲਿਖ ਕੇ ਦੇ ਦੇਣ, ਪਤਾ ਕਰਕੇ ਜ਼ਰੂਰ ਦਸ ਦੇਵਾਂਗੇ।

**ਸਰਦਾਰ ਬੇਅੰਤ ਸਿੰਘ** : ਪਿਛਲੇ ਸਾਲ ਪੀ. ਡਬਲਿਯੂ. ਡੀ. ਨੇ ਜਿਥੇ ਜਿਥੇ ਸੜਕਾਂ ਬਣਾਈਆਂ ਅਤੇ ਜਿਥੇ ਜਿਥੇ ਸੂਏ ਜਾਂ ਨਹਿਰਾਂ ਆਉਂਦੀਆਂ ਸਨ ਉਨ੍ਹਾਂ ਤੇ ਪੁਲ ਬਿਲਕੁਲ ਨਹੀਂ ਬਣਾਏ ਗਏ ਕਿਉਂਕਿ ਉਨ੍ਹਾਂ ਦੇ ਮਹਿਕਮਿਆਂ ਦੀ ਕੋਆਰਡੀਨੇਸ਼ਨ ਨਹੀਂ ਸੀ। ਕੀ ਇਹ ਕੋਆਰਡੀਨੇਸ਼ਨ ਦੂਜਿਆਂ ਮਹਿਕਮਿਆਂ ਦੇ ਨਾਲ ਰੱਖਣਗੇ ਤਾਂ ਜੋ ਜਿੱਥੇ ਜਿੱਥੇ ਸੜਕ ਬਣੇ ਉਥੇ ਉਥੇ ਕੋਈ ਝਗੜਾ ਖੜਾ ਨਾ ਹੋਵੇ ਅਤੇ ਇਰੀਗੇਸ਼ਨ ਅਤੇ ਪਾਵਰ ਦੇ ਮਨਿਸਟਰ ਨਾਲ ਰਲ ਕੇ ਪੁਲ ਬਣਾ ਦਿਤੇ ਜਾਇਆ ਕਰਨਗੇ ?

**ਰਾਜ ਮੰਤਰੀ** : ਸਾਡੀ ਕੋਆਰਡੀਨੇਸ਼ਨ ਬੜੀ ਹੈ । ਜਿਸ ਪੁਲ ਦਾ ਨੋਟਿਸ ਦੇਵੋਗੇ, ਉਸ ਨੂੰ ਬਣਾਉਣ ਦੀ ਕੋਸ਼ਿਸ਼ ਕਰਾਂਗੇ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਜਿਹੜੀਆਂ ਸੜਕਾਂ ਬਾਰਡਰ ਤੇ ਬਣੀਆਂ ਹਨ ਉਨ੍ਹਾਂ ਤੇ ਬਹੁਤ ਘਟੀਆ ਮੈਟੀਰੀਅਲ ਲਗਾ ਹੋਇਆ ਹੈ ਅਤੇ ਜੇ ਮੈਂ ਇਸ ਬਾਰੇ ਲਿਸਟ ਦੇਵਾਂ ਤਾਂ ਪਤਾ ਲਗ ਸਕਦਾ ਹੈ । ਕੀ ਇਸ ਗੱਲ ਦੀ ਕਿਸੇ ਸਪੈਸ਼ਲ ਅਫ਼ਸਰ ਤੋਂ ਇਨਕੁਆਇਰੀ ਕਰਵਾਉਣ ਲਈ ਜਾਂ ਵਿਜੇਲੈਂਸ ਨੂੰ ਕੇਸ ਦੇਣ ਲਈ ਸਰਕਾਰ ਤਿਆਰ ਹੈ ?

**ਸ੍ਰੀ ਸਪੀਕਰ** : ਇਹ ਤਹਿਸੀਲ ਪਠਾਨਕੋਟ ਦਾ ਸਵਾਲ ਹੈ, ਸਾਰੇ ਪੰਜਾਬ ਦਾ ਸਵਾਲ ਨਹੀਂ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਡੀ ਕੋਆਰਡੀਨੇਸ਼ਨ ਬਹੁਤ ਹੈ । ਕਈ ਪੁਲ ਐਸੇ ਹਨ ਜਿਨ੍ਹਾਂ ਦੀ ਨਾ ਨਹਿਰਾਂ ਦਾ ਮਹਿਕਮਾ ਅਤੇ ਨਾ ਇਨ੍ਹਾਂ ਦਾ ਮਹਿਕਮਾਂ ਜ਼ਿਮੇਵਾਰੀ ਲੈਂਦਾ ਹੈ । ਮੇਰੇ ਪਿੰਡ ਨੂੰ ਇਹ ਸੜਕ ਜਾਂਦੀ ਹੈ ਅਤੇ ਨਹਿਰ ਉੱਤੇ ਪੁਲ ਬਣਨਾ ਹੈ । ਉਥੇ ਰੰਧਾਵਾ ਸਾਹਿਬ ਵੀ ਅਤੇ ਪਾਂਡੇ ਸਾਹਿਬ ਵੀ ਜਾ ਆਏ ਹਨ ਅਤੇ ਜਦੋਂ ਲੋਕ ਪੁਲ ਬਣਾਉਣ ਲਈ ਕਹਿੰਦੇ ਹਨ ਤਾਂ ਇਹ ਕਹਿ ਦਿੰਦੇ ਹਨ ਕਿ ਦੂਜਾ ਮਹਿਕਮਾ ਬਣਾਏਗਾ । ਸੰਗਰੂਰ ਵਿਚ ਪਾਵਰ ਹਾਊਸ ਕੋਲ ਟੇਢਾ ਪੁਲ ਹੈ ਅਤੇ ਬੱਸਾਂ ਔਖੀਆਂ ਲੰਘਦੀਆਂ ਹਨ । ਇਹ ਵਜ਼ੀਰ ਸਾਹਿਬ ਦੇ ਆਪਣੇ ਹਲਕੇ ਦਾ ਪੁਲ ਹੈ, ਇਸ ਨੂੰ ਕਦੋਂ ਤਕ ਬਣਾ ਦਿੱਤਾ ਜਾਵੇਗਾ ?

**ਸ੍ਰੀ ਸਪੀਕਰ** : ਇਹ ਮੇਨ ਸਵਾਲ ਨਾਲ ਸਬੰਧ ਤਾਂ ਨਹੀਂ ਰਖਦਾ ।

---

## MANDAYS LOST IN INDUSTRIAL ESTABLISHMENTS IN THE STATE

*3903. **Comrade Satya Pal Dang** : Will the Minister for Finance be pleased to state—

(a) the total number of mandays lost as a result of lockouts in the industrial establishments during the period from 1st July, 1974 to 30th June, 1975 and from 1st July, 1975 to 30th June, 1976 in the State;

(b) the number of mandays lost as a result of lockouts in the industrial establishments from 1st July, 1975 to 30th September 1975 and from 1st July, 1976 to 30th September, 1976 ?

**Shri Hans Raj Sharma** :

(a)

| *Period* | Mandays lost due to lockouts. |
|---|---|
| 1st July, 1974 to 30th June, 1975 | .. 25,152 |
| 1st July, 1975 to 30th June, 1976 | .. 3,991 |

(b)

| *Period* | |
|---|---|
| 1st July, 1975 to 30th September, 1975. | .. 1,248 |
| 1st July, 1976 to 30th September, 1976. | .. Nil |

**ਕਾਮਰੇਡ ਸੱਤ ਪਾਲ ਡਾਂਗ** : ਇਹ ਜਿਹੜੇ ਅੰਕੜੇ ਦੱਸੇ ਹਨ ਕੀ ਇਹ ਸਿਰਫ ਉਨ੍ਹਾਂ ਐਸਟੈਬ-ਲਿਸ਼ਮੈਂਟ ਨੂੰ ਰਿਲੇਟ ਕਰਦੇ ਹਨ ਜਿਹੜੀਆਂ ਫੈਕਟਰੀ ਐਕਟ ਦੇ ਹੇਠ ਆਉਂਦੀਆਂ ਹਨ ਜਾਂ ਉਨ੍ਹਾਂ ਨੂੰ ਰਿਲੇਟ ਕਰਦੀਆਂ ਹਨ ਜਿਹੜੀਆਂ ਸ਼ੋਪਸ ਐਕਟ ਹੇਠ ਨਹੀਂ ਆਉਂਦੀਆਂ ?

**ਵਿੱਤ ਮੰਤਰੀ** : ਇਸ ਬਾਰੇ ਅਲਗ ਨੋਟਿਸ ਦੇ ਦੇਵੋ। ਇਹ ਸਾਰੀਆਂ ਇੰਡਸਟਰੀਜ਼ ਹੀ ਹਨ। ਹਿੰਦੁਸਤਾਨ ਸਟੀਲ, ਰਾਜਪੁਰਾ , ਕੇ. ਜੀ. ਵੂਲਨ ਐਂਡ ਟੈਕਸਟਾਈਲਜ਼, ਲੁਧਿਆਣਾ, ਆਇਰਨ ਇੰਜੀ-ਰਿੰਗ ਵਰਕਸ, ਲੁਧਿਆਣਾ ਅਤੇ ਮੋਲਿਨਜ਼ ਆਫ ਇੰਡੀਆਂ, ਮੋਹਾਲੀ ।

**ਕਾਮਰੇਡ ਸੱਤ ਪਾਲ ਡਾਂਗ** : ਇੰਡਸਟਰੀਜ਼ ਫੈਕਟਰੀਜ਼ ਐਕਟ ਹੇਠ ਵੀ ਅਤੇ ਸ਼ਾਪਸ਼ ਐਕਟ ਹੇਠ ਵੀ ਆਉਂਦੀਆਂ ਹਨ। ਜੋ ਸਟੈਟਿਸਟਿਕਸ ਇਨ੍ਹਾਂ ਦਾ ਮਹਿਕਮਾ ਇਕੱਠੇ ਕਰਦਾ ਹੈ, ਉਹ ਸਿਰਫ ਫੈਕਟਰੀ ਐਕਟ ਬਾਰੇ ਕਰਦਾ ਹੈ ਜਾਂ ਸ਼ਾਪਸ ਐਕਟ ਹੇਠ ਆਉਣ ਵਾਲਿਆਂ ਦਾ ਵੀ ਕਰਦਾ ਹੈ ਜਾਂ ਕੁਝ ਖਾਸ ਖਾਸ ਐਸਟੈਬਲਿਸ਼ਮੈਂਟਸ ਦੇ, 100 ਤੋਂ ਉਪਰ ਜਾਂ 50 ਤੋਂ ਉਪਰ ਵਰਕਾਰਾਂ ਵਾਲੀਆਂ ਐਸਟੈਬਲਿਸ਼ਮੈਂਟਸ ਬਾਰੇ ਹੀ ਇਕੱਠਾ ਕਰਦਾ ਹੈ। ਮਨਿਸਟਰ ਸਾਹਿਬ ਕਹਿੰਦੇ ਹਨ ਕਿ ਅਲਗ ਨੋਟਿਸ ਦੇ ਦੇਵੋ, ਕੀ ਇਨ੍ਹਾਂ ਨੂੰ ਇਸ ਬਾਰੇ ਪਤਾ ਨਹੀਂ ਹੈ ?

**ਸ੍ਰੀ ਸਪੀਕਰ** : ਅਲਗ ਸਵਾਲ ਕਰ ਲੈਣਾ ।

**Comrade Satya Pal Dang**: Do the figures given regarding man-days lost relate to Industries covered by the Factories' Act or also to the Industries covered by the Shops Act ?

**ਮੰਤਰੀ** : ਮੇਰੇ ਕੋਲ ਕਾਰਖਾਨਿਆਂ ਬਾਰੇ ਹੀ ਇਨਫਰਮੇਸ਼ਨ ਹੈ, ਜੇ ਕੋਈ ਹੋਰ ਚੀਜ਼ ਚਾਹੀਦੀ ਹੈ ਤਾਂ ਮੈਨੂੰ ਦਸ ਦੇਣਾ, ਮੈਂ ਦਸ ਦੇਵਾਂਗਾ ।

**ਮਾਸਟਰ ਚੰਦ ਸਿੰਘ** : ਜਿਹੜੀ ਮੋਲਿਨਜ਼ ਆਫ ਇੰਡੀਆ, ਮੋਹਾਲੀ ਦੀ ਮਨੇਜਮੈਂਟ ਵਲੋਂ ਫੈਕਟਰੀ ਵਿਚ ਕੰਮ ਕਰਦੇ 30—35 ਬੰਦੇ ਬਦਲੇ ਦੀ ਭਾਵਨਾ ਨਾਲ ਡਿਸਮਿਸ ਕਰ ਦਿੱਤੇ ਗਏ, ਕੀ ਉਨ੍ਹਾਂ ਨੂੰ ਦੋਬਾਰਾ ਬਹਾਲ ਕਰਨ ਦਾ ਯਤਨ ਕੀਤਾ ਜਾਵੇਗਾ ?

**ਮੰਤਰੀ** : ਮੇਰੇ ਨੋਟਿਸ ਵਿਚ ਕੋਈ ਚੀਜ਼ ਲਿਆਉਗੇ ਤਾਂ ਜ਼ਰੂਰ ਕਰਾਂਗੇ ਅਗਰ ਉਹ ਵਾਇਊਲੈਂਸ ਵਿਚ ਇਨਵਾਲਵ ਨਾ ਹੋਵੇ ।

**ਸ੍ਰੀ ਸਪੀਕਰ** : ਸਵਾਲ ਤਾਂ ਖਤਮ ਹੋ ਗਏ । ਕਾਲ ਅਟੈਸ਼ਨ ਬਾਈ ਸਰਦਾਰ ਬਲਵਿੰਦਰ ਸਿੰਘ ਭੂੰਦੜ ।

---

## CALL ATTENTION NOTICES UNDER RULE 66

ਕ੍ਰਮ ਨੰ: 62

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਸਰਕਾਰ ਦਾ ਧਿਆਨ ਲੋਕ ਮੱਹਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ ਪੰਜਾਬ ਦੇ ਹਜ਼ਾਰਾਂ ਜ਼ਿਮੀਦਾਰਾਂ ਨੇ ਵਰਲਡ ਬੈਂਕ ਸਕੀਮ ਤਹਿਤ ਐਗਰੋ-ਇੰਡਸਟਰੀਜ਼ ਦੇ ਰਾਹੀਂ ਸਟੇਟ ਬੈਂਕ ਵਿਚ ਟਰੈਕਟਰ ਬੁਕਿੰਗ ਲਈ ਪੈਸੇ ਜਮ੍ਹਾਂ ਕਰਾਏ ਮਗਰੋਂ ਜਦ ਟਰੈਕਟਰ ਪਹੁੰਚੇ ਭਾਅ ਵਧ ਗਏ ਤਾਂ ਜ਼ਿਮੀਦਾਰ ਲੈ ਨਾ ਸਕੇ। ਹੁਣ ਉਹ ਪੈਸੇ ਜ਼ਬਤ ਕਰ ਰਹੇ ਹਨ। ਪੰਜਾਬ ਦੇ ਹਜ਼ਾਰਾਂ ਜ਼ਿਮੀਦਾਰਾਂ ਵਿਚ ਬਹੁਤ ਬੇਚੈਨੀ ਹੈ ਸਰਕਾਰ ਬਿਆਨ ਦੇਵੇ।

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** (ਮਾਸਟਰ ਗੁਰਬੰਤਾ ਸਿੰਘ) : ਵਿਸ਼ਵ ਬੈਂਕ ਸਕੀਮ ਅਧੀਨ ਸਪਲਾਈ ਕੀਤੇ ਜਾਣ ਵਾਲੇ ਟਰੈਕਟਰਾਂ ਦੀਆਂ ਕੀਮਤਾਂ ਬਾਰੇ ਦਸਿਆ ਜਾਂਦਾ ਹੈ ਕਿ ਆਯਾਤ ਕੀਤੇ

ਟਰੈਕਟਰਾਂ ਦੀ ਸੀ. ਆਈ. ਐਫ. ਕੀਮਤ ਪੱਕੀ ਹੈ ਤੇ ਇਸ ਵਿਚ ਕੋਈ ਬਦਲੀ ਨਹੀਂ ਹੁੰਦੀ। ਕੀਮਤਾਂ ਡਾਲਰ ਦੇ ਰੇਟ ਵੱਧਣ ਕਰਕੇ ਵਧੀਆਂ ਹਨ ਅਤੇ ਬੁਕਿੰਗ ਤੋਂ ਪਹਿਲਾਂ ਜੋ ਵਿਗਿਆਪਨ ਦਿਤਾ ਸੀ, ਉਸ ਵਿਚ ਇਹ ਸਪੱਸ਼ਟ ਦਸ ਦਿੱਤਾ ਗਿਆ ਸੀ ਕਿ ਟਰੈਕਟਰ ਦੀਆਂ ਕੀਮਤਾਂ ਟਰੈਕਟਰ ਦੇਣ ਸਮੇਂ ਦੀ ਕੀਮਤ ਬਦਲਦੇ ਦਰਾਂ, ਆਬਕਾਰੀ ਤੇ ਸੀਮਾਂ ਦਰ ਆਦਿ ਵਿਚ ਤਬਦੀਲੀ ਅਨੁਸਾਰ ਬਦਲ ਲਈਆਂ ਜਾਣਗੀਆਂ। ਜਿੱਥੋਂ ਤਕ ਅੱਗੇਤਰੀ ਰਕਮ ਜ਼ਬਤੀ ਕਰਨ ਦਾ ਸਵਾਲ ਹੈ, ਇਹ ਦਸਿਆ ਜਾਂਦਾ ਹੈ ਕਿ ਇਕਰਾਰਨਾਮੇ ਦੀਆਂ ਸ਼ਰਤਾਂ ਅਨੁਸਾਰ ਟਰੈਕਟਰ ਦੀ ਡਲਿਵਰੀ ਨੋਟਿਸ ਤੋਂ 21 ਦਿਨਾਂ ਦੇ ਅੰਦਰ ਨਾ ਲੈਣ ਤੇ ਕਾਰਪੋਰੇਸ਼ਨ ਡਾਊਨ ਪੇਮੈਂਟ ਦਾ 50 ਪ੍ਰਤੀਸ਼ਤ ਜ਼ਬਤ ਕਰ ਸਕਦੀ ਹੈ ਜਿਸ ਦਾ 2/3 ਹਿੱਸਾ ਫਰਮ ਨੂੰ ਟਰੈਕਟਰ ਦੁਬਾਰਾ ਵੇਚਣ ਤੇ ਖ਼ਰਚੇ ਦੀ ਪੂਰਤੀ ਵਜੋਂ ਦੇਣਾ ਹੈ ਤੇ ਇਕ ਤਿਹਾਈ ਹਿੱਸਾ ਕਾਰਪੋਰੇਸ਼ਨ ਨੇ ਆਪਣੇ ਖ਼ਰਚੇ ਦੀ ਪੂਰਤੀ ਬਾਰੇ ਰਖਣਾ ਹੈ। ਇਸ ਸਬੰਧ ਵਿਚ ਹਰ ਇਕ ਬਿਨੈਕਾਰ ਨੇ ਡੈਕਲੇਰੇਸ਼ਨ (ਹਲਫਿਆ ਬਿਆਨ) ਦਿੱਤਾ ਹੋਇਆ ਹੈ।

ਇਹ ਕਾਰਵਾਈ ਕਾਨੂੰਨ ਅਨੁਸਾਰ ਹੈ ਅਤੇ ਸਬੰਧਤ ਖ਼ਰੀਦਾਰਾਂ ਦੇ ਜ਼ਾਤੀ ਗਿਆਨ ਵਿਚ ਹੈ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਡੈਕਲੇਰੇਸ਼ਨ ਫਾਰਮ ਭਰੇ ਹਨ, ਜ਼ਿਮੀਦਾਰ ਅਨਪੜ੍ਹ ਹੁੰਦੇ ਹਨ, ਉਨ੍ਹਾਂ ਨੂੰ ਪਤਾ ਨਹੀਂ ਹੁੰਦਾ, ਉਹ ਇਨ੍ਹਾਂ ਦੇ ਕਹਿਣ ਤੇ ਜਿਥੇ ਕਹਿਣ ਅੰਗੂਠਾ ਲਾ ਦਿੰਦੇ ਹਨ। ਜਿਸ ਵੇਲੇ ਉਨ੍ਹਾਂ ਨੂੰ ਟਰੈਕਟਰ ਦੇਣੇ ਸਨ ਉਸ ਵੇਲੇ ਮੌਕੇ ਤੇ ਕਹਿ ਦਿੱਤਾ ਕਿ ਟਰੈਕਟਰ ਦੀਆਂ ਕੀਮਤਾਂ ਵੱਧ ਗਈਆਂ ਹਨ ਔਰ ਵੱਧੀਆਂ ਵੀ ਥੋੜੀਆਂ ਨਹੀਂ, ਕੋਈ 10 ਹਜ਼ਾਰ ਰੁਪਏ ਕੀਮਤ ਵਧ ਗਈ ਹੈ। ਇਸ ਕਰਕੇ ਉਹ ਖ਼ਰੀਦ ਨਹੀਂ ਸਕਦੇ ਕੀ ਇਹ ਉਨ੍ਹਾਂ ਨੂੰ ਪੈਸੇ ਵਾਪਿਸ ਦਿਵਾਉਣ ਦੀ ਕੋਸ਼ਿਸ਼ ਕਰਨਗੇ ਤਾਂ ਕਿ ਇਹ ਮਸਲਾ ਹਲ ਹੋ ਸਕੇ ?

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਵਾਸਤੇ ਹਿੰਦੁਸਤਾਨ ਦੀ ਸਰਕਾਰ ਨੂੰ ਵੀ ਲਿਖਿਆ ਸੀ ਕਿ ਟਰੈਕਟਰਾਂ ਤੇ ਜਿਹੜੀ ਡਿਊਟੀ ਲਗਦੀ ਹੈ ਉਹ ਹਟਾ ਦਿੱਤੀ ਜਾਵੇ ਤਾਂ ਕਿ ਉਹ ਜ਼ਿਮੀਦਾਰ ਟਰੈਕਟਰ ਖਰੀਦ ਸਕਣ। ਲੇਕਿਨ ਸੈਂਟਰ ਸਰਕਾਰ ਨੇ ਇਨਕਾਰ ਕਰ ਦਿੱਤਾ। ਜਿਹੜਾ ਪੈਸਾ ਇਸ ਵਾਸਤੇ ਜਮ੍ਹਾਂ ਕਰਵਾਇਆ ਹੈ ਉਸ ਦਾ 2/3 ਹਿੱਸਾ ਫਰਮ ਨੂੰ ਟਰੈਕਟਰ ਦੁਬਾਰਾ ਵੇਚਣ ਦੇ ਖ਼ਰਚੇ ਦੀ ਪੂਰਤੀ ਵਜੋਂ ਦੇਣਾ ਹੈ ਤੇ ਇਕ ਤਿਹਾਈ ਹਿੱਸਾ ਕਾਰਪੋਰੇਸ਼ਨ ਨੇ ਆਪਣੇ ਖਰਚੇ ਦੀ ਪੂਰਤੀ ਬਾਰੇ ਰੱਖਣਾ ਹੈ। ਇਸ ਵਾਸਤੇ ਹਰ ਇਕ ਬਿਨੈਕਾਰ ਨੇ ਲਿਖ ਕੇ ਦਿੱਤਾ ਹੋਇਆ ਹੈ। ਇਸ ਕਰਕੇ ਉਹ ਹੁਣ ਪੈਸੇ ਨਹੀਂ ਮੋੜਦੇ।

ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਟਰੈਕਟਰ ਅਸੀਂ 3980 ਮੰਗਵਾਏ ਸਨ ਪਰ 2780 ਆਏ ਇਨ੍ਹਾਂ ਦੇ ਵਿਚੋਂ 1,200 ਬਚ ਗਏ ਹਨ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਇਹ ਵਿਕ ਜਾਣ। ਕਿਸਾਨ ਇਹ ਟਰੈਕਟਰ ਲੈਣ ਨਹੀਂ ਆਉਂਦੇ। ਮੈਂ ਇਹ ਵੀ ਕੋਸ਼ਿਸ਼ ਕੀਤੀ ਸੀ ਕਿ ਇੰਨ੍ਹਾਂ ਟਰੈਕਟਰਾਂ ਦੇ ਨਾਂ ਬਦਲ ਕੇ ਵੇਚ ਦਿੱਤੇ ਜਾਣ ਪਰ ਹਾਲੇ ਤਕ ਇਹ ਵਿਕੇ ਨਹੀਂ। ਅਸੀਂ ਬੜੀ ਕੋਸ਼ਿਸ਼ ਕੀਤੀ ਹੈ ਕਿ ਕਿਸੇ ਤਰੀਕੇ ਨਾਲ ਉਨ੍ਹਾਂ ਨੂੰ ਪੈਸੇ ਵਾਪਿਸ ਮਿਲ ਜਾਣ ਪਰ ਜਿਹੜੇ ਬੈਂਕ ਦੇ ਰੂਲਜ਼ ਹਨ ਉਹ ਇਜਾਜ਼ਤ ਨਹੀਂ ਦਿੰਦੇ। ਇਸ ਕਰਕੇ ਇਹ ਪੈਸੇ ਵਾਪਸ ਨਹੀਂ ਹੋ ਸਕੇ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪਲੀਮੈਂਟਰੀ, ਸਰ।

**ਸ੍ਰੀ ਸਪੀਕਰ** : ਦੋ ਸਪਲੀਮੈਂਟਰੀਜ਼ ਨਹੀਂ ਹੋ ਸਕਦੇ। ਹਾਂ ਅਗਰ ਦੋ ਸਿਗਨੇਟਰੀਜ਼ ਹੋਣ ਤਾਂ ਦੋ ਸਪਲੀਮੈਂਟਰੀਜ਼ ਹੋ ਸਕਦੇ ਹਨ।

( ਕ੍ਰਮ ਨੰ: 64 )

**ਮਾਸਟਰ ਦਲੀਪ ਚੰਦ** : ਮੈਂ ਸਰਕਾਰ ਦਾ ਧਿਆਨ ਲੋਕ ਮੱਹਤਤਾ ਦੇ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ। ਅਰਥਾਤ, ਮੇਰਾ ਹਲਕਾ ਬਲਾਚੋਰ ਦੇ ਟਾਊਂਸਾ ਤੋਂ ਲੈ ਕੇ ਚਾਂਦਪੁਰ ਰੁੜਕੀ ਤਕ ਸ਼ਿਵਾਲਕ ਪਹਾੜ ਦੇ ਨਾਲ 60 ਪਿੰਡਾਂ ਵਿਚ ਸੋਕੇ ਕਾਰਨ ਹਾੜ੍ਹੀ ਦੀ ਫਸਲ ਦੀ ਬਿਜਾਈ ਨਹੀਂ ਹੋ ਸਕੀ ਸੀ। ਹੁਣ ਉਸ ਇਲਾਕੇ ਵਿਚ ਨਾ ਅਨਾਜ ਹੈ ਅਤੇ ਨਾ ਹੀ ਪਸ਼ੂਆਂ ਲਈ ਚਾਰਾ ਹੈ। ਲੋਕਾਂ ਵਿਚ ਬੜੀ ਬੇਚੈਨੀ ਹੈ। ਸਦਨ ਵਿਚ ਵਿਸ਼ਵਾਸ਼ ਦਿਵਾਇਆ ਜਾਵੇ ਕਿ ਸਰਕਾਰ ਇਸ ਕੰਢੀ ਦੇ ਇਲਾਕੇ ਦੇ ਲੋਕਾਂ ਦੀ ਸਹਾਇਤਾ ਕਰੇਗੀ।

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ) : ਮੈਂ ਬੇਨਤੀ ਕਰਦਾ ਹਾਂ ਕਿ ਬਲਾਚੋਰ ਹਲਕੇ ਤੋਂ ਲੈ ਕੇ ਚਾਂਦਪੁਰ ਰੁੜਕੀ ਤਕ ਕਿਸੇ ਪਿੰਡ ਵਿਚ ਸੋਕੇ ਦੀ ਹਾਲਤ ਪੈਦਾ ਨਹੀਂ ਹੋਈ ਅਤੇ ਨਾ ਹੀ ਪਸ਼ੂਆਂ ਲਈ ਚਾਰੇ ਦੀ ਕਮੀ ਸਬੰਧੀ ਕੋਈ ਸੂਚਨਾ ਮਿਲੀ ਹੈ।

**ਮਾਸਟਰ ਦਲੀਪ ਚੰਦ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਇਹ ਇਨਕੁਆਇਰੀ ਕਰਵਾਉਣ ਨੂੰ ਤਿਆਰ ਹਨ ? ਉਸ ਵਿਚ ਮੇਰਾ ਪਿੰਡ ਵੀ ਆਉਂਦਾ ਹੈ। ਮੈਨੂੰ ਇਸ ਦਾ ਪੂਰਾ ਪਤਾ ਹੈ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਪਤਾ ਕਰ ਲਵੋਂ ਕਿਉਂਕਿ ਉਹ ਆਪਣੇ ਹਲਕੇ ਨੂੰ ਰਿਪਰੇਜ਼ੈਂਟ ਕਰ ਰਹੇ ਹਨ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਮੈਂ ਦੁਬਾਰਾ ਪਤਾ ਕਰਵਾ ਲਵਾਂਗਾ। ਇਸ ਬਾਰੇ ਡੀ. ਸੀ. ਹੁਸ਼ਿਆਰਪੁਰ ਦੀ ਇਤਲਾਹ ਮੇਰੇ ਕੋਲ ਕਲ੍ਹ ਆਈ ਹੈ।

(ਕ੍ਰਮ ਨੰ: 68)

**ਕਾਮਰੇਡ ਸੱਘੜ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮੱਹਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਰਾਜ ਵਿਚ ਆਵਾਰਾ ਪਸ਼ੂਆਂ ਦੇ ਵੱਗਾਂ ਦੇ ਵੱਗ ਫਿਰ ਰਹੇ ਹਨ ਜੋ ਕਿਸਾਨਾਂ ਦੀਆਂ ਫਸਲਾਂ ਦਾ ਨੁਕਸਾਨ ਕਰ ਰਹੇ ਹਨ। ਪੰਜਾਬ ਦੇ ਲੱਖਾਂ ਕਿਸਾਨਾਂ ਵਿਚ ਇਸ ਕਾਰਨ ਭਾਰੀ ਬੇਚੈਨੀ ਫੈਲੀ ਹੋਈ ਹੈ। ਇਸ ਮਾਮਲੇ ਦੀ ਮਹੱਤਤਾ ਨੂੰ ਸਾਹਮਣੇ ਰੱਖਦਿਆਂ ਇਸ ਮਾਮਲੇ ਬਾਰੇ ਬਿਆਨ ਦਿੱਤਾ ਜਾਵੇ।

**ਰਾਜ ਮੰਤਰੀ, ਵਿਕਾਸ** (ਸਰਦਾਰ ਸੰਤੋਖ ਸਿੰਘ ਰੰਧਾਵਾ) : ਗਰੀਬ ਜ਼ਿਮੀਦਾਰਾਂ ਦੀਆਂ ਖੜੀਆਂ ਫਸਲਾਂ ਨੂੰ ਅਵਾਰਾ ਪਸ਼ੂਆਂ ਦੀ ਤਬਾਹੀ ਤੋਂ ਬਚਾਉਣ ਲਈ ਪੰਜਾਬ ਸਰਕਾਰ ਵਲੋਂ ਦੂਜੀ ਪੰਜ ਸਾਲਾ ਯੋਜਨਾ ਤਹਿਤ ਅਜਿਹੇ ਪਸ਼ੂਆਂ ਨੂੰ ਫੜਨ ਅਤੇ ਉਨ੍ਹਾਂ ਦੇ ਨਿਪਟਾਰੇ ਦੀ ਇਕ ਸਕੀਮ ਮਨਜ਼ੂਰ ਕੀਤੀ ਗਈ ਸੀ। ਬਾਅਦ ਵਿਚ ਭਾਰਤ ਸਰਕਾਰ ਦੇ ਸੁਝਾਓ ਤੇ ਇਸ ਸਕੀਮ ਦੇ ਘੇਰੇ ਵਿਚ ਜੰਗਲੀ ਜਾਨਵਰਾਂ ਨੂੰ ਫੜਨ ਦਾ ਕੰਮ ਵੀ ਸ਼ਾਮਲ ਕਰ ਲਿਆ ਗਿਆ ਤੇ ਇਸ ਪ੍ਰਕਾਰ ਵਿਸਥਾਰ ਕੀਤੀ ਗਈ ਸਕੀਮ ਤੀਜੀ ਪੰਜ ਸਾਲਾ ਯੋਜਨਾ ਦੇ ਪਹਿਲੇ ਸਾਲ ਤੋਂ ਲਾਗੂ ਹੋਈ। ਇਹ ਸਕੀਮ ਕਈ ਸਾਲ ਇਸ ਪ੍ਰਕਾਰ ਚਲਦੀ ਰਹੀ ਜਿਸ ਦੇ ਸਿੱਟੇ ਵਜੋਂ ਜੰਗਲੀ ਤੇ ਅਵਾਰਾ ਪਸ਼ੂਆਂ ਦੀ ਸਮੱਸਿਆ ਤਕਰੀਬਨ ਹੱਲ ਹੋ ਗਈ। ਪਰ ਇਹ ਵੀ ਵੇਖਣ ਵਿਚ ਆਇਆ ਹੈ ਕਿ ਇਸ ਸਕੀਮ ਨੂੰ ਚਲਾਣ ਤੇ ਸਰਕਾਰ ਬਹੁਤ ਪੈਸਾ ਖ਼ਰਚ ਕਰ ਰਹੀ ਹੈ ਜਦ ਕਿ ਫੜੇ ਜਾਣ ਵਾਲੇ ਪਸ਼ੂਆਂ ਦੀ ਸੰਖਿਆ ਬਹੁਤ ਹੀ ਘੱਟ ਮਾਤਰਾ ਵਿਚ ਸੀ। 1971—72 ਵਿਚ ਇਸ ਸਕੀਮ ਤਹਿਤ 367 ਜਾਨਵਰ ਫੜੇ ਗਏ ਜਦ ਕਿ ਸਕੀਮ ਤੇ ਕੁਲ ਖ਼ਰਚਾ 59806 ਰੁਪਏ ਹੋਇਆ ਇਸ ਪ੍ਰਕਾਰ ਪ੍ਰਤੀ ਜਾਨਵਰ ਫੜਨ ਤੇ ਲਗ ਭਗ 200/ ਰੁਪਏ ਖਰਚ ਆਏ। ਇਸ ਲਈ ਉਚਿਤ ਸਮਝਿਆ ਗਿਆ ਕਿ

ੳਕਤ ਸਕੀਮ ਬੰਦ ਕਰ ਦਿੱਤੀ ਜਾਵੇ। ਮਹਿਕਮੇ ਦੇ ਸੁਝਾਓ ਤੇ ਸਰਕਾਰ ਨੇ ਇਹ ਸਕੀਮ ਸਤੰਬਰ 1972 ਤੋਂ ਬੰਦ ਕਰਨੀ ਅਤੇ ਮਾਮਲੇ ਨੂੰ ਦੂਜੀਆਂ ਸਕੀਮਾਂ ਤਹਿਤ ਅਡਜਸਟ ਕਰਨਾ ਪ੍ਰਵਾਨ ਕਰ ਲਿਆ।

ਉਕਤ ਸਮੇਂ ਤੋਂ ਮਗਰੋਂ ਰਾਜ ਵਿਚ ਅਵਾਰਾ ਤੇ ਜੰਗਲੀ ਜਾਨਵਰਾਂ ਵਲੋਂ ਫਸਲਾਂ ਦੀ ਤਬਾਹੀ ਨੇ ਕੋਈ ਭਿਆਨਕ ਰੂਪ ਇਖਤਿਆਰ ਨਹੀਂ ਕੀਤਾ ਭਾਵੇਂ ਕਿ ਪੰਚਾਇਤ ਦੇ ਵਿਅਕਤੀਆਂ ਵਲੋਂ ਇੱਕੜ ਦੁਕੜ ਕੇਸ ਮਹਿਕਮੇ ਦੇ ਧਿਆਨ ਵਿਚ ਲਿਆਂਦੇ ਗਏ ਹਨ।

ਏਰੀਆ ਪਲਾਨਿੰਗ ਅਤੇ ਪਛੜੇ ਇੱਲਾਕੇ ਦੇ ਵਿਕਾਸ ਦੇ ਵਰਕਿੰਗ ਗਰੁਪ ਨੇ ਮਿਤੀ 16/17—10-75 ਨੂੰ ਹੋਈ ਮੀਟਿੰਗ ਵਿਚ ਇਹ ਸੁਝਾਉ ਦਿੱਤਾ ਕਿ ਰਾਜ ਦੇ ਅੱਧ ਪਹਾੜੀ ਤੇ ਬੇਟ ਦੇ ਇਲਾਕੇ ਵਿਚ ਅਵਾਰਾ ਤੇ ਜੰਗਲੀ ਪਸ਼ੂਆਂ ਨੂੰ ਫੜਨ ਦਾ ਕੰਮ ਸ਼ੁਰੂ ਕੀਤਾ ਜਾਵੇ।

ਇਸ ਪਹਿਲੂ ਤੋਂ ਅਤੇ ਸਕੀਮ ਨੂੰ ਮੁੜ ਚਾਲੂ ਕਰਨ ਲਈ ਪਸ਼ੂ ਪਾਲਣ ਵਿਭਾਗ ਦੇ ਸਾਲ 1976-77 ਦੇ ਪਲਾਨ ਵਿਚ 1,00,000 ਰੁਪਏ ਦਾ ਉਪਬੰਧ ਕੀਤਾ ਗਿਆ ਹੈ ਪਰੰਤੂ ਇਹ ਸਕੀਮ ਉਸ ਸਾਲ ਵਿਚ ਨੇਪਰੇ ਨਾ ਚੜ੍ਹੀ।

ਸਾਲ 1977—78 ਦੇ ਪਲਾਨ ਵਿਚ ਇਹ ਸਕੀਮ ਦੋਬਾਰਾ 1,00,000 ਰੁਪਏ ਦੀ ਲਾਗਤ ਤੋਂ ਸ਼ਾਮਲ ਕੀਤੀ ਗਈ ਹੈ। ਇਹ ਜ਼ਿਆਦਾ ਬੇਟ ਅਤੇ ਕੰਡੀ ਏਰੀਆ ਵਾਸਤੇ ਹੈ। ਇਸ ਤੋਂ ਇਲਾਵਾ ਅਵਾਰਾ ਪਸ਼ੂਆਂ ਨੂੰ ਮਿਊਂਸਪਲ ਕਮੇਟੀਆਂ ਤੇ ਜ਼ਿਲ੍ਹਾ ਪ੍ਰੀਸ਼ਦਾਂ ਵਲੋਂ ਵੀ ਪਕੜਨ ਲਈ ਕੈਟਲ ਪੌਂਡ ਬਣਾਏ ਗਏ ਹਨ।

**ਕਾਮਰੇਡ ਸੱਘੜ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ ਸਰਕਾਰੀ ਪ੍ਰਬੰਧ ਕੀਤਾ ਹੋਇਆ ਹੈ। ਪਰ ਮੈਂ ਆਪਣੇ ਹਲਕੇ ਦੀ ਗਲ ਦਸਦਾ ਹਾਂ, ਮੇਰੇ ਹਲਕਾ ਨਿਹਾਲ ਸਿੰਘ ਵਾਲਾ ਵਿਚ ਤਕਰੀਬਨ 800 ਪਸ਼ੂ ਅਵਾਰਾ ਫਿਰਦੇ ਹਨ। ਕਿਸਾਨ ਆਪਣੀ ਫਸਲਾਂ ਦੀ ਰਾਖੀ ਕਰਦੇ ਹਨ। ਜਿਹੜੇ ਅਵਾਰਾ ਪਸ਼ੂ ਹੁੰਦੇ ਹਨ ਉਨ੍ਹਾਂ ਨੂੰ ਦੂਜੇ ਪਿੰਡਾਂ ਵਿਚ ਛੱਡ ਦਿੰਦੇ ਹਨ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਦਾ ਕੋਈ ਸਰਕਾਰੀ ਪ੍ਰਬੰਧ ਕਰਨ ਤਾਂ ਕਿ ਅਵਾਰਾ ਪਸ਼ੂਆਂ ਨੂੰ ਫੜਾਇਆ ਜਾ ਸਕੇ ਅਤੇ ਕਿਧਰੇ ਦਾਖਲ ਕੀਤੇ ਜਾਣ।

**ਰਾਜ ਮੰਤਰੀ, ਵਿਕਾਸ** : ਸਪੀਕਰ ਸਾਹਿਬ, ਇਨ੍ਹਾਂ ਨੇ ਨਿਹਾਲਸਿੰਘਵਾਲਾ ਦੇ ਜਾਨਵਰਾਂ ਦੀ ਗੱਲ ਕੀਤੀ ਹੈ। ਪਰ ਜਿਹੜੇ ਬੰਦੇ ਅਵਾਰਾ ਹੋ ਗਏ ਹਨ ਉਨ੍ਹਾਂ ਦਾ ਇਲਾਜ ਤਾਂ ਅਸੀਂ ਨਹੀਂ ਕਰ ਸਕਦੇ ਪਰ ਜਾਨਵਰਾਂ ਦਾ ਇਲਾਜ ਜ਼ਰੂਰ ਕਰ ਦਿਆਂਗੇ। ਇਨ੍ਹਾਂ ਦੇ ਲਈ ਪੰਜਾਬ ਸਰਕਾਰ ਨੇ ਦੋ ਯੂਨਿਟਸ ਤਿਆਰ ਕੀਤੇ ਹਨ। ਜਿਨ੍ਹਾਂ ਦੇ ਵਿਚ ਤਕਰੀਬਨ 4 ਘੋੜੀਆਂ ਹੋਣਗੀਆਂ ਅਤੇ ਕੁਝ 8—10 ਬੰਦਿਆਂ ਦਾ ਅਮਲਾ ਹੋਵੇਗਾ। ਜਿਥੋਂ ਸਾਨੂੰ ਇਤਲਾਹ ਮਿਲੇਗੀ ਉਥੇ ਇਹ ਅਮਲਾ ਅਤੇ ਘੋੜੀਆਂ ਭੇਜ ਦਿੱਤੀਆਂ ਜਾਣਗੀਆਂ ਤਾਂ ਕਿ ਇਨ੍ਹਾਂ ਅਵਾਰਾ ਪਸ਼ੂਆਂ ਨੂੰ ਫੜਿਆ ਜਾ ਸਕੇ। ਇਨ੍ਹਾਂ ਅਵਾਰਾ ਜਾਨਵਰਾਂ ਨੂੰ ਪਟਿਆਲੇ ਜ਼ਿਲ੍ਹੇ ਦੇ ਵਿਚ ਇਕ ਰਾਣੀ ਤਲਾਅ ਹਵੇਲੀ ਹੈ ਉਸ ਦੇ ਵਿਚ ਰਖਿਆ ਜਾਵੇਗਾ। ਹੋਰ ਜਾਨਵਰਾਂ ਨੂੰ ਫੜਨ ਦੀ ਸਕੀਮ ਚਲਾਈ ਜਾਵੇਗੀ। ਪਰ ਸਪੀਕਰ ਸਾਹਿਬ, ਜਿਹੜੇ ਬੰਦੇ ਫੜਨ ਦੀ ਸਕੀਮ ਹੈ, ਉਹ ਤੁਸੀਂ ਹੀ ਚਾਲੂ ਕਰ ਸਕਦੇ ਹੋ।

**ਸ੍ਰੀ ਸਪੀਕਰ** : ਇਹ ਮੈਂ ਨਹੀਂ ਚਲਾ ਸਕਦਾ, ਇਹ ਤਾਂ ਗੌਰਮਿੰਟ ਹੀ ਚਲਾ ਸਕਦੀ ਹੈ।

(ਇਸ ਸਮੇਂ ਕੁਮਾਰੀ ਸਰਲਾ ਪ੍ਰਾਸ਼ਰ, ਰਾਜ ਮੰਤਰੀ, ਸਮਾਜ ਭਲਾਈ, ਪਰਸਨਲ ਐਕਸਪਲੇਨੇਸ਼ਨ ਦੇਣ ਲਈ ਖੜ੍ਹੇ ਹੋਏ ਪਰ ਕਈ ਮਾਨਯੋਗ ਮੈਂਬਰਾਂ ਵਲੋਂ ਵਿਘਨ ਪਾਇਆ ਗਿਆ, ਜਿਹੜੇ ਕਿ ਪੁਆਇੰਟ ਆਫ ਆਰਡਰ ਕਰਨ ਲਈ ਖੜ੍ਹੇ ਸਨ।)

**ਸ੍ਰੀ ਸਪੀਕਰ** : ਤੁਸੀਂ ਪਹਿਲਾਂ ਵਜ਼ੀਰ ਸਾਹਿਬਾ ਦਾ ਪਰਸਨਲ ਐਕਸਪਲੇਨੇਸ਼ਨ ਤਾਂ ਸੁਣ ਲਉ ।

## PERSONAL EXPLANATION BY THE MINISTER OF STATE FOR SOCIAL WELFARE

**ਕੁਮਾਰੀ ਸਰਲਾ ਪ੍ਰਾਸ਼ਰ** : ਸਪੀਕਰ ਸਾਹਿਬ, ਮੈਂ ਆਪਣਾ ਬਿਆਨ ਦੇਣ ਤੋਂ ਪਹਿਲਾਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀ ਮੈਂਨੂੰ ਇਹ ਜੁਆਬ ਦੇਣ ਦਾ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਅਕਾਲੀ ਰਿਜੀਮ ਦੇ ਕਾਲੇ ਇਤਿਹਾਸ ਦੇ ਕਾਲੇ ਚੈਪਟਰ ਨੂੰ ਰੌਸ਼ਨੀ ਵਿਚ ਲਿਆਉਣ ਦਾ ਮੌਕਾ ਦਿੱਤਾ ਹੈ । ਇਸ ਲਈ ਵੀ ਮੈਂ ਤੁਹਾਡੀ ਬੜੀ ਮਸ਼ਕੂਰ ਹਾਂ । (ਅਕਾਲੀ ਮੈਂਬਰਾਂ ਵਲੋਂ ਵਿਘਨ)

**Mr. Speaker** : The Personal Explanation is also important. I will call you. Please resume your seats.

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** **

**Mr. Speaker** : This is no point of order.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਾਲਾ ਰਿਜੀਮ ਲਫ਼ਜ਼ ਕੱਢ ਦੇਣਾ ਚਾਹੀਦਾ ਹੈ ।

**ਸ੍ਰੀ ਸ਼ਪੀਕਰ** : ਪਹਿਲਾਂ ਤੁਸੀਂ ਉਨ੍ਹਾਂ ਦੀ ਪਰਸਨਲ ਐਕਸਪਲੇਨੇਸ਼ਨ ਤਾਂ ਸੁਣ ਲਓ । This is not the way. You are obstructing the proceedings. Please resume your seats.

**ਰਾਜ ਮੰਤਰੀ, ਸਮਾਜ ਭਲਾਈ** : ਸਪੀਕਰ ਸਾਹਿਬ, ਇਨ੍ਹਾਂ ਵਿਚ ਮੇਰਾ ਜਵਾਬ ਸੁਣਨ ਲਈ ਹੌਸਲਾ ਹੋਣਾ ਚਾਹੀਦਾ ਹੈ । ਜੋ ਕੁਝ ਵੀ ਮੈਂ ਕਿਹਾ ਹੈ ਉਹ ਮੈਂ ਜ਼ਿੰਮੇਵਾਰੀ ਨਾਲ ਕਿਹਾ ਹੈ । ਇਨ੍ਹਾਂ ਨੂੰ ਜਵਾਬ ਸੁਣਨ ਦਾ ਹੌਸਲਾ ਹੋਣਾ ਚਾਹੀਦਾ ਹੈ । ਜੋ ਸਰਦਾਰ ਬਲਵਿੰਦਰ ਸਿੰਘ ਭੂੰਦੜ ਨੇ ਬਿਆਨ ਦਿੱਤਾ ਹੈ, ਉਹ ਬਿਲਕੁਲ ਗਲਤ ਹੈ, ਇਸ ਗੱਲ ਦੇ ਵਿਚ 5 ਪੁਆਇੰਟਸ ਆਉਂਦੇ ਹਨ, ਜਿਨ੍ਹਾਂ ਦਾ ਮੈਂ ਜ਼ਿਕਰ ਕਰਾਂਗੀ । (ਵਿਘਨ)

(ਇਸ ਸਮੇਂ ਸਰਦਾਰ ਹਰਬੰਸ ਸਿੰਘ ਜਲਾਲ ਵਲੋਂ ਇੰਟਰਪਟ ਕੀਤਾ ਗਿਆ)

ਸਪੀਕਰ ਸਾਹਿਬ, ਮੈਂ 5 ਪੁਆਇੰਟਸ ਦਾ ਜਵਾਬ ਬੜਾ ਸਪੈਸੇਫਿਕਲੀ ਦੇਵਾਂਗੀ । ਮੇਰੇ ਬਰੱਦਰ ਦੀ ਮੁਅਤਲੀ ਦਾ ਸੁਆਲ ਉਠਿਆ ਹੈ । ਇਸ ਦੇ ਜਵਾਬ ਵਿਚ ਮੈਂ ਕਹਿਣਾ ਚਾਹੁੰਦੀ ਹਾਂ ਕਿ ਮੇਰਾ ਬਰਦਰ ਮੁਅਤਲ ਨਹੀਂ ਹੋਇਆ ਬਲਕਿ ਉਸ ਸਮੇਂ ਜਿਹੜੀ ਪਾਰਟੀ ਇਨ ਪਾਵਰ ਸੀ, ਇਹ ਉਸ ਵੇਲੇ ਦਾ ਜ਼ਿਕਰ ਹੈ ਜਿਸ ਵੇਲੇ ** ** ਅਕਾਲੀ ਵਜ਼ਾਰਤ ਸੀ । ਉਹ ਆਪਣੇ ਆਪ ਨੂੰ ਇਨਸਿਕਿਉਰ ਸਮਝਦੇ ਸਨ ਅਤੇ ਕਾਂਗਰਸ ਮੈਂਬਰਾਂ ਨੂੰ ਡੀਫੈਕਸ਼ਨ ਕਰਨ ਲਈ ਕਹਿੰਦੇ ਸਨ । (ਵਿਘਨ)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਇਥੇ ** ** ਦਾ ਨਾਂ ਲਿਆ ਗਿਆ ਹੈ ਕਿਉਂਕਿ ** ** ਇਸ ਦੁਨੀਆਂ ਵਿਚ ਨਹੀਂ ਹਨ ਅਤੇ ਨਾ ਹੀ ਇਸ ਹਾਊਸ ਦੇ ਮੈਂਬਰ ਹਨ, ਇਸ ਲਈ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੀਦਾ । ਇਹ ਰੂਲਜ਼ ਦੀ ਉਲੰਘਣਾ ਹੈ । ਇਸ ਲਈ ** ** ਦਾ ਨਾਂ ਕੱਟ ਦੇਣਾ ਚਾਹੀਦਾ ਹੈ ।

---

** Expunged as ordered by the Chair.

**ਸ਼੍ਰੀ ਸਪੀਕਰ** : ** ** ਦਾ ਨਾਂ ਕੱਟ ਦਿੱਤਾ ਜਾਵੇ ।

**ਰਾਜ ਮੰਤਰੀ, ਸਮਾਜ ਭਲਾਈ** : ਸਪੀਕਰ ਸਾਹਿਬ, ਮੈਂ ਕੋਈ ਇਲਜ਼ਾਮ ਨਹੀਂ ਲਗਾ ਰਹੀ ਹਾਂ ਮੈਂ ਤਾਂ ਫੈਕਟਸ ਬਿਆਨ ਕਰ ਰਹੀਹਾਂ। ਇਨ੍ਹਾਂ ਨੂੰ ਸੁਣਨ ਦਾ ਹੌਸਲਾ ਕਰਨਾ ਚਾਹੀਦਾ ਹੈ।

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਭੂੰਦੜ ਅਤੇ ਸਰਦਾਰ ਸੁਖਦੇਵ ਸਿੰਘ ਢੀਂਡਸਾ ਵਲੋਂ ਵਿਘਨ ਪਾਇਆ ਗਿਆ ।)

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੇਰੀ ਵੀ ਗੱਲ ਸੁਣ ਲਉ । (ਵਿਘਨ)

**ਸ਼੍ਰੀ ਸਪੀਕਰ** : ਮਸਤਾਨਾ ਜੀ, ਇਸ ਤਰ੍ਹਾਂ ਨਾ ਕਰੋ। ਪਹਿਲੇ ਕੁਮਾਰੀ ਸਰਲਾ ਪ੍ਰਾਸ਼ਰ ਦਾ ਪਰਸਨਲ ਐਕਸਪਲੇਨੇਸ਼ਨ ਸੁਣ ਲਓ ।

(ਇਸ ਸਮੇਂ ਸਰਦਾਰ ਹਰਬੰਸ ਸਿੰਘ ਜਲਾਲ ਖੜ੍ਹੇ ਹੋਏ ਸਨ ਪਰ ਸਪੀਕਰ ਸਾਹਿਬ ਨੇ ਕੁਮਾਰੀ ਸਰਲਾ ਪਰਾਸ਼ਰ ਜੀ ਨੂੰ ਕਾਲ ਅਪਾਨ ਕਰ ਲਿਆ ।)

**ਰਾਜ ਮੰਤਰੀ, ਸਮਾਜ ਭਲਾਈ** : ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਚਾਹੇ ਇਹ ਹਾਰੇ ਹੋਏ ਹੋਣ ਜਾਂ ਜਿੱਤੇ ਹੋਏ ਹੋਣ ਹਮੇਸ਼ਾ ਇਹ ਆਪਣੇ ਆਪ ਨੂੰ ਇਨਸਿਕਿਉਰ ਫੀਲ ਕਰਦੇ ਹਨ ।(ਵਿਘਨ)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ** **

**ਸ਼੍ਰੀ ਸਪੀਕਰ** : ਇਹ ਬਹੁਤ ਬੁਰੀ ਬਾਤ ਹੈ । ਕੋਈ ਇੰਟਰਪਸ਼ਨ ਨਹੀਂ ਹੋਣੀ ਚਾਹੀਦੀ ਇਹ ਰਿਕਾਰਡ ਨਹੀਂ ਹੋਣਾ ਚਾਹੀਦਾ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਦੋ ਡਿਮਾਂਡਜ਼ ਐਗਰੀਕਲਚਰ ਔਰ ਇਰੀਗੇਸ਼ਨ ਐਂਡ ਪਾਵਰ ਤੇ ਅੱਜ ਬਹਿਸ ਹੋਣੀ ਹੈ । ਇਸ ਲਈ ਮਨਿਸਟਰ ਸਾਹਿਬਾ ਨੂੰ ਕਿਹਾ ਜਾਵੇ ਕਿ ਜੋ ਐਲੀਗੇਸ਼ਨਜ਼ ਲਗੇ ਹਨ ਉਨ੍ਹਾਂ ਦੇ ਬਾਰੇ ਹੀ ਇਹ ਬਿਆਨ ਦੇਣ ਕਿ ਉਹ ਠੀਕ ਹਨ ਜਾਂ ਗਲਤ ਹਨ । ਲੈਕਚਰ ਦੇਣਾ ਵਾਜਬ ਨਹੀਂ ਹੈ।

**ਰਾਜ ਮੰਤਰੀ, ਸਮਾਜ ਭਲਾਈ** : ਸਪੀਕਰ ਸਾਹਿਬ, ਪਹਿਲਾਂ ਸਾਰੀ ਗੱਲ ਸੁਣ ਲੈਣੀ ਚਾਹੀਦੀ ਹੈ, ਫਿਰ ਪਤਾ ਲਗੇਗਾ ਕਿ ਰੈਲੇਵੇਂਟ ਹੈ ਜਾਂ ਨਹੀਂ ।(ਵਿਘਨ) ਇਹ ਪਬਲਿਕ ਕੋਰਟ ਹੈ (ਵਿਘਨ) ਇਹ ਲੋਕ ਹਾਰੇ ਹੋਏ ਹੋਣ ਜਾਂ ਜਿਤੇ ਹੋਏ ਹੋਣ ਇਹ ਹਮੇਸ਼ਾ ਆਪਣੇ ਆਪ ਨੂੰ ਇਨਸਿਕਿਉਰ ਫੀਲ ਕਰਦੇ ਹਨ।(ਵਿਘਨ) ਇਨ੍ਹਾਂ ਦੇ ਸਰਦਾਰ ਬਲਵੰਤ ਸਿੰਘ ਦੀ ਉਸ ਵੇਲੇ ਕੋਸ਼ਿਸ਼ ਸੀ (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਆਪਣੇ ਪਰਸਨਲ ਐਕਸਪਲੇਨੇਸ਼ਨ ਤਕ ਹੀ ਕਨਫਾਈਨ ਰਹੋ ।

**ਰਾਜ ਮੰਤਰੀ, ਸਮਾਜ ਭਲਾਈ** : ਸਪੀਕਰ ਸਾਹਿਬ, ਉਸ ਵੇਲੇ ਮੇਰੇ ਬਰੱਦਰ ਪਬਲਿਕ ਰਿਲੇਸ਼ਨ ਅਫਸਰ ਹੁਸ਼ਿਆਰਪੁਰ ਲਗੇ ਹੋਏ ਸੀ । ਉਸ ਵੇਲੇ ਦੇ ਮਨਿਸਟਰ ਸਾਹਿਬ ਨੇ ਹੁਸ਼ਿਆਰਪੁਰ ਜਾ ਕੇ ਮੇਰੇ ਬਰਾਦਰ ਨੂੰ ਬੁਲਾ ਕੇ ਕਿਹਾ ਕਿ ਤੇਰੀ ਪਰਮੋਸ਼ਨ ਹੋ ਸਕਦੀ ਹੈ । ਪਰ ਮੇਰੇ ਬਰੱਦਰ ਨੇ ਕਿਹਾ ਕਿ ਮੇਰੀ ਪਰਮੋਸ਼ਨ ਨਹੀਂ ਹੋ ਸਕਦੀ ਕਿਉਂਕਿ ਮੇਰੇ ਤੋਂ ਸੀਨੀਅਰ ਬੰਦੇ ਬੈਠੇ ਹੋਏ ਹਨ। ਪਰ ਉਨ੍ਹਾਂ ਨੂੰ ਕਿਹਾ ਗਿਆ ਕਿ ਜੇਕਰ ਤੂੰ ਆਪਣੀ ਸਿਸਟਰ ਨੂੰ ਮਨਾ ਲਵੇਂ ਡੀਫੈਕਸ਼ਨ ਲਈ ਤਾਂ ਤੇਰੀ ਪਰਮੋਸ਼ਨ ਹੋ ਸਕਦੀ ਹੈ। (ਸ਼ੇਮ, ਸ਼ੇਮ)

** Expunged not recorded as ordered by the Chair.

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ** **

**ਸ੍ਰੀ ਸਪੀਕਰ** : ਜੋ ਕੁਝ ਵੀ ਬਗੈਰ ਪਰਮਿਸ਼ਨ ਆਫ ਦੀ ਚੇਅਰ ਕਿਹਾ ਜਾਂਦਾ ਹੈ ਉਹ ਰਿਕਾਰਡ ਨਾ ਕੀਤਾ ਜਾਏ ।

(ਇਸ ਵੇਲੇ ਸਰਦਾਰ ਬਲਵਿੰਦਰ ਸਿੰਘ ਭੂੰਦੜ ਔਰ ਸਰਦਾਰ ਸੁਖਦੇਵ ਸਿੰਘ ਢੀਂਡਸਾ ਆਪਣੀਆਂ ਸੀਟਾਂ ਤੇ ਖੜ੍ਹੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**ਸ੍ਰੀ ਸਪੀਕਰ**: ਕੀ ਤੁਸੀਂ ਲੇਡੀਜ਼ ਦੀ ਰਿਸਪੈਕਟ ਨਹੀਂ ਕਰ ਸਕਦੇ? ਵੈਰੀ ਸਾਰੀ ਇਸਤਰੀ ਜ਼ਾਤੀ ਲਈ ਤੁਹਾਡੇ ਦਿਲ ਵਿਚ ਕੋਈ ਰਿਸਪੈਕਟ ਨਹੀਂ ਹੈ। ਤੁਸੀਂ ਇਨ੍ਹਾਂ ਨੂੰ ਬੋਲਣ ਨਹੀਂ ਦਿੰਦੇ, ਇਹ ਠੀਕ ਗੱਲ ਨਹੀਂ ਹੈ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਤੁਸੀਂ ਮੇਰੀ ਗੱਲ ਨਹੀਂ ਸੁਣਦੇ। ਮੈਨੂੰ ਬੋਲਣ ਦੀ ਇਜਾਜ਼ਤ ਦਿੱਤੀ ਜਾਵੇ ।

**ਸ੍ਰੀ ਸਪੀਕਰ** : ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਜਦੋਂ ਅਸੀਂ ਮਨਿਸਟਰ ਤੇ ਕੋਈ ਐਲੀਗੇਸ਼ਨ ਲਗਾਉਂਦੇ ਹਾਂ ਤਾਂ ਤੁਸੀਂ ਲਗਾਉਣ ਨਹੀਂ ਦਿੰਦੇ ਪਰ ਜਦੋਂ ਇਹ ਐਲੀਗੇਸ਼ਨਜ਼ ਲਗਾ ਰਹੇ ਹਨ ਤਾਂ ਤੁਸੀਂ ਇਨ੍ਹਾਂ ਨੂੰ ਰੋਕਦੇ ਨਹੀਂ ਹੋ। (ਵਿਘਨ) ਸਪੀਕਰ ਸਾਹਿਬ, ਜਿਹੜਾ ਇਹ 8 ਲੱਖ ਰੁਪਏ ਦਾ ਦੁੱਧ ਪੀ ਗਏ ਹਨ ਉਹਦਾ ਜਵਾਬ ਇਨ੍ਹਾਂ ਨੇ ਨਹੀਂ ਦਿੱਤਾ ਹੈ। (ਵਿਘਨ)

**ਸ੍ਰੀ ਸਪੀਕਰ**: ਤੁਸੀਂ ਤਸ਼ਰੀਫ ਰਖੋ।

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ , ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਦੋਸਤਾਂ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬੀਬੀ ਨਾਲ ਨਾ ਲੜਨ। ਜੇ ਲੜਨਾ ਹੀ ਹੈ ਤਾਂ ਆਪਣੀ ਬੀਬੀ ਨੂੰ ਖੜ੍ਹਾ ਕਰ ਦੇਣ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਪਰਸਨਲ ਐਕਸਪਲੇਨੇਸ਼ਨ ਦਾ ਰੂਲ ਵੇਖ ਲਿਆ ਜਾਵੇ ਕਿ ਜਿਸ ਵੇਲੇ ਕੋਈ ਆਨਰੇਬਲ ਮੈਂਬਰ ਪਰਸਨਲ ਐਕਸ-ਪਲੇਨੇਸ਼ਨ ਤੇ ਬੋਲਣ ਲਈ ਖੜ੍ਹਾ ਹੁੰਦਾ ਹੈ ਤਾਂ ਉਹਨੂੰ ਕੀ ਕੀ ਕਹਿਣਾ ਚਾਹੀਦਾ ਹੈ। ਉਹਦੀ ਕਿੰਨੀ ਇੰਟਰ-ਪਸ਼ਨ ਹੋਣੀ ਚਾਹੀਦੀ ਹੈ। ਇਹ ਪੜ੍ਹ ਕੇ ਸੁਣਾ ਦਿਉ ਤਾਂ ਹੀ ਇਹ ਸਮਝਣਗੇ।

**ਰਾਜ ਮੰਤਰੀ, ਸਮਾਜ ਭਲਾਈ** : ਸਪੀਕਰ ਸਾਹਿਬ, ਇਨ੍ਹਾਂ ਨੇ ਹੁਣੇ ਇਥੇ ਇਤਰਾਜ਼ ਕੀਤਾ ਹੈ ਕਿ ਜਿਹੜੇ ਆਦਮੀ ਇਥੇ ਹਾਜ਼ਰ ਨਹੀਂ ਉਨ੍ਹਾਂ ਦੇ ਬਾਰੇ ਮੈਂ ਕਹਿ ਨਹੀਂ ਸਕਦੀ। ਮੈਂ ਇਹ ਪੁੱਛਣਾ ਚਾਹੁੰਦੀ ਹਾਂ ਕਿ ਇਨ੍ਹਾਂ ਲਈ ਕੀ ਇਹ ਵਾਜਬ ਸੀ ਕਿ ਮੇਰੇ ਬਰੱਦਰ ਜੋ ਕਿ ਇਥੇ ਹਾਜ਼ਰ ਨਹੀਂ ਸੀ ਉਨ੍ਹਾਂ ਬਾਰੇ ਗੱਲ ਕਰ ਸਕਣ। ਸਪੀਕਰ ਸਾਹਿਬ, ਮੈਂ ਇਹ ਕਹਿ ਰਹੀ ਸੀ ਕਿ ਮੇਰੇ ਬਰੱਦਰ ਦੇ ਜੁਆਬ ਦੇਣ ਦੇ ਬਾਅਦ ਉਨ੍ਹਾਂ ਨੂੰ ਤਿੰਨ ਦਿਨ ਦੇ ਬਾਅਦ ਹੀ ਟੈਲੀਗਰਾਫੀਕਲੀ ਆਰਡਰਜ਼ ਭੇਜੇ ਗਏ। (ਵਿਘਨ)

**Not recorded/Expunged as ordered by the Chair.

ਬਰੱਦਰ ਨੇ ਕਿਹਾ ਕਿ ਮੈਨੂੰ ਚਾਰਜ ਸ਼ੀਟ ਕੀਤਾ ਜਾਏ। ਫਿਰ ਉਹ ਹਾਈ ਕੋਰਟ ਵਿਚ ਗਏ। ਸੀਨੀਅਰ ਕਾਂਗਰਸ ਲੈਜਿਸਲੇਟਰਜ਼ ਨੇ ਇਥੇ ਮੰਗ ਕੀਤੀ ਗੁਰਨਾਮ ਸਿੰਘ ਦੀ ਮਨਿਸਟਰੀ ਵੇਲੇ ਕਿ ਇਸ ਗੱਲ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਹ ਪੁਲੀਟੀਕਲ ਵਿਕਟੇਮਾਈਜ਼ੇਸ਼ਨ ਹੋਈ ਹੈ। ਕੌਂਸਲ ਵਿਚ ਵੀ ਇਸ ਗੱਲ ਦੀ ਉਸ ਵੇਲੇ ਨਿਖੇਧੀ ਕੀਤੀ ਗਈ। ਹਾਈ ਕੋਰਟ ਦੇ ਕਹਿਣ ਉਤੇ ਛੇ ਮਹੀਨਿਆਂ ਬਾਅਦ ਵੇਗ ਐਲੀਗੇਸ਼ਨਜ਼ ਲਗਾਏ ਗਏ ਸਨ ਔਰ ਕੋਈ ਇਨਕੁਆਇਰੀ ਨਹੀਂ ਹੋਈ ਸੀ, ਉਸ ਵੇਲੇ ਇਨ੍ਹਾਂ ਦੀ ਸਰਕਾਰ ਟੁੱਟ ਗਈ ਸੀ, ਔਰ ਲਛਮਣ ਸਿੰਘ ਦੀ ਸਰਕਾਰ ਵਿਚ ਉਨ੍ਹਾਂ ਨੂੰ ਰੀਇਨਸਟੇਟ ਕੀਤਾ ਗਿਆ ਉਨ੍ਹਾਂ ਨੇ 1968 ਵਿਚ ਇਸ ਗੱਲ ਉਤੇ ਕਿ ਮੈਂ ਸਰਵਿਸ ਨਹੀਂ ਕਰਨੀ ਮੈਂ ਪਬਲਿਕ ਲਾਈਫ ਚਾਹੁੰਦਾ ਹਾਂ ਆਪਣੇ ਆਪ ਅਸਤੀਫਾ ਦੇ ਦਿੱਤਾ। ਇਹ ਐਲੀਗੇਸ਼ਨ ਇਨ੍ਹਾਂ ਦਾ ਬਿਲਕੁਲ ਗਲਤ ਹੈ।

ਦੂਸਰੀ ਚੀਜ਼ ਜੋ ਇਨ੍ਹਾਂ ਨੇ ਕਹੀ ਹੈ ਕਿ ਇੰਟਰਨੈਸ਼ਨਲ ਵੂਮੈਨ ਯੀਅਰ ਦੇ ਦੌਰਾਨ ਸ਼ਪੈਸ਼ਲ ਪੋਸਟ ਕ੍ਰੀਏਟ ਕੀਤੀ ਗਈ ਹੈ ਔਰ ਉਹਦੇ ਵਿਚ ਸਵਾ ਲੱਖ ਰੁਪਏ ਦੀ ਠੱਗੀ ਹੋਈ ਹੈ। ਇਸ ਬਾਰੇ, ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦੀ ਹਾਂ ਕਿ ਪੰਜਾਬ ਵਿਚ ਕੋਈ ਸਪੈਸ਼ਲ ਪੋਸਟ ਕ੍ਰੀਏਟ ਨਹੀਂ ਕੀਤੀ ਗਈ ਹੈ। ਇਨਟਰ-ਨੈਸ਼ਨਲ ਵੂਮੈਨ ਯੀਅਰ ਦੇ ਦੌਰਾਨ ਉਹੀ ਪੋਸਟ ਰਖੀ ਗਈ ਹੈ ਜਿਹੜੀ ਆਲ ਇੰਡੀਆ ਪੈਟਰਨ ਤੇ ਰਖਣ ਦੀ ਲੋੜ ਸੀ। ਮੇਰਾ ਬਰੱਦਰ ਜਿਹੜੀ ਪੋਸਟ ਤੇ ਲਗਾ ਉਹ ਆਪਣੀ ਕਾਬਲੀਅਤ ਅਨੁਸਾਰ ਲੱਗਾ ਸੀ। (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਰਾਜ ਮੰਤਰੀ, ਸਮਾਜ ਭਲਾਈ :** ਇਹ ਪੂਰਾ ਜਵਾਬ ਸੁਣਨ ਤੋਂ ਬਾਅਦ ਬੋਲ ਲੈਣ। ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਕਿ ਸਵਾ ਲੱਖ ਰੁਪਏ ਦੀ ਠੱਗੀ ਕੀਤੀ ਗਈ। ਸਵਾ ਲੱਖ ਰੁਪਿਆ ਤਾਂ ਡੀਪਾਰਟਮੈਂਟ ਦੀ ਡਿਸਪੋਜ਼ਲ ਤੇ ਸੀ, ਅਤੇ ਇਹ ਉਸ ਦੀ ਡਿਸਪੋਜ਼ਲ ਤੇ ਨਹੀਂ ਸੀ। 11 ਹਜ਼ਾਰ ਰੁਪਿਆ ਖਰਚ ਕੀਤਾ ਗਿਆ। ਸਪੀਕਰ ਸਾਹਿਬ, ਇੰਟਰਨੈਸ਼ਨਲ ਵੂਮੈਨ ਯੀਅਰ ਦੇ ਦੌਰਾਨ ਡਿਸਟ੍ਰਿਕਟ ਕਮੇਟੀਆਂ ਬਣਾਈਆਂ ਗਈਆਂ, ਜਿਸਦਾ ਚੇਅਰਮੈਨ ਡਿਪਟੀ ਕਮਿਸ਼ਨਰ ਸੀ। 11 ਹਜ਼ਾਰ ਰੁਪਿਆ ਉਸ ਡਿਸਟਰਿਕਟ ਕਮੇਟੀ ਨੂੰ ਦਿੱਤਾ ਗਿਆ ਅਤੇ ਉਥੇ ਇਹ ਰੁਪਏ ਖਰਚ ਕੀਤੇ ਗਏ ਇਸ ਦੇ ਬਾਰੇ ਬੇਸ਼ੱਕ ਇਹ ਇਨਕੁਆਇਰੀ ਕਰਵਾ ਲੈਣ। (ਵਿਘਨ)

**ਸਪੀਕਰ ਸਾਹਿਬ**, ਅਗਲੀ ਗੱਲ ਇਨ੍ਹਾਂ ਨੇ ਇਹ ਉਠਾਈ ਕਿ ਇਕ ਸੰਸਥਾ ਨੂੰ 40 ਹਜ਼ਾਰ ਰੁਪਏ ਦਿੱਤੇ ਗਏ। ਸਪੀਕਰ ਸਾਹਿਬ, ਸੋਸ਼ਲ ਵੈਲਫੇਅਰ ਡਿਪਾਰਟਮੈਂਟ ਵਾਲੰਟਰੀ ਸੰਸਥਾਵਾਂ ਨੂੰ ਗਰਾਂਟ ਦਿਦਾ ਹੈ ਅਤੇ ਕਈਆਂ ਨੂੰ 10-10 ਹਜ਼ਾਰ ਅਤੇ ਕਈਆਂ ਨੂੰ 20- 20 ਹਜ਼ਾਰ, ਕਈ ਸੰਸਥਾਵਾਂ ਲੱਖ ਲੱਖ ਰੁਪਿਆ ਵੀ ਲੈ ਰਹੀਆਂ ਹਨ ਅਤੇ ਕਈ ਦੋ ਦੋ ਲੱਖ ਰੁਪਿਆ ਵੀ ਸੰਸਥਾਵਾਂ ਲੈ ਰਹੀਆਂ ਹਨ। ਸਪੀਕਰ ਸਾਹਿਬ, ਇਸ ਸੰਸਥਾ ਨੂੰ ਬਿਲਕੁਲ ਕਾਇਦੇ ਕਾਨੂੰਨ ਦੇ ਮੁਤਾਬਿਕ ਇਹ ਰੁਪਏ ਦਿਤੇ ਗਏ ਹਨ। ਔਰ ਇਹ ਬੱਜਿਟਰੀ ਯੀਅਰ ਖਤਮ ਹੋਣ ਤੋਂ ਪਹਿਲਾਂ ਮੈਂ ਆਪਣੇ ਡਿਪਾਰਟਮੈਂਟ ਦੇ ਅਫਸਰਾਂ ਨੂੰ ਬੁਲਾ ਕੇ ਗਲਬਾਤ ਕਰਕੇ ਕਿਹਾ ਕਿ ਇਹ ਜਿਹੜੀਆਂ ਸੰਸਥਾਵਾਂ ਹਨ ਉਨ੍ਹਾਂ ਦੀ ਇਨਕੁਆਇਰੀ ਕਰ ਲੈਣ ਅਤੇ ਇਹ ਜਿਹੜਾ ਰੁਪਿਆ ਉਹ ਲੈ ਰਹੇ ਹਨ, ਕੀ ਉਹ ਕਾਇਦੇ ਕਾਨੂੰਨ ਦੇ ਮੁਤਾਬਿਕ ਖਰਚ ਕੀਤੇ ਗਏ ਹਨ, ਜਾਂ ਨਹੀਂ। ਸਪੀਕਰ

---

**Expunged as ordered by the Chair,

[ਰਾਜ ਮੰਤਰੀ, ਸਮਾਜ ਭਲਾਈ]

ਸਾਹਿਬ, ਜਿਥੋਂ ਤੀਕ ਮੇਰੀ ਜਾਣਕਾਰੀ ਹੈ ਇਹ ਪੈਸੇ ਬਿਲਕੁਲ ਕਾਇਦੇ ਕਾਨੂੰਨ ਦੇ ਮੁਤਾਬਿਕ ਸਮਾਜ ਦੀ ਸੇਵਾ ਵਾਸਤੇ ਖਰਚ ਕੀਤੇ ਗਏ ਹਨ। ਮੈਂ ਬੜਾ ਸਾਫ਼ ਤੌਰ ਤੇ ਕਹਿੰਦੀ ਹਾਂ ਕਿ ਇਹ ਜਿਹੜੇ ਐਲੀਗੇਸ਼ਨਜ਼ ਹਨ, ਉਹ ਬਿਲਕੁਲ ਗਲਤ ਤੇ ਬੇਬੁਨਿਆਦ ਹਨ। (ਵਿਘਨ) ਇਨ੍ਹਾਂ ਪੈਸਿਆਂ ਦਾ ਆਡਿਟ ਵੀ ਹੁੰਦਾ ਹੈ। (ਵਿਘਨ)

ਇਸ ਦੇ ਬਾਅਦ ਇਨ੍ਹਾਂ ਨੇ ਤਿੰਨ ਲੱਖ ਰੁਪਏ ਦੇ ਡਰਾਈ ਮਿਲਕ ਦੀ ਗੱਲ ਉਠਾਈ ਹੈ। ਸਪੀਕਰ ਸਾਹਿਬ, ਰੋਪੜ ਜ਼ਿਲ੍ਹੇ ਵਿਚ ਇਕ ਮਾਨਵ ਕਲਿਆਨ ਸਮਿਤੀ ਹੈ। ਇਸ ਨੂੰ ਡੋਨੇਸ਼ਨ ਵਾਸਤੇ ਫਰਾਂਸ ਦੀ ਇਕ ਐਸਟੈਬਿਲਸ਼ਮੈਂਟ ਨੇ ਡਰਾਈ ਮਿਲਕ ਦੇਣਾ ਸੀ। ਇਸ ਵਾਸਤੇ ਮਾਨਵ ਕਲਿਆਨ ਸਮਿਤੀ ਨੇ ਐਪਲਾਈ ਕੀਤਾ ਸੀ। ਇਸ ਬਾਰੇ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਨੇ ਰਿਕਮੈਂਡ ਕੀਤਾ ਲੇਕਿਨ ਇਸ ਤੋਂ ਪਹਿਲਾਂ ਡਿਸਟ੍ਰਿਕਟ ਮੈਜਿਸਟਰੇਟ, ਰੋਪੜ ਨੇ ਇਹ ਸਰਟੀਫਿਕੇਟ ਦਿੱਤਾ ਕਿ ਇਹ ਸੰਸਥਾ ਜੈਨੂਅਨ ਹੈ। ਫਿਰ ਰੈਡ ਕਰਾਸ ਸੋਸਾਇਟੀ ਨੇ ਵੀ ਇਸ ਸੰਸਥਾ ਨੂੰ ਸਰਟੀਫਿਕੇਟ ਦਿੱਤਾ ਅਤੇ ਇਸ ਸੰਸਥਾ ਦੇ ਕੰਮ ਲਈ ਐਪਰੀ-ਸੀਏਸ਼ਨ ਲੈਟਰ ਵੀ ਦਿੱਤੀ। (ਵਿਘਨ) ਫਿਰ ਡਿਪਾਰਟਮੈਂਟ ਨੇ ਉਸ ਦੇ ਬਾਅਦ 19-4-1973 ਨੂੰ ਡਿਸਟ੍ਰਿਕਟ ਮਜੈਸਿਟਰੇਟ ਤੋਂ ਇਹ ਕਲੈਰੀਫਿਕੇਸ਼ਨ ਲਈ ਕਿ ਕੀ ਇਹ ਸਰਟੀਫਿਕੇਟ ਜੈਨੂਅਨ ਹੈ ਜਿਸ ਦੀ ਉਸ ਨੇ ਰਿਕੁਮੈਂਡੇਸ਼ਨ ਕੀਤੀ ਸੀ। (ਵਿਘਨ) ਸਪੀਕਰ ਸਾਹਿਬ, ਡਿਪਾਰਟਮੈਂਟ ਨੂੰ ਜਦ ਸੈਂਟਰਲ ਗੌਰ-ਮਿੰਟ ਦੀ ਇਹ ਲੈਟਰ ਆਈ (ਵਿਘਨ) ਜਿਹੜਾ ਬਕਾਇਆ ਹੈ ਇਹ ਉਨ੍ਹਾਂ ਨੇ ਦੋ ਕਿਸ਼ਤਾਂ ਵਿਚ ਦੇਣਾ ਹੈ। (ਵਿਘਨ) ਸਪੀਕਰ ਸਾਹਿਬ, 278 ਮੀਟਰਕ ਟਨ ਵਿਚੋਂ 172 ਮੀਟਰਕ ਟਨ ਦੁਧ ਆਇਆ। (ਵਿਘਨ) ਇਸ ਦੇ ਲਈ ਸੈਂਟਰਲ ਗੌਰਮਿੰਟ ਨੇ ਸਾਨੂੰ ਲਿਖਿਆ। ਅਸੀਂ ਇਹ ਕਿਹਾ ਕਿ ਇਸ ਦੀ ਡਿਸਟਰੀਬਿਊਸ਼ਨ ਵਿਚ ਵੈਲਫੇਅਰ ਡਿਪਾਰਟਮੈਂਟ ਦਾ ਡਾਇਰੈਕਟ ਕੋਈ ਵੀ ਹਿੱਸਾ ਨਹੀਂ। ਇਸ ਦੇ ਉਤੇ ਅਸੀਂ ਕੁਝ ਸ਼ਰਤਾਂ ਲਾਈਆਂ। (ਵਿਘਨ) ਸਪੀਕਰ ਸਾਹਿਬ, ਅਸੀਂ ਫਿਰ ਵੀ ਕੋਸ਼ਿਸ਼ ਕੀਤੀ ਕਿ ਪੰਜਾਬ ਦੇ ਬੱਚਿਆਂ ਨੂੰ ਇਹ ਦੁੱਧ ਮਿਲੇ। ਇਸ ਸੰਸਥਾ ਦੇ ਉਤੇ ਕੁਝ ਸ਼ਰਤਾਂ ਲਾਈਆਂ। (ਵਿਘਨ) ਅਸੀਂ ਇਹ ਸ਼ਰਤ ਲਾਈ ਕਿ ਅਸੀਂ ਇਸ ਸ਼ਰਤ ਤੇ ਰਿਕੁਮੈਂਡ ਕਰਾਂਗੇ ਕਿ ਇਹ ਜਿਹੜਾ ਦੁੱਧ ਹੈ ਇਹ ਸਰਕਾਰੀ ਡੇਅਰੀਆਂ ਵਿਚ ਜਾਵੇ ਅਤੇ ਦੁੱਧ ਦੀਆਂ ਬੋਤਲਾਂ ਬਣਾਕੇ ਇਹ ਸੰਸਥਾ ਉਨ੍ਹਾਂ ਜਗ੍ਹਾਂ ਤੇ ਡਿਸਟਰੀਬਿਊਟ ਕਰੇ ਜਿਹੜੀ ਜਗ੍ਹਾਂ ਡੀਪਾਰ-ਮੈਂਟ ਫਿਕਸ ਕਰੇਗਾ ਅਤੇ ਡਿਪਾਰਟਮੈਂਟ ਦੀ ਨਿਗਰਾਨੀ ਥੱਲੇ ਇਹ ਦੁੱਧ ਬੱਚਿਆਂ ਨੂੰ ਦਿੱਤਾ ਜਾਵੇ ਅਤੇ ਜਿਸ ਦੀ ਰਿਸਪਾਂਸਿਬਿਲਿਟੀ ਉਨ੍ਹਾਂ ਦੀ ਹੋਵੇਗੀ। ਸਪੀਕਰ ਸਾਹਿਬ, ਇਸ ਦੇ ਵਿਚ ਕੋਈ ਹੇਰਾ ਫੇਰੀ ਨਹੀਂ ਹੋਈ ਇਹ ਜਿਹੜਾ ਇਨ੍ਹਾਂ ਨੇ ਐਲੀਗੇਸ਼ਨ ਲਗਾਇਆ ਹੈ ਇਹ ਬਿਲਕੁਲ ਬੇਬੁਨਿਆਦ ਹੈ ਅਤੇ ਇਹ ਪੁਲੀਟੀਕਲ ਮੋਟੀਵੇਸ਼ਨ ਥੱਲੇ ਲਾਇਆ ਗਿਆ ਹੈ। (ਵਿਘਨ)

**ਸਪੀਕਰ ਸਾਹਿਬ**, ਇਨ੍ਹਾਂ ਦਾ ਲਾਸਟ ਐਲੀਗੇਸ਼ਨ ਇਹ ਹੈ ਕਿ 300 ਧਰਮਸ਼ਾਲਾਵਾਂ ਬਠਿੰਡਾ ਵਿਚ ਦਿੱਤੀਆਂ। (ਵਿਘਨ) ਸਪੀਕਰ ਸਾਹਿਬ, ਦਰਅਸਲ ਇਹ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਜੀ ਦੀ ਮਨਿਸ-ਟਰੀ ਦੀ 100 ਫੀ ਸਦੀ ਕਾਮਯਾਬੀ ਤੋਂ ਬੌਖਲਾ ਉਠੇ ਹਨ। (ਤਾੜੀਆਂ) (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੇ ਬਠਿੰਡਾ ਦੀਆਂ 300 ਧਰਮਸ਼ਾਲਾਵਾਂ ਬਾਰੇ ਕਿਹਾ ਹੈ। ਇਨ੍ਹਾਂ ਨੇ ਕਿਹਾ ਕਿ ਉਥੇ ਇੱਕ ਵੀ ਇੱਟ ਨਹੀਂ ਲਗਾਈ ਗਈ। ਸਪੀਕਰ ਸਾਹਿਬ, ਐਸ. ਡੀ. ਓ. ਮਾਨਸਾ ਦੀ ਰਿਪੋਰਟ ਦੇ ਮੁਤਾਬਕ 300 ਨਹੀਂ ਬਲਕਿ 310 ਧਰਮਸ਼ਾਲਾਵਾਂ ਉਸ ਜ਼ਿਲ੍ਹੇ ਵਿਚ ਦਿੱਤੀਆਂ ਗਈਆਂ ਹਨ। ਇਨ੍ਹਾਂ ਵਿਚੋਂ 227 ਧਰਮਸ਼ਾਲਾਵਾਂ ਬਿਲਕੁਲ ਕੰਪਲੀਟ ਹਨ, 59 ਧਰਮਸ਼ਾਲਾਵਾਂ ਅੰਡਰ ਕੰਸਟਰੱਕਸ਼ਨ ਹਨ। 24 ਧਰਮ-ਸ਼ਾਲਾਵਾਂ ਦੇ ਬਾਰੇ ਸ਼ਿਕਾਇਤ ਆਈ ਸੀ। ਸ਼ਿਕਾਇਤ ਨੂੰ ਧਿਆਨ ਵਿਚ ਰਖਦੇ ਹੋਏ ਸਰਕਾਰ ਨੇ ਉਥੋਂ ਦੇ ਤਹਿਸੀਲ ਵੈਲਫੇਅਰ ਅਫਸਰ ਨੂੰ ਸਸਪੈਂਡ ਕਰ ਦਿੱਤਾ। (ਵਿਘਨ) ਸਪੀਕਰ ਸਾਹਿਬ, ਜੋ ਇਹ ਐਲੀਗੇਸ਼ਨ ਲਗਾ ਰਹੇ ਹਨ, ਇਹ ਬੇਬੁਨਿਆਦ ਹਨ। (ਵਿਘਨ) (ਸ਼ੋਰ)

**ਸਰਦਾਰ ਗੁਰਦੇਵ ਸਿੰਘ ਬਖਸ਼ੀਵਾਲਾ :** ** ** **

**ਸਰਦਾਰ ਗੁਰਦੇਵ ਸਿੰਘ ਬਾਦਲ** ** ** **

**ਸ੍ਰੀ ਸਪੀਕਰ** :ਇਹ ਜੋ ਕੁਝ ਬਗੈਰ ਪਰਮਿਸ਼ਨ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਰਾਜ ਮੰਤਰੀ, ਸਮਾਜ ਭਲਾਈ** : ਸਪੀਕਰ ਸਾਹਿਬ, ਇਹ ਜਿਹੜੇ ਬਹਾਲ ਹੋਏ, ਉਨ੍ਹਾਂ ਦੀ ਇਨਕੁਆਇਰੀ ਹੋਈ ਸੀ। (ਵਿਘਨ) ਗੌਰਮਿੰਟ ਦੀਆਂ ਇੰਸਟਰਕਸ਼ਨਜ਼ ਹਨ ਕਿ ਛੇਤੀ ਤੋਂ ਛੇਤੀ ਇਨਕੁਆਇਰੀ ਕਰ ਲਈ ਜਾਵੇ। ਅਤੇ ਕੋਈ ਇਨਕੁਆਇਰੀ ਪੈਂਡਿੰਗ ਨਾ ਰਹੇ ਅਤੇ ਜਿਹੜਾ ਅਫਸਰ ਕਸੂਰਵਾਰ ਨਾ ਹੋਵੇ ਉਸ ਨੂੰ ਬਹਾਲ ਕੀਤਾ ਜਾਵੇ ਅਤੇ ਜੇ ਕਸੂਰਵਾਰ ਹੋਵੇ ਤਾਂ ਉਸਨੂੰ ਸਜ਼ਾ ਦਿੱਤੀ ਜਾਵੇ। (ਵਿਘਨ) ਸਪੀਕਰ ਸਾਹਿਬ, ਇਸ ਦੀ ਇਨਕੁਆਇਰੀ ਕੋਈ ਵਾਪਿਸ ਨਹੀਂ ਲਈ ਗਈ। ਸਰਕਾਰ ਨੇ ਜਲਦੀ ਇਨਕੁਆਇਰੀ ਕਰਨ ਲਈ ਕਿਹਾ। (ਵਿਘਨ) ਸਪੀਕਰ ਸਾਹਿਬ, ਮੈਂ ਸਿਰਫ ਇਕ ਮਿੰਟ ਹੋਰ ਲੈਣਾ ਹੈ। ਸਪੀਕਰ ਸਾਹਿਬ, ਇਸ ਪੰਜ ਸਾਲ ਦੇ ਵਕਤ ਵਿਚ ਜੋ ਮੈਂ ਤਜਰਬਾ ਹਾਸਲ ਕੀਤਾ ਹੈ, ਉਸ ਦੀ ਬਿਨਾ ਤੇ ਮੈਂ ਕਹਿ ਸਕਦੀ ਹਾਂ ਕਿ ਮੈਂ ਦੇਖਿਆ ਹੈ ਕਿ ਸਾਡੇ ਜਿਹੜੇ ਅਫਸਰ ਹਨ, ਉਨ੍ਹਾਂ ਵਿਚੋਂ ਮੈਜਾਰਟੀ ਅਫਸਰ ਜੋ ਹਨ, ਉਹ ਈਮਾਨਦਾਰ ਹਨ, ਕੰਮ ਕਰਨ ਵਾਲੇ ਹਨ, ਉਹ ਸਿੰਸੀਅਰ ਹਨ, ਅਤੇ ਲਾਇਕ ਹਨ। ਲੇਕਿਨ ਚੰਦ ਅਫਸਰ ਐਸੇ ਹਨ। ਬਹੁਤ ਥੋੜ੍ਹੇ ਅਫਸਰ ਐਸੇ ਹਨ ਜਿਹੜੇ ਕਿ ਕੁਰਪੱਟ ਹਨ। (ਵਿਘਨ) (ਸ਼ੋਰ) ਬਹੁਤ ਥੋੜ੍ਹੇ ਅਫਸਰ ਹਨ ਜਿਹੜੇ ਕਿ ਕੁਰਪਟ ਹਨ ਜਾਂ ਕੁਰਪਸ਼ਨ ਵਿਚ ਹਿੱਸਾ ਲੈਂਦੇ ਹਨ। (ਵਿਘਨ) ਉਹ ਅਫਸਰ ਡੀਮਾਰੇਲਾਈਜ਼ ਕਰਦੇ ਹਨ। (ਵਿਘਨ) ਇਥੇ ਇਕ ਸਪੈਸੇਫਿਕ ਅਫਸਰ ਦੇ ਬਾਰੇ ਕਿਹਾ ਸੀ ਕਿ ਉਸ ਅਫਸਰ ਦੇ ਬਾਰੇ ਲੜਕੀਆਂ ਦੇ ਪੇਰੈਂਟਸ ਨੇ ਸ਼ਿਕਾਇਤ ਕੀਤੀ। ਇਸ ਬਾਰੇ ਮੇਰੇ ਪਾਸ ਅਤੇ ਚੀਫ਼ ਮਨਿਸਟਰ ਸਾਹਿਬ ਪਾਸ ਸ਼ਕਾਇਤ ਆਈ। (ਵਿਘਨ) ਉਸ ਤੇ ਚੀਫ਼ ਮਨਿਸਟਰ ਸਾਹਿਬ ਨੇ ਇੰਟਰਫੀਅਰੈਂਸ ਕਰਕੇ ਲੜਕੀਆਂ ਨੂੰ ਜਸਟਿਸ ਦਿਵਾਇਆ। ਸਪੀਕਰ ਸਾਹਿਬ, ਇਸ ਹਾਊਸ ਦੇ ਮੈਂਬਰਾਂ ਦਾ ਬੜਾ ਭਾਰੀ ਫਰਜ਼ ਬਣਦਾ ਹੈ ਕਿ ਜਿਹੜੇ ਕੁਰਪੱਟ ਅਫਸਰ ਹਨ (ਵਿਘਨ) ਸਪੀਕਰ ਸਾਹਿਬ, ਪੁਲੀਟੀਕਲ ਇੰਟਰਫੀਅਰੈਂਸ ਕਰਕੇ ਉਹ ਲੋਕ ਇਨ੍ਹਾਂ ਦਾ ਸਹਾਰਾ ਲੈ ਕੇ ਡਿਮਾਰੇਲਾਈਜ਼ ਕਰਨਾ ਚਾਹੁੰਦੇ ਹਨ। (ਵਿਘਨ) ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹਾਂਗੀ ਕਿ ਇਹ ਉਨ੍ਹਾਂ ਨੂੰ ਬਿਲਕੁਲ ਅਨਕਰੇਜ ਨਾ ਕਰਨ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਕ ਗੱਲ ਚੀਫ਼ ਮਨਿਸਟਰ ਸਾਹਿਬ ਨੇ ਵੀ ਕਹੀ ਹੈ ਕਿ ਗੜ੍ਹਿਆਂ ਨੇ ਪੰਜਾਬ ਦੇ ਅੰਦਰ ਤਬਾਹੀ ਕੀਤੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਖਾਸ ਤੌਰ ਤੇ ਸੰਗਰੂਰ ਜ਼ਿਲ੍ਹੇ ਦੇ ਅੰਦਰ ਤਾਂ ਗੜ੍ਹਿਆਂ ਨੇ ਫਸਲ ਬਿਲਕੁਲ ਹੀ ਤਬਾਹ ਕਰ ਦਿਤੀ ਹੈ। ਇਕ ਦਾਣਾ ਵੀ ਨਹੀਂ ਛਡਿਆ, ਕੋਈ ਫਸਲ ਨਹੀਂ ਰਹੀ। ਮੇਰੀ ਬੇਨਤੀ ਹੈ ਕਿ ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ, ਉਸ ਨੂੰ ਅੱਜ ਹੀ ਤੁਸੀਂ ਐਡਮਿਟ ਕਰ ਦਿਉ ਅਤੇ ਉਸ ਤੇ ਥੋੜ੍ਹੀ ਬਹੁਤ ਡਿਸਕਸ਼ਨ ਹੋ ਜਾਏ, ਇਸ ਦੀ ਤੁਸੀਂ ਇਜ਼ਾਜ਼ਤ ਦੇ ਦਿਉ।

**ਸ੍ਰੀ ਸਪੀਕਰ** : ਕੱਲ ਵਾਸਤੇ ਜੇ ਡਿਊ ਹੋਈ ਤਾਂ ਜ਼ਰੂਰ ਆ ਜਾਵੇਗੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਇਕ ਸਪੀਕਰ ਸਾਹਿਬ, ਮੈਂ ਕੋਆਪਰੇਟਿਵ ਸੋਸਾਇਟੀ, ਮਲੇਰਕੋਟਲਾ ਦੀ ਇਲੈਕਸ਼ਨ ਬਾਰੇ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ। ਉਲਟਾ ਉਨ੍ਹਾਂ ਬੰਦਿਆਂ ਨੂੰ ਬੰਦ ਕਰਵਾ ਦਿਤਾ ਹੈ ਅਤੇ ਇਹ ਉਪਰੋਂ ਇਨਸਟਰਕਸ਼ਨਜ਼ ਦੇ ਕੇ ਉਨ੍ਹਾਂ ਨੂੰ ਬੰਦ ਕਰਵਾ ਦਿੱਤਾ ਹੈ। ਤੁਸੀਂ ਡਿਸਅਲਾਓ ਕਰ ਦਿੱਤੀ ਹੈ ਇਹ ਕਾਲ ਅਟੈਨਸ਼ਨ ਇਹ ਕਹਿ ਕੇ ਕਿ ਕੋਈ ਅਰਜੈਂਸੀ ਨਹੀਂ

**Not recorded as ordered by the Chair.

[ਸਰਦਾਰ ਸੁਖਦੇਵ ਸਿੰਘ ਢੀਂਡਸਾ]
ਹੈ ਇਸ ਮੈਟਰ ਦੀ। ਮੇਰੀ ਬੇਨਤੀ ਹੈ ਕਿ ਇਸ ਤੋਂ ਜ਼ਿਆਦਾ ਹੋਰ ਕੀ ਅਰਜੈਂਸੀ ਹੋਵੇਗੀ । (ਵਿਘਨ) ਤੁਸੀਂ ਰੀਕੰਸਿਡਰ ਕਰ ਲਵੋ ਜੀ, ਇਸ ਨੂੰ (ਵਿਘਨ) ।

**Mr. Speaker** : Please resume your seat. ਤੁਸੀ ਚੈਂਬਰ ਵਿਚ ਆ ਜਾਣਾ, ਮੈਂ ਦੇਖ ਲਵਾਂਗਾ ।

**ਕਾਮਰੇਡ ਅੱਛਰਾ ਸਿੰਘ**: ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ ਪਿਛਲੇ ਸਾਲਾਂ ਵਿਚ ਵੀ ਗੜਿਆਂ ਨਾਲ ਕਿਸਾਨਾਂ ਨੂੰ ਬਹੁਤ ਨੁਕਸਾਨ ਹੋਇਆ ਸੀ । ਇਸ ਸਾਲ ਵੀ ਜ਼ਿਲ੍ਹਾ ਸੰਗਰੂਰ ਅਤੇ ਬਠਿੰਡਾ ........(ਵਿਘਨ)

**ਸ਼੍ਰੀ ਸਪੀਕਰ** : ਗੜ੍ਹਿਆਂ ਦੀ ਗੱਲ ਹੋ ਗਈ ਹੈ ।

**ਕਾਮਰੇਡ ਅੱਛਰਾ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ, ਇਸ ਸਰਕਾਰ ਨੂੰ, ਚੀਫ਼ ਮਨਿਸਟਰ ਸਾਹਿਬ ਨੂੰ ਕਿ ਇਸ ਨੁਕਸਾਨ ਦਾ ਅੰਦਾਜ਼ਾ ਲਗਾ ਕੇ ਕੋਈ ਗਰਾਂਟ ਜਾਂ ਸਬਸਿਡੀ ਦੇਣ । ਦੂਸਰਾ ਕੀ ਇਸ ਦਾ ਕੋਈ ਪੱਕਾ ਇਲਾਜ ਕਰਨਗੇ ? (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ ਮੈਂ ਗੜ੍ਹਿਆਂ ਦੇ ਮੁਤੱਲਕ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਜਲੰਧਰ ਵਿਚ 10-10 ਮੀਲ ਦੇ ਏਰੀਏ ਵਿੱਚ ਗੜ੍ਹੇ ਪਏ ਹਨ ਔਰ ਫਸਲ ਸਾਰੀ ਦੀ ਸਾਰੀ ਤਬਾਹ ਹੋ ਗਈ ਹੈ । ਮੈਨੂੰ ਆਪਣੇ ਕਾਂਗਰਸੀ ਵਰਕਰ ਦੀ ਤਾਰ ਆਈ ਹੈ (ਤਾਰ ਦਿਖਾਉਂਦੇ ਹੋਏ) ਅਤੇ ਘਰ ਟੈਲੀਫੋਨ ਵੀ ਆਇਆ ਹੈ । ਘਰ ਵਾਲੇ ਦੱਸਦੇ ਹਨ ਕਿ ਕਣਕ ਅਤੇ ਪੱਠਾ ਦੇਖਣ ਨੂੰ ਰੂਹ ਨਹੀਂ ਕਰਦੀ । ਪੰਜਾਬ ਸਰਕਾਰ ਇਸ ਦੇ ਲਈ ਕੋਈ ਸਪੈਸ਼ਲ ਫੰਡ ਰਖੇ ਅਤੇ ਇਸ ਦੇ ਲਈ ਮੱਦਦ ਦੇਵੇ ।

**ਮਾਸਟਰ ਚੰਦ ਸਿੰਘ**: ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੈਂ ਵੀ ਗੜ੍ਹਿਆਂ ਦੇ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ 20-25 ਪਿੰਡ ਤਬਾਹ ਹੋ ਗਏ ਹਨ ਔਰ ਬਰਨਾਲਾ ਤਹਿਸੀਲ ਦੇ ਵੀ 20-25 ਪਿੰਡ ਗੜ੍ਹਿਆਂ ਦੀ ਮਾਰ ਨਾਲ ਤਬਾਹ ਹੋ ਗਏ ਹਨ । ਉਥੇ ਫਸਲ ਸਾਰੀ ਤਬਾਹ ਹੋ ਗਈ ਹੈ । ਸਰਕਾਰ ਨੂੰ ਇਸ ਪਾਸੇ ਆਪਣਾ ਧਿਆਨ ਦੇਣਾ ਚਾਹੀਦਾ ਹੈ ।

## STATEMENT BY THE CHIEF MINISTER

**ਮੁੱਖ ਮੰਤਰੀ** : ਸਪੀਕਰ ਸਾਹਿਬ, ਗੜੇ ਮਾਰ ਨਾਲ ਕਾਫੀ ਥਾਵਾਂ ਤੋਂ ਰਿਪੋਰਟ ਆਈ ਹੈ ਕਿ ਕਾਫੀ ਨੁਕਸਾਨ ਹੋਇਆ ਹੈ । ਇਸ ਦੇ ਮੁਤੱਲਕ ਜੋ ਲੇਟੈਸਟ ਰਿਪੋਰਟ ਹੈ ਉਹ ਮੈਂ ਸਾਰੇ ਜ਼ਿਲ੍ਹਿਆਂ ਦੀ 1.00 ਵਜੇ ਤਕ ਮੰਗਵਾਉਣ ਲਈ ਕਿਹਾ ਹੈ । ਹਾਊਸ ਨੂੰ ਇਸ ਦੇ ਨਾਲ ਜ਼ਿਆਦਾ ਲਾਭ ਹੋਵੇਗਾ ਕਿ ਜਾਣਕਾਰੀ ਜਿੰਨੀ ਕੁ ਮਿਲ ਸਕੇ ਉਹ ਮੈਂ ਹਾਊਸ ਨੂੰ ਦੱਸ ਦੇਵਾਂ । ਮੈਂ ਇਹ ਆਰਡਰ ਸਾਰੇ ਕਮਿਸ਼ਨਰਾਂ ਨੂੰ ਕਰ ਦਿੱਤੇ ਹਨ ਕਿ ਉਹ ਜਾਣ ਅਤੇ ਦੇਖ ਕੇ ਆਉਣ ਅਤੇ ਜਲਦੀ ਤੋਂ ਜਲਦੀ ਸਪੈਸ਼ਲ ਗਿਰਦਾਵਰੀ ਕੀਤੀ ਜਾਵੇ । ਸਰਕਾਰ ਜਿੰਨੀ ਵੱਧ ਤੋਂ ਵੱਧ ਸਮੱਰਥਾ ਨਾਲ ਮਦਦ ਕਰ ਸਕਦੀ ਹੈ ਉਹ ਉਨ੍ਹਾਂ ਲੋਕਾਂ ਦੀ ਮਦਦ ਕਰੇਗੀ ।

## DISCUSSION AND VOTING OF DEMANDS FOR GRANTS

**Mr. Speaker** : There are five Demands for grants which are to be discussed and voted upon. If the hon'ble Members agree, these

Demands may be deemed to have been read and moved and may be discussed together.

**Voices** : Yes, yes.

Hon'ble Members, while speaking, may indicate the Demand number on which they would like to raise discussion. At the end, I shall put the Demands one by one to the vote of the House.

**Voices** : Yes, yes.

**Demand No. 37**

That a sum not exceeding Rs. 23,62,48,000 be granted to the Governor to defray the charges that will come in course of payment for the year 1977-78 (excluding the amount already Voted on Account) in respect of Multipurpose River Projects.

**Demand No. 38**

That a sum not exceeding Rs. 22,45,32,000 be granted to the Governor to defray the charges that will come in course of payment for the year 1977-78 (excluding the amount already Voted on Account) in respect of Irrigation, Drainage and Flood Control.

**Demand No. 40**

That a sum not exceeding Rs. 62,82,35,000 be granted to the Governor to defray the charges that will come in course of payment for the year 1977-78 (excluding the amount already Voted on Account) in respect of Loans and Advances by the State Government.

**Demand No. 25**

That a sum not exceeding Rs. 14,10,30,000 be granted to the Governor to defray the charges that will come in course of payment for the year 1977-78 (excluding the amount already Voted on Account) in respect of Agriculture.

**Demand No. 24**

That a sum not exceeding Rs. 7,07,07,000 be granted to the Governor to defray the charges that will come in course of payment for the year 1977-78 (excluding the amount already Voted on Account) in respect of Co-operation.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਅਸੀਂ 14 ਮੈਂਬਰਾਂ ਨੇ ਅੰਡਰ ਰੂਲ 77, ਰੂਲਜ਼ ਆਫ਼ ਪ੍ਰੋਸੀਜਰ, ਇਕ ਨੋਟਿਸ ਦਿੱਤਾ ਸੀ ਛੰਗਾਨੀ ਕਮਿਸ਼ਨ ਦੀ ਰਿਪੋਰਟ ਜੋ ਇਸ ਹਾਊਸ ਵਿਚ ਲੇ ਹੋਈ ਹੈ ਉਸ ਨੂੰ ਇਸ ਹਾਊਸ ਵਿਚ ਡਿਸਕਸ ਕਰਨ ਵਾਸਤੇ । ਸਪੀਕਰ ਸਾਹਿਬ, ਤੁਸੀਂ ਕੋਈ ਰੂਲਿੰਗ ਨਹੀਂ ਦਿੱਤੀ ਕਿ ਉਹ ਮਨਜ਼ੂਰ ਕੀਤੀ ਹੈ ਜਾਂ ਨਾ-ਮਨਜ਼ੂਰ ਕੀਤੀ ਹੈ । ਕੱਲ ਨੂੰ ਹਾਊਸ ਉਠ ਜਾਣਾ ਹੈ । ਤੁਸੀਂ ਇਸ ਦੇ ਬਾਰੇ ਆਪਣੀ ਰੂਲਿੰਗ ਦਿਓ । (ਵਿਘਨ)

**ਸ੍ਰੀ ਸਪੀਕਰ** : ਉਹ ਡਿਸਅਲਾਓ ਹੋ ਚੁਕੀ ਹੈ। ਜਦੋਂ ਤਕ ਫਾਲੋ ਅੱਪ ਐਕਸ਼ਨ ਰਿਪੋਰਟ ਲੇ ਨਹੀਂ ਹੁੰਦੀ .. (ਵਿਘਨ)

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ): ਸਪੀਕਰ ਸਾਹਿਬ, ਛੰਗਾਨੀ ਕਮਿਸ਼ਨ ਦੀ ਜਿਹੜੀ ਰਿਪੋਰਟ ਹੈ ਉਸ ਦੇ ਬਾਰੇ ਰੂਲਿੰਗ ਦੇ ਦਿਤੀ ਹੈ। ਕਨਵੈਨਸ਼ਨ ਇਹ ਹੈ ਕਿ, ਪਾਰਲੀਮੈਂਟ ਵਿਚ ਵੀ, ਕਿਸੇ ਹਾਈ ਕੋਰਟ ਦੀ ਜਾਂ ਸੁਪਰੀਮ ਕੋਰਟ ਦੇ ਜੱਜ ਦੀ ਰਿਪੋਰਟ ਜੋ ਹੁੰਦੀ ਹੈ, ਉਸ ਰਿਪੋਰਟ ਨੂੰ ਡਿਸਕਸ ਨਾ ਕੀਤਾ ਜਾਵੇ, ਤਾਂ ਠੀਕ ਹੈ। ਲੇਕਿਨ ਉਸ ਉਤੇ ਜੋ ਫਾਲੋਅੱਪ ਐਕਸ਼ਨ ਸਰਕਾਰ ਲੈਂਦੀ ਹੈ, ਉਹ ਡਿਸਕਸ ਕੀਤਾ ਜਾ ਸਕਦਾ ਹੈ। ਜੇ ਮੈਂਬਰ ਸਾਹਿਬਾਨ ਦੀ ਖਾਹਿਸ਼ ਹੈ ਤਾਂ ਉਹ ਐਕਸ਼ਨ ਜੋ ਸਰਕਾਰ ਨੇ ਲਿਆ ਹੈ ਜੇ ਤੁਸੀਂ ਇਜਾਜ਼ਤ ਦਿਓ ਤਾਂ ਉਹ ਅਸੀਂ ਸੂਚਨਾਂ ਇੱਕਠੀ ਕਰਕੇ ਹਾਊਸ ਵਿਚ ਲੇ ਕਰ ਦਿਆਂਗੇ। ਹਾਊਸ ਦੀ ਟੇਬਲ ਤੇ ਲੇ ਕਰ ਦਿਆਂਗੇ। (ਵਿਘਨ)

**ਸ੍ਰੀ ਸਪੀਕਰ** : ਜਦੋਂ ਤਕ ਐਕਸ਼ਨ ਟੇਕਨ ਰਿਪੋਰਟ ਲੇ ਨਾ ਹੋ ਜਾਵੇ, ਡਿਸਕਸ਼ਨ ਨਹੀਂ ਹੋ ਸਕਦੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ ਇਹ ਹਾਊਸ ਦਾ ਪ੍ਰੋਸੀਜ਼ਰ ਹੈ ਕਿ ਜਦੋਂ ਕੋਈ ਚੀਜ਼ ਡਿਸਅਲਾਓ ਕਰ ਦਿੱਤੀ ਹੈ ਤਾਂ ਉਹ ਇਥੇ ਡਿਸਕਸ ਨਹੀਂ ਹੋ ਸਕਦੀ। ਲੇਕਿਨ ਫਿਰ ਵੀ ਡਿਸਕਸ ਹੋ ਰਹੀ ਹੈ। ਇਥੇ ਜੋ ਕੁਝ ਹੁਣ ਕਿਹਾ ਗਿਆ ਹੈ, ਇਸ ਨੂੰ ਤੁਸੀਂ ਕਟਾਓ, ਤੁਹਾਡੀ ਰੂਲਿੰਗ ਤੇ ਕੋਈ ਡਿਸਕਸ਼ਨ ਨਹੀਂ ਹੋ ਸਕਦੀ।

**ਸ੍ਰੀ ਸਪੀਕਰ** : ਮੈਂ ਮਾਨਯੋਗ ਮੈਂਬਰਾਂ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਜਦੋਂ ਐਕਸ਼ਨ ਟੇਕਨ ਰਿਪੋਰਟ ਲੇ ਕਰ ਦਿਤੀ ਜਾਵੇਗੀ ਤਾਂ ਉਸ ਦੇ ਬਾਅਦ ਵਿਚਾਰ ਕੀਤਾ ਜਾਵੇਗਾ। (ਵਿਘਨ)

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ) Please don't discuss this issue now. (ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ਼ਆਰਡਰ ਰੇਜ਼ ਕਰਨ ਲਈ ਖੜੇ ਸਨ) ਕੈਪਟਨ ਸਾਹਿਬ, ਇਸ ਮਾਮਲੇ ਨੂੰ ਛੱਡ ਦਿਓ ਹੁਣ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਜੋ ਕੁਝ ਕਹਿਣਾ ਹੈ ਉਹ ਕੁਝ ਹੋਰ ਕਹਿਣਾ ਹੈ।

**ਮਾਲ ਅਤੇ ਚੋਣ ਮੰਤਰੀ** : ਸਪੀਕਰ ਸਾਹਿਬ, ਮੈਨੂੰ ਤੁਹਾਡੀ ਕੀ ਹਦਾਇਤ ਹੈ ਲੇ ਕਰਨ ਬਾਰੇ।

**ਸ੍ਰੀ ਸਪੀਕਰ** : ਗੌਰਮਿੰਟ ਕਿਸੇ ਵੇਲੇ ਵੀ ਲੇ ਕਰ ਸਕਦੀ ਹੈ।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਰਿਪੋਰਟ ਜਿਹੜੀ ਛੰਗਾਨੀ ਕਮਿਸ਼ਨ ਦੀ ਹੈ ਉਹ ਹਾਊਸ ਵਿਚ ਲੇ ਹੋ ਚੁਕੀ ਹੈ ਲੇਕਿਨ ਸਰਕਾਰ ਨੇ ਜੋ ਐਕਸ਼ਨ ਲੈਣਾ ਸੀ ਉਸਦੇ ਮੁਤੱਲਕ ਆਪਣੀ ਸਟੇਟਮੈਂਟ ਲੇ ਨਹੀਂ ਕੀਤੀ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਪੁਛਣਾ ਚਾਹੁੰਦਾ ਹਾਂ ਕਿ ਉਹ ਲੇ ਕਰਨ ਦਾ ਇਰਾਦਾ ਰਖਦੀ ਹੈ ਕਿ ਨਹੀਂ ਰਖਦੀ ? ਜਦੋਂ ਤਕ ਸਟੇਟਮੈਂਟ ਲੇ ਨਹੀਂ ਕਰਦੇ, ਅਸੀਂ ਡਿਸਕਸ ਨਹੀਂ ਕਰ ਸਕਦੇ। ਇਸ ਲਈ ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਉਹ ਸਟੇਟਮੈਂਟ ਲੇ ਕਰਨ। (ਵਿਘਨ)

**ਸ੍ਰੀ ਸਪੀਕਰ** : ਸਰਕਾਰ ਨੂੰ ਪੂਰਾ ਅਖ਼ਤਿਆਰ ਹੈ ਕਿ ਕੋਈ ਵੀ ਪੇਪਰ ਜਿਹੜਾ ਉਹ ਲੇ ਕਰਨਾ ਚਾਹੁੰਦੀ ਹੈ, ਉਹ ਕਰ ਸਕਦੀ ਹੈ। (ਵਿਘਨ) ਢੀਂਡਸਾ ਸਾਹਿਬ।

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਲੀਡਰ ਆਫ਼ ਦੀ ਹਾਊਸ ਬੈਠੇ ਹਨ, ਤੁਸੀਂ ਸਪੀਕਰ ਸਾਹਿਬ, ਉਨ੍ਹਾਂ ਨੂੰ ਕਹੋ ਕਿ ਇਨ੍ਹਾਂ ਨੂੰ ਚੁਪ ਕਰਾਉਣ । (ਵਿਘਨ) ਇਹ ਚਿੜੀਮਾਰਾਂ ਦਾ ਟੱਬਰ ਇੱਕਠਾ ਹੋ ਗਿਆ ਹੈ । (ਵਿਘਨ) (ਸ਼ੋਰ)

**ਆਵਾਜ਼ਾਂ** : ਲੇ ਕਰਵਾਓ ਜੀ ।

**ਮਾਲ ਅਤੇ ਚੋਣ ਮੰਤਰੀ** : ਅਸੀਂ ਸੂਚਨਾ ਇੱਕਠੀ ਕਰਕੇ ਲੇ ਕਰ ਦਿਆਂਗੇ । (ਵਿਘਨ) (ਸ਼ੋਰ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਰਕਾਰ ਨੇ ਬਿਆਨ ਦਿੱਤਾ ਸੀ ਕਿ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਜੋ ਹੈ ਉਸ ਦੀ ਹਾਲਤ ਨੂੰ ਮੁੱਖ ਰਖਦੇ ਹੋਏ ਸਰਕਾਰ ਦੇ ਪਾਸ ਅਗਰ ਪ੍ਰਬੰਧਕ ਕਮੇਟੀ ਆਵੇ ਤਾਂ ਸਰਕਾਰ ਉਸ ਕਾਲਜ ਨੂੰ ਲੈਣ ਨੂੰ ਤਿਆਰ ਹੈ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਜਿਹੀ ਭੈੜੀ ਹਾਲਤ ਲੁਧਿਆਣੇ ਦੇ ਮੈਡੀਕਲ ਕਾਲਜ ਦੀ ਵੀ ਹੈ । ਕੀ ਸਰਕਾਰ ਉਸ ਨੂੰ ਵੀ ਆਪਣੇ ਅਧੀਨ ਲੈ ਕੇ, ਦੋਵੇਂ ਕਾਲਜਾਂ ਨੂੰ ਠੀਕ ਢੰਗ ਨਾਲ ਆਪਣੇ ਪੱਧਰ ਤੇ ਚਲਾਉਣ ਦੀ ਕੋਸ਼ਿਸ਼ ਕਰੇਗੀ । (ਵਿਘਨ) (ਸਰਦਾਰ ਦਰਬਾਰਾ ਸਿਘ ਜੀ ਵਲੋਂ ਵਿਘਨ)

**ਸਰਦਾਰ ਸੁਖਦੇਵ ਸਿੰਘ ਢਿਲੋਂ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਤੁਸੀਂ ਇਜਾਜ਼ਤ ਦਿੱਤੀ ਹੈ ਕਿ ਜਿਹੜਾ ਫ਼ਾਲੋ ਅੱਪ ਐਕਸ਼ਨ ਛੰਗਾਨੀ ਕਮਿਸ਼ਨ ਦੇ ਬਾਰੇ ਸਰਕਾਰ ਨੇ ਲਿਆ ਹੈ ਉਸਤੇ ਡਿਸਕਸ਼ਨ ਹੋ ਜਾਏ ......

**ਸ਼੍ਰੀ ਸਪੀਕਰ** : ਢਿਲੋਂ ਸਾਹਿਬ, ਉਹ ਗੱਲ ਹੁਣ ਖ਼ਤਮ ਹੋ ਗਈ ਹੈ । ਤੁਸੀਂ ਤਸ਼ਰੀਫ਼ ਰਖੋ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । (ਵਿਘਨ) ਤੁਸੀਂ ਲਿਖ ਕੇ ਪਹਿਲਾਂ ਭੇਜ ਦਿਓ ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਅਸੀਂ ਲਿਖ ਕੇ ਦਿਆਂਗੇ ਜੀ । (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਹੁਣ ਤਸ਼ਰੀਫ਼ ਰਖੋ ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਵਿੱਤ ਮੰਤਰੀ ਸਾਹਿਬ ਅਤੇ ਹੈਲਥ ਮਨਿਸਟਰ ਸਾਹਿਬ, ਨੇ ਇਹ ਬਿਆਨ ਦਿੱਤੇ ਹਨ ਕਿ ਜਿਹੜਾ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫ਼ਰੀਦਕੋਟ ਹੈ, ਉਸ ਨੂੰ ਸਰਕਾਰ ਦੀ ਤਹਿਵੀਲ ਵਿਚ ਲੈ ਲੈਣਾ ਹੈ । ਇਸ ਲਈ ਹਾਲਾਤ ਦੇ ਮੁਤਾਬਕ ਇਹ ਬੜਾ ਜ਼ਰੂਰੀ ਹੈ ਕਿ ਮੈਡੀਕਲ ਕਾਲਜ, ਲੁਧਿਆਣਾ, ਜਿਹੜਾ ਹੈ ਉਸ ਨੂੰ ਵੀ ਸਰਕਾਰ ਆਪਣੀ ਤਹਿਵੀਲ ਵਿਚ ਲੈ ਲਵੇ ।

**ਸ਼੍ਰੀ ਸਪੀਕਰ** : ਹੁਣ ਤੁਸੀਂ ਤਸ਼ਰੀਫ਼ ਰਖੋ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਦੋ ਸੈਕਿੰਡ ਵਿਚ ਹੀ ਆਪਣੀ ਗੱਲ ਕਹਿ ਦੇਣੀ ਹੈ । ਇਹ ਮਾਮਲਾ ਬੜਾ ਪੇਚੀਦਾ ਹੈ ਕਿ ਗੌਰਮਿੰਟ ਨੇ ਕਿਹਾ ਸੀ ਕਿ ਅਸੀਂ ਤਾਂ

**Expunged as ordered by the Chair.

[ਕਾਮਰੇਡ ਸੱਤ ਪਾਲ ਡਾਂਗ]

ਲੈਣ ਨੂੰ ਤਿਆਰ ਸੀ ਪਰ ਉਥੇ ਦੀ ਮੈਨੇਜਮੈਂਟ ਮੁਨਕਰ ਹੋ ਗਈ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੇ ਹੁਣ ਉਥੇ ਦੀ ਮੈਨੇਜਮੈਂਟ ਕਾਲਜ ਦੇਣ ਲਈ ਤਿਆਰ ਹੋ ਜਾਵੇ ਤਾਂ ਕੀ ਇਹ ਹੁਣ ਉਹ ਮੋਦੀ ਕਾਲਜ ਲੈਣ ਨੂੰ ਤਿਆਰ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਧਨੌਲਾ): ਸਤਿਕਾਰ ਯੋਗ ਸਪੀਕਰ ਸਾਹਿਬ, ਅੱਜ ਜੋ ਇਸ ਹਾਊਸ ਵਿੱਚ ਡਿਮਾਂਡਜ਼ ਰੱਖੀਆਂ ਹਨ ਮੈਂ ਸੱਭ ਤੋਂ ਪਹਿਲਾਂ ਡਿਮਾਂਡ ਨੰ: 25 ਜਿਸ ਦੇ ਬਾਰੇ ਇਨ੍ਹਾਂ ਨੇ 14 ਕਰੋੜ 10 ਲੱਖ 30 ਹਜ਼ਾਰ ਰੁਪਏ ਇਸ ਸਾਲ ਦੇ 8 ਮਹੀਨਿਆਂ ਲਈ ਮੰਗਿਆ ਹੈ ਬਾਰੇ ਬੋਲਾਂਗਾ । ਸਪੀਕਰ ਸਾਹਿਬ, ਇਹ ਡਿਮਾਂਡ ਐਗਰੀਕਲਚਰ ਦੀ ਡਿਮਾਂਡ ਹੈ, ਇਹ ਖੇਤੀ ਬਾੜੀ ਬਾਰੇ ਹੈ । ਸਪੀਕਰ ਸਾਹਿਬ, ਖੇਤੀ ਦਾ ਕਿੱਤਾ ਇੱਕ ਐਸਾ ਕਿੱਤਾ ਹੈ ਜਿਹੜਾ ਬਹੁਤ ਹੱਦ ਤਕ ਕੁਦਰਤ ਤੇ ਨਿਰਭਰ ਕਰਦਾ ਹੈ । ਭਾਵੇਂ ਕਿਸਾਨ ਕਿੰਨੀ ਮਿਹਨਤ ਕਰ ਲਵੇ, ਕਿੰਨਾਂ ਜ਼ੋਰ ਲਾ ਲਵੇ, ਔਰ ਉਸ ਦੀ ਕਿੰਨੀ ਭਰਪੂਰ ਫ਼ਸਲ ਹੋਵੇ ਲੇਕਿਨ ਜੇ ਕੁਦਰਤ ਨਾਰਾਜ਼ ਹੋ ਜਾਏ ਕਿਸਾਨਾਂ ਦਾ ਕੀਤਾ ਹੋਇਆ ਕੰਮ ਅਤੇ ਖਰਚ ਇਕ ਮਿੰਟ ਅੰਦਰ ਤਬਾਹ ਹੋ ਜਾਂਦਾ ਹੈ । ਜਿਸ ਤਰ੍ਹਾਂ ਹੁਣ ਪਰਸੋਂ ਗੜ੍ਹਿਆਂ ਨਾਲ ਇਕ ਬਹੁਤ ਵੱਡੀ ਤਬਾਹੀ ਆਈ ਹੈ । ਮੈਂ ਸਪੀਕਰ ਸਾਹਿਬ, ਇਸ ਡਿਮਾਂਡ ਨੂੰ ਬੜੇ ਗੌਰ ਨਾਲ ਪੜ੍ਹਿਆ ਹੈ ਅਤੇ ਵਿੱਤ ਮੰਤਰੀ ਨੇ, ਸਰਦਾਰ ਬਲਵਿੰਦਰ ਸਿੰਘ ਜੀ ਜਦੋਂ ਬਜਟ ਤੇ ਬੋਲੇ ਸਨ ਉਨ੍ਹਾਂ ਦੇ ਜਵਾਬ ਵਿਚ ਆਪਣੀ ਸਪੀਚ ਵਿੱਚ ਕਿਹਾ ਵੀ ਸੀ, ਪਰ ਜੇ ਕੋਈ ਕੁਦਰਤ ਦੀ ਆਫ਼ਤ ਆ ਜਾਏ ਤਾਂ ਜ਼ਿਮੀਂਦਾਰਾਂ ਦੀ ਸਹਾਇਤਾ ਕਰਨ ਲਈ ਇਸ ਡਿਮਾਂਡ ਅੰਦਰ ਕੋਈ ਪੈਸਾ ਨਹੀਂ ਰੱਖਿਆ, ਹਾਲਾਂ ਕਿ ਇਨ੍ਹਾਂ ਨੂੰ ਪਤਾ ਹੈ ਕਿ ਹਰ ਸਾਲ ਕੋਈ ਨਾ ਕੋਈ ਇਸ ਤੇ ਮੁਸੀਬਤ ਆ ਕੇ ਪੈਂਦੀ ਰਹੀ ਹੈ ਅਤੇ ਕਿਸਾਨ ਦੀ ਜਿੰਨੀ ਵੀ ਮਿਹਨਤ ਹੋਵੇ ਸਾਰੀ ਤਬਾਹ ਹੋ ਜਾਂਦੀ ਹੈ । ਕਿਸਾਨ ਨੇ ਬੜੀ ਕੋਸ਼ਿਸ਼ ਕੀਤੀ ਹੈ ਕਿ ਸਰਕਾਰ ਵਲੋਂ ਕੋਈ ਇੰਸ਼ੋਰੈਂਸ ਸਕੀਮ ਚਲਾਈ ਜਾਵੇ ਪਰ ਸਰਕਾਰ ਨੇ ਇਸ ਵਲ ਕੋਈ ਧਿਆਨ ਨਹੀਂ ਦਿੱਤਾ ਅਤੇ ਨਾ ਹੀ ਉਸ ਦੀ ਪ੍ਰਾਬਲਮ ਨੂੰ ਸੁਲਝਾਉਣ ਲਈ ਕੋਈ ਕਦਮ ਚੁਕੇ ਹਨ । ਸਪੀਕਰ ਸਾਹਿਬ, ਇੱਕ ਸਾਲ ਪਹਿਲੋਂ ਇਨ੍ਹਾਂ ਦਿਨਾਂ ਅੰਦਰ ਫਿਰੋਜ਼ਪੁਰ ਤੋਂ ਸ਼ੁਰੂ ਹੋ ਕੇ ਸਮਰਾਲਾ ਤਕ ਗੜ੍ਹਿਆਂ ਨਾਲ ਇੰਨੀ ਵੱਡੀ ਤਬਾਹੀ ਆਈ, ਪਰ ਫਿਰ ਵੀ ਸਰਕਾਰ ਨੂੰ ਕਿਸਾਨ ਨਾਲ ਨਾ ਕੋਈ ਪਿਆਰ ਹੈ ਅਤੇ ਨਾ ਹੀ ਕੋਈ ਉਸ ਦੇ ਦੁੱਖ ਬਾਰੇ ਇਹ ਸਰਕਾਰ ਗੱਲ ਕਰਦੀ ਹੈ । ਸਪੀਕਰ ਸਾਹਿਬ, ਇਸ ਬਾਰੇ ਮੈਂ ਮਿਸਾਲ ਦੇਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਇਨ੍ਹਾਂ ਦਿਨਾਂ ਵਿੱਚ ਇਕ ਪਾਸੇ ਤਾਂ ਪੰਜਾਬ ਦੀ ਇਹ ਹਾਲਤ ਸੀ ਕਿ ਘਰਾਂ ਵਿਚ ਰੋਟੀ ਨਹੀਂ ਸੀ ਪੱਕਦੀ, ਪਸ਼ੂ ਭੁਖੇ ਮਰ ਰਹੇ ਸਨ ਅਤੇ ਦੂਜੇ ਪਾਸੇ ਅੱਜ ਦੀ ਸਰਕਾਰ ਇੱਕ ਛੋਕਰੇ ਦਾ ਜਿਸ ਦਾ ਨਾ ਕੋਈ ਸਟੇਟਸ ਸੀ, ਫਿਰੋਜ਼ਪੁਰ ਤੋਂ ਲੈ ਕੇ ਅੰਮ੍ਰਿਤਸਰ ਤਕ 500 ਗੇਟ ਬਣਾ ਕੇ, ਸ਼ਾਨੋਸ਼ੌਕਤ ਨਾਲ ਸਵਾਗਤ ਕੀਤਾ ਜਾ ਰਿਹਾ ਸੀ। ਉਸ ਦਾ ਇਸ ਤਰ੍ਹਾਂ ਸਵਾਗਤ ਕੀਤਾ ਗਿਆ ਸੀ ਜਿਸ ਤਰ੍ਹਾਂ ਕਿ ਉਹ ਪ੍ਰਿੰਸ ਆਫ਼ ਵੇਲਜ਼ ਹੋਵੇ । ਅਤੇ ਦੂਸਰੇ ਪਾਸੇ ਸਾਰੇ ਪੰਜਾਬ ਵਿੱਚ ਹਨੇਰਾ ਛਾਇਆ ਹੋਇਆ ਸੀ ।

**ਸ੍ਰੀ ਸਪੀਕਰ**: ਢੀਂਡਸਾ ਸਾਹਿਬ, ਇਹ ਗੱਲ ਕਿਹੜੀ ਮੱਦ ਨਾਲ ਸਬੰਧ ਰਖਦੀ ਹੈ । ਤੁਸੀਂ ਰੈਲੇਵੈਂਟ ਬੋਲੋ । ਇਸ ਗੱਲ ਦਾ ਖੇਤੀਬਾੜੀ ਦੀ ਡਿਮਾਂਡ ਨਾਲ ਕੋਈ ਤੁਅੱਲਕ ਨਹੀਂ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਮੈਂ ਰੈਲੇਵੈਂਟ ਹੀ ਬੋਲ ਰਿਹਾ ਹਾਂ । ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਕ ਪਾਸੇ ਤਾਂ ਐਨੀ ਗੜ੍ਹੇ ਮਾਰ ਹੋ ਜਾਵੇ ਔਰ ਉਸਦੇ ਲਈ ਇੱਕ ਪੈਸਾ ਵੀ ਨਾ ਰੱਖਿਆ ਜਾਵੇ ਅਤੇ ਦੂਜੇ ਪਾਸੇ ਉਸ ਛੋਕਰੇ ਦੀ ਆਓ ਭਗਤ ਲਈ ਕਰੋੜਾਂ ਰੁਪਏ ਖ਼ਰਚ ਕੀਤੇ ਜਾਣ ਔਰ ਇਹ ਉਸ ਦਿਨ ਕੀਤਾ ਜਦੋਂ ਪੰਜਾਬ ਵਿੱਚ ਹਨੇਰਾ ਛਾਇਆ ਹੋਇਆ ਸੀ । ਬੱਚੇ ਰੋਟੀ ਨੂੰ ਕੁਰਲਾ ਰਹੇ ਸਨ, ਪਸ਼ੂ ਭੁੱਖ ਨਾਲ ਮਰ ਰਹੇ ਸਨ । ਮੈਂ ਸਿਰਫ ਉਨ੍ਹਾਂ ਦਿਨਾਂ ਦੀ ਯਾਦ

ਕਰਾਉਂਦਾ ਹਾਂ । ਸਪੀਕਰ ਸਾਹਿਬ, ਅੱਜ ਫਿਰ ਗੜ੍ਹੇ ਮਾਰ ਹੋਈ ਹੈ । ਸਪੀਕਰ ਸਾਹਿਬ, ਪਿਛਲੇ ਸਾਲ ਇਨ੍ਹਾਂ ਨੇ ਤਕਾਵੀ ਦਿੱਤੀ ਸੀ, ਕੁਝ ਸਹਾਇਤਾ ਕੀਤੀ ਸੀ ਅਤੇ ਅਸੀਂ ਇਨ੍ਹਾਂ ਦਾ ਧੰਨਵਾਦ ਵੀ ਕੀਤਾ ਸੀ। ਜਿਹੜੀ ਸਹਾਇਤਾ ਦਿਤੀ ਸੀ ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਨਾਊਂਸ ਹੋਣ ਤੋਂ ਬਾਅਦ ਵੀ ਸਾਨੂੰ ਮੁਜ਼ਾਹਰੇ ਕਰਨੇ ਪਏ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜੇ ਗਰਾਂਟ ਦੇਣੀ ਹੈ ਤਾਂ ਇਸ ਤਰ੍ਹਾਂ ਨਾਲ ਦੇਣ ਕਿ ਕਿਸਾਨਾਂ ਨੂੰ ਉਸ ਲਈ ਕਿਸੇ ਕਿਸਮ ਦੀ ਕੋਈ ਤਕਲੀਫ਼ ਨਾ ਹੋਵੇ । ਉਨ੍ਹਾਂ ਨੂੰ ਦਫਤਰਾਂ ਵਿਚ ਧੱਕੇ ਨਾ ਖਾਣੇ ਪੈਣ । ਮੈਂ ਇਹ ਡਿਮਾਂਡ ਇਸ ਕਰਕੇ ਸਭ ਤੋਂ ਪਹਿਲਾਂ ਲਈ ਹੈ ਕਿਉਂਕਿ ਹੁਣ ਵੀ ਗੜ੍ਹੇ ਮਾਰ ਹੋਈ ਹੈ ।

ਸਪੀਕਰ ਸਾਹਿਬ, ਦੂਸਰੀ ਡਿਮਾਂਡ ਨੰ: 24 ਜਿਹੜੀ ਕਿ ਕੋਆਪ੍ਰੇਸ਼ਨ ਦੇ ਮਹਿਕਮੇ ਬਾਰੇ ਹੈ, ਉਹ ਮੈਂ ਲੈਂਦਾ ਹਾਂ । ਸਪੀਕਰ ਸਾਹਿਬ, ਜੇ ਇਹ ਕਿਹਾ ਜਾਵੇ ਕਿ ਇਹ ਮਹਿਕਮਾ ਸੱਭ ਤੋਂ ਜ਼ਿਆਦਾ ਕੁਰੱਪਟ ਹੈ ਤਾਂ ਇਸ ਵਿਚ ਕੋਈ ਬੜੀ ਗੱਲ ਨਹੀਂ ਹੋਵੇਗੀ ਔਰ ਇਹ ਗੱਲ ਕਿਸੇ ਕੋਲੋਂ ਛੁਪੀ ਹੋਈ ਨਹੀਂ ਹੈ ।

**ਸ਼੍ਰੀ ਸਪੀਕਰ**: ਢੀਂਡਸਾ ਜੀ, ਤੁਹਾਡੀ ਪਾਰਟੀ ਵਾਸਤੇ ਅੱਧਾ ਘੰਟਾ ਹੈ। ਸਾਰਾ ਟਾਈਮ ਤੁਸੀਂ ਲਵੋਗੇ ਜਾਂ ਤੁਹਾਡੇ ਕਿਸੇ ਹੋਰ ਮੈਂਬਰ ਸਾਹਿਬ ਨੇ ਬੋਲਣਾ ਹੈ? ਜੇ ਤਾਂ ਕਿਸੇ ਹੋਰ ਮੈਂਬਰ ਸਾਹਿਬ ਨੇ ਵੀ ਬੋਲਣਾ ਹੈ ਤਾਂ 15,15 ਮਿੰਟ ਬੋਲ ਲਵੋ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਾਡੇ ਇੱਕ ਹੋਰ ਮੈਂਬਰ ਨੇ ਵੀ ਬੋਲਣਾ ਹੈ ਔਰ ਅਸੀਂ 20-20 ਮਿੰਟ ਬੋਲ ਲਵਾਂਗੇ । (ਵਿਘਨ)

ਸਪੀਕਰ ਸਾਹਿਬ, ਮੈਂ ਬੋਲ ਰਿਹਾ ਸੀ ਕਿ ਪਹਿਲਾਂ ਪਿੰਡਾਂ ਵਿਚ ਇਹ ਗੱਲ ਮਸ਼ਹੂਰ ਸੀ ਕਿ ਪੁਲਿਸ ਦਾ ਮਹਿਕਮਾ ਸੱਭ ਤੋਂ ਜ਼ਿਆਦਾ ਕੁਰੱਪਟ ਹੈ । ਇਸ ਦੇ ਬਾਅਦ ਕੰਸਾਲੀਡੇਸ਼ਨ ਦਾ ਮਹਿਕਮਾ ਆਇਆ, ਉਸ ਨੇ ਇਤਨੀ ਕੁਰੱਪਸ਼ਨ ਕੀਤੀ ਕਿ ਪੁਲਿਸ ਦੇ ਮਹਿਕਮੇ ਨੂੰ ਭੁਲਾ ਦਿਤਾ । ਫਿਰ ਬਿਜਲੀ ਬੋਰਡ ਦਾ ਮਹਿਕਮਾ ਆਇਆ ਉਸ ਨੇ ਕੰਸਾਲੀਡਸ਼ਨ ਦੇ ਮਹਿਕਮੇ ਨੂੰ ਭੁਲਾ ਦਿੱਤਾ ।

**ਸ਼੍ਰੀ ਸਪੀਕਰ** : ਢੀਂਡਸਾ ਸਾਹਿਬ, ਤੁਸੀਂ ਸਾਰਾ ਬਜਟ ਡਿਸਕਸ ਨਾ ਕਰੋ, ਡਿਮਾਂਡ ਤਕ ਹੀ ਮਹਿਦੂਦ ਰਹੋ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਮਿਸਾਲਾਂ ਦੇ ਰਿਹਾ ਹਾਂ (ਵਿਘਨ) ਹੁਣ ਸਪੀਕਰ ਸਾਹਿਬ, ਇਸ ਕੋਆਪ੍ਰੇਸ਼ਨ ਦੇ ਮਹਿਕਮੇ ਨੇ ਕੁਰੱਪਸ਼ਨ ਦੇ ਪੱਖੋਂ ਸਾਰਿਆਂ ਹੋਰ ਮਹਿਕਮਿਆਂ ਨੂੰ ਭੁਲਾ ਦਿੱਤਾ ਹੈ। ਭੁਲਾਉਂਦਾ ਵੀ ਕਿਉਂ ਨਾ ? ਇਸ ਦਾ ਕਾਰਨ ਕੀ ਹੈ ? ਇਸ ਦਾ ਕਾਰਨ ਇਹ ਹੈ ਕਿ ਜਿਹੜਾ ਕੋਆਪ੍ਰੇਸ਼ਨ ਦੇ ਮਹਿਕਮੇ ਦਾ ਹੈਡ ਹੈ, ਮੈਂ ਉਸ ਦੇ ਬਾਰੇ ਗਲ ਕਰਨੀ ਚਾਹੁੰਦਾ ਹਾਂ ਕਿ ਉਹ ਕਿੰਨਾ ਭਲਾਮਾਨਸ ਅਫ਼ਸਰ ਹੈ ਅਤੇ ਉਸ ਦੇ ਖ਼ਿਲਾਫ ਸੀ. ਪੀ. ਆਈ, ਜਥੇਦਾਰ ਗੁਰਬਚਨ ਸਿੰਘ ਨੇ ਅਤੇ ਮੈਂ ਵੀ ਲਿਖ ਕੇ ਇਕ ਮੈਮੋਰੰਡਮ ਦਿੱਤਾ ਸੀ। ਸਪੀਕਰ ਸਾਹਿਬ ਉਸਨੇ ਆਪਣੀ ਲੜਕੀ ਦੀ ਸ਼ਾਦੀ ਵਿਚ ਲੱਖਾਂ ਰੁਪਏ ਦੇ ਤੋਹਫੇ ਇਕੱਠੇ ਕੀਤੇ। ਇਸਦਾ ਮੈਮੋਰੰਡਮ ਅਸੀਂ ਗਵਰਨਰ ਸਾਹਿਬ ਨੂੰ ਦਿੱਤਾ ਸੀ । ਅਫ਼ਸਰਾਂ ਨੂੰ ਆਪਣੇ ਘਰ ਬੁਲਾ ਬੁਲਾ ਕੇ ਪੰਜ ਲੱਖ ਰੁਪਏ ਦੇ ਤੋਹਫੇ ਇਕੱਠੇ ਕੀਤੇ । ਇਸ ਮੈਮੋਰੰਡਮ ਦੀ ਕਾਪੀ ਅਸੀਂ ਚੀਫ਼ ਸੈਕਟਰੀ ਸਾਹਿਬ ਨੂੰ ਵੀ ਦਿੱਤੀ, ਲੇਕਿਨ ਉਸਦਾ ਜਵਾਬ ਅਜੇ ਤਕ ਨਹੀਂ ਆਇਆ। ਇਸ ਤੋਂ ਇਲਾਵਾ ਜਦੋਂ ਇਹ ਸੰਗਰੂਰ ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਸਨ ਤਾਂ ਇਨ੍ਹਾਂ ਨੇ ਆਸਾਮ ਰਿਲੀਫ ਫੰਡ ਦਾ ਪੰਜ ਲੱਖ ਰੁਪਏ ਦਾ ਗਬਨ ਕੀਤਾ ਹੈ । ਜ਼ਿਲ੍ਹੇ ਦੀ ਕਮੇਟੀ ਦੇ ਅੰਦਰ ਜਿਸ ਨੂੰ ਵਜ਼ੀਰ ਪ੍ਰਿਜ਼ਾਈਡ ਕਰਦੇ ਹਨ, ਉਸ ਦੇ ਅੰਦਰ ਇਹ ਸ਼ਿਕਾਇਤ ਹੋਈ ਸੀ ਕਿ ਇਸ ਨੇ ਪੰਜ ਲੱਖ ਰੁਪਏ

[ਸਰਦਾਰ ਸੁਖਦੇਵ ਸਿੰਘ ਢੀਂਡਸਾ]

ਇਕੱਠੇ ਕੀਤੇ ਹਨ । ਉਸਨੇ ਕਣਕ ਨਹੀਂ ਖਰੀਦੀ ਬਲਕਿ ਸਿਵਲ ਸਪਲਾਈਜ਼ ਡਿਪਾਰਟਮੈਂਟ ਅਤੇ ਮਾਰਕਫੈਡ ਵਿੱਚੋਂ ਰਿਲੀਫ ਦੇਣ ਵਾਸਤੇ ਕਣਕ ਕਢਾਈ ਗਈ। ਉਸ ਪੰਜ ਲੱਖ ਰੁਪਏ ਦਾ ਕੋਈ ਹਿਸਾਬ ਨਹੀਂ ਆਇਆ । ਫਿਰ ਉਸੇ ਹੀ ਆਦਮੀ ਨੂੰ ਬਦਲ ਕੇ ਉਸ ਦੇ ਮਹਿਕਮੇ ਦੇ ਉਪਰ ਰਜਿਸ-ਟਰਾਰ ਬਣਾ ਕੇ ਬਿਠਾ ਦਿੱਤਾ ਹੈ । ਇਸ ਅਫ਼ਸਰ ਤੇ ਸਾਰੀਆਂ ਪਾਰਟੀਆਂ ਵਲੋਂ ਐਲੀਗੇਸ਼ਨਜ਼ ਲਗਾਏ ਗਏ ਹਨ। ਹੁਣ ਦੀਆਂ ਪਾਰਲੀਮੈਂਟ ਦੀਆਂ ਅਲੈਕਸ਼ਨਾਂ ਵਿਚ ਉਸ ਅਫ਼ਸਰ ਨੇ ਪਟਿਆਲੇ ਦੇ ਹਲਕੇ ਵਿਚ ਅਤੇ ਜ਼ਿਲ੍ਹਾ ਸੰਗਰੂਰ ਦੇ ਹਲਕਿਆਂ ਵਿਚ ਲਹਿਰਾਗਾਗਾ ਅਤੇ ਸੁਨਾਮ ਵਿਚ ਜਾਕੇ ਮੀਟਿੰਗਾਂ ਕੀਤੀਆਂ ਅਤੇ ਅਫ਼ਸਰਾਂ ਤੋਂ ਪੈਸੇ ਲਏ। ਮੇਰੇ ਕੋਲ ਇਹ ਲਿਸਟ ਹੈ। ਮੈਂ ਦੋ ਮਿੰਟਾਂ ਵਿਚ ਹੀ ਪੜ੍ਹ ਕੇ ਸੁਣਾ ਦਿੰਦਾ ਹਾਂ। ਸਪੀਕਰ ਸਾਹਿਬ, ਉਹ 13 ਫਰਵਰੀ, 1977 ਨੂੰ ਗਿਆ ਅਤੇ ਮੀਟਿੰਗ ਕਰਕੇ ਉਨ੍ਹਾਂ ਦੀ ਡਿਊਟੀ ਲਾਈ ਕਿ ਇਤਨੇ ਪੈਸੇ ਦੇਣੇ ਹਨ। ਇੱਕ ਹਜ਼ਾਰ ਰੁਪਿਆ ਸੈਂਟਰਲ ਬੈਂਕ ਸੰਗਰੂਰ ਦੇ ਮੈਨੇਜਰ ਤੋਂ ਲਿਆ । 3,000 ਲੈਂਡ ਮਾਰਟਗੇਜ ਬੈਂਕ , ਮਲੇਰਕੋਟਲੇ ਤੋਂ ਲਿਆ । ਸਪੀਕਰ ਸਾਹਿਬ, ਇਹ ਜਿਹੜੀ ਮੈਂ ਲਿਸਟ ਪੜ੍ਹ ਰਿਹਾ ਹਾਂ ਇਸ ਦੀ ਇਹ ਇਨਕੁਆਇਰੀ ਕਰਾਉਣ । ਮੈਂ ਸਬੂਤ ਦੇਵਾਂਗਾ, ਐਫੀਡੈਵਿਟ ਦਿਵਾਵਾਂਗਾ। ਚੌਧਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸਦੀ ਇਨਕੁਆਇਰੀ ਕਰਾਉਣ। 2,000 ਰੁਪਿਆ ਲੈਂਡ ਮਾਰਟਗੇਜ ਬੈਂਕ ਦੇ ਮੈਨੇਜਰ ਤੋਂ ਲਿਆ । ਦੋ ਹਜ਼ਾਰ ਰੁਪਿਆ, ਲੈਂਡ ਮਾਰਟਗੇਜ ਬੈਂਕ, ਬਰਨਾਲੇ ਦੇ ਮੈਨੇਜਰ ਤੋਂ ਲਿਆ, 1,000 ਰੁਪਿਆ ਲੈਂਡ ਮਾਰਟਗੇਜ ਬੈਂਕ, ਸੁਨਾਮ ਦੇ ਮੈਨੇਜਰ ਤੋਂ ਲਿਆ। 1500 ਰੁਪਿਆ ਮਾਰਕੀਟਿੰਗ ਸੋਸਾਇਟੀ, ਧੂਰੀ ਦੇ ਮੈਨੇਜਰ ਤੋਂ ਲਿਆ ਅਤੇ 3,000 ਰੁਪਿਆ ਮਾਰਕੀਟਿੰਗ ਸੋਸਾਇਟੀ, ਮਲੇਰਕੋਟਲੇ ਤੋਂ ਲਿਆ ।

**ਸ੍ਰੀ ਬਾਲ ਮੁਕੰਦ ਸ਼ਰਮਾ** : ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ** : ਹਾਂ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ।

**ਸ੍ਰੀ ਬਾਲ ਮੁਕੰਦ ਸ਼ਰਮਾ** : ਸਪੀਕਰ ਸਾਹਿਬ, ਢੀਂਡਸਾ ਜੀ ਬੜੀਆਂ ਗੱਲਾਂ ਕਰ ਰਹੇ ਹਨ। ਇਹ ਗਲਾਂ ਤਾਂ ਕੁਐਸ਼ਚਨ ਵਗੈਰਾ ਰਾਹੀਂ ਵੀ ਕਹੀਆਂ ਜਾ ਸਕਦੀਆਂ ਹਨ। ਇਹ ਡਿਮਾਂਡ ਤੇ ਗੱਲ ਕਰਨ।

**ਸ੍ਰੀ ਸਪੀਕਰ** : ਢੀਂਡਸਾ ਜੀ ਤੁਸੀਂ ਰੈਲੇਵੈਂਟ ਰਹੋ। ਤੁਸੀਂ ਕੋਈ ਕਨਸਟਰਕਟਿਵ ਸੁਜੈਸ਼ਨ ਦਿਓ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਅੱਛਾ ਜੀ, ਸਪੀਕਰ ਸਾਹਿਬ ਮੈਂ ਤੁਹਾਡੀ ਗੱਲ ਮੰਨ ਲੈਂਦਾ ਹਾਂ। ਮੇਰੇ ਹਿਸਾਬ ਨਾਲ 46,000 ਰੁਪਿਆ ਬਣਦਾ ਹੈ ਜਿਹੜਾ ਕੁਆਪਰੇਸ਼ਨ ਮਹਿਕਮੇ ਦੇ ਇਨਸਪੈਕਟਰਾਂ, ਮਾਰਕੀਟਿੰਗ ਸੋਸਾਇਟੀਆਂ ਅਤੇ ਸੈਂਟਰਲ ਬੈਂਕਾਂ ਦੇ ਮੈਨੇਜਰਾਂ ਤੋਂ ਇਕੱਠਾ ਕੀਤਾ ਗਿਆ ਹੈ। ਸਪੀਕਰ ਸਾਹਿਬ, ਇਸ ਤੋਂ ਇਲਾਵਾ ਮੈਂ ਇੱਕ ਹੋਰ ਐਲੀਗੇਸ਼ਨ ਲਗਾਉਂਦਾ ਹਾਂ। ਸੈਂਟਰਲ ਬੈਂਕ, ਸੰਗਰੂਰ ਦੇ ਮੁਲਾਜ਼ਮਾਂ ਦਾ ਓਵਰ-ਟਾਈਮ ਦਾ ਕੇਸ ਸੀ। ਉਹ ਕਾਫੀ ਦੇਰ ਤੋਂ ਪੈਂਡਿੰਗ ਪਿਆ ਸੀ। ਉਨ੍ਹਾਂ ਨੂੰ ਕਿਹਾ ਗਿਆ ਕਿ 6,000 ਰੁਪਿਆ ਦਿਓ ਅਸੀਂ ਇਹ ਮੰਨਜ਼ੂਰ ਕਰਵਾ ਦਿੰਦੇ ਹਾਂ। ਪਰ ਇਸ ਨੂੰ ਉਨ੍ਹਾਂ ਦੀ ਯੂਨੀਅਨ ਨੇ ਅਪੋਜ਼ ਕੀਤਾ ਸੀ। ਲੇਕਿਨ ਇਨ੍ਹਾਂ ਨੇ ਮਜਬੂਰਨ ਕਟੌਤੀਆਂ ਕੀਤੀਆਂ। ਇਸ ਤੋ ਇਲਾਵਾ ਇੱਕ ਕੇਸ ਸੈਂਟਰਲ ਕੁਆਪਰੇਟਿਵ ਬੈਂਕ, ਸੰਗਰੂਰ ਦਾ ਹੈ।

**ਸ੍ਰੀ ਸਪੀਕਰ** : ਢੀਂਡਸਾ ਜੀ ਤੁਸੀਂ 10 ਮਿੰਟ ਬੋਲ ਚੁਕੇ ਹੋ ? ਇਹ ਮੈਂ ਤੁਹਾਨੂੰ ਇਸ ਲਈ ਇਨਫਾਰਮ ਕੀਤਾ ਹੈ ਤਾਂ ਕਿ ਤੁਸੀਂ ਆਪਣੇ ਟਾਈਮ ਵਿਚ ਸਾਰੀਆਂ ਚੀਜ਼ਾਂ ਬਾਰੇ ਕਹਿ ਸਕੋ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰਾ ਟਾਈਮ ਤੁਸੀਂ ਆਪ ਨਾ ਖਾਓ।

**ਮੁੱਖ ਮੰਤਰੀ** : (ਗਿਆਨੀ ਜ਼ੈਲ ਸਿੰਘ): ਸਪੀਕਰ ਸਾਹਿਬ, ਮੈਂ ਇਸ ਕਰਕੇ ਇੰਟਰਵੀਨ ਕੀਤਾ ਹੈ ਕਿਉਂਕਿ ਕੁਆਪਰੇਟਿਵ ਸੁਸਾਇਟੀਆਂ ਤੋਂ ਪੈਸੇ ਲੈਣ ਦੀ ਗੱਲ ਆਈ ਹੈ । ਮੇਰੇ ਪਾਸ ਅਲੈਕਸ਼ਨਾਂ ਦੇ ਦਿਨਾਂ ਵਿਚ ਸ਼ਿਕਾਇਤ ਪਹੁੰਚੀ ਸੀ । ਇਹ ਸ਼ਿਕਾਇਤ ਜਨਤਾ ਪਾਰਟੀ ਵਲੋਂ ਵੀ, ਕਾਂਗਰਸ ਪਾਰਟੀ ਦੇ ਮੈਂਬਰਾਂ ਵਲੋਂ ਵੀ ਅਤੇ ਅਕਾਲੀ ਪਾਰਟੀ ਦੇ ਮੈਂਬਰਾਂ ਵਲੋਂ ਵੀ ਸੀ । ਕੁਆਪਰੇਟਿਵ ਸੁਸਾਇਟੀਆਂ ਲੋਕਾਂ ਦੀਆਂ ਚੁਣੀਆਂ ਹੋਈਆਂ ਹਨ । ਉਨ੍ਹਾਂ ਵਿਚ ਸਾਰੀਆਂ ਪਾਰਟੀਆਂ ਦੇ ਮੈਂਬਰ ਹਨ । ਆਪੋ ਆਪਣੀਆਂ ਪਾਰਟੀਆਂ ਦੇ ਮੈਂਬਰਾਂ ਨੂੰ ਇਨ੍ਹਾਂ ਨੇ ਅਪਰੋਚ ਕੀਤਾ ਕਿ ਸਾਡੀ ਜੇ ਮਦੱਦ ਕਰ ਸਕਦੇ ਹੋ ਤਾਂ ਕਰੋ । ਮੈਂ ਮਹਿਕਮੇ ਨੂੰ ਹਦਾਇਤ ਕੀਤੀ ਕਿ ਕੁਆਪਰੇਟਿਵ ਸੁਸਾਇਟੀਆਂ ਵਿਚੋਂ ਕੋਈ ਫੰਡ ਕਿਸੇ ਪਾਰਟੀ ਨੂੰ ਬਿਲਕੁਲ ਨਾ ਦਿੱਤਾ ਜਾਵੇ। ਜਿਥੇ ਇਹ ਸਾਬਤ ਕਰਨਗੇ, ਇਨਕੁ ਆਇਰੀ ਕਰਾਂਗੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, 1974 ਤੋਂ ਇੱਕ ਬੋਨਸ ਦਾ ਐਗਰੀਮੈਂਟ ਸੈਂਟਰਲ ਕੁਆਪਰੇਟਿਵ ਬੈਂਕ, ਸੰਗਰੂਰ, ਦੇ ਮੁਲਾਜ਼ਮਾਂ ਨਾਲ ਹੋਇਆ ਸੀ । ਉਹ ਕੇਸ ਹੁਣ ਵੀ ਚਲਦਾ ਪਿਆ ਹੈ । ਅਲੈਕਸ਼ਨਾਂ ਦੇ ਦੌਰਾਨ, ਉਨ੍ਹਾਂ ਨੂੰ ਇਹ ਗੱਲ ਕਹੀ ਗਈ ਕਿ 6 ਲੱਖ ਰੁਪਏ ਵਿਚੋਂ 75,000 ਰੁਪਿਆ ਦਿਓ ਅਸੀਂ ਇਹ ਮੰਨਜ਼ੂਰ ਕਰਵਾ ਦਿਆਂਗੇ । ਇਹ ਚੰਡੀਗੜ੍ਹ ਤੋਂ ਏ. ਆਰ. ਅਤੇ ਡੀ. ਆਰ. ਵਲੋਂ ਕਿਹਾ ਗਿਆ । ਮੈਂ ਇਹ ਨਹੀਂ ਕਹਿੰਦਾ ਕਿ ਇਨ੍ਹਾਂ ਕੋਲ ਇਹ ਪੈਸੇ ਆਉਂਦੇ ਹਨ ਜਾਂ ਉਹ ਅਫ਼ਸਰ ਆਪਣੀਆਂ ਜੇਬਾਂ ਵਿਚ ਹੀ ਰੱਖ ਲੈਂਦੇ ਹਨ। ਇੰਪਲਾਈਜ਼ ਦੀ ਯੂਨੀਅਨ ਨੇ ਉਨ੍ਹਾਂ ਦੀ ਇਹ ਮੰਗ ਠੁਕਰਾ ਦਿੱਤੀ। ਫਿਰ ਉਸ ਦੇ ਬਾਅਦ ਹੁਣ ਤਕ ਉਸ ਕੇਸ ਦਾ ਫੈਸਲਾ ਨਹੀਂ ਹੋਇਆ। ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਜਿਹੜੀਆਂ ਗੱਲਾਂ ਮਹਿਕਮੇ ਵਿਚ ਹੋ ਰਹੀਆਂ ਹਨ, ਇਹ ਬੰਦ ਹੋਣੀਆਂ ਚਾਹੀਦੀਆਂ ਹਨ । ਜੇ ਸਹੀ ਮਾਹਨਿਆਂ ਵਿਚ ਕੁਆਪਰੇਟਿਵ ਮਹਿਕਮੇ ਨੂੰ ਅੱਗੇ ਲੈ ਜਾਣਾ ਹੈ ਤਾਂ ਇਸ ਤਰ੍ਹਾਂ ਦੇ ਅਫ਼ਸਰਾਂ ਨੂੰ ਤਬਦੀਲ ਕਰਕੇ ਹੋਰ ਮਹਿਕਮਿਆਂ ਵਿਚ ਲਗਾਉਣਾ ਚਾਹੀਦਾ ਹੈ । ਇਹ ਕੋਆਪਰੇਟਿਵ ਦਾ ਮਹਿਕਮਾ ਗਰੀਬ ਲੋਕਾਂ ਨਾਲ ਤੁਅੱਲਕ ਰੱਖਦਾ ਹੈ। ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਗਰੀਬ ਲੋਕਾਂ ਦੀ ਮੱਦਦ ਹੋਵੇਗੀ ।

ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਕਰਨੀ ਚਾਹੁੰਦਾ ਹਾਂ। ਕੋਆਪਰੇਟਿਵ ਦੇ ਮਹਿਕਮੇ ਦੇ ਅੰਦਰ ਇਤਨੀ ਟਾਪ ਹੈਵੀ ਐਡਮਨਿਸਟਰੇਸ਼ਨ ਹੋ ਗਈ ਹੈ ਕਿ ਕੁਝ ਵੀ ਨਾ ਪੁੱਛੋ। ਕਲ ਅਖਬਾਰ ਵਿਚ ਪੜ੍ਹਿਆ ਹੈ ਕਿ ਮਾਰਚ ਦੇ ਪਿਛਲੇ ਹਫਤੇ , 28 ਮਾਰਚ ਨੂੰ ਫਾਈਨਾਂਸ ਡਿਪਾਰਟਮੈਂਟ ਵਲੋਂ ਪੰਜ ਐਡੀਸ਼ਨਲ ਰਜਿਸਟਰਾਰ ਦੀਆਂ ਪੋਸਟਾਂ ਦੀ ਕਲੀਅਰੈਂਸ ਆਈ ਸੀ। ਚਾਰ ਤਰੀਕ ਨੂੰ ਸਿਰਫ ਪੰਜ ਛੇ ਦਿਨ ਤੋਂ ਬਾਅਦ ਸਾਰੀਆਂ ਪੋਸਟਾਂ ਭਰ ਦਿੱਤੀਆਂ ਗਈਆਂ ਅਤੇ ਬੰਦੇ ਪਰਮੋਟ ਕੀਤੇ ਗਏ । ਇਸ ਤਰ੍ਹਾਂ ਹੁਣ 10 ਐਡੀਸ਼ਨਲ ਰਜਿਸਟਰਾਰ ਬਣ ਗਏ ਹਨ। ਲੇਕਿਨ ਛੇ ਮਹੀਨੇ ਹੋ ਗਏ ਹਨ ਇਨਸਪੈਕਟਰਾਂ ਦੀ ਮੰਗ ਸੀ ਕਿ 5 ਏ. ਆਰ. ਲਾਏ ਜਾਣ। ਇਹ ਇਨਸਪੈਕਟਰਾਂ ਵਿਚੋਂ ਪਰਮਿਟ ਹੋਣੇ ਸਨ। ਲੇਕਿਨ ਛੇ ਮਹੀਨੇ ਹੋ ਗਏ ਹਨ ਉਨ੍ਹਾਂ ਨੂੰ ਪਰਮੋਟ ਨਹੀਂ ਕੀਤਾ ਜਾਂਦਾ । ਇਹ ਉਪਰ ਵਾਲੇ ਅਫ਼ਸਰ ਨਹੀਂ ਕਰਦੇ । ਇਨ੍ਹਾਂ ਇਨਸਪੈਕਟਰਾਂ ਨੂੰ ਵੀ ਇਹੀ ਕਿਹਾ ਜਾਂਦਾ ਹੈ ਕਿ ਤੁਹਾਨੂੰ ਪਰਮੋਟ ਤਾਂ ਕਰ ਦਿੰਦੇ ਹਾਂ ਪਰ ਸਾਨੂੰ ਵੀ ਇਸ ਦੇ ਵਿਚੋਂ ਕੁਝ ਦਿਓ। ਕਿਉਂਕਿ ਉਹ ਪੈਸੇ ਨਹੀਂ ਦਿੰਦੇ ਇਸ ਲਈ ਉਨ੍ਹਾਂ ਦੇ ਕੇਸ ਵਿਚ ਕੋਈ ਨਾ ਕੋਈ ਕੁਆਇਰੀ ਪੈ ਜਾਂਦੀ ਹੈ। ਲੇਕਿਨ ਜਦੋਂ ਐਡੀਸ਼ਨਲ ਰਜਿਸਟਰਾਰ ਪੰਜ ਬਣਾਉਣੇ ਸਨ ਤਾਂ ਪੰਜ ਦਿਨਾਂ ਦੇ ਅੰਦਰ ਅੰਦਰ ਹੀ ਉਨ੍ਹਾਂ ਨੂੰ ਪਰਮੋਟ ਕਰ ਦਿੱਤਾ ਗਿਆ । ਸਪੀਕਰ ਸਾਹਿਬ, ਇਹੋ ਜਿਹੀਆਂ ਗੱਲਾਂ ਬੰਦ ਹੋਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਸਰਦਾਰ ਪ੍ਰਹਿਲਾਦ ਸਿੰਘ ਦੇ ਹਲਕੇ ਦੇ ਅੰਦਰ ਲੈਂਡ ਮਾਰਟਗੇਜ ਬੈਂਕ ਦੀਆਂ ਅਲੈਕਸ਼ਨਾਂ ਹੋਣੀਆਂ ਸਨ । ਜਿਸ ਰਿਟਰਨਿੰਗ ਅਫ਼ਸਰ ਨੇ ਕਰਨੀਆਂ ਸਨ, ਜਿਸ ਦਿਨ ਨਾਮੀਨੇਸ਼ਨ ਪੇਪਰ ਦਾਖਲ ਹੋਣੇ ਸਨ , ਉਸ ਦਿਨ ਉਹ ਆਪ ਨਹੀਂ ਆਇਆ । ਇਸ ਤੋਂ ਬਾਅਦ ਅਸੀਂ ਚੌਧਰੀ ਸਾਹਿਬ ਨੂੰ ਮਿਲੇ। ਇਨ੍ਹਾਂ ਨੇ ਇਸ ਦੇ ਵਿਚ ਇੰਟਰਵੀਨ ਕੀਤਾ ਤਾਂ ਜਾ ਕੇ ਉਥੇ ਅਲੈਕਸ਼ਨਾਂ ਹੋਈਆਂ। ਇਸ ਤਰ੍ਹਾਂ ਦੀ ਧਾਂਦਲੀ ਮੱਚੀ ਹੋਈ ਹੈ। ਸਪੀਕਰ ਸਾਹਿਬ '

[ਸਰਦਾਰ ਸੁਖਦੇਵ ਸਿੰਘ ਢੀਂਡਸਾ]

ਤੁਸੀਂ ਮੇਰੀ ਕਾਲ ਅਟੈਨਸ਼ਨ ਮੋਸ਼ਨ ਰਿਜੈਕਟ ਕਰ ਦਿੱਤੀ ਸੀ। ਲੈਂਡ ਮਾਰਟਗੇਜ ਬੈਂਕ, ਮਲੇਰਕੋਟਲੇ ਦੇ ਅੰਦਰ ਅਲੈਕਸ਼ਨ ਹੋਣੀ ਸੀ। ਲੇਕਿਨ ਜਿਨ੍ਹਾਂ ਇਨਸਪੈਕਟਰਾਂ ਨੇ ਟੈਸਟ ਕਰਨੇ ਸੀ ਉਨ੍ਹਾਂ ਨੂੰ ਕਿਹਾ ਗਿਆ ਕਿ ਤੁਸੀਂ ਨਹੀਂ ਆਉਣਾ ਅਤੇ ਰਿਟਰਨਿੰਗ ਅਫ਼ਸਰ ਨੂੰ ਕਿਹਾ ਕਿ ਉਸਨੇ ਇਹ ਪੇਪਰ ਲੈਣੇ ਨਹੀਂ ਹਨ। ਲੇਕਿਨ ਉਥੇ ਦੇ ਐਮ. ਐਲ. ਏ. ਨੇ ਆਪਣੇ ਨਾਮੀਨੇਸ਼ਨ ਪੇਪਰ ਦਾਖ਼ਲ ਕਰਨੇ ਸਨ। ਉਥੇ ਕੋਸ਼ਿਸ਼ ਕੀਤੀ ਗਈ ਕਿ ਉਨ੍ਹਾਂ ਦੇ ਪੇਪਰ ਦਾਖਲ ਨਾ ਹੋਣ ਦਿੱਤੇ ਜਾਣ। ਦੂਸਰੇ ਗਰੁਪ ਨੇ ਉਥੇ ਧਰਨਾ ਮਾਰ ਦਿੱਤ ਦਫਤਰ ਦੇ ਅੱਗੇ ਕਿ ਜਿਤਨਾ ਚਿਰ ਸਾਡੇ ਪੇਪਰ ਦਾਖਲ ਨਹੀਂ ਕਰਦੇ ਅਸੀਂ ਉਥੋਂ ਉਠ ਕੇ ਨਹੀਂ ਜਾਣਾ। ਇੰਟਰਫੀਅਰ ਕਰਕੇ ਸਾਨੂੰ ਪਤਾ ਲਗਾ ਕਿ ਇੱਕ ਵਜ਼ੀਰ ਸਾਹਿਬ ਉਥੇ ਬੈਠੇ ਸਨ। ਪੁਲਿਸ ਤੋਂ ਉਨ੍ਹਾਂ ਬੰਦਿਆਂ ਨੂੰ ਕੁਟਵਾਇਆ ਗਿਆ। ਜਿਨ੍ਹਾਂ ਬੰਦਿਆਂ ਨੇ ਸਾਡੇ ਬੰਦੇ ਕੁੱਟੇ ਸਨ ਉਨ੍ਹਾਂ ਨੂੰ ਪੁਲਿਸ ਨੇ ਗ੍ਰਿਫਤਾਰ ਤਾਂ ਕਰ ਲਿਆ ਪਰ ਬਾਅਦ ਵਿਚ ਟੈਲੀਫੂਨ ਆ ਜਾਣ ਕਾਰਨ ਕੋਈ ਕੇਸ ਦਰਜ ਨਹੀਂ ਹੋਇਆ। ਇਸ ਤਰ੍ਹਾਂ ਦੀਆਂ ਅਲੈਕਸ਼ਨਾਂ ਹੁੰਦੀਆਂ ਹਨ। ਉਦੋਂ ਐਮਰਜੈਂਸੀ ਸੀ ਜਦੋਂ ਇਸ ਤਰ੍ਹਾਂ ਦੀਆਂ ਧਾਂਧਲੀਆਂ ਮਚੀਆਂ ਹੋਈਆਂ ਸਨ। ਹੁਣ ਐਮਰਜੈਂਸੀ ਖ਼ਤਮ ਹੋ ਚੁੱਕੀ ਹੈ। ਹੁਣ ਇਸ ਤਰ੍ਹਾਂ ਦੀਆਂ ਗੱਲਾਂ ਬਰਦਾਸ਼ਤ ਨਹੀਂ ਹੋਣਗੀਆਂ। ਮੈਂ ਚੌਧਰੀ ਸਾਹਿਬ ਦੀ ਸੇਵਾ ਵਿਚ ਆਪ ਦੇ ਰਾਹੀਂ ਬੇਨਤੀ ਕਰਾਂਗਾ ਕਿ ਉਹ ਇੱਕ ਜੈਨਰਲ ਤੌਰ ਤੇ ਸਰਕੁਲਰ ਜਾਰੀ ਕਰ ਦੇਣ ਕਿ ਇਸ ਤਰ੍ਹਾਂ ਦੀ ਕੋਈ ਗੱਲ ਨਾ ਕੀਤੀ ਜਾਵੇ।

**ਸ੍ਰੀ ਸਪੀਕਰ** : ਢੀਂਡਸਾ ਸਾਹਿਬ, ਤੁਹਾਡੇ ਪੰਦਰਾਂ ਮਿੰਟ ਤਾਂ ਹੋ ਗਏ ਹਨ ਆਪਣੇ ਸਾਥੀਆਂ ਦਾ ਟਾਈਮ ਲੈਣਾ ਹੈ ਤਾਂ ਲੈ ਲਓ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਬੱਸ, ਸਪੀਕਰ ਸਾਹਿਬ, ਮੈਂ ਇੱਕ ਦੋ ਪੁਆਇੰਟ ਹੀ ਹੋਰ ਕਹਿਣੇ ਹਨ।

ਸਪੀਕਰ ਸਹਿਬ, ਟਰਾਂਸਫਰਜ਼ ਹੁੰਦੀਆਂ ਹਨ। ਉਸ ਬਾਰੇ ਪੋਜ਼ੀਸ਼ਨ ਇਹ ਹੈ ਕਿ ਜਿਹੜਾ ਬੰਦਾ ਇਨ੍ਹਾਂ ਦੇ ਇਸ਼ਾਰਿਆਂ ਤੇ ਨਹੀਂ ਚਲਦਾ ਉਸ ਨੂੰ ਟਰਾਂਸਫਰ ਕੀਤਾ ਜਾਂਦਾ ਹੈ। ਬਰਾੜ ਸਾਹਿਬ ਦੇ ਹਲਕੇ ਫਰੀਦਕੋਟ ਦਾ ਐਗਰੀਕਲਚਰ ਇਨਸਪੈਕਟਰ ਇਸ ਕਰਕੇ ਬਦਲ ਦਿਤਾ ਗਿਆ ਹੈ ਕਿ ਉਹ ਇਨ੍ਹਾਂ ਦੇ ਕਹੇ ਨਹੀਂ ਸੀ ਚਲਦਾ। ਹੋਰ ਵੀ ਇਸ ਤਰ੍ਹਾਂ ਦੀਆਂ ਕਈ ਟਰਾਂਸਫਰਜ਼ ਹੁੰਦੀਆਂ ਹਨ।

ਹੁਣ ਮੈਂ ਸਪੀਕਰ ਸਾਹਿਬ, ਬਿਜਲੀ ਬੋਰਡ ਦੀ ਗੱਲ ਕਰਨੀ ਚਾਹੁੰਦਾ ਹਾਂ। ਬਿਜਲੀ ਬੋਰਡ ਵਿੱਚ ਜੋ ਕੁਰੱਪਸ਼ਨ ਚਲ ਰਹੀ ਹੈ ਉਹ ਵੀ ਮੈਂ ਵਜ਼ੀਰ ਸਾਹਿਬ ਨੂੰ ਦੱਸਾਂਗਾ।

**ਸ੍ਰੀ ਸਪੀਕਰ** : ਕੀ ਇਸ ਕੇਸ ਵਿਚ ਕੋਈ ਬਿਜਲੀ ਬੋਰਡ ਦੀ ਡਿਮਾਂਡ ਵੀ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਹਾਂ ਜੀ, ਇਰੀਗੇਸ਼ਨ ਅਤੇ ਪਾਵਰ ਦੀ ਡਿਮਾਂਡ ਹੈ। ਸੋ, ਸਪੀਕਰ ਸਾਹਿਬ, ਇਥੇ ਇਹ ਕਿਹਾ ਗਿਆ ਹੈ ਕਿ ਸਾਰੇ ਪਿੰਡਾਂ ਦੇ ਅੰਦਰ ਬਿਜਲੀ ਦਿੱਤੀ ਗਈ ਹੈ। ਸਪੀਕਰ ਸਾਹਿਬ, ਲੋਕਾਂ ਨੇ ਲੋਨ ਲੈ ਕੇ ਮੋਟਰਾਂ ਲਗਾਈਆਂ ਹਨ ਪੰਜ ਪੰਜ ਮਹੀਨੇ ਹੋ ਗਏ ਹਨ ਟੈਸਟ ਰਿਪੋਰਟਾਂ ਦਿੱਤੀਆਂ ਨੂੰ ਪਰ ਅਜੇ ਤਕ ਉਨ੍ਹਾਂ ਨੂੰ ਕੁਨੈਕਸ਼ਨਜ਼ ਨਹੀਂ ਦਿਤੇ ਗਏ। ਮੈਂ ਆਪਣੇ ਪਿੰਡ ਦੀ ਮਿਸਾਲ ਦੱਸਦਾ ਹਾਂ। ਆਪਣੇ ਘਰ ਦੀ ਹੀ ਮਿਸਾਲ ਦਸ ਸਕਦਾ ਹਾਂ। ਸਪੀਕਰ ਸਾਹਿਬ, ਬਿਜਲੀ ਬੋਰਡ ਵਾਲਿਆਂ ਨੇ ਹੁਣ ਹਾਈ ਟੈਨਸ਼ਨ, ਲੋ ਟੈਨਸ਼ਨ ਦਾ ਸਿਸਟਮ ਚਲਾ ਦਿੱਤਾ ਹੈ ਪਹਿਲਾਂ ਪ੍ਰਾਇਰਟੀ ਇਸ ਗਲ ਤੇ ਫਿਕਸ ਹੁੰਦੀ ਸੀ ਕਿ ਜਿਹੜਾ ਪਹਿਲਾਂ ਟੈਸਟ ਰਿਪੋਰਟ

ਦੇ ਦੇਵੇ ਉਸ ਨੂੰ ਪਹਿਲਾਂ ਕੁਨੈਕਸ਼ਨ ਮਿਲ ਜਾਂਦਾ ਸੀ ਪਰ ਹੁਣ ਹਾਈ ਟੈਨਸ਼ਨ ਔਰ ਲੋਅ ਟੈਨਸ਼ਨ ਵਾਲਾ ਤਰੀਕਾ ਅਪਣਾ ਲਿਆ ਹੈ ਔਰ ਉਹ ਵੀ ਸਹੀ ਤਰੀਕੇ ਨਾਲ ਨਹੀਂ ਚਲਾਇਆ ਜਾਂਦਾ। ਜੇਕਰ ਕੋਈ ਬੋਰਡ ਦੇ ਕਰਮਚਾਰੀਆਂ ਦੀ ਮੁਠੀ ਗਰਮ ਕਰ ਦਿੰਦਾ ਹੈ ਤਾਂ ਉਸ ਦਾ ਲੋਅ ਟੈਨਸ਼ਨ ਕਹਿ ਦਿੰਦੇ ਹਨ ਪਰ ਜਿਹੜਾ ਮੁੱਠੀ ਗਰਮ ਨਹੀਂ ਕਰਦਾ ਉਸ ਨੂੰ ਕਹਿ ਦਿੰਦੇ ਹਨ ਕਿ ਉਸ ਦਾ ਹਾਈ ਟੈਨਸ਼ਨ ਹੈ, ਜਾਂ ਐਚ. ਟੀ . ਹੈ। ਪਰ ਜਿਹੜਾ ਭੇਟਾ ਕਰ ਦੇਵੇਗਾ ਉਸ ਦੀ ਲੋਅ ਟੈਨਸ਼ਨ ਬਣ ਜਾਂਦੀ ਹੈ। ਮੈਂ, ਸਪੀਕਰ ਸਾਹਿਬ, ਫਿਗਰਜ਼ ਦੇ ਸਕਦਾ ਹਾਂ। ਜਿਸ ਆਦਮੀ ਦੀ ਮੋਟਰ ਨੂੰ ਕੁਨੈਕਸ਼ਨ ਦੇਣ ਵਾਸਤੇ ਸਿਰਫ ਇਕ ਹੀ ਪੋਲ ਲਗਣਾ ਹੈ ਉਸ ਨੂੰ ਕੁਨੈਕਸ਼ਨ ਨਹੀਂ ਦਿੱਤਾ ਗਿਆ। ਜਿਨ੍ਹਾਂ ਨੇ ਦੋ ਦੋ ਮਹੀਨੇ ਦੀਆਂ ਟੈਸਟ ਰਿਪੋਰਟਾਂ ਦਿੱਤੀਆਂ ਹਨ ਔਰ ਚਾਰ ਚਾਰ ਪੰਜ ਪੋਲ ਲਗਦੇ ਸਨ ਉਨ੍ਹਾਂ ਨੂੰ ਕੁਨੈਕਸ਼ਨ ਦਿੱਤੇ ਗਏ ਹਨ। ਇਸ ਲਈ ਮੈਂ ਸਰਕਾਰ ਨੂੰ ਇਹ ਕਹਾਂਗਾ ਕਿ ਇਹ ਧਾਂਦਲੀ ਬੰਦ ਹੋਣੀ ਚਾਹੀਦਾ ਹੈ। ਨਵੇਂ ਚੇਅਰਮੈਨ ਸਾਹਿਬ ਦੇ ਵੇਲੇ ਇਕ ਨਵੀਂ ਗੱਲ ਹੋਈ ਹੈ। ਵੈਸੇ ਗੱਲਾਂ ਤਾਂ ਬਹੁਤ ਹੋਈਆਂ ਹਨ, ਪਰ ਸਾਰੀਆਂ ਬਾਰੇ ਦੱਸਣ ਲਈ ਸਮਾਂ ਨਹੀਂ ਹੈ। ਅੱਠ ਇਨਕਰੀਮੈਂਟਾਂ ਸਪੀਕਰ ਸਾਹਿਬ, ਕਿਸੇ ਰੂਲ ਥੱਲੇ, ਕਿਸੇ ਹਿਸਟਰੀ ਵਿਚ ਨਹੀਂ ਕਿਸੇ ਨੂੰ ਦਿੱਤੀਆਂ ਗਈਆ ਪਰ ਇਥੇ ਅੱਠ ਇਨਕਰੀਮੈਂਟਾਂ ਦਿੱਤੀਆਂ ਗਈਆਂ ਹਨ। ਇਕ ਤਾਂ ਸਰਦਾਰ ਗੁਰਦਿਆਲ ਸਿੰਘ ਗਿੱਲ ਹੈ, ਕੰਟਰੋਲਰ ਆਫ ਸਟੋਰਜ਼ ਲਗਿਆ ਹੋਇਆ ਹੈ, ਉਨ੍ਹਾਂ ਨੂੰ ਅੱਠ ਇਨਕਰੀਮੈਂਟਾਂ ਦਿੱਤੀਆਂ ਗਈਆਂ ਹਨ। ਇੱਕ ਬੀਬੀ ਹੈ, ਲੇਡੀ ਹੈ, ਅਸਿਸਟੈਂਟ ਲਾਇਬਰੇਰੀਅਨ ਲੱਗੀ ਹੋਈ ਹੈ, ਉਨ੍ਹਾਂ ਨੂੰ ਅੱਠ ਇਨਕਰੀਮੈਂਟਾਂ ਦਿੱਤੀਆਂ ਗਏਆਂ ਹਨ ਗੁਰਦਿਆਲ ਸਿੰਘ ਢਿੱਲੋਂ ਜਿਹੜਾ ਸਟੋਰ ਦਾ ਇਨਚਾਰਜ ਹੈ ਉਸ ਦੀ ਤਨਖਾਹ 1600 ਤੋਂ ਵੱਧ ਨਹੀਂ ਸੀ ਹੋ ਸਕਦੀ ਪਰ ਉਸਨੂੰ ਵਧਾ ਕੇ 1800 ਕੀਤਾ ਗਿਆ ਹੈ। ਪਰ ਸਪੀਕਰ ਸਾਹਿਬ, ਜਿਹੜੇ ਇਮਾਨਦਾਰ ਆਦਮੀ ਹਨ ਉਨ੍ਹਾਂ ਦੀਆਂ ਇਨ-ਕਰੀਮੈਂਟਾਂ ਹੀ ਨਹੀਂ ਰੋਕੀਆਂ ਸਗੋਂ ਉਨ੍ਹਾਂ ਨੂੰ ਸੱਸਪੈਂਡ ਕੀਤਾ ਅਤੇ ਹਾਈ ਕੋਰਟ ਵਿਚੋਂ ਉਨ੍ਹਾਂ ਦੀ ਜਾ ਕੇ ਬਹਾਲੀ ਹੋਈ। ਸਪੀਕਰ ਸਾਹਿਬ, ਚਾਰ ਮਹੀਨੇ ਵਾਸਤੇ ਉਥੇ ਚੇਅਰਮੈਨ ਦੀ ਸੀਟ ਖਾਲੀ ਰਹੀ ਹੈ। ਉਹ ਇਸ ਵਾਸਤੇ ਕਿ ਮੁੱਖ ਮੰਤਰੀ ਜੀ ਦਾ ਇਕ ਰਿਸ਼ਤੇਦਾਰ ਸੀ ਜਿਸ ਨੂੰ ਉਹ ਲਗਾਉਣਾ ਚਾਹੁੰਦੇ ਸਨ ਪਰ ਉਸ ਦੀ ਉਮਰ 60 ਸਾਲ ਤੋਂ ਉਪਰ ਸੀ। ਪਰ ਪ੍ਰੋਵੀਜ਼ਨ ਇਹੀ ਸੀ ਕਿ ਚੇਅਰਮੈਨ 60 ਸਾਲ ਦੀ ਉਮਰ ਤੋਂ ਉਪਰ ਨਹੀਂ ਲਗ ਸਕਦਾ। ਇਸ ਲਈ ਪਹਿਲਾਂ ਇਹ ਅਮੈਂਡਮੈਂਟ ਕੀਤੀ ਗਈ 60 ਸਾਲ ਦੀ ਬਜਾਏ 62 ਸਾਲਾਂ ਦੀ ਪ੍ਰੋਵੀਜ਼ਨ ਕੀਤੀ ਗਈ ਔਰ ਫਿਰ ਉਸ ਨੂੰ ਚੇਅਰਮੈਨ ਲਗਾਇਆ ਗਿਆ। ਸੋ ਮੈਂ ਸਮਝਦਾ ਹਾਂ ਕਿ ਇਹ ਬੜੀਆਂ ਗਲਤ ਗੱਲਾਂ ਹੋ ਰਹੀਆਂ ਹਨ। ਇਕ ਚੀਜ਼ ਹੋਰ ਕਹਾਂਗਾ ਸਿਬੀਆ ਸਾਹਿਬ ਹਾਉਸ ਵਿਚੋਂ ਚਲੇ ਗਏ ਹਨ। ਉਨ੍ਹਾਂ ਨੇ ਕਿਹਾ ਹੈ ਕਿ ਦੋ ਕਰੋੜ ਰੁਪਿਆ ਖਾਲੇਂ ਔਰ ਮਾਈਨਰਜ਼ ਵਾਸਤੇ ਰਖਿਆ ਸੀ ਹੁਣ 6 ਕਰੋੜ ਰੁਪਿਆ ਰੱਖਿਆ ਹੈ। ਲੇਕਿਨ ਸਿਬੀਆ ਸਾਹਿਬ ਨੂੰ ਪਤਾ ਹੋਣਾ ਹੈ ਕਿ ਉਹ ਜਿੱਥੇ ਵੀ ਗਏ ਲੋਕਾਂ ਨੇ ਉਨ੍ਹਾਂ ਪਾਸ ਸ਼ਿਕਾਇਤ ਕੀਤੀ ਕਿ ਵਜ਼ੀਰ ਸਾਹਿਬ ਤੁਹਾਡੇ ਆਦਮੀ ਸੀਮਿੰਟ ਤਾਂ ਵਰਤਦੇ ਹੀ ਨਹੀਂ ਹਨ, ਇੱਟਾਂ ਰੇਤੇ ਨਾਲ ਹੀ ਖੜੀਆਂ ਕਰੀ ਜਾਂਦੇ ਹਨ, ਤੁਸੀਂ ਚੱਲ ਕੇ ਮੌਕਾ ਤਾਂ ਵੇਖੋ ਕਿ ਕਿਸ ਤਰ੍ਹਾਂ ਉਨ੍ਹਾਂ ਖਾਲਾਂ ਅਤੇ ਮਾਈਨਰਾਂ ਦੀ ਹਾਲਤ ਹੈ। ਲੇਕਿਨ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਇਹ ਖੇਚਲ ਨਹੀਂ ਕੀਤੀ ਕਿ ਉਥੇ ਜਾਕੇ ਮੌਕਾ ਵੇਖਦੇ। ਇਹ ਕਹਿਕੇ ਆ ਗਏ ਕਿ ਮੈਂ ਪੜ੍ਹਤਾਲ ਕਰਾਂਗਾ। (ਘੰਟੀ) ਬੱਸ ਸਪੀਕਰ ਸਾਹਿਬ, ਇਕ ਪ੍ਰਾਬਲਮ ਹੋਰ ਹੈ, ਮੈਂ ਉਹ ਵੀ ਦੱਸ ਦੇਵਾਂ। ਸਪੀਕਰ ਸਾਹਿਬ, ਪੱਕੇ ਖਾਲੇ ਹਨ। ਮਾਈਨਰਜ਼ ਹਨ ਉਨ੍ਹਾਂ ਤੋਂ ਪਾਣੀ ਟੇਲਾਂ ਤੇ ਚਲਾ ਗਿਆ ਹੈ ਔਰ ਮੋਗਿਆਂ ਤੋਂ ਬੰਦ ਹੋ ਗਿਆ ਹੈ। ਇਨ੍ਹਾਂ ਪਾਸ ਕੋਈ ਇੰਤਜ਼ਾਮ ਨਹੀਂ ਹੈ ਕਿ ਈਕੂਅਲ ਡਿਸਟਰੀਬਿਊਸ਼ਨ ਕੀਤੀ ਜਾਵੇ। ਮੈਂ ਸਰਕਾਰ ਨੂੰ ਕਹਾਂਗਾ ਕਿ ਇਕੋ ਜਿਹੀ ਡਿਸਟ੍ਰੀਬਿਊਸ਼ਨ ਪਾਣੀ ਦੀ ਕਰਨੀ ਚਾਹੀਦੀ ਹੈ। ਇਤਨਾ ਕਹਿਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

(ਇਸ ਸਮੇਂ ਸਰਕਾਰੀ ਬੈਂਚਾਂ ਵਲੋਂ ਕੁਝ ਮਾਨਯੋਗ ਮੈਂਬਰ ਬੋਲਣ ਲਈ ਖੜੇ ਹੋਏ।)

**ਸ਼੍ਰੀ ਸਪੀਕਰ** : ਪਹਿਲਾਂ ਆਪੋਜੀਸ਼ਨ ਵਾਲਿਆਂ ਨੂੰ ਬੋਲ ਲੈਣ ਦਿਓ, ਤੁਸੀਂ ਫਿਰ ਬੋਲ ਲੈਣਾ।

(ਇਸ ਸਮੇਂ ਕਾਮਰੇਡ ਅਰਜਨ ਸਿੰਘ ਮਸਤਾਨਾ ਜੀ ਬੋਲਣ ਲਈ ਖੜੇ ਹੋਏ।)

ਮਸਤਾਨਾ ਜੀ ਕੀ ਤੁਸੀਂ ਇਕੱਲਿਆਂ ਹੀ ਬੋਲਣਾ ਹੈ ਜਾਂ ਤੁਹਾਡੀ ਪਾਰਟੀ ਦੇ ਕਿਸੇ ਹੋਰ ਮੈਂਬਰ ਨੇ ਵੀ ਬੋਲਣਾ ਹੈ ?

**ਆਵਾਜ਼ਾਂ** : ਇਹ ਬੈਠੇ ਹੀ ਇਕੱਲੇ ਹਨ, ਅਤੇ ਇਕੱਲੇ ਹੀ ਬੋਲਣਗੇ ਜੀ। (ਹਾਸਾ)

**ਕਾਮਰੇਡ ਅਰਜਨ ਸਿੰਘ ਮਸਤਾਨਾ** (ਵਲਟੋਹਾ): ਕਿਤਨੇ ਮਿੰਟ ਟਾਈਮ ਹੈ ਜੀ ਬੋਲਣ ਵਾਸਤੇ ?

**ਸ਼੍ਰੀ ਸਪੀਕਰ** : ਤੁਹਾਡੀ ਪਾਰਟੀ ਲਈ 20 ਮਿੰਟ ਹਨ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਬੱਸ ਜੀ, ਦਸ ਬਾਰਾਂ ਮਿੰਟ ਬੋਲਾਂਗਾ, ਸਪੀਕਰ ਸਾਹਿਬ, ਅੱਜ ਜਿਹੜੀਆਂ ਮੰਗਾਂ ਉਤੇ ਹਾਊਸ ਵਿਚ ਬਹਿਸ ਹੋ ਰਹੀ ਹੈ ਮੈਂ ਉਨ੍ਹਾਂ ਮੰਗਾਂ ਲਈ ਗਿਆਨੀ ਜੀ ਦਾ ਧੰਨਵਾਦ ਕਰਦਾ ਹਾਂ। ਜਿਹੜਾ ਇਨ੍ਹਾਂ ਨੇ ਬਿਜਲੀ ਦਾ ਰੇਟ ਘਟਾਇਆ ਹੈ 18 ਰੁਪਏ ਤੋਂ 13 ਰਪਏ ਕੀਤਾ ਹੈ, ਭਾਵੇਂ ਕਾਫੀ ਜੱਦੋ ਜਹਿਦ ਤੋਂ ਬਾਅਦ ਹੀ ਕੀਤਾ ਹੈ ਪਰ ਫਿਰ ਵੀ ਮੈਂ ਇਨ੍ਹਾਂ ਨੂੰ ਇਸ ਗੱਲ ਲਈ ਵਧਾਈ ਦਿੰਦਾ ਹਾਂ, ਇਸ ਫੈਸਲੇ ਨੂੰ ਜੀ ਆਇਆਂ ਕਹਿੰਦਾ ਹਾਂ। ਇਸ ਨਾਲ ਕਿਸਾਨਾਂ ਨੂੰ ਕਾਫੀ ਰਾਹਤ ਮਿਲੀ ਹੈ। ਫਿਰ ਇਨ੍ਹਾਂ ਨੇ ਜਿਨ੍ਹਾਂ ਕਿਸਾਨਾਂ ਦੀਆਂ 10 ਏਕੜ ਤੋਂ ਥਲੇ ਜ਼ਮੀਨਾਂ ਹਨ ਉਨ੍ਹਾਂ ਨੂੰ ਮਾਲੀਆ ਮੁਆਫ ਕਰ ਦਿੱਤਾ ਹੈ। ਇਹ ਵੀ ਬੜੀ ਚੰਗੀ ਗੱਲ ਕੀਤੀ ਹੈ ਕਿਉਂਕਿ ਗਰੀਬ ਕਿਸਾਨ ਦੀਆਂ ਜਿਸ ਪਾਸ ਦਸ ਏਕੜ ਤੋਂ ਘੱਟ ਜ਼ਮੀਨ ਹੈ, ਉਸ ਦੀਆਂ ਜ਼ਰੂਰਤਾਂ ਵੀ ਉਸ ਪੈਦਾਵਾਰ ਵਿਚੋਂ ਪੂਰੀਆਂ ਨਹੀਂ ਹੁੰਦੀਆਂ। ਇਸ ਲਈ ਇਸ ਨੂੰ ਮਾਲੀਆ ਦੇਣਾ ਬੜਾ ਔਖਾ ਸੀ। ਇਸ ਦੇ ਨਾਲ ਹੀ ਮੈਂ ਇਹ ਵੀ ਮੰਗ ਕਰਾਂਗਾ ਕਿ ਜਿਹੜਾ ਆਬਿਆਨਾ ਹੈ ਉਹ ਵੀ ਖ਼ਤਮ ਕੀਤਾ ਜਾਵੇ।

11.00 A. M.

(ਇਸ ਸਮੇਂ ਪੈਨਲ ਆਫ ਚੇਅਰਮੈਨ ਦੇ ਮੈਂਬਰ ਚੌਧਰੀ ਦਰਸ਼ਨ ਸਿੰਘ ਜੀ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਇਸ ਲਈ, ਚੇਅਰਮੈਨ ਸਾਹਿਬ, ਮੈਂ ਇਸ ਆਪਣੀ ਮੰਗ ਨੂੰ ਮੁੜ ਦੁਹਰਾਂਦਾ ਹਾਂ ਕਿ ਜਿਸ ਦੀ ਦਸ ਏਕੜ ਤੋਂ ਜ਼ਮੀਨ ਘੱਟ ਹੈ ਉਸ ਨੂੰ ਆਬਿਆਨਾ ਵੀ ਮੁਆਫ ਕੀਤਾ ਜਾਵੇ।

ਚੇਅਰਮੈਨ ਸਾਹਿਬ, ਟਿਊਬਵੈਲਜ਼ ਹਨ, ਕੁਝ ਤਾਂ ਸਰਕਾਰ ਦੇ ਹਨ ਔਰ ਕੁਝ ਕਾਰਪੋਰੇਸ਼ਨ ਦੇ ਹਨ ਉਸ ਪਾਣੀ ਦਾ ਰੇਟ ਜਿਹੜਾ ਕਾਰਪੋਰੇਸ਼ਨ ਦੇ ਟਿਊਬਵੈਲ ਦਿੰਦੇ ਹਨ ਵਧਾ ਕੇ 34 ਪੈਸੇ ਤੋਂ 52 ਪੈਸੇ ਕਰ ਦਿੱਤਾ ਸੀ। ਮੈਂ ਮੰਗ ਕਰਾਂਗਾ ਸਰਕਾਰ ਤੋਂ ਕਿ ਇਹ ਬੜ੍ਹੋਤਰੀ ਜਿਹੜੀ ਹੈ ਇਹ ਵਾਪਿਸ ਲਈ ਜਾਵੇ। ਇਹ ਰਾਹਤ ਕਿਸਾਨਾਂ ਨੂੰ ਦੇਣੀ ਚਾਹੀਦੀ ਹੈ। ਇਸ ਲਈ ਇਹ ਰਾਹਤ ਕਿਸਾਨਾਂ ਨੂੰ ਦੇ ਦਿਓ ਨਹੀਂ ਤਾਂ ਪੰਜਾਬ ਇਨ੍ਹਾਂ ਰਾਹਤਾਂ ਤੋਂ ਵਾਂਝਿਆ ਰਹਿ ਜਾਵੇਗਾ। ਮੈਂ ਫਿਰ ਦੋ ਤਿੰਨ ਪੁਆਇੰਟਾਂ ਵਲ ਸਰਕਾਰ ਦਾ ਧਿਆਨ ਦਿਵਾਵਾਂਗਾ, ਇਕ ਤਾਂ ਅਬਿਆਨਾ ਹੈ ਔਰ ਦੂਸਰਾ ਟਿਊਬਵੈਲ ਕਾਰਪੋਰੇਸ਼ਨ ਵਲੋਂ ਜਿਹੜਾ ਰੇਟ ਵਧਾਇਆ ਗਿਆ ਹੈ, ਇਹ ਦੋ ਗੱਲਾਂ ਹਨ ਔਰ ਮੈਂ ਆਸ ਕਰਦਾ ਹਾਂ ਕਿ ਇਸੇ ਇਜਲਾਸ ਵਿਚ ਹੀ ਸਰਕਾਰ ਜਿਹੜੀ ਹੈ ਉਹ ਇਸ ਕਾਣੀ ਵੰਡ ਨੂੰ ਦੂਰ ਕਰੇਗੀ ਅਤੇ ਉਸ ਰੇਟ ਦੀ ਬੜ੍ਹੋਤਰੀ ਨੂੰ ਖਤਮ ਕਰੇਗੀ, ਉਸ ਵਿਚ ਢਿੱਲ ਦੇਵੇਗੀ। ਚੇਅਰਮੈਨ ਸਾਹਿਬ, ਜਿਹੜੀ ਨਹਿਰਾਂ ਪੱਕੀਆਂ ਕਰਨ ਦੀ ਗੱਲ ਹੈ, ਉਸ ਬਾਰੇ ਤਾਂ ਮੈਨੂੰ ਪਤਾ ਨਹੀਂ, ਸੰਗਰੂਰ ਜਾਂ ਬਠਿੰਡੇ ਵਿਚ ਕੀਤੀਆਂ ਹੋਣਗੀਆਂ ਪਰ ਜਿਹੜਾ ਬਾਰਡਰ ਦਾ ਇਲਾਕਾ ਹੈ ਉਥੇ ਵੀ ਗੌਰਮਿੰਟ ਖਾਲਾਂ ਨੂੰ ਪੱਕਾ ਕਰੇ। ਉਥੇ ਸਰਕਾਰ ਨੇ ਸਰਵੇ ਕੀਤਾ ਸੀ, 1,500 ਫੁੱਟ ਤਕ ਪਾਣੀ ਮਾੜਾ ਹੈ। ਉਥੇ ਹੋਰ ਕੋਈ ਸਾਧਨ ਨਹੀਂ

ਇਸ ਸਬੰਧੀ ਇਸ ਦਫਾ ਜੋ ਪੈਸੇ ਰਖੇ ਗਏ ਹਨ, ਉਹ ਥੋੜੇ ਹਨ। ਅੱਗੇ ਵੀ ਮੈਂ ਕਿਹਾ ਸੀ ਕਿ ਘੱਟੋ ਘੱਟ ਖੇਮਕਰਨ ਨਹਿਰ ਤਾਂ ਪੱਕੀ ਕੀਤੀ ਜਾਵੇ ਤਾਂ ਜੋ ਪਾਣੀ ਦਾ ਵਾਧਾ ਹੋਣ ਨਾਲ ਕਿਸਾਨ ਨੂੰ ਫਾਇਦਾ ਹੋਵੇ। ਜਿਹੜੇ ਟਿਊਬਵੈਲ ਲਗਾਏ ਗਏ ਹਨ ਜਾਂ ਲਗਣੇ ਹਨ, ਇਹ ਚੰਗੀ ਗੱਲ ਹੈ। ਪਿਛਲੇ ਸਾਲ 2 ਕਰੋੜ ਰੁਪਏ ਕੋਈ 150 ਟਿਊਬਵੈਲ ਲਗਾਉਣ ਵਾਸਤੇ ਰੱਖੇ ਸੀ। ਮੈਂ ਇਹ ਖਦਸ਼ਾ ਜ਼ਾਹਿਰ ਕੀਤਾ ਸੀ ਕਿ ਇਸ ਨੂੰ ਬੜਾ ਚਿਰ ਲਗੇਗਾ। ਮੈਂ ਇਹ ਸਵਾਲ ਗਰੀਵੈਂਸਿਜ਼ ਕਮੇਟੀ ਵਿਚ ਵੀ ਉਠਾਉਂਦਾ ਰਿਹਾ ਹਾਂ ਅਤੇ ਇਥੇ ਵੀ ਕਹਾਂਗਾ ਕਿ ਇਨ੍ਹਾਂ ਟਿਊਬਵੈਲਾਂ ਨੂੰ ਫੌਰਨ ਚਾਲੂ ਕੀਤਾ ਜਾਵੇ ਤਾਂ ਜੋ ਬਾਰਡਰ ਦੇ ਇਲਾਕੇ ਨੂੰ ਵੀ ਪਾਣੀ ਮਿਲ ਸਕੇ। ਇਸ ਕਰਕੇ ਜਿਹੜਾ ਦੋ ਕਰੋੜ ਰੁਪਿਆ ਰਖਿਆ ਹੈ, ਇਹ ਟਿਊਬਵੈਲ ਜਲਦੀ ਚਾਲੂ ਹੋ ਜਾਣ ਤਾਂ ਚੰਗੀ ਗੱਲ ਹੈ, ਇਸ ਪਾਸੇ ਫੌਰੀ ਤੌਰ ਤੇ ਧਿਆਨ ਦਿੱਤਾ ਜਾਵੇ।

ਚੇਅਰਮੈਨ ਸਾਹਿਬ, ਇਕ ਮੈਂ ਇਹ ਗੱਲ ਜ਼ਰੂਰ ਕਹਾਂਗਾ ਅਤੇ ਜਿਸ ਦਾ ਅੱਗੇ ਵੀ ਰੌਲਾ ਪਿਆ ਸੀ, ਹਰਿਆਣੇ ਦੇ ਨਾਲ ਪਾਣੀ ਦੀ ਵੰਡ ਬਾਰੇ। ਮੈਂ ਇਹ ਕਹਾਂਗਾ ਕਿ ਇਸ ਬਾਰੇ ਜ਼ਰੂਰ ਗੱਲ ਬਾਤ ਕੀਤੀ ਜਾਣੀ ਚਾਹੀਦੀ ਹੈ ਅਤੇ ਜੋ ਸਾਡੇ ਨਾਲ ਬੇਇਨਸਾਫੀ ਹੋ ਰਹੀ ਹੈ ਉਸ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਜੇ ਨਾ ਕੋਈ ਗਲ ਬਣੀ ਤਾਂ 7 ਲੱਖ ਏਕੜ ਜ਼ਮੀਨ ਸਾਡੀ ਬੰਜਰ ਹੋ ਜਾਵੇਗੀ। ਇਸ ਕਰਕੇ ਫੌਰੀ ਤੌਰ ਤੇ ਇਸ ਗੱਲ ਵਿਚ ਦਖਲ ਦੇ ਕੇ ਆਪਣਾ ਹਿੱਸਾ ਹਰਿਆਣੇ ਤੋਂ ਲੈਣਾ ਚਾਹੀਦਾ ਹੈ। ਜਿਹੜਾ ਅਵਾਰਡ ਹੈ, ਉਸ ਦਾ ਰਾਵੀ ਦੇ ਪਾਣੀ ਨਾਲ ਕੋਈ ਤੁਅੱਲਕ ਨਹੀਂ ਅਤੇ ਇਸ ਕਰਕੇ ਜਿਹੜਾ ਸਾਡੇ ਨਾਲ ਧੱਕਾ ਹੋਇਆ ਹੈ, ਉਸ ਨੂੰ ਦੂਰ ਕਰਨ ਵਾਸਤੇ ਫੌਰੀ ਤੌਰ ਤੇ ਕਦਮ ਚੁਕਣੇ ਚਾਹੀਦੇ ਹਨ।

ਇਕ ਗੱਲ ਹੋਰ ਕਰਾਂਗਾ ਕਿ ਰਾਵੀ ਦਰਿਆ ਤੋਂ ਸਾਡੀਆਂ ਨਵੀਆਂ ਜ਼ਮੀਨਾਂ ਨੂੰ ਪਾਣੀ ਮਿਲਦਾ ਹੈ। ਇੰਜੀਨੀਅਰਜ਼ ਜੋ ਪ੍ਰਪੋਜ਼ਲ ਬਣਾ ਕੇ ਭੇਜਦੇ ਹਨ, ਉਹ ਇਥੇ ਆ ਕੇ ਸੈਕ੍ਰੀਟੇਰੀਏਟ ਵਿਚ ਬਰਫ ਵਿਚ ਲਗ ਜਾਂਦੀਆਂ ਹਨ ਅਤੇ ਮਾਮੂਲੀ ਮਾਮੂਲੀ ਗੱਲਾਂ ਵਾਸਤੇ ਵੀ ਕਈ ਸਾਲ ਲਗ ਜਾਂਦੇ ਹਨ। ਜਿਹੜਾ ਨਹਿਰਾਂ ਅਤੇ ਡਰੇਨਾਂ ਦਾ ਮਹਿਕਮਾ ਹੈ, ਉਨ੍ਹਾਂ ਬਾਰੇ ਜਿਹੜੇ ਉਪਰ ਸੈਕ੍ਰੀਟੇਰੀਏਟ ਵਿਚ ਅਫਸਰ ਬੈਠੇ ਹਨ, ਉਨ੍ਹਾਂ ਨੂੰ ਟੈਕਨੀਕਲ ਗੱਲਾਂ ਦਾ ਪਤਾ ਨਹੀਂ ਹੁੰਦਾ ਅਤੇ ਨਤੀਜਾ ਇਹ ਹੁੰਦਾ ਹੈ ਕਿ ਥੱਲੇ ਵਾਲੇ ਕੁਝ ਕਹਿੰਦੇ ਹਨ ਅਤੇ ਉਪਰ ਵਾਲੇ ਕੁਝ ਕਹਿੰਦੇ ਹਨ। ਮੈਨੂੰ ਪਿਛਲੇ ਸਾਲ ਬਾਹਰ ਜਾਣ ਦਾ ਮੌਕਾ ਮਿਲਿਆ ਸੀ ਅਤੇ ਮੈਂ ਵੇਖਿਆ ਹੈ ਕਿ ਇੰਜੀਨੀਅਰਿੰਗ ਮਹਿਕਮੇ ਦਾ ਹੀ ਵਜ਼ੀਰ ਵੀ ਹੁੰਦਾ ਹੈ, ਉਪਰ ਵਾਲੇ ਅਫ਼ਸਰ ਵੀ ਇੰਜੀਨੀਅਰ ਹੁੰਦੇ ਹਨ, ਪਰ ਸਾਡੇ ਥੱਲੇ ਵਾਲੇ ਕੁਝ ਕਹਿੰਦੇ ਹਨ ਅਤੇ ਉਪਰ ਵਾਲੇ ਕੁਝ ਹੋਰ ਕਹਿੰਦੇ ਹਨ। ਇਕ ਫਲੱਡ ਕੰਟਰੋਲ ਬੋਰਡ ਦੀ ਮੀਟਿੰਗ ਹੋਈ ਸੀ, ਉਸ ਵਿਚ ਇਹ ਗੱਲ ਕਹੀ ਗਈ ਸੀ ਕਿ ਫਲੱਡਜ਼ ਤੇ 4 ਅਰਬ ਰੁਪਿਆ ਖਰਚ ਕਰਕੇ ਹਰ ਸਾਲ ਕਿਉਂ 5-6 ਕਰੋੜ ਰੁਪਿਆ ਦਿੱਤਾ ਜਾਵੇ। ਮੇਰੇ ਹਲਕੇ ਵਿਚ ਜੰਡਵਾਲਾ-ਤਲਵੰਡੀ-ਸੋਂਧਾ ਇੱਕ ਸਕੀਮ ਬਣੀ ਅਤੇ ਮਨਜ਼ੂਰ ਕੀਤੀ ਗਈ ਪਰ ਉਸ ਨੂੰ ਪੂਰਾ ਨਹੀਂ ਕੀਤਾ ਗਿਆ ਅਤੇ ਸਾਡੇ ਨਾਲ ਵਿਤਕਰਾ ਹੋਇਆ ਹੈ। ਜਿਥੇ ਪਾਣੀ ਮਿੱਠਾ ਹੈ, ਉਥੇ ਵਾਸਤੇ 2 ਕਰੋੜ ਰੁਪਿਆ ਰਖਿਆ ਹੈ ਪਰ ਜਿਥੇ ਸਾਡੇ ਇਲਾਕੇ ਵਿਚ ਪਾਣੀ ਖਾਰਾ ਹੈ, ਉਥੇ ਦੀਆਂ ਸਕੀਮਾਂ ਖਟਾਈ ਵਿਚ ਸੁੱਟੀਆਂ ਹੋਈਆਂ ਹਨ। ਰਮਦਾਸ ਵਗੈਰਾ ਵਿਚ ਜਿਥੇ ਪਾਣੀ ਮਿੱਠਾ ਹੈ, ਉਥੇ ਦਾ ਖਿਆਲ ਰਖਿਆ ਜਾਂਦਾ ਹੈ। ਇਸ ਕਰਕੇ ਮੈਂ ਕਹਾਂਗਾ ਕਿ ਗੱਲ ਇਕ ਹੋਣੀ ਚਾਹੀਦੀ ਹੈ। ਅੰਮ੍ਰਿਤਸਰ ਦੇ ਇਕ ਪਾਸੇ ਨੂੰ ਪਾਣੀ ਦਿੱਤਾ ਜਾਵੇ, ਜਿਥੇ ਪਾਣੀ ਮਿੱਠਾ ਹੈ ਅਤੇ ਜਿਥੇ 1500 ਫੁੱਟ ਤਕ ਪਾਣੀ ਮਾੜਾ ਹੈ ਉਥੇ ਦੀਆਂ ਸਕੀਮਾਂ ਨੂੰ ਕਿਸੇ ਨਾ ਕਿਸੇ ਬਹਾਨੇ ਨਾਲ ਰੋਕ ਦਿਤਾ ਜਾਂਦਾ ਹੈ। ਚੇਅਰਮੈਨ ਸਾਹਿਬ, 16,000 ਏਕੜ ਰਕਬੇ ਨੂੰ ਖੇਮਕਰਨ ਦੇ ਵਿਚ ਪਾਣੀ ਦਿੱਤਾ ਜਾਣਾ ਹੈ। ਇਸ ਕਰਕੇ ਫੌਰੀ ਤੌਰ ਤੇ ਇਸ ਬਾਰੇ ਸਕੀਮ ਮਨਜ਼ੂਰ ਕੀਤੀ ਜਾਵੇ। ਮੈਂ ਇਕ ਤਜਵੀਜ਼ ਦਿੱਤੀ ਸੀ ਮਨਿਸਟਰ ਸਾਹਿਬ ਨੂੰ ਮਿਲ ਕੇ ਕਿ ਇੰਜੀਨੀਅਰਜ਼ ਦੀ ਇਕ ਮੀਟਿੰਗ ਬੁਲਾ ਲਵੋ ਅਤੇ ਇਨ੍ਹਾਂ ਸਾਰੀਆਂ ਸਕੀਮਾਂ ਨੂੰ ਵਿਚਾਰਿਆ ਜਾਵੇ ਕਿਉਂਕਿ ਜਿਥੇ ਮਿਠਾ ਪਾਣੀ ਹੈ, ਉਨ੍ਹਾਂ ਲੋਕਾਂ ਦੀ ਹਾਲਤ ਤਾਂ ਬਦਲ ਰਹੀ ਹੈ ਪਰ ਜਿਥੇ ਪਾਣੀ ਖਾਰਾ ਹੈ, ਉਥੇ ਦੀ ਹਾਲਤ ਖਰਾਬ ਹੈ। ਮਲੋਟ, ਮਾਨਸਾ, ਬਠਿੰਡਾ ਅਤੇ ਸਾਡੇ ਪੱਟੀ ਵਿਚ ਪਾਣੀ ਖਾਰਾ ਹੈ ਅਤੇ ਇੰਜੀਨੀਅਰਜ਼

[ਕਾਮਰੇਡ ਅਰਜਨ ਸਿੰਘ ਮਸਤਾਨਾ]

ਕਹਿੰਦੇ ਹਨ ਕਿ ਪਾਣੀ 6 ਕਿਊਸਿਕ ਕੀਤਾ ਜਾਵੇ ਲੇਕਿਨ ਕੋਈ ਗੌਰ ਨਹੀਂ ਕੀਤਾ ਜਾਂਦਾ। ਜਿਥੇ ਪਾਣੀ ਮਿੱਠਾ ਹੈ, ਉਥੇ ਤਾਂ ਇਹ 6 ਕਿਊਸਿਕ ਪਾਣੀ ਦਿੰਦੇ ਹਨ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਪਾਣੀ ਖਾਰਾ ਹੈ ਉਥੇ ਡੇਢ ਜਾਂ ਦੋ ਕਿਊਸਿਕ ਪਾਣੀ ਕਿਉਂ ਨਹੀਂ ਵਧਾਇਆ ਜਾਂਦਾ। ਜਿਥੇ ਪਾਣੀ ਮਿੱਠਾ ਹੈ ਉਥੇ ਤਾਂ ਲੋਕ ਜੋ 10 ਏਕੜ ਜ਼ਮੀਨ ਹੈ ਉਹ ਸਾਰੀ ਵਿਚ ਹੀ ਝੋਨਾ ਬੀਜ ਦਿੰਦੇ ਹਨ, ਪਰ ਸਾਡੇ ਇਲਾਕੇ ਵਿਚ ਇਸ ਤਰ੍ਹਾਂ ਹੈ ਕਿ ਤੀਜਾ ਹਿੱਸਾ ਰਕਬੇ ਵਿਚ ਕਣਕ ਬੀਜੀ ਜਾਂਦੀ ਹੈ ਅਤੇ ਬਾਕੀ ਦਾ ਰਕਬਾ ਮਾਲ ਡੰਗਰ ਪਾਲਣ ਵਾਸਤੇ ਰੱਖਿਆ ਜਾਂਦਾ ਹੈ। ਇਸ ਬਾਰੇ ਮੈਂ ਇਹ ਕਹਾਂਗਾ ਕਿ ਸਾਡੇ ਦੋਵੇਂ ਮਨਿਸਟਰ ਇਥੇ ਬੈਠੇ ਹਨ , ਇੰਜੀਨੀਅਰਜ਼ ਦੀ ਉਹ ਇਕ ਮੀਟਿੰਗ ਬੁਲਾ ਲੈਣ ਅਤੇ ਇਹ ਫੈਸਲਾ ਕਰ ਲੈਣ ਕਿ ਕਿੰਨਾ ਕਿੰਨਾ ਪਾਣੀ ਕਿਸ ਕਿਸ ਰਕਬੇ ਨੂੰ ਦਿੱਤਾ ਜਾਣਾ ਚਾਹੀਦਾ ਹੈ। ਸੱਭ ਨੂੰ ਪਾਣੀ ਠੀਕ ਤਰੀਕੇ ਨਾਲ ਦਿੱਤਾ ਜਾਵੇ ਅਤੇ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਕਿ ਕਿਸੇ ਨੂੰ ਵੱਧ ਦੇ ਦਿੱਤਾ ਜਾਵੇ ਅਤੇ ਕਿਸੇ ਨੂੰ ਬਹੁਤ ਘੱਟ ਦਿਤਾ ਜਾਵੇ। ਇਸ ਗਲ ਵਲ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਸਾਰੇ ਲੋਕ ਪੰਜਾਬ ਦੀ ਡਿਵੈਲਪਮੈਂਟ ਵਿਚ ਹਿੱਸਾ ਪਾ ਸਕਣ ।

**ਸ੍ਰੀ ਸਭਾਪਤੀ :** ਇਸ ਘੜੀ ਦੇ ਮੁਤਾਬਿਕ 10 ਮਿੰਟ ਤਾਂ ਹੋ ਗਏ ਹਨ, ਮਸਤਾਨਾ ਜੀ ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ਚੇਅਰਮੈਨ ਸਾਹਿਬ, ਡਰੇਨਾਂ ਅਤੇ ਫਲੱਡ ਵਾਸਤੇ 22 ਕਰੋੜ ਰੁਪਿਆ ਰੱਖਿਆ ਹੈ। ਸਾਡੇ ਅੰਮ੍ਰਿਤਸਰ ਜ਼ਿਲ੍ਹੇ ਦਾ ਇਕ ਐਕਸ. ਈ. ਐਨ. ਸਿੱਧੂ ਸੀ, ਉਹ ਲੱਖਾਂ ਰੁਪਿਆ ਗ਼ਬਨ ਕਰ ਗਿਆ । ਉਸ ਦੀ ਇਨਕੁਆਇਰੀ ਕੀਤੀ ਜਾਣੀ ਚਾਹੀਦੀ ਹੈ, ਉਹ ਝੂਠੇ ਬਿਲ ਪਾਸ ਕਰਾਕੇ ਮਜ਼ਦੂਰਾਂ ਨੂੰ ਪੈਸੇ ਨਾ ਦੇ ਕੇ, ਉਸ ਦੀਆਂ ਬਾਹਵਾਂ ਲੰਮੀਆਂ ਹੋਣ ਕਾਰਨ, ਉਸਨੂੰ ਇਨਕੁਆਇਰੀ ਵਿਚੋਂ ਬਹਾਲ ਕਰ ਦਿੱਤਾ ਗਿਆ ਹੈ। ਮੈਂ ਇਸ ਬਾਰੇ ਅਸ਼ੋਰੈਂਸ ਕਮੇਟੀ ਵਿਚ ਸਵਾਲ ਉਠਾਇਆ ਸੀ ਬੜੇ ਦੁੱਖ ਦੀ ਗੱਲ ਹੈ ਕਿ ਇਕ ਅਫਸਰ ਲੱਖਾਂ ਰੁਪਏ ਦਾ ਗ਼ਬਨ ਕਰ ਗਿਆ ਹੋਵੇ ਪਰ ਕੋਈ ਐਕਸ਼ਨ ਨਹੀਂ ਲਿਆ ਜਾਂਦਾ ।

ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਗੜਿਆਂ ਦੇ ਨਾਲ ਲੋਕਾਂ ਦੀ ਤਬਾਹੀ ਹੋਈ, ਉਸ ਲਈ ਸਰਕਾਰ ਨੇ ਸਾਢੇ ਅੱਠ ਕਰੋੜ ਰੁਪਿਆ ਦਿੱਤਾ। ਲੋਕਾਂ ਦਾ ਬੜਾ ਨੁਕਸਾਨ ਹੋਇਆ, ਉਨ੍ਹਾਂ ਦੇ ਡੰਗਰ ਵਗੈਰਾ ਬੀਮਾਰੀ ਨਾਲ ਮਰ ਗਏ ਜਿਹੜੇ ਕਿ ਹਿੰਦੁਸਤਨ ਵਿਚ ਸਭ ਤੋਂ ਚੰਗੇ ਸਨ। ਪਰ ਅਫਸੋਸ ਦੀ ਗੱਲ ਹੈ ਕਿ ਰਿਲੀਫ ਦੇ ਪੈਸੇ ਲੋਕਾਂ ਨੂੰ ਪੂਰੀ ਤਰ੍ਹਾਂ ਦਿੱਤੇ ਨਹੀਂ ਗਏ । ਸਾਡੇ ਡੀ. ਸੀ. ਨੇ ਕਿਹਾ ਕਿ ਇਲੈਕਸ਼ਨ ਆ ਰਿਹਾ ਹੈ, ਫਿਰ ਦੇਵਾਂਗੇ। ਇਸ ਦੇ ਉਲਟ ਫਿਰੋਜ਼ਪੁਰ ਵਿਚ 70 ਲੱਖ ਰੁਪਿਆ ਹਰੀਜਨਾਂ ਵਿਚ ਵੰਡਿਆ ਗਿਆ । ਮੈਂ ਇਹ ਕਹਿੰਦਾ ਹਾਂ ਕਿ ਭਾਵੇਂ ਜਿਹੜਾ ਸਾਢੇ ਚਾਰ ਸੌ ਰੁਪਿਆ ਰਿਲੀਫ ਦੇਣ ਵਾਸਤੇ ਰਖਿਆ ਸੀ, ਉਹ ਘੱਟ ਸੀ, ਪਰ ਲੋਕਾਂ ਨੂੰ ਦੇਣਾ ਚਾਹੀਦਾ ਸੀ । ਮੇਰੇ ਇਲਾਕੇ ਵਿਚ, ਪੱਟੀ ਵਿਚ ਲੋਕੀ ਹਾਲਾਂ ਵੀ ਤੰਬੂਆਂ ਵਿਚ ਬੈਠੇ ਹਨ ਅਤੇ ਉਨ੍ਹਾਂ ਨੂੰ ਕੋਈ ਸਹੂਲਤ ਨਹੀਂ ਮਿਲੀ ਉਨ੍ਹਾਂ ਦੀ ਹੜ੍ਹਾਂ ਅਤੇ ਗੜਿਆਂ ਦੇ ਕਾਰਨ ਬਹੁਤ ਤਬਾਹੀ ਹੋਈ ਹੈ।

**ਸ੍ਰੀ ਸਭਾਪਤੀ :** ਮਸਤਾਨਾ ਜੀ, ਤੁਸੀਂ ਹੁਣ ਬੈਠੋ, ਤੁਹਾਡੀ ਆਪਣੀ ਪਾਰਟੀ ਦਾ ਟਾਈਮ ਘੱਟ ਜਾਣਾ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ਮੈਂ ਦੋ ਮਿੰਟ ਹੀ ਲਵਾਂਗਾ। ਜਿਹੜਾ ਕੋਆਪਰੇਟਿਵ ਦਾ ਮਹਿਕਮਾ ਹੈ, ਇਸ ਵਿਚ ਬੜਾ ਘਪਲਾ ਹੈ , ਮੈਂ ਇਸ ਪਾਸੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਉਥੇ ਕੁਰੱਪਸ਼ਨ ਬਹੁਤ ਹੋ ਰਹੀ ਹੈ। ਇਸ ਲਈ ਆਖਿਰ ਵਿੱਚ ਮੈਂ ਇਤਨਾ ਜ਼ਰੂਰ ਕਹਾਂਗਾ ਕਿ ਕੋਆਪਰੇਟਿਵ ਸੁਸਾਇਟੀ ਤਰਨਤਾਰਨ ਦੀ ਪੱਟੀ ਡਵੀਜ਼ਨ ਵਿਚ ਜਿਹੜੀ ਕੁਰੱਪਸ਼ਨ ਹੋ ਰਹੀ ਹੈ, ਉਸ ਨੂੰ ਜ਼ਰੂਰ ਖਤਮ ਕੀਤਾ ਜਾਣਾ ਚਾਹੀਦਾ ਹੈ ਅਤੇ ਜਿਹੜੇ ਕੁਰੱਪਸ਼ਨ ਕਰਦੇ ਹਨ ਉਨ੍ਹਾਂ ਨੂੰ ਗਿਰਫਤਾਰ ਕੀਤਾ ਜਾਣਾ ਚਾਹੀਦਾ ਹੈ। ਉਥੇ ਇਕ ਕੈਰੋਂ ਗਰੁੱਪ ਬਣਿਆ ਹੋਇਆ ਹੈ, ਉਹ ਬਹਤ ਵੱਡਾ

ਗਰੁੱਪ ਹੈ। ਉਸ ਦੀਆਂ ਜੜ੍ਹਾਂ ਬਹੁਤ ਡੂੰਘੀਆ ਹਨ, ਉਹ ਉਪਰਲੇ ਸਾਰੇ ਅਫਸਰਾਂ ਨਾਲ ਮਿਲੇ ਹੋਏ ਹਨ। ਇਸ ਲਈ ਉਨ੍ਹਾਂ ਨੂੰ ਫੜਨ ਵਾਸਤੇ ਇਕ ਸਪੈਸ਼ਲ ਕਮਿਸ਼ਨ ਮੁਕਰੱਰ ਕਰਨਾ ਚਾਹੀਦਾ ਹੈ ਤਾਂ ਹੀ ਜਾਕੇ ਕਿਤੇ ਉਸ ਦੀ ਪੜ੍ਹਤਾਲ ਹੋ ਸਕਦੀ ਹੈ। ਮੈਂ ਇਤਨਾ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ਕਿਉਂਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ।

**ਸਰਦਾਰ ਹਰਚੰਦ ਸਿੰਘ** (ਅਮਲੋਹ, ਐਸ. ਸੀ. ): ਚੇਅਰਮੈਨ ਸਾਹਿਬ, ਪੰਜਾਬ ਦੇ ਲੋਕਾਂ ਦਾ ਕਾਰੋਬਾਰ ਖੇਤੀਬਾੜੀ ਤੇ ਨਿਰਭਰ ਕਰਦਾ ਹੈ ਔਰ ਪੰਜਾਬ ਵਿਚ ਕਣਕ ਅਤੇ ਝੋਨੇ ਦੀ ਫਸਲ ਬਹੁਤ ਹੁੰਦੀ ਹੈ। ਇਹ ਗੱਲ ਬਿਲਕੁਲ ਠੀਕ ਹੈ ਕਿ ਇਸ ਸਬੰਧ ਵਿਚ ਸਰਕਾਰ ਨੇ ਬਹੁਤ ਯਤਨ ਕੀਤੇ ਹਨ ਅਤੇ ਅਸੀਂ ਉਨ੍ਹਾਂ ਦੀ ਸ਼ਲਾਘਾ ਕਰਦੇ ਹਾਂ। ਲੇਕਨ ਮੈਂ ਇਕ ਦੋ ਗਲਾਂ ਸਰਕਾਰ ਦੇ ਨੋਟਿਸ ਵਿਚ ਲਿਆਉਣ ਚਾਹੁੰਦਾ ਹਾਂ। ਖੇਤੀ ਬਾੜੀ ਵਜ਼ੀਰ ਸਾਹਿਬ, ਇਥੇ ਬੈਠੇ ਹਨ ਮੈਨੂੰ ਉਮੀਦ ਹੈ ਕਿ ਉਹ ਮੇਰੀਆਂ ਗਲਾਂ ਵਲਾ ਪੂਰਾ ਧਿਆਨ ਦੇਣਗੇ। ਚੇਅਰਮੈਨ ਸਾਹਿਬ, ਕਲ ਇਥੇ ਕਣਕ ਦੇ ਭਾਅ ਵਧਾਉਣ ਵਾਸਤੇ ਬਹੁਤ ਬਹਿਸ ਹੋਈ। ਇਸ ਵਾਸਤੇ ਵਜ਼ੀਰ ਸਾਹਿਬ ਵੀ ਕਹਿ ਰਹੇ ਹਨ। ਪਰ ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਕਣਕ ਦੇ ਭਾਅ ਇਤਨੇ ਨਹੀਂ ਵੱਧਣੇ ਚਾਹੀਦੇ ਕਿਉਂਕਿ 20 ਪ੍ਰਤੀਸ਼ਤ ਕਿਸਾਨ ਆਪਣੀ ਕਣਕ ਉਨ੍ਹਾਂ ਦੇ ਕੋਲ ਜਾਕੇ ਵੇਚਦੇ ਹਨ ਇਸ ਲਈ ਕਣਕ ਵੇਚਣ ਵਾਲੇ ਤਾਂ ਥੋੜੇ ਹਨ ਪਰ ਖਾਣ ਵਾਲੇ ਜ਼ਿਆਦਾ ਹਨ। ਇਸ ਵਾਸਤੇ ਜੇ ਕੀਮਤਾਂ ਵਧੀਆਂ ਤਾਂ ਕਣਕ ਖਾਣ ਵਾਲਿਆਂ ਤੇ ਜ਼ਿਆਦਾ ਅਸਰ ਪਵੇਗਾ। ਇਸ ਲਈ ਮੇਰੀ ਇਹ ਰਾਏ ਹੈ ਕਿ ਕਣਕ ਪੈਦਾ ਕਰਨ ਤੇ ਜਿਹੜਾ ਖਰਚਾ ਆਉਂਦਾ ਹੈ, ਉਸ ਨੂੰ ਘਟਾਇਆ ਜਾਣਾ ਚਾਹੀਦਾ ਹੈ। ਕਣਕ ਦੇ ਜਿਹੜੇ ਬੀਜ ਹਨ ਉਹ ਜਾਂ ਤਾਂ ਸਰਕਾਰ ਵੇਚਦੀ ਹੈ ਜਾਂ ਲੁਧਿਆਣਾ ਯੂਨੀਵਰਸਿਟੀ ਵਾਲੇ ਵੇਚਦੇ ਹਨ। 3 ਰੁਪਏ ਕਿੱਲੋ ਉਹ ਕਣਕ ਦਾ ਬੀਜ ਵੇਚਦੇ ਰਹਿੰਦੇ ਹਨ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਕਣਕ ਜ਼ਿਮੀਦਾਰ ਪੈਦਾ ਕਰਦੇ ਹਨ ਉਸ ਤੇ ਤਾਂ 105 ਰੁਪਏ ਦੇ ਭਾਅ ਦਾ ਖਰਚਾ ਆਉਂਦਾ ਹੈ ਅਤੇ ਜਿਹੜੀ ਕਣਕ ਇਹ ਪੈਦਾ ਕਰਦੇ ਹਨ ਉਸ ਤੇ 3 ਰੁਪਏ ਕਿਲੋ ਪਿੱਛੇ ਖ਼ਰਚ ਹੁੰਦਾ ਹੈ। ਮੈਂ ਪੁੱਛਦਾ ਹਾਂ ਕਿ ਕੀ ਇਹ ਉਸ ਕਣਕ ਵਿਚ ਸੋਨਾ ਪਾਉਂਦੇ ਹਨ ? ਜਿਸ ਕਰਕੇ ਇਹ ਤਾਂ ਉਸ ਕਣਕ ਨੂੰ 3 ਰੁਪਏ ਕਿੱਲੋ ਦੇ ਭਾਅ ਵੇਚਦੇ ਹਨ ਅਤੇ ਜ਼ਿਮੀਦਾਰ ਕਿਹੜਾ ਪਾਣੀ ਪਾਂਦਾ ਹੈ ਜਿਸ ਕਰਕੇ ਉਸ ਨੂੰ 105 ਰੁਪਏ ਦੇ ਭਾਅ ਕਣਕ ਤੇ ਖਰਚਾ ਆਉਂਦਾ ਹੈ। ਚੇਅਰਮੈਨ ਸਾਹਿਬ, ਬੀਜ ਬਣਾਉਣ ਦੀ ਕਾਰਪੋਰੇਸ਼ਨ ਬਣਾਈ ਹੋਈ ਹੈ। ਕਾਰਪੋਰੇਸ਼ਨ ਦਾ ਜਿਹੜਾ ਚੇਅਰਮੈਨ ਹੈ ਉਸ ਨੇ ਆਪਣੇ ਬੰਦੇ ਰਖ ਲਏ ਹਨ ਜਿਹੜੇ ਕਿ ਆਪਣੇ ਆਪਣੇ ਇਲਾਕੇ ਵਿਚ ਕਣਕ ਅਤੇ ਝੋਨੇ ਵਾਸਤੇ ਬੀਜ ਪੈਦਾ ਕਰਦੇ ਹਨ। ਮੈਂ ਪੁਛੱਦਾ ਹਾਂ ਕਿ ਇਹ ਕੀ ਗੱਲ ਹੈ ਕਿ ਉਨ੍ਹਾਂ ਦੇ ਬਲਾਕ ਵਿਚ ਤਾਂ ਕਣਕ ਬੀਜਾਂ ਵਾਲੀ ਬੋਈ ਜਾਂਦੀ ਹੈ ਅਤੇ ਜਿਹੜੇ ਦੂਜੇ ਜ਼ਿਮੀਦਾਰ ਹਨ ਉਨ੍ਹਾਂ ਦੇ ਬਲਾਕ ਵਿਚ ਇਹ ਨਹੀਂ ਬੋਈ ਜਾਂਦੀ। ਇਸ ਕਾਰਪੋਰੇਸ਼ਨ ਨੇ ਆਪਣੇ ਕਾਂਗਰਸੀ ਬੰਦੇ ਲਾਕੇ ਉਨ੍ਹਾਂ ਨੂੰ ਇਹ ਬਲਾਕ ਦੇ ਦਿੱਤੇ ਹਨ ਤਾਂਕਿ ਉਨ੍ਹਾਂ ਨੂੰ ਫਾਇਦਾ ਹੋ ਸਕੇ। ਉਹ 3 ਰੁਪਏ ਕਿੱਲੋ ਦੇ ਭਾਅ ਨਾਲ ਆਪਣੀ ਕਣਕ ਵੇਚਦੇ ਹਨ ਅਤੇ ਹੋਰ ਜਿਹੜੇ ਹਨ ਉਹ ਵੀ ਖਰਚਾ ਤਾਂ ਉਤਨਾ ਹੀ ਕਰਦੇ ਹਨ ਪਰ ਉਨ੍ਹਾਂ ਕੋਲੋਂ 105 ਰੁਪਏ ਦੇ ਭਾਅ ਕਣਕ ਲਈ ਜਾਂਦੀ ਹੈ। ਇਸ ਕਰਕੇ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿੱਥੇ ਕਣਕ ਪੈਦਾ ਹੁੰਦੀ ਹੈ। ਝੋਨਾ ਪੈਂਦਾ ਹੁੰਦਾ ਹੈ, ਉਹ ਏਰੀਆ ਖਾਸ ਕਰਕੇ ਜਿਥੇ ਬੀਜ ਪੈਦਾ ਕਰਨ ਵਾਸਤੇ ਕਣਕ ਬੋਈ ਜਾਂਦੀ ਹੈ ਉਹ ਏਰੀਆ ਆਪਣੇ ਬੰਦਿਆਂ ਨੂੰ ਦੇ ਦਿੱਤਾ ਜਾਂਦਾ ਹੈ। ਇਸ ਕਰਕੇ ਮੈਂ ਇਹ ਅਰਜ਼ ਕਰਦਾ ਹਾਂ ਕਿ ਇਸ ਪਾਸੇ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਕਣਕ ਦੇ ਬੀਜ ਦੇ ਭਾਅ ਘਟਾਉਣੇ ਚਾਹੀਦੇ ਹਨ।

ਦੂਜੀ ਗੱਲ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਰਾਤ ਹੀ ਸਰਦਾਰ ਦਰਸ਼ਨ ਸਿੰਘ ਕੇ. ਪੀ. ਸਾਹਿਬ ਨੂੰ ਉਨ੍ਹਾਂ ਦੇ ਪਿੰਡ ਤੋਂ ਤਾਰ ਆ ਗਈ ਅਤੇ ਟੈਲੀਫੂਨ ਵੀ ਆਇਆ ਕਿ ਉਨ੍ਹਾਂ ਦੇ ਪਿੰਡ ਗੜ੍ਹੇ ਮਾਰ ਹੋ ਗਈ ਹੈ ਅਤੇ ਫਸਲਾਂ ਦਾ ਨੁਕਸਾਨ ਹੋ ਗਿਆ ਹੈ। ਇਸ ਵਾਸਤੇ ਮੈਂ ਇਹ ਅਰਜ਼ ਕਰਨੀ ਚਾਹੁੰਦਾ

[ਸਰਦਾਰ ਹਰਚੰਦ ਸਿੰਘ]

ਹਾਂ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੀ ਸਰਕਾਰ ਦੇ ਵੇਲੇ ਤੋਂ ਇਸ ਗਲ ਦੀ ਮੰਗ ਚਲੀ ਆ ਰਹੀ ਹੈ ਕਿ ਫਸਲਾਂ ਦਾ ਬੀਮਾ ਹੋਣਾ ਚਾਹੀਦਾ ਹੈ, ਪਰ ਸਰਕਾਰ ਨੇ ਹੁਣ ਤਕ ਇਸ ਪਾਸੇ ਵਲ ਕੋਈ ਧਿਆਨ ਨਹੀਂ ਦਿੱਤਾ ਹੈ। ਇਹ ਜਿਹੜੀ ਫਸਲਾਂ ਦੇ ਬੀਮੇ ਦੀ ਸਕੀਮ ਹੈ ਇਸ ਨੂੰ 20 ਸਾਲ ਹੋ ਗਏ ਹਨ ਪਰ ਇਹ ਹੁਣ ਤਕ ਲਾਗੂ ਨਹੀਂ ਹੋ ਸਕੀ ਹੈ । ਇਹ ਸਰਕਾਰ ਵੀ ਕਹਿੰਦੀ ਰਹੀ ਹੈ ਕਿ ਫਸਲਾਂ ਦੇ ਬੀਮੇ ਦੀ ਸਕੀਮ ਬਣ ਰਹੀ ਹੈ, ਪਰ ਇਹ ਹੁਣ ਤਕ ਬਣ ਨਹੀਂ ਸਕੀ । ਸ਼ਾਇਦ ਇਹ ਭੁਲ ਗਏ ਹਨ । ਮੈਂ ਕਹਿੰਦਾ ਹਾਂ ਕਿ ਇਸ ਸਕੀਮ ਨੂੰ ਜ਼ਰੂਰ ਬਣਾ ਦੇਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਜ਼ਿਮੀਦਾਰਾਂ ਦਾ ਭਲਾ ਹੋ ਸਕੇ । ਖਾਸ ਕਰਕੇ ਕਣਕ ਅਤੇ ਝੋਨੇ ਦੀਆਂ ਫਸਲਾਂ ਦਾ ਤਾਂ ਬੀਮਾ ਜ਼ਰੂਰ ਹੋਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਇਕ ਅਰਜ਼ ਹੋਰ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਕਣਕ ਤੇ ਸਪਰੇ ਕਰਨ ਵਾਸਤੇ 28 ਲੱਖ ਰੁਪਿਆ ਕਿਸਾਨਾਂ ਤੋਂ ਲਿਆ ਗਿਆ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਉਸ ਦਵਾਈ ਨੇ ਬਿਲਕੁਲ ਹੀ ਕੋਈ ਕੰਮ ਨਹੀਂ ਕੀਤਾ । ਜ਼ਿਮੀਂਦਾਰਾਂ ਦਾ 28 ਲੱਖ ਰੁਪਿਆ ਮਾਰਿਆ ਗਿਆ। ਪੰਜਾਬ ਸਰਕਾਰ ਦਾ ਐਗਰੀਕਲਚਰ ਡਿਪਾਰਟਮੈਂਟ ਤੇ ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਉਸ ਫਰਮ ਨਾਲ ਮਿਲੇ ਹੋਏ ਹਨ ਜਿਸ ਕੋਲੋਂ ਇਹ ਦਵਾਈ ਲਈ ਜਾਂਦੀ ਹੈ । ਉਸ ਦਵਾਈ ਨੇ ਬਿਲਕੁਲ ਕੋਈ ਕੰਮ ਨਹੀਂ ਕੀਤਾ। ਇਸ ਲਈ ਉਨ੍ਹਾਂ ਦਾ ਇਹ ਪੈਸਾ ਵਾਪਿਸ ਹੋਣਾ ਚਾਹੀਦਾ ਹੈ । ਸਪਰੇ ਕਰਨ ਦੀ ਸਰਕਾਰ ਦੀ ਜ਼ਿੰਮੇਵਾਰੀ ਹੈ ਇਹ ਸਪਰੇ ਕਰਨ ਵਾਲੀ ਦਵਾਈ ਤੇ ਵੀ ਲਿਖਿਆ ਹੁੰਦਾ ਹੈ । ਪਰ ਇਹ ਜਿਹੜੀ ਸਪਰੇ ਕੀਤੀ ਗਈ ਹੈ ਇਸ ਨੇ 1 % ਵੀ ਅਸਰ ਨਹੀਂ ਕੀਤਾ । ਉਨ੍ਹਾਂ ਕਿਸਾਨਾਂ ਨੂੰ ਦਵਾਈ ਦੀ ਬਜਾਏ ਸੁਆਹ ਦੇ ਦਿੱਤੀ ਗਈ ਹੈ ਉਸ ਸੁਆਹ ਨੇ ਅਸਰ ਤਾਂ ਕੀ ਕਰਨਾ ਸੀ ਬਲਕਿ ਹੋਰ ਨੁਕਸਾਨ ਹੋ ਗਿਆ ਹੈ । ਇਹ ਦੋ ਪੁਆਇੰਟਸ ਸਨ ਜਿਹੜੇ ਕਿ ਮੈਂ ਕਹਿਣੇ ਸਨ, ਜਿਹੜੇ ਕਿ ਹੁਣ ਤਕ ਕਿਸੇ ਮੈਂਬਰ ਨੇ ਨਹੀਂ ਸਨ ਕਹੇ ।

**ਸ੍ਰੀ ਸਭਾਪਤੀ** : ਕਈ ਬਿਮਾਰੀਆਂ ਦਾ ਇਲਾਜ ਸੁਆਹ ਦੀ ਪੁੜੀ ਨਾਲ ਹੀ ਹੋ ਜਾਂਦਾ ਹੈ । (ਹਾਸਾ)

**ਸਰਦਾਰ ਜਸਵਿੰਦਰ ਸਿੰਘ ਬਰਾੜ** : ਚੇਅਰਮੈਨ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਸਰਕਾਰ ਨੇ ਦਵਾਈ ਵਿਚ ਤਾਂ ਮਿਲਾਵਟ ਕੀਤੀ, ਇਹ ਤਾਂ ਮੈਂਬਰ ਸਾਹਿਬ ਨੇ ਦੱਸ ਦਿੱਤਾ ਹੈ ਪਰ ਇਹ ਜਿਹੜੀ ਤੁਸੀਂ ਪੁੜੀਆਂ ਵਾਲੀ ਗਲ ਕੀਤੀ ਹੈ ਇਹ ਮੇਰੀ ਸਮਝ ਵਿਚ ਨਹੀਂ ਆਈ । ਪੁੜੀਆਂ ਵਾਲੀ ਕੀ ਗੱਲ ਹੋਈ ?

**ਸ੍ਰੀ ਸਭਾਪਤੀ** : ਇਹ ਤਾਂ ਫੇਥ ਦੀ ਗੱਲ ਹੁੰਦੀ ਹੈ । ਬਾਕੀ ਇਸ ਨੂੰ ਮਾਸਟਰ ਜੀ ਕਲੀਅਰ ਕਰ ਦੇਣਗੇ।

**ਸਰਦਾਰ ਹਰਚੰਦ ਸਿੰਘ** : ਚੇਅਰਮੈਨ ਸਾਹਿਬ, ਇਕ ਗੱਲ ਮੈਂ ਕੱਲਰ ਦੇ ਬਾਰੇ ਕਰਨੀ ਚਾਹੁੰਦਾ ਹਾਂ। ਪੰਜਾਬ ਵਿਚ ਕੱਲਰ ਵਾਲੀ ਜ਼ਮੀਨ ਬਹੁਤ ਫੈਲੀ ਹੋਈ ਹੈ । ਸਰਕਾਰ ਕੋਲੋਂ ਇਹ ਕੱਲਰ ਮਾਰਿਆ ਨਹੀਂ ਗਿਆ, ਇਸ ਤੇ ਜਿੰਨਾ ਵੀ ਪੈਸਾ ਖਰਚ ਕੀਤਾ ਜਾ ਰਿਹਾ ਹੈ, ਉਹ ਜ਼ਾਇਆ ਹੋ ਰਿਹਾ ਹੈ । ਮੈਂ ਇਸ ਦੇ ਬਾਰੇ ਅਰਜ਼ ਕਰਦਾ ਹਾਂ ਕਿ ਬਹੁਤ ਜ਼ਿਆਦਾ ਕੱਲਰ ਹੈ, 200,400 ਏਕੜ ਜ਼ਮੀਨ ਵਿਚ ਫੈਲਿਆ ਹੋਇਆ ਹੈ, ਉਹ ਇਨ੍ਹਾਂ ਕੋਲੋਂ ਮਾਰਿਆ ਨਹੀਂ ਜਾਣਾ । ਇਸ ਵਾਸਤੇ ਜਿੱਥੇ ਥੋੜਾ ਜਿਹਾ ਹਿੱਸਾ ਕੱਲਰ ਦਾ ਹੈ ਇਹ ਉਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨ । ਕਈ ਲੋਕਾਂ ਨੇ ਜਿੱਥੇ ਥੋੜੀ ਕੱਲਰ

ਸੀ ਇਸ ਕੱਲਰ ਨੂੰ ਆਪ ਮਾਰਨ ਦੀ ਕੋਸ਼ਿਸ਼ ਵੀ ਕੀਤੀ ਹੈ, ਉਨ੍ਹਾਂ ਨੂੰ ਸਬਸਿਡੀ ਦੇਣੀ ਚਾਹੀਦੀ ਹੈ । ਇਕੱਲੇ ਸਿਬੀਆ ਸਾਹਿਬ ਹੀ ਨਾ ਮੋਟੇ ਹੋਈ ਜਾਣ ਉਨ੍ਹਾਂ ਦਾ ਵੀ ਖਿਆਲ ਕਰਨਾ ਚਾਹੀਦਾ ਹੈ । (ਹਾਸਾ) ਚੇਅਰਮੈਨ ਸਾਹਿਬ, ਇੱਕ ਅਰਜ ਮੈਂ ਕਣਕ ਦੀ ਕਟਾਈ ਵਾਸਤੇ ਕਰਨੀ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਹੁਣ ਕਿਸਾਨਾਂ ਕੋਲੋਂ ਇੱਕ ਏਕੜ ਮਗਰ 150 ਰੁਪਏ ਲੈਣ ਦਾ ਫੈਸਲਾ ਕੀਤਾ ਹੈ । ਪਿਛਲੇ ਸਾਲ 125 ਰੁਪਏ ਇੱਕ ਏਕੜ ਮਗਰ ਲਏ ਸਨ। ਪਰ ਹੁਣ ਇਹ ਵਧਾ ਦਿੱਤੇ ਹਨ । ਇਸ ਲਈ ਮੈਂ ਇਸ ਸਰਕਾਰ ਨੂੰ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੂੰ ਇਸ ਦਾ ਰੇਟ ਵਧਾਉਣਾ ਨਹੀਂ ਚਾਹੀਦਾ ਹੈ । ਪਿਛਲੇ ਸਾਲ ਵੀ 125 ਰੁਪਏ ਦਾ ਭਾਅ ਲਿਆ ਸੀ ਔਰ ਐਤਕੀਂ ਵੀ 125 ਰੁਪਏ ਹੀ ਲੈਣੇ ਚਾਹੀਦੇ ਹਨ । ਪਿਛਲੇ ਸਾਲ ਇਸ ਦਾ ਭਾਅ 125 ਰੁਪਏ ਕੀਤਾ ਸੀ । ਹੁਣ ਮੈਂ, ਚੇਅਰਮੈਨ ਸਾਹਿਬ, ਅਕਾਲੀ ਭਰਾਵਾਂ ਨੂੰ ਕਹਾਂਗਾ ਕਿ ਕਣਕ ਦਾ ਭਾਅ ਤਾਂ ਹੁਣ ਤੁਹਾਡੇ ਹੱਥ ਵਿੱਚ ਹੈ ਇਸ ਲਈ ਉਹ ਤਾਂ ਕਰਾ ਦਿਉ । ਦੂਜੀ ਬੇਨਤੀ ਮੈਂ ਇਹ ਕਰਨਾ ਚਾਹੁੰਦਾ ਹਾਂ ਕਿ ਕਿਤਨੇ ਕਰੋੜ ਰੁਪਏ ਮਾਰਕਿਟ ਕਮੇਟੀਜ਼ ਦੇ ਹੁੰਦੇ ਹਨ । ਤੁਸੀਂ ਕਹਿੰਦੇ ਹੋ ਕਿ ਇਹ ਪੈਸੇ ਜ਼ਿਮੀਂਦਾਰਾਂ ਤੋਂ ਲੈ ਕੇ ਉਨ੍ਹਾਂ ਤੇ ਹੀ ਲਗਾਇਆ ਜਾਂਦਾ ਹੈ । ਮੈਂ ਕਹਿੰਦਾ ਹਾਂ ਕਿ ਮਾਰਕਿਟ ਫੀਸ ਤੁਸੀਂ ਜ਼ਿਮੀਂਦਾਰਾਂ ਕੋਲੋਂ ਕਿਉਂ ਲੈਂਦੇ ਹੋ, ਇਹ ਇਨ੍ਹਾਂ ਕੋਲ ਹੀ ਰਹਿਣ ਦਿਉ । ਮਾਰਕਿਟ ਕਮੇਟੀਜ਼ ਦਾ ਸਾਰਾ ਪੈਸਾ ਮਾਰਕਿਟ ਕਮੇਟੀਜ਼ ਦੇ ਮੈਂਬਰਜ਼ ਹੀ ਖਾ ਗਏ ਜਿਹੜਾ ਤੁਸੀਂ ਲੋਕਾਂ ਤੋਂ ਇਕੱਠਾ ਕੀਤਾ ਸੀ। ਮੈਂ ਇਹ ਵੀ ਕਹਿੰਦਾ ਹਾਂ ਕਿ ਜੇ ਤੁਸੀਂ ਕਿਸੇ ਮਾਰਕਿਟ ਕਮੇਟੀ ਦੇ ਚੇਅਰਮੈਨ ਦੇ ਖਿਲਾਫ ਇਨ-ਕੁਆਇਰੀ ਕਰਾਓ ਤਾਂ ਤੁਹਾਨੂੰ ਲੱਖਾ ਰੁਪਏ ਮਿਲਣਗੇ । ਇਸ ਪੈਸੇ ਨੂੰ ਬਚਾ ਲਓ । ਇਹ ਜ਼ਿਮੀਂਦਰਾਂ ਦੇ ਕੋਲ ਹੀ ਰਹਿਣ ਦਿਉ। ਇਹ ਜਿਹੜਾ ਰੁਪਿਆ ਮਾਰਕਿਟ ਦੇ ਸੁਧਾਰ ਵਾਸਤੇ ਲੈਂਦੇ ਹੋ, ਇਹ ਕਹਿੰਦੇ ਹਨ ਕਿ ਜ਼ਿਮੀਂਦਾਰ ਦੇ ਕੋਲੋਂ ਲੈ ਕੇ ਜ਼ਿਮੀਂਦਾਰ ਦੇ ਉਪਰ ਹੀ ਲਗਾ ਦਿੱਤਾ ਜਾਂਦਾ ਹੈ । ਦੂਜੀ ਗੱਲ ਇਹ ਹੈ ਕਿ ਇਨ੍ਹਾਂ ਨੇ ਮੁਰੱਬਾਬੰਦੀ ਵੇਲੇ ਜ਼ਿਮੀਂਦਾਰਾਂ ਤੋਂ ਸ਼ਾਮਲਾਤ ਜ਼ਮੀਨ ਲਈ ਸੀ । ਕੀ ਇਸ ਦੇ ਉਪਰ ਐਗਰੀਕਲਚਰ ਕੀਤੀ ਜਾਵੇਗੀ ਅਤੇ ਪਿੰਡ ਦੀ ਭਲਾਈ ਲਈ ਵਰਤੀ ਜਾਵੇਗੀ? ਚੇਅਰਮੈਨ ਸਾਹਿਬ, ਨਾ ਉਹ ਜ਼ਮੀਨ ਜ਼ਿਮੀਂਦਾਰਾਂ ਨੂੰ ਮਿਲੀ ਹੈ ਅਤੇ ਨਾ ਸਰਕਾਰ ਨੇ ਕੁਝ ਉਸ ਜ਼ਮੀਨ ਦੇ ਉਪਰ ਕੀਤਾ ਹੈ । ਪਰ ਇਤਨਾ ਜ਼ਰੂਰ ਹੋਇਆ ਹੈ ਕਿ ਜਿਹੜੇ ਤਕੜੇ ਤਕੜੇ ਆਦਮੀ ਸਨ ਉਨ੍ਹਾਂ ਨੇ ਉਨ੍ਹਾਂ ਜ਼ਮੀਨਾਂ ਦੇ ਉਪਰ ਕਬਜ਼ਾ ਕਰ ਲਿਆ ਹੈ । ਜਿਸ ਜ਼ਿਮੀਦਾਰ ਦੀ ਜ਼ਮੀਨ ਸੀ ਉਸ ਨੂੰ ਨਹੀਂ ਮਿਲੀ । ਉਹ ਤਕੜੇ ਆਦਮੀ ਕੀ ਕਰਦੇ ਹਨ ? ਉਹ ਬੀ.ਡੀ.ਓਜ਼. ਦੇ ਨਾਲ ਮਿਲ ਜਾਂਦੇ ਹਨ 5 ਸਾਲਾਂ ਦੇ ਦੌਰਾਨ, ,ਇਹ ਉਹ ਕਬਜ਼ੇ ਜਿਹੜੇ ਤਕੜੇ ਆਦਮੀਆਂ ਨੇ ਕੀਤੇ ਹੋਏ ਸਨ, ਉਨ੍ਹਾਂ ਤੋਂ ਵਾਪਿਸ ਨਹੀਂ ਲੈ ਸਕੇ ।

**ਸਰਦਾਰ ਦਰਸ਼ਨ ਸਿੰਘ ਕੇ.ਪੀ.**: ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ** ਦਾ ਨਾਂ ਕੱਟ ਦਿੱਤਾ ਜਾਵੇ ।

**ਸਰਦਾਰ ਹਰਚੰਦ ਸਿੰਘ** : ਚੇਅਰਮੈਨ ਸਾਹਿਬ, ਸਾਡੇ ਵਜ਼ੀਰ ਸਾਹਿਬ ਬੜੇ ਸਮਝਦਾਰ ਹਨ । ਇਹ ਬੜੀ ਦੇਰ ਤੋਂ ਐਗਰੀਕਲਚਰ ਮਨਿਸਟਰ ਰਹੇ ਹਨ । ਕੋਆਪਰੇਸ਼ਨ ਡਿਪਾਰਟਮੈਂਟ ਦੇ ਵਜ਼ੀਰ ਵੀ ਮੇਰੇ ਬੜੇ ਦੋਸਤ ਹਨ । ਮੈਂ ਕਹਿੰਦਾ ਹਾਂ ਕਿ ਇਸ ਡਿਪਾਰਟਮੈਂਟ ਨੂੰ ਲੋਕਾਂ ਦੇ ਵਿਚ ਆਪਸੀ ਭਾਈਚਾਰਾ ਅਤੇ ਮਿਲਵਰਤਣ ਵਧਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਇਹ ਕੰਮ ਇਸ ਮਹਿਕਮੇ ਦਾ ਹੈ । ਪਿਛਲੇ ਸਾਲ, ਚੇਅਰਮੈਨ ਸਾਹਿਬ, ਤੁਸੀਂ ਪੜ੍ਹਿਆ ਹੋਵੇਗਾ ਕਿ ਵਿੱਤ ਵਿਭਾਗ ਨੇ ਆਡਿਟ ਕੀਤਾ ਸੀ। ਉਸ ਨੇ ਹਾਲੇ 1/3 ਹਿੱਸੇ ਦਾ ਹੀ ਆਡਿਟ ਕੀਤਾ ਸੀ, ਜਿਸ ਵਿਚੋਂ ਕਿ ਦੋ ਕਰੋੜ ਰੁਪਏ ਦਾ ਗਬਨ ਨਿਕਲਿਆ ਸੀ। ਇਸ ਦਾ ਸਰਕਾਰ ਨੇ ਕੀ ਉਪਰਾਲਾ ਕੀਤਾ ਹੈ? ਇਸ ਤਰ੍ਹਾਂ ਲੋਕਾਂ ਦੀਆਂ

---

Expunged as ordered by the Chair.

[ਸਰਦਾਰ ਹਰਚੰਦ ਸਿੰਘ]

ਰਕਮਾਂ ਬਰਬਾਦ ਹੋ ਰਹੀਆਂ ਹਨ । ਮਹਿਕਮੇ ਨੇ ਇਸ ਗਬਨ ਬਾਰੇ ਸਰਕਾਰ ਨੂੰ ਰਿਪੋਰਟ ਕੀਤੀ ਸੀ । ਇਹ ਮਹਿਕਮਾ ਚੀਫ਼ ਮਨਿਸਟਰ ਸਾਹਿਬ ਦੇ ਕੋਲ ਹੈ । ਇਸ ਦਾ ਉਪਰਾਲਾ ਚੀਫ ਮਨਿਸਟਰ ਸਾਹਿਬ ਨੇ ਕੀ ਕੀਤਾ ਹੈ ? ਲੱਖਾਂ ਰੁਪਏ ਖਾ ਗਏ ਹਨ, ਇਨ੍ਹਾਂ ਦੇ ਇਨਸਪੈਕਟਰਜ਼ ਅਤੇ ਸਬ-ਇਨਸਪੈਕਟਰਜ਼ ਆਪਣੀਆਂ ਦੁਕਾਨਾਂ ਚਲਾ ਰਹੇ ਹਨ । ਉਹ ਤਨਖਾਹ ਲੈਂਦੇ ਹਨ । ਉਹ ਆਪਣਾ ਘਰ ਭਰ ਰਹੇ ਹਨ । ਇਨ੍ਹਾਂ ਨੇ ਲੋਕਾਂ ਨੂੰ ਲੁਟ ਲਿਆ ਹੈ । ਜੇਕਰ ਕੋਈ ਇਨਸਪੈਕਟਰ ਫੜ ਲਿਆ ਜਾਂਦਾ ਹੈ ਤਾਂ ਉਹ ਏ. ਆਰ. ਜਾਂ ਡੀ.ਆਰ. ਦੇ ਨਾਲ ਮਿਲ ਜਾਂਦਾ ਹੈ ਜਿਸ ਵੇਲੇ ਉਸ ਦੇ ਖਿਲਾਫ ਕੋਈ ਇਨਕੁਆਇਰੀ ਹੁੰਦੀ ਤਾਂ ਉਹ ਉਨ੍ਹਾਂ ਨੂੰ ਪੈਸੇ ਦੇ ਦਿੰਦਾ ਹੈ । ਹੁਣ ਇਕ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਦੇ ਮੈਨੇਜਿੰਗ ਡਾਇਰੈਕਟਰ ਨੂੰ ਇਸ ਲਈ ਬਦਲ ਦਿੱਤਾ ਸੀ ਕਿ ਉਹ ਕੁਰੱਪਸ਼ਨ ਕਰਦਾ ਹੈ ਪਰ ਇਕ ਕਾਰਪੋਰੇਸ਼ਨਵਿੱਚੋਂ ਕੱਢ ਕੇ ਉਸ ਨੂੰ ਕੋਆਪਰੇਟਿਵ ਸੁਸਾਇਟੀਜ਼ ਦਾ ਰਜਿਸਟਰਾਰ ਲਗਾ ਦਿੱਤਾ ਗਿਆ ਹੈ ਤਾਂਕਿ ਪਹਿਲੇ ਉਹ ਇੱਕ ਕਾਰਪੋਰੇਸ਼ਨ ਵਿਚ ਕੁਰੱਪਸ਼ਨ ਕਰਦਾ ਸੀ ਅਤੇ ਹੁਣ ਉਹ ਸਾਰੇ ਪੰਜਾਬ ਵਿਚ ਕੁਰੱਪਸ਼ਨ ਕਰ ਸਕੇ । ਮੈਂ ਸਰਕਾਰ ਦੀ ਤਵਜੋ ਇਨ੍ਹਾਂ ਗੱਲਾਂ ਵੱਲ ਦਿਵਾਉਣਾ ਚਹੁੰਦਾ ਸੀ । ਇਤਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਵਕਤ ਦਿੱਤਾ ਹੈ ।

**ਚੌਧਰੀ ਰਾਮ ਸਿੰਘ** (ਪਠਾਨਕੋਟ): ਚੇਅਰਮੈਨ ਸਾਹਿਬ, ਹਾਊਸ ਦੇ ਸਾਹਮਣੇ ਡਿਮਾਂਡਜ਼ ਨੰ: 37,38,40,25 ਅਤੇ 24 ਪੇਸ਼ ਹਨ । ਮੈਂ ਇਨ੍ਹਾਂ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਸਭ ਤੋਂ ਪਹਿਲੀ ਗੱਲ ਇਹ ਹੈ ਕਿ ਡਿਮਾਂਡ ਨੰ: 25 ਜਿਹੜੀ ਐਗਰੀਕਲਚਰ ਦੇ ਮੁਤਲਿਕ ਹੈ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ । ਇਸ ਐਗਰੀਕਲਚਰ ਨੇ ਪੰਜਾਬ ਨੂੰ ਸਾਰੇ ਹਿੰਦੁਸਤਾਨ ਵਿਚੋਂ ਇੱਕ ਨਵਾਂ ਰੂਪ ਦਿੱਤਾ ਹੈ । ਸਾਡੇ ਪੰਜਾਬ ਵਿੱਚ ਕਣਕ ਦੀ ਇਤਨੀ ਪੈਦਾਵਾਰ ਹੋਈ ਹੈ ਅਤੇ ਫੂਡਗਰੇਨਜ਼ ਦੀ ਇਤਨੀ ਪੈਦਾਵਾਰ ਹੋਈ ਹੈ ਕਿ ਪੰਜਾਬ ਸਾਰੇ ਹਿੰਦੁਸਤਾਨ ਦੇ ਸੂਬਿਆਂ ਵਿਚੋਂ ਇੱਕ ਨੰਬਰ ਤੇ ਹੈ । ਪੈਦਾਵਾਰ ਦੇ ਵਿੱਚ ਰਿਕਾਰਡ ਮਾਤ ਕੀਤਾ ਹੈ । ਸਾਡੀ ਪੰਜਾਬ ਦੀ ਸਰਕਾਰ 60 ਪ੍ਰਤੀਸ਼ਤ ਅਨਾਜ ਸੈਂਟਰ ਦੀ ਸਰਕਾਰ ਨੂੰ ਦਿੰਦੀ ਹੈ । ਪੰਜਾਬ ਦਾ ਕਿਸਾਨ ਬੜਾ ਮਿਹਨਤੀ ਅਤੇ ਹਿੰਮਤੀ ਹੈ । ਪਿਛਲੇ 5 ਸਾਲਾਂ ਵਿਚ ਪੰਜਾਬ ਸਰਕਾਰ ਨੇ ਬਹੁਤ ਪੈਦਾਵਾਰ ਕੀਤੀ ਅਤੇ ਸੈਂਟਰ ਦੇ ਪੂਲ ਵਿਚ ਵੀ ਦਿੱਤੀ ਹੈ । ਕਾਂਗਰਸ ਦੀ ਸਰਕਾਰ ਨੇ ਲੱਖਾਂ ਟਿਊਬਵੈਲਜ਼ ਲਗਾਏ ਅਤੇ ਕਲਰ ਵਾਲੀ ਜ਼ਮੀਨ ਨੂੰ ਉਪਜਾਊ ਯੋਗ ਬਣਾਇਆ ਹੈ ਭਾਵੇਂ ਯੂ.ਪੀ., ਆਂਧਰਾ ਪ੍ਰਦੇਸ਼ ਅਤੇ ਰਾਜਸਥਾਨ ਨੇ ਵੀ ਕਣਕ ਦੀ ਪੈਦਾਵਾਰ ਕਾਫੀ ਕੀਤੀ ਹੈ ਪਰ ਸਾਡੇ ਨਾਲੋਂ ਘੱਟ ਕੀਤੀ ਹੈ । ਦੂਜੇ ਸੂਬੇ ਵੀ ਆਪਣੀ ਪੈਦਾਵਾਰ ਵਧਾ ਰਹੇ ਹਨ । ਹੁਣ ਲਾਜ਼ਮੀ ਤੌਰ ਤੇ ਕੈਸ਼ ਕਰਾਪਸ ਪ੍ਰੋਗਰਾਮ ਨੂੰ ਇਥੇ ਆਪਣੇ ਪੰਜਾਬ ਵਿਚ ਚਾਲੂ ਕਰਨਾ ਪਵੇਗਾ । ਇਹ ਪ੍ਰੋਗਰਾਮ ਲਾਜ਼ਮੀ ਤੌਰ ਤੇ ਪੰਜਾਬ ਨੂੰ ਸੁਖੀ ਬਣਾਏਗਾ । ਇਸ ਦੇ ਨਾਲ ਜ਼ਮੀਨਾਂ ਉਪਜਾਊ ਬਣਾਈਆਂ ਜਾਣਗੀਆਂ । ਪਠਾਨਕੋਟ ਤਹਿਸੀਲ ਵਿਚ ਕਿਸੇ ਸਮੇਂ ਪਾਰਟੀਸ਼ਨ ਤੋਂ ਪਹਿਲਾਂ ਬੜੀ ਕਰਾਪ ਹੁੰਦੀ ਸੀ, ਬੜਾ ਗੰਨਾਂ ਹੁੰਦਾ ਸੀ । ਸ਼ੂਗਰ-ਕੇਨ ਦੀ ਮਿਲਜ਼ ਸੀ । ਕਿਸੇ ਸਮੇਂ ਇਸ ਪਠਾਨਕੋਟ ਦੇ ਵਿਚ ਗੰਨਾ ਬਹੁਤ ਜ਼ਿਆਦਾ ਹੁੰਦਾ ਸੀ । ਇਸ ਤਰ੍ਹਾਂ ਇਸ ਇਲਾਕੇ ਦੀ ਜ਼ਮੀਨ ਬੜੀ ਉਪਜਾਊ ਹੈ । ਇਸ ਦੇ ਵੱਲ ਧਿਆਨ ਦੇਣ ਦੀ ਲੋੜ ਹੈ ਤਾਂਕਿ ਜੋ ਪਹਿਲੇ ਪੈਦਾਵਾਰ ਵਿਚ ਇਹ ਇਲਾਕਾ ਅੱਗੇ ਸੀ, ਹੁਣ ਵੀ ਅੱਗੇ ਆ ਸਕੇ । ਇਸ ਇਲਾਕੇ ਦੇ ਵਿਚ ਕਪਾਹ ਬਹੁੱਤ ਹੁੰਦੀ ਸੀ । ਮੈਂ ਮਾਸਟਰ ਜੀ ਨੂੰ ਲਿਖਿਆ ਸੀ ਕਿ ਤੁਸੀਂ ਸਰਵੇ ਕਰਵਾਉ ਤਾਂ ਕਿ ਇਥੇ ਕਪਾਹ ਦੀ ਪੈਦਾਵਾਰ ਵਿਚ ਵਾਧਾ ਕੀਤਾ ਜਾ ਸਕੇ । ਇਥੇ ਪਹਿਲਾਂ ਬਹੁਤ ਮਾਤਰਾ ਵਿਚ ਕਪਾਹ ਪੈਦਾ ਹੁੰਦੀ ਸੀ । ਇਸ ਦੇ ਨਾਲ ਨਾਲ ਹੀ ਇਥੇ ਗੰਨੇ ਵਾਸਤੇ ਵੀ ਸਰਵੇ ਕਰਵਾਉ । ਇੱਕ ਸ਼ੂਗਰ ਮਿਲ ਬਟਾਲੇ ਲੱਗੀ ਹੋਈ ਸੀ, ਅਤੇ ਇੱਕ ਹੁਣ ਤੁਸੀਂ ਗੁਰਦਾਸਪੁਰ ਵਿੱਚ ਲਗਾਈ ਹੈ । ਇਹ ਬਹੁਤ ਚੰਗਾ ਕੰਮ ਕੀਤਾ ਹੈ । ਇੱਕ ਮਿਲ ਗੰਨੇ ਦੀ ਦੀਨਾਨਗਰ ਵਿਚ ਲਗਾਈ ਜਾ ਸਕਦੀ ਹੈ ਅਤੇ ਇਸ ਦੇ ਉਤੇ ਸਰਕਾਰ ਨੂੰ ਵਿਚਾਰ ਕਰਨਾ ਚਾਹੀਦਾ ਹੈ । ਇਸ ਤਰ੍ਹਾਂ ਕਰਨ ਨਾਲ

ਇਲਾਕੇ ਦੇ ਕਿਸਾਨਾਂ ਦਾ ਸਾਰਾ ਗੰਨਾ ਮਿਲਾਂ ਵਿਚ ਪਹੁੰਚ ਸਕੇਗਾ। ਮੈਂ ਮਾਸਟਰ ਜੀ ਨੂੰ ਕਹਾਂਗਾ ਕਿ ਤੁਸੀਂ ਪਰਸਨਲੀ ਇਸ ਇਲਾਕੇ ਵੱਲ ਧਿਆਨ ਦਿਉ ਕਿਉਂਕਿ ਇਸ ਇਲਾਕੇ ਦੀ ਜ਼ਮੀਨ ਬੜੀ ਉਪਜਾਊ ਹੈ ਅਤੇ ਫਾਇਦੇਮੰਦ ਸਾਬਤ ਹੋ ਸਕਦੀ ਹੈ। 20 ਹਜ਼ਾਰ ਕਿੱਲੇ ਜ਼ਮੀਨ ਅਜਿਹੀ ਹੈ, ਜਿਹੜੀ ਕਿ ਬਚਾਈ ਜਾ ਸਕਦੀ ਹੈ। ਇਹ ਜ਼ਮੀਨ ਖਰਾਬ ਹੋ ਰਹੀ ਹੈ। ਇਸ ਇਲਾਕੇ ਦੀ ਕੈਨਾਲਜ਼ ਨੂੰ ਚੈਨੇ-ਲਾਈਜ਼ ਕਰਨ ਦਾ ਸਵਾਲ ਹੈ। ਫਿਰ 15-20 ਹਜ਼ਾਰ ਕਿੱਲੇ ਜ਼ਮੀਨ ਖੱਚ ਸਕਦੀ ਹੈ । ਇਹ ਏਰੀਆ ਬੜਾ ਵਧਿਆ ਜਾਪਦਾ ਹੈ । ਇਸ ਦਾ ਇਲਾਜ ਕਰਨ ਵੱਲ ਧਿਆਨ ਦਿੱਤਾ ਜਾਵੇ ।

ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਨੂਰ ਜੈਮਲ ਸਿੰਘ ਏਰੀਆ ਵਿਚ ਪਹਿਲਾਂ ਅਨਾਜ ਕਾਫੀ ਹੁੰਦਾ ਸੀ ਪਰ ਪਾਣੀ ਨਾ ਹੋਣ ਕਰਕੇ ਉਥੇ ਜ਼ਮੀਨ ਬਰਬਾਦ ਹੋਈ ਹੈ । ਕਿਸੇ ਵੇਲੇ ਰਾਵੀ ਉਥੇ ਚਲਦਾ ਸੀ ਔਰ ਬਹੁਤ ਅਨਾਜ ਹੁੰਦਾ ਸੀ । ਜੇ ਇਨ੍ਹਾਂ ਨਾਲਿਆਂ ਨੂੰ ਜੋ ਕਿ ਪਠਾਨਕੋਟ ਤਹਿਸੀਲ ਵਿੱਚ ਵਹਿੰਦੇ ਹਨ ਚੈਨੇਲਾਈਜ਼ ਕਰ ਦਿੱਤਾ ਜਾਵੇ, ਦਰੁਸਤ ਕਰ ਦਿੱਤਾ ਜਾਵੇ ਤਾਂ 40 ਹਜ਼ਾਰ ਕਿੱਲੇ ਜ਼ਮੀਨ ਮਿਲ ਸਕਦੀ ਹੈ । ਜਿੰਨੇ ਵੀ ਉਥੇ ਨਾਲੇ ਪੈਂਦੇ ਹਨ, ਦਰਿਆ ਪੈਂਦੇ ਹਨ ਜੇ ਉਨ੍ਹਾਂ ਨੂੰ ਚੈਨਾਲਾਈਜ਼ ਕਰ ਦਿੱਤਾ ਜਾਵੇ ਤਾਂ ਉਸ ਪਠਾਨਕੋਟ ਦੇ ਇਲਾਕੇ ਵਿਚ ਲਾਜ਼ਮੀ ਤੌਰ ਤੇ 40-50 ਹਜ਼ਾਰ ਕਿੱਲੇ ਜ਼ਮੀਨ ਅੱਛੀ ਬਣ ਸਕਦੀ ਹੈ ।

ਅੱਜ ਜੇ ਅਸੀਂ ਪਠਾਨਕੋਟ ਦੀ ਇੰਡਸਟਰੀ ਵਲ ਦੇਖੀਏ ਤਾਂ ਪਤਾ ਲਗਦਾ ਹੈ ਕਿ ਉਥੇ ਕੋਈ ਇੰਡਸਟਰੀ ਨਹੀਂ ਹੈ । ਜੇ ਉਥੇ ਇੰਡਸਟਰੀ ਲਗਾ ਦਿੱਤੀ ਜਾਏ ਤਾਂ ਬਹੁਤ ਸਾਰਾ ਸਾਮਾਨ ਜੋ ਕਿ ਉਥੇ ਅਵੇਲੇਬਲ ਹੈ ਉਸਦੀ ਪੂਰੀ ਯੂਟੇਲਾਈਜ਼ੇਸ਼ਨ ਹੋ ਸਕਦੀ ਹੈ । ਮਾਸਟਰ ਜੀ ਨੂੰ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਦਾ ਹਾਂ ਕਿ ਇਸ ਵਲ ਉਨ੍ਹਾਂ ਨੂੰ ਧਿਆਨ ਦੇਣਾ ਚਾਹੀਦਾ ਹੈ । ਰਾਵੀ ਉਥੇ ਵਗਦਾ ਹੈ, ਰਾਣੀਪੁਰ ਵਿਖੇ ਲਿਫਟ ਇਰੀਗੇਸ਼ਨ ਸਕੀਮ ਬਣੀ ਹੈ ਉਸ ਨਾਲ ਕਾਫੀ ਏਰੀਆ ਸਹਿਰਾਬ ਹੋਇਆ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਥੇ ਰਾਵੀ ਤੇ ਹੋਰ ਵੀ ਲਿਫਟ ਇਰੀਗੇਸ਼ਨ ਸਕੀਮਾਂ ਬਣਾਉਣੀਆਂ ਚਾਹੀਦੀਆਂ ਹਨ ਤਾਂ ਕਿ ਜਿਹੜਾ ਪਾਕਿਸਤਾਨ ਨੂੰ ਪਾਣੀ ਜਾਂਦਾ ਹੈ ਉਸਦਾ ਵੀ ਫਾਇਦਾ ਉਠਾਇਆ ਜਾ ਸਕੇ ਔਰ ਇਸ ਏਰੀਆ ਵਿਚ ਯੂਟੇਲਾਈਜ਼ ਕਰਕੇ ਉਸਦਾ ਫਾਇਦਾ ਉਠਾਇਆ ਜਾਵੇ ਇਸ ਤਰ੍ਹਾਂ ਕਰਨ ਨਾਲ ਜ਼ਮੀਨ ਨੂੰ ਅੱਛਾ ਬਣਾਇਆ ਜਾ ਸਕਦਾ ਹੈ ਔਰ ਉਪਜਾਊ ਬਣਾਇਆ ਜਾ ਸਕਦਾ ਹੈ । ਧਾਰ ਬਲਾਕ ਦਾ ਏਰੀਆ ਅੱਛਾ ਬਣਾਇਆ ਜਾ ਸਕਦਾ ਹੈ । ਉਥੇ ਡੀਪ ਟਿਊਬਵੈਲ ਲਗਾਉਣੇ ਚਾਹੀਦੇ ਹਨ । ਗੌਰਮਿੰਟ ਆਫ ਇੰਡੀਆਂ ਔਰ ਗੌਰਮਿੰਟ ਆਫ ਪੰਜਾਬ ਦੀਆਂ ਸਕੀਮਾਂ ਸਨ ਕਿ ਸਬ-ਮਾਊਂਟੇਨੀਅਸ ਏਰੀਆ ਵਿਚ ਡੀਪ ਟਿਊਬਵੈਲ ਲਗਾਏ ਜਾਣ ਪਰ ਇਹ ਚੀਜ਼ ਉਥੇ ਨਹੀਂ ਕੀਤੀ ਗਈ ਹੈ । ਨਾਲ ਹੀ ਯੂ.ਬੀ.ਡੀ.ਸੀ. ਹੈ ਇਸ ਦੇ ਨਾਲ ਨਾਲ ਡੀਪ ਟਿਊਬਵੈਲ ਲਗਾਏ ਜਾਣੇ ਚਾਹੀਦੇ ਹਨ। ਪਠਾਨਕੋਟ ਤਹਿਸੀਲ ਵਿਚ ਕੋਈ ਵੀ ਟਿਊਬਵੈਲ ਨਹੀਂ ਲਗਾਇਆ ਗਿਆ ਹੈ । ਪਠਾਨਕੋਟ ਵਿਖੇ ਇੱਕ ਅਜਿਹੀ ਸਕੀਮ ਬਣਾਈ ਗਈ ਸੀ । ਢਾਈ ਸਾਲ ਹੋ ਗਏ ਚੌਧਰੀ ਬਲਰਾਮ ਜੀ ਉਥੇ ਗਏ ਸੀ ਪਰ ਉਹ ਸਕੀਮ ਹਾਲੇ ਤਕ ਚਾਲੂ ਨਹੀਂ ਹੋਈ ਹੈ । ਪਠਾਨਕੋਟ ਤਹਿਸੀਲ ਵਿਚ ਕਾਫੀ ਪਾਣੀ ਹੈ । ਯੂ.ਬੀ.ਡੀ.ਸੀ. ਹਾਈਡਲ ਉਥੇ ਹੈ । ਉਸਦੇ ਨਾਲ ਨਾਲ ਡੀਪ ਟਿਊਬਵੈਲ ਲਗਾਉਣੇ ਚਾਹੀਦੇ ਹਨ । ਇਸ ਤਰ੍ਹਾਂ ਕਰਨ ਨਾਲ ਉਹ ਬਹੁਤ ਗਰੋਇੰਗ ਏਰੀਆ ਬਣ ਸਕਦਾ ਹੈ ।

ਸਬ-ਮਾਊਂਟੇਨੀਅਸ ਏਰੀਆ ਵਾਸਤੇ ਕਮੇਟੀ ਬਣੀ ਹੋਈ ਹੈ, ਉਥੇ ਟੈਸਟ ਵੀ ਹੋਏ ਹਨ । ਪਰ ਇਸ ਸਬੰਧ ਵਿਚ ਕੋਈ ਸਕੀਮ ਨਹੀਂ ਬਣ ਰਹੀ ਹੈ । ਨਤੀਜਾ ਕੀ ਹੋਇਆ? ਬਹੁਤ ਸਾਰੀ ਜ਼ਮੀਨ ਉਥੇ ਉਂਝ ਹੀ ਪਈ ਹੈ। ਇਹ ਕਹਿੰਦੇ ਹਨ ਕਿ ਪਾਣੀ ਨਹੀਂ ਹੈ । ਮੈਂ ਕਹਿੰਦਾ ਹਾਂ ਕਿ ਇੱਕ ਪਾਸੇ ਰਾਵੀ ਹੈ ਔਰ ਦੂਸਰੇ ਪਾਸੇ ਚੱਕੀ ਹੈ ਸਕੀਮਾਂ ਬਣਾਉਂਦੇ ਹਨ ਪਰ ਉਸ ਦੀ ਇੰਪਲੀਮੈਂਟੇਸ਼ਨ ਨਹੀਂ ਕੀਤੀ ਜਾਂਦੀ । ਇਨ੍ਹਾਂ ਦਰਿਆਵਾਂ ਦਾ ਪਾਣੀ ਚੰਗੀ ਤਰ੍ਹਾਂ ਨਾਲ ਯੂਟੇਲਾਈਜ਼ ਨਹੀਂ ਕੀਤਾ ਜਾਂਦਾ ਹੈ ।

[ਚੌਧਰੀ ਰਾਮ ਸਿੰਘ]

ਚੇਅਰਮੈਨ ਸਾਹਿਬ, ਹਾਰਟੀਕਲਚਰ ਲਈ ਧਾਰ ਏਰੀਆ ਸਿਲੈਕਟ ਕੀਤਾ ਗਿਆ ਸੀ । ਲੇਕਿਨ ਇੰਡਸਟਰੀ ਹੋਣੀ ਚਾਹੀਦੀ ਹੈ ਤਾਂ ਹੀ ਲੋਕ ਜ਼ਿਆਦਾ ਤੋਂ ਜ਼ਿਆਦਾ ਹਾਰਟੀਕਲਚਰ ਵਾਸਤੇ ਗੱਲ ਕਰ ਸਕਦੇ ਹਨ । ਇਸ ਵਾਸਤੇ ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਮਾਸਟਰ ਜੀ ਨੂੰ ਕਹਾਂਗਾ ਅੱਗੇ ਵੀ ਉਥੇ ਦੇ ਐਗਰੀਕਲਚਰ ਅਫਸਰ ਨੇ ਕਾਫੀ ਕੋਸ਼ਿਸ਼ ਕੀਤੀ ਸੀ ਅਤੇ ਹੁਣ ਫਿਰ ਇਸ ਬਾਰੇ ਕੋਸ਼ਿਸ਼ ਕੀਤੀ ਜਾਵੇ ਔਰ ਇੰਡਸਟਰੀ ਹਾਰਟੀਕਲਚਰ ਦੀ ਬਣਾਈ ਜਾਵੇ ਤਾਂ ਕਿ ਉਥੇ ਦੇ ਲੋਕਾਂ ਨੂੰ ਫਾਇਦਾ ਪਹੁੰਚ ਸਕੇ ।

ਇਸਦੇ ਨਾਲ ਹੀ ਨਾਲ ਮੈਂ ਸੋਆਇਲ ਕਨਜ਼ਰਵੇਸ਼ਨ ਬਾਰੇ ਗੱਲ ਕਰਨੀ ਚਾਹੁੰਦਾ ਹਾਂ । ਇਹ ਬਹੁਤ ਜ਼ਰੂਰੀ ਚੀਜ਼ ਹੈ ।ਇਸ ਪਾਸੇ ਮਾਸਟਰ ਜੀ ਲੱਖਾਂ ਰੁਪਏ ਖਰਚ ਕਰਦੇ ਹਨ । ਉਸ ਏਰੀਆ ਵਿਚ ਜ਼ਮੀਨ ਦੇ ਛੋਟੇ ਕਿੱਤੇ ਹਨ ਇਸ ਨੂੰ ਵੱਡੇ ਕਿੱਤੇ ਬਣਾਉਣ ਵਾਸਤੇ ਕੋਸ਼ਿਸ਼ ਕੀਤੀ ਜਾ ਸਕਦੀ ਹੈ । ਇਸਦੇ ਨਾਲ ਹੀ ਨਾਲ ਚੈਕ ਡੈਮ ਬਣਾਉਣੇ ਚਾਹੀਦੇ ਹਨ ।

**ਸ੍ਰੀ ਸਭਾਪਤੀ** : ਵਾਈਂਡ ਅੱਪ ਕਰੋ ਜੀ ।

**ਚੌਧਰੀ ਰਾਮ ਸਿੰਘ**: ਥੀਨ ਡੈਮ ਦੇ ਕੈਚਮੈਂਟ ਏਰੀਆ ਨੂੰ ਸੋਆਇਲ ਕਨਜ਼ਰਵੇਸ਼ਨ ਸਕੀਮ ਦੇ ਤਹਿਤ ਲਿਆਂਦਾ ਜਾਵੇ । ਇਸ ਨਾਲ ਛੋਟੇ ਛੋਟੇ ਖੇਤ ਬਚ ਜ ਾਣਗੇ ਔਰ ਪ੍ਰੋਡਕਸ਼ਨ ਕਾਫੀ ਹੋ ਸਕਦੀ ਹੈ ।

ਆਖ਼ਿਰ ਵਿਚ, ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਾਂਗਾ ਕਿ ਪਠਾਨਕੋਟ ਤਹਿਸੀਲ ਵਿਚ ਜਿਸ ਵਿਚ ਨਾਲੇ ਵਗਦੇ ਹਨ ਉਨ੍ਹਾਂ ਨੂੰ ਚੈਨੇਲਾਈਜ਼ ਕੀਤਾ ਜਾਏ । ਲਿਫਟ ਇਰੀਗੇਸ਼ਨ ਸਕੀਮ ਰਾਵੀ ਤੇ ਚੱਕੀ ਤੇ ਲਗਾਈ ਜਾਏ । ਯੂ.ਬੀ. ਡੀ.ਸੀ. ਹੈਡ ਉਤੇ ਡੀਪ ਟਿਊਬਵੈਲਜ਼ ਲਗਾਏ ਜਾਣ ।

ਐਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਸਭਾਪਤੀ** : 12-20 ਤੇ ਤਿੰਨ ਮਨਿਸਟਰਾਂ ਨੇ ਬੋਲਣਾ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਆਨ ਏ ਪੁਆਇੰਟ ਆਫ਼ ਆਰਡਰ,ਸਰ । ਸਪੀਕਰ ਸਾਹਿਬ, ਨਾਲ ਇਹ ਫੈਸਲਾ ਹੋਇਆ ਸੀ। ਸਾਡੇ ਸੈਕਿੰਡ ਸਪੀਕਰ ਦੇ ਟਾਈਮ ਨੂੰ ਧਿਆਨ ਵਿੱਚ ਰਖਕੇ ਫੈਸਲਾ ਕਰੋ ।

**ਸ੍ਰੀ ਸਭਾਪਤੀ**: ਤੁਹਾਡੇ ਪਹਿਲੇ ਬੋਲਣ ਵਾਲੇ ਮੈਂਬਰ ਨੇ ਦੂਸਰੇ ਮੈਂਬਰ ਦਾ ਕੁਝ ਟਾਈਮ ਲਿਆ ਹੈ ।

**ਮਾਸਟਰ ਚੰਦ ਸਿੰਘ** (ਸ਼ੇਰਪੁਰ ਐਸ. ਸੀ): ਚੇਅਰਮੈਨ ਸਾਹਿਬ, ਮੈਂ ਡਿਮਾਂਡ ਨੰ: 25 ਐਗਰੀ-ਕਲਚਰ ਬਾਰੇ ਬੋਲਣਾ ਚਾਹੁੰਦਾ ਹਾਂ । ਹਿੰਦੁਸਤਾਨ ਵਿਚ ਸਾਰੇ ਮੁਲਕ ਨੂੰ ਰੋਟੀ ਦੇਣ ਵਾਲਾ ਕਿਸਾਨ ਜਿਹੜਾ ਲੋਕਾਂ ਦਾ ਅੰਨ ਦਾਤਾ ਹੈ ਇਹ ਉਸ ਦਾ ਵਿਸ਼ਾ ਹੈ । ਪਰ ਉਹਦੀ ਹਾਲਤ ਜਿਹੜੀ ਹੈ ਉਹ ਬਹਤ ਪਤਲੀ ਹੈ ਕਿਉਂਕਿ ਉਸ ਨੂੰ ਆਪਣੀ ਫਸਲ ਤਿਆਰ ਕਰਨ ਲਈ ਰੇਹ, ਤੇਲ ਤੇ ਮਸ਼ੀਨਰੀ, ਕੀੜੇ ਨਾਸ਼ ਦਵਾਈਆਂ ਇਹ ਬਹੁਤ ਜ਼ਿਆਦਾ ਮਹਿੰਗੀਆਂ ਮਿਲਦੀਆਂ ਹਨ । ਇਹ ਚੀਜ਼ਾਂ ਇਨ੍ਹਾਂ ਨੂੰ ਆਪਣੀ ਖੇਤੀ ਬਾੜੀ ਕਰਨ ਲਈ ਸਸਤੀਆਂ ਮਿਲਣੀਆਂ ਚਾਹੀਦੀਆਂ ਹਨ ਤਾਂ ਕਿ ਇਹ ਲੋਕ ਖੇਤੀ ਬਾੜੀ ਚੰਗੀ ਤਰ੍ਹਾਂ ਨਾਲ ਕਰ ਸਕਣ । ਰੇਹ ਭਾਵੇਂ ਸਸਤੀ ਕੀਤੀ ਹੈ ਪਰ ਜਨਵਰੀ, 1974 ਦੇ ਰੇਟ ਅੱਜ ਦੇ ਰੇਟ ਨਾਲੋਂ ਲਗ-ਭਗ ਅੱਧੇ ਸਨ । ਮੈਂ ਕਹਾਂਗਾ ਕਿ ਸਰਕਾਰ ਨੂੰ ਘੱਟੋ ਘੱਟ ਜਨਵਰੀ, 1974

ਵਾਲੇ ਰੇਟ ਲਾਗੂ ਕਰਨੇ ਚਾਹੀਦੇ ਹਨ। ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਕਿਸਾਨ ਕਿੰਨੀ ਆਪਣੀ ਲਹੂ ਪਸੀਨੇ ਦੀ ਕਮਾਈ ਕਰਕੇ ਅਨਾਜ ਪੈਦਾ ਕਰਦਾ ਹੈ । ਪਰ ਹੁਣੇ ਜਿਹੇ ਗੜ੍ਹਿਆਂ ਦੇ ਨਾਲ ਪੰਜਾਬ ਦੇ ਕਿਸਾਨ ਦੀ ਫਸਲ ਤਬਾਹ ਹੋ ਗਈ ਹੈ। ਚੇਅਰਮੈਨ ਸਾਹਿਬ, ਜ਼ਿਲ੍ਹਾ ਜਲੰਧਰ ਦੇ ਵਿਚ ਅਤੇ ਜ਼ਿਲ੍ਹਾ ਸੰਗਰੂਰ ਦੇ ਵਿਚ ਗੜ੍ਹਿਆਂ ਨੇ ਬਹੁਤ ਨੁਕਸਾਨ ਕੀਤਾ ਹੈ। ਮੇਰੇ ਹਲਕੇ ਦੇ ਵਿਚ 25 ਪਿੰਡ ਹਨ ਜਿਨ੍ਹਾਂ ਦੇ ਵਿਚ ਕਿਸਾਨ ਦੀ ਫਸਲ ਬਿਲਕੁਲ ਤਬਾਹ ਹੋ ਗਈ ਹੈ । ਨਾਲ ਲਗਦੀ ਬਰਨਾਲਾ ਤਹਿਸੀਲ ਵਿੱਚ ਵੀ 25 ਪਿੰਡਾਂ ਦੀ ਲਗ ਭਗ ਫਸਲ ਤਬਾਹ ਹੋ ਗਈ ਹੈ । ਚੇਅਰਮੈਨ ਸਾਹਿਬ, ਮੇਰੇ ਹਲਕੇ ਦੇ ਪਿੰਡ ਸ਼ੇਰਪੁਰ, ਖੇੜੀ ਕਲਾਂ, ਭਗਵਾਨ ਪੁਰਾ, ਬਾਜਵਾ ਅਤੇ ਇਸੇ ਤਰ੍ਹਾਂ ਹੀ ਬਰਨਾਲਾ ਤਹਿਸੀਲ ਦੇ ਵੀ ਕਈ ਪਿੰਡਾਂ ਵਿਚ ਗੜ੍ਹਿਆਂ ਨੇ ਬਹੁਤ ਨੁਕਸਾਨ ਕੀਤਾ ਹੈ । ਮੈਂ ਕਹਾਂਗਾ ਕਿ ਇਨ੍ਹਾਂ ਪਿੰਡਾਂ ਦਾ ਸੈਂਟ ਪਰਸੈਂਟ ਨੁਕਸਾਨ ਹੋ ਗਿਆ ਹੈ । ਚੇਅਰਮੈਨ ਸਾਹਿਬ, ਉਨ੍ਹਾਂ ਕਿਸਾਨਾਂ ਦੀ ਬਹੁਤ ਬੁਰੀ ਹਾਲਤ ਹੈ, ਉਨ੍ਹਾਂ ਦੀ ਫਸਲ ਦਾ ਵੱਧ ਤੋਂ ਵੱਧ ਮੁਆਵਜ਼ਾ ਦੇਣਾ ਚਾਹੀਦਾ ਹੈ ਤਾਕਿ ਉਹ ਆਪਣਾ ਰੁਜ਼ਗਾਰ ਠੀਕ ਤਰ੍ਹਾਂ ਕਰ ਸਕਣ ।

ਇਸ ਤੋਂ ਅੱਗੇ ਚੇਅਰਮੈਨ ਸਾਹਿਬ, ਮੈਂ ਦੱਸਦਾ ਹਾਂ ਕਿ ਜੇ ਕੋਈ ਕਿਸਾਨ ਬੈਂਕ ਦੇ ਵਿਚ ਕਰਜ਼ਾ ਲੈਣ ਲਈ ਜਾਂਦਾ ਹੈ ਤਾਂ ਕੋਆਪ੍ਰੇਟਿਵ ਬੈਂਕ ਜਾਂ ਲੈਂਡ ਮਾਰਟਗੇਜ ਬੈਂਕ ਦੇ ਵਿਚ ਕਿਸਾਨ ਨੂੰ ਬੜਾ ਬੁਰੀ ਤਰ੍ਹਾਂ ਲੁਟਿਆ ਜਾਂਦਾ ਹੈ । ਉਸ ਦੇ ਕਪੜੇ ਚੰਗੀ ਤਰ੍ਹਾਂ ਲਾਹੇ ਜਾਂਦੇ ਹਨ । ਉਸਦੀ ਛਿੱਲ ਲਾਹੀ ਜਾਂਦੀ ਹੈ। ਚੇਅਰਮੈਨ ਸਾਹਿਬ, ਤੁਸੀਂ ਵੀ ਕਿਸਾਨ ਹੋ, ਤੁਹਾਨੂੰ ਇਸ ਬਾਰੇ ਪਤਾ ਹੈ ਕਿ ਜੇ ਕੋਈ ਕਿਸਾਨ ਲੈਂਡ ਮਾਰਟਗੇਜ ਬੈਂਕ ਤੋਂ 4 ਹਜ਼ਾਰ ਰੁਪਿਆ ਕਰਜ਼ਾ ਲੈਂਦਾ ਹੈ ਤਾਂ ਉਸ ਨੂੰ ਧੱਕੇ ਨਾਲ ਇੰਜਣ ਵੀ ਨਾਲ ਹੀ ਦਿੱਤਾ ਜਾਂਦਾ ਹੈ, ਜਿਸ ਨੂੰ ਉਹ ਲੈਣਾ ਨਹੀਂ ਚਾਹੁੰਦਾ। ਜਿਹੜਾ ਉਹ ਇੰਜਣ ਦਿੰਦੇ ਹਨ ਉਸ ਦੀ ਕੀਮਤ 11 ਸੌ ਰੁਪਿਆ ਹੁੰਦੀ ਹੈ ਪਰ ਉਹ ਇੰਜਣ ਕਿਸਾਨ ਦੇ ਗਲ 3 ਹਜ਼ਾਰ ਰੁਪਏ ਵਿਚ ਮੜ੍ਹਿਆ ਜਾਂਦਾ ਹੈ । ਜਿਹੜੇ ਇਨ੍ਹਾਂ ਦੇ ਕੰਟਰੈਕਟਰ ਹਨ, ਜਿਹੜੇ ਇਨ੍ਹਾਂ ਨੇ ਰਜਿਸਟਰਡ ਕੀਤੇ ਹੋਏ ਹਨ ਉਹ 5 ਸੌ ਰੁਪਿਆ ਜਾਲ੍ਹੀ ਰਸੀਦਾਂ ਦੇ ਵਿਚ ਕਿਸਾਨ ਦੇ ਗਲੇ ਪਾ ਦਿੰਦੇ ਹਨ । ਚੇਅਰਮੈਨ ਸਾਹਿਬ, ਇਸ ਤਰ੍ਹਾਂ ਕਿਸਾਨ ਦੀ ਛਿੱਲ ਲਾਹੀ ਜਾਂਦੀ ਹੈ, ਇਸ ਤਰ੍ਹਾਂ ਕਿਸਾਨ ਦਾ ਗਲਾ ਘੁੱਟਿਆ ਜਾ ਰਿਹਾ ਹੈ । ਇਹ ਕਿਸਾਨ ਦੇ ਗਲੇ ਤੇ ਰੰਦਾ ਰੱਖਿਆ ਗਿਆ ਹੈ । ਚੇਅਰਮੈਨ ਸਾਹਿਬ, ਮੈਂ ਹੋਰ ਕਹਿੰਦਾ ਹਾਂ ਕਿ ਪਿਛਲੇ ਸਾਲਾਂ ਵਿਚ ਕਿਸਾਨ ਨੂੰ ਕਣਕ ਦਾ ਬੋਨਸ ਨਹੀਂ ਦਿੱਤਾ ਗਿਆ। ਉਨ੍ਹਾਂ ਨੂੰ ਬੋਨਸ ਦੇਣਾ ਚਾਹੀਦਾ ਹੈ । ਮੈਂ ਪਹਿਲੇ ਵੀ ਰੇਹ ਦੀ ਗੱਲ ਕੀਤੀ ਸੀ। ਰੇਹ ਸੁਸਾਇਟੀਆਂ ਰਾਹੀਂ ਕਿਸਾਨ ਨੂੰ ਮਿਲਦੀ ਹੈ, ਚੇਅਰਮੈਨ ਸਾਹਿਬ, ਇਹ ਰੇਹ ਕਿਸਾਨ ਨੂੰ ਘਟੀਆ ਮਿਲਦੀ ਹੈ। ਪਿਛਲੇ ਸੈਸ਼ਨ ਵਿਚ ਰੇਹ ਦੇ ਬਾਰੇ ਬੜਾ ਰੌਲਾ ਪਿਆ ਕਿ ਰੇਹ ਦੀਆਂ ਬੋਰੀਆਂ ਵਿਚੋਂ ਬੱਜਰੀ ਨਿਕਲੀ ਹੈ। ਰੇਹ ਮਿਲਾਵਟ ਵਾਲੀ ਹੈ ਅਤੇ ਤੋਲ ਵਿਚ ਵੀ ਘੱਟ ਹੈ। ਅਜਿਹੀ ਖਾਦ ਕਿਸਾਨ ਦੇ ਗਲ ਮੜ੍ਹੀ ਜਾ ਰਹੀ ਹੈ। ਚੇਅਰਮੈਨ ਸਾਹਿਬ, ਪੰਜਾਬ ਦਾ ਕਿਸਾਨ ਹਿੰਦੁਸਤਾਨ ਦਾ ਅੰਨ ਦਾਤਾ ਹੈ। ਉਹ ਕਿਸ ਤਰ੍ਹਾਂ ਵਾਫਰ ਅੰਨ ਪੈਦਾ ਕਰੇਗਾ ਜੇ ਉਸ ਨਾਲ ਇਹੀ ਸਲੂਕ ਰਿਹਾ। ਇਸ ਲਈ ਮੈਂ ਕਹਾਂਗਾ ਕਿ ਕਿਸਾਨ ਨੂੰ ਵੱਧ ਤੋਂ ਵੱਧ ਰਾਹਤ ਦੇਣੀ ਚਾਹੀਦੀ ਹੈ। ਬਿਜਲੀ ਦੇ ਰੇਟ ਇਸ ਤੋਂ ਵੀ ਸਸਤੇ ਕਰ ਦੇਣੇ ਚਾਹੀਦੇ ਹਨ। ਇਸ ਦਾ ਰੇਟ 13 ਰੁਪਏ ਕੀਤਾ ਗਿਆ ਹੈ। (ਵਿਘਨ) ਰੇਹ ਸਸਤੀ ਕਰਨੀ ਚਾਹੀਦੀ ਹੈ। ਤੇਲ ਸਸਤਾ ਕਰਨਾ ਚਾਹੀਦਾ ਹੈ। ਕਿਸਾਨ ਨੂੰ ਵੱਧ ਤੋਂ ਵੱਧ ਰਾਹਤ ਦੇਣੀ ਚਾਹੀਦੀ ਹੈ ।

ਹੁਣ ਮੈਂ ਇਰੀਗੇਸ਼ਨ ਦੇ ਸਬੰਧ ਵਿਚ ਕੁਝ ਕਹਿਣਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਮੈਂ ਕਹਾਂਗਾ ਕਿ ਜਿਹੜੀ ਬਾਰਾਨੀ ਜ਼ਮੀਨ ਪਈ ਹੈ, ਕੱਲਰ ਵਾਲੀ ਜ਼ਮੀਨ ਹੈ, ਸਰਕਾਰ ਦਾ ਫਰਜ਼ ਬਣਦਾ ਹੈ ਕਿ ਅਜਿਹੀ ਜ਼ਮੀਨ ਨੂੰ ਉਹ ਵਾਹੀਯੋਗ ਬਣਾਵੇ । ਮੈਂ ਸਿੱਬੀਆ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਵਿਚ ਬਹੁੱਤ ਵੱਡੀ ਤਾਦਾਦ ਵਿਚ ਕੱਲਰ ਪਿਆ ਹੈ। ਉਸ ਜ਼ਮੀਨ ਨੂੰ ਆਬਾਦ ਕੀਤਾ ਜਾ ਸਕਦਾ ਹੈ ਅਤੇ ਉਸ ਜ਼ਮੀਨ ਨੂੰ ਪੈਦਾਵਾਰ ਦੇ ਯੋਗ ਬਣਾਇਆ ਜਾ ਸਕਦਾ ਹੈ। ਇਸ ਲਈ ਮੈਂ ਸਰਕਾਰ

[ਮਾਸਟਰ ਚੰਦ ਸਿੰਘ]

ਨੂੰ ਕਹਾਂਗਾ ਕਿ ਜਿਹੜੀਆਂ ਇਹੋ ਜਿਹੀਆਂ ਬਾਰਾਨੀ ਜ਼ਮੀਨਾਂ ਪਈਆਂ ਹਨ ਉਨ੍ਹਾਂ ਨੂੰ ਬੇਜ਼ਮੀਨਿਆਂ ਵਿਚ ਵੰਡ ਦਿਓ ਤਾਕਿ ਉਹ ਜ਼ਮੀਨਾਂ ਨੂੰ ਆਬਾਦ ਕਰਨ ਅਤੇ ਉਨ੍ਹਾਂ ਨੂੰ ਕੁਝ ਰਾਹਤ ਮਿਲੇ ਅਤੇ ਉਹ ਵੱਧ ਤੋਂ ਵੱਧ ਪੈਦਾਵਾਰ ਕਰਨ । ਚੇਅਰਮੈਨ ਸਾਹਿਬ, ਇਰੀਗੇਸ਼ਨ ਦੇ ਸਬੰਧ ਵਿਚ ਇਨ੍ਹਾਂ ਨੇ ਕਿਹਾ ਕਿ ਅਸੀਂ ਜਲ ਸਪਲਾਈ ਦੀਆਂ ਸਕੀਮਾਂ ਚਲਾਈਆਂ ਹਨ । ਪਰ ਚੇਅਰਮੈਨ ਸਾਹਿਬ, ਅਫਸੋਸ ਇਸ ਗੱਲ ਦਾ ਹੈ ਕਿ ਇਹ ਇਨ੍ਹਾਂ ਦੀਆਂ ਸਕੀਮਾਂ ਕਾਗਜ਼ਾਂ ਵਿਚ ਹੀ ਪੂਰੀਆਂ ਹੋ ਗਈਆਂ ਹਨ । ਇਸ ਬਾਰੇ ਇਨ੍ਹਾਂ ਨੇ ਲੱਖਾਂ ਰੁਪਏ ਲਾ ਦਿਤੇ ਪਰ ਹੋਇਆ ਕੁਝ ਨਹੀਂ । ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦੱਸਦਾ ਹਾਂ ਕਿ ਜ਼ਿਲ੍ਹਾ ਪਟਿਆਲਾ ਵਿਚ ਇਕ ਪਿੰਡ ਸੇਖਨ ਮਾਜਰਾ ਹੈ । ਉਥੇ ਇਨ੍ਹਾਂ ਨੇ ਵਾਟਰ ਸਪਲਾਈ ਸਕੀਮ ਚਾਲੂ ਕੀਤੀ ਬੋਰ ਹੋ ਗਿਆ । ਇਸ ਬਾਰੇ ਡੇਢ ਲੱਖ ਰੁਪਏ ਦਾ ਠੇਕਾ ਦਿੱਤਾ ਪਰ ਫਿਰ ਵੀ ਉਹ ਬੋਰ ਚੱਲ ਨਹੀਂ ਰਿਹਾ । (ਵਿਘਨ) ਚੇਅਰਮੈਨ ਸਾਹਿਬ, ਇਨ੍ਹਾਂ ਨੇ ਲੱਖਾਂ ਰੁਪਏ ਗਵਾ ਦਿੱਤੇ ਹਨ, ਲੱਖਾਂ ਰੁਪਏ ਖ਼ਰਚ ਕਰ ਦਿੱਤੇ ਹਨ ਪਰ ਉਹ ਬੋਰ ਖੜ੍ਹੇ ਹਨ । ਇਹ ਉਨ੍ਹਾਂ ਨੂੰ ਚਾਲੂ ਕਰਨ ।(ਵਿਘਨ)

ਚੇਅਰਮੈਨ ਸਾਹਿਬ, ਹੁਣ ਮੈਂ ਇੰਡਸਟਰੀ ਵੱਲ ਆਉਂਦਾ ਹਾਂ । ਕੋਆਪ੍ਰੇਟਿਵ ਦਾ ਜਿਹੜਾ ਅਦਾਰਾ ਹੈ ਇਹ ਇਕ ਬਹੁਤ ਵੱਡਾ ਅਦਾਰਾ ਸੀ ਪਰ ਇਸ ਸਰਕਾਰ ਦੇ ਰਾਜ ਵਿਚ ਅੱਜ ਇਹ ਕੁਰੱਪਟ ਅਦਾਰਾ ਬਣ ਗਿਆ ਹੈ । (ਵਿਘਨ) ਇਸ ਦੀਆਂ ਜਿਹੜੀਆਂ ਚੋਣਾਂ ਹੁੰਦੀਆਂ ਹਨ ਉਹ ਡਿਕਟੇਟਰਾਨਾ ਤਰੀਕੇ ਨਾਲ ਹੁੰਦੀਆਂ ਹਨ । (ਵਿਘਨ) (ਘੰਟੀ )

**ਸ਼੍ਰੀ ਸਭਾਪਤੀ** : ਤੁਸੀਂ ਬੈਠੋ ਹੁਣ ।

**ਮਾਸਟਰ ਚੰਦ ਸਿੰਘ** : ਚੋਣਾਂ ਜਮਹੂਰੀਅਤ ਦੇ ਤਰੀਕੇ ਨਾਲ ਹੋਣੀਆਂ ਚਾਹੀਦੀਆਂ ਹਨ । ਚੇਅਰਮੈਨ ਸਾਹਿਬ, ਮੇਰੇ ਜ਼ਿਲ੍ਹੇ ਵਿਚ ਇੱਕ ਪਿੰਡ ਹੈ । (ਵਿਘਨ)

**ਸ਼੍ਰੀ ਸਭਾਪਤੀ** : ਇਹ ਚੋਣ ਕਿਸੇ ਡਿਮਾਂਡ ਵਿਚ ਫਾਲ ਨਹੀਂ ਕਰਦੀ । (ਘੰਟੀ) ਤੁਸੀਂ ਬੈਠੋ ਹੁਣ ।

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਇਨਸਪੈਕਟਰ ਜਾਂਦੇ ਹਨ ਅਤੇ ਜਾਕੇ ਇਨ੍ਹਾਂ ਦੇ ਖੱਦਰ ਪੋਸ਼ਾਂ ਨੂੰ ਨਾਮਜ਼ਦ ਕਰਦੇ ਹਨ ਅਤੇ ਦੂਜਿਆਂ ਦੇ ਕਾਗਜ਼ ਰੱਦ ਕਰ ਦਿੰਦੇ ਹਨ । ਚੇਅਰਮੈਨ ਸਾਹਿਬ, ਮਲੇਰਕੋਟਲਾ ਵਿਚ ਇਕ ਸੁਸਾਇਟੀ ਹੈ (ਵਿਘਨ) ਚੇਅਰਮੈਨ ਸਾਹਿਬ, ਉਥੇ ਇਨ੍ਹਾਂ ਨੇ ਧੱਕੇ ਕੀਤੇ ਹਨ ਅਤੇ ਲੋਕ ਇਨ੍ਹਾਂ ਦੇ ਧੱਕਿਆਂ ਨੂੰ ਬਰਦਾਸ਼ਤ ਨਹੀਂ ਕਰਨਗੇ । ਆਉਣ ਵਾਲੇ ਸਮੇਂ ਵਿਚ ਲੋਕ ਇਨ੍ਹਾਂ ਨੂੰ ਨਹੀਂ ਬਖਸ਼ਣਗੇ । ਐਨਾ ਕੁਝ ਕਹਿੰਦਾ ਹੋਇਆ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

(ਇਸ ਸਮੇਂ ਸ਼੍ਰੀ ਸਭਾਪਤੀ ਨੇ ਸ਼੍ਰੀ ਪਿਆਰਾ ਰਾਮ ਧੰਨੋਵਾਲੀ ਨੂੰ ਬੋਲਣ ਲਈ ਕਿਹਾ ।)

**ਚੌਧਰੀ ਸੁੰਦਰ ਸਿੰਘ** : ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਇਰੀਗੇਸ਼ਨ, ਪਾਵਰ ਅਤੇ ਡਰੇਨਾਂ ਦਾ ਮੇਰੇ ਇਲਾਕੇ ਨਾਲ ਸਬੰਧ ਹੈ । ਇਸ ਵਾਸਤੇ ਮੈਨੂੰ ਟਾਈਮ ਜ਼ਰੂਰ ਦੇਣਾ ਚਾਹੀਦਾ ਹੈ ।

**ਸ਼੍ਰੀ ਸਭਾਪਤੀ** : ਹੁਣ ਸਮਾਂ ਨਹੀਂ ਮਿਲੇਗਾ । ਲਾਸਟ ਵਿਚ ਜਦ ਬਿੱਲ ਆਵੇਗਾ ਤਾਂ ਉਸ ਵੇਲੇ ਐਜ਼ ਏ ਹੋਲ ਉਸ ਉਤੇ ਬੋਲ ਲੈਣਾ ।

**ਚੌਧਰੀ ਸੁੰਦਰ ਸਿੰਘ** :ਉਦੋਂ ਉਸ ਉਤੇ ਬੋਲਣ ਦਾ ਕੋਈ ਫਾਇਦਾ ਨਹੀਂ। ਮੈਨੂੰ ਹੁਣੇ ਹੀ ਦੋ ਚਾਰ ਮਿੰਟ ਜ਼ਰੂਰ ਦੇ ਦੇਣਾ ।

**ਸ਼੍ਰੀ ਸਭਾਪਤੀ** : ਚੌਧਰੀ ਸਾਹਿਬ, ਤੁਸੀਂ ਬੈਠੋ ।

**ਸ਼੍ਰੀ ਪ੍ਰੇਮ ਗੁਪਤਾ** : ਚੇਅਰਮੈਨ ਸਾਹਿਬ, ਅਸੀਂ ਪਾਰਟੀ ਵਲੋਂ ਕੁਝ ਨਾਮ ਭੇਜੇ ਸੀ ਅਤੇ ਉਨ੍ਹਾਂ ਵਿਚ ਚੌਧਰੀ ਸੁੰਦਰ ਸਿੰਘ ਦਾ ਨਾਮ ਵੀ ਸੀ। ਇਸ ਲਈ ਤੁਸੀਂ ਟਾਈਮ ਡਿਵਾਇਡ ਕਰਕੇ ਦੇ ਦਿਓ।

**ਸ਼੍ਰੀ ਸਭਾਪਤੀ** : ਹੁਣ ਕੁਝ ਨਹੀਂ ਹੋ ਸਕਦਾ । ਕੱਲ ਨੂੰ ਕਰ ਲਵਾਂਗੇ। (ਹਾਸਾ)

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** (ਫਗਵਾੜਾ, ਐਸ. ਸੀ. ) : ਚੇਅਰਮੈਨ ਸਾਹਿਬ, ਹਾਊਸ ਦੇ ਸਾਹਮਣੇ ਡਿਮਾਂਡ ਨੰ: 37, 38, 40, 25 ਅਤੇ 24 ਪੇਸ਼ ਹਨ । ਚੇਅਰਮੈਨ ਸਾਹਿਬ, ਜਿਹੜਾ ਸਮਾਂ ਤੁਸੀਂ ਮੈਨੂੰ ਦਿੱਤਾ ਹੈ ਉਸ ਦੇ ਮੁਤਾਬਿਕ ਮੈਂ ਡਿਮਾਂਡ ਨੰ: 38 ਲੈਣੀ ਹੈ ਅਤੇ ਉਸ ਦੇ ਵਿਚ ਹੀ ਐਗਰੀਕਲਚਰ ਆ ਜਾਵੇਗੀ। ਡਿਮਾਂਡ ਨੰ: 25 ਵੀ ਵਿਚ ਹੀ ਆ ਜਾਵੇਗੀ , ਕਿਉਂਕਿ ਇਹ ਇਰੀਗੇਸ਼ਨ ਨਾਲ ਸਬੰਧਤ ਹੈ। ਚੇਅਰਮੈਨ ਸਾਹਿਬ, ਪੰਜਾਬ ਦੀ ਕੁਲ ਆਬਾਦੀ 1,35,90,060 ਦੇ ਕਰੀਬ ਹੈ ਅਤੇ ਪੰਜਾਬ ਦਾ ਰਕਬਾ 124.36 ਲੱਖ ਹੈ। ਇਸ ਦੇ ਵਿਚੋਂ ਕੇਵਲ ਸੌ ਲੱਖ ਰਕਬਾ ਵਾਹੀ ਥੱਲੇ ਹੈ, ਜਿਥੇ ਕਿ ਫਸਲ ਪੈਦਾ ਹੁੰਦੀ ਹੈ ਅਤੇ ਜਿਸ ਦੇ ਵਿਚੋਂ ਤਕਰੀਬਨ 89 ਲੱਖ ਟਨ ਫੂਡ ਗਰੇਨ ਹਰ ਸਾਲ ਪੈਦਾ ਹੁੰਦਾ ਹੈ। ਇਸ ਦੇ ਵਿਚ ਗੰਨਾ ਅਲੱਗ ਹੈ, ਕਪਾਹ ਅਲੱਗ ਪੈਦਾ ਹੁੰਦੀ ਹੈ। ਇਹ ਜਿਹੜਾ ਏਰੀਆ ਮੈਂ ਦੱਸਿਆ ਹੈ ਇਸ ਦੇ ਵਿਚੋਂ 24.36 ਲੱਖ ਏਕੜ ਰਕਬਾ ਜਿਹੜਾ ਹੈ ਉਹ ਹੜ੍ਹਾਂ ਦੇ ਮਾਰ ਥੱਲੇ ਹੈ। ਫਿਰ ਸੇਮ ਦਾ ਇਲਾਕਾ ਹੈ। ਚੇਅਰਮੈਨ ਸਾਹਿਬ, 1972 ਤੋਂ ਲੈਕੇ 1976 ਤੱਕ 4.46 ਲੱਖ ਏਕੜ ਰਕਬਾ ਡਰੇਨਾਂ ਪੁੱਟਕੇ , ਸੇਮ ਨਾਲੋਂ ਪੁੱਟ ਕੇ ਰਿਕਲੇਮ ਕੀਤਾ ਗਿਆ।

ਸਾਡਾ ਪੰਜਾਬ, ਹਿੰਦੁਸਤਾਨ ਦਾ ਅਨਾਜ ਵਧਾਉਂਦਾ ਹੈ । ਤੁਸੀਂ ਚੇਅਰਮੈਨ ਸਾਹਿਬ, ਜਾਣਦੇ ਹੋ ਕਿ ਦੁਨੀਆਂ ਵਿਚ ਆਸਟਰੇਲੀਆ ਵਿਚ ਸੱਭ ਤੋਂ ਵੱਧ ਪੈਦਾਵਾਰ ਹੁੰਦੀ ਹੈ ਔਰ ਫੀ ਏਕੜ ਰਕਬਾ ਜਿਹੜਾ ਵੱਧ ਹੈ, ਉਹ ਕਨੇਡਾ ਦਾ ਹੈ। ਅੱਜ ਹਿੰਦੁਸਤਾਨ ਦਾ ਪੈਦਾਵਾਰ ਦੇ ਵਿਚ ਰਿਕਾਰਡ ਹੈ ਅਤੇ ਹਿੰਦੁਸਤਾਨ ਵਿਚੋਂ ਪੰਜਾਬ ਦਾ ਅਤੇ ਪੰਜਾਬ ਵਿਚੋਂ ਜ਼ਿਲ੍ਹਾ ਲੁਧਿਆਣਾ ਦਾ ਰਿਕਾਰਡ ਫੀ ਏਕੜ ਦਾ ਹੈ । ਸੋ ਐਗਰੀਕਲਚਰ ਦੇ ਮੈਦਾਨ ਵਿਚ ਅਸੀਂ ਬਹੁਤ ਤਰੱਕੀ ਕੀਤੀ ਹੈ ।

ਚੇਅਰਮੈਨ ਸਾਹਿਬ, ਇਥੇ ਨੁਕਤਾਚੀਨੀ ਕੀਤੀ ਗਈ ਸੀ ਮਾਰਕੀਟਿੰਗ ਬੋਰਡ ਦੇ ਬਾਰੇ ਵਿਚ ਪੰਜਾਬ ਦੇ ਮਾਰਕੀਟਿੰਗ ਬੋਰਡ ਵਿਚ ਬੜਾ ਘਪਲਾ ਹੈ ਇਹ ਨਹੀਂ ਦੇਖਿਆ ਜਾ ਰਿਹਾ ਕਿ ਇਹ ਮਾਰਕੀਟਿੰਗ ਬੋਰਡ ਕਿਸਾਨਾਂ ਨੂੰ ਕਿੰਨੀਆਂ ਸਹੂਲਤਾਂ ਦੇ ਰਿਹਾ ਹੈ । ਕੀੜੇ ਮਾਰ ਦਵਾਈਆਂ, ਐਗਰੀਕਲਚਰਲ ਇੰਪਲੀਮੈਂਟਸ ਅਤੇ ਨਹਿਰਾਂ ਦੀਆਂ ਖਾਲਾਂ ਪੱਕੀਆਂ ਕਰਨ ਦਾ ਕੰਮ, ਸੜਕਾਂ ਅਤੇ ਪੁਲਾਂ ਬਣਾਉਣ ਦਾ ਕੰਮ ਇਤਿਆਦਿ, ਜੋ ਅੱਛੇ ਕੰਮ ਕਰ ਰਿਹਾ ਹੈ ਉਨ੍ਹਾਂ ਨੇ ਇਸ ਦਾ ਕੋਈ ਜ਼ਿਕਰ ਨਹੀਂ ਕੀਤਾ । ਮੈਂ ਤੁਹਾਡੇ ਰਾਹੀਂ ਚੇਅਰਮੈਨ ਸਾਹਿਬ, ਐਗਰੀਕਲਚਰ ਦੇ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਜੇ ਕਿਧਰੇ ਕੋਈ ਘਪਲਾ ਹੋਇਆ ਹੈ ਤਾਂ ਉਸ ਨੂੰ ਜ਼ਰੂਰ ਦੇਖਿਆ ਜਾਵੇ ਤਾਂ ਕਿ ਜ਼ਿਮੀਦਾਰਾਂ ਨੂੰ ਜੋ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ ਉਸ ਦੇ ਵਿਚ ਕੋਈ ਘਪਲਾ ਨਾ ਹੋਵੇ, ਉਸ ਦੇ ਵਿਚ ਅਗਰ ਕੋਈ ਕੁਰੱਪਸ਼ਨ ਹੋਈ ਹੈ ਤਾਂ ਉਸ ਨੂੰ ਰੋਕਿਆ ਜਾਵੇ ।

ਤੇ ਚੇਅਰਮੈਨ ਸਾਹਿਬ, ਮੈਂ ਇਰੀਗੇਸ਼ਨ ਦੀ ਗੱਲ ਕਰ ਰਿਹਾ ਸੀ। ਇਸ ਦੇ ਲਈ 22 ਕਰੋੜ 45 ਲੱਖ 3 2 ਹਜ਼ਾਰ ਰੁਪਏ ਦੀ ਡਿਮਾਂਡ ਕੀਤੀ ਗਈ ਹੈ। ਮੇਰੇ ਦੋਸਤ ਇਸ ਦੇ ਲਈ ਨੁਕਤਾਚੀਨੀ ਕਰਦੇ ਹਨ ਲੇਕਿਨ ਬਜਟ ਪੜ੍ਹ ਲੈਣ ਇਸਦੇ ਵਿਚ ਇਨ੍ਹਾਂ ਨੂੰ ਸੱਭ ਕੁਝ ਦੱਸਿਆ ਗਿਆ ਹੈ । ਜੇ ਉਹ ਥੋੜਾ ਜਿਹਾ ਕਸ਼ਟ ਕਰਕੇ ਉਸ ਨੂੰ ਪੜ੍ਹ ਲੈਂਦੇ ਤਾਂ ਇਨ੍ਹਾਂ ਨੂੰ ਇਥੇ ਨੁਕਤਾਚੀਨੀ ਕਰਨ ਦੀ ਜ਼ਰੂਰਤ ਨਾ ਪੈਂਦੀ। ਬਜਟ ਦੇ ਡਿਮਾਂਡਜ਼ ਫਾਰ ਗਰਾਂਟਸ, 1977-78 ਦੇ ਸਫ਼ਾ 229 ਤੋਂ ਲੈ ਕੇ ਸਫ਼ਾ 244 ਤਕ ਸਾਰੀਆਂ ਉਹ ਸਕੀਮਾਂ ਦੱਸੀਆਂ ਗਈਆਂ ਹਨ ਜਿਨ੍ਹਾਂ ਦੇ ਜ਼ਰੀਏ ਸਾਡੇ ਪੰਜਾਬ ਦੀ ਖੇਤੀਬਾੜੀ ਦੀ

[ਸ੍ਰੀ ਪਿਆਰਾ ਰਾਮ ਧੰਨੋਵਾਲੀ]

ਉਪਜ ਵਧਾਉਣ ਲਈ ਯਤਨ ਕੀਤੇ ਜਾਣੇ ਹਨ । ਰਾਵੀ ਬਿਆਸ ਦੇ ਪਾਣੀ ਦੀ ਸਕੀਮ ਜਿਸ ਨਾਲ ਕਿ ਇਸ ਪੰਜਾਬ ਦੀ ਜ਼ਮੀਨ ਨੂੰ ਇਰੀਗੇਸ਼ਨ ਥੱਲੇ ਲਿਆਉਣਾ ਹੈ, ਨਵੀਆਂ ਨਹਿਰਾਂ, ਥੀਨ ਡੈਮ, ਢੋਲਬਾਹਾ ਪ੍ਰੋਜੈਕਟ, ਲਿਫਟ ਇਰੀਗੇਸ਼ਨ ਸਕੀਮਾਂ ਅਤੇ ਇਸੇ ਤਰ੍ਹਾਂ ਦੀਆਂ ਹੋਰ ਨਵੀਆਂ ਸਕੀਮਾਂ ਜਿਹੜੀਆਂ ਹਨ ਇਹ ਸਾਡੇ ਪੰਜਾਬ ਦੀ ਪੈਦਾਵਾਰ ਵਧਾਉਣ ਲਈ ਸਕੀਮਾਂ ਹਨ । ਇਨ੍ਹਾਂ ਦੇ ਨਾਲ ਸਾਡੇ ਪੰਜਾਬ ਦੀ ਸਾਡੇ ਦੇਸ਼ ਦੀ ਪੈਦਾਵਾਰ ਵੱਧੇਗੀ। ਹੋਰ ਬਹੁਤ ਸਾਰੀਆਂ ਸਕੀਮਾਂ ਹਨ ਮੈਂ ਉਨ੍ਹਾਂ ਵੱਲ ਨਾ ਜਾਂਦਾ ਹੋਇਆ ਇਕ ਗਲ ਖੇਤੀ ਦੀ ਪੈਦਾਵਾਰ ਵਧਾਉਣ ਲਈ ਜ਼ਮੀਨ ਨੂੰ ਜ਼ਿਆਦਾ ਉਪਜ ਥੱਲੇ ਲਿਆਉਣ ਲਈ ਕਹਿਣਾ ਚਾਹੁੰਦਾ ਹਾਂ ਕਿ ਜੋ ਹੜ੍ਹ ਆਉਂਦੇ ਹਨ ਉਸ ਦੇ ਨਾਲ ਤਬਾਹੀ ਹੁੰਦੀ ਹੈ। ਇਸ ਦੇ ਲਈ ਜ਼ਰੂਰੀ ਹੈ ਕਿ ਉਸ ਦੀ ਰੋਕ ਥਾਮ ਕਰੀਏ। ਮਹਿਕਮਾ ਡਰੇਨੇਜ ਨੇ ਇਸ ਦੇ ਲਈ ਜਿਹੜੀ ਮਾਸਟਰ ਪਲੈਨ ਬਣਾਈ ਹੈ, 1 ਅਰਬ 45 ਕਰੋੜ ਰੁਪਏ ਦੀ ਕਿ ਜੇ ਇਤਨਾ ਪੈਸਾ ਸਾਡੇ ਕੋਲ ਹੋਵੇ ਤਾਂ ਸਾਰੇ ਜਿੰਨੇ ਸੇਮ ਨਾਲੇ ਹਨ, ਜਿੰਨੀਆਂ ਡਰੇਨਜ਼ ਹਨ, ਜਿੰਨੇ ਚੋ ਹਨ ਜਾਂ ਦਰਿਆ ਹਨ ਉਨ੍ਹਾਂ ਨੂੰ ਬੰਨ੍ਹ ਬੰਨਿਆ ਜਾ ਸਕਦਾ ਹੈ। ਇਸ ਸਾਲ 1977-78 ਵਿਚ ਇਸ ਕੰਮ ਲਈ 5 ਕਰੋੜ ਰੁਪਿਆ ਰਖਿਆ ਗਿਆ ਹੈ ਜਿਸ ਦੇ ਨਾਲ 120 ਕਿਲੋਮੀਟਰ ਦਰਿਆ ਦੇ ਬੰਨ੍ਹ ਅਤੇ ਚੋ ਵਗੈਰਾ ਦੇ ਬਣਨੇ ਹਨ। ਮੈਂ ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਬਹੁਤ ਥੋੜਾ ਪੈਸਾ ਹੈ ਅਤੇ ਇਸ ਦੇ ਲਈ ਹੋਰ ਪੈਸਾ ਰੱਖਿਆ ਜਾਵੇ । ਸਾਡੇ ਪੰਜਾਬ ਦੀ ਧਰਤੀ ਤੁਸੀਂ ਚੇਅਰਮੈਨ ਸਾਹਿਬ, ਜਾਣਦੇ ਹੀ ਹੋ ਕਿ ਥੋੜੀ ਰਹਿ ਗਈ ਹੈ,ਸੁਕੜ ਗਈ ਹੈ । ਮੇਰੇ ਇਸ ਪਾਸੇ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ਬੈਠੇ ਭਰਾਵਾਂ ਨੇ ਪੰਜਾਬ ਨੂੰ ਤਕਸੀਮ ਕਰਵਾ ਦਿੱਤਾ ਇਸ ਦੇ ਵਿਚੋਂ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਬਣਵਾ ਦਿੱਤਾ। ਹੁਣ ਜਿਹੜੀ ਸਾਡੇ ਕੋਲ ਧਰਤੀ ਬਚੀ ਹੈ ਇਸ ਨੂੰ ਹੜ੍ਹਾਂ ਤੋਂ ਬਚਾਉਣ ਲਈ ਜਾਂ ਹੋਰ ਆਫਤਾਂ ਤੋਂ ਬਚਾਉਣ ਲਈ ਇਸ ਦੇ ਲਈ ਹੋਰ ਜ਼ਿਆਦਾ ਪੈਸਾ ਰਖਿਆ ਜਾਣਾ ਚਾਹੀਦਾ ਹੈ। (ਵਿਘਨ) ਮੇਰੇ ਇਲਾਕੇ ਵਿਚ ਮਹਿਕਮਾ ਡਰੇਨੇਜ ਵਲੋਂ ਬਹੁਤ ਸਾਰਾ ਕੰਮ ਹੋ ਗਿਆ ਹੈ। ਜੋ ਡਰੇਨਜ ਜਿਨ੍ਹਾਂ ਬਾਰੇ ਜ਼ਿਕਰ ਕੀਤਾ ਗਿਆ ਹੈ ਜਦ ਉਹ ਡਰੇਨਾਂ ਪੁਟੀਆਂ ਸਨ ਤਾਂ ਕਈ ਨਹਿਰਾਂ ਲੰਮੀਆਂ ਪੁਟ ਦਿਤੀਆਂ ਅਤੇ ਉਨ੍ਹਾਂ ਦੀ ਦੇਖ ਭਾਲ ਨਹੀਂ ਕੀਤੀ ਗਈ। ਉਸ ਦੇ ਵਿਚ ਕਈ ਥਾਵਾਂ ਤੇ ਦਰੱਖਤ ਜੰਮ ਪਏ ਹਨ, ਕਾਈ ਜਮ ਗਈ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਮਸਲੇ ਨੂੰ ਹੱਲ ਕਰਨ ਲਈ ਹੋਰ ਪੈਸਾ ਰਖਿਆ ਜਾਵੇ।

ਇਥੇ ਚੇਅਰਮੈਨ ਸਾਹਿਬ, ਕੱਲਰ ਵਾਲੀ ਜ਼ਮੀਨ ਦਾ ਜ਼ਿਕਰ ਕੀਤਾ ਗਿਆ ਹੈ। ਹਿੰਦੁਸਤਾਨ ਦੀ ਗੌਰਮਿੰਟ ਨੇ 55 ਜ਼ਿਲ੍ਹੇ ਚੁਣੇ ਹਨ ਕਿ ਜਿੱਥੇ ਕੱਲਰ ਵਾਲੀ ਜ਼ਮੀਨ ਹੈ ਉਸ ਨੂੰ ਰੀਕਲੇਮ ਕੀਤਾ ਜਾਵੇ। ਮੇਰੇ ਇਥੇ ਇਕ ਸਾਥੀ ਚੋਪੜਾ ਸਾਹਿਬ ਕੱਲਰ ਵਾਲੀ ਜ਼ਮੀਨ ਦੇ ਬਾਰੇ ਬੋਲ ਰਹੇ ਸੀ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਹੜੇ 55 ਜ਼ਿਲ੍ਹੇ ਚੁਣੇ ਹਨ ਉਸ ਦੇ ਵਿਚ ਜ਼ਿਲ੍ਹਾ ਸੰਗਰੂਰ ਵੀ ਹੈ ਜਿਥੇ ਕੱਲਰ ਵਾਲੀ ਜ਼ਮੀਨ ਜਿਹੜੀ ਹੈ ਉਸ ਨੂੰ ਠੀਕ ਕੀਤਾ ਜਾਵੇਗਾ। ਮੈਨੂੰ ਪਤਾ ਨਹੀਂ ਇਹ ਕਿਥੇ ਰਹਿੰਦੇ ਹਨ ਅਤੇ ਕਿਥੇ ਦੀਆਂ ਗੱਲਾਂ ਕਰਦੇ ਹਨ। 55 ਜ਼ਿਲ੍ਹਿਆਂ ਵਿਚੋਂ 2 ਜ਼ਿਲ੍ਹੇ ਪੰਜਾਬ ਦੇ ਚੁਣੇ ਗਏ ਹਨ —ਇਕ ਸੰਗਰੂਰ ਅਤੇ ਦੂਸਰਾ ਕਪੂਰਥਲਾ— ਜਿਥੇ ਰਿਕਲੇਮੇਸ਼ਨ ਵਾਸਤੇ ਬੜੀ ਤੇਜ਼ੀ ਨਾਲ ਕੰਮ ਚਲ ਰਿਹਾ ਹੈ। (ਘੰਟੀ) ਪਿਛਲੇ ਦਿਨਾਂ ਵਿਚ ਸਾਡੇ ਡਿਵੈਲਪਮੈਂਟ ਮਨਿਸਟਰ ਸਾਹਿਬ ਫਗਵਾੜੇ ਜਾ ਕੇ ਆਏ ਸੀ ਅਤੇ ਦੇਖ ਕੇ ਆਏ ਸੀ ਕਿ ਉਥੇ ਬੜੀ ਤੇਜ਼ੀ ਨਾਲ ਕੰਮ ਚਲ ਰਿਹਾ ਹੈ (ਘੰਟੀ)ਬੱਸ ਜੀ ਇਕ ਗਲ ਕਹਿ ਕੇ ਮੈਂ ਬੈਠ ਜਾਵਾਂਗਾ। (ਘੰਟੀ) ਤਿੰਨ ਡਰੇਨਾਂ ਫਗਵਾੜਾ ਅਤੇ ਚਹਿਲ ਤੇ ਬੜੀ ਤੇਜ਼ੀ ਨਾਲ ਕੰਮ ਚਲ ਰਿਹਾ ਹੈ। ਤੁਸੀਂ ਤਾਂ ਆਪ ਦੁਆਬੇ ਦੇ ਹੋ, ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਦੁਆਬੇ ਦੀ ਧਰਤੀ ਕਿੰਨੀ ਉਪਜਾਊ ਹੈ ਪਰ ਮੇਰੇ ਇਲਾਕੇ ਫਗਵਾੜੇ ਵਿਚ ਇਸ ਕੱਲਰ ਅਤੇ ਸੇਮ ਨੇ 10 ਹਜ਼ਾਰ ਏਕੜ ਜ਼ਮੀਨ ਖਰਾਬ ਕੀਤੀ ਹੈ, ਬੰਜਰ ਪਈ ਹੈ। ਇਨ੍ਹਾਂ ਸਕੀਮਾਂ ਨਾਲ ਉਥੇ ਬੜੀ ਤੇਜ਼ੀ ਨਾਲ ਕੰਮ ਚਲ ਰਿਹਾ ਹੈ। (ਘੰਟੀ) ਮੈਂ ਇਕ ਬੇਨਤੀ ਇਹ ਵੀ ਕਰਾਂਗਾ ਕਿ ਮਹਿਕਮਾ ਇਰੀਗੇਸ਼ਨ ਨੇ ਪਛਾੜ ਦੇ ਨਾਲ ਛੋਟਾ ਸੂਆ ਕੱਢਣ ਲਈ ਸਰਵੇ ਕੀਤਾ ਹੈ।

ਜੇ ਛੋਟਾ ਸੂਆ ਕਢਿਆ ਜਾਵੇ ਤਾਂ ਢਾਈ ਤਿੰਨ ਲੱਖ ਰੁਪਿਆ ਲੱਗਦਾ ਹੈ। ਮੈਂ ਬੇਨਤੀ ਕਰਾਂਗਾ ਕਿ ਮਹਿਕਮਾ ਇਰੀਗੇਸ਼ਨ ਉਸ ਸੂਏ ਨੂੰ ਬਣਾ ਦੇਵੇ ਤਾਂ 5 ਹਜ਼ਾਰ ਏਕੜ ਰਕਬਾ ਜਿਹੜਾ ਹੈ ਉਸ ਦੇ ਵਿਚ ਫਸਲ ਪੈਦਾ ਹੋ ਸਕਦੀ ਹੈ। ਉਥੇ ਸੂਆ ਜ਼ਰੂਰ ਬਣਾਉਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ੍ਰੀ ਸਭਾਪਤੀ** : ਚੌਧਰੀ ਸੁੰਦਰ ਸਿੰਘ ਜੀ। ਜੇ ਤਾਂ ਚੌਧਰੀ ਸਾਹਿਬ ਤੁਹਾਡੀ 5 ਮਿੰਟਾਂ ਵਿਚ ਗੱਲ ਮੁਕ ਸਕਦੀ ਹੈ ਤਾਂ ਤੇ ਠੀਕ ਹੈ, ਤੁਸੀਂ ਬੋਲ ਲਓ ।

**ਚੌਧਰੀ ਸੁੰਦਰ ਸਿੰਘ**:(ਨਰੋਟ ਮਹਿਰਾ, ਐਸ. ਸੀ. ),: ਮੈਂ ਪੰਜ ਮਿੰਟਾਂ ਵਿਚ ਹੀ ਆਪਣੀ ਗੱਲ ਕਹਿ ਲਵਾਂਗਾ ਜੀ, ਫਿਕਰ ਨਾ ਕਰੋ ।

ਚੇਅਰਮੈਨ ਸਾਹਿਬ, ਐਗਰੀਕਲਚਰ ਵਾਸਤੇ ਜਿਹੜੀ ਡਿਮਾਂਡ ਹੈ ਉਸ ਦੇ ਮੁਤੱਲਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਰੀਸੈਂਟਲੀ ਗੜ੍ਹੇ ਪਏ ਹਨ ਅਤੇ ਮੇਰੇ ਇਲਾਕੇ ਵਿਚ ਇਹ ਗੜ੍ਹੇ ਬਹੁਤ ਪਏ ਹਨ ਅਤੇ ਫਸਲ ਦਾ ਬਹੁਤ ਨੁਕਸਾਨ ਹੋਇਆ ਹੈ। ਪਹਿਲੀ ਫਸਲ ਜਿਹੜੀ ਸੀ ਜਦੋਂ 1976 ਵਿਚ ਗੜ੍ਹੇ ਪਏ ਸੀ ਤਾਂ ਹਾਲੀਂ ਤਕ ਉਸ ਦਾ ਮੁਆਵਜ਼ਾ ਨਹੀਂ ਮਿਲਿਆ । ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਵੀ ਦਿੱਤੀ ਸੀ। ਹੁਣ ਹੋਰ ਗੜ੍ਹੇ ਪੈ ਗਏ ਹਨ ।

ਚੇਅਰਮੈਨ ਸਾਹਿਬ, ਗੌਰਮਿੰਟ ਨੂੰ ਮੈਂ ਕਹਾਂਗਾ ਕਿ ਉਹ ਜਿਹੜੇ ਪੰਜ ਪਿੰਡ ਹਨ ਦਸੂਹਾ , ਡੰਗੜੀ ਟੋਬਰਾ ਆਦਿ—ਉਥੇ ਦੇ ਲੋਕਾਂ ਨੇ ਦੁਕਾਨਦਾਰਾਂ ਤੋਂ ਕਰਜ਼ੇ ਲੈ ਕੇ ਗੁਜ਼ਾਰਾ ਕੀਤਾ ਹੈ, ਉਨ੍ਹਾਂ ਨੂੰ ਸੱਭ ਤੋਂ ਪਹਿਲਾਂ ਮੁਆਵਜ਼ਾ ਮਿਲਣਾ ਚਾਹੀਦਾ ਹੈ। ਇਹ ਗੌਰਮਿੰਟ ਨੋਟ ਕਰ ਲਵੇ ।

ਚੇਅਰਮੈਨ ਸਾਹਿਬ , ਦੂਸਰੀ ਗੱਲ ਮੈਂ ਡਿਮਾਂਡ ਨੰ: 37 ਬਾਰੇ ਕਹਿਣਾ ਚਾਹੁੰਦਾ ਹਾਂ । ਇਸ ਦੇ ਵਿੱਚ 23 ਕਰੋੜ 62 ਲੱਖ 48 ਹਜ਼ਾਰ ਰੁਪਿਆ ਇਨ੍ਹਾਂ ਨੇ ਮਲਟੀ ਪਰਪਜ਼ ਰਿਵਰ ਪ੍ਰੋਜੈਕਟਸ ਲਈ ਮੰਗਿਆ ਹੈ। ਇਸ ਵਿਚ ਆਨੰਦਪੁਰ, ਹਾਏਡਲ ਸ਼ਾਹ ਅਤੇ ਮੁਕੇਰੀਆਂ ਵੀ ਬਣਾਉਣੇ ਹਨ। ਬਾਕੀ ਰਹਿ ਗਿਆ 22 ਕਰੋੜ 45 ਲੱਖ 32 ਹਜ਼ਾਰ ਡਿਮਾਂਡ ਨੰ: 38 ਵਾਲਾ ਜਿਹੜਾ ਕਿ ਇਨ੍ਹਾਂ ਨੇ ਇਰੀਗੇਸ਼ਨ, ਡਰੇਨੇਜ ਅਤੇ ਫਲੱਡ ਕੰਟਰੋਲ ਲਈ ਖਰਚ ਕਰਨਾ ਹੈ । ਮੈਂ ਦਸੱਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿੱਚ ਇਹ ਪੈਸਾ ਖਰਚ ਕਰਨ ਦੀ ਬੜੀ ਜ਼ਰੂਰਤ ਹੈ। ਇਹ ਕੰਮ ਬਿਆਸ , ਰਾਵੀ ਅਤੇ ਸਤਲੁੱਜ ਤੇ ਹੋਣਾ ਹੈ। ਬਿਆਸ ਤੇ ਅਤੇ ਸਤਲੁੱਜ ਪ੍ਰਾਜੈਕਟ ਤੇ ਤਾਂ ਕਾਫ਼ੀ ਕੰਮ ਅਗੇ ਹੋ ਗਿਆਹੈ। ਹੁਣ ਰਾਵੀ ਤੇ ਜ਼ਿਆਦਾ ਕੰਮ ਹੋਣਾ ਹੈ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਪੁਲ ਬਣਾਉਣੇ ਹਨ । ਇਨ੍ਹਾਂ ਨਹਿਰਾਂ ਵਾਲਿਆਂ ਨੇ ਵੀ ਪੁਲ ਬਣਾਉਣੇ ਹਨ। ਮੈਂ ਕਹਿੰਦਾ ਹਾਂ ਕਿ ਇਹ ਜਿਹੜਾ 22 ਕਰੋੜ 45 ਲੱਖ 32 ਹਜ਼ਾਰ ਰੁਪਿਆ ਹੈ ਇਸ ਵਿਚੋਂ ਮੇਰੇ ਇਲਾਕੇ ਵਿਚ ਪੁਲ ਬਣਾਉਣ ਵਾਸਤੇ ਕੁਝ ਬਚਾਇਆ ਜਾ ਸਕਦਾ ਹੈ । ਮੈਂ ਕਹਿੰਦਾ ਹਾਂ ਕਿ ਅਗਰ ਨਹਿਰਾਂ ਵਾਲੇ ਪੁੱਲ ਬਣਾਉਣ ਤਾ ਠੀਕ ਹੈ। ਦੂਜਿਆਂ ਦਾ ਤਾਂ ਲੰਮਾ ਚੌੜਾ ਹੁੰਦਾ ਹੈ, ਉਹ ਤਾਂ ਸਕੀਮਾਂ ਦੀ ਬਣਾਉਂਦੇ ਰਹਿੰਦੇ ਹਨ। ਚੌਧਰੀ ਬਲਰਾਮ ਜੀ ਬੈਠੇ ਹਨ, ਬੜੇ ਏਬਲ ਆਦਮੀ ਹਨ ਅਤੇ ਉਨ੍ਹਾਂ ਕੋਲ ਹੀ ਨਹਿਰਾਂ ਦਾ ਮਹਿਕਮਾ ਹੈ। ਉਹ ਮੇਰਾ ਏਰੀਆ ਵੇਖ ਵੀ ਆਏ ਹਨ ਅਤੇ ਉਨ੍ਹਾਂ ਨੂੰ ਚਾਹੀਦਾ ਹੈ ਕਿ ਮੇਹਰਬਾਨੀ ਕਰਕੇ ਉਧਰ ਧਿਆਨ ਦੇਣ , ਉਥੇ ਬੜੀ ਜ਼ਰੂਰਤ ਹੈ । ਉਥੇ ਸਿਰਫ਼ 30, 40 ਲੱਖ ਰੁਪਿਆ ਲਗਣਾ ਹੈ ਅਤੇ ਉਹ ਬੜੀ ਅਸਾਨੀ ਨਾਲ ਨਿਕਾਲ ਸਕਦੇ ਹਨ। ਉਹ ਫਲੱਡ ਕੰਟਰੋਲ ਹੀ ਹੈ , ਇਕ ਤਰ੍ਹਾਂ ਦਾ। ਕਲ ਰੈਵਨਿਊ ਮਨਿਸਟਰ ਸਾਹਿਬ ਨੂੰ ਵੀ ਇਕ ਡੈਪੂਟੇਸ਼ਨ ਮਿਲਿਆ ਸੀ । ਸੌ ਏਕੜ ਜ਼ਮੀਨ ਤਬਾਹ ਹੋ ਗਈ ਹੈ, ਪਿੰਡ ਮੰਡ੍ਹ, ਜਾਗੀਰ ਵਾਲਾ ਅਤੇ ਜਗੀਰ ਖ਼ਾਲਸਾ ਦੇ ਪਿੰਡਾਂ ਦੀ। ਉਨ੍ਹਾਂ ਨੇ ਉਹ ਪਿੰਡ ਆਪ ਵੀ ਵੇਖੇ ਹਨ। ਇਨ੍ਹਾਂ ਨੂੰ ਚਾਹੀਦਾ ਹੈ ਕਿ ਉਨ੍ਹਾਂ ਪਿੰਡਾਂ ਵਲ ਖ਼ਾਸ ਧਿਆਨ ਦੇਣ ਔਰ ਇਹ ਕੰਮ ਜਲਦੀ ਕਰ ਦੇਣਾ ਚਾਹੀਦਾ ਹੈ। ਤੁਸੀਂ ਬਿਜਲੀ ਦੇ ਰੇਟ ਘਟਾਏ ਹਨ। ਮੈਂ ਕਹਿੰਦਾ ਹਾਂ

[ਚੌਧਰੀ ਸੁੰਦਰ ਸਿੰਘ]

ਕਿ ਇਹ ਗੌਰਮਿੰਟ ਜ਼ਿਮੀਦਾਰਾਂ ਵਾਸਤੇ ਬੜੇ ਕੰਮ ਕਰ ਰਹੀ ਹੈ। ਪੰਜਾਬ ਦੇ ਵਿਚ ਜ਼ਿਮੀਦਾਰਾਂ ਵਾਸਤੇ ਇਤਨਾ ਕੰਮ ਕੀਤਾ ਗਿਆ ਹੈ ਜਿਹੜਾ ਕਿ ਕਦੇ ਕਿਸੇ ਨੇ ਨਹੀਂ ਕੀਤਾ। ਜ਼ਿਮੀਂਦਾਰਾਂ ਲਈ ਗਿਆਨੀ ਜੀ ਹਰ ਜਗ੍ਹਾ ਲੜਾਈਆਂ ਲੜਦੇ ਰਹਿੰਦੇ ਹਨ ਪਰ ਇਨ੍ਹਾਂ ਦੀ ਉਹੀ ਗੱਲ ਹੈ ਕਿ ਮੈਂ ਨਾ ਮਾਨੂੰ, ਮੈਂ ਨਾ ਮਾਨੂੰ । ਗਿਆਨੀ ਜੀ ਜ਼ਿਮੀਂਦਾਰਾਂ ਦੀ ਕਣਕ ਦਾ ਭਾਅ ਵਧਾਉਣ ਵਾਸਤੇ ਲੜਾਈ ਕਰਦੇ ਰਹਿੰਦੇ ਹਨ, ਜੇ ਫ਼ਲਡ ਆ ਜਾਣ ਤਾਂ ਪੈਸੇ ਲੁਟਾਉਂਦੇ ਫਿਰਦੇ ਰਹਿੰਦੇ ਹਨ, ਪਰ ਉਹ ਫਿਰ ਵੀ ਨਹੀਂ ਮੰਨਦੇ । ਮੈਂ ਦਸੱਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਾਢੇ 17 ਰੁਪਏ ਪਰ ਹਾਰਸ ਪਾਵਰ ਤੋਂ ਘਟਾ ਕੇ 13 ਰੁਪਏ ਪਰ ਹਾਰਸ ਪਾਵਰ ਕਰ ਦਿੱਤਾ ਹੈ ਜਿਸ ਨਾਲ ਜ਼ਿਮੀਂਦਾਰਾਂ ਨੂੰ 7 ਕਰੋੜ ਦਾ ਫ਼ਾਇਦਾ ਹੋਇਆ ਹੈ । ਇਕ ਹਜ਼ਾਰ ਇਨ੍ਹਾਂ ਦੇ ਟਿਊਬਵੈਲ ਚਲ ਰਹੇ ਹਨ। ਇਸ ਵਾਸਤੇ ਮੈਂ ਕਹਾਂਗਾ ਕਿ ਜਿਥੋਂ ਤਕ ਐਗਰੀਕਲਚਰ ਦਾ ਜਾਂ ਡਰੇਨਾਂ ਦਾ ਸਬੰਧ ਹੈ ਇਸ ਦੀ ਮੇਰੇ ਇਲਾਕੇ ਵਿਚ ਬੜੀ ਜ਼ਰੂਰਤ ਹੈ ਔਰ ਮੇਰੇ ਇਲਾਕੇ ਦੇ ਜਿੰਨੇ ਵੀ ਮੈਂਬਰ ਹਨ ਉਨ੍ਹਾਂ ਨੇ ਮਨਿਸਟਰ ਸਾਹਿਬ ਨੂੰ ਕਹਿ ਦਿੱਤਾ ਹੈ ਕਿ ਸਾਡੀ ਡਿਵੈਲਪਮੈਂਟ ਪਿੱਛੇ ਪਾ ਕੇ ਇਨ੍ਹਾਂ ਦੇ ਇਲਾਕੇ ਦੀ ਡਿਵੈਲਪਮੈਂਟ ਕਰ ਦਿਓ। ਇਸ ਲਈ ਮੈਂ ਕਹਿੰਦਾ ਹਾਂ ਕਿ ਸਾਰਾ ਪੈਸਾ ਇਧਰ ਲਾਉਣਾ ਚਾਹੀਦਾ ਹੈ। ਬੜਾ ਭਲਾਮਾਣਸ ਇਲਾਕਾ ਹੈ (ਘੰਟੀ) ਮੈਂ ਕਹਿੰਦਾ ਹਾਂ ਕਿ ਜੱਟਾਂ ਦਾ ਇਲਾਕਾ ਹੋਵੇ ਤਾਂ ਮੈਨੂੰ ਖੜਾ ਹੀ ਨਾ ਹੋਣ ਦੇਣ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਪਛੜਿਆ ਹੋਇਆ ਇਲਾਕਾ ਹੈ ਇਸ ਦੀ ਵੱਧ ਤੋਂ ਵੱਧ ਮਦੱਦ ਕਰਨੀ ਚਾਹੀਦੀ ਹੈ ਜੈ ਹਿੰਦ।

**ਸਰਦਾਰ ਸੁਰਜੀਤ ਸਿੰਘ ਸਿੱਧੂ** (ਪੱਕਾ ਕਲਾਂ): ਚੇਅਰਮੈਨ ਸਾਹਿਬ, ਐਗਰੀਕਲਚਰ ਦੀ ਡਿਮਾਂਡ ਤੇ 14 ਕਰੋੜ 10 ਲੱਖ 30 ਹਜ਼ਾਰ ਰੁਪਏ ਮੰਗੇ ਗਏ ਹਨ । ਇਹ ਉਸ ਰਕਮ ਤੋਂ ਇਲਾਵਾ ਹਨ ਜਿਹੜੀ ਕਿ ਪਹਿਲੋਂ ਵੋਟ ਆਨ ਅਕਾਊਂਟ ਤੇ ਪਾਸ ਕਰਾ ਚੁਕੇ ਹਨ। ਪੰਜਾਬ ਸਾਡਾ ਐਗਰੀਕਲਚਰਲ ਸੂਬਾ ਹੈ ਜਿਥੇ 80% ਤੋਂ ਜ਼ਿਆਦਾ ਲੋਕਾਂ ਦਾ ਐਗਰੀਕਲਚਰ ਨਾਲ ਸਬੰਧ ਹੈ । ਇਹ ਐਗਰੀਕਲਚਰ ਦਾ ਜਿਹੜਾ ਕਿੱਤਾ ਹੈ ਇਹ ਕੁਦਰਤ ਦੇ ਸਹਾਰੇ ਜ਼ਿਆਦਾ ਚਲਦਾ ਹੈ । ਗੌਰਮਿੰਟ ਨੂੰ ਜਿੰਨੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਸਨ ਉਨੀਆਂ ਨਹੀਂ ਦਿੱਤੀਆਂ। ਕਿਸਾਨਾਂ ਦੀ ਮਦੱਦ ਕਰਨ ਬਾਰੇ ਇਹ ਡੀਂਗਾਂ ਬਹੁਤ ਮਾਰਦੇ ਹਨ ਪਰ ਦਿੰਦੇ ਕੁਝ ਨਹੀਂ। ਪਰਸੋਂ ਗੜ੍ਹੇ ਪੈ ਗਏ, ਸੋਕਾ ਪੈ ਜਾਂਦਾ ਹੈ, ਫਲੱਡ ਆ ਜਾਂਦੇ ਹਨ ਔਰ ਇਸ ਤਰ੍ਹਾਂ ਕੁਦਰਤੀ ਆਫਤਾਂ ਆ ਪੈਂਦੀਆਂ ਹਨ, ਇਨ੍ਹਾਂ ਵੱਲ ਸਰਕਾਰ ਨੂੰ ਖ਼ਾਸ ਧਿਆਨ ਦੇਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ 80 ਪ੍ਰਤੀਸ਼ਤ ਲੋਕ ਐਗਰੀਕਲਚਰ ਨਾਲ ਸਬੰਧ ਰਖਦੇ ਹਨ, ਇਹ ਐਗਰੀਕਲਚਰ ਦਾ ਕਿੱਤਾ ਇੰਡਸਟਰੀ ਨਾਲੋਂ ਘੱਟ ਨਹੀਂ। ਐਗਰੀਕਲਚਰ ਨੂੰ ਵੀ ਇੰਡਸਟਰੀ ਡਿਕਲੇਅਰ ਕਰਨਾ ਚਾਹੀਦਾ ਹੈ । ਜੋ ਫਾਇਦੇ ਇੰਡਸਟਰੀ ਨੂੰ ਦਿੱਤੇ ਜਾਂਦੇ ਹਨ ਉਹ ਇਨ੍ਹਾਂ ਨੂੰ ਵੀ ਦੇਣੇ ਚਾਹੀਦੇ ਹਨ। ਜਿਸ ਤਰ੍ਹਾਂ ਲੋਨ ਤੇ ਇੰਟਰੈਸਟ ਇੰਡਸਟਰੀ ਵਿਚ ਘੱਟ ਹੈ ਇਸੇ ਤਰ੍ਹਾਂ ਇਸ ਵਿਚ ਵੀ ਘੱਟ ਇੰਟਰੈਸਟ ਲੈਣਾ ਚਾਹੀਦਾ ਹੈ। ਜਿਸ ਤਰ੍ਹਾਂ ਇੰਡਸਟਰੀ ਵਿਚ ਫੋਕਲ ਪੁਆਇੰਟ ਹਨ ਉਸੇ ਤਰ੍ਹਾਂ ਐਗਰੀਕਲਚਰ ਵਿਚ ਵੀ ਸਪੈਸ਼ਲ ਪੁਆਇੰਟਸ ਮੁਕਰੱਰ ਕਰਨੇ ਚਾਹੀਦੇ ਹਨ । ਜ਼ਿਲ੍ਹਾ ਲੁਧਿਆਣਾ ਵ੍ਹੀਟ ਗਰੋਇੰਗ ਏਰੀਆ ਹੈ, ਬਠਿੰਡਾ ਔਰ ਫ਼ਰੀਦਕੋਟ ਕਾਟਨ ਗਰੋਇੰਗ ਜ਼ਿਲ੍ਹੇ ਹਨ, ਗੁਰਦਾਸਪੁਰ ਪੈਡੀ ਗਰੋਇੰਗ ਜ਼ਿਲ੍ਹਾ ਹੈ। ਇਨ੍ਹਾਂ ਨੂੰ ਇਨ੍ਹਾਂ ਕੰਮਾਂ ਲਈ ਸਪੈਸ਼ਲ ਇਨਸੈਂਟਿਵਜ਼ ਮਿਲਣੇ ਚਾਹੀਦੇ ਹਨ। ਜਿਨ੍ਹਾਂ ਇਲਾਕਿਆਂ ਵਿਚ ਜਿਹੜੀ ਜਿਹੜੀ ਜਿਨਸ ਦੀ ਜ਼ਿਆਦਾ ਉਪਜ ਹੁੰਦੀ ਹੈ ਉਹ ਹੋਰ ਵਧਾਉਣ ਵਾਸਤੇ ਗੌਰਮਿੰਟ ਨੂੰ ਜ਼ਿਆਦਾ ਜ਼ੋਰ ਦੇਣਾ ਚਾਹੀਦਾ ਹੈ । ਇਨ੍ਹਾਂ ਲਈ ਸੀਡ ਦੀ ਪ੍ਰਾਬਲਮ ਹੈ, ਮਾਸਟਰ ਜੀ ਬੈਠੇ ਹਨ, ਉਸ ਦਾ ਪ੍ਰੋਵੀਜ਼ਨ ਕਰਨਾ ਚਾਹੀਦਾ ਹੈ। ਸੀਡ ਕਾਰਪੋਰੇਸ਼ਨ ਵਲੋਂ 35 ਹਜ਼ਾਰ ਕੁਵਿੰਟਲ ਵ੍ਹੀਟ ਸੀਡ ਅਤੇ 11 ਹਜ਼ਾਰ ਪੈਡੀ ਦਾ ਸੀਡ ਤਿਆਰ ਹੈ। ਮੈਂ ਚਾਹਵਾਂਗਾ ਕਿ ਇਸ ਦੀ ਵੰਡ ਵਾਸਤੇ ਸਾਰੇ ਜ਼ਿਲ੍ਹਾ ਹੈਡਕਵਾਰਟਰਜ਼ ਤੇ ਡਿਪੋ ਖੋਲ੍ਹਣੇ ਚਾਹੀਦੇ ਹਨ। ਅਗੇ ਵਾਂਗ ਨਾ ਹੋਵੇ ਕਿ ਜਾਂ ਤੇ ਸਾਰਾ ਬੀਜ ਵੱਡੇ ਜ਼ਿਮੀਦਾਰ ਲੈ ਜਾਂਦੇ ਸਨ ਜਾਂ ਫਿਰ ਅਫਸਰਾਂ ਦੇ ਰਿਸ਼ਤੇਦਾਰ ਹੀ

ਲੈ ਜਾਂਦੇ ਸਨ, । ਉਹ ਸਾਰਿਆਂ ਨੂੰ ਨਹੀਂ ਸੀ ਮਿਲਦਾ। ਹਰ ਇਕ ਪਿੰਡ ਵਿਚ ਅੱਛੀ ਕੁਆਲਿਟੀ ਦਾ ਬੀਜ ਪਹੁੰਚਣਾ ਚਾਹੀਦਾ ਹੈ । ਕਿਸੇ ਪਿੰਡ ਵਿਚ ਤਾਂ ਜਿਨ੍ਹਾਂ ਚਾਹੁੰਦੇ ਹਨ ਭੇਜ ਦਿੰਦੇ ਹਨ ਪਰ ਕਿਸੇ ਪਿੰਡ ਵਿਚ ਬਿਲਕੁਲ ਨਹੀਂ ਜਾਂਦਾ । ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਕਿਸਾਨਾਂ ਨੂੰ ਬੀਜ ਚਾਹੀਦਾ ਹੈ ਉਤਨਾ ਦੇਣਾ ਚਾਹੀਦਾ ਹੈ । ਮੈਂ ਸੁਝਾਓ ਦਿਆਂਗਾ ਕਿ ਜ਼ਿਲ੍ਹਾ ਪੱਧਰ ਤੇ ਹੀ ਬੀਜ ਸਪਲਾਈ ਕੀਤੇ ਜਾਣ ਅਤੇ ਜਿਥੇ ਜਿਥੇ ਜਿਸ ਬੀਜ ਦੀ ਜ਼ਿਆਦਾ ਲੋੜ ਹੈ, ਉਥੇ ਉਤਨਾ ਹੀ ਦਿੱਤਾ ਜਾਵੇ ।

ਇਸ ਤਰ੍ਹਾਂ ਕੱਲਰ ਦੀ ਜ਼ਮੀਨ ਦਾ ਜ਼ਿਕਰ ਆਇਆ ਹੈ । ਪਿਛਲੇ ਬਜੱਟ ਵਿਚ ਵੀ 3 ਕਰੋੜ ਰੁਪਿਆ ਰਖਿਆ ਗਿਆ ਸੀ । ਮੈਂ ਸਮਝਦਾ ਹਾਂ ਕਿ ਇਸ ਮੱਦ ਵਿਚ ਗੌਰਮਿੰਟ ਬਿਲਕੁਲ ਕਾਮਯਾਬ ਨਹੀਂ ਹੋਈ । ਕਿਸੇ ਇਲਾਕੇ ਦਾ ਵੀ ਸੁਧਾਰ ਨਹੀਂ ਹੋ ਸਕਿਆ । ਜਾਂ ਤੇ ਇਹ ਠੀਕ ਤੌਰ ਤੇ ਕੰਮ ਨਹੀਂ ਕਰਦੇ ਜਾਂ ਇਹ ਕਰ ਹੀ ਨਹੀ ਸਕਦੇ । ਇਸ ਤਰ੍ਹਾਂ ਪੈਸਾ ਖ਼ਰਾਬ ਕਰਨ ਦਾ ਕੋਈ ਫਾਇਦਾ ਨਹੀਂ । ਇਸ ਵੱਲ ਠੀਕ ਤਰ੍ਹਾਂ ਧਿਆਨ ਦੇਣਾ ਚਾਹੀਦਾ ਹੈ । ਕੱਲਰ ਹੈ, ਵਾਟਰਲਾਗਿੰਗ ਹੈ ਜਾਂ ਸੀਪੇਜ ਵਾਲੀਆਂ ਜ਼ਮੀਨਾਂ ਹਨ ਉਨ੍ਹਾਂ ਵੱਲ ਪੂਰਾ ਧਿਆਨ ਦੇਣਾ ਚਾਹੀਦਾ ਹੈ ਤਾਕਿ ਕਿਸਾਨ ਦੀ ਮੱਦਦ ਹੋ ਸਕੇ ।

ਇਸੇ ਤਰ੍ਹਾਂ ਹੀ ਸਪਰੇ ਦੀ ਗੱਲ ਹੈ । ਪਿਛਲੇ ਸਾਲ ਕਾਟਨ ਤੇ ਸਪਰੇ ਹੋਇਆ । ਜਿਹੜੀ ਦਵਾਈ ਛਿੜਕੀ ਗਈ ਉਹ ਬਹੁਤ ਭੈੜੀ ਸੀ ਜਿਸ ਦਾ ਇਹ ਰਿਜ਼ਲਟ ਹੋਇਆ ਕਿ ਕੀੜੇ ਖ਼ਤਮ ਨਹੀਂ ਹੋ ਸਕੇ । ਉਪਰ ਬਾਰਸ਼ ਪੈ ਰਹੀ ਸੀ ਅਤੇ ਇਹ ਦਵਾਈ ਛਿੜਕੀ ਜਾ ਰਹੀ ਸੀ । ਦਵਾਈ ਬਾਰਸ਼ ਨਾਲ ਖਤਮ ਹੁੰਦੀ ਜਾਂਦੀ ਸੀ । ਨਰਮਾ ਸਿਰਫ 6 ਮਣ ਕਿੱਲੇ ਦੇ ਹਿਸਾਬ ਨਾਲ ਨਿਕਲਿਆ । ਬੜੀ ਘੱਟ ਯੀਲਡ ਹੋਈ । ਦਵਾਈ ਡਿਫੈਕਟਿਵ ਸੀ, ਮਾਸਟਰ ਜੀ ਬੈਠੇ ਹਨ, ਕੀ ਇਹ ਐਨਸ਼ਿਉਰ ਕਰਾਉਣਗੇ ਕਿ ਕਾਟਨ ਦੀ ਫਸਲ ਆਉਣ ਵਾਲੀ ਹੈ ਅਤੇ ਸਪਰੇ ਦਾ ਖਾਸ ਤੌਰ ਤੇ ਧਿਆਨ ਰੱਖਿਆ ਜਾਵੇਗਾ । ਜਿਹੜੀਆਂ ਏਜੰਸੀਆਂ ਡਿਫੈਕਟਿਵ ਦਵਾਈਆਂ ਸਪਲਾਈ ਕਰਦੀਆਂ ਹਨ, ਉਨ੍ਹਾਂ ਤੇ ਐਕਸ਼ਨ ਲਿਆ ਜਾਵੇ ਅਤੇ ਜ਼ਿਮੀ- ਦਾਰਾਂ ਦਾ ਖਾਸ ਤੌਰ ਤੇ ਧਿਆਨ ਰੱਖਿਆ ਜਾਵੇ ।

ਚੇਅਰਮੈਨ ਸਾਹਿਬ, ਖਾਲਾਂ ਪੱਕੀਆਂ ਕਰਨ ਦੀ ਬੜੀ ਅੱਛੀ ਸਕੀਮ ਸੀ । ਮੈਂ ਬੜੇ ਅਫਸੋਸ ਨਾਲ ਦਸੱਦਾ ਹਾਂ ਕਿ ਅੱਜ ਤੋਂ ਤਿੰਨ ਸਾਲ ਪਹਿਲਾਂ ਤਲਵੰਡੀ ਸਾਬੋਂ ਵਿਚ ਚੀਫ ਮਨਿਸਟਰ ਸਾਹਿਬ ਨੇ ਖਾਲਾਂ ਪੱਕੀਆਂ ਕਰਨ ਦਾ ਉਦਘਾਟਨ ਕੀਤਾ । ਪਰ ਬਦਕਿਸਮਤੀ ਨਾਲ ਉਹ ਇੱਟਾਂ ਵੀ ਉਥੋਂ ਚੁਕ ਕੇ ਲੈ ਗਏ ਹਨ । ਉਹ ਕੰਮ ਉਥੇ ਪੂਰਾ ਨਹੀਂ ਹੋਇਆ । ਸਿਬੀਆ ਸਾਹਿਬ ਬਠਿੰਡੇ ਜ਼ਿਲ੍ਹੇ ਨਾਲੋਂ ਆਪਣੇ ਜ਼ਿਲ੍ਹੇ ਸੰਗਰੂਰ ਵਿਚ ਜ਼ਿਆਦਾ ਇਨਟਰੈਸਟਿਡ ਸਨ । ਉਹ ਇਹ ਸਕੀਮ ਆਪਣੇ ਜ਼ਿਲ੍ਹੇ ਵਿਚ ਲੈ ਗਏ । ਮੈਂ ਇਨ੍ਹਾਂ ਦਾ ਧਿਆਨ ਆਪ ਦੇ ਰਾਹੀਂ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਬਠਿੰਡੇ ਜ਼ਿਲ੍ਹੇ ਵਿਚ ਪਾਣੀ ਦੀ ਬੜੀ ਸੀਪੇਜ ਹੁੰਦੀ ਹੈ । ਟੇਲਾਂ ਪੱਕੀਆਂ ਨਹੀਂ ਹਨ । ਸੂਏ ਪੱਕੇ ਨਹੀਂ ਹਨ । ਪਿੱਛੇ ਜਿਹੇ ਸਿਬੀਆ ਸਾਹਿਬ ਉਥੇ ਆਏ ਸਨ। 10,15 ਪਿੰਡਾਂ ਵਿਚ ਅਸੀਂ ਇਨ੍ਹਾਂ ਨੂੰ ਲੈ ਗਏ । ਉਥੇ ਇਨ੍ਹਾਂ ਨੂੰ ਚਾਹ ਦੀ ਪਾਰਟੀ ਵੀ ਚੰਗੀ ਦਿੱਤੀ । ਇਨ੍ਹਾਂ ਦੀ ਖ਼ੂਬ ਆਓ ਭਗਤ ਕੀਤੀ ਗਈ । ਇਹ ਸਾਨੂੰ ਲਾਰੇ ਲਾਕੇ ਆ ਗਏ ਅਤੇ ਕੀਤਾ ਕੁਝ ਵੀ ਨਹੀਂ

**ਸ੍ਰੀ ਸਭਾਪਤੀ :** ਉਨ੍ਹਾਂ ਨੇ ਤਾਂ ਮੈਰਿਟਸ ਵੇਖਣੇ ਸਨ । ਚਾਹ ਪਾਰਟੀ ਦੇ ਕਾਰਨ ਤਾਂ ਸਹੂਲਤਾਂ ਨਹੀਂ ਦੇਣੀਆਂ ਸਨ ।

**ਸਰਦਾਰ ਸੁਰਜੀਤ ਸਿੰਘ ਸਿੱਧੂ :** ਚੇਅਰਮੈਨ ਸਾਹਿਬ, ਲੋਕਾਂ ਨੂੰ ਆਸ ਹੁੰਦੀ ਹੈ । ਇਹ ਸਾਨੂੰ ਤਿੰਨ ਸਾਲਾਂ ਤੋਂ ਲਾਰੇ ਲਾ ਰਹੇ ਹਨ । ਖਾਲਾਂ ਵਿਚ 50 ਫੀਸਦੀ ਸਬਸਿਡੀ ਕਿਸਾਨਾਂ ਨੂੰ ਦੇਣ । ਖਾਲਾਂ ਪੱਕੀਆਂ ਕੀਤੀਆਂ ਜਾਣ ਤਾਂ ਕਿ ਪਾਣੀ ਡੈਸਟਰਾਇ ਨਾ ਹੋਵੇ । ਟੇਲਾਂ ਪੱਕੀਆਂ ਕਰਨ । ਜਿਹੜੇ ਸੂਏ ਜਾਂ

[ਸਰਦਾਰ ਸੁਰਜੀਤ ਸਿੰਘ ਸਿੱਧੂ]

ਵੱਡੀਆਂ ਕੱਸੀਆਂ ਹਨ ਜਾਂ ਛੋਟੇ ਨਾਲੇ ਹਨ, ਉਨ੍ਹਾਂ ਦੇ ਬਾਰੇ ਟਿਊਬਵੈਲ ਕਾਰਪੋਰੇਸ਼ਨ ਦੀ ਸਕੀਮ ਹੈ ਕਿ ਸਕੈਟਰਡ ਵਿਚ ਇਕ ਵੱਡੇ ਟਿਊਬਵੈਲ ਦਾ ਬੋਰ ਕੀਤਾ ਜਾਵੇ ਤਾਂਕਿ ਸੂਏ ਹਮੇਸ਼ਾ ਚਲਦੇ ਰਹਿਣ । (ਘੰਟੀ) ਪਾਣੀ ਬੰਦ ਨਾ ਹੋਵੇ ।

ਚੇਅਰਮੈਨ ਸਾਹਿਬ, ਇੱਕ ਕੁਆਪਰੇਟਿਵ ਦੇ ਮਹਿਕਮੇ ਦੀ ਗੱਲ ਦਸਣਾ ਚਾਹੁੰਦਾ ਹਾਂ। ਇਹ ਮਹਿਕਮਾ ਤਾਂ ਚੰਗਾ ਹੈ ਪਰ ਇਹ ਕੁਰੱਪਸ਼ਨ ਦਾ ਗੋਰਖਧੰਦਾ ਬਣ ਕੇ ਰਹਿ ਗਿਆ ਹੈ। ਮਨਿਸਟਰ ਸਾਹਿਬ ਹੀ ਕੇਵਲ ਚੰਗੇ ਹਨ ਬਾਕੀ ਸਾਰੇ ਮਹਿਕਮੇ ਦੀ ਬੁਰੀ ਹਾਲਤ ਹੈ। ਪਿੱਛੇ ਜਿਹੇ ਪਟਿਆਲੇ ਦਾ ਡੀ. ਆਰ. ਬਰਨਾਲੇ ਦੀ ਕਾਂਗਰਸ ਦੇ ਕਿਸੇ ਐਕਸ ਅਹੁਦੇਦਾਰ ਨੂੰ 50,000 ਰੁਪਏ ਦੇ ਕੇ ਡੀ. ਆਰ. ਬਣਿਆ ਹੈ। ਡੀ. ਆਰ. ਸਾਹਿਬ ਹੁਣ ਕਲਰਕਾਂ ਦੀਆਂ ਨਿਯੁਕਤੀਆਂ ਵਿਚ ਘਾਟਾ ਪੂਰਾ ਕਰ ਰਹੇ ਹਨ। ਇਸੇ ਤਰ੍ਹਾਂ ਹੀ ਮਾਨਸਾ ਵਿੱਚ ਦੋ ਲੱਖ ਰੁਪਏ ਸਬਸਿਡੀ ਦੇ ਛੱਕ ਗਏ ਹਨ। ਉਨ੍ਹਾਂ ਦੀ ਇਨਕੁਆਇਰੀ ਜ਼ਿਲ੍ਹਾ ਲੈਵਲ ਤੇ ਹੋ ਰਹੀ ਹੈ। ਗਰੀਵੈਂਸਿਜ਼ ਕਮੇਟੀ ਵਿਚ ਝਗੜਾ ਪਿਆ ਸੀ। ਚੌਧਰੀ ਸਾਹਿਬ ਇਥੇ ਬੈਠੇ ਹਨ। ਇਹ ਇਨ੍ਹਾਂ ਅਫਸਰਾਂ ਦੀ ਤੁਰੰਤ ਬਦਲੀ ਕਰਕੇ, ਉਨ੍ਹਾਂ ਦੀ ਇਨਕੁਆਇਰੀ ਕਰਾਉਣ (ਘੰਟੀ) ਇਸ ਤਰ੍ਹਾਂ ਇਸ ਮਹਿਕਮੇ ਦੀ ਬੁਰੀ ਹਾਲਤ ਹੈ। ਚੇਅਰਮੈਨ ਸਾਹਿਬ, ਮੈਂ ਦੁਬਾਰਾ ਕਹਾਂਗਾ ਕਿ ਜ਼ਿਮੀਂਦਾਰਾਂ ਦੀਆਂ ਖਾਲਾਂ ਪੱਕੀਆਂ ਕਰਨ ਵਲ ਸਰਕਾਰ ਖਾਸ ਤੌਰ ਤੇ ਧਿਆਨ ਦੇਵੇ।

**ਸ੍ਰੀ ਸਭਾਪਤੀ** : ਸੀ. ਪੀ. ਆਈ. ਪਾਰਟੀ ਦੇ ਪੰਜ ਮਿੰਟ ਰਹਿੰਦੇ ਹਨ। ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਜੀ ਤੁਸੀਂ ਪੰਜ ਮਿੰਟਾਂ ਲਈ ਬੋਲ ਲਓ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਚੇਅਰਮੈਨ ਸਾਹਿਬ, ਮੈਂ ਇਸ ਗੱਲ ਲਈ ਬੜਾ ਧੰਨਵਾਦੀ ਹਾਂ ਕਿ ਸਰਕਾਰ ਨੇ ਇੱਕ ਦੋ ਗੱਲਾਂ ਸੁਚੱਜੀਆਂ ਕੀਤੀਆਂ ਹਨ। ਐਗਰੀਕਲਚਰ ਦੇ ਖੇਤਰ ਵਿਚ 10 ਏਕੜ ਦਾ ਜਿਹੜਾ ਮਾਲੀਆ ਮੁਆਫ ਕੀਤਾ ਹੈ, ਇਹ ਬੜੀ ਅੱਛੀ ਗੱਲ ਹੈ। ਕੁਝ ਰਾਹਤ ਦਿੱਤੀ ਹੈ। ਇਸੇ ਤਰ੍ਹਾਂ ਜਿਹੜਾ ਬਿਜਲੀ ਦਾ ਬਿੱਲ ਵਧਾ ਦਿੱਤਾ ਸੀ ਉਸਦੇ ਵਿਚ ਵੀ ਕਮੀ ਕੀਤੀ ਹੈ। ਮੈਂ ਸਮਝਦਾ ਹਾਂ ਕਿ ਇਸ ਵਿਚ ਸਰਕਾਰ ਨੇ ਥੋੜੀ ਬਹੁਤ ਸੂਝ ਦਿਖਾਈ ਹੈ, ਚੰਗੀ ਗੱਲ ਹੋਈ ਹੈ।

ਚੇਅਰਮੈਨ ਸਾਹਿਬ, ਪਹਿਲੀ ਗੱਲ ਮੈਂ ਖੇਤੀ ਦੇ ਸਬੰਧ ਵਿਚ ਪਾਣੀ ਦੀ ਕਰਨਾ ਚਾਹੁੰਦਾ ਹਾਂ। ਪਾਣੀ ਦੇ ਮਾਮਲੇ ਤੇ ਬਹੁਤ ਜ਼ਿਆਦਾ ਉਦਮ ਕਰਨ ਦੀ ਲੋੜ ਹੈ। ਪੰਜਾਬ ਨੇ ਦਾਣੇ ਤਾਂ ਸਾਰੇ ਹਿੰਦੁਸਤਾਨ ਨੂੰ ਦੇਣੇ ਹਨ ਲੇਕਿਨ ਪਾਣੀ ਦੀ ਜਿਹੜੀ ਵੰਡ ਹਰਿਆਣੇ ਦੇ ਨਾਲ ਹੋਈ ਹੈ ਉਸਦੇ ਵਿਚ ਬੜੀ ਜ਼ਿਆਦਤੀ ਹੋਈ ਹੈ। ਪੂਰੀ ਕੋਸ਼ਿਸ਼ ਕਰਕੇ ਉਸ ਵਾਇਦੇ ਨੂੰ ਬਦਲਣਾ ਚਾਹੀਦਾ ਹੈ। ਹਰਿਆਣੇ ਵਾਲੇ ਚਾਹੇ ਵਧੇਰੇ ਪਾਣੀ ਜਮਨਾ ਤੋਂ ਲੈਣ ਜਾਂ ਗੰਗਾ ਤੋਂ ਲੈਣ, ਜਿਥੇ ਉਨ੍ਹਾਂ ਦਾ ਅਧਿਕਾਰ ਬਣਦਾ ਹੈ ਉਥੋਂ ਲੈਣ। ਜਿਹੜਾ ਥੋੜਾ ਬਹੁਤ ਹਿੱਸਾ ਪੰਜਾਬ ਵਿਚ ਉਨ੍ਹਾਂ ਦਾ ਬਣਦਾ ਹੈ ਉਹ ਜ਼ਰੂਰ ਉਨ੍ਹਾਂ ਨੂੰ ਦਿਓ। ਪਰ ਪੰਜਾਬ ਦੀਆਂ ਨੀਡਜ਼ ਨੂੰ ਵੀ ਇਗਨੋਰ ਨਹੀਂ ਕੀਤਾ ਜਾ ਸਕਦਾ। ਮੇਰੇ ਆਪਣੇ ਜ਼ਿਲ੍ਹੇ ਹੁਸ਼ਿਆਰਪੁਰ ਵਿਚ ਦੋ ਲੱਖ ਏਕੜ ਜ਼ਮੀਨ ਸੁੱਕੀ ਪਈ ਹੈ। ਪੰਜਾਬ ਵਿਚ ਤਾਕਤ ਨਹੀਂ ਹੈ ਕਿ ਲਿਫਟ ਇਰੀਗੇਸ਼ਨ ਨਾਲ ਜਾਂ ਦੂਸਰੀਆਂ ਸਕੀਮਾਂ ਨਾਲ ਇਸ ਸਾਰੇ ਇਲਾਕੇ ਨੂੰ ਸਾਂਭਿਆ ਜਾਵੇ। ਇਹ ਠੀਕ ਹੈ ਕਿ ਮਾਲਵੇ ਦੇ ਇਲਾਕੇ ਵਿਚ ਵੀ ਪਾਣੀ ਦੀ ਬੜੀ ਘਾਟ ਹੈ। ਇਥੇ ਅੰਕੜੇ ਦਿੱਤੇ ਜਾਂਦੇ ਹਨ ਕਿ 82 ਪ੍ਰਤੀਸ਼ਤ ਜ਼ਮੀਨ ਅੰਡਰ ਇਰੀਗੇਸ਼ਨ ਹੈ। ਚੇਅਰਮੈਨ ਸਾਹਿਬ, ਇਹ ਤਰੀਕਾ ਵੀ ਬੜਾ ਕਮਾਲ ਦਾ ਹੈ ਇਨ੍ਹਾਂ ਦੇ ਗਿਣਨ ਦਾ। ਜੇ 28 ਪ੍ਰਤੀਸ਼ਤ ਜ਼ਮੀਨ ਨੂੰ ਪਾਣੀ ਕਣਕ ਵੇਲੇ ਲਗ ਜਾਵੇ ਅਤੇ 12 ਪ੍ਰਤੀਸ਼ਤ ਮੱਕੀ ਦੀ ਫਸਲ ਵੇਲੇ ਲਗ ਜਾਵੇ ਤਾਂ ਇਹ ਕਹਿੰਦੇ ਹਨ ਕਿ 100 ਪ੍ਰਤੀਸ਼ਤ ਇਰੀਗੇਸ਼ਨ ਹੈ। ਇਹ ਅੰਕੜੇ ਸਾਨੂੰ ਤਾਂ ਸਮਝ ਨਹੀਂ ਆਉਂਦੇ। ਪੰਜਾਬ ਵਿਚ ਇੱਕ ਸਾਲ ਵਿਚ ਦੋ ਤਿੰਨ ਫਸਲਾਂ ਉਗਾਉਣੀਆਂ ਹਨ। ਪੰਜਾਬ ਦੀ ਐਗਰੀਕਲਚਰ ਨੂੰ ਹੋਰ ਅੱਗੇ ਲੈ ਜਾਣਾ

ਹੈ। ਇਸ ਲਈ ਜਿਹੜਾ ਹਰਿਆਣੇ ਨਾਲ ਪਾਣੀ ਦੀ ਵੰਡ ਬਾਰੇ ਡਿਸੀਜ਼ਨ ਹੋਇਆ ਹੈ ਉਸਨੂੰ ਤਬਦੀਲ ਕਰਨਾ ਚਾਹੀਦਾ ਹੈ। ਇਹ ਕਿਸੇ ਪਾਰਟੀ ਦਾ ਸਵਾਲ ਨਹੀਂ। ਇਹ ਨੈਸ਼ਨਲ ਸਵਾਲ ਹੈ। ਪੰਜਾਬ ਦੇ ਹਿੱਤ ਦਾ ਸਵਾਲ ਹੈ। ਇਸ ਨੂੰ ਜਲਦੀ ਤੋਂ ਜਲਦੀ ਬਦਲਿਆ ਜਾਵੇ।

ਚੇਅਰਮੈਨ ਸਾਹਿਬ, ਅਗਲਾ ਸਵਾਲ ਕੀਮਤਾਂ ਦਾ ਹੈ। ਮੈਂ ਸਮਝਦਾ ਹਾਂ ਕਿ ਪਿੱਛੇ ਵੀ ਕਿਸਾਨਾਂ ਨਾਲ ਅਤਿਅੰਤ ਧੱਕਾ ਇਸ ਸਵਾਲ ਤੇ ਚਲਾ ਆਉਂਦਾ ਹੈ। ਕਪਾਹ ਲੈਣ ਲਈ ਮਨਾਪਲਿਸਟ ਅਤੇ ਵੱਡੇ ਵੱਡੇ ਮਿਲ ਮਾਲਕ ਪਹੁੰਚ ਜਾਂਦੇ ਹਨ। ਇਸੇ ਤਰ੍ਹਾਂ ਗੰਨੇ ਦਾ ਹਾਲ ਹੈ।ਉਥੇ ਵੀ ਸਸਤੇ ਭਾਅ ਤੇ ਸਰਮਾਏ-ਦਾਰ ਲੈ ਲੈਂਦੇ ਹਨ। ਸਰਕਾਰ ਮੰਡੀ ਵਿਚ ਆਉਂਦੀ ਨਹੀਂ। ਜਦੋਂ ਆਉਂਦੀ ਹੈ ਤਾਂ ਲੇਟ ਆਉਂਦੀ ਹੈ। ਕਪਾਹ ਦੀ ਫ਼ਸਲ ਦੀ ਸਪੋਰਟ ਪ੍ਰਾਈਸ ਦਾ ਐਲਾਨ ਹੋ ਜਾਂਦਾ ਹੈ। ਲੇਕਿਨ ਮਾਰਕਿਟ ਵਿਚ ਖਰੀਦਣ ਵਾਲਾ ਕੋਈ ਨਹੀਂ। ਖਰੀਦਣ ਵਾਲੇ ਕੌਣ ਹਨ, ਵੱਡੇ ਵੱਡੇ ਵਪਾਰੀ ਅਤੇ ਮਿਲ ਮਾਲਕ। ਉਹ ਸਸਤੇ ਭਾਅ ਖਰੀਦ ਲੈਂਦੇ ਹਨ ਅਤੇ ਕਿਸਾਨ ਦੀ ਛਿੱਲ ਲਾਹੀ ਜਾਂਦੀ ਹੈ। ਕਪੜਾ ਇਤਨਾ ਮਹਿੰਗਾ ਹੈ ਕਿ ਕਨਜ਼ਿਊਮਰ ਨੂੰ ਕੋਈ ਰਾਹਤ ਨਹੀਂ ਮਿਲਦੀ। ਲੇਕਿਨ ਸੱਸਤੇ ਭਾਅ ਤੇ ਕਪਾਹ ਲੈ ਕੇ ਕਿਸਾਨ ਦੀ ਜ਼ਰੂਰ ਛਿੱਲ ਲਾਹੀ ਜਾਂਦੀ ਹੈ। ਇਹੀ ਗੱਲ ਗੰਨੇ ਦਾ ਹੈ। ਪੰਜਾਬ ਦੇ ਵਿਚ ਪਿਛਲੇ ਸਾਲ ਗੰਨੇ ਦਾ ਭਾਅ 14.37 ਰੁਪਏ ਸੀ। ਇਸ ਵਾਰੀ ਇਹ 13 ਰੁਪਏ 37 ਪੈਸੇ ਕਰਕੇ, ਇਕ ਰੁਪਿਆ ਘਟਾ ਦਿੱਤਾ ਹੈ। ਪਰ ਖੰਡ ਦਾ ਭਾਅ ਉਹੀ ਹੈ। ਜਿਹੜੀ ਲੈਵੀ ਖੰਡ ਸਵਾ ਦੋ ਰੁਪਏ ਕਿਲੋ ਦੇ ਹਿਸਾਬ ਨਾਲ ਮਿਲਦੀ ਹੈ, ਉਸਦੇ ਬਾਰੇ ਤਾਂ ਕਹਿੰਦੇ ਹਨ ਕਿ ਮੁਨਾਫਾ ਕੋਈ ਨਹੀਂ। ਪਰ ਜਿਹੜੀ ਛੇ ਰੁਪਏ ਦੇ ਹਿਸਾਬ ਨਾਲ ਖੰਡ ਵਿਕਦੀ ਹੈ ਉਥੇ ਕਿਤਨਾ ਮੁਨਾਫਾ ਆਉਂਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਉਹੀ ਆਦਮੀ ਸੈਂਟਰ ਵਿਚ ਵੀ ਪਹੁੰਚ ਗਏ ਹਨ। ਕਾਂਗਰਸ ਪਾਰਟੀ ਅੱਗੇ ਸਪੋਰਟ ਪ੍ਰਾਈਸ ਦੇ ਲਈ ਦਖਲ ਅੰਦਾਜ਼ੀ ਕਰਦੀ ਸੀ ਲੇਕਿਨ ਜਿਹੜੇ ਹੁਣ ਉਥੇ ਪਹੁੰਚੇ ਹਨ ਉਹ ਕਹਿੰਦੇ ਹਨ ਕਿ ਖੁਲ੍ਹਾ ਵਪਾਰ ਹੋਵੇ। ਕਣਕ ਦੇ ਵਪਾਰ ਦੇ ਸਵਾਲ ਤੇ ਇਥੇ ਹਮੇਸ਼ਾ ਅਕਾਲੀ ਪਾਰਟੀ ਦੇ ਭਰਾ ਕਹਿੰਦੇ ਰਹੇ ਹਨ ਕਿ ਕਣਕ ਦੀ ਸਰਕਾਰੀ ਖਰੀਦ ਹੋਵੇ। ਇਸ ਗੱਲ ਲਈ ਇਨ੍ਹਾਂ ਦੀ ਪ੍ਰਸ਼ੰਸਾ ਕਰਨੀ ਪਵੇਗੀ ਕਿ ਸੰਤ ਫਤਹਿ ਸਿੰਘ ਜੀ ਜਦੋਂ ਤਕ ਰਹੇ ਹਮੇਸ਼ਾ ਉਹ ਇਸ ਪਾਲਿਸੀ ਦੇ ਪਾਬੰਦ ਰਹੇ। ਲੇਕਿਨ ਹੁਣ ਇਹ ਉਪਰਲੀ ਹਕੂਮਤ ਦੇ ਹਿੱਸੇਦਾਰ, ਮੈਨੂੰ ਆਸ ਹੈ ਲਾਜ਼ਮੀ ਤੌਰ ਤੇ ਚੱਜ ਦੇ ਕਦਮ ਲੈਣਗੇ। ਜਿਹੜੇ ਹੁਣ ਨਵੇਂ ਸੱਜਣ ਸਰਕਾਰ ਬਣਾ ਕੇ ਬੈਠੇ ਹਨ ਇਨ੍ਹਾਂ ਦੀ ਫਿਲਾਸਫ਼ੀ ਹੈ ਕਿ ਵਪਾਰ ਵੀ ਖੁਲ੍ਹਾ ਹੋਵੇ ਔਰ ਸਰਮਾਏਦਾਰੀ ਵੀ ਖੁਲ੍ਹੀ ਹੋਵੇ ਕਿਸੇ ਵੀ ਚੀਜ਼ ਦਾ ਕੌਮੀਕਰਣ ਨਾ ਹੋਵੇ। ਇਸ ਲਿਹਾਜ਼ ਨਾਲ ਮੈਂ ਵਧਾਈ ਦੇਵਾਂਗਾ ਜੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੰਭਲਾ ਮਾਰਕੇ ਕਣਕ ਦੀ ਸਰਕਾਰੀ ਪਰਚੇਜ਼ ਕਰਾਵੇ। ਉਹ ਤਾਂ ਪੰਜਾਬ ਦੇ ਹੀਰੋ ਬਣ ਗਏ। ਜੇ ਸਰਕਾਰ ਨੇ ਦਖਲ ਦੇਕੇ ਕਣਕ ਦੀ ਪ੍ਰੋਕਿਉਰਮੈਂਟ ਨਹੀਂ ਕਰਨੀ ਤਾਂ ਕਣਕ ਰੁਲੇਗੀ, 80 ਰੁਪਏ ਕੁਇੰਟਲ ਦੇ ਭਾਅ ਨਹੀਂ ਕਿਸੇ ਨੇ ਲੈਣੀ। ਬਾਕੀ ਸਾਰੀਆਂ ਗੱਲਾਂ ਲਫਾਫੇ ਵਿਚ ਰਹਿ ਜਾਣਗੀਆਂ। 200 ਰੁਪਏ ਕੁਇੰਟਲ ਦਾ ਭਾਅ ਕਣਕ ਦਾ ਦੇਵਾਂਗੇ, ਇਹ ਕਹਿੰਦੇ ਹਨ। ਸਾਨੂੰ ਪੰਜਾਬੀਆਂ ਨੂੰ ਸਾਂਝਾ ਫਰੰਟ ਬਣਾ ਕੇ ਪੰਜਾਬ ਦੇ ਕਿਸਾਨਾਂ ਦੇ ਹਿਤਾਂ ਦੀ ਰਾਖੀ ਕਰਨੀ ਚਾਹੀਦੀ ਹੈ। (ਘੰਟੀ) ਚੇਅਰਮੈਨ ਸਾਹਿਬ, ਇੱਕ ਦੋ ਗੱਲਾਂ ਹੋਰ ਕਹਿ ਕੇ ਮੈਂ ਆਪਣੀ ਗੱਲ ਨੂੰ ਖਤਮ ਕਰ ਦਿਆਂਗਾ।

ਚੇਅਰਮੈਨ ਸਾਹਿਬ, ਸਾਡੇ ਇਸ ਕੰਡੀ ਦੇ ਏਰੀਏ ਵਿਚ ਸਰਕਾਰ ਨੇ ਕੁਝ ਟਿਊਬਵੈਲ ਲਾਏ ਹਨ। ਉਨ੍ਹਾਂ ਵਿਚੋਂ ਪੇਸ਼ਤਰ ਕਾਫੀ ਟਿਊਬਵੈਲ ਤਾਂ ਚਲਦੇ ਨਹੀਂ। ਇਕ ਜਾਂ ਦੂਜੇ ਕਾਰਨ ਕਰਕੇ ਸਫਲ ਨਹੀਂ ਹੋਏ। ਲੇਕਿਨ ਰੇਟ ਉਹ 52 ਪੈਸੇ ਘੰਟਾ ਹੈ। ਇਹ ਸਰਕਾਰ ਨੇ ਲੈਣਾ ਹੈ। ਨਤੀਜਾ ਇਹ ਨਿਕਲਦਾ ਹੈ ਕਿ ਬਠਿੰਡੇ ਅਤੇ ਮੁਕਤਸਰ ਵਿਚ ਤਾਂ 28, 30 ਰੁਪਏ ਵਿਚ ਤਿੰਨ ਚਾਰ ਵਾਰ ਪਾਣੀ ਮਿਲ ਜਾਂਦਾ ਹੈ ਪਰ ਸਾਨੂੰ ਇਕ ਵਾਰੀ ਪਾਣੀ ਦੇਣ ਦਾ ਖਰਚਾ 25 ਰੁਪਏ ਤੋਂ ਲੈ ਕੇ 75 ਰੁਪਏ ਤਕ ਆਉਂਦਾ ਹੈ। ਇਸ ਲਿਹਾਜ਼ ਨਾਲ ਮੈਂ ਕਹਾਂਗਾ ਕਿ ਸਾਰੇ ਪੰਜਾਬ ਦੀ ਇਰੀਗੇਸ਼ਨ ਨੂੰ ਪੂਲ ਕਰੋ। ਉਸ ਦੇ ਆਧਾਰ ਤੇ ਸਾਡੇ ਰੇਟਸ ਘਟਾਏ ਜਾਣ। ਕੀ ਕਾਰਨ ਹੈ, ਚੇਅਰਮੈਨ ਸਾਹਿਬ, ਕਿ ਪਟਿਆਲੇ ਵਿਚ ਤਾਂ ਪੰਜ ਘੋੜੇ ਦੀ ਮੋਟਰ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਨਾਲ ਪਾਣੀ ਆਉਂਦਾ ਹੈ ਪਰ ਸਾਡੇ ਇਲਾਕੇ ਵਿਚ 20 ਘੋੜੇ ਦੀ ਮੋਟਰ ਨਾਲ ਪਾਣੀ ਆਉਂਦਾ ਹੈ, ਫਿਰ ਵੀ ਉਹ ਘਟਦਾ ਹੈ। ਸਾਨੂੰ ਛੇ ਗੁਣਾ, ਸੱਤ ਗੁਣਾ ਵਧੇਰੇ ਬਿੱਲ ਪੈ ਜਾਂਦਾ ਹੈ। ਜ਼ਮੀਨ ਸਾਡੀ ਰੇਤਲੀ ਅਤੇ ਚੰਗੀ ਹੋਵੇ, ਪਿੰਡ ਤਿਗਣਾ ਚੌਗਣਾ ਹੋਵੇ ਅਤੇ ਪੈਦਾਵਾਰ ਥੋੜੀ ਹੋਵੇ। ਇਸ ਵਿਚ ਕਿਸਾਨ ਨੂੰ ਸਬਸਿਡੀ ਮਿਲਣੀ ਚਾਹੀਦੀ ਹੈ (ਘੰਟੀ)। ਅੰਤਿਮ ਗਲ ਕਹਿ ਕੇ ਚੌਧਰੀ ਸਾਹਿਬ, ਮੈਂ ਸਮਾਪਤ ਕਰਦਾ ਹਾਂ। ਮੁਆਫ ਕਰਨਾ, ਚੇਅਰਮੈਨ ਸਾਹਿਬ, ਇਹ ਵੀ ਗਲ ਕਿਸਾਨਾਂ ਨਾਲ ਤੁਅੱਲਕ ਰਖਦੀ ਹੈ। ਧਿਆਨ ਨਾਲ ਸੁਣਨਾ। ਇਹ ਮੇਰੀ ਕੰਸਟੀਚਿਊਐਂਸੀ ਦੀ ਗਲ ਹੈ। ਪਿਛਲੇ ਸਾਲ ਪੰਜਾਬ ਵਿਚ ਇਕ ਹੜ੍ਹ ਆਇਆ, ਬਹੁੱਤ ਭਿਆਨਕ ਨੁਕਸਾਨ ਹੋਇਆ। ਸਰਕਾਰ ਨੇ ਮਗਰੋਂ ਫੈਸਲਾ ਕੀਤਾ ਕਿ ਕਪੜਾ ਲੀੜਾ, ਦਾਣੇ ਸਭ ਕੁੱਝ ਦੇਵਾਂਗੇ। 'ਹਮ ਆਪ ਕੀ ਮਦਦ ਕਰੇਗੇਂ, ਰਿਲੀਫ ਫੰਡ ਗਿਆਨੀ ਜ਼ੈਲ ਸਿੰਘ ਜੀ ਕੀ ਸਰਕਾਰ ਭੇਜ ਰਹੀ ਹੈ' ਅਸੀਂ ਕਿਹਾ ਧੰਨਵਾਦ। ਹਰ ਇਕ ਕਿਸਾਨ ਨੂੰ ਜਿਸ ਦਾ ਨੁਕਸਾਨ ਹੋਇਆ ਸੀ ਉਸਨੂੰ 100 ਰੁਪਏ ਦੇਣ ਦਾ ਫੈਸਲਾ ਹੋਇਆ। ਨਾਲ ਹੀ ਇਹ ਵੀ ਐਲਾਨ ਕੀਤਾ ਗਿਆ ਕਿ ਇੱਕ ਇੱਕ ਕੰਬਲ ਵੀ ਦਿੱਤਾ ਜਾਵੇਗਾ। ਇਹ ਅਫ਼ਸਰਾਂ ਨੇ ਵੰਡੇ। ਚੇਅਰਮੈਨ ਸਾਹਿਬ, ਤੁਸੀਂ ਘੰਟੀ ਨਾ ਵਜਾਓ ਮੇਰੀ ਗਲ ਮੁੱਕ ਚੁੱਕੀ ਹੈ। 100 ਰੁਪਏ 12 ਆਦਮੀਆਂ ਨੂੰ ਮਿਲੇ। ਕੰਬਲ ਜਿਹੜਾ ਸੀ ਇਹ ਵੀ 250, 300 ਰੁਪਏ ਦਾ ਹੋਣਾ ਹੈ। 12 ਆਦਮੀਆਂ ਨੂੰ 12 ਕੰਬਲ ਦੇਣੇ ਸਨ। ਇੱਕ ਕੰਬਲ ਨੂੰ ਪਾੜ ਕੇ ਉਸ ਦੇ ਤਿੰਨ ਹਿੱਸੇ ਬਣਾਏ ਗਏ। ਚਾਰ ਕੰਬਲਾਂ ਦੇ 12 ਕੰਬਲ ਬਣਾ ਕੇ ਲੋਕਾਂ ਨੂੰ ਵੰਡ ਦਿੱਤੇ। ਇਹ ਉਹ ਕੰਬਲ ਹੈ ਜਿਹੜਾ ਮੇਰੇ ਕੋਲ ਹੈ।

**उप मन्त्री, सिंचाई और बिजली (श्री बलराम) :** चेयरमैन साहिब, मैं कोआप्रेटिव डिपार्टमेंट की डीमांडज़ के मुताल्लिक अर्ज़ करना चाहता हूँ। काफी बहस हो चुकी है। आनरेबल मैम्बर्ज़ ने काफी सजैशन्ज़ दिए हैं। काफी क्रिटिकल ऐप्रोच से और क्रिटीकल आई से देखा है। कोआप्रेटिव की डीमांड पर बोलने से पहिले एक अर्ज़ करूंगा कि यह अदारा किसी एक पार्टी का नहीं है। इस अदारे में सारे हाऊस के मैम्बरज़ आते हैं। क्या अकाली पार्टी, क्या कम्यूनिस्ट भाई, क्या सी. पी. एम., क्या जन संघ, क्या कांग्रेस, और एक नई पार्टी आई है तै-मूर्ती जिसको सी. एफ. डी. कहते हैं, सभी इस अदारे में आते हैं।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਜਨ ਸੰਘ ਪਾਰਟੀ ਨਹੀਂ ਹੈ ਜੀ, ਜਨਤਾ ਪਾਰਟੀ ਕਹੋ।

**उप मन्त्री :** हां ठीक है जनता पार्टी है। गांवों में, शहरो में जितनी भी सोसायटीज़ हैं जैसे कि Milk Co-operative Societies हैं, Housing Societies हैं या और कोई हैं इन में हर तरह के लोग मौजूद हैं।

अगर हमने डेमोक्रेटिक सैट-अप में चलना है, जो कि हमने देख लिया है कि इस देश डेमोक्रेसी के रूटस बहुत गहरे हैं, तो हमें सोचना होगा कि हम ने कैसे आगे चलना है। क्रिटेसाईज़ तो हम बहुत कर देते हैं। और बारीकी से जितनी भी निकम्मी से निकम्मी चीज़ हो हम उसकी तलाश करते हैं। इसलिये कि शायद हम भूल जाते हैं कि हमारे कुछ फर्ज़ भी हैं।

मैं इसलिये अर्ज़ करूंगा कि यह हमारा अपना ही मसला है। अजूबा दिखाई क्यों दे रहा है ? इसलिये कि हम अपने फर्ज़ नहीं देखते। अगर हम क्रिटेसाईज़ ही करते जायेंगे तो काम किस

तरह से चलेगा ? कह देते हैं कि कोआप्रेटिव अदारे में धांदली चलती है, कुरप्शन चलती है लेकिन हम पहले यह तो देखें कि कोआप्रेटिव अदारा है क्या? हर आदमी इसका हिस्सेदार है ।

अगर बाड़ ही खेत को खाने लग जाए तो फिर उसको बचाने के लिए कौन आएगा । अब 25 लाख लोग इस अदारे के मैम्बर हैं। 75 प्रतिशत लोग हिस्सेदार हैं । और हम सोच रहे हैं कि इसकी मैम्बरशिप यूनिवर्सल कर दी जाए ताकि कोई यह न कहे कि मैं मैम्बर नहीं हूँ ।चाहे वह आदमी गांव का हो चाहे शहर का हो वह समझे कि हम इस सारी चीज़ के हिस्सेदार हैं तो काम ठीक चलेगा । एक लाख, सवा लाख लोगों को हम एक एक रिप्रैज़ैंट करते हैं । इस तरह के लोग भी कोआप्रेटिव अदारों में बैठे हैं । अगर हम ही अपना फर्ज़ भूल जाते हैं तो कौन आएगा, हमें बताने के लिए । अगर हम ही अपने फर्ज़ भूल जाते हैं तो आम लोग भी भूल सकते हैं । उन को हम कैसे कह सकते हैं । मैं अपनी कालेज लाईफ से ही, सन 1945 से ही एक सोसाइटी का मैम्बर चला आ रहा हूँ । वह सोसाइटी बड़ी अच्छी तरह से चल रही है । इस लिये मैं यह कहूंगा कि हमें अपने फर्ज़ को देखना पड़ेगा । ठीक है जो धांदली करता है उसको सज़ा मिलनी चाहिए । अगर हम करते हैं या और कोई विश्वासघात करता है तो उसको फांसी होनी चाहिए ।

**ਸਰਦਾਰ ਜਸਵਿੰਦਰ ਸਿੰਘ ਬਰਾੜ** ' ਲੇਕਿਨ ਫਾਂਸੀ ਲਗਦੀ ਨਹੀਂ ਹੈ ।

**उप मन्त्री :** यह हमारी कमज़ोरी है । परसों आपने दास कमिशन का जिक्र किया था । अकेला दास कमिशन नहीं है और कमिशन भी हैं । क्या दूसरे कमिशन कोल्ड स्टोर में लग गये हैं ? ढींडसा जी बैठे नहीं हैं । मुझे खुशी है कि डांग साहिब ने परसों सवाल उठाया था R.C.S के बारे में । ठीक है, आज वह अपनी explanation देकर गए हैं । उन्होंने कहा है कि कैसी भी इन्क्वायरी हो मैं उसको फेस करने के लिए तैयार हूँ । जो कहा गया है कि स्कूटर दिए गए, T.V. दिए गए, उसने कहा है कि उनका कोई लाइसैंस बना होगा । इसलिये वह इन्क्वायरी के लिए तैयार हैं ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਹੜੇ ਐਲੀਗੇਸ਼ਨਜ਼ ਲਗਾਏ ਗਏ ਸਨ ਉਨ੍ਹਾਂ ਦੇ ਬਾਰੇ ਵਜ਼ੀਰ ਸਾਹਿਬ ਕਹਿੰਦੇ ਹਨ ਕਿ ਉਹ ਅਫ਼ਸਰ ਇਨਕੁਆਰੀ ਫੇਸ ਕਰਨ ਲਈ ਤਿਆਰ ਹੈ। ਮੇਰੇ ਪਾਸ ਚੀਫ਼ ਸੈਕਟਰੀ ਸਾਹਿਬ ਦਾ ਰਿਟਨ ਰਿਪਲਾਈ ਹੈ ਕਿ ਉਹ ਕੇਸ ਵਿਜੀਲੈਂਸ ਨੂੰ ਦਿੱਤਾ ਗਿਆ ਹੈ। ਮੈਂ ਪੁਛਦਾ ਹਾਂ ਕਿ ਉਸ ਦਾ ਕੀ ਬਣਿਆ ?

**उप मन्त्री :** अगर कोई ऐसी बात होगी तो मैं पता कर लूंगा । और बता दूंगा । चेयरमैन साहिब यह भी कहा गया है कि लाखों रुपये का केस था । उसके बारे में पता नहीं लगता । उसके बारे में मैं बता देता हूँ कि 91 हज़ार तो रैडक्रास में डिपाज़िट हुआ है 21 हज़ार रुपये की थैली जनता के सामने चीफ मिनिस्टर साहिब को भेंट की गई थी । बाकी कुछ पैसा फलड स्ट्रिकन लोगों के लिए बाहर भेजा गया ।

चेयरमैन साहिब, यह भी कहा गया है कि सरकार ने कांग्रेस के हक में या किसी और के हक में वोट डालने के आदेश दिये थे । यह भी गलत बात है । 28 फरवरी को सरकार ने एक सरकुलर जारी किया था कि सारे ही impartial रह कर election का

[उप मन्त्री, सिंचाई और बिंजली]

काम करें। हां अगर किसी ने कानून की, जो कानून आपने बनाए हैं, उनकी कोई वाएलेशन की हो, मनमानी की हो तो उसको सज़ा दी जा सकती है क्योंकि मनमानी होने लगे तो डिकटेटरशिप हो जाती है। हम को सभी भेद भाव दूर करके पंजाब के हित के लिये काम करना चाहिए।

ਕਾਮਰੇਡ ਅਰਜਨ ਸਿੰਘ ਮਸਤਾਨਾ : ** ** **

**Mr. Chairman** : This is no point of order.

**उप मन्त्री** : उनकी इन्क्वायरी करवा लेंगे और आपकी तसल्ली करवा देंगे। अगर इलज़ाम उनके विरुद्ध साबित हो गया तो उसकी छुट्टी कर देंगे।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਮਨਿਸਟਰ ਸਾਹਿਬ, ਬੜੇ ਨੇਕ ਨੀਯਤ ਹਨ ਅਤੇ ਮੈਂ ਸਮਝਦਾ ਹਾਂ ਕਿ ਸਾਰਿਆਂ ਨੂੰ ਇਸ ਤਰ੍ਹਾਂ ਬਣਨਾ ਚਾਹੀਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਸਪੈਸਿਫਿਕ ਇਨਸਟਾਂਸਿਜ਼ ਮੈਂ ਦਿੱਤੀਆਂ ਸਨ ਅਤੇ ਜਿਨ੍ਹਾਂ ਬਾਰੇ ਚਾਰਜਿਜ਼ ਸਾਬਤ ਹੋ ਗਏ, ਉਨ੍ਹਾਂ ਨੂੰ ਪਕੜਿਆ ਕਿਉਂ ਨਹੀਂ ਗਿਆ ? ਫਰੀਦਕੋਟ ਦੇ ਡੀ.ਆਰ. ਨੇ ਕਾਂਗਰਸੀਆਂ ਦੀ ਮਦੱਦ ਕੀਤੀ, ਉਸ ਦੀ ਬਦਲੀ ਕਰਕੇ ਇਨਕੁਆਇਰੀ ਕਿਉਂ ਨਹੀਂ ਕੀਤੀ ਗਈ ? ਉਸ ਦੇ ਖਿਲਾਫ ਕੇਸ ਸਾਬਤ ਕੀਤਾ ਗਿਆ, ਕੀ ਉਸ ਦੇ ਖਿਲਾਫ ਐਕਸ਼ਨ ਲੈਣ ਲਈ ਤਿਆਰ ਹੋ ?

**उप मन्त्री** : बराड़ साहिब को पता है कि क्या कर रहे हैं। चेयरमैन साहिब मैं आपकी इजाज़त से कोआप्रेटिव अदारों के मुताल्लिक कहना चाहता हूँ। कोई कमी भी हो सकती है लेकिन जो उनकी अचीवमैंटस हैं उनको देख कर पता लगेगा कि यह महकमा किस तरीके से काम कर रहा है। मैं अर्ज़ करना चाहता हूँ कि जिस तरीके से 12188 गावों में से इस समय तकरीबन 6 हज़ार से ऊपर सोसाइटीज़ काम कर रही हैं और 4,000 अंडर वाईंडिग सोसीडिंग्ज़ हैं क्योंकि सैंट्रल गवर्नमेंट की पालिसी के मुताबिक जो 3 लाख से ऊपर की सोसाइटियां हैं उनको ही वाएबल करार दिया गया है। लेकिन हम सोच रहे हैं कि जो 2 लाख वाली हों उनको भी उस कैटेगरी में ले आयें। इस वक्त पंजाब की 71 प्रतिशत आबादी कोआप्रेटिव की मूवमैंट में हिस्सा ले रही हैं। हमने इस बारे में एक केस लीगल रिमैंबरैंसर को भी भेजा है और जब उनसे वापिस आ जायेगा तो यह एक कानून बन जायेगा कि कोई भी आदमी अगर कोआप्रेटिव सोसाइटी का मैम्बर बनने के लिये दरखास्त देता है तो उसको इनकार नहीं किया जायेगा। इस तरह से कोआप्रेटिवज में यूनिवर्सल पारटीसिपेशन हो जायेगी। जिन लोगों के पास पैसा पड़ा है और संदूकों में बंद पड़ा है, वह वहां न पड़ा रहे बल्कि सरकुलेशन में आए। क्योंकि अगर रुपया इसी तरह से पड़ा रहे तो उसकी मोबिलाइज़ेशन और यूटेलाईज़ेशन नहीं हो सकती। 1971 में हमारे पास कोआप्रेटिव्ज़ में 71 करोड़ 79 लाख रुपये के डिपाज़िट थे, जोकि 1976 में 146 करोड़ हो चुके हैं। इस तरह से इन इंस्टीच्यूशन्ज़ का जो कैपीटल है वह 408 करोड़ रुपये से बढ़ कर 720 करोड़ रुपया हो गया है और इसके साथ ही ऐग्रीकल्चर के लोनज़ और ऐडवांसिज़

** Expunged as ordered by the Chair.

76 करोड़ से बढ़ कर 92 करोड़ हो गए हैं जो और शार्ट टर्म लोन्ज़ के रेट आफ रिकवरी हैं वह 1970–71 में 59 प्रतिशत से बढ़ कर इस वक्त 68 प्रतिशत हो गए हैं। लोन का रुपया लोगों से वापिस भी लेना पड़ता है क्योंकि अगर रिकवरी न हो तो काम नहीं चल सकता।

मार्जिनल फारमर्ज़ की तरफ विशेष ध्यान दिया गया है। पहले उनके लिये 2.81 करोड़ रुपया 1971 में रखा गया था जो कि 1976 में 4½ करोड़ तक पहुंचा दिया गया है।

**श्री सभापति :** आप कितना समय और लेंगे ?

**उप मन्त्री :** मुझे अभी कुछ समय और लगेगा लेकिन फिर भी जल्दी खत्म करने की कोशिश करूंगा।

**ਕਾਮਰੇਡ ਸੱਤਪਾਲ ਡਾਂਗ :** ਚੇਅਰਮੈਨ ਸਾਹਿਬ, ਦੇਸ਼ ਵਿਚ ਅਚੀਵਮੈਂਟਸ ਤਾਂ ਬੜੀਆਂ ਹੋਈਆਂ ਹਨ ਲੇਕਿਨ ਜਿਹੜੇ ਮਾੜੇ ਪੱਖ ਹਨ ਉਨ੍ਹਾਂ ਨੂੰ ਠੀਕ ਕਰਨ ਵਾਸਤੇ ਵੀ ਕੁਝ ਕਰਨਾ ਚਾਹੀਦਾ ਹੈ।

**उप मन्त्री :** मैंने कहा कि सारी रात रोते-रोते बीत गई लेकिन घर में मरा कोई नहीं, पड़ोसियों के घर में मरा। तो मैं कह रहा था कि कोआप्रेटिवज़ में रैवोल्यूशन किस तरह से आया। जो पहले लोन में 9 करोड़ रुपया लगता था वह अब 100 करोड़ हो गया है! और जो टर्न-ओवर है वह 720 करोड़ रुपये हो गई है! 1319 केस ऐसे हैं जिनमें झगड़ा है और इनमें 3 करोड़ 38 लाख रुपया ऐम्बैज़लमैंट और ग़बन का है।

**ਕਾਮਰੇਡ ਸੱਤ ਪਾਲ ਡਾਂਗ:** ਕੇਸ 1300 ਦੀ ਬਜਾਏ 2000 ਪਕੜ ਲਵੋ, ਉਸਦਾ ਕੋਈ ਫਾਇਦਾ ਨਹੀਂ। ਇਕ ਲੈਂਡ ਮਾਰਟਗੇਜ ਬੈਂਕ ਦੇ ਮੈਨੇਜਿੰਗ ਡਾਇਰੈਕਟਰ ਦੇ ਖਿਲਾਫ ਬੜੇ ਸੀਰੀਅਸ ਐਲੀਗੇਸ਼ਨਜ਼ ਲਗੇ, ਲੇਕਿਨ ਹੋਇਆ ਕੀ ਕਿ ਉਸ ਨੂੰ ਕੋਆਪਰੇਟਿਵ ਡਿਪਾਰਟਮੈਂਟ ਵਿਚ ਐਡੀਸ਼ਨਲ ਰਜਿਸਟਰਾਰ ਇੰਨਚਾਰਜ ਇਸੇ ਬੈਂਕ ਦਾ ਬਣਾ ਦਿੱਤਾ। ਇਸ ਕਰਕੇ ਐਲੀਗੇਸ਼ਨਜ਼ ਲਗਾਉਣ ਦਾ ਕੀ ਫਾਇਦਾ ਅਤੇ ਕੇਸ ਪਕੜਨ ਦਾ ਕੀ ਫਾਇਦਾ ?

**ਸ੍ਰੀ ਸਭਾਪਤੀ :** ਜਿਹੜੇ ਐਲੀਗੇਸ਼ਨਜ਼ ਲਗਦੇ ਹਨ ਉਨ੍ਹਾਂ ਦੀ ਇਨਕੁਆਇਰੀ ਹੁੰਦੀ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਤੁਸੀਂ ਫਰਮਾਇਆ ਹੈ ਕਿ ਐਲੀਗੇਸ਼ਨਜ਼ ਦੀ ਇਨਕੁਆਇਰੀ ਹੁੰਦੀ ਹੈ। ਇਸ ਤੋਂ ਪਹਿਲਾਂ ਮੇਰੀ ਪਾਰਟੀ ਦੇ 7 ਐਮ. ਐਲ. ਏਜ਼. ਨੇ ਉਸੇ ਅਫਸਰ ਦੇ ਵਿਰੁਧ ਬੜੇ ਠੋਸ ਐਲੀਗੇਸ਼ਨਜ਼ ਲਗਾਏ ਅਤੇ ਇਸ ਬਾਰੇ ਵਜ਼ੀਰ ਸਾਹਿਬ, ਅਤੇ ਚੀਫ਼ ਮਨਿਸਟਰ ਸਾਹਿਬ ਨੂੰ ਮੈਮੋਰੰਡਮ ਵੀ ਦਿੱਤਾ। ਕੀ ਇਸ ਬਾਰੇ ਇਨਕੁਆਇਰੀ ਕਰਵਾਉਣ ਦਾ ਫੈਸਲਾ ਹੋ ਗਿਆ ਹੈ ?

**ਸ੍ਰੀ ਸਭਾਪਤੀ :** ਐਲੀਗੇਸ਼ਨਜ਼ ਦੀ ਇਨਕੁਆਇਰੀ ਤਾਂ ਗੌਰਮਿੰਟ ਕਰਵਾਉਂਦੀ ਹੈ।

**ਕਾਮਰੇਡ ਅਰਜਨ ਸਿੰਘ ਮਸਤਾਨਾ :** ** ** ** **

**Mr. Chairman:** This is no point of order.

---

**Expunged as ordered by the Chair.

**उप मन्त्री** : 3 करोड़ 80 लाख के ऍम्बैज़लमैंट और गबन के केस थे, जिनमें से 3 करोड़ 20 लाख के कोर्ट में पैंडिंग हैं और बाकी 1128 केसिज़ की इन्क्वायरी हो रही है । मैं अर्ज़ करना चाहता हूँ कि इंडस्ट्रियल कोआप्रेटिव और हउसिंग कोआप्रेटिव्ज़ के मुतालिक ऐसा है कि इंडस्ट्रियल कोआप्रेटिव्ज़ की जो पहले मैम्बर शिप 20,000 की थी वह अब 84,000 तक हो गई है और इन्डस्ट्रियल प्रोडक्शन, में 6 1/4 करोड़ से बढ़ कर 12 3/4 करोड़ की इन्क्रीज़ हो गई है ।

और यहां पर मैं Housing Co-operatives के बारे में भी बता दूं कि इस काम के लिए 1226 सोसाइटीज़ बनाई गई हैं, जिनमें 26764 आदमियों की मैम्बरशिप हैं और इनको 53 लाख रुपया डिस्ट्रीब्यूट कर दिया गया है ।

**Mr. Chairman** : Please wind up.

**उप मन्त्री** : एक बात मैं यहां बताना चाहता हूँ कि हमने इन्डस्ट्रियल यूनिटस कोआप्रेटिव सैक्टर में कायम किये हैं । शूगर मिल्ज़ भी हम ने लगाई हैं । हमारी 6 मिलें अमृतसर, बटाला, भोगपुर आदि (घंटी) में भी लगी हैं । अभी हम एक मिल अमृतसर में और एक मिल बटाला में और लगाना चाहते हैं !

**ਸਰਦਾਰ ਗੁਰਦੇਵ ਸਿੰਘ ਬਾਦਲ** : ਚੇਅਰਮੈਨ ਸਾਹਿਬ, ਮੈਂ ਡਿਪਟੀ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਨੈਸ਼ਨਲ ਸੀਡ ਕਾਰਪੋਰੇਸ਼ਨ ਜਿਹੜੀ ਬਣਾਈ ਹੈ ................

**ਸ੍ਰੀ ਸਭਾਪਤੀ** : ਬਾਦਲ ਜੀ, ਬੈਠ ਜਾਓ, ਇਸ ਦੇ ਬਾਰੇ ਤੁਹਾਨੂੰ ਮਨਿਸਟਰ ਜੀ ਦਸੱਣਗੇ।

**ਸਰਦਾਰ ਰਣਧੀਰ ਸਿੰਘ ਚੀਮਾ** : ਚੇਅਰਮੈਨ ਸਾਹਿਬ, ਮੈਂ ਆਪਣੇ ਹਲਕੇ ਦੀ ਇਕ ਗਲ ਡਿਪਟੀ ਮਨਿਸਟਰ ਸਾਹਿਬ ਨੂੰ ਦਸੱਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਲੈਂਡ ਮਾਰਟਗੇਜ ਬੈਂਕ ਦੇ ਮਨੇਜਰ ਨੇ ਕਾਫੀ ਗਬਨ ਕੀਤਾ ਹੈ, ਉਸ ਦੀ ਇਨਕੁਆਇਰੀ ਵੀ ਹੋਈ ਅਤੇ ਉਹ ਗਲਤ ਸਾਬਤ ਹੋ ਗਿਆ ਪਰ ਕਿਉਂਕਿ ਇਕ ਇਹ ਸੱਜਣ ਨੂੰ 5,000 ਰੁਪਏ ਦੇ ਦਿੰਦਾ ਹੈ ਇਸ ਕਰਕੇ ਉਸ ਦੀ ਟਰਾਂਸਫਰ ਵੀ ਨਹੀਂ ਹੋ ਰਹੀ। ਕੀ ਮਨਿਸਟਰ ਸਾਹਿਬ ਉਸ ਦੀ ਇਨਕੁਆਇਰੀ ਕਰਵਾਉਣਗੇ ?

**उप मन्त्री** : चेयरमैन साहिब, मैं एक बहुत ज़रूरी बात हाउस को बताना चाहता हूँ; वह यह है कि पहले बहुत गड़बड़ चलती थी कि किसी के नाम का पैसा कोई और ले जाता था । हमने इसको रोकने के लिये चैक सिस्टम शुरु कर दिया है ! हमने 1170 नई सोसाइटीज़ भी खोलनी हैं जिन में से 800 तो इस साल काम कर रही हैं और इसमें गड़बड़ को रोकने के लिये हमने एक सब इन्सपैक्टर भी लगा दिया है जोकि इसमें डायरैक्टली इन्वालब्ड होगा ताकि किसी का पैसा कोई और न खा सके !

एक बात मैं मार्कफैड के बारे में भी बताना चाहता हूँ कि मार्कफैड नें 400 करोड़ रुपये की खाद सोसाइटीज़ को दी जिसमें 1.25 करोड़ का प्राफिट हुआ । इस तरह से हम तो खाद किसानों के घर तक पहुंचाना चाहते हैं । अब घर में पहुंचने पर वहइस खाद को बेचें या काम में लगायें, वहां पर हम कुछ नहीं कर सकते ।

हम चाहते हैं कि सोसाइटीज के पास ट्रैक्टर्ज़ भी हों तथा थरैशरज़ भी हों। हमने उनको 50,000 ट्रैक्टर्ज़ दिये हैं तथा एक लाख 34 हज़ार ट्यूबवैल्ज़ के लिये कोआप्रेटिव डिपार्टमैंट ने पैसे दिये हैं।

एक बात मैं फर्टेलाइज़र के मुताल्लिक फिर कहना चाहता हूँ कि पिछले साल जो मार्कफैड ने खाद दी उसकी डिटेल मैं बता दूं : 1973–74 में 2 1/2 लाख टन फासफेटिक खाद दी; इसी तरह 1974–75 में 1.86 लाख टन, 1975-76 में 1.98 लाख टन तथा 1976–77 में 4 1/4 लाख टन खाद दी गई। क्योंकि किसानों को खाद खरीदने के लिये सबसिडी दी गई थी इस लिये इतनी खाद बिक सकी। (घंटी) एक बात मैं पोटाश खाद के लिये भी बता दूं कि मद्रास की एक फैक्टरी है जोकि यह खाद सप्लाई करती है। (घंटी) मैं अभी बताना तो बहुत कुछ चाहता था परन्तु क्योंकि समय नहीं है इस कारण आपका धन्यवाद करके बैठता हूँ।

**ਰਾਜ ਮੰਤਰੀ, ਸਿੰਚਾਈ ਤੇ ਬਿਜਲੀ** (ਸਰਦਾਰ ਗੁਰਬਖਸ਼ ਸਿੰਘ ਸਿਬੀਆ) : ਚੈਅਰਮੈਨ ਸਾਹਿਬ ਫੱਲਡ ਕੰਟਰੋਲ ਤੇ ਬੋਲਦੇ ਹੋਏ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਹੈ। ਸਰਦਾਰ ਸੁਖਦੇਵ ਸਿੰਘ ਢੀਂਡਸਾ ਨੇ ਸੰਗਰੂਰ ਦੀ ਇਕ ਡਿਸਟਰੀਬਿਊਟਰੀ ਦਾ ਜ਼ਿਕਰ ਕੀਤਾ ਹੈ। ਜਿਹੜੀ ਕਿ ਕਿਸੀ ਕਾਰਨ ਠੀਕ ਨਹੀਂ ਬਣੀ ਅਤੇ ਕੋਈ ਗਲਤੀ ਰਹਿ ਗਈ ਹੈ। ਇਸ ਵਾਸਤੇ ਇਸ ਗਲ ਦੀ ਸ਼ੰਕਾ ਪ੍ਰਗਟ ਕੀਤੀ ਹੈ ਕਿ ਸੰਗਰੂਰ ਦਾ ਜ਼ਿਲ੍ਹਾ ਇਕ ਐਸਾ ਜ਼ਿਲ੍ਹਾ ਹੈ ਜਿਸ ਦਾ ਵਾਟਰ ਅਲਾਊਂਸ ਬਾਕੀ ਸਾਰਿਆਂ ਜ਼ਿਲ੍ਹਿਆਂ ਨਾਲੋਂ ਘੱਟ ਹੈ। ਇਸ ਸਬੰਧ ਵਿਚ ਮੈਂ ਇਹ ਅਰਜ਼ ਕਰ ਦੇਵਾਂ ਕਿ ਪੰਜਾਬ ਦਾ ਜਿਹੜਾ ਵਾਟਰ ਅਲਾਊਂਸ ਸੀ ਉਹ 3.05 ਸੀ ਅਤੇ ਸੰਗਰੂਰ ਦਾ 2.04 ਸੀ। ਇਸ ਤੋਂ ਪਹਿਲੇ ਜਦੋਂ ਅਕਾਲੀ ਮਨਿਸਟਰੀ ਆਈ ਤਾਂ ਉਸ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ। ਇਸ ਇਲਾਕੇ ਦਾ ਪਾਣੀ ਕੁੱਝ ਨੀਚਾ ਵੀ ਹੈ ਅਤੇ ਖਾਰਾ ਵੀ ਹੈ। ਇਹ ਇਲਾਕਾ ਫੱਲਡਾਂ ਨਾਲ ਵੀ ਕਾਫੀ ਖਰਾਬ ਹੋਇਆ ਹੈ। ਹੁਣ ਜਿਹੜੀ ਪ੍ਰੈਜ਼ੈਂਟ ਮਨਿਸਟਰੀ ਆਈ, ਇਸ ਨੇ ਜ਼ਿਲ੍ਹਾ ਸੰਗਰੂਰ ਨੂੰ ਪਾਣੀ ਦਿਵਾਇਆ ਅਤੇ ਬਾਕੀ ਹੋਰ ਜ਼ਿਲ੍ਹਿਆਂ ਦੇ ਬਰਾਬਰ ਲਿਆਂਦਾ ਔਰ ਮੁਮਕਿਨ ਹੋ ਸਕਦਾ ਹੈ ਕਿ ਇਹ ਜਿਹੜੀ ਡਿਸਟਰੀਬਿਊਟਰੀ ਬਣਾਈ ਹੈ, ਇਸ ਨੂੰ ਬਨਾਉਣ ਵਿਚ ਕਿਸੇ ਇੰਜੀਨਿਅਰ ਕੋਲੋਂ ਗਲਤੀ ਹੋ ਗਈ ਹੋਵੇ। ਅਸੀਂ ਇਸ ਦੀ ਇਨਕੁਆਇਰੀ ਵਾਸਤੇ ਐਸ. ਈ. ਨੂੰ ਕਹਿ ਦਿੱਤਾ ਹੈ ਉਹ ਸਾਰੀ ਚੀਜ਼ ਦੀ ਜਾਂਚ ਪੜਤਾਲ ਕਰਕੇ ਰਿਪੋਰਟ ਦੇਵੇਗਾ ਅਤੇ ਜਿਸ ਦਾ ਵੀ ਕਸੂਰ ਹੋਵੇਗਾ ਉਸ ਨੂੰ ਸਜ਼ਾ ਜ਼ਰੂਰ ਦਿੱਤੀ ਜਾਵੇਗੀ.

ਇਸ ਦੇ ਨਾਲ ਹੀ ਜਿਹੜੀ ਪੰਜਾਬ ਵਿਚ ਇਰੀਗੇਸ਼ਨ ਹੈ, ਉਸ ਦੇ ਬਾਰੇ ਵੀ ਮੈਂ ਹਾਊਸ ਨੂੰ ਦਸੱਣਾ ਚਾਹੁੰਦਾ ਹਾਂ ਕਿ 4.46 ਲੱਖ ਏਕੜ ਜ਼ਮੀਨ ਨੂੰ ਪਾਣੀ ਦਿੱਤਾ ਹੈ। ਮੌਜੂਦਾ ਸਿਸਟਮ ਚਾਹੇ ਉਹ ਯੂ. ਬੀ. ਡੀ. ਸੀ. ਦਾ ਹੈ, ਚਾਹੇ ਭਾਖੜੇ ਦਾ ਹੈ, ਚਾਹੇ ਈਸਟਰਨ ਕੈਨਾਲਜ਼ ਦਾ ਹੈ ਜਾਂ ਹਰੀਕੇ ਸਿਸਟਮ ਹੈ, ਅਸੀਂ ਉਨ੍ਹਾਂ ਦੀ ਰੀਮੌਡਲਿੰਗ ਕਰਕੇ ਪਾਣੀ ਨੂੰ ਵਧਾਇਆ ਹੈ। ਜਿਹੜਾ ਹੁਣ ਸਾਡਾ ਹਰਿਆਣੇ ਨਾਲ ਪਾਣੀ ਦਾ ਫੈਸਲਾ ਹੋਇਆ ਹੈ, ਉਸ ਨਾਲ ਪਾਣੀ ਦੀ ਘਾਟ ਹੋਈ ਹੈ, ਲੇਕਿਨ ਫਿਰ ਵੀ ਅਸੀਂ ਕੁੱਝ ਹੋਰ ਵੀ ਸਕੀਮਾਂ ਬਣਾ ਰਹੇ ਹਾਂ ਅੰਮ੍ਰਿਤਸਰ ਵਿਚ ਰਾਮਦਾਸ ਮਾਈਨਰ ਬਣਾਇਆ ਗਿਆ ਹੈ, ਜਿਹੜਾ ਕਿ 36 ਹਜ਼ਾਰ ਏਕੜ ਜ਼ਮੀਨ ਨੂੰ ਪਾਣੀ ਦੇਵੇਗਾ।

ਮਸਤਾਨਾ ਜੀ ਨੇ ਵੀ ਜਿਹੜੀ ਪ੍ਰਪੋਜ਼ਲ ਰਖੀ ਹੈ ਉਸ ਤੇ ਵੀ ਅਸੀ ਗੌਰ ਕਰਾਂਗੇ। ਅਸੀਂ ਸਾਰ ਪਜਾਬ ਦੀ ਲਾਈਨਿੰਗ ਵਾਸਤੇ ਮਾਸਟਰ ਪਲਾਨ ਤਿਆਰ ਕੀਤਾ ਹੈ ਔਰ ਇਸ ਤਰ੍ਹਾਂ ਨਾਲ ਅਸੀਂ 5.7 ਸਾਲਾਂ ਵਿਚ ਹੀ ਜਿਹੜੀਆਂ ਨਹਿਰਾਂ ਦੀ ਲੈਂਥ ਤਕਰੀਬਨ 8,000 ਕਿਲੋਮੀਟਰ ਹੈ ਉਨ੍ਹਾਂ ਨੂੰ ਪੱਕਾ ਕਰਾਂਗੇ ਅਤੇ

[ਸਿੰਚਾਈ ਅਤੇ ਬਿਜਲੀ ਦੇ ਰਾਜ ਮੰਤਰੀ]

ਉਨ੍ਹਾਂ ਦਾ ਪਾਣੀ ਵੀ ਜਿਹੜਾ ਸੀਪੇਜ ਰਾਹੀਂ ਜਾਂ ਵਾਟਰ ਲੌਗਿੰਗ ਰਾਹੀਂ ਜਾਇਆ ਹੁੰਦਾ ਹੈ, ਉਸ ਨੂੰ ਵੀ ਰੋਕਣ ਦੀ ਪੂਰੀ ਕੋਸ਼ਿਸ਼ ਕਰਾਂਗੇ। ਇਥੇ ਮਸਤਾਨਾ ਜੀ ਨੇ ਟਿਊਬਵੈੱਲਾਂ ਦਾ ਵੀ ਜ਼ਿਕਰ ਕੀਤਾ ਹੈ, ਉਸ ਦੇ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਟਿਊਬਵੈੱਲ ਕੁਨੈਕਸ਼ਨ ਦੇਣ ਲਈ ਅਸੀਂ ਬਿਜਲੀ ਬੋਰਡ ਨਾਲ ਕੇਸ ਟੇਕ ਅੱਪ ਕੀਤਾ ਹੋਇਆ ਹੈ। ਇਸ ਦਾ ਹਾਲੇ ਫੈਸਲਾ ਨਹੀਂ ਹੋਇਆ ਹੈ। ਪਰ ਅਸੀਂ ਜਲਦੀ ਹੀ ਇਸ ਦਾ ਨਿਪਟਾਰਾ ਕਰਨ ਦੀ ਕੋਸ਼ਿਸ਼ ਕਰਾਂਗੇ।

ਚੇਅਰਮੈਨ ਸਾਹਿਬ, ਪੰਜਾਬ ਦੇ ਵਿਚ ਜੋ ਇਕ ਗਰੀਨ ਰੈਵੋਲਿਊਸ਼ਨ ਆਇਆ ਹੈ ਇਸ ਦੇ ਵਿਚ ਇਰੀਗੇਸ਼ਨ ਦਾ ਬਹੁੱਤ ਵੱਡਾ ਹਿੱਸਾ ਹੈ। ਇਸੇ ਤਰ੍ਹਾਂ ਪਾਣੀ ਦੀ ਵੰਡ ਬਾਰੇ ਗੱਲ ਇੱਥੇ ਚਲੀ ਸੀ। ਇਥੇ ਪੰਜਾਬੀ ਸੂਬਾ ਬਣਾਉਣ ਦੇ ਨਾਲ ਸਾਡੇ ਪਾਣੀ ਦੀ ਵੰਡ ਹੋਈ। ਇਸ ਪਾਣੀ ਦੀ ਵੰਡ ਕਰਕੇ ਸਾਡੀਆਂ ਡਿਸਟਰੀਬਿਊਟਰੀਜ਼ ਇਸ ਕਿਸਮ ਦੀਆਂ ਬਣਾਈਆਂ ਗਈਆਂ ਹਨ, ਜਿਸ ਤਰ੍ਹਾਂ ਕਿ ਇਕ ਡਿਸਟਰੀਬਿਊਟਰੀ ਲਹਿਰਾ ਗਾਗਾ ਵਿਚ ਹੈ ਅਤੇ ਇਕ ਹੋਰ ਹੈ ਜਿਸ ਦੇ ਰਾਹੀਂ ਸਾਡੇ ਪਾਣੀ ਦੀ ਤਕਸੀਮ ਹੁੰਦੀ ਹੈ। ਇਸੇ ਤਰ੍ਹਾਂ ਬਠਿੰਡੇ ਦੇ ਕੋਲ ਇਕ ਸੁਖਚੈਨ ਡਿਸਟਰੀਬਿਊਟਰੀ ਹੈ, ਜਿਸ ਦਾ ਸਾਡਾ ਝਗੜਾ ਹਰਿਆਣੇ ਨਾਲ ਚਲ ਰਿਹਾ ਹੈ। ਇਹ ਝਗੜਾ ਰਹਿੰਦਾ ਹੈ। ਅਸੀਂ ਇਨ੍ਹਾਂ ਡਿਸਟਰੀਬਿਊਟਰੀਆਂ ਨੂੰ ਅਲੱਗ ਕਰਨ ਦਾ ਵਿਚਾਰ ਕਰ ਰਹੇ ਹਾਂ ਤਾਂ ਕਿ ਸਾਡਾ ਪਾਣੀ ਦਾ ਝਗੜਾ ਨਾ ਰਹਿ ਸਕੇ। (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਰਾਜ ਮੰਤਰੀ, ਸਿੰਚਾਈ ਅਤੇ ਬਿਜਲੀ :** ਚੇਅਰਮੈਨ ਸਾਹਿਬ, ਇਕ ਗਲ ਸਰਦਾਰ ਸੁਰਜੀਤ ਸਿੰਘ ਜੀ ਨੇ ਕਹੀ ਸੀ। ਵਾਟਰ ਕੋਰਸਿਜ਼ ਦੇ ਪੱਕਿਆਂ ਕਰਨ ਦਾ ਕੰਮ ਸ਼ੁਰੂ ਕੀਤਾ ਹੈ। ਇਸ ਕੰਮ ਨੂੰ ਚਾਰ ਜ਼ਿਲ੍ਹਿਆਂ ਵਿਚ ਕਰਨ ਦਾ ਫੈਸਲਾ ਕੀਤਾ ਹੈ। ਇਹ ਕੰਮ ਬਠਿੰਡੇ, ਸੰਗਰੂਰ, ਫਿਰੋਜ਼ਪੁਰ ਅਤੇ ਫਰੀਦਕੋਟ ਵਿਚ ਸ਼ੁਰੂ ਕੀਤਾ ਹੈ। ਇਸ ਦੇ ਵਿਚ ਦੋ ਏਜੰਸੀਆਂ ਹਨ, ਜਿਹੜੀਆਂ ਖਾਲਾਂ ਨੂੰ ਪੱਕਿਆਂ ਕਰਨ ਦਾ ਕੰਮ ਕਰਦੀਆਂ ਹਨ। ਇਕ ਟਿਊਬਵੈਲ ਕਾਰਪੋਰੇਸ਼ਨ ਵਲੋਂ ਇਹ ਕੰਮ ਕੀਤਾ ਗਿਆ ਹੈ ਅਤੇ ਦੂਜੇ ਸੋਆਇਲ ਕੰਜ਼ਰਵੇਸ਼ਨ ਰਾਹੀਂ ਕੀਤਾ ਜਾਂਦਾ ਹੈ। ਸਾਡਾ ਆਪਸ ਵਿਚ ਫੈਸਲਾ ਹੋਇਆ ਹੈ ਕਿ ਸੋਆਇਲ ਕੰਜ਼ਰਵੇਸ਼ਨ ਬਠਿੰਡੇ ਜ਼ਿਲ੍ਹੇ ਵਿਚ ਕੰਮ ਕਰਨਗੇ ਅਤੇ ਮਾਰਚ, 1977 ਤਕ 600 ਖਾਲਾਂ ਨੂੰ ਪੱਕਾ ਕਰਨ ਦਾ ਕੰਮ ਕੀਤਾ ਗਿਆ ਹੈ, ਜਿਸ ਦੇ ਨਾਲ ਐਡੀਸ਼ਨਲ ਪ੍ਰੋਫਿਟ ਹੋਇਆ ਹੈ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਚੇਅਰਮੈਨ ਸਾਹਿਬ, ਮਨਿਸਟਰ ਸਾਹਿਬ ਨੋਟ ਪੜ੍ਹ ਕੇ ਬੋਲ ਰਹੇ ਹਨ ਇਹ ਤਾਂ ਰੂਲਜ਼ ਦੇ ਉਲੰਘਣਾ ਹੈ। ਇਨ੍ਹਾਂ ਨੂੰ ਕਹੋ ਕਿ ਘੋਟਾ ਲਗਾ ਕੇ ਬੋਲ ਲਿਆ ਕਰਨ।

**Mr. Chairman :** One can refresh one's memory. He can look into the notes. There is no bar.

**Shri Vishva Mitter Sekhri :** Under what rule he can refresh his memory ?

**Mr. Chairman :** He can consult the notes.

**Shri Vishva Mitter Sekhri :** Under what rule ?

**Mr. Chairman :** There is no bar.

---

**Expunged as ordered by the Chair.

**ਰਾਜ ਮੰਤਰੀ, ਸਿੰਜਾਈ ਤੇ ਬਿਜਲੀ** : ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਸਾਡੇ ਕੋਲ ਅਨੰਦਪੁਰ ਸਾਹਿਬ ਅਤੇ ਮੁਕੇਰੀਆਂ ਦੀ ਸਕੀਮ ਨਾਲ ਅਤੇ ਸ਼ਾਹ ਨਹਿਰ ਦੀ ਸਕੀਮ ਰਾਹੀਂ ਅਨੰਦਪੁਰ ਸਾਹਿਬ ਤੋਂ ਜਿਹੜੀ ਸਾਨੂੰ ਬਿਜਲੀ ਪ੍ਰਾਪਤ ਹੋਵੇਗੀ ਅਤੇ ਸ਼ਾਹ ਨਹਿਰ ਦਾ ਪਾਣੀ ਜਿਹੜਾ ਸਾਡੇ ਕਿਸਾਨਾਂ ਨੂੰ ਮਿਲੇਗਾ (ਵਿਘਨ) ਚੇਅਰਮੈਨ ਸਾਹਿਬ, ਇਕ ਗੱਲ ਕਨੇਡੀਅਨ ਸਾਹਿਬ, ਨੇ ਕਹੀ ਸੀ। ਮੈਂ ਦੱਸਦਾ ਹਾਂ ਕਿ ਇਕ ਲਿਫਟ ਇਰੀਗੇਸ਼ਨ ਸਕੀਮ ਤਿਆਰ ਕਰ ਰਹੇ ਹਾਂ ਜਿਸ ਦੇ ਨਾਲ ਹੁਸ਼ਿਆਰਪੁਰ ਦੇ ਲੋਕਾਂ ਨੂੰ ਫਾਇਦਾ ਪਹੁੰਚੇਗਾ।

ਢੋਲਬਾ ਸਕੀਮ ਦੀ ਟੈਕਨੀਕਲੀ ਇਜਾਜ਼ਤ ਅਸੀਂ ਸੈਂਟਰ ਦੀ ਸਰਕਾਰ ਤੋਂ ਲੈ ਲਈ ਹੈ। ਇਸ ਦੀ ਇਜਾਜ਼ਤ ਮਿਲਣ ਨਾਲ ਅਸੀਂ ਇਹ ਕੰਮ ਇਸ ਸਾਲ ਸ਼ੁਰੂ ਕਰ ਦਿਆਂਗੇ। (ਵਿਘਨ)

(ਇਸ ਸਮੇਂ ਸਰਦਾਰ ਗੁਰਦੇਵ ਸਿੰਘ ਬਾਦਲ ਅਤੇ ਸਰਦਾਰ ਸੁਰਜੀਤ ਸਿੰਘ ਸਿੱਧੂ ਇਨਫਰਮੇਸ਼ਨ ਲੈਣ ਲਈ ਖੜ੍ਹੇ ਹੋ ਗਏ।)

**ਸ੍ਰੀ ਸਭਾਪਤੀ** : ਮੈਂਬਰ ਸਾਹਿਬਾਨ ਨੂੰ ਮੇਰੀ ਰਿਕੁਐਸਟ ਹੈ ਕਿ ਇਸ ਤਰ੍ਹਾਂ ਹਾਊਸ ਦਾ ਟਾਈਮ ਜ਼ਾਇਆ ਨਾ ਕਰਨ। ਮੈਂਬਰਾਂ ਦੇ ਗਿਆਤ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਹ ਰੂਲਜ਼ 94 ਪੜ੍ਹ ਲੈਣ।

Rule 94 is very much clear. Any member can refresh his memory. He can look into the notes.

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ) : ਚੇਅਰਮੈਨ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ। ਤੁਸੀਂ ਰੂਲ ਇਨਕੰਪਲੀਟ ਪੜ੍ਹਿਆ ਹੈ।

**Mr. Chairman** : The Ministers can even read the statement.

1.00 P.M. (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਰਾਜ ਮੰਤਰੀ, ਸਿੰਜਾਈ ਅਤੇ ਬਿਜਲੀ** : ਸਪੀਕਰ ਸਾਹਿਬ, ਫਲੱਡਜ਼ ਦੀ ਪੁਜ਼ੀਸ਼ਨ ਪੰਜਾਬ ਵਿਚ ਬਹੁਤ ਗੰਭੀਰ ਰਹੀ ਹੈ। ਪਿਛਲੇ ਦੋ ਸਾਲਾਂ ਵਿਚ ਬਹੁਤ ਜ਼ਿਆਦਾ ਬਾਰਸ਼ਾਂ ਕਰਕੇ ਕਾਫੀ ਜ਼ਿਆਦਾ ਨੁਕਸਾਨ ਪੰਜਾਬ ਵਿਚ ਹੋਇਆ ਹੈ। ਇਸ ਵਾਸਤੇ ਅਸੀਂ ਸਾਰੇ ਪੰਜਾਬ ਲਈ ਇੱਕ ਮਾਸਟਰ ਪਲੈਨ ਤਿਆਰ ਕੀਤਾ ਸੀ ਜਿਸ ਦੀ ਕਾਸਟ 154 ਕਰੋੜ ਰੁਪਏ ਬਣਦੀ ਸੀ। 56 ਕਰੋੜ ਰੁਪਿਆ ਖਰਚ ਕੀਤਾ ਹੈ, ਜਿਸ ਦੇ ਨਾਲ ਸਾਡਾ ਇਸ ਵੇਲੇ ਜਿਹੜਾ ਪਹਿਲਾ ਏਰੀਆ ਇਸ ਵਿਚ ਆਉਂਦਾ ਸੀ ਉਹ 12.24 ਲੱਖ ਏਕੜ ਜ਼ਮੀਨ ਐਸੀ ਸੀ ਜਿਹੜੀ ਕਿ ਵਾਟਰ ਲਾਗਡ ਔਰ ਫਲੱਡ ਪਰੋਨ ਹੋ ਗਈ ਔਰ ਬਿਲਕੁਲ ਕਾਬਲੇ ਕਾਸ਼ਤ ਨਹੀਂ ਰਹੀ ਸੀ। ਡਰੇਨਾਂ ਨਿਕਲਣ ਨਾਲ ਉਹ 2.74 ਲੱਖ ਏਕੜ ਰਹਿ ਗਈ। ਇਸ ਵਿਚ ਬੰਨ੍ਹ ਬਣਾਕੇ ਜਾਂ ਡਰੇਨਾਂ ਦੀ ਪੁਟਾਈ ਕਰਕੇ ਇਸ ਜ਼ਮੀਨ ਨੂੰ ਕਾਬਲੇ ਕਾਸ਼ਤ ਬਣਾਇਆ ਹੈ। ਇਸ ਦੇ ਨਾਲ ਹੁਣ ਵੀ 5 ਕਰੋੜ ਰੁਪਿਆ ਹੋਰ ਇਸ ਸਾਲ ਵਿਚ ਮਿਲਿਆ ਹੈ ਜਿਸ ਨਾਲ ਦੂਸਰੀਆਂ ਡਰੇਨਾਂ ਮੁਕੰਮਲ ਕਰਕੇ ਪੰਜਾਬ ਵਿਚ ਜਿਹੜਾ ਬਾਰਸ਼ਾਂ ਨਾਲ ਫਲਡ ਆਉਣ ਦਾ ਖਤਰਾ ਹੈ, ਉਸ ਨੂੰ ਦੂਰ ਕਰਨ ਦਾ ਯਤਨ ਕਰਾਂਗੇ।

ਮੈਨੂੰ ਪੂਰਾ ਕਾਨਫੀਡੈਂਸ ਹੈ ਕਿ ਹਾਊਸ ਵਿਚ ਇਹ ਇਸ ਡੀਮਾਂਡ ਨੂੰ ਪਾਸ ਕਰਾਉਣਗੇ।

**ਸਰਦਾਰ ਸੁਖਦੇਵ ਸਿੰਘ ਢਿਲੋਂ**: ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਅਸੀਂ ਵਜ਼ੀਰਾਂ ਦੇ ਖਿਲਾਫ਼ ਸਬਸਟਾਂਟਿਵ ਮੋਸ਼ਨ ਪੇਸ਼ ਕਰਨਾ ਚਾਹੁੰਦੇ ਹਾਂ।

**ਸ੍ਰੀ ਸਪੀਕਰ** : ਤਸ਼ਰੀਫ ਰਖੋ । ਸਾਡਾ ਜੋ ਪ੍ਰੋਸੀਜਰ ਹੈ ਉਹਦੇ ਮੁਤਾਬਿਕ ਲਿਖ ਕੇ ਭੇਜੋ । ਰੂਲ ਦੇ ਮੁਤਾਬਿਕ ਲਿਖਕੇ ਸੈਕਟਰੀ ਸਾਹਿਬ ਨੂੰ ਭੇਜੋ । ਬੈਠੋ ਤਸ਼ਰੀਫ ਰਖੋ ।

**ਖੇਤੀਬਾੜੀ ਅਤੇ ਜੰਗਲਾਤ ਮੰਤਰੀ**(ਮਾਸਟਰ ਗੁਰਬੰਤਾ ਸਿੰਘ): ਸਪੀਕਰ ਸਾਹਿਬ, ਮੇਰੇ ਦੋਸਤਾਂ ਨੇ ਖੇਤੀ ਬਾੜੀ ਦੇ ਸਿਲਸਿਲੇ ਵਿਚ ਬਹੁਤ ਚੰਗੇ ਸੁਝਾਓ ਦਿਤੇ ਹਨ । ਮੈਂ ਅਰਜ਼ ਕਰਾਂ ਕਿ ਪੰਜਾਬ ਖੇਤੀ ਬਾੜੀ ਦਾ ਸੂਬਾ ਹੈ । ਪੰਜਾਬ ਦੀ ਸਾਰੀ ਇਕਾਨੋਮੀ ਜਿੰਨੀ ਹੈ ਉਹ ਸਾਰੀ ਖੇਤੀ ਬਾੜੀ ਤੇ ਡਿਪੈਂਡ ਕਰਦੀ ਹੈ । ਔਰ ਪੰਜਾਬ ਦੇ ਲੋਕਾਂ ਦੀ ਬਹੁ ਗਿਣਤੀ ਖੇਤੀ ਬਾੜੀ ਦੇ ਕਾਰੋਬਾਰ ਵਿਚ ਕੰਮ ਕਰਕੇ ਆਪਣਾ ਗੁਜ਼ਾਰਾ ਕਰਦੀ ਹੈ । ਮੈਂ ਅਰਜ਼ ਕਰਾਂ ਕਿ ਪੰਜਾਬ ਇਸ ਗੱਲ ਤੋਂ ਸਾਰੇ ਹਿੰਦੁਸਤਾਨ ਵਿਚੋਂ ਅਗੇ ਹੈ । ਖੇਤੀ ਬਾੜੀ ਦੇ ਮਾਮਲੇ ਵਿਚ ਪੰਜਾਬ ਨੇ ਸਭ ਤੋਂ ਜ਼ਿਆਦਾ ਤਰੱਕੀ ਕੀਤੀ ਹੈ । ਇਸਦੇ ਨਾਲ ਜਿਹੜੇ ਕਿਸਾਨ ਖੇਤਾਂ ਵਿਚ ਕੰਮ ਕਰਦੇ ਹਨ ਉਨ੍ਹਾਂ ਦਾ ਬਹੁਤ ਹਿੱਸਾ ਹੈ, ਉਨ੍ਹਾਂ ਨੇ ਰਾਤ ਦਿਨ ਕੰਮ ਕਰਕੇ, ਤਕਲੀਫ ਝਲ ਕੇ ਆਪਣੇ ਖੇਤਾਂ ਵਿਚ ਬਹੁਤ ਫਸਲ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਹੈ । ਸਪੀਕਰ ਸਾਹਿਬ, ਖੇਤੀ ਬਾੜੀ ਵਾਸਤੇ 2-3 ਚੀਜ਼ਾਂ ਦੀ ਬਹੁਤ ਲੋੜ ਹੈ, ਚੰਗੀ ਜ਼ਮੀਨ ਹੋਵੇ, ਖਾਦ ਚੰਗੀ ਹੋਵੇ, ਪਾਣੀ ਮਿਲੇ ਔਰ ਚੰਗੇ ਬੀਜ ਹੋਣ । ਪੰਜਾਬ ਸਰਕਾਰ ਨੇ ਕੋਸ਼ਿਸ਼ ਕੀਤੀ ਹੈ ਕਿ ਇਨ੍ਹਾਂ ਤਿੰਨੇ ਚੀਜ਼ਾਂ ਨੂੰ ਪੂਰਾ ਕੀਤਾ ਜਾਵੇ। ਜਿਥੋਂ ਤਕ ਪਾਣੀ ਦਾ ਤਾਲੁਕ ਹੈ ਮੇਰੇ ਦੋਸਤਾਂ ਨੇ, ਸਿਬੀਆ ਸਾਹਿਬ ਨੇ ਬਹੁਤ ਸਾਰੀਆਂ ਚੀਜ਼ਾਂ ਦੱਸ ਦਿਤੀਆਂ ਹਨ ਕਿ ਨਹਿਰਾਂ ਦੇ ਮੁਤਅੱਲਕ ਕੀ ਕੀ ਗੱਲਾਂ ਕਰ ਰਹੇ ਹਾਂ, ਕਿੰਨੀ ਡਿਵੈਲਪਮੈਂਟ ਕਰਦੇ ਹਾਂ । ਮੈਨੂੰ ਖੁਸ਼ੀ ਇਸ ਗੱਲ ਦੀ ਹੈ, ਸਪੀਕਰ ਸਾਹਿਬ, ਕਿ ਕਿਸਾਨਾਂ ਨੇ ਆਪਣੇ ਪਿੰਡਾਂ ਵਿਚ ਤਕਰੀਬਨ 4 ਲੱਖ 70 ਹਜ਼ਾਰ ਟਿਊਬਵੈਲ ਲਗਾਏ ਹਨ । ਇਹ ਟਿਊਬਵੈਲ ਇਨ੍ਹਾਂ ਨੇ ਆਪਣੀ ਹਿੰਮਤ ਨਾਲ ਲਗਾਏ ਹਨ ਔਰ ਇਸ ਨਾਲ ਖੇਤੀ ਬਾੜੀ ਦੀ ਉਪਜ ਵਿਚ ਜ਼ਿਆਦਾ ਵਾਧਾ ਹੋਇਆ ਹੈ । ਮੈਨੂੰ ਖੁਸ਼ੀ ਹੋਈ ਹੈ ਇਹ ਗਲ ਦਸਦਿਆਂ ਹੋਇਆਂ ਕਿ ਜਦੋਂ ਮੈਂ 1955 ਵਿਚ ਪਹਿਲਾਂ ਖੇਤੀ ਬਾੜੀ ਦਾ ਵਜ਼ੀਰ ਬਣਿਆ ਸੀ ਉਸ ਵੇਲੇ ਪੰਜਾਬ ਦਾ ਕਿਸਾਨ ਔਰ ਉਸ ਵੇਲੇ ਉਹ ਪੰਜਾਬ ਸੀ ਜਿਹੜਾ ਕਿ ਹੁਣ ਹਰਿਆਣਾ ਬਣਿਆ ਔਰ ਜ਼ਿਲ੍ਹਾ ਕਾਂਗੜਾ ਸਾਡੇ ਵਿਚ ਸੀ ਉਦੋਂ ਟਨ ਕਿਸਾਨ 40,000 ਖਾਦ ਇਸਤੇਮਾਲ ਕਰਦੇ ਸਨ ਐਮੋਨੀਅਮ ਸਲਫੇਟ ਲੇਕਿਨ ਪੰਜਾਬ ਸਰਕਾਰ ਦੀ ਮੱਦਦ ਨਾਲ ਕਿਸਾਨ ਹੁਣ ਫਰਟੇਲਾਈਜ਼ਰ ਮਾਈਂਡਿਡ ਬਣ ਗਿਆ ਹੈ । ਇਸ ਦਾ ਨਤੀਜਾ ਇਹ ਹੋਇਆ ਹੈ ਕਿ ਇਸ ਨਾਲ ਅਸੀਂ ਪੰਜਾਬ ਵਿਚ 19 ਲੱਖ ਟਨ ਖਾਦ ਇਸਤੇਮਾਲ ਕੀਤੀ ਜਦੋਂ ਕਿ ਪਿਛਲੇ ਸਾਲ ਜਿਹੜੀ ਖਾਦ ਇਸਤੇਮਾਲ ਕੀਤੀ ਗਈ ਸੀ ਉਹ ਸਿਰਫ਼ 15 ਲੱਖ ਟਨ ਸੀ । ਔਰ ਅਗਲੇ ਸਾਲ ਖਾਦ ਦੇ ਇਸਤੇਮਾਲ ਕਰਨ ਦਾ ਟੀਚਾ ਕੋਈ 22 ਲੱਖ ਟਨ ਜਾਂ ਸਾਢੇ 22 ਲੱਖ ਟਨ ਦਾ ਹੈ । ਇਹ ਗੱਲ ਸਾਬਤ ਕਰਦੀ ਹੈ ਕਿ ਪੰਜਾਬ ਦਾ ਜ਼ਿਮੀਂਦਾਰ ਭਾਵੇਂ ਆਪਣੇ ਕੋਲੋਂ ਪੈਸੇ ਖਰਚੇ, ਭਾਵੇਂ ਕੋਆਪ੍ਰੇਟਿਵ ਸੋਸਾਇਟੀਆਂ ਤੋਂ ਕਰਜ਼ਾ ਲੈਕੇ ਔਰ ਭਾਵੇਂ ਹੋਰ ਕਿਤੋਂ ਵਸੂਲੀ ਕਰਕੇ ਆਪਣੇ ਖੇਤਾਂ ਵਿਚ ਉਪਜ ਜ਼ਿਆਦਾ ਪੈਦਾ ਕਰਨ ਵਾਸਤੇ ਖਾਦ ਜ਼ਿਆਦਾ ਇਸਤੇਮਾਲ ਕਰਦਾ ਹੈ। ਇਹ ਕੁਦਰਤੀ ਗਲ ਹੈ ਕਿ ਪੰਜਾਬ ਦੇ ਖੇਤਾਂ ਵਿਚ ਉਪਜ ਜ਼ਿਆਦਾ ਹੁੰਦੀ ਹੈ । ਇਹੋ ਹੀ ਗੱਲ ਨਹੀਂ ਤੀਸਰੀ ਗੱਲ ਇਹ ਹੈ ਕਿ ਬੀਜ ਵੀ ਚੰਗੇ ਹੋਣੇ ਚਾਹੀਦੇ ਹਨ । ਖਾਸ ਕਰਕੇ ਕਣਕ ਦੇ ਬੀਜ ਹਰ ਤੀਸਰੇ ਚੌਥੇ ਸਾਲ ਬਦਲ ਦੇਣੇ ਚਾਹੀਦੇ ਹਨ । ਮੈਨੂੰ ਖੁਸ਼ੀ ਇਸ ਗੱਲ ਦੀ ਹੈ ਕਿ ਜਿਸ ਵੇਲੇ ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਆਇਆ ਸੀ ......

**ਸਰਦਾਰ ਗੁਰਦੇਵ ਸਿੰਘ ਬਾਦਲ** : ** **

**ਸ੍ਰੀ ਸਪੀਕਰ** : ਬਾਦਲ ਸਾਹਿਬ ਜੋ ਕੁਝ ਕਹਿੰਦੇ ਹਨ, ਉਹ ਰਿਕਾਰਡ ਨਾ ਕੀਤਾ ਜਾਏ । ਬਾਦਲ ਸਾਹਿਬ ਤਸ਼ਰੀਫ ਰਖੋ । ਤੁਹਾਡੀ ਪਾਰਟੀ ਨੂੰ ਬੋਲਣ ਦਾ ਮੌਕਾ ਮਿਲ ਚੁਕਾ ਹੈ । ਹੁਣ ਉਹ

**Not recorded as ordered by the Chair.

ਜਵਾਬ ਦੇ ਰਹੇ ਹਨ ਔਰ ਤੁਹਾਨੂੰ ਸੁਣਨਾ ਚਾਹੀਦਾ ਹੈ । ਤੁਸੀਂ ਉਨ੍ਹਾਂ ਨੂੰ ਸੁਣਨ ਨੂੰ ਤਿਆਰ ਨਹੀਂ ਹੋ, I am very sorry.

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਬਾਦਲ ਸਾਹਿਬ ਨੂੰ ਮੈਂ ਕਹਿੰਦਾ ਹਾਂ ਕਿ ਜਿਹੜੀ ਨੈਸ਼ਨਲ ਸੀਡ ਕਾਰਪੋਰੇਸ਼ਨ ਹੈ ਉਹ ਹਿੰਦ ਸਰਕਾਰ ਦੀ ਹੈ । ਮੈਂ ਛੋਟੇ ਬਾਦਲ ਸਾਹਿਬ ਨੂੰ ਕਹਿੰਦਾ ਹਾਂ ਕਿ ਜੇ ਉਥੇ ਗਲਤ ਬੀਜ ਬਣਦਾ ਹੈ ਤਾਂ ਉਹ ਬੜੇ ਬਾਦਲ ਸਾਹਿਬ ਨੂੰ ਕਹਿਣ ਕਿ ਉਹ ਉਸ ਦੀ ਚੰਗੀ ਤਰ੍ਹਾਂ ਨਾਲ ਰਖਵਾਲੀ ਕਰਨ ।

ਜਿਥੋਂ ਤਕ ਬੀਜ ਦਾ ਤਾਲੁਕ ਹੈ ਅਸੀਂ ਕਿਸਾਨਾਂ ਨੂੰ ਸਰਟੀਫਾਈਡ ਬੀਜ ਵੰਡਦੇ ਹਾਂ। ਪਿਛਲੇ ਸਾਲ 50,000 ਕੁਇੰਟਲ ਬੀਜ ਬਾਰਡਰ ਦੇ ਇਲਾਕੇ ਵਿਚ ਵੰਡਿਆ ਗਿਆ ਸੀ । 50,000 ਕੁਇੰਟਲ ਬੀਜ ਬਾਕੀ ਕਿਸਾਨਾਂ ਨੂੰ ਆਪਣੀ ਸੀਡ ਕਾਰਪੋਰੇਸ਼ਨ ਤੋਂ ਲੈਕੇ ਸਬਸਿਡਾਈਜ਼ ਕਰਕੇ ਕਿਸਾਨਾਂ ਨੂੰ ਵੰਡਿਆ ਹੈ । ਇਹ ਕਿੰਨੀ ਵੱਡੀ ਗੱਲ ਹੈ । ਜੇ ਕਿਤੇ ਗਲਤੀ ਹੋਈ ਹੈ ਜਾਂ ਡਿਪਟੀ ਵਜ਼ੀਰ ਦੀ ਕਣਕ ਵੇਚੀ ਹੈ, ਇਸ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਅਸੀਂ ਤਾਂ ਬੀਜ ਸਰਟੀਫਾਈ ਕਰਨ ਵਾਲੀ ਏਜੰਸੀ ਮੁਕਰੱਰ ਕੀਤੀ ਹੈ । ਇਸ ਲਈ ਇੱਕ ਵੱਡਾ ਅਫਸਰ ਤਾਈਨਾਤ ਕੀਤਾ ਹੈ । ਅਸੀਂ ਇੱਕ ਸੀਡ ਕਾਰਪੋਰੇਸ਼ਨ, ਵਰਲਡ ਕਾਰਪੋਰੇਸ਼ਨ ਦੀ ਮੱਦਦ ਨਾਲ ਬਣਾਈ ਹੈ । 20 ਕਰੋੜ ਰੁਪਏ ਦੀ ਲਾਗਤ ਨਾਲ ਇਹ ਬਣਾਈ ਹੈ, ਜਿਸ ਵਿਚ ਕਿ ਕਿਸਾਨਾਂ ਦਾ ਹਿੱਸਾ ਹੋਵੇਗਾ, ਯੂਨੀਵਰਸਿਟੀ ਦਾ ਹਿੱਸਾ ਹੋਵੇਗਾ ਔਰ ਪੰਜਾਬ ਗੌਰਮਿੰਟ ਦਾ ਹਿੱਸਾ ਹੋਵੇਗਾ । ਮੇਰੇ ਇੱਕ ਦੋਸਤ ਨੇ ਸੀਡ ਕਾਰਪੋਰੇਸ਼ਨ ਦੇ ਸਿਲਸਿਲੇ ਵਿੱਚ ਦਸਿਆ ਸੀ ਕਿ ਸੀਡ ਕਾਰਪੋਰੇਸ਼ਨ ਵਿਚ ਲਿਹਾਜ਼ ਵਾਲਾ ਆਦਮੀ ਪਾ ਲਿਆ ਹੈ । ਮੈਂ ਅਰਜ਼ ਕਰਾਂਗਾ ਕਿ ਇਹ ਵਰਲਡ ਬੈਂਕ ਦੀ ਸਕੀਮ ਸੀ ਅਤੇ ਵਰਲਡ ਬੈਂਕ ਦੇ ਕਰਮਚਾਰੀ ਆਏ ਸਨ । ਪੰਜਾਬ ਦੀ ਐਗਰੀਕਲਚਰਲ ਯੂਨੀਵਰਸਿਟੀ ਦੇ ਲਾਗੇ ਸ਼ਾਗੇ ਦਾ ਇਲਾਕਾ ਉਸ ਸੀਡ ਕਾਰਪੋਰੇਸ਼ਨ ਵਿਚ ਸ਼ਾਮਲ ਕੀਤਾ ਸੀ ਤਾਂ ਕਿ ਉਹ ਯੂਨੀਵਰਸਿਟੀ ਦੀ ਟੈਕਨੀਕਲ ਗਾਈਡੈਂਸ ਲੈ ਸਕਣ। ਬਾਕੀ ਇਸ ਵਿਚ ਇਹ ਕੋਈ ਮਨਸ਼ਾ ਨਹੀਂ ਸੀ ਕਿ ਕਿਹੜਾ ਇਲਾਕਾ ਲਿਆ ਹੈ ਅਤੇ ਇਹ ਕਿਹੜੇ ਆਦਮੀ ਦਾ ਇਲਾਕਾ ਹੈ । ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਪੰਜਾਬ ਦੀ ਸਰਕਾਰ ਨੇ ਇਹ ਤਿੰਨ ਚੀਜ਼ਾਂ ਪੰਜਾਬ ਦੇ ਕਿਸਾਨ ਨੂੰ ਮੁਹੱਈਆ ਕੀਤੀਆਂ ਹਨ । ਸਪੀਕਰ ਸਾਹਿਬ, ਇਸ ਦਾ ਅਸਰ ਇਹ ਹੋਇਆ ਹੈ ਕਿ ਇਸ ਸਾਲ ਪੰਜਾਬ ਨੇ 89 ਲੱਖ ਟਨ ਫੂਡ ਗਰੇਨ ਪੈਦਾ ਕੀਤਾ ਹੈ ਅਤੇ ਅਗਲੇ ਸਾਲ ਦਾ ਸਾਡਾ ਟੀਚਾ 92 ਲੱਖ ਟਨ ਦਾ ਹੈ । ਸਪੀਕਰ ਸਾਹਿਬ, ਇਹ ਇੱਕ ਬੜੀ ਭਾਰੀ ਗੱਲ ਹੈ । (ਤਾੜੀਆਂ) ਇਹ ਬੜੀ ਮਾਰਕੇ ਦੀ ਗੱਲ ਹੈ । ਸਪੀਕਰ ਸਾਹਿਬ, ਮੈਨੂੰ ਇਹ ਦੱਸਦਿਆਂ ਖੁਸ਼ੀ ਹੁੰਦੀ ਹੈ ਕਿ ਜੇ ਅਸੀਂ ਪੰਜਾਬ ਦਾ ਮੁਕਾਬਲਾ ਦੂਸਰਿਆਂ ਸੂਬਿਆਂ ਨਾਲ ਕਰੀਏ ਤਾਂ......

**ਸ਼੍ਰੀ ਸਪੀਕਰ** : ਮਾਸਟਰ ਜੀ, ਤੁਸੀਂ 4-5 ਮਿੰਟਾਂ ਵਿਚ ਖ਼ਤਮ ਕਰੋ ।

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਸਪੀਕਰ ਸਾਹਿਬ, ਮੇਰਾ ਬੜਾ ਲੰਬਾ ਚੌੜਾ ਮਜ਼ਮੂਨ ਹੈ । ਇਸ ਕਰਕੇ ਟਾਈਮ ਐਕਸਟੈਂਡ ਕਰਨਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਕੱਲ 1-00 ਵਜੇ ਹਾਊਸ ਐਡਜਰਨ ਹੋਇਆ ਸੀ, ਪਰ ਲੰਚ ਪਹਿਲਾਂ ਖਤਮ ਹੋ ਗਿਆ ਸੀ ਅਤੇ ਗੈਸਟ ਬਾਅਦ ਵਿਚ ਆਏ ਸੀ । ਅੱਜ ਗੈਸਟ ਉਡੀਕਦੇ ਰਹਿਣਗੇ ।

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਤਾਂ ਫਿਰ ਮੈਨੂੰ ਦੂਸਰੇ ਵਕਤ ਟਾਈਮ ਦਿੱਤਾ ਜਾਵੇ ।

**ਸ਼੍ਰੀ ਸਪੀਕਰ** : ਨਹੀਂ ਜੀ, ਡਿਮਾਂਡਜ਼ ਤਾਂ ਹੁਣੇ ਹੀ ਪਾਸ ਹੋਣੀਆਂ ਹਨ ।

**ਖੇਤੀ ਬਾੜੀ ਅਤੇ ਜੰਗਲਾਤ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨ ਲੱਗਾ ਸੀ ਕਿ ਪੰਜਾਬ ਦਾ ਕਿਸਾਨ ਸਾਰੀ ਦੁਨੀਆਂ ਦੇ ਮੁਕਾਬਲੇ ਵਿਚ ਆਪਣੇ ਖੇਤਾਂ ਵਿਚ ਪਰ ਏਕੜ ਯੀਲਡ ਜ਼ਿਆਦਾ ਪੈਦਾ ਕਰਦਾ ਹੈ । ਸਾਰੇ ਹਿੰਦੁਸਤਾਨ ਨਾਲੋਂ ਸਾਡੇ ਪਰ ਏਕੜ ਯੀਲਡ ਜ਼ਿਆਦਾ ਹੈ । (ਤਾੜੀਆਂ) ਸਪੀਕਰ ਸਾਹਿਬ, ਮੇਰੇ ਕੁਝ ਦੋਸਤਾਂ ਨੇ ਇਤਰਾਜ਼ ਕੀਤਾ ਸੀ । (ਵਿਘਨ) ਮੈਂ ਸਾਰੀਆਂ ਗੱਲਾਂ ਨਹੀਂ ਦੱਸਦਾ। ਇਥੇ ਸਰਦਾਰ ਹਰਚੰਦ ਸਿੰਘ ਨੇ ਕਿਹਾ ਸੀ ਕਿ ਖੇਤੀ ਤੇ ਘੱਟ ਖਰਚ ਕਰਨਾ ਚਾਹੀਦਾ ਹੈ, ਘੱਟ ਕਰਾਂਗੇ । ਫਿਰ ਕਾਰਪੋਰੇਸ਼ਨ ਦੇ ਮੁਤੱਲਕ ਕਿਹਾ। (ਵਿਘਨ) ਸਪੀਕਰ ਸਾਹਿਬ, ਇਕ ਟ੍ਰਿਬਿਊਨਲ ਦਵਾਈ ਯੂਨੀਵਰਸਿਟੀ ਦੀ ਰਿਕੁਮੈਂਡੇਸ਼ਨ ਨਾਲ ਹਿੰਦੁਸਤਾਨ ਦੇ ਸਾਰੇ ਸੂਬਿਆਂ ਨਾਲੋਂ ਅਸੀਂ ਪਹਿਲਾਂ ਮੰਗਵਾਈ ਸੀ ਅਤੇ ਉਸ ਦਾ ਕਣਕ ਦੀ ਫਸਲ ਤੇ ਤਜਰਬਾ ਕੀਤਾ । ਸਪੀਕਰ ਸਾਹਿਬ, ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਹ ਦਵਾਈ ਕਈ ਖੇਤਾਂ ਵਿਚ ਕਾਮਯਾਬ ਹੋਈ ਅਤੇ ਕਈਆਂ ਵਿਚ ਉਸ ਦਾ ਅਸਰ ਨਹੀਂ ਹੋਇਆ। ਪਰ ਕਈ ਖੇਤਾਂ ਵਿਚ ਉਹ ਚੰਗੀ ਕਾਮਯਾਬ ਹੋਈ । (ਵਿਘਨ) ਸਪੀਕਰ ਸਾਹਿਬ, ਮੈਂ ਆਪਣੇ ਮਹਿਕਮੇ ਨੂੰ ਲਿਖਕੇ ਭੇਜਿਆ ਹੈ ਕਿ ਮੈਨੂੰ ਇਸ ਬਾਰੇ ਬੜਾ ਅਫ਼ਸੋਸ ਹੈ । ਮੈਂ ਲਿਖਕੇ ਭੇਜਿਆ ਕਿ ਦੱਸੋ ਕਿਹੜੇ ਆਦਮੀ ਨੇ ਇਹ ਦਵਾਈ ਰਿਕੁਮੈਂਡ ਕੀਤੀ ਸੀ, ਕਿੰਨਾ ਇਸ ਦਾ ਮਾੜਾ ਅਸਰ ਹੋਇਆ । ਇਹ ਸਾਰੀ ਦੀ ਸਾਰੀ ਦਵਾਈ ਮੁੱਕੀ ਨਹੀਂ । ਕੁਝ ਦਵਾਈ ਮਾਰਕਫੈਡ ਪਾਸ ਪਈ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਉਸ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਸ ਆਦਮੀ ਨੇ ਗਲਤ ਤਰੀਕੇ ਨਾਲ ਫਰਮ ਤੋਂ ਦਵਾਈ ਖਰੀਦੀ ਅਤੇ ਉਸ ਦਾ ਚੰਗਾ ਅਸਰ ਸਾਬਤ ਨਹੀਂ ਹੋਇਆ, ਸਪੀਕਰ ਸਾਹਿਬ, ਮੈਂ ਖੁਦ ਜਾਕੇ ਖੇਤਾਂ ਵਿਚ ਦੇਖਿਆ ਹੈ, ਉਸ ਦਵਾਈ ਦਾ ਕਈ ਜਗ੍ਹਾ ਚੰਗਾ ਅਸਰ ਪਿਆ ਹੈ ਅਤੇ ਕਈ ਜਗ੍ਹਾ ਅਸਰ ਨਹੀਂ ਹੋਇਆ। ਸਪੀਕਰ ਸਾਹਿਬ, ਮੈਂ ਆਪਣੇ ਅਫਸਰਾਂ ਨੂੰ ਲਿਖਿਆ ਹੈ ਕਿ ਇਹ ਜਿਹੜੀ ਕੰਪਨੀ ਦੀ ਦਵਾਈ ਸਪਲਾਈ ਕੀਤੀ ਗਈ ਅਤੇ ਜਿਸ ਦੇ ਨਾਲ ਕਿਸਾਨ ਨੂੰ ਇਤਨਾ ਘਾਟਾ ਪਿਆ, ਉਸ ਕੋਲੋਂ ਇਸ ਦਵਾਈ ਦਾ ਮੁਆਵਜ਼ਾ ਲੈਕੇ ਕਿਸਾਨ ਨੂੰ ਦਿਵਾਇਆ ਜਾਵੇਗਾ । ਇਸ ਕਰਕੇ ਇਨ੍ਹਾਂ ਨੂੰ ਇਸ ਗੱਲ ਦਾ ਤੌਖਲਾ ਨਹੀਂ ਕਰਨਾ ਚਾਹੀਦਾ । ਸਪੀਕਰ ਸਾਹਿਬ, ਕੁਝ ਮਾਰਕਿਟ ਕਮੇਟੀਆਂ ਦੇ ਬਾਰੇ ਕਿਹਾ ਗਿਆ । (ਵਿਘਨ) ਸਪੀਕਰ ਸਾਹਿਬ, ਜਿਹੜੀ ਇਹ ਕੋਈ ਅਜਿਹੀ ਚੀਜ਼ ਸਾਡੇ ਨੋਟਿਸ ਵਿਚ ਲਿਆਉਂਦੇ ਹਨ ਅਸੀਂ ਉਸ ਦੀ ਇਨਕੁਆਇਰੀ ਕਰਦੇ ਹਾਂ । ਸਪੀਕਰ ਸਾਹਿਬ, ਮੈਨੂੰ ਇਹ ਦੱਸਕੇ ਖੁਸ਼ੀ ਹੁੰਦੀ ਹੈ ਕਿ ਪੰਜਾਬ ਦੀਆਂ ਮਾਰਕਿਟ ਕਮੇਟੀਆਂ ਨੇ ਅਤੇ ਮਾਰਕੀਟਿੰਗ ਬੋਰਡ ਨੇ 25 ਕਰੋੜ ਰੁਪਿਆ ਸੜਕਾਂ ਬਣਾਉਣ ਵਾਸਤੇ ਦਿੱਤਾ ਹੈ, ਲਿੰਕ ਰੋਡਜ਼ ਬਣਾਉਣ ਵਾਸਤੇ ਦਿੱਤਾ ਹੈ । ਇਸੇ ਤਰ੍ਹਾਂ ਹੀ ਐਤਕੀਂ ਵੀ ਦੋ ਢਾਈ ਕਰੋੜ ਰੁਪਿਆ ਲੋਕਾਂ ਨੂੰ ਸਬਸਿਡਾਈਜ਼ਡ ਰੇਟਾਂ ਤੇ ਚੀਜ਼ਾਂ ਦੇਣ ਵਾਸਤੇ ਰੱਖਿਆ ਹੈ । ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਪੰਜਾਬ ਸਰਕਾਰ ਨੇ ਇਸ ਸਾਲ 50 ਲੱਖ ਰੁਪਿਆ ਦਵਾਈਆਂ ਵਾਸਤੇ ਰੱਖਿਆ ਹੈ, ਸਬਸਿਡੀ ਦੇਣ ਵਾਸਤੇ । 50 ਲੱਖ ਰੁਪਿਆ ਫਰਟੇਲਾਈਜ਼ਰ ਵਾਸਤੇ ਵੀ ਸਬਸਿਡੀ ਦੇਣ ਵਾਸਤੇ ਰੱਖਿਆ ਹੈ। ਕੁਝ ਦੋਸ਼ਤਾਂ ਨੇ ਇਹ ਵੀ ਕਿਹਾ ........

**ਸਰਦਾਰ ਰਣਧੀਰ ਸਿੰਘ ਚੀਮਾ** : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਸਪੀਕਰ ਸਾਹਿਬ, ਅਜੇ ਤਾਂ ਦੋ ਸਾਲ ਵੀ ਪੂਰੇ ਨਹੀਂ ਹੋਏ, ਇਹ 3 ਸਾਲ ਕਿਸ ਤਰ੍ਹਾਂ ਕਹਿੰਦੇ ਹਨ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਖ਼ਤਮ ਕਰੋ ਜੀ ।

---

**Expunged as ordered by the Chair.

**ਖੇਤੀਬਾੜੀ ਅਤੇ ਜੰਗਲਾਤ ਮੰਤਰੀ** : ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਟਾਈਮ ਪੂਰਾ ਨਾ ਮਿਲਣ ਕਰਕੇ ਦੱਸ ਨਹੀਂ ਸਕਦਾ। ਮੈਂ ਅਰਜ਼ ਕਰਾਂਗਾ ਕਿ ਪੰਜਾਬ ਦੇ ਕਿਸਾਨ ਨੇ ਪੰਜਾਬ ਸਰਕਾਰ ਦੀ ਮਦਦ ਲੈ ਕੇ ਹਿੰਦੁਸਤਾਨ ਵਿਚ ਆਪਣਾ ਨਾਮ ਉੱਚਾ ਕੀਤਾ ਹੈ । 30 ਲੱਖ ਟਨ ਕਣਕ ਇਸ ਸਾਲ ਪੰਜਾਬ ਦੇ ਕਿਸਾਨ ਨੇ ਮੰਡੀਆਂ ਵਿਚ ਲਿਆਂਦੀ ਹੈ । ਇਸੇ ਤਰ੍ਹਾਂ ਚਾਵਲ ਲਿਆਂਦਾ ਹੈ । ਹਿੰਦੁ-ਸਤਾਨ ਦੇ ਲੋਕ ਪੰਜਾਬ ਦੇ ਕਿਸਾਨ ਵੱਲ ਵੇਖਦੇ ਹਨ ਕਿ ਪੰਜਾਬ ਦਾ ਕਿਸਾਨ ਸਾਡੇ ਅਨਾਜ ਦਾ ਤੋਟਾ ਪੂਰਾ ਕਰੇ। ਸਪੀਕਰ ਸਾਹਿਬ, ਕੱਲਰ ਵਾਲੀ ਜ਼ਮੀਨ ਬਾਰੇ ਕਿਹਾ ਗਿਆ ਸੀ । ਸਪੀਕਰ ਸਾਹਿਬ, ਸੰਗਰੂਰ ਜ਼ਿਲ੍ਹੇ ਵਿੱਚ ਕੱਲਰ ਵਾਲੀ 5 ਹਜ਼ਾਰ ਏਕੜ ਜ਼ਮੀਨ ਰੀਕਲੇਮ ਕੀਤੀ ਹੈ ਅਤੇ 1 ਕਰੋੜ ਕੁਝ ਲੱਖ ਰੁਪਿਆ ਸਰਕਾਰ ਨੇ ਕੱਲਰ ਨੂੰ ਮਾਰਨ ਵਾਸਤੇ ਦਿੱਤਾ ਹੈ । ਸਾਰੇ ਪੰਜਾਬ ਵਿੱਚ ਇਹ ਸਕੀਮ ਲਾਗੂ ਹੋ ਗਈ ਹੈ । (ਤਾੜੀਆਂ) ਸਪੀਕਰ ਸਾਹਿਬ, ਮੈਨੂੰ ਇਹ ਦੱਸਦਿਆਂ ਖੁਸ਼ੀ ਹੁੰਦੀ ਹੈ ਕਿ ਛੋਟੇ ਜ਼ਿਮੀਦਾਰ ਨੂੰ 75 ਪ੍ਰਤੀਸ਼ਤ ਸਬਸਿਡੀ ਦਿੱਤੀ ਜਾਂਦੀ ਹੈ ਅਤੇ ਵੱਡੇ ਜ਼ਿਮੀਦਾਰ ਨੂੰ 50 ਪ੍ਰਤੀਸ਼ਤ ਸਬ-ਸਿਡੀ ਦਿੱਤੀ ਜਾਂਦੀ ਹੈ । (ਤਾੜੀਆਂ)

### Demand No. 37

**Mr. Speaker**: Question is—

That a sum not exceeding Rs. 23,62,48,000 be granted to the Governor to defray the charges that will come in course of payment for the year 1977-78 (excluding the amount already Voted on Account) in respect of Multi-purpose River Projects.

*The Motion was carried.*

### Demand No. 38

**Mr. Speaker**: Question is—

That a sum not exceeding Rs. 22,45,32,000 be granted to the Governor to defray the charges that will come in course of payment for the year 1977-78 (excluding the amount already Voted on Account) in respect of Irrigation, Drainage and Flood Control.

*The Motion was carried.*

### Demand No. 40

**Mr. Speaker** : Question is—

That a sum not exceeding Rs. 62,82,35,000 be granted to the Governor to defray the charges that will come in course of payment for the year 1977-78 (excluding the amount already Voted on Account) in respect of Loans and Advances by the State Government.

*The Motion was carried.*

### Demand No. 25

**Mr. Speaker** : Question is—

That a sum not exceeding Rs. 14,10,30,000 be granted to the Governor to defray the charges that will come in course of payment for the year 1977-78 (excluding the amount already Voted on Account) in respect of Agriculture.

*The Motion was carried*

**Demand No. 24**

**Mr. Speaker :** Question is—

That a sum not exceeding Rs. 7,07,07,000 be granted to the Governor to defray the charges that will come in course of payment for the year 1977-78 (excluding the amount already Voted on Account) in respect of Co-operation.

*The Motion was carried.*

**Mr. Speaker** : The House stands adjourned till 2-30 p. m. today.

*1.29 p.m. | *(The Sabha then adjourned till 2.30 p. m. on Friday, the 8th April, 1977.)*

91— 286 —4-5-76— ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES

*8th April, 1977*
(After noon Sitting)

*Vol. I—No.* 12

## OFFICIAL REPORT

CONTENTS

*Friday, the 8th April, 1977*
(Afternoon sitting)



Punjab Vidhan Sabha Secretariat, Chandigarh

# PUNJAB VIDHAN SABHA

*Friday, the 8th April, 1977*
(After noon sitting)

*The Vidhan Sabha met in the Punjab Vidhan Sabha Hall, Vidhan Bhavan, Chandigarh at 2.30 P.M. Mr. Speaker (Dr. Kewal Krishan) in the Chair.*

## STARRED QUESTIONS AND ANSWERS

### POSTS OF COMPOST INSPECTORS IN THE STATE

*3906. **Comrade Satya Pal Dang**: Will the Minister for Agriculture and Forest be pleased to state the number of posts of Compost Inspectors in each block of the State and the total number of Compost Inspectors in the State together with the nature of their duties ?

**Master Gurbanta Singh**: The requisite information is laid on the Table of the House.

All the blocks of the Punjab State are not provided with Compost Inspectors. There are 117 blocks in the State, but the total number of Compost Inspectors is only 64. In Ludhiana district, there is no post of Compost Inspector. The details of 64 posts of Compost Inspectors in 11 districts of the State are given in the table below:—

| Sr. No. | Name of District | Name of the Block |
|---|---|---|
| 1. | Kapurthala:—4 | Kapurthala, Phagwara, Sultanpur Lodhi, Nadala. |
| 2. | Ropar:—3 | Ropar, Anandpur Sahib, Chamkaur Sahib. |
| 3. | Faridkot:—7 | Faridkot, Kot-Kapura, Muktsar, Moga-I, Moga-II, Nihal Singh Wala, Baghapurana. |
| 4. | Jullundur:—12 | Jullundur East, Jullundur West, Bhogpur, Nurmehal Aur, Phillaur, Banga, Nakodar, Shahkot, Rurka Kalan, Nawan-Shahar, Adampur. |
| 5. | Bhatinda:—3 | Bhatinda, Rampura, Mansa. |
| 6. | Amritsar:—9 | Ajnala, Jandiala Guru, Chola Sahib, Nau-Shehra Pannu, Verka, Rayya, Tarsika, Majitha, Tarn-Taran. |
| 7. | Hoshiarpur:—7 | Hoshiarpur-1, Tanda, Mukerian, Garhshankar, Balachaur, Saroya, Mahalpur. |
| 8. | Gurdaspur:—8 | Batala, Kahnuwan, Fatehgarh Churian, Dera Baba Nanak, Kalanaur, Pathankot, Dhar-Kalan, Gurdaspur. |

[Minister for Agriculture]

| | | |
|---|---|---|
| 9. | Sangrur:—4 | Sangrur, Sunam, Malerkotla, Ahmedgarh at Malerkotla. |
| 10. | Ferozepur:—3 | Fazilka, Kot Isha Khan, Zira. |
| 11. | Patiala:—4 | Patiala, Samana, Sarhind, Dera Bassi. |

The total No. of the Compost Inspectors in the Punjab State is 64 and their duties are detailed below:—

(i) To educate the villagers in preparation of the compost from house-hold and farm wastes on scientific lines.

(ii) To encourage Green Manuring.

(iii) To encourage the sale of legume culture.

(iv) To guide the Municipal Committees falling in their jurisdiction regarding the preparation of compost from town refuse.

(v) To assist the Chief Agricultural Officers in various compaigns and other duties for increasing the agricultural production.

The main duties have been mentioned above, but this staff is working under the Chief Agricultural Officers of the State, who can assign any duty to their staff in addition to the above mentioned duties.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦੱਸਣਗੇ ਇਹ ਜਿਹੜੇ ਕਮਪੋਸਟ ਇਨਸਪੈਕਟਰ ਹਨ ਇਨ੍ਹਾਂ ਦੀ ਮਿਨੀਮਮ ਕੁਆਲੀਫੀਕੇਸ਼ਨ ਕੀ ਹੈ ਅਤੇ ਇਨ੍ਹਾਂ ਕੋਲ ਐਕਚੂਅਲ ਪ੍ਰੈਕਟਿਸ ਵਿਚ ਕਿੰਨਾ ਕੁ ਕੰਮ ਹੁੰਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਮਿਨੀਅਮ ਕੁਆਲੀਫੀਕੇਸ਼ਨ ਤਾਂ ਉਨ੍ਹਾਂ ਦੀ ਐਗਰੀਕਲਚਰਲ ਸਬ-ਇਨਸਪੈਕਟਰ ਜਿੰਨੀ ਹੁੰਦੀ ਹੈ । ਲੇਕਿਨ ਇਹ ਭਰਤੀ ਬੜੀ ਦੇਰ ਦੇ ਕੀਤੇ ਹੋਏ ਹਨ । ਦੂਸਰਾ, ਸਪੀਕਰ ਸਾਹਿਬ, ਕੰਮ ਉਨ੍ਹਾਂ ਦੇ ਕੋਲ ਬਹੁਤ ਹੈ। ਡਿਸਟ੍ਰਿਕਟ ਚੀਫ ਐਗਰੀਕਲਚਰ ਇਨਪੈਕਟਰ ਦੇ ਮਾਤਹਿਤ ਇਹ ਕੰਮ ਕਰਦੇ ਹਨ । ਇਹ ਪਿੰਡਾਂ ਵਿਚ ਜਾਂਦੇ ਹਨ ਅਤੇ ਪਿੰਡਾਂ ਦੇ ਲੋਕਾਂ ਨੂੰ ਗਾਈਡ ਕਰਦੇ ਹਨ ਕਿ ਟੋਆ ਇਤਨਾ ਚੌੜਾ ਹੋਣਾ ਚਾਹੀਦਾ ਹੈ , ਇਤਨਾ ਡੂੰਘਾ ਹੋਣਾ ਚਾਹੀਦਾ ਹੈ? ਅਤੇ ਹੋਰ ਕਈ ਕੰਮ ਕਰਦੇ ਹਨ । ਇਸ ਤਰ੍ਹਾਂ ਕੰਮ ਉਨ੍ਹਾਂ ਦੇ ਕੋਲ ਬਹੁਤ ਹੁੰਦਾ ਹੈ ।

---

STARTING OF COTTAGE INDUSTRIES IN DHAR BLOCK (DISTT. GURDASPUR)

*3947. **Chaudhri Ram Singh** : Will the Minister of State for Public Health be pleased to state whether the Government propose to start cottage Industries in the Dhar Block, Tehsil Pathankot, if so, when and the details thereof ?

**Shri Khushhal Behl** (Deputy Minister, Cottage Industries): -Yes. The possibility of developing the following Industries is being explored :—

(i) Powerloom/Handloom, Carpet and Dari Weaving and Namda making.

(ii) Wooden Toys and Bamboo Crafts and pottery.

(iii) Katha making.

(iv) Sericulture.

(v) Fruit preservation.

The exact date for starting these Industries cannot be indicated at this stage.

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਪਾਵਰਲੂਮ, ਹੈਂਡਲੂਮ ਕਾਰਪੈਟ ਤੇ ਦਰੀ ਬੁਣਨਾ ਅਤੇ ਨਮਦੇ ਬਣਾਉਣ ਦੇ ਉਦਯੋਗਾਂ ਦੇ ਵਿਕਾਸ ਲਈ ਉਪਰਾਲਾ ਕੀਤਾ ਜਾ ਰਿਹਾ ਹੈ । ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਹ ਇੰਡਸਟਰੀ ਜਿਹੜੀ ਹੈ ਇਹ ਬੜੀ ਦੇਰ ਦੀ ਚਲ ਰਹੀ ਹੈ ਇਹ ਧਾਰ ਬਲਾਕ ਵਿਚ ਖਾਸ ਤੌਰ ਤੇ ਹੋ ਸਕਦੀ ਹੈ ਉਥੇ ਵਾਸਤੇ ਕਿਉਂ ਨਹੀਂ ਕੰਸਿਡਰ ਕੀਤਾ ਜਾਂਦਾ ? ਦੂਸਰਾ ਅਕਤੂਬਰ 1976, ਵਿਚ ਡਿਪਟੀ ਮਨਿਸਟਰ ਸਾਹਿਬ ਮਾਧੋਪੁਰ ਗਏ ਸੀ ਅਤੇ ਇਹ ਉਥੇ ਫੈਸਲਾ ਹੋਇਆ ਸੀ ਕਿ ਨੂਰਪੁਰ ਵਿਚ ਗਲੀਚੇ ਵਗੈਰਾ ਬਣਦੇ ਸੀ ਅਤੇ ਉਥੇ ਸੈਰੀਕਲਚਰ ਦੀ ਇੰਡਸਟਰੀ ਵੀ ਸੀ ਉਸ ਦਾ ਮੈਟੀਰੀਅਲ ਧਾਰ ਬਲਾਕ ਵਿਚ ਵੀ ਵਰਤਿਆ ਜਾਂਦਾ ਹੈ। ਨੂਰਪੁਰ ਜਿਹੜਾ ਹੈ ਉਹ ਹਿਮਾਚਲ ਵਿਚ ਚਲਾ ਗਿਆ ਹੈ ਅਤੇ ਇਹ ਇੰਡਸਟਰੀ ਧਾਰ ਬਲਾਕ ਵਿਚ ਖੋਲ੍ਹੀ ਜਾਵੇਗੀ ਤਾਂ ਕਿ ਉਥੇ ਦੇ ਲੋਕਾਂ ਨੂੰ ਕੰਮ ਕਾਰ ਮਿਲ ਸਕੇ । ਕੀ ਇਹ ਫੈਸਲਾ ਨਹੀਂ ਸੀ ਕੀਤਾ ਗਿਆ ?

**ਉਪ ਮੰਤਰੀ** : ਸਪੀਕਰ ਸਾਹਿਬ, ਇਹ ਮੀਟਿੰਗ ਅਕਤੂਬਰ ਵਿਚ ਪਿਛਲੇ ਸਾਲ ਵਿਚ ਹੋਈ ਸੀ । ਉਸ ਦੇ ਵਿਚ ਇਹ ਫੈਸਲਾ ਹੋਇਆ ਸੀ, ਜਿਹੜੀਆਂ ਜਿਹੜੀਆਂ ਇੰਡਸਟਰੀਜ਼ ਮੈਂ ਦੱਸੀਆਂ ਹਨ ਉਥੇ ਇਹ ਚਾਲੂ ਕੀਤੀਆਂ ਜਾਣਗੀਆਂ । ਪੰਜਾਬ ਖਾਦੀ ਐਂਡ ਵਿਲੇਜ ਇੰਡਸਟਰੀਜ਼ ਬੋਰਡ ਨੇ ਉਥੇ ਪੌਟਰੀ ਇੰਡਸਟਰੀ ਚਾਲੂ ਕੀਤੀ ਹੈ । ਇਸ ਵੇਲੇ 21 ਇੰਡਸਟਰੀਜ਼ ਕੰਮ ਕਰ ਰਹੀਆਂ ਹਨ । ਬੀ ਕੀਪਿੰਗ ਇੰਡਸਟਰੀ ਉਥੇ ਚਲ ਰਹੀ ਹੈ । ਸੈਰੀਕਲਚਰ ਦੇ ਮੁਤੱਲਕ ਇਨ੍ਹਾਂ ਨੇ ਕਿਹਾ ਹੈ,ਧਾਰ ਬਲਾਕ ਵਿਚ ਇਹ ਕੰਮ ਕਾਫੀ ਚਲਦਾ ਪਿਆ ਹੈ । ਦੋ ਨਵੇਂ ਸੈਰੀਕਲਚਰ ਫਾਰਮ ਸੈਟ ਅੱਪ ਕਰ ਦੇਵਾਂਗੇ ਅਤੇ ਉਸ ਦੇ ਮੁਤਾਬਕ ਜਿਹੜੇ ਕਮਜ਼ੋਰ ਵਰਗ ਦੇ ਬੰਦੇ ਹਨ ਉਨ੍ਹਾਂ ਨੂੰ ਐਡਜਸਟ ਕਰਾਂਗੇ ਰੀਆਰਗੇਨਾਈਜ਼ੇਸ਼ਨ ਆਫ ਸੈਰੀਕਲਚਰ ਸਕੀਮ ਜਿਸ ਵੇਲੇ ਚਾਲੂ ਹੋ ਜਾਵੇਗੀ ਤਾਂ ਇਨ੍ਹਾਂ ਦਾ ਏਰੀਆ ਉਸ ਦੇ ਨਾਲ ਕਵਰ ਕਰ ਦੇਵਾਂਗੇ ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ, ਇਨ੍ਹਾਂ ਨੇ ਪਾਵਰ ਲੂਮ ਅਤੇ ਹੈਂਡ ਲੂਮਜ਼ ਦਾ ਜ਼ਿਕਰ ਕੀਤਾ ਹੈ, ਜਲੰਧਰ ਦਾ ਦੁਆਬੇ ਦਾ ਇਲਾਕਾ, ਥੋੜ੍ਹਾ ਜਿਹਾ ਹੁਸ਼ਿਆਰ ਪੁਰ ਦਾ ਇਲਾਕਾ ਅਤੇ ਨਾਲ ਲਗਦਾ ਫਗਵਾੜੇ ਦਾ ਇਲਾਕਾ ਜੋ ਹੈ ਇਹ ਮਸ਼ਹੂਰ ਸੀ ਕਪੜਾ ਬੁਣਨ ਵਿਚ, ਹੁਣ ਉਥੇ ਦੇ ਜੁਲਾਹੇ ਬੇਕਾਰ ਹੋ ਗਏ ਹਨ । ਕੀ ਇਸ ਇਲਾਕੇ ਵਿਚ ਜਿਥੇ ਲੋਕਾਂ ਦਾ ਸ਼ੁਰੂ ਤੋਂ ਹੀ ਪੇਸ਼ਾ ਸੀ ਉਥੇ ਮਹਿਕਮੇ ਵਲੋਂ ਕੋਈ ਅਜਿਹੇ ਕੰਮ ਕਰਨ ਦੀ ਸਕੀਮ ਜ਼ੇਰੇ ਗੌਰ ਹੈ ?

**ਉਪ ਮੰਤਰੀ** : ਸਪੀਕਰ ਸਾਹਿਬ, ਸਵਾਲ ਤਾਂ ਧਾਰ ਬਲਾਕ ਦਾ ਹੈ; ਇਸ ਦੇ ਲਈ ਨੋਟਿਸ ਦੇ ਦੇਣ (ਵਿਘਨ)

---

LIFT IRRIGATION SCHEME ALONG SAWAN NADI IN NURPUR BEDI BLOCK

*3893. **Master Dalip Chand** : Will the Minister of State for Irrigation and Power be pleased to state whether the Government propose to make arrangements of lift Irrigation for the areas along the Sawan Nadi touching the Shivalik Hills in Nurpur Bedi Block: if so, when?

**Sardar Gurbakhsh Singh Sibia** : Yes Sir, The scheme is under preliminary investigation.

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਸ਼ਿਵਾਲਿਕ ਪਹਾੜੀ ਦੇ ਨਾਲ ਨਾਲ ਪਿੰਡਾਂ ਦੀ ਸਕੀਮ ਸਵਾਂ ਨਦੀ ਤੇ ਜੋ ਲਿਫਟ ਇਰੀਗੇਸ਼ਨ ਦੇ ਨਾਲ ਖੋਜ ਕੀਤੀ ਜਾ ਰਹੀ ਹੈ, ਇਸ ਨੂੰ ਕਿੰਨਾ ਵਕਤ ਸ਼ੁਰੂ ਕਰਨ ਵਿਚ ਲਗ ਜਾਵੇਗਾ ?

**ਰਾਜ ਮੰਤਰੀ** : ਇਸ ਦੀ ਸਪੀਕਰ ਸਾਹਿਬ, ਅਸੀਂ ਇਨਵੈਸਟੀਗੇਸ਼ਨ ਕਰਵਾ ਰਹੇ ਹਾਂ। ਇਸਦੇ ਉਤੇ ਡੈਮ ਵੀ ਬਣਾਇਆ ਜਾਵੇਗਾ ਅਤੇ ਇਸ ਦੀ ਕਪੈਸਟੀ 1 ਲੱਖ 75 ਹਜ਼ਾਰ ਕਿਊਸਿਕ ਫੀਟ ਦੀ ਹੋਵੇਗੀ ਇਸ ਦੇ ਵਿਚੋਂ ਬਿਜਲੀ ਵੀ ਪ੍ਰੋਡਿਊਸ ਕਰਾਂਗੇ ਅਤੇ 11500 ਏਕੜ ਜ਼ਮੀਨ ਨੂੰ ਪਾਣੀ ਦੇਵਾਂਗੇ। ਇਹ ਇਨਵੈਸਟੀਗੇਸ਼ਨ ਹੋ ਰਹੀ ਹੈ ਅਤੇ ਇਸ ਦੀ ਹਾਲੀ ਤਕ ਫੀਜ਼ੀਬਿਲਟੀ ਰਿਪੋਰਟ ਨਹੀਂ ਆਈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਰਿਪੋਰਟ ਆਉਂਦੀ ਹੈ ਇਹ ਕਿੰਨੀ ਦੇਰ ਤਕ ਆ ਜਾਵੇਗੀ ?

**ਰਾਜ ਮੰਤਰੀ** : ਇਹ ਅੰਡਰ ਇਨਵੈਸਟੀਗੇਸ਼ਨ ਹੈ, ਇਸ ਨੂੰ ਹਾਲੀ ਟਾਈਮ ਲਗੇਗਾ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਆਨਰੇਬਲ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਸਿਰਫ ਇਨਵੈਸਟੀਗੇਸ਼ਨ ਕਰ ਰਹੇ ਹਾਂ, ਸਿਰਫ ਇਨਵੈਸਟੀ-ਗੇਸ਼ਨ ਹੀ ਕਰਨੀ ਹੈ ਬਾਕੀ ਇਸ ਦੇ ਮੁਤਲਕ ਕੁਝ ਨਹੀਂ ਕਰਨਾ ਚਾਹੁੰਦੇ ? ਜਾਂ ਤਾਂ ਕਹਿਣ ਫਿਲ-ਹਾਲ ਇਨਵੈਸਟੀਗੇਸ਼ਨ ਹੋ ਰਹੀ ਹੈ । ਸਿਰਫ ਇਨਵੈਸਟੀਗੇਸ਼ਨ ਤੇ ਹੀ ਨਾ ਰੱਖਣ। (ਵਿਘਨ )

**ਰਾਜ ਮੰਤਰੀ** : ਇਸ ਵੇਲੇ ਇਨਵੈਸਟੀਗੇਸ਼ਨ ਹੋ ਰਹੀ ਹੈ ਇਸਦੇ ਬਾਅਦ ਇਹ ਸੈਂਟਰਲ ਗੌਰਮਿੰਟ ਨੂੰ ਜਾਵੇਗੀ ਅਤੇ ਉਸਦੇ ਬਾਅਦ ਇਹ ਸਕੀਮ ਮਨਜ਼ੂਰ ਹੋਵੇਗੀ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਪੂਰ ਨਾਲਾ ਅਤੇ ਪੱਟੀ ਨਾਲਾ ਜਿਨ੍ਹਾਂ ਨਾਲ ਕਾਫੀ ਵਡੀ ਤਦਾਦ ਵਿਚ ਯਾਨੀ 50 ਹਜ਼ਾਰ ਏਕੜ ਜ਼ਮੀਨ ਸੈਰਾਬ ਹੋ ਸਕਦੀ ਹੈ ਅਤੇ ਇਹ ਬਹੁਤ ਘੱਟ ਖਰਚ ਕਰਕੇ ਕੰਮ ਹੋ ਸਕਦਾ ਹੈ , ਕੀ ਇਸ ਦੇ ਬਾਰੇ ਕੁਝ ਸੋਚਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ , ਇਹ ਨੋਟਿਸ ਦੇ ਦੇਣ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਅਤੇ ਉਸਨੂੰ ਇਹ ਗਲ ਕਲੀਅਰ ਕਰਨੀ ਚਾਹੁੰਦਾ ਹਾਂ ਕਿ 11 ਹਜ਼ਾਰ ਏਕੜ ਇਸ ਬੰਧ ਨੇ ਸਿੰਜਣਾ ਹੈ, ਇਸ ਵਾਸਤੇ ਹਾਲੀਂ ਸੈਂਟਰਲ ਗੌਰਮਿੰਟ ਨੂੰ ਕੇਸ ਭੇਜਣਾ ਹੈ , ਹਾਲੀਂ ਇਹ ਕਹਿੰਦੇ ਹਨ ਕਿ ਇਨਵੈਸਟੀਗੇਸ਼ਨ ਹੋ ਰਹੀ ਹੈ, ਕੀ ਇਸਦੇ ਲਈ ਕੋਈ ਟਾਈਮ ਲਿਮਿਟ ਫਿਕਸ ਕਰਨਗੇ ਕਿ ਕਦੋਂ ਤਕ ਇਹ ਕੰਮ ਹੋ ਜਾਵੇਗਾ ?

**ਰਾਜ ਮੰਤਰੀ** : ਹਾਲੀਂ ਕੰਪਲੀਟ ਇਨਵੈਸਟੀਗੇਸ਼ਨ ਨਹੀਂ ਹੋਈ , ਟਾਈਮ ਨਹੀਂ ਹਾਲੀਂ ਫਿਕਸ ਕੀਤਾ ਜਾ ਸਕਦਾ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ . ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਪਿੰਡ ਜੱਟਾਂ ਮਾਜਰਾ ਰਾਇ ਬਲਾਚੌਰ ਕੰਸਟੀਚਿਊਐਂਸੀ ਵਿਚ ਹੈ ਉਥੇ ਸਿੰਚਾਈ ਦਾ ਕੋਈ ਪ੍ਰਬੰਧ ਨਹੀਂ; ਉਥੇ ਇਨ੍ਹਾਂ ਨੇ ਇਕ ਸਕੀਮ ਬਣਾਈ ਹੈ ਕਿ ਡੀਪ ਟਿਊਬਵੈਲ ਲਗਾਇਆ ਜਾਵੇਗਾ। ਇਹ ਪਤਾ ਨਹੀਂ ਕਦੋਂ

ਲਗੇਗਾ, ਜੇ ਇਕ ਡੀਪ ਟਿਊਬਵੈਲ ਵੀ ਉਥੇ ਲਗ ਜਾਵੇ ਤਾਂ 4 ਪਿੰਡਾਂ ਨੂੰ ਇਸਦਾ ਫਾਇਦਾ ਹੋ ਸਕਦਾ ਹੈ। ਕੀ ਵਜ਼ੀਰ ਸਾਹਿਬ ਇਹ ਭਰੋਸਾ ਦਿਵਾਉਣਗੇ ਕਿ ਉਥੇ ਡੀਪ ਟਿਊਬਵੈਲ ਜਲਦੀ ਲਗ ਜਾਵੇਗਾ ?

( ਕੋਈ ਉਤਰ ਨਹੀਂ ਆਇਆ )

**ਗਿਆਨੀ ਕੁੰਦਨ ਸਿੰਘ ਪਤੰਗ** : ਸਵਾਲ ਨਾਲ ਤਾਂ ਕੋਈ ਤਅੱਲਕ ਨਹੀਂ ਪਰ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਮਾਸਟਰ ਦਲੀਪ ਚੰਦ ਦਾ ਸਵਾਲ ਹੈ ਇਹ ਇੰਨਾਂ ਹੀ ਦਸ ਦੇਣ ਕਿ ਮਾਸਟਰ ਦਲੀਪ ਚੰਦ ਦੇ ਹਲਕੇ ਬਲਾਚੌਰ ਅਤੇ ਨੂਰਪੁਰ ਬੇਦੀ ਦਾ ਕਿੰਨੀ ਵਾਰੀ ਸਪੀਚ ਵਿਚ ਜ਼ਿਕਰ ਆਉਂਦਾ ਹੈ ? (ਵਿਘਨ)

**ਸ਼੍ਰੀ ਸਪੀਕਰ** : ਇਹ ਤਾਂ ਤੁਹਾਡਾ ਕੋਈ ਸਵਾਲ ਨਹੀਂ ਬਣਦਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ , ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਲਿਫਟ ਇਰੀਗੇਸ਼ਨ ਸਕੀਮ ਹੈ ਨੂਰਪੁਰ ਬੇਦੀ ਬਲਾਕ ਵਿਚ ਸ਼ੁਰੂ ਕਰਨ ਵਾਲੀ, ਕੀ ਇਸ ਤੋਂ ਇਲਾਵਾ ਹੋਰ ਵੀ ਕੋਈ ਸਰਵੇ ਹੋ ਰਿਹਾ ਹੈ ਜਿਥੇ ਲਿਫਟ ਇਰੀਗੇਸ਼ਨ ਸਕੀਮ ਚਾਲੂ ਕਰਨੀ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸਕੀਮ ਫਲੋ ਇਰੀਗੇਸ਼ਨ ਹੋਵੇਗੀ । ਇਸ ਤੋਂ ਇਲਾਵਾ ਹੋਰ ਕਈ ਸਕੀਮਾਂ ਹਨ ਜਿਹੜੀਆਂ ਦੇਖੀਆਂ ਜਾ ਰਹੀਆਂ ਹਨ, ਉਹ ਕਾਫੀ ਅਰਲੀ ਸਟੇਜ ਤੇ ਹਨ ਅਤੇ ਉਨ੍ਹਾਂ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੋਈ ਲਿਫਟ ਇਰੀਗੇਸ਼ਨ ਸਕੀਮ ਹੈ ਜਾਂ ਫਲੋ ਇਰੀਗੇਸ਼ਨ ਸਕੀਮ ਹੈ, ਇਹ ਆਪ ਦੇ ਸਮੇਂ ਵਿਚ ਕੋਈ ਇਕ ਵੀ ਚਾਲੂ ਕਰਕੇ ਦਿਖਾਉਣਗੇ ਜਾਂ ਸਭ 'ਨੋ, ਸਰ' ਹੀ ਹੈ ? (ਵਿਘਨ)

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਸਕੀਮ ਤਾਂ ਅੰਡਰ ਇੰਨਵੈਸਟੀਗੇਸ਼ਨ ਹੈ ਅਤੇ ਇਸ ਦਾ ਸਮਾਂ ਤਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ । ਇਹ ਦਸਣ ਕਿ ਇਹੋ ਜਿਹੀਆਂ ਕਿੰਨੀਆਂ ਸਕੀਮਾਂ ਹਨ ਜਿਹੜੀਆਂ ਕਿ ਪੰਜਾਬ ਸਰਕਾਰ ਨੇ ਇਨ੍ਹਾਂ ਪੰਜਾਂ ਸਾਲਾਂ ਵਿਚ ਸਿਰੇ ਚਾੜ੍ਹੀਆਂ ਹਨ?

**ਰਾਜ ਮੰਤਰੀ** : ਨੋਟਿਸ ਦੇ ਦੇਣ, ਦਸ ਦਿਆਂਗੇ ਜੀ ।

**ਸ਼੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਕੀਮਾਂ ਮਨਿਸਟਰ ਸਾਹਿਬ ਦੇ ਸਪੁਰਦ ਹਨ ਕੀ ਉਨ੍ਹਾਂ ਵਿਚੋਂ ਕੋਈ ਸਕੀਮ ਸਿਰੇ ਚੜੀ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਸ਼ਾਹ ਨਹਿਰ, ਹਾਈਡਲ ਚੈਨਲ ਆਨੰਦਪੁਰ ਸਾਹਿਬ ਆਦਿ ਕਈ ਸਕੀਮਾਂ ਹਨ । ਇਹ ਹੋ ਸਕਦਾ ਹੈ ਕਿ ਲੁਧਿਆਣਾ ਵਿਚ ਕੋਈ ਸਕੀਮ ਨਾ ਹੋਵੇ ।

**ਸਰਦਾਰ ਸੁਰਿੰਦਰ ਸਿੰਘ ਕੈਰੋਂ**: ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਇਨ੍ਹਾਂ ਕੋਲ ਕੰਮ ਨਹੀਂ। ਮੈਂ ਕਹਿੰਦਾ ਹਾਂ ਕਿ ਮਟੌਰ ਸੈਸ਼ਨ ਵਿਚ ਵੇਖ ਕਿੰਨਾਂ ਵੱਡਾ ਪੰਡਾਲ ਖੜਾ ਕਰ ਦਿਤਾ ਹੈ ਇਨ੍ਹਾਂ ਨੇ

**ਸ਼੍ਰੀ ਸਪੀਕਰ** : ਇਹ ਕੋਈ ਸੁਆਲ ਨਹੀਂ।

---

**ਨੂਰਪੁਰ ਬੇਦੀ-ਕੀਰਤਪੁਰ ਸਾਹਿਬ ਸੜਕ ਤੇ ਸਵਾਂ ਨਦੀ ਉਤੇ ਇਕ ਪੁਲ ਬਣਾਉਣਾ।**

*3894 **ਮਾਸਟਰ ਦਲੀਪ ਚੰਦ**: ਕੀ ਲੋਕ ਕਾਰਜ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਸਰਕਾਰ ਨੂਰਪੁਰ ਬੇਦੀ-ਕੀਰਤਪੁਰ ਸਾਹਿਬ ਤੇ ਸਵਾਂ ਪੱਤਣ ਵਿਖੇ ਸਤਲੁਜ ਦਰਿਆ ਉਤੇ ਇੱਕ ਪੱਕਾ ਪੁਲ ਕਦੋਂ ਤੱਕ ਬਣਾਉਣ ਦਾ ਵਿਚਾਰ ਰਖਦੀ ਹੈ?

**ਸਰਦਾਰ ਗੁਰਦਰਸ਼ਨ ਸਿੰਘ**: ਦਰਿਆ ਸਤਲੁਜ ਤੇ ਅਨੰਦਪੁਰ ਸਾਹਿਬ ਦੇ ਨੇੜੇ ਪੱਕਾ ਪੁਲ ਬਣਾਉਣ ਦੀ ਸਹਿਮਤੀ ਭਾਰਤ ਸਰਕਾਰ ਤੋਂ ਮਿਲ ਗਈ ਹੈ। ਪਰ ਇਸ ਦੀ ਉਸਾਰੀ ਭਾਰਤ ਸਰਕਾਰ ਤੋਂ ਫੰਡਜ਼ ਮਿਲਣ ਤੇ ਹੀ ਸ਼ੁਰੂ ਕੀਤੀ ਜਾਵੇਗੀ।

**ਮਾਸਟਰ ਦਲੀਪ ਚੰਦ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਨੂਰਪੁਰ ਬੇਦੀ ਤੋਂ ਕੀਰਤਪੁਰ ਸਾਹਿਬ ਸਵਾਂ ਪੱਤਣ ਦੇ ਪੁਲ ਦੀ ਮਨਜ਼ੂਰੀ ਭਾਰਤ ਸਰਕਾਰ ਤੋਂ ਆ ਚੁਕੀ ਹੈ, ਉਸ ਦੇ ਲਈ ਕਿਨਾਂ ਰੁਪਿਆਂ ਮਨਜ਼ੂਰ ਹੋਇਆ ਹੈ ਅਤੇ ਕਦੋਂ ਸ਼ੁਰੂ ਹੋ ਜਾਏਗਾ?

**ਰਾਜ ਮੰਤਰੀ**: ਮੈਂ ਪਹਿਲਾਂ ਕਿਹਾ ਹੈ ਕਿ ਭਾਰਤ ਸਰਕਾਰ ਤੋਂ ਫ਼ਾਰਮਲ ਅਪਰੂਵਲ ਆ ਗਈ ਹੈ। ਗੌਰਮਿੰਟ ਆਫ਼ ਇੰਡੀਆਂ ਦੀ ਇਕ ਟੀਮ ਆ ਰਹੀ ਹੈ ਸਵਾਂ ਪੱਤਣ ਦੇ ਪੁਲ ਲਈ ਸਾਈਟ ਸਿਲੈਕਟ ਕਰਨੀ ਹੈ ਅਤੇ ਉਨ੍ਹਾਂ ਦੀ ਕਲੀਅਰੈਂਸ ਤੋਂ ਬਾਅਦ ਕੰਮ ਛੇਤੀ ਤੋਂ ਛੇਤੀ ਸ਼ੁਰੂ ਕੀਤਾ ਜਾਵੇਗਾ।

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ**: ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਬਿਆਸ ਉਤੇ ਜਿਹੜਾ ਪੁਲ ਸ਼੍ਰੀ ਹਰਗੋਬਿੰਦਪੁਰ ਬਣਾਉਣਾ ਸੀ, ਪਿਛਲੇ ਸੈਸ਼ਨ ਵਿਚ ਜਵਾਬ ਵੀ ਦਿਤਾ ਸੀ, ਉਹ ਕੰਮ ਕਦੋਂ ਸ਼ੁਰੂ ਹੋ ਜਾਏਗਾ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਮੰਤਰੀ ਕੋਈ ਸਾਈਕਲੋਪੀਡੀਆ ਤਾਂ ਨਹੀਂ ਕਿ ਜਿਹੜੀ ਸਕੀਮ ਬਾਰੇ ਮਰਜ਼ੀ ਆਏ ਪੁਛ ਲਿਆ ਅਤੇ ਜਵਾਬ ਦੇ ਦਿਤਾ ਜਾਏ। ਨੋਟਿਸ ਦੇ ਦੇਣ ਜਵਾਬ ਦਿਤਾ ਜਾਏਗਾ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ**: ਸਪੀਕਰ ਸਾਹਿਬ, ਮੈਂ ਜਿਹੜਾ ਸਪਲੀਮੈਂਟਰੀ ਪੁਛਣ ਲਗਾ ਹਾਂ ਉਹ ਇਸ ਦੇ ਨਾਲ ਸਬੰਧਤ ਤਾਂ ਨਹੀਂ ਪਰ ਉਮੀਦ ਹੈ ਕਿ ਵਜ਼ੀਰ ਸਾਹਿਬ ਜ਼ਰੂਰ ਜਵਾਬ ਦੇਣਗੇ। ਸਪੀਕਰ ਸਾਹਿਬ, ਇਕ ਪੁਲ ਮੇਰੇ ਹਲਕੇ ਫਗਵਾੜੇ ਹੁਸ਼ਿਆਰਪੁਰ ਰੋਡ ਤੇ ਪਿਛਲੇ ਚਾਰ ਸਾਲਾਂ ਤੋਂ ਬਣ ਰਿਹਾ ਹੈ ਕੀ ਇਹ ਦਸਣਗੇ ਕਿ ਉਸ ਲਈ ਕਿੰਨਾਂ ਸਮਾਂ ਹੋਰ ਲਗੇਗਾ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਨੋਟਿਸ ਵਿਚ ਲਿਆ ਦਿਤਾ ਹੈ ਜਲਦੀ ਬਣਾ ਦਿਤਾ ਜਾਏਗਾ।

---

CONSTITUTION OF A DEVELOPMENT BOARD FOR DHAR BLOCK

*3948. **Chaudhri Ram Singh** : Will the Chief Minister be pleased to state whether the Government propose to constitute a Development Board for Dhar Block, if so, the time by which the Board is likely to be constituted ?

**Sardar Gurdarshan Singh** (Minister of State for Public Works) : Dhar Block falls in the Sub-Mountain area, the development of which is considered by the Council constituted for this area. As such the question of setting up another Board for this purpose does not arise.

---

STARRED QUESTION No. 3905

**Mr. Speaker** : Extension has been asked for in respect of Starred Question No. 3905.

ਡੀ. ਓ. ਨੰ: 2419-3 ਸਿ 3-77

ਗੁਰਮੇਲ ਸਿੰਘ

ਸਿਖਿਆ ਮੰਤਰੀ, ਪੰਜਾਬ,
ਚੰਡੀਗੜ੍ਹ ।
ਮਿਤੀ 8 ਅਪ੍ਰੈਲ, 77 ।

ਵਿਸ਼ਾ:- ਕਾਮਰੇਡ ਸੱਤਪਾਲ ਡਾਂਗ ਐਮ. ਐਲ. ਏ. ਵਲੋਂ ਪੁਛਿਆ ਗਿਆ ਤਾਰਾ ਅੰਕਿਤ ਸਵਾਲ ਨੰ: 3905 -ਸਿਖਿਆ ਵਿਭਾਗ ਦੀ ਸਰਕਾਰੀ ਸਕੂਲਾਂ, ਕਾਲਜਾਂ/ਦਫ਼ਤਰਾਂ ਵਿੱਚ ਭਰਤੀ ਕੀਤੀਆਂ ਪਾਰਟ ਟਾਈਮ ਸਫ਼ਾਈ ਸੇਵਕਾਵਾਂ ਬਾਰੇ ।

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਤਾਰਾ ਅੰਕਿਤ ਸਵਾਲ ਨੰ: 3905 ਜੋ ਕਿ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਸੱਤਪਾਲ ਡਾਂਗ ਐਮ. ਐਲ. ਏ. ਦੇ ਨਾਉਂ ਹੇਠ ਦਰਜ ਹੈ ਅਤੇ ਜਿਸ ਦੀ ਮਿਤੀ 8 ਅਪ੍ਰੈਲ, 77 ਨਿਯਤ ਹੋਈ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ ਅਤੇ ਇਸ ਸਬੰਧੀ ਸੂਚਨਾ ਇਕਠੀ ਕਰਨ ਵਿੱਚ ਕੁਝ ਸਮਾਂ ਲਗ ਜਾਵੇਗਾ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦਾ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਇਕ ਹਫ਼ਤੇ ਦੇ ਪਿਛੋਂ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿੱਚ ਸ਼ਾਮਲ ਕਰਨ ਦੀ ਕਿਰਪਾਲਤਾ ਕੀਤੀ ਜਾਵੇ ।

ਰਿਤੂ,
ਸਹੀ/-
(ਗੁਰਮੇਲ ਸਿੰਘ)

ਡਾ: ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

## POINTS OF ORDER RAISED BY THE MEMBERS AND STATEMENTS MADE BY THE CHIEF MINISTER IN RESPECT OF THERE OF

(i) Rise in prices of essential commodities;

(ii) Taking over of Dayanand Medical College, Ludhiana, by the Government;

(iii) Taking over of Guru Gobind Singh Medical College, Faridkot, by the Government;

(iv) Relief for damage of crops due to recent hail-storms.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼:** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਪੰਜਾਬ ਦਾ ਪਰੀਮੀਅਰ ਅਖ਼ਬਾਰ ਟਰੀਬਿਊਨ ਹੈ ਉਸ ਵਿਚ ਅੰਮ੍ਰਿਤਸਰ ਦੇ ਕਾਰਸਪੋਂਡੈਂਟ ਨੇ ਇਕ ਐਸੀ ਖ਼ਬਰ ਛਾਪੀ ਹੈ ਜਿਸ ਦੇ ਨਾਲ ਸਾਰੇ ਪੰਜਾਬ ਵਿਚ ਬੇਚੈਨੀ ਫੈਲੀ ਹੋਈ ਹੈ :

> "Prices of certain essential commodities have started rising to the bewilderment of the common man. Wheat prices have registered a rise of nearly Rs. 10 ranging from Rs. 130 to Rs. 140 per quintal........"

ਸਪੀਕਰ ਸਾਹਿਬ, ਦਾਲ ਦੋ ਰੁਪਏ ਦੀ ਥਾਂ ਪੰਜ ਰੁਪਏ ਹੋ ਗਈ, ਆਟਾ 1.70 ਰੁਪਏ, ਤੇਲ ਸੱਵਾ ਅੱਠ ਸੌ ਤੋਂ ਸਾਢੇ ਅੱਠ ਸੌ ਰੁਪਏ, ਕੋਕੋਨਟ ਆਇਲ 100 ਰੁਪਏ ਵੱਧ ਗਿਆ। ਇਸੇ ਤਰ੍ਹਾਂ ਹਰ ਇਕ ਚੀਜ਼ ਦੇ ਰੇਟ ਵੱਧ ਗਏ ਹਨ, ਪੰਜਾਬ ਸਰਕਾਰ ਨੂੰ ਦਖ਼ਲ ਦੇਣਾ ਚਾਹੀਦਾ ਹੈ ਕਿਉਂਕਿ

Prices are shooting up. Hoarders and big traders are fleecing the consumers.

**ਸਰਦਾਰ ਜਸਵਿੰਦਰ ਸਿੰਘ ਬਰਾੜ:** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਦੁੱਧ ਦੀ ਬੜੀ ਸਕੇਅਰਸਿਟੀ ਹੈ। ਭਾਅ 20 ਪੈਸੇ ਲਿਟਰ ਵਧਾ ਦਿੱਤਾ ਹੈ ਔਰ ਸਾਰੀਆਂ ਏਜੰਸੀਆਂ ਤੇ ਕਟ ਲਗਾ ਦਿਤੀ ਲੇਕਿਨ 15 ਸੈਕਟਰ ਵਿਚ ਵਜ਼ੀਰ ਸਾਹਿਬ ਦੇ ਰਿਸ਼ਤੇਦਾਰ ਰਹਿੰਦੇ ਹਨ ਉਨ੍ਹਾਂ ਨੂੰ 2500 ਬੋਤਲ ਰੋਜ਼ ਸਪਲਾਈ ਹੋ ਰਹੀ ਹੈ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਸਾਰਿਆਂ ਨਾਲ ਇਕੋ ਵਰਤਾਵ ਕਰੇ। ਸਾਰਿਆਂ ਨੂੰ ਇਕੂਅਲ ਡਿਸਟਰੀਬਿਊਸ਼ਨ ਕਰੇ, ਕਿਸੇ ਇਕ ਦੋਸਤ ਨਾਲ ਲਿਹਾਜ਼ ਨਾ ਕੀਤੀ ਜਾਏ। ਇਹ ਪੈਸੇ ਨਾ ਵਧਣ, ਕੀ ਵਜ਼ੀਰ ਸਾਹਿਬ ਇਸ ਦਾ ਪ੍ਰਬੰਧ ਕਰਨਗੇ ?

(ਕੋਈ ਉਤਰ ਨਹੀਂ ਦਿਤਾ ਗਿਆ।)

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੈਂ ਤਾਂ ਸਿਰਫ਼ ਇਕ ਬੇਨਤੀ ਕਰਨੀ ਹੈ ਚੀਫ਼ ਮਨਿਸਟਰ ਸਾਹਿਬ ਨੂੰ ਕਿ ਅੰਮ੍ਰਿਤਸਰ ਵਿਚ ਆਟਾ 1.75 ਰੁਪਏ ਵਿਕ ਰਿਹਾ ਹੈ। ਤੁਸੀਂ ਹਿਸਾਬ ਲਾਵੋ ਕਿ ਗਰੀਬ ਆਦਮੀ ਕਿਸ ਤਰ੍ਹਾਂ ਰੋਟੀ ਖਾ ਸਕੇਗਾ। ਹਰ ਇਕ ਚੀਜ਼ ਹੋਰਡ ਕੀਤੀ ਜਾ ਰਹੀ ਹੈ। ਉਪਰ ਵਾਲੇ ਕਹਿੰਦੇ ਹਨ ਕਿ ਪ੍ਰੋਕਿਉਰਮੈਂਟ ਤਾਂ ਹੋਣੀ ਨਹੀਂ, ਫਿਰ ਤਾਂ ਆਟਾ 4 ਰੁਪਏ ਕਿਲੋ ਵੀ ਨਹੀਂ ਮਿਲਣਾ। ਬਨਾਸਪਤੀ, ਆਟਾ, ਦਾਲਾਂ ਅਤੇ ਤੇਲ ਆਦਿ ਦੇ ਰੇਟ ਵਧ ਰਹੇ ਹਨ। ਇਸ ਦੇ ਬਾਰੇ ਮਨਿਸਟਰ ਸਾਹਿਬ ਦੱਸਣ ਕਿ ਕੀ ਕਾਰਵਾਈ ਕਰਨਗੇ ?

**ਸ਼੍ਰੀ ਸਪੀਕਰ** : ਡਾਂਗ ਸਾਹਿਬ, ਤੁਸੀਂ ਐਪ੍ਰੋਪਰੀਏਸ਼ਨ ਬਿਲ ਤੇ ਗਲ ਕਰ ਲੈਣਾ ।

**ਕਾਮਰੇਡ ਸੱਤ ਪਾਲ ਡਾਂਗ**: 1.75 ਰੁਪਏ ਕਿਲੋ ਆਟਾ ਵਿਕ ਰਿਹਾ ਹੈ ਤੁਸੀਂ ਕਹਿੰਦੇ ਹੋ ਕਿ ਐਪ੍ਰੋਪਰੀਏਸ਼ਨ ਬਿੱਲ ਤੇ ਬੋਲ ਲੈਣਾ ?

**Comrade Raj Kumar** : On a point of order.

**Mr. Speaker** : What is your point of order ?

**Captain Rattan Singh** : On a point of order, Sir.

**Mr. Speaker** : What is your point of order, Captain Sahib ?

**Comrade Raj Kumar** : I have been called upon first. I should be allowed to speak first.

**Mr. Speaker** : Captain Sahib, please resume your seat. Let Comrade Raj Kumar raise his point of order first.

**ਕੈਪਟਨ ਰਤਨ ਸਿੰਘ**: ਸਪੀਕਰ ਸਾਹਿਬ, ਮੈਂ ਖੜਾ ਹੋਇਆ ਸੀ । ਤੁਸੀਂ ਕਿਹਾ ਸੀ ਕਿ ਰੰਧਾਵਾ ਸਾਹਿਬ ਜਵਾਬ ਦੇ ਦੇਣ। ਹੁਣ ਤੁਸੀਂ ਕਾਮਰੇਡ ਰਾਜ ਕੁਮਾਰ ਜੀ ਨੂੰ ਇਜਾਜ਼ਤ ਦੇ ਦਿੱਤੀ ਹੈ। ਇਹ ਕਿਸ ਤਰ੍ਹਾਂ ਹੋ ਸਕਦਾ ਹੈ ?

**ਸ਼੍ਰੀ ਸਪੀਕਰ** : ਕਾਮਰੇਡ ਰਾਜ ਕੁਮਾਰ ਜੀ ਨੂੰ ਬੋਲ ਲੈਣ ਦਿਓ ।

**ਕੈਪਟਨ ਰਤਨ ਸਿੰਘ**: ਤੁਹਾਡੀ, ਸਪੀਕਰ ਸਾਹਿਬ, ਇੰਪਾਰਸ਼ਲ ਪੁਜ਼ੀਸ਼ਨ ਹੈ, ਤੁਹਾਨੂੰ ਇੰਪਾਰਸ਼ਲ ਹੋਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਰਾਜ ਕੁਮਾਰ ਜੀ ਨੂੰ ਬੋਲ ਲੈਣ ਦਿਓ। ਬਾਅਦ ਵਿਚ ਤੁਸੀਂ ਕਹਿ ਲੈਣਾ ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮੈਂ ਕੱਲ ਵੀ ਬੇਨਤੀ ਕੀਤੀ ਸੀ । ਸੀਮਿੰਟ ਦੀ ਇੱਕ ਗੁੱਥੀ 6 ਰੁਪਏ ਦੇ ਹਿਸਾਬ ਨਾਲ ਬਲੈਕ ਵਿੱਚ ਵਿਕ ਰਹੀ ਹੈ । ਦੁਧ ਦੇ ਬਾਰੇ ਰੰਧਾਵਾ ਸਾਹਿਬ ਜਵਾਬ ਦੇਣ ਲਗੇ ਸਨ । ਅਸੀਂ ਤਾਂ ਉਸੇ ਹੀ ਦੁਧ ਦੀ ਗਲ ਕਰਨੀ ਹੈ ਜਿਹੜਾ ਇਹ ਵੇਚਦੇ ਹਨ । ਸਪੀਕਰ ਸਾਹਿਬ, ਲੁਧਿਆਣੇ ਦੇ ਬੱਸ ਸਟੈਂਡ ਤੇ ਜਿਸ ਵੇਲੇ ਵੀ ਮੈਂ ਉਤਰਿਆ ਹਾਂ, ਇਹ ਕਹਿੰਦੇ ਹਨ ਕਿ ਕੋਕਾ ਕੋਲੇ ਦੀ ਥਾਂ ਤੇ ਦੁੱਧ ਅਤੇ ਲੱਸੀ ਦਾ ਪ੍ਰਬੰਧ ਕਰ ਦਿੱਤਾ ਹੈ, ਉਥੇ ਨਾ ਦੁਧ ਮਿਲਦੀ ਹੈ ਅਤੇ ਨਾ ਹੀ ਲੱਸੀ ਮਿਲਦੀ ਹੈ। ਉਥੇ ਰੇਟ ਲਿਸਟ ਉਨ੍ਹਾਂ ਨੇ ਥੱਲੇ ਰੱਖ ਦਿੱਤੀ ਹੈ । ਰੇਟ ਅਨਾਊਂਸ ਨਹੀਂ ਕੀਤੇ । 29 ਤਰੀਕ ਤੋਂ 20 ਪੈਸੇ ਬੋਤਲ ਦਾ ਰੇਟ ਵੱਧਾ ਦਿੱਤਾ ਹੈ।ਜਦੋਂ ਗੌਰਮਿਟ ਵਲੋਂ ਸਪਲਾਏ ਕੀਤੀਆਂ ਜਾਣ ਵਾਲੀਆਂ ਚੀਜ਼ਾਂ ਦੀ ਇਹ ਪੁਜ਼ੀਸ਼ਨ ਹੈ ਤਾਂ ਨੈਚਰਲ ਹੈ ਬਾਕੀ ਮਾਰਕਿਟ ਦੀਆਂ ਚੀਜ਼ਾਂ ਤੇ ਵੀ ਇਸਦਾ ਅਸਰ ਪਵੇਗਾ । ਅੱਜ ਆਟਾ ਪੌਣੇ ਦੋ ਰੁਪਏ ਕਿਲੋ ਵਿਕ ਰਿਹਾ ਹੈ । ਸੈਂਟਰ ਦੀ ਸਰਕਾਰ ਨੇ ਕਿਹਾ ਹੈ ਕਿ ਅਸੀਂ ਪ੍ਰੋਕਿਉਰਮੈਂਟ ਨਹੀਂ ਕਰਨੀ, ਸਾਡੇ ਕੋਲ ਥਾਂ ਨਹੀਂ । ਗੁਦਾਮਾਂ ਵਿੱਚ ਕਾਫੀ ਕਣਕ ਪਈ ਹੈ । ਜੇ ਸਰਕਾਰ ਕੋਲ ਗੁਦਾਮਾਂ ਵਿੱਚ ਕਣਕ ਪਈ ਹੈ ਤਾਂ ਕਿਉਂ ਨਹੀਂ ਇਸਨੂੰ ਰਿਲੀਜ਼ ਕੀਤਾ ਜਾਂਦਾ। ਇਨ੍ਹਾਂ ਨੇ ਕਿਹਾ ਹੈ ਕਿ ਹਰ ਪਿੰਡ ਵਿੱਚ ਜ਼ਰੂਰੀ ਚੀਜ਼ਾਂ ਸਪਲਾਈ ਕਰਨ ਲਈ ਦੁਕਾਨਾਂ ਖੋਲ੍ਹ ਦਿੱਤੀਆਂ ਹਨ । ਮੈਂ ਕਹਿੰਦਾ ਹਾਂ ਕਿ ਕਿਉਂ ਨਹੀਂ ਇਹ ਕਣਕ ਉਥੇ ਸਪਲਾਈ ਕਰਦੇ ਤਾਂ ਕਿ ਪ੍ਰਾਈਸਿਜ਼ ਦੇ ਰਾਈਜ਼ਿੰਗ ਟਰੈਂਡ ਨੂੰ ਥੱਲੇ ਲਿਆਂਦਾ ਜਾਵੇ ?

**ਕੈਪਟਨ ਰਤਨ ਸਿੰਘ**: ਸਪੀਕਰ ਸਾਹਿਬ, ਮੈਂ ਤਾਂ ਇਹ ਗਲ ਕਹਿਣੀ ਹੈ ਕਿ:

'ਇਬਤਦਾਇ ਇਸ਼ਕ ਮੇਂ ਰੋਤਾ ਹੈ ਕਿਆ,
ਆਗੇ ਆਗੇ ਦੇਖੀਏ ਹੋਤਾ ਹੈ ਕਿਆ ।

ਗਲ ਇਹ ਹੈ ਕਿ ਹਾਲੇ ਤਾਂ ਪ੍ਰੋਕਿਉਰਮੈਂਟ ਨਾ ਕਰਨ ਦਾ ਸੈਂਟਰ ਦੀ ਸਰਕਾਰ ਨੇ ਫੈਸਲਾ ਕੀਤਾ ਹੈ । ਅਸੀਂ ਤਾਂ ਖਰੀਫ ਦੀਆਂ ਫਸਲਾਂ ਦੀਆਂ ਕੀਮਤਾਂ ਮੁਕੱਰਰ ਕਰਾਉਣੀਆਂ ਹਨ ਤਾਂ ਕਿ ਕਿਸਾਨ ਨੂੰ ਪਤਾ ਹੋਵੇ ਕਿ ਕਿੱਥੇ ਪੈਸਾ ਲਾਈਏ । ਕਨਜ਼ਿਊਮਰਜ਼ ਦੀ ਹਾਲਤ ਬਹੁਤ ਮਾੜੀ ਹੈ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਕਹਾਂਗਾ ਕਿ ਜਿਤਨਾ ਚਿਰ ਸਰਕਾਰ ਉਨ੍ਹਾਂ ਨੇ ਚਲਾਉਣੀ ਹੈ, ਤਕੜੇ ਹੋ ਕੇ ਚਲਾਉਣ। ਕਨਜ਼ਿਊਮਰਜ਼ ਨੂੰ ਜਿਹੜੀ ਜਿਹੜੀ ਆਰਟੀਕਲ ਇਨ੍ਹਾਂ ਕੋਲ ਹੈ, ਡੱਟ ਕੇ ਸਪਲਾਈ ਕਰਨ । ਇਨ੍ਹਾਂ 15,20 ਦਿਨਾਂ ਵਿੱਚ ਕੀਮਤਾਂ 25,30 ਪ੍ਰਤੀਸ਼ਤ ਵੱਧ ਗਈਆਂ ਹਨ । ਮੇਰੇ ਇੱਕ ਦੋਸਤ ਵਕੀਲ ਹਨ । ਉਨ੍ਹਾਂ ਨੇ ਮੈਨੂੰ ਕਿਹਾ ਕਿ ਮੇਰੇ ਘਰ ਦਾ ਬਜਟ ਵੱਧ ਗਿਆ ਹੈ ਅਤੇ ਇਸ ਕਾਰਣ ਮੇਰੀ ਘਰ ਵਾਲੀ ਨਾਰਾਜ਼ ਹੋ ਗਈ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜੀ ਇਨ੍ਹਾਂ ਦੀ ਜ਼ਿਮੇਵਾਰੀ ਹੈ ਲੋਕਾਂ ਨੂੰ ਅਸੈਂਸ਼ੀਅਲ ਕਮਾਡੀਟੀਜ਼ ਸਪਲਾਈ ਕਰਨ ਦੀ,ਇਹ ਤਕੜੇ ਹੋ ਕੇ ਨਿਭਾਉਣ ਤਾਂ ਕਿ ਸਰਕਾਰ ਦੀ ਬਦਨਾਮੀ ਨਾ ਹੋਵੇ । ਜੇ ਕੋਈ ਇਸ ਵਿੱਚ ਦਖਲ ਦੇਵੇਗਾ ਤਾਂ ਵੇਖ ਲਵਾਂਗੇ ।

**ਸ਼੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਮੈਂ ਕੱਲ ਵੀ ਦਰਖਾਸਤ ਕੀਤੀ ਸੀ ਕਿ ਜਿਹੜੀਆਂ ਗਰੀਬ ਆਦਮੀਆਂ ਦੀਆਂ ਜ਼ਰੂਰਤ ਦੀਆਂ ਚੀਜ਼ਾਂ ਹਨ ਆਟਾ ਲੈ ਲਓ, ਵੈਜੀਟੇਬਲ ਘੀ ਲੈ ਲਓ, ਸਰਸੋਂ ਦਾ ਤੇਲ ਲੈ ਲਓ ਇਨ੍ਹਾਂ ਸਾਰੀਆਂ ਚੀਜ਼ਾਂ ਦੀਆਂ ਕੀਮਤਾਂ ਪਿਛਲੇ 15 ਦਿਨਾਂ ਦੇ ਵਿੱਚ 10, 15 ਪ੍ਰਤੀਸ਼ਤ ਵੱਧ ਗਈਆਂ ਹਨ । ਜੇ ਸਰਕਾਰ ਨੇ ਕਣਕ ਦੀ ਪ੍ਰੋਕਿਉਰਮੈਂਟ ਨਾ ਕੀਤੀ ਤਾਂ ਫਿਰ ਕੀ ਪੁਜ਼ੀਸ਼ਨ ਹੋਵੇਗੀ । ਕਣਕ ਦੀ ਸਰਕਾਰੀ ਪ੍ਰੋਕਿਉਰਮੈਂਟ ਕਰਨ ਲਈ ਪੰਜਾਬ ਦੀ ਸਰਕਾਰ ਸੈਂਟਰ ਦੀ ਸਰਕਾਰ ਨਾਲ ਕੇਸ ਟੇਕ-ਅੱਪ ਕਰੇ । ਆਪਣੇ ਤੌਰ ਤੇ ਜੋ ਰੀਲੀਫ ਕਨਜ਼ਿਊਮਰਜ਼ ਨੂੰ ਦੇ ਸਕਦੇ ਹਨ ਉਹ ਵੱਧ ਤੋਂ ਵੱਧ ਦੇਣਾ ਚਾਹੀਦਾ ਹੈ। ਇਹ ਠੀਕ ਹੈ ਕਿ ਵਪਾਰੀਆਂ ਅਤੇ ਬੜੇ ਬੜੇ ਸਰਮਾਏਦਾਰਾਂ ਦੇ ਨੁਮਾਇੰਦੇ ਉਪਰ ਪਹੁੰਚ ਗਏ ਹਨ ਲੇਕਿਨ ਅਸੀਂ ਸਮਾਜਵਾਦ ਦੀ ਐਡਵੋਕੇਸੀ ਕਰਨ ਵਾਲੇ ਲੋਕ ਅਜੇ ਇਥੇ ਬੈਠੇ ਹਾਂ । ਸਾਡੀ ਸਰਕਾਰ ਹੁੰਦੇ ਹੋਏ ਆਮ ਗਰੀਬ ਆਦਮੀ ਨੂੰ ਕੋਈ ਤਕਲੀਫ ਨਹੀਂ ਹੋਣੀ ਚਾਹੀਦੀ। ਬਾਕੀ ਮੈਂ ਸਰਕਾਰ ਨੂੰ ਕਹਾਂਗਾ ਕਿ ਦੁੱਧ ਦੀ ਜੋ ਕੀਮਤ ਵੱਧੀ ਹੈ ਉਹ ਸਰਕਾਰ ਨੂੰ ਵਾਪਸ ਲੈਣੀ ਚਾਹੀਦੀ ਹੈ । ਇਸ ਦੇ ਵਿੱਚ ਸਬਸਿਡੀ ਦੇ ਕੇ ਪਿਛਲੇ ਭਾਅ ਤੇ ਦੁੱਧ ਲੋਕਾਂ ਨੂੰ ਸਪਲਾਈ ਕਰਨਾ ਚਾਹੀਦਾ ਹੈ ।

**ਚੌਧਰੀ ਰਾਮ ਸਿੰਘ**: ਸਪੀਕਰ ਸਾਹਿਬ, ਇਥੇ ਮਹਿੰਗਾਈ ਦੇ ਬਾਰੇ ਬਹੁਤ ਗਲਾਂ ਹੋ ਰਹੀਆਂ ਹਨ । ਸਰਦਾਰ ਪ੍ਰਤਾਪ ਸਿੰਘ ਕੈਰੋਂ ਵੇਲੇ ਵੀ ਇਸੇ ਤਰ੍ਹਾਂ ਆਟੇ ਦੇ ਰੇਟ ਹਾਈ ਹੋ ਗਏ ਸਨ । ਉਸ ਵੇਲੇ ਸਰਕਾਰ ਦੇ ਗੁਦਾਮਾਂ ਦੇ ਵਿੱਚ ਕਣਕ ਪਈ ਸੀ । ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਗੁਦਾਮ ਤੋੜ ਕੇ ਕਣਕ ਬਾਹਰ ਕਢ ਕੇ ਲੋਕਾਂ ਨੂੰ ਦਿੱਤੀ ਸੀ । ਕੀ ਉਸੇ ਤਰ੍ਹਾਂ ਪੰਜਾਬ ਦੇ ਵਿੱਚ ਵੀ ਕੀਤਾ ਜਾਵੇਗਾ?

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਅੱਜ ਆਟਾ ਪੌਣੇ ਦੋ ਰੁਪਏ ਕਿਲੋ ਮਿਲਦਾ ਹੈ । ਗੁਦਾਮਾਂ ਵਿੱਚ ਭਾਵੇਂ ਕਿਤਨੀ ਕਣਕ ਪਈ ਹੈ, ਇਨ੍ਹਾਂ ਨੂੰ ਸਬਸੀਡਾਇਜ਼ਡ ਰੇਟ ਤੇ ਲੋਕਾਂ ਨੂੰ ਆਟਾ ਤੇ ਕਣਕ ਦੇਣੀ ਚਾਹੀਦੀ ਹੈ । ਮੈਂ ਇਨ੍ਹਾਂ ਦੇ ਨੋਟਿਸ ਵਿੱਚ ਇਹ ਵੀ ਲਿਆਉਣਾ ਚਾਹੁੰਦਾ

ਹਾ ਕਿ ਅਡਹਾਕ ਬੇਸਿਜ਼ ਤੇ ਜਿਹੜੇ ਟੀਚਰਜ਼ ਕੰਮ ਕਰਦੇ ਹਨ ਉਨ੍ਹਾਂ ਨੂੰ ਮਾਰਚ ਦੇ ਮਹੀਨੇ ਦੀ ਤਨਖਾਹ ਨਹੀਂ ਮਿਲ ਰਹੀ । ਟੀਚਰਜ਼ ਦੇ ਤਨਖਾਹਾਂ ਦੇ ਬਿਲ ਪਾਸ ਨਹੀਂ ਹੋ ਰਹੇ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ:** ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੇ ਮੈਂਬਰਾਂ ਨੇ ਵੀ ਅਤੇ ਕਮਿਊਨਸਟ ਪਾਰਟੀ ਦੇ ਮੈਂਬਰਾਂ ਨੇ ਮੰਨਿਆ ਹੈ ਕਿ ਪਿਛਲੇ 15 ਦਿਨਾਂ ਦੇ ਅੰਦਰ ਕੀਮਤਾਂ 15, 20 ਪ੍ਰਤੀਸ਼ਤ ਵੱਧ ਗਈਆਂ ਹਨ । ਇਹ ਚੀਜ਼ਾਂ ਗਰੀਬਾਂ ਨੂੰ ਠੀਕ ਰੇਟ ਤੇ ਦੇਣ ਦੀ ਜ਼ਿਮੇਵਾਰੀ ਸਟੇਟ ਗੌਰਮਿੰਟ ਦੀ ਹੈ । ਸਟੇਟ ਦੀ ਗੌਰਮਿੰਟ ਨੇ ਇਨ੍ਹਾਂ ਚੀਜ਼ਾਂ ਦੀਆਂ ਕੀਮਤਾਂ ਤੇ ਕੰਟਰੋਲ ਕਰਨਾ ਹੈ ਨਾ ਕਿ ਸੈਂਟਰ ਦੀ ਸਰਕਾਰ ਨੇ। ਬਾਦਲ ਸਾਹਿਬ ਨੇ ਸਟੇਟਮੈਂਟ ਦਿੱਤੀ ਹੈ ਕਿ ਜਿਤਨੀ ਵੀ ਅਨਾਜ ਦੀ ਲੋੜ ਹੈ ਅਸੀਂ ਦਿਆਂਗੇ । ਜੇ ਸੂਬੇ ਦੀ ਸਰਕਾਰ ਪ੍ਰਾਈਸਿਜ਼ ਨੂੰ ਕੰਟਰੋਲ ਨਹੀਂ ਕਰ ਸਕਦੀ ਤਾਂ ਰਿਜ਼ਾਈਨ ਕਰਨ, ਸੈਂਟਰ ਦੀ ਸਰਕਾਰ ਤੇ ਕਿਉਂ ਰਿਸਪਾਂਸੀਬਿਲਟੀ ਪਾ ਰਹੇ ਹਨ ?

**ਸ਼੍ਰੀ ਪਿਆਰਾ ਰਾਮ ਧੰਨੋਵਾਲੀ:** ਸਪੀਕਰ ਸਾਹਿਬ, ਮੈ ਤਾਂ ਹੋਰ ਹੀ ਗਲ ਕਰਨੀ ਹੈ । ਇਸਦੇ ਬਾਰੇ ਸਰਕਾਰ ਜ਼ਰੂਰ ਧਿਆਨ ਦੇਵੇ । ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਦਾ ਧਿਆਨ ਦਿਵਾਉਣ ਦੀ ਕੋਸ਼ਿਸ਼ ਸਵੇਰੇ ਵੀ ਕੀਤੀ ਸੀ। ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਸਰਕਾਰ ਨੇ ਆਪਣੇ ਹੱਥ ਵਿੱਚ ਲੈਣ ਦਾ ਫੈਸਲਾ ਕੀਤਾ ਹੈ, ਆਇਆ ਦਯਾਨੰਦ ਮੈਡੀਕਲ ਕਾਲਜ, ਜਿਹੜਾ ਕਿ ਠੀਕ ਨਹੀਂ ਚਲ ਰਿਹਾ, ਉਸਨੂੰ ਵੀ ਸਰਕਾਰ ਆਪਣੇ ਹੱਥ ਵਿੱਚ ਲਵੇਗੀ । ਕੀ ਇਸ ਬਾਰੇ ਚੀਫ ਮਨਿਸਟਰ ਸਾਹਿਬ ਜਵਾਬ ਦੇਣਗੇ ?

**ਸ਼੍ਰੀ ਸਪੀਕਰ** : ਇਹ ਗਲ ਸਵੇਰੇ ਵੀ ਹੋ ਗਈ ਸੀ । ਹੁਣ ਤੁਸੀਂ ਬੈਠ ਜਾਓ ।

**ਸਰਦਾਰ ਹਰਚੰਦ ਸਿੰਘ:** ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਪਾਤੜਾਂ ਮੰਡੀ ਵਿਚ 1200 ਬੋਰੀ ਅਨਾਜ ਪਿਆ ਹੈ । ਉਥੇ ਕਣਕ ਦਾ ਕੋਈ ਖਰੀਦਦਾਰ ਨਹੀਂ ਹੈ ਕਿਉਂਕਿ ਸੈਂਟਰ ਗੌਰਮਿੰਟ ਨੇ ਕਣਕ ਦੇ ਭਾਅ ਨਹੀਂ ਦੱਸੇ । ਇਸ ਲਈ ਉਸ ਦੀ ਜ਼ਿੰਮੇਵਾਰੀ ਸਰਕਾਰ ਲਵੇ ।

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ** :ਸਪੀਕਰ ਸਾਹਿਬ, ਇਹ ਬੜੀ ਗੰਭੀਰ ਸਮੱਸਿਆ ਹੈ। ਸੀਮਿੰਟ ਅਵੇਲੇਬਲ ਨਹੀਂ ਹੈ,ਆਟਾ 1.70 ਰੁਪਏ ਨੂੰ ਮਿਲ ਰਿਹਾ ਹੈ , ਚੀਨੀ ਦਾ ਭਾਅ ਵੱਧ ਗਿਆ ਹੈ , ਘਿਉ ਤੇ ਵੀ ਸੈਂਟਰ ਦਾ ਕੰਟ੍ਰੋਲ ਹੈ , ਉਸ ਦੀ ਕੀਮਤ ਵੱਧ ਗਈ ਹੈ। ਪੰਜਾਬ ਦੇ ਚੀਫ ਮਨਿਸਟਰ ਸਾਹਿਬ, ਇਸ ਮਸਲੇ ਤੇ ਅਲਾਈਵ ਹਨ, ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਰਿਕੁਐਸਟ ਕਰਾਂਗਾ ਕਿ ਉਹ ਸੈਂਟਰ ਨਾਲ ਜਾ ਕੇ ਗੱਲ ਕਰਨ ਜਿਹੜੇ ਗੁਦਾਮ ਪੰਜਾਬ ਵਿਚ ਅਵੇਲੇਬਲ ਹਨ ਉਹ ਸੈਂਟਰ ਨਾਲ ਗਲ ਬਾਤ ਕਰਕੇ ਉਨ੍ਹਾਂ ਨੂੰ ਖੋਲ੍ਹਣ ਤਾਕਿ ਸਸਤੇ ਰੇਟ ਤੇ ਕਣਕ ਮਿਲ ਸਕੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ:** ਸਪੀਕਰ ਸਾਹਿਬ, ਦੋ ਤਿੰਨ ਮਹੀਨੇ ਹੋਏ ਜਦੋਂ ਕਿ ਪੰਜਾਬ ਸਰਕਾਰ ਨੇ ਵੀਟ ਪ੍ਰੋਡਕਟਸ ਜਿਹੜੀਆਂ ਸਨ ਉਨ੍ਹਾਂ ਵਾਸਤੇ ਜ਼ੋਨ ਖੋਲ ਦਿੱਤਾ ਸੀ । ਉਦੋਂ ਵੀ ਇਹ ਖਦਸ਼ਾ ਜ਼ਾਹਰ ਕੀਤਾ ਗਿਆ ਸੀ ਕਿ ਮਿਲ ਮਾਲਿਕ ਇਸ ਦਾ ਫਾਇਦਾ ਉਠਾਉਣਗੇ । ਜਿਹੜੀ ਵੀਟ ਪ੍ਰੋਡਕਟ ਹੈ ਉਹ ਬਾਹਰਲੇ ਸੂਬਿਆਂ ਵਿਚ ਜਾ ਸਕਦੀ ਹੈ , ਇਸ ਬਾਰੇ ਖਦਸ਼ਾ ਅਖਬਾਰਾਂ ਵਿਚ ਵੀ ਆਇਆ ਸੀ ।ਇਸ ਕਰਕੇ ਕੀਮਤਾਂ ਵਿਚ ਵਾਧਾ ਹੋਇਆ ਹੈ। ਕੀ ਸਰਕਾਰ ਦੁਬਾਰਾ ਪਹਿਲੇ ਵਾਂਗ ਹੀ ਜ਼ੋਨ ਕਾਇਮ ਕਰਨ ਲਈ ਤਿਆਰ ਹੈ, ਪਹਿਲੇ ਵਾਂਗ ਹੀ ਵੀਟ ਪ੍ਰੋਡਕਟਸ ਤੇ ਪਾਬੰਦੀ ਲਗਾਉਣ ਨੂੰ ਤਿਆਰ ਹੈ ? ਜੋ ਚੀਜ਼ ਸੈਂਟਰਲ ਪੂਲ ਵਿਚੋਂ ਆਉਂਦੀ ਹੈ , ਉਸ ਦੇ ਬਾਰੇ ਸੈਂਟਰਲ ਸਰਕਾਰ ਨਾਲ ਗਲ ਬਾਤ ਕਰਕੇ ਇਹ ਹਾਊਸ ਨੂੰ ਦੱਸਣ ਕਿ ਕਿਹੜੀ

[ਸਰਦਾਰ ਸੁਖਦੇਵ ਸਿੰਘ ਢੀਂਡਸਾ]

ਚੀਜ਼ ਦਾ ਕੋਟਾ ਘੱਟ ਦਿੱਤਾ ਗਿਆ ਹੈ, ਕਿਹੜੀ ਚੀਜ਼ ਇਨ੍ਹਾਂ ਪਾਸ ਘੱਟ ਪੁੱਜੀ ਹੈ, ਤਾਕਿ ਹਾਊਸ ਦਾ ਖਦਸ਼ਾ ਦਰ ਹੋ ਸਕੇ ?

**ਕਾਮਰੇਡ ਅਛਰਾ ਸਿੰਘ**:ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਚੀਜ਼ਾਂ ਦੀ ਮਹਿੰਗਾਈ ਦੇ ਬਾਰੇ ਵਿਚ ਬਿਆਨ ਦੇਣ ਔਰ ਨਾਲ ਜਿਹੜੇ ਪੰਜਾਬ ਵਿਚ, ਖਾਸ ਤੌਰ ਤੇ ਸੰਗਰੂਰ ਔਰ ਫਰੀਦਕੋਟ ਤੋਂ ਹਜ਼ਾਰਾਂ ਕਿਸਾਨ ਗੜੇ ਮਾਰ ਕਾਰਨ ਇਥੇ ਆਏ ਹੋਏ ਹਨ ਉਨ੍ਹਾਂ ਨੂੰ ਸਰਕਾਰ ਕੀ ਮੱਦਦ ਦੇਵੇਗੀ, ਇਸ ਬਾਰੇ ਵੀ ਬਿਆਨ ਦੇਣ।

**ਸਰਦਾਰ ਦਿਲਬਾਗ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਚੀਫ਼ ਮਨਿਸਟਰ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਸਾਡੇ ਤਿੰਨ ਦਿਨ ਦੀ ਬੱਜਟ ਤੇ ਬਹਿਸ ਦੌਰਾਨ ਇਸ ਪਾਸੇ ਬੈਠੇ ਮੈਂਬਰ ਸਾਹਿਬਾਨ ਨੇ ( ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ ) ਆਪਣੀਆਂ ਆਪਣੀਆਂ ਸਪੀਚਾਂ ਵਿਚ ਇਹ ਮੰਗ ਕੀਤੀ ਹੈ ਕਿ ਜਿਹੜੀਆਂ ਮਿਉਂਸਪੈਲਟੀਆਂ ਟੌਲ ਟੈਕਸ ਲੈਂਦੀਆਂ ਹਨ ਉਸ ਨਾਲ ਬੜੀ ਹਾਰਡਸ਼ਿਪ ਹੁੰਦੀ ਹੈ, ਉਸ ਹਾਰਡਸ਼ਿਪ ਨੂੰ ਦੂਰ ਕੀਤਾ ਜਾਵੇ। ਇਸ ਲਈ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਦੇ ਮੁਤੱਲਿਕ ਜ਼ਰੂਰ ਬਿਆਨ ਦੇਣ।

**ਸਰਦਾਰ ਬੇਅੰਤ ਸਿੰਘ**:ਸਪੀਕਰ ਸਾਹਿਬ, ਮੇਰੇ ਪੁਆਇੰਟ ਦੇ ਬਾਰੇ ਵੀ ਬਿਆਨ ਦੇਣ।ਮੇਰੇ ਹਲਕੇ ਦਾ ਬੜਾ ਭਾਰੀ ਮਸਲਾ ਹੈ। ਉਸ ਬਾਰੇ ਧੰਨੋਵਾਲੀ ਸਾਹਿਬ ਨੇ ਵੀ ਗੱਲ ਕੀਤੀ ਹੈ ਕਿ ਦਯਾ ਨੰਦ ਮੈਡੀਕਲ ਕਾਲਜ, ਲੁਧਿਆਣਾ, ਜਿਹੜਾ ਹੈ, ਉਸ ਨੂੰ ਗੌਰਮਿੰਟ ਟੇਕ ਓਵਰ ਕਰ ਲਵੇ।

**ਸ਼੍ਰੀ ਸਪੀਕਰ** : ਉਸ ਬਾਰੇ ਤਾਂ ਤੁਸੀਂ ਗੱਲ ਕਹਿ ਲਈ ਹੈ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ,ਉਥੇ ਬਹੁਤ ਬੁਰੀ ਹਾਲਤ ਹੈ। ਪਹਿਲਾਂ 800 ਰੁਪਿਆ ਹੁੰਦਾ ਸੀ ਟਿਊਸ਼ਨ ਦਾ ਫਿਰ 5 ਹਜ਼ਾਰ ਕਰ ਦਿੱਤਾ ਗਿਆ ਅਤੇ ਹੁਣ 11 ਹਜ਼ਾਰ ਕਰ ਦਿੱਤਾ ਹੈ ਔਰ 40/40 ਹਜ਼ਾਰ ਰੁਪਏ ਤੱਕ ਲਿਆ ਜਾਂਦਾ ਹੈ। ਕਈਆਂ ਕੇਸਾਂ ਵਿਚ ਤਾਂ ਇਕ ਇਕ ਲੱਖ ਰੁਪਏ ਡੋਨੇਸ਼ਨ ਲਈ ਜਾਂਦੀ ਹੈ। ਉਥੇ 50 ਸਟੂਡੈਂਟਸ ਹਨ, ਉਨ੍ਹਾਂ ਦਾ ਨੁਕਸਾਨ ਹੋ ਰਿਹਾ ਹੈ। ਇਸ ਲਈ ਮੈਂ ਇਹ ਐਸ਼ੋਰਸ ਚਾਹੁੰਦਾ ਹਾਂ ਕਿ ਸਰਕਾਰ ਉਸ ਕਾਲਜ ਵੱਲ ਵੇਖੇ।

( ਇਸ ਸਮੇਂ ਸਰਦਾਰ ਕਰਨੈਲ ਸਿੰਘ ਮਰੜ੍ਹੀ ਖੜੇ ਹੋਏ ਪਰ ਮੁੱਖ ਮੰਤਰੀ ਜੀ ਜਵਾਬ ਦੇਣ ਲਈ ਪਹਿਲਾਂ ਖੜੇ ਸਨ।)

**ਸ਼੍ਰੀ ਸਪੀਕਰ** : ਸੀ. ਐਮ. ਸਾਹਿਬ, ਮਰੜ੍ਹੀ ਸਾਹਿਬ ਨੂੰ ਵੀ ਕਹਿ ਲੈਣ ਦਿਉ।

**ਮੁੱਖ ਮੰਤਰੀ** : ਸਪੀਕਰ ਸਾਹਿਬ,ਇਕ ਸਬਜੈਕਟ ਤੇ ਭਾਵੇਂ ਦਸ ਸਵਾਲ ਪੁੱਛ ਲੈਣ ਪਰ ਜੇਕਰ ਵੱਖਰਾ ਵੱਖਰਾ ਸਬਜੈਕਟ ਆਉਂਦਾ ਜਾਵੇਗਾ ਤਾਂ ਪਹਿਲਾਂ ਉਸ ਨੂੰ ਲਿਖਣਾ ਪਵੇਗਾ, ਫਿਰ ਜਵਾਬ ਹਰ ਇਕ ਦਾ ਦੇਣਾ ਪਵੇਗਾ। ਜੇਕਰ ਤਾਂ ਚੀਜ਼ਾਂ ਦੇ ਭਾਵਾਂ ਬਾਰੇ ਹੀ ਮਰੜ੍ਹੀ ਸਾਹਿਬ ਨੇ ਕੁਝ ਕਹਿਣਾ ਹੈ ਤਾਂ ਕਹਿ ਲੈਣ।

( ਇਸ ਸਮੇਂ ਸਰਦਾਰ ਹਰਚੰਦ ਸਿੰਘ ਜੀ ਖੜੇ ਹੋ ਗਏ। )

**ਸ਼੍ਰੀ ਸਪੀਕਰ** : ਜੋ ਮੈਂਬਰ ਸਾਹਿਬਾਨ ਇਕ ਵਾਰ ਆਪਣੀ ਗੱਲ ਕਹਿ ਚੁਕੇ ਹਨ ਉਹ ਫਿਰ ਨਾ ਉਠਣ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਮਹਿੰਗਾਈ ਬਹੁਤ ਹੋ ਗਈ ਹੈ। ਸੀਮਿੰਟ ਬਾਰੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਦਾ ਹੱਲ ਕੀ ਹੈ....

**ਸ਼੍ਰੀ ਸਪੀਕਰ:** ਕੀ ਤੁਸੀਂ ਹੱਲ ਕਰ ਸਕੋਗੇ ?

**ਸਰਦਾਰ ਕਰਨੈਲ ਸਿੰਘ ਮਰੜ੍ਹੀ:** ਮੈਂ ਸਪੀਕਰ ਸਾਹਿਬ, ਹੱਲ ਦੱਸ ਸਕਦਾ ਹਾਂ। ਸਰਕਾਰ ਹੱਲ ਕਰ ਸਕਦੀ ਹੈ। ਇਸ ਦਾ ਹੱਲ ਇਹ ਹੈ ਕਿ ਸੀਮਿੰਟ ਦੀਆਂ ਗੱਡੀਆਂ ਸਟੇਸ਼ਨਾਂ ਉਤੇ ਆਉਂਦੀਆਂ ਹਨ ਪਰ ਬਹੁਤ ਸਾਰੇ ਵਪਾਰੀ ਹਨ ਜਿਹੜੇ ਕਿ ਉਥੋਂ ਸਟੇਸ਼ਨ ਤੇ ਹੀ ਗੱਡੀਆਂ ਵੇਚ ਦਿੰਦੇ ਹਨ, ਉਹ ਪੰਜਾਬ ਤੋਂ ਬਾਹਰ ਲੈ ਜਾਂਦੇ ਹਨ। ਇਸ ਲਈ ਸਰਕਾਰ ਦੀ ਡਿਊਟੀ ਬਣਦੀ ਹੈ ਕਿ ਜਿਹੜੀਆਂ ਗੱਡੀਆਂ ਦੀਆਂ ਗੱਡੀਆਂ ਬਾਹਰ ਜਾਂਦੀਆਂ ਹਨ ਉਨ੍ਹਾਂ ਨੂੰ ਰੋਕੇ, ਉਹ ਬਾਹਰ ਨਾ ਜਾਣ ਦੇਵੇ। ਇਨ੍ਹਾਂ ਗੱਡੀਆਂ ਨੂੰ ਉਹ ਲੋਕ ਹੀ ਲੈ ਜਾਂਦੇ ਹਨ ਜਿਹੜੇ ਕਿ ਪਹਿਲਾਂ ਮੀਸਾ ਦੇ ਥਲੇ ਫੜੇ ਹੋਏ ਸਨ। ਇਸ ਬਾਰੇ ਸਰਕਾਰ ਫੈਸਲਾ ਕਰੇ ਕਿ ਉਹ ਸੀਮਿੰਟ ਬਾਹਰ ਜਾਣ ਦੇਣਾ ਹੈ ਜਾਂ ਨਹੀਂ ਜਾਣ ਦੇਣਾ ?

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ): ਸਪੀਕਰ ਸਾਹਿਬ, ਕੀਮਤਾਂ ਦਾ ਵੱਧਣਾ ਤੇ ਘੱਟਣਾ ਤਿੰਨ ਤਰ੍ਹਾਂ ਦਾ ਹੈ। ਇਸਦੇ ਕਾਰਣ ਪ੍ਰੋਵਿੰਸ਼ੀਅਲ, ਨੈਸ਼ਨਲ, ਔਰ ਇੰਟਰਨੈਸ਼ਨਲ ਹੋ ਸਕਦੇ ਹਨ। ਕੁਝ ਚੀਜ਼ਾਂ ਇਟਰਨੈਸ਼ਨਲ ਹਾਲਾਤ ਨਾਲ ਤੁਅੱਲਕ ਰੱਖਦੀਆਂ ਹਨ, ਕੁਝ ਨੈਸ਼ਨਲ ਹਾਲਾਤ ਨਾਲ ਔਰ ਕੁਝ ਪ੍ਰੋਵਿੰਸ਼ੀਅਲ ਹਾਲਾਤ ਨਾਲ ਤੁਅੱਲਕ ਰੱਖਦੀਆਂ ਹਨ। ਪਰ ਕੀਮਤਾਂ ਨੂੰ ਵਧਣ ਤੋਂ ਰੋਕਣਾ ਸਭ ਤੋਂ ਘੱਟ ਪ੍ਰੋਵਿੰਸ਼ੀਅਲ ਸਰਕਾਰਾਂ ਦੇ ਵੱਸ ਦੀ ਗੱਲ ਹੁੰਦੀ ਹੈ। ਮੈਨੂੰ ਆਨਰੇਬਲ ਮੈਂਬਰਾਂ ਦੇ ਜਜ਼ਬਾਤ ਨਾਲ ਹਮਦਰਦੀ ਹੈ। ਮੈਂ ਸਮਝਦਾ ਹਾਂ ਕਿ ਉਹ ਸੱਚੇ ਹਨ। ਉਨ੍ਹਾਂ ਦਾ ਮਨ ਐਜੀਟੇਟ ਕਰ ਰਿਹਾ ਹੈ ਕਿਉਂਕਿ ਕੁਝ ਦਿਨਾਂ ਤੋਂ ਕੀਮਤਾਂ ਉਪਰ ਜਾ ਰਹੀਆਂ ਹਨ। ਉਨ੍ਹਾਂ ਕੀਮਤਾਂ ਨੂੰ ਰੋਕਣ ਵਾਸਤੇ ਅਸੀਂ ਜਿਤਨੇ ਉਪਾਅ ਕਰ ਸਕਦੇ ਹਾਂ ਜ਼ਰੂਰੀ ਤੌਰ ਤੇ ਕਰਾਂਗੇ। ਕਿਤਨਾ ਕੁਝ ਸਾਨੂੰ ਕੇਂਦਰੀ ਸਰਕਾਰ ਨਾਲ ਮਿਲਕੇ ਕਰਨਾ ਪਵੇਗਾ, ਉਹ ਉਸ ਨੂੰ ਦੱਸਾਂਗੇ ਔਰ ਸਰਕਾਰ ਨੂੰ ਸੁਝਾਓ ਦੇਵਾਂਗੇ ਕਿ ਜਿਹੜੀਆਂ ਚੀਜ਼ਾਂ ਅਸੀਂ ਹਿੰਦੁਸਤਾਨ ਵਿਚ ਇੰਪੋਰਟ ਕਰਦੇ ਹਾਂ ਉਨ੍ਹਾਂ ਦੀਆਂ ਕੀਮਤਾਂ ਘਟਾਉਣ ਵਾਸਤੇ ਇੰਟਰਨੈਸ਼ਨਲ ਹਾਲਾਤ ਨਾਲ ਨਜਿੱਠਿਆ ਜਾਵੇ। ਸਪੀਕਰ ਸਾਹਿਬ, ਤੁਸੀਂ ਇਤਫਾਕ ਕਰੋਗੇ ਔਰ ਆਨਰੇਬਲ ਮੈਂਬਰ ਵੀ ਇਸ ਗੱਲ ਨਾਲ ਇਤਫਾਕ ਕਰਨਗੇ ਕਿ ਜਿਹੜੇ ਗਰੀਬ ਮੁਲਕ ਹਨ, ਜਿਥੇ ਬੇਰੁਜ਼ਗਾਰੀ ਹੋਵੇ, ਉਸ ਦੇ ਕਾਰਣ ਉਥੇ ਦੀ ਗਰੀਬੀ ਹੁੰਦੀ ਹੈ ਔਰ ਗਰੀਬ ਮੁਲਕਾਂ ਵਿਚ ਜਦੋਂ ਤਕ ਸਮਾਜਵਾਦ ਨਾ ਆਵੇ ਤਦ ਤਕ ਉਨ੍ਹਾਂ ਕੀਮਤਾਂ ਉਤੇ ਪੱਕੇ ਤੌਰ ਤੇ ਰੋਕ ਨਹੀਂ ਲਾਈ ਜਾ ਸਕਦੀ। ਇਸ ਲਈ ਮੈਂ ਹਾਊਸ ਦੇ ਜਜ਼ਬਾਤ ਨੂੰ ਰੀਪਰਜ਼ੈਂਟ ਕਰਨ ਲਈ ਇਹ ਸੁਝਾਓ ਦੇਵਾਂਗਾ ਕਿ ਇਸ ਸਾਰੇ ਢਾਂਚੇ ਨੂੰ ਜਿਹੜਾ ਖਾਦ, ਖੁਰਾਕ ਦੀਆਂ ਚੀਜ਼ਾਂ ਦਾ ਹੈ, ਉਨ੍ਹਾਂ ਸਾਰਿਆਂ ਨੂੰ ਗੌਰਮਿੰਟ ਨੈਸ਼ਨੇਲਾਈਜ਼ ਕਰਕੇ ਕੀਮਤਾਂ ਨੂੰ ਕਾਬੂ ਕਰੇ, ਪ੍ਰੋਕਿਉਰਮੈਂਟ ਦੀਆਂ ਚੀਜ਼ਾਂ ਨੂੰ ਕਾਬੂ ਵਿਚ ਲਵੇ। (ਥੰਪਿੰਗ) ਜੋ ਚੀਜ਼ਾਂ ਪੈਦਾ ਹੋਣ, ਪੈਦਾ ਕਰਨ ਵਾਲੇ ਨੂੰ ਪੂਰੀ ਕੀਮਤ ਮਿਲੇ ਔਰ ਗਰੀਬਾਂ ਨੂੰ ਸਬਸਿਡੀ ਦੇ ਕੇ ਕੀਮਤਾਂ ਨੂੰ ਘਟਾਇਆ ਜਾਵੇ। ਬਾਕੀ ਜਿੱਥੋਂ ਤਕ ਪੰਜਾਬ ਸਰਕਾਰ ਦਾ ਤੁਅੱਲਕ ਹੈ ਉਸ ਬਾਰੇ ਮੈਂ ਦੱਸ ਦੇਵਾਂ ਕਿ ਅਸੀਂ ਪੂਰਾ ਯਤਨ ਕਰਾਂਗੇ ਕਿ ਕੀਮਤਾਂ ਗਿਰਨ। (ਸਰਦਾਰ ਸੁਖਦੇਵ ਸਿੰਘ ਢੀਂਡਸਾ ਵਲੋਂ ਵਿਘਨ)

ਸਪੀਕਰ ਸਾਹਿਬ, ਕਪੂਰ ਸਾਹਿਬ ਨੇ ਵੀ, ਧੰਨੋਵਾਲੀ ਜੀ ਔਰ ਸਰਦਾਰ ਬੇਅੰਤ ਸਿੰਘ ਹੋਰਾਂ ਨੇ ਇਸ ਤੋਂ ਪਹਿਲੀ ਬੈਠਕ ਵਿਚ ਅਤੇ ਹੁਣ ਵੀ ਮੈਡੀਕਲ ਕਾਲਜ ਲੁਧਿਆਣੇ ਬਾਰੇ ਕਿਹਾ ਹੈ। ਉਸ ਦੇ ਬਾਰੇ ਮੈਂ ਪੁਜ਼ੀਸ਼ਨ ਵਾਜ਼ੇ ਕਰ ਦੇਣੀ ਚਾਹੁੰਦਾ ਹਾਂ। ਪਿਛਲੀ ਵਾਰ ਵੀ ਗਲ ਹੋਈ ਸੀ ਔਰ ਹੁਣ ਵੀ ਸਰਕਾਰ ਤਿਆਰ ਹੈ ਲੇਕਿਨ ਮੈਨੇਜਮੈਂਟ ਨੂੰ ਜਿਤਨੀ ਉਸ ਕਾਲਜ ਦੀ ਜਾਇਦਾਦ ਹੈ, ਉਹ ਸਾਰੀ ਦੀ ਸਾਰੀ ਦੇਣੀ ਪਵੇਗੀ। ਸਰਕਾਰ ਨੂੰ ਅੱਜ ਰੈਜ਼ੋਲਿਊਸ਼ਨ ਲਿਆ ਦਿਓ, ਅਗਲੇ ਦਿਨ ਹੀ ਅਸੀਂ ਉਸ ਨੂੰ ਟੇਕ-ਓਵਰ ਕਰ ਲਵਾਂਗੇ। (ਥੰਪਿੰਗ)

[ਮੁੱਖ ਮੰਤਰੀ]

ਇਸੇ ਤਰ੍ਹਾਂ ਹੀ ਗੁਰੂ ਗਬਿੰਦ ਸਿੰਘ ਕਾਲਜ ਹੈ। ਉਨ੍ਹਾਂ ਦੇ ਪਾਸ, ਟਰੱਸਟ ਪਾਸ ਜੋ ਰਕਮ ਅਤੇ ਜਾਇਦਾਦ ਹੈ, ਉਹ ਸਾਰੀ ਦੀ ਸਾਰੀ ਦੇਣੀ ਪਵੇਗੀ ਤਾਂ ਟੇਕ ਓਵਰ ਕਰਾਂਗੇ। (ਟਰੇਜ਼ਰੀ ਬੈਂਚਾਂ ਵਲੋਂ ਥੰਪਿੰਗ) ਮੈਂਬਰ ਸਾਹਿਬਾਨ ਇਸ ਦੇ ਵਿਚ ਹਮਾਇਤ ਕਰਕੇ ਸਹਾਇਤਾ ਕਰਨ।

ਸਰਦਾਰ ਦਿਲਬਾਗ ਸਿੰਘ ਹੋਰਾਂ ਨੇ ਟੋਲ ਟੈਕਸ ਦੇ ਬਾਰੇ ਕਿਹਾ। ਜਨਰਲ ਐਡਮਨਿਸਟਰੇਸ਼ਨ ਤੇ ਡਿਸਕਸ਼ਨ ਹੈ, ਉਸ ਦਾ ਜਵਾਬ ਦੇਣ ਵੇਲੇ ਮੈਂ ਉਨ੍ਹਾਂ ਦੀ ਗਲ ਦਾ ਜਵਾਬ ਦੇਵਾਂਗਾ, ਉਨ੍ਹਾਂ ਨੇ ਜਲਦੀ ਕੀਤੀ ਹੈ, ਮੈਂ ਅਜੇ ਤਿਆਰ ਨਹੀਂ।

ਸੀ. ਪੀ. ਆਈ. ਦੇ ਮੈਂਬਰਾਂ ਨੇ ਕਿਹਾ .........।

**ਕਾਮਰੇਡ ਸੱਤ ਪਾਲ ਡਾਂਗ** : ਪੰਜਾਬ ਸਰਕਾਰ ਦੇ ਕੋਲ ਆਟਾ ਹੈ, ਉਸ ਨੂੰ ਰਿਲੀਜ਼ ਕਿਉਂ ਨਹੀਂ ਕੀਤਾ ਜਾਂਦਾ ਤਾਂ ਜੋ ਆਟੇ ਦਾ ਭਾਅ ਡਾਊਨ ਹੋਵੇ?

**ਮੁੱਖ ਮੰਤਰੀ**: ਡਾਂਗ ਸਾਹਿਬ ਬੜੇ ਚੰਗੇ ਪਾਰਲੀਮੈਂਟੇਰੀਅਨ ਹਨ ਪਰ ਕਦੇ ਕਦੇ ਤਾਂ ਉਹ ਡਾਂਗ ਫੜ ਕੇ ਖੜੇ ਹੋ ਜਾਂਦੇ ਹਨ। ਅਸੀਂ ਫੂਡ ਐਂਡ ਸਪਲਾਈ ਮਨਿਸਟਰ ਨੂੰ ਕਹਾਂਗੇ ਕਿ ਕੱਲ ਨੂੰ ਇਸ ਮਸਲੇ ਤੇ ਉਹ ਸਟੇਟਮੈਂਟ ਦੇਣ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ-ਏ-ਪੁਆਇੰਟ ਆਫ ਆਰਡਰ, ਸਰ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਮੈਂ ਸਰਕਾਰ ਨੂੰ ਅਤੇ ਸੀ. ਐਮ. ਸਾਹਿਬ ਨੂੰ ਕਹਾਂਗਾ ਕਿ ਮੈਡੀਕਲ ਕਾਲਜਾਂ ਦਾ ਮਸਲਾ ਜਿਹੜਾ 2-3 ਸਾਲ ਤੋਂ ਪੁਰਾਣਾ ਹੈ ਅਤੇ ਸਟੂਡੈਂਟਸ ਦੀ ਬੁਰੀ ਹਾਲਤ ਹੋ ਰਹੀ ਹੈ। ਗਿਆਨੀ ਜੀ ਉਸ ਟਰੱਸਟ ਦੇ ਆਪ ਚੇਅਰਮੈਨ ਹਨ। ਉਨ੍ਹਾਂ ਨੇ ਕਿਹਾ ਕਿ ਮੈਨੇਜਮੈਂਟ ਲਿਖ ਕੇ ਦੇ ਦੇਵੇ। ਮੈਂ ਇਹ ਕਹਿੰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਖੁਦ ਹੀ ਉਸ ਟਰੱਸਟ ਦੇ ਚੇਅਰਮੈਨ ਹਨ ਅਤੇ ਇਨ੍ਹਾਂ ਦੇ ਸਾਥੀ ਉਸ ਟਰੱਸਟ ਦੇ ਮੈਂਬਰ ਹਨ। ਇਸ ਕਰਕੇ ਗਿਆਨੀ ਜੀ, ਤੁਸੀਂ ਇਥੇ ਹੀ ਐਲਾਨ ਕਰ ਕੇ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਨੂੰ ਟੇਕ-ਓਵਰ ਕਰ ਲਵੋ ਕਿਉਂਕਿ ਤੁਸੀਂ ਆਪ ਹੀ ਚੇਅਰਮੈਨ ਹੋ। ਇਹ ਚੀਜ਼ ਸਟੂਡੈਂਟਸ ਦੇ ਇੰਟਰੈਸਟ ਵਿਚ ਹੈ ਅਤੇ ਆਉਣ ਵਾਲੀ ਜੈਨਰੇਸ਼ਨ ਦੇ ਇੰਟਰੈਸਟ ਵਿਚ ਹੈ......(ਵਿਘਨ)

**ਵਿਦਿਆ ਮੰਤਰੀ** (ਸ੍ਰੀ ਗੁਰਮੇਲ ਸਿੰਘ): ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ...

**ਸਰਦਾਰ ਜਸਵਿੰਦਰ ਸਿੰਘ ਬਰਾੜ** : ** ** **

**ਸ੍ਰੀ ਸਪੀਕਰ**: ਇਹ ਜੋ ਬਰਾੜ ਸਾਹਿਬ ਨੇ ਕਿਹਾ ਹੈ, ਇਹ ਐਕਸਪੰਜ ਕਰ ਦਿਤਾ ਜਾਵੇ

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਇਕਠੇ ਬੋਲ ਰਹੇ ਸਨ ** **)

**ਸ੍ਰੀ ਸਪੀਕਰ** : ਇਹ ਜੋ ਕੁਝ ਮੈਂਬਰ ਸਾਹਿਬਾਨ ਚੇਅਰ ਦੀ ਪਰਮਿਸ਼ਨ ਦੇ ਬਗੈਰ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਲੋਕ ਨਿਰਮਾਣ ਦੇ ਰਾਜ ਮੰਤਰੀ** (ਸਰਦਾਰ ਗੁਰਦਰਸ਼ਨ ਸਿੰਘ): ਆਨਰੇਬਲ ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਬੜੀ ਗੈਰ ਜ਼ਿਮੇਵਾਰੀ ਨਾਲ ਸ਼ਬਦ ਇਸਤੇਮਾਲ ਕੀਤੇ ਹਨ। ਅਸੀਂ ਸਾਰੇ ਇਸ ਹਾਊਸ ਵਿਚ

**Expunged not recorded as ordered by the Chair.

ਬੈਠੇ ਹਾਂ । ਉਨ੍ਹਾਂ ਦੀ ਆਦਤ ਇਸ ਤਰ੍ਹਾਂ ਬੋਲਣ ਦੀ ਹੋ ਗਈ ਹੈ, ਇਸ ਕਰਕੇ ਉਨ੍ਹਾਂ ਨੂੰ ਉਠ ਕੇ ਮਆਫੀ ਮੰਗਣੀ ਚਾਹੀਦੀ ਹੈ ।

**ਸ੍ਰੀ ਸਪੀਕਰ :** ਬਰਾੜ ਸਾਹਿਬ, ਤੁਸੀਂ ਤੇਜ਼ੀ ਵਿਚ ਇਹ ਗਲ ਕਹਿ ਗਏ ਹੋ, ਤੁਹਾਨੂੰ ਸਮਝ ਲੈਣਾ ਚਾਹੀਦਾ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਇਹ ਇੰਟਰਵੀਨ ਕਿਉਂ ਕਰਦੇ ਹਨ ?

**ਸ੍ਰੀ ਸਪੀਕਰ :** ਮੈਂ ਲੀਡਰ ਆਫ਼ ਦੀ ਆਪੋਜ਼ੀਸ਼ਨ ,ਬਰਾੜ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਗੁੱਸੇ ਵਿਚ ਜਿਹੜੇ ਸ਼ਬਦ ਉਹ ਕਹਿ ਗਏ ਹਨ, ਉਹ ਵਿਦਡਰਾ ਕਰਨੇ ਚਾਹੀਦੇ ਹਨ, ਉਹ ਮਨਾਸਿਬ ਨਹੀਂ ਹਨ ।

**ਸਰਦਾਰ ਜਸਵਿੰਦਰ ਸਿੰਘ ਬਰਾੜ:** ਮੈਂ ਕਿਹਾ ਸੀ ਕਿ ਬਹਿ ਜਾਓ, ਗਲ ਸੁਣੋ ।

**ਵਿਦਿਆ ਮੰਤਰੀ** :(ਸ੍ਰੀ ਗੁਰਮੇਲ ਸਿੰਘ): ਇਹ ਝੂਠ ਬੋਲ ਰਹੇ ਹਨ ।

**ਸ੍ਰੀ ਸਪੀਕਰ :** ਲੀਡਰ ਆਫ ਦੀ ਆਪੋਜ਼ੀਸ਼ਨ ਨੇ ਮਹਿਸੂਸ ਕੀਤਾ ਹੈ, ਅਤੇ ਦੂਜੀ ਵਾਰੀ ਜਿਹੜੇ ਸ਼ਬਦ ਕਹੇ ਹਨ, ਉਹ ਤਬਦੀਲ ਕਰ ਲਏ ਹਨ, ਇਸ ਕਰਕੇ ਪਹਿਲੇ ਲਫਜ਼ ਵਿਦਡਰਾ ਕਰ ਲਏ ਜਾਣ ।

**ਘਰੇਲੂ ਉਦਯੋਗ ਦੇ ਉੱਪ-ਮੰਤਰੀ** (ਸ੍ਰੀ ਖੁਸ਼ਹਾਲ ਬਹਿਲ): ਸਪੀਕਰ ਸਾਹਿਬ, ਹਾਊਸ ਦਾ ਕੋਈ ਡੈਕੋਰਮ ਹੁੰਦਾ ਹੈ, ਸਲੀਕਾ ਹੁੰਦਾ ਹੈ ਔਰ ਬੈਠਕ ਵਿਚ ਬੈਠ ਕੇ ਗਲ ਕਰਨ ਦਾ ਤਰੀਕਾ ਹੁੰਦਾ ਹੈ । ਬੜਾ ਦੁੱਖ ਹੈ ਕਿ ਆਪੋਜ਼ੀਸ਼ਨ ਦੇ ਮੈਂਬਰ ਪੁਆਇੰਟ ਆਫ ਆਰਡਰ ਰੇਜ਼ ਕਰਦੇ ਹਨ ਪਰ ਸ਼ਾਇਦ ਇਨ੍ਹਾਂ ਨੂੰ ਪਤਾ ਹੀ ਨਹੀਂ ਕਿ ਪੁਆਇੰਟ ਆਫ ਆਰਡਰ ਕੀ ਹੁੰਦਾ ਹੈ ਅਤੇ ਇਹ ਇੰਟਰਪਟ ਕਰਦੇ ਹਨ ਜਦੋਂ ਇਨ੍ਹਾਂ ਦੇ ਵਲੋਂ ਮੈਂਬਰ ਬੋਲਦੇ ਹਨ ਤਾਂ 40-40 ਮਿੰਟ ਕੋਈ ਇੰਟਰਪਸ਼ਨ ਨਹੀਂ ਕੀਤੀ ਜਾਂਦੀ, ਪਰ ਇਹ ਇਕ ਇਕ ਮਿੰਟ ਬਾਅਦ ਪੁਆਇੰਟ ਆਫ ਆਰਡਰ ਤੇ ਖੜੇ ਹੋ ਜਾਂਦੇ ਹਨ । ਸਪੀਕਰ ਸਾਹਿਬ, ਮੈਂ ਬੜੇ ਅਦਬ ਨਾਲ ਕਹਾਂਗਾ ਕਿ ਜਾਂ ਤਾਂ ਇਨ੍ਹਾਂ ਨੂੰ ਤੁਸੀਂ ਨਹੀਂ ਰੋਕਦੇ ਜਾਂ ਇਨ੍ਹਾਂ ਨੂੰ ਡੇਕੋਰਮ-ਮੈਨਟੇਨ ਕਰਨਾ ਨਹੀਂ ਆਉਂਦਾ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਲੁੱਟ ਕੇ ਪੰਜਾਬ ਨੂੰ ਖਾ ਗਏ ।

**ਉਪ-ਮੰਤਰੀ:** ਜਿਹੜੇ ਲਫਜ਼ ਬਰਾੜ ਸਾਹਿਬ ਨੇ ਕਹੇ ਹਨ, ਉਹ ਕਿਤੇ ਮੇਲੇ ਵਿਚ ਵਰਤੇ ਜਾਂਦੇ ਹਨ । ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਹਾਊਸ ਵਿਚ ਬੈਠੇ ਹਨ, ਇਨ੍ਹਾਂ ਨੂੰ ਮੁਆਫੀ ਮੰਗਣੀ ਚਾਹੀਦੀ ਹੈ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਬਹਿਲ ਸਾਹਿਬ ਨੇ ਗਲਤ ਫੁਰਮਾਇਆ ਹੈ । ਉਨ੍ਹਾਂ ਨੇ ਇੰਟਰਵੀਨ ਕੀਤਾ ਤਾਂ ਮੈਂ ਇਹ ਕਿਹਾ ਸੀ ਕਿ ਬਹਿ ਜਾਓ, ਵਿਚ ਨਾ ਬੋਲੋ । ਅਸੀਂ ਗਿਆਨੀ ਜੀ ਦੀ ਸਪੀਚ ਵਿਚ ਇੰਟਰਪਟ ਨਹੀਂ ਕੀਤਾ, ਸਾਡੀ ਸਪੀਚ ਵਿਚ ਤੁਸੀਂ ਇੰਟਰਪਟ ਕਿਉਂ ਕਰਦੇ ਹੋ ?

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਬੜੇ ਗੁੱਸੇ ਵਿਚ ਗਲਤ ਲਫਜ਼ ਕਹੇ ਹਨ ।

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ): ਸਪੀਕਰ ਸਾਹਿਬ, ਬੜੇ ਅਫਸੋਸ ਦੀ ਗਲ ਹੈ ਕਿ ਹਾਊਸ ਵਿਚ ਇਸ ਵਾਰੀ ਹੀ ਨਹੀਂ ਪਹਿਲਾਂ ਵੀ ਟੋਕਾ ਟੋਕੀ ਹੁੰਦੀ ਹੈ ਅਤੇ ਇਸ ਦੇ ਨਾਲ ਕਈ ਦਫਾ ਬਦਮਜ਼ਗੀ ਵੀ ਪੈਦਾ ਹੋ ਜਾਂਦੀ ਹੈ । ਹੁਣ ਇਸ ਤੋਂ ਪਹਿਲਾਂ ਬਰਾੜ ਸਾਹਿਬ ਨੇ ਕੁਝ ਲਫਜ਼ ਕਹੇ, ਉਹ ਤੁਸੀਂ ਲਫਜ਼ ਵੇਖ ਲਵੋ ਰਿਕਾਰਡ ਵਿਚੋਂ ਅਤੇ ਆਪ ਹੀ ਅੰਦਾਜ਼ਾ ਕਰ ਲਵੋ, ਅਸੀਂ ਕੁਝ ਨਹੀਂ ਕਹਿਣਾ ਚਾਹੁੰਦੇ । ਅਗਰ ਲਫਜ਼ ਅਨਪਾਰਲੀਮੈਂਟਰੀ ਹਨ ਤਾਂ ਉਸ ਦੇ ਮੁਤਾਬਿਕ ਤੁਸੀਂ ਉਨ੍ਹਾਂ ਨੂੰ ਕਹੋ । ਮਗਰ ਮੈਂ ਬਰਾੜ ਸਾਹਿਬ ਨੂੰ ਇਹ ਜ਼ਰੂਰ ਕਹਾਂਗਾ ਕਿ ਜਿਸ ਤਰ੍ਹਾਂ ਇਹ ਚਾਹੁੰਦੇ ਹਨ, ਅਸੀਂ ਲੀਡਰ ਆਫ਼ ਦੀ ਆਪੋਜ਼ੀਸ਼ਨ ਦਾ ਸਤਿਕਾਰ, ਮਾਨ ਅਤੇ ਇਜ਼ਤ ਕਰਨਾ ਚਾਹੁੰਦੇ ਹਾਂ। ਜਦੋਂ ਲੀਡਰ ਆਫ ਦੀ ਆਪੋਜ਼ੀਸ਼ਨ ਜਾਂ ਉਨ੍ਹਾਂ ਦਾ ਕੋਈ ਹੋਰ ਮੈਂਬਰ ਸਾਡੇ ਵਲੋਂ ਮੈਂਬਰਾਂ ਦੇ ਬੋਲਦਿਆਂ ਉਹ ਇੰਟਰਪਟ ਨਾ ਕਰਨ ਤਾਂ ਮੈਂ ਉਨ੍ਹਾਂ ਨੂੰ ਅਸ਼ੋਰੈਂਸ ਦਿੰਦਾ ਹਾਂ ਕਿ ਸਾਡੇ ਵਲੋਂ ਵੀ ਕੋਈ ਇੰਟਰਪਸ਼ਨ ਨਹੀਂ ਹੋਵੇਗੀ । ਪਰ ਜਦੋਂ ਚੀਫ਼ ਮਨਿਸਟਰ ਸਾਹਿਬ ਜਾਂ ਸਾਡੀ ਵਲੋਂ ਕੋਈ ਹੋਰ ਬੋਲਦਾ ਹੋਵੇ ਅਤੇ ਇਹ ਇੰਟਰਪਟ ਕਰਨ ਤਾਂ ਅਸੀਂ ਆਪਣੇ ਮੈਂਬਰਾਂ ਨੂੰ ਕਿਸ ਤਰੀਕੇ ਨਾਲ ਰੋਕੀਏ । ਇਸ ਬਾਰੇ, ਸਪੀਕਰ ਸਾਹਿਬ, ਭਾਵੇਂ ਕੋਈ ਕੋਡ ਆਫ ਕੰਡਕਟ ਬਣਾ ਲਵੋ ਅਤੇ ਇਸ ਬਾਰੇ ਲੀਡਰਜ਼ ਦੀ ਮੀਟਿੰਗ ਬੁਲਾ ਲਵੋ ਅਤੇ ਇਸ ਚੀਜ਼ ਨੂੰ ਸਟ੍ਰਿਕਟਲੀ ਐਨਫੋਰਸ ਕਰੋ ਨਹੀਂ ਤਾਂ ਹਾਊਸ ਦਾ ਕੰਮ ਚਲਣਾ ਬੜਾ ਔਖਾ ਹੋ ਜਾਵੇਗਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਜੋ ਬਰਾੜ ਸਾਹਿਬ ਨੇ ਲਫਜ਼ ਕਹੇ ਸੀ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਜੋ ਲਫਜ਼ ਵਜ਼ੀਰ ਸਾਹਿਬ ਵਲੋਂ, ਚੌਧਰੀ ਜਗਤ ਰਾਮ ਵਲੋਂ ਅਤੇ ਕਈ ਹੋਰ ਇਨ੍ਹਾਂ ਦੇ ਮੈਂਬਰਾਂ ਵਲੋਂ ਕਹੇ ਗਏ ਹਨ, ਉਹ ਕਟਵਾ ਦੇਵੋ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ** **

**ਸ੍ਰੀ ਸਪੀਕਰ** : ਮੇਰੇ ਬਾਰੇ ਵਿਚ ਜੋ ਕੁਝ ਕਿਹਾ ਗਿਆ ਹੈ ਇਹ ਰਿਕਾਰਡ ਨਾ ਕੀਤਾ ਜਾਵੇ ਐਸਪਰਸ਼ਨ ਜਿਹੜੀ ਹੈ ਇਹ ਰਿਕਾਰਡ ਨਾ ਕੀਤੀ ਜਾਵੇ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਤੁਸੀਂ ਇਸ ਬਾਰੇ ਕਿਹਾ ਸੀ ।

**ਸ੍ਰੀ ਸਪੀਕਰ**: ਮੈਂ ਤੁਹਾਡੇ ਨਾਲ ਚੈਂਬਰ ਵਿਚ ਕੋਈ ਗਲ ਕੀਤੀ ਹੋਵੇਗੀ, ਇਥੇ ਨਹੀਂ ਕੀਤੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਤੁਸੀਂ ਕਲ ਕਿਹਾ ਸੀ । ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਕਹਿਣ ਤੋਂ ਪਹਿਲਾਂ ਬਾਕੀ ਇਨ੍ਹਾਂ ਨੂੰ ਵੀ ਕਹੋ । ਜੇ ਡੈਕੋਰਮ ਰਖਣਾ ਹੈ ਤਾਂ ਸਾਰਿਆਂ ਵਾਸਤੇ ਇਕੋ ਹੀ ਹੋਣਾ ਚਾਹੀਦਾ ਹੈ । ਜਦੋਂ ਆਪੋਜ਼ੀਸ਼ਨ ਦੇ ਲੀਡਰ ਬੋਲਦੇ ਹੋਣ, ਤਾਂ ਇਨ੍ਹਾਂ ਨੂੰ ਸਤਿਕਾਰ ਕਰਨਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਲੇਕਿਨ ਇਨ੍ਹਾਂ ਨੇ ਮੰਨ ਲਿਆ ਹੈ, ਉਨ੍ਹਾਂ ਨੂੰ ਆਪਣੀ ਗਲਤੀ ਮੰਨਣੀ ਚਾਹੀਦੀ ਹੈ ।

**ਵਿਦਿਆ ਮੰਤਰੀ** (ਸ੍ਰੀ ਗੁਰਮੇਲ ਸਿੰਘ): ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਕਈ ਦਫ਼ਾ ਮੈਂਬਰ ਬੋਲਦੇ ਹਨ ਤਾਂ ਥੋੜ੍ਹਾ ਬਹੁਤ ਸ਼ੁਗਲ ਸਪੀਚ ਦੇ ਵਿਚ ਹੁੰਦਾ ਰਹਿੰਦਾ ਹੈ । ਲੇਕਿਨ ਬਰਾੜ ਸਾਹਿਬ ਜਦੋਂ ਵੀ ਬੋਲਦੇ ਹਨ, ਜਾਂ ਜਦੋਂ ਕੋਈ ਸਾਡਾ ਮੈਂਬਰ ਜਾਂ ਮਨਿਸਟਰ ਬੋਲਦਾ ਹੋਵੇ, ਤਾਂ ਉਹ

**Not recorded as ordered by the Chair.

ਖੜੇ ਹੋਕੇ ਬਾਹਾਂ ਮਾਰ ਮਾਰ ਕੇ ਦਾਰਾ ਸਿੰਘ ਪਹਿਲਵਾਨ ਦੀ ਤਰ੍ਹਾਂ ਗੱਲਾਂ ਕਰਦੇ ਹਨ ਅਤੇ ਇਤਨਾ ਹੰਕਾਰ ਕਰਦੇ ਹਨ (ਵਿਘਨ) ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਇਸ ਤਰ੍ਹਾਂ ਹੰਕਾਰ ਨਹੀਂ ਕਰਨਾ ਚਾਹੀਦਾ। ਹਾਊਸ ਦੇ ਡੈਕੋਰਮ ਨੂੰ ਮੇਨਟੇਨ ਕਰਨਾ ਚਾਹੀਦਾ ਹੈ। ਬਰਾੜ ਸਾਹਿਬ ਆਪਣੇ ਆਪ ਨੂੰ ਕਹਾਉਂਦੇ ਤਾਂ ਪੜ੍ਹਿਆ ਲਿਖਿਆ ਹਨ ਪਰ ਗੱਲਾਂ ਪੜ੍ਹੇ ਲਿਖੇ ਬੰਦੇ ਵਾਲੀਆਂ ਨਹੀਂ ਕਰਦੇ। ਇਹ ਠੀਕ ਨਹੀਂ। ਇਹ ਅਸੀਂ ਟਾਲਰੇਟ ਨਹੀਂ ਕਰ ਸਕਦੇ ਕਿ ਜਦ ਕੋਈ ਮਨਿਸਟਰ ਬੋਲੇ ਤਾਂ ਇਹ ਬਾਹਾਂ ਮਾਰ ਮਾਰ ਕੇ ਗੱਲਾਂ ਕਰਨ।

**ਸਰਦਾਰ ਰਣਧੀਰ ਸਿੰਘ ਚੀਮਾ**: ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਹੁਣੇ ਹੀ ਵਜ਼ੀਰ ਸਾਹਿਬ ਜਿਸ ਟੋਨ ਵਿਚ ਬੋਲੇ ਹਨ, ਤੁਸੀਂ ਇਨ੍ਹਾਂ ਦੇ ਮੈਨਰਜ਼ ਵੇਖ ਲਏ ਹਨ। ਇਹ ਵਜ਼ੀਰ ਹਨ ਇਨ੍ਹਾਂ ਨੂੰ ਤਾਂ ਕੁਝ ਸਿਖਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਮੈਂ ਸਾਰੇ ਹਾਊਸ ਦੇ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਹਾਊਸ ਨੂੰ ਆਰਾਮ ਨਾਲ ਚਲਣ ਦਿਓ। ਸਾਡੇ ਡਿਵੈਲਪਮੈਂਟ ਮਨਿਸਟਰ ਸਾਹਿਬ ਦੁੱਧ ਦੇ ਬਾਰੇ ਜਵਾਬ ਦੇਣਾ ਚਾਹੁੰਦੇ ਹਨ, ਉਹ ਸੁਣੋ।

**ਸ੍ਰੀ ਪ੍ਰੇਮ ਗੁਪਤਾ** : ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਗੁਪਤਾ ਜੀ, ਜੇ ਤੁਸੀਂ ਟਰੈਜ਼ਰੀ ਬੈਂਚਿਜ਼ ਤੋਂ ਪੁਆਇੰਟ ਆਫ ਆਰਡਰ ਸ਼ੁਰੂ ਕਰਨੇ ਹਨ ਤਾਂ ਠੀਕ ਹੈ, ਕਰੋ। ਫਿਰ ਇਹ ਪੁਆਇੰਟ ਆਫ਼ ਆਰਡਰ ਹੀ ਚਲਣ ਦਿਓ।

**ਸ੍ਰੀ ਪ੍ਰੇਮ ਗੁਪਤਾ**: ਸਪੀਕਰ ਸਾਹਿਬ, ਤੁਸੀਂ ਨਰਾਜ਼ ਹੋ ਜਾਂਦੇ ਹੋ ਜਦੋਂ ਵੀ ਮੈਂ ਖੜਾ ਹੁੰਦਾ ਹਾਂ। ਸਪੀਕਰ ਸਾਹਿਬ, ਇਹ ਮਾਮਲਾ ਖਾਸਾ ਡਿਸਕਸ ਹੋ ਚੁਕਾ ਹੈ। ਇਸ ਵਾਸਤੇ ਮੈਂ ਇਹ ਦਰਖਾਸਤ ਕਰਾਂਗਾ ਕਿ ਇਸ ਹਾਊਸ ਦੇ ਸਾਰੇ ਗਰੁਪ ਲੀਡਰਜ਼ ਨੂੰ ਚੈਂਬਰ ਵਿਚ ਬੁਲਾਕੇ ਕੋਈ ਸਲਾਹ ਕਰਨੀ ਚਾਹੀਦੀ ਹੈ ਕਿ ਜਦੋਂ ਇਸ ਤਰ੍ਹਾਂ ਦੀ ਕੋਈ ਸ਼ੁਗਲ ਦੀ ਗੱਲ ਹੁੰਦੀ ਹੈ ਤਾਂ ਉਹ ਮੈਂਬਰਜ਼ ਕਈ ਵਾਰ ਸੀਰੀਅਸ ਹੋ ਜਾਂਦੇ ਹਨ। ਇਸ ਕਰਕੇ ਇਹੋ ਜਿਹੀਆਂ ਗਲਾਂ ਪਰੋਸੀਡਿੰਗਜ਼ ਵਿਚ ਨਹੀਂ ਆਉਣੀਆਂ ਚਾਹੀਦੀਆਂ। ਜਿਸ ਵੇਲੇ ਸਾਡਾ ਕੋਈ ਮੈਂਬਰ ਜਾਂ ਮਨਿਸਟਰ ਬੋਲਦਾ ਹੋਵੇ ਤਾਂ ਇਹ ਇੰਟਰੱਪਟ ਕਰਨਾ ਸ਼ੁਰੂ ਕਰ ਦਿੰਦੇ ਹਨ। ਇਹ ਠੀਕ ਨਹੀਂ ਔਰ ਜਿਹੜੀ ਗੱਲ ਬਰਾੜ ਸਾਹਿਬ ਨੇ ਕਹੀ ਹੈ ਉਹ ਜ਼ਰੂਰ ਉਨ੍ਹਾਂ ਨੂੰ ਵਾਪਿਸ ਲੈਣੀ ਚਾਹੀਦੀ ਹੈ।

**ਚੌਧਰੀ ਜਗਤ ਰਾਮ**: ਸਪੀਕਰ ਸਾਹਿਬ, ਬਰਾੜ ਸਾਹਿਬ ਨੇ ਮੇਰਾ ਨਾਂ ਲੈਕੇ ਇਕ ਗੱਲ ਕਹੀ ਹੈ ......

**ਸ੍ਰੀ ਸਪੀਕਰ** : ਉਹ ਕੋਈ ਵੀ ਗੱਲ ਰਿਕਾਰਡ ਤੇ ਨਹੀਂ ਆਈ। ਤੁਸੀਂ ਬੈਠੋ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਕੋਈ ਨਵੀਂ ਗੱਲ ਤਾਂ ਹੈ ਨਹੀਂ। ਰੂਲਜ਼ ਬਣੇ ਹੋਏ ਹਨ ਅਤੇ ਸਭ ਮੈਂਬਰਜ਼ ਰੂਲਜ਼ ਜਾਣਦੇ ਹਨ। ਮੈਂ ਸਮਝਦਾ ਹਾਂ ਕਿ ਜਿਹੜੇ ਇਸ ਹਾਊਸ ਦੀ ਇਜ਼ਤ ਕਰਦੇ ਹਨ ਉਹ ਲੋਕਾਂ ਦੀ ਇਜ਼ਤ ਕਰਦੇ ਹਨ। ਆਪਣੀ ਇਜ਼ਤ ਆਪ ਕਰਾਉਣੀ ਸਿੱਖਣੀ ਚਾਹੀਦੀ ਹੈ। ਜੇ ਕੋਈ ਕਿਸੇ ਦੀ ਇਜ਼ਤ ਨਹੀਂ ਕਰੇਗਾ ਤਾਂ ਉਸ ਦੀ ਇਜ਼ਤ ਕੋਈ ਕਿਉਂ ਕਰੇਗਾ ? ਜੋ ਮੈਂ

[ਮੁੱਖ ਮੰਤਰੀ]

ਕਲ ਰਿਮਾਰਕਸ ਕੀਤੇ ਸੀ ਉਹ ਕੌੜੇ ਦਿਲ ਨਾਲ ਕੀਤੇ ਸੀ । ਪਰ ਹੁਣ ਤੁਹਾਨੂੰ ਇਸ ਤਰ੍ਹਾਂ ਇਜਾਜ਼ਤ ਨਹੀਂ ਦੇਣੀ ਚਾਹੀਦੀ ।

**ਸ਼੍ਰੀ ਸਪੀਕਰ** : ਮੈਂ ਇਸ ਨੂੰ ਜ਼ੀਰੋ ਆਵਰ ਨਹੀਂ ਆਬਜ਼ਰਵ ਕਰਦਾ ਪਰ ਇਹ ਪੁਆਇੰਟ ਆਫ ਆਰਡਰ ਫਿਰ ਸ਼ੁਰੂ ਹੋ ਗਏ ਸੀ ।

**ਮੁੱਖ ਮੰਤਰੀ** : ਇਕ ਗੱਲ ਇਥੇ ਹੋਈ ਸੀ ਗੜੇ ਪੈਣ ਦੀ। ਮੈਂ ਸਮਝਦਾ ਹਾਂ ਕਿ ਇਹ ਠੀਕ ਹੈ ਕਿ ਇਸ ਤੇ ਸਾਰੇ ਹਾਊਸ ਦੇ ਮੈਂਬਰਾਂ ਨੂੰ ਫ਼ਿਕਰ ਹੋਣਾ ਚਾਹੀਦਾ ਹੈ । ਮੈਂਬਰਜ਼ ਨੂੰ ਇਸ ਤੇ ਕਾਫੀ ਤੌਖਲਾ ਸੀ । ਸਾਨੂੰ ਇਸ ਬਾਰੇ ਆਸ ਸੀ ਕਿ ਇਕ ਵਜੇ ਤਕ ਗੜੇ ਪੈਣ ਦੀ ਸਾਰੀ ਰਿਪੋਰਟ ਸਾਡੇ ਕੋਲ ਆ ਜਾਵੇਗੀ ਲੇਕਿਨ ਸਾਰੇ ਜ਼ਿਲ੍ਹਿਆਂ ਦੀ ਪੂਰੀ ਰਿਪੋਰਟ ਹਾਲੇ ਸਾਡੇ ਕੋਲ ਨਹੀਂ ਆਈ । ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਮਦਦ ਕਰਨ ਤੋਂ ਪਹਿਲਾਂ ਜੇ ਸਾਨੂੰ ਥੋੜ੍ਹਾ ਜਿਹਾ ਉਨ੍ਹਾਂ ਦੇ ਨੁਕਸਾਨ ਦਾ ਪਤਾ ਲਗ ਜਾਵੇ ਤਾਂ ਅਸੀਂ ਇਨ੍ਹਾਂ ਦੇ ਸਾਹਮਣੇ ਪੂਰੀ ਡੀਟੇਲ ਰੱਖ ਸਕਾਂਗੇ । ਹੁਣ ਤਕ ਸਾਨੂੰ ਜੋ ਖਬਰਾਂ ਮਿਲੀਆਂ ਹਨ ਉਸ ਦੇ ਮੁਤਾਬਿਕ ਜਲੰਧਰ ਸਬ-ਡਵੀਜ਼ਨ ਵਿਚ 13 ਪਿੰਡਾਂ ਵਿਚ 25 ਪ੍ਰਤੀਸ਼ਤ ਨੁਕਸਾਨ ਹੋਇਆ ਹੈ, 50 ਪ੍ਰਤੀਸ਼ਤ ਨੁਕਸਾਨ 20 ਪਿੰਡਾਂ ਵਿਚ ਹੋਇਆ ਹੈ, 75 ਪ੍ਰਤੀਸ਼ਤ ਨੁਕਸਾਨ 22 ਪਿੰਡਾਂ ਵਿਚ ਹੋਇਆ ਹੈ ਔਰ 76 ਤੋਂ 100 ਪ੍ਰਤੀਸ਼ਤ ਨੁਕਸਾਨ 9 ਪਿੰਡਾਂ ਵਿਚ ਹੋਇਆ ਹੈ । ਇਸੇ ਤਰ੍ਹਾਂ ਅੰਮ੍ਰਿਤਸਰ ਵਿਚ ਕੋਈ 5 ਪਿੰਡਾਂ ਵਿਚ ਨੁਕਸਾਨ ਹੋਇਆ ਹੈ । ਅੰਮ੍ਰਿਤਸਰ ਦੀ ਤਹਿਸੀਲ ਪੱਟੀ ਵਿਚ ਵੀ ਗੜੇ ਪਏ ਹਨ ਪਰ ਉਥੋਂ ਹਾਲੇ ਰਿਪੋਰਟ ਨਹੀਂ ਆਈ । ਹੁਸ਼ਿਆਰਪੁਰ ਵਿਚੋਂ ਹਾਲੇ ਕੋਈ ਨੁਕਸਾਨ ਦੀ ਖਬਰ ਨਹੀਂ ਆਈ। ਲੁਧਿਆਣੇ ਦੇ 10 ਪਿੰਡਾਂ ਵਿਚ ਨੁਕਸਾਨ ਹੋਇਆ ਹੈ । ਸੰਗਰੂਰ ਜ਼ਿਲ੍ਹੇ ਵਿਚ ਸੁਨਾਮ, ਸੰਗਰੂਰ ਅਤੇ ਮਲੇਰਕੋਟਲਾ ਤਿੰਨੇ ਸਬ-ਡਵੀਜ਼ਨਾਂ ਵਿਚ ਨੁਕਸਾਨ ਹੋਣ ਦੀ ਖਬਰ ਆਈ ਹੈ ਔਰ ਕੁਝ ਪਿੰਡ ਮਲੇਰਕੋਟਲਾ ਸਬ-ਡਵੀਜ਼ਨ ਦੇ ਤਾਂ ਬਹੁਤ ਬਰਬਾਦ ਹੋਏ ਹਨ । ਫ਼ਿਰੋਜ਼ਪੁਰ ਵਿਚ ਕੋਈ ਫਸਲ ਦਾ ਨੁਕਸਾਨ ਨਹੀਂ ਹੋਇਆ। ਫਰੀਦਕੋਟ ਦੇ 20 ਪਿੰਡਾਂ ਵਿਚ ਨੁਕਸਾਨ ਹੋਇਆ ਹੈ ਅਤੇ ਬਠਿੰਡੇ ਵਿਚ ਵੀ 30 ਪਿੰਡਾਂ ਦਾ ਨੁਕਸਾਨ ਹੋਇਆ ਹੈ ਪਰੰਤੂ ਨੁਕਸਾਨ ਦੀ ਪਰਸੈਂਟੇਜ ਹਾਲੇ ਨਹੀਂ ਆਈ। ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਪੰਜਾਬ ਸਰਕਾਰ ਆਪਣੇ ਵਿੱਤ ਅਨੁਸਾਰ ਜਿੰਨੀ ਜਲਦੀ ਇਨ੍ਹਾਂ ਲੋਕਾਂ ਦੀ ਮੱਦਦ ਕਰ ਸਕਦੀ ਹੋਈ, ਕਰੇਗੀ ।

**ਕੈਪਟਨ ਰਤਨ ਸਿੰਘ**: ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਸ ਤੋਂ ਪਹਿਲਾਂ ਤੁਸੀਂ ਬੋਲਦੇ ਹੋਏ ਇਹ ਗਲ ਆਖੀ ਸੀ ਕਿ ਰੰਧਾਵਾ ਸਾਹਿਬ ਨੂੰ ਬੋਲਣ ਦਿਓ ਉਸ ਤੋਂ ਬਾਅਦ ਬਕਾਇਦਾ ਇਜਲਾਸ ਚਲੇਗਾ ।

**ਸ਼੍ਰੀ ਸਪੀਕਰ** : ਮੈਂ ਆਪਣੇ ਆਪ ਨੂੰ ਕੁਰੈਕਟ ਕਰ ਲੈਂਦਾ ਹਾਂ, ਅਗਲਾ ਬਿਜ਼ਨਸ ਚਲੇਗਾ ।

## STATEMENT MADE BY THE MINISTER OF STATE FOR DEVELOPMENT REGARDING RISE IN THE PRICE OF MILK SUPPLIED BY THE PUNJAB DAIRY DEVELOPMENT CORPORATION.

**ਰਾਜ ਮੰਤਰੀ ਵਿਕਾਸ** (ਸਰਦਾਰ ਸੰਤੋਖ ਸਿੰਘ ਰੰਧਾਵਾ): ਸਪੀਕਰ ਸਾਹਿਬ, ਹੁਣੇ ਹੀ ਕੁਝ ਸਜਣਾਂ ਨੇ ਦੁੱਧ ਦੇ ਮੁਤੱਲਕ ਜਿਹੜੇ ਭਾਅ ਵੱਧੇ ਹਨ ਉਸ ਤੇ ਤੌਖਲਾ ਪਰਗਟ ਕੀਤਾ ਹੈ । ਸਾਡੇ ਮਾਨਯੋਗ ਆਪੋਜ਼ੀਸ਼ਨ ਦੇ ਲੀਡਰਾਂ ਨੇ ਇਸ ਤੇ ਤੌਖਲਾ ਪਰਗਟ ਕਰਦੇ ਹੋਏ ਮੇਰੇ ਤੇ ਇਲਜ਼ਾਮ ਲਾ ਦਿੱਤਾ। ਇਸ ਦੇ ਮੁਤੱਲਕ ਮੈਂ ਉਸ ਦਿਨ ਵੀ ਅਰਜ਼ ਕੀਤੀ ਸੀ ਕਿ ਪਹਿਲੇ ਜਿਹੜੀ ਦੁੱਧ ਦੀ ਕੀਮਤ ਸੀ ਉਹ

1 ਰੁਪਿਆ 40 ਪੈਸੇ ਸੀ, ਪਰ ਫਿਰ ਕੁਝ ਕਾਰਣਾਂ ਕਰਕੇ ਇਹ ਭਾਅ ਸਾਨੂੰ 1 ਰੁਪਿਆ 50 ਪੈਸੇ ਕਰਨਾ ਪਿਆ ਲੇਕਿਨ ਇਸ ਦੇ ਬਾਵਜੂਦ ਜਦੋਂ ਮਹਿੰਗਾਈ ਵਧਦੀ ਗਈ ਤਾਂ ਹੁਣ ਸਾਨੂੰ 1 ਰੁਪਿਆ 65 ਪੈਸੇ ਉਸ ਪਰੋਡਿਊਸਰ ਨੂੰ, ਉਸ ਕਿਸਾਨ ਨੂੰ, ਜਿਹੜਾ ਦੁਧ ਪੈਦਾ ਕਰਦਾ ਹੈ, ਦੇਣੇ ਪੈਂਦੇ ਹਨ। ਇਸ ਦੇ ਨਾਲ ਜਿਹੜਾ ਸਾਡਾ ਹੋਲ-ਮਿਲਕ ਹੈ ਉਸ ਦੀ ਕੀਮਤ 2 ਰੁਪਏ 30 ਪੈਸੇ ਕਰ ਦਿੱਤੀ ਹੈ ਅਤੇ ਜਿਹੜਾ ਟੋਨਡ ਮਿਲਕ ਹੈ ਉਸ ਦੀ ਕੀਮਤ 1 ਰੁਪਿਆ 90 ਪੈਸੇ ਕਰਨੀ ਪਈ। ਇਹ ਜਿਹੜੀ ਕਾਰਪੋਰੇਸ਼ਨ ਹੈ ਇਹ ਇਕ ਕਮਰਸ਼ੀਅਲ ਅਦਾਰਾ ਹੈ, ਇਹ ਇਕ ਅਟਾਨਮਿਸ ਬਾਡੀ ਹੈ। ਸਪੀਕਰ ਸਾਹਿਬ, ਇਸ ਦੇ ਡਿਵੈਲਪਮੈਂਟ ਕਮਿਸ਼ਨਰ ਸਾਹਿਬ ਨੂੰ ਬੁਲਾਇਆ ਹੈ ਤਾਕਿ ਗੱਲ ਬਾਤ ਕਰਕੇ ਕੋਈ ਹੱਲ ਹੋ ਜਾਵੇ ਅਤੇ ਇਹ ਜਿਹੜਾ ਘਾਟਾ 18 ਲੱਖ ਰੁਪਏ ਦਾ ਡੇਰੀ ਨੂੰ ਆਉਂਦਾ ਹੈ। ਇਸ ਬਾਰੇ ਸੋਚ-ਵਿਚਾਰ ਕਰਕੇ ਕੀਮਤ ਘਟਾਈ ਜਾ ਸਕੇ। ਜਿਹੜੇ ਪ੍ਰੋਡਿਊਸਰ ਹਨ ਉਨ੍ਹਾਂ ਨੂੰ ਉਸੇ ਤਰ੍ਹਾਂ ਪੂਰੀ ਕੀਮਤ ਦਿੱਤੀ ਜਾ ਸਕੇ। ਸਪੀਕਰ ਸਾਹਿਬ, ਇਕ ਗੱਲ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਹੀ ਸੀ ਕਿ ਮੇਰੇ ਕਿਸੇ ਰਿਸ਼ਤੇਦਾਰ ਦੇ ਕੋਲ ਸੈਕਟਰ 15 ਵਿਚ ਏਜੰਸੀ ਹੈ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ। (ਵਿਘਨ)

**ਸਰਦਾਰ ਜਸਵਿੰਦਰ ਸਿੰਘ ਬਰਾੜ:** ਤੁਹਾਡਾ ਰਿਸ਼ਤੇਦਾਰ ਨਹੀਂ ਹੈ ਉਹ ਕਿਸੇ ਵਜ਼ੀਰ ਦਾ ਰਿਸ਼ਤੇਦਾਰ ਹੈ।

**ਰਾਜ ਮੰਤਰੀ** : ਹੁਣ ਇਹ ਕਹਿੰਦੇ ਹਨ ਕਿ ਤੁਹਾਡਾ ਰਿਸ਼ਤੇਦਾਰ ਨਹੀਂ ਹੈ ਉਹ ਹੋਰ ਕਿਸੇ ਵਜ਼ੀਰ ਦਾ ਰਿਸ਼ਤੇਦਾਰ ਹੈ। ਇਹ ਆਪਣੇ ਪਹਿਲੇ ਲਫਜ਼ ਵਾਪਿਸ ਲੈ ਲੈਣ। ਮੈਂ ਤਾਂ ਇਸ ਦਾ ਪਤਾ ਕਰ ਲਿਆ ਹੈ। ਮੈਂ ਫਿਰ ਅੱਜ ਚੈਲਿੰਜ ਕਰ ਦੇਣਾ ਸੀ ਕਿ ਮੈਂ ਵੀ ਅਸਤੀਫਾ ਦਿੰਦਾ ਹਾਂ ਤੇ ਤੁਸੀਂ ਵੀ ਦੇ ਦਿਉ। ਮੈਂ ਕੋਈ ਪਰੋਫੈਸ਼ਨਲ ਪੋਲੀਟੀਸ਼ਨ ਨਹੀਂ ਹਾਂ। ਮੈਂ ਆਈਡਿਓਲੋਜੀਕਲੀ ਖੜਾ ਹਾਂ ਅਤੇ ਖੜਾ ਰਹਾਂਗਾ। ਮੈਂ ਕਿਸੇ ਦੀ ਧਮਕੀ ਤੋਂ ਡਰਨ ਵਾਲਾ ਨਹੀਂ ਹਾਂ। ਮੈਂ 5 ਸਾਲ ਪੂਰੀ ਤਰ੍ਹਾਂ ਆਪਣੀ ਪਾਰਟੀ ਦੇ ਨਾਲ ਨਿਭਾਏ ਹਨ। ਮੈਂ ਜੋ ਵੀ ਕੰਮ ਕਰਦਾ ਹਾਂ ਬੜਾ ਸੋਚ ਸਮਝ ਕੇ ਕਰਦਾ ਹਾਂ। ਮੈਂ ਆਪਣੀ ਜ਼ਮੀਨ ਗਹਿਣੇ ਪਾ ਕੇ ਬੈਠਾ ਹੋਇਆ ਹਾਂ। ਮੈਂ ਕੋਈ ਜਾਇਦਾਦ ਨਹੀਂ ਬਣਾਈ ਹੈ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ। ਇਕ ਆਨਰੇਬਲ ਮੈਂਬਰ ਸਰਦਾਰ ਦਰਸ਼ਨ ਸਿੰਘ ਕਨੇਡੀਅਨ ਇਸ ਹਾਊਸ ਦੇ ਵਿਚ ਕੰਬਲਾਂ ਦਾ ਵਪਾਰ ਕਰ ਰਹੇ ਹਨ। ਕਦੀ ਕੰਬਲ ਨੂੰ ਇਧਰ ਕਰਦੇ ਹਨ ਅਤੇ ਕਦੇ ਉਧਰ ਕਰਦੇ ਹਨ। ਇਹ ਅੱਜ ਕੰਬਲ ਚੁਕੀ ਫਿਰਦੇ ਹਨ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਕੰਬਲਾਂ ਦਾ ਵਪਾਰ ਗੜ੍ਹਸ਼ੰਕਰ ਵਿਚ ਇਨ੍ਹਾਂ ਦਾ ਇਕ ਆਦਮੀ ਕਰ ਰਿਹਾ ਹੈ।

---

## DISCUSSION AND VOTING OF DEMANDS FOR GRANTS FOR THE YEAR 1977-78

**Mr. Speaker** : There are 35 Demands for Grants on the list of Business but according to the decision of the House only demands relating to the General Administration will be specifically discussed.

[Mr. Speaker]

If the House agrees, all the Demands for Grants on the Order Paper will be deemed to have been read and moved. (Voices : Yes, yes). If the House agrees, guillotine will be applied at 5.45 P.M.

(Voices : Yes, yes.)

**Demand No. 8**

That a sum not exceeding Rs. 1,29,11,000 be granted to the Governor to defray the charges that will come in course of payment for the year 1977-78 (excluding the amount already Voted on Account) in respect of Civil Secretariat.

**Demand No. 9**

That a sum not exceeding Rs. 1,80,06,000 be granted to the Governor to defray the charges that will come in course of payment for the year 1977-78 (excluding the amount already Voted on Account) in respect of District Administration.

(Discussion would be confined to General Administration only.)

**Demand No. 1**

That a sum not exceeding Rs. 31,67,000 be granted to the Governor to defray the charges that will come in course of payment for the year 1977-78 (excluding the amount already Voted on Account) in respect of State Legislature.

**Demand No. 2**

That a sum not exceeding Rs. 44,18,000 be granted to the Governor to defray the charges that will come in course of payment for the year 1977-78 (excluding the amount already Voted on Account) in respect of Council of Ministers.

**Demand No. 3**

That a sum not exceeding Rs. 1,34,25,000 be granted to the Governor to defray the charges that will come in course of payment for the year 1977-78 (excluding the amount already Voted on Account) in respect of Administration of Justice.

**Demand No. 4**

That a sum not exceeding Rs. 27,53,000 be granted to the Governor to defray the charges that will come in course of payment for the year 1977-78 (excluding the amount already Voted on Account) in respect of Elections.

**Demand No. 5**

That a sum not exceeding Rs. 4,38,94,000 be granted to the Governor to defray the charges that will come in course of payment for the year 1977-78 (excluding the amount already Voted on Account) in respect of Revenue.

**Demand No. 6**

That a sum not exceeding Rs. 1,78,18,000 be granted to the Governor to defray the charges that will come in course of payment for the year 1977-78 (excluding the amount already Voted on Account) in respect of Excise and Taxation.

**Demand No. 7**

That a sum not exceeding Rs. 5,16,44,000 be granted to the Governor to defray the charges that will come in course of payment for the year 1977-78 (excluding the amount already Voted on Account) in respect of Finance.

Demand No. 10

That a sum not exceeding Rs. 11,40,95,000 be granted to the Governor to defray the charges that will come in course of payment for the year 1977-78 (excluding the amount already Voted on Account) in respect of Police.

Demand No. 11

That a sum not exceeding Rs. 1,07,43,000 be granted to the Governor to defray the charges that will come in course of payment for the year 1977-78 (excluding the amount already Voted on Account) in respect of Jails.

Demand No. 12

That a sum not exceeding Rs. 1,97,20,000 be granted to the Governor to defray the charges that will come in course of payment for the year 1977-78 (excluding the amount already Voted on Account) in respect of Stationery and Printing.

Demand No. 13

That a sum not exceeding Rs. 1,56,28,000 be granted to the Governor to defray the charges that will come in course of payment for the year 1977-78 (excluding the amount already Voted on Account) in respect of Miscellaneous Services.

Demand No. 14

That a sum not exceeding Rs. 41,24,000 be granted to the Governor to defray the charges that will come in course of payment for the year 1977-78 (excluding the amount already Voted on Account) in respect of Rehabilitation, Relief and Resettlement.

Demand No. 15

That a sum not exceeding Rs. 48,95,15,000 be granted to the Governor to defray the charges that will come in course of payment for the year 1977-78 (excluding the amount already Voted on Account) in respect of Education.

Demand No. 16

That a sum not exceeding Rs. 79,54,000 be granted to the Governor to defray the charges that will come in course of payment for the year 1977-78 (excluding the amount already Voted on Account) in respect of Technical Education.

Demand No. 17

That a sum not exceeding Rs. 23,01,45,000 be granted to the Governor to defray the charges that will come in course of payment for the year 1977-78 (excluding the amount already Voted on Account) in respect of Medical and Public Health.

Demand No. 18

That a sum not exceeding Rs. 7,09,55,000 be granted to the Governor to defray the charges that will come in course of payment for the year 1977-78 (excluding the amount already Voted on Account) in respect of Housing and Urban Development.

Demand No. 19

That a sum not exceeding Rs. 75,42,000 be granted to the Governor to defray the charges that will come in course of payment for the year 1977-78 (excluding the amount already Voted on Account) in respect of Information and Publicity.

[Mr. Speaker]

Demand No. 20

That a sum not exceeding Rs. 69,10,000 be granted to the Governor to defray the charges that will come in course of payment for the year 1977-78 (excluding the amount already Voted on Account) in respect of Tourism and Cultural Affairs.

Demand No. 21

That a sum not exeeeding Rs. 3,83,06,000 be granted to the Governor to defray the charges that will come in course of payment for the year 1977-78 (excluding the amount already Voted on Account) in respect of Labour, Employment and Industrial Training.

Demand No. 22

That a sum not exceeding Rs. 10,65,31,000 be granted to the Governor to defray the charges that will come in course of payment for the year 1977-78 (excluding the amount already Voted on Account) in respect of Social Security and Welfare.

Demand No. 23

That a sum not exceeding Rs. 51,04,000 be granted to the Governor to defray the charges that will come in course of payment for the year 1977-78 (excluding the amount already Voted on Account) in respect of Planning and Statistics.

Demand No. 26

That a sum not exceeding Rs. 1,63,79,000 be granted to the Governor to defray the charges that will come in course of payment for the year 1977-78 (excluding the amount already Voted on Account) in respect of Soil and Water Conservation.

Demand No. 27

That a sum not exceeding Rs. 34,19,11,000 be granted to the Governor to defray the charges that will come in course of payment for the year 1977-78 (excluding the amount already Voted on Account) in respect of Food.

Demand No. 28

That a sum not exceeding Rs. 4,44,95,000 be granted to the Governor to defray the charges that will come in course of payment for the year 1977-78 (excluding the amount already Voted on Account) in respect of Animal Husbandry.

Demand No. 29

That a sum not exceeding Rs. 62,74,000 be granted to the Governor to defray the charges that will come in course of payment for the year 1977-78 (excluding the amount already Voted on Account) in respect of Dairy Development.

Demand No. 30

That a sum not exceeding Rs. 24,09,000 be granted to the Governor to defray the charges that will come in course of payment for the year 1977-78 (excluding the amount already Voted on Account) in respect of Fisheries.

Demand No. 31

That a sum not exceeding Rs. 2,48,34,000 be granted to the Governor to defray the charges that will come in course of payment for the year 1977-78 (excluding the amount already Voted on Account) in respect of Forests.

**Demand No. 32**

That a sum not exceeding Rs. 3,93,84,000 be granted to the Governor to defray the charges that will come in course of payment for the year 1977-78 (excluding the amount already Voted on Account) in respect of Community Development.

**Demand No. 33**

That a sum not exceeding Rs. 8,55,32,000 be granted to the Governor to defray the charges that will come in course of payment for the year 1977-78 (excluding the amount already Voted on Account) in respect of Industries.

**Demand No. 34**

That a sum not exceeding Rs. 7,20,000 be granted to the Governor to defray the charges that will come in course of payment for the year 1977-78 (excluding the amount already Voted on Account) in respect of Civil Aviation.

**Demand No. 35**

That a sum not exceeding Rs. 23,02,87,000 be granted to the Governor to defray the charges that will come in course of payment for the year 1977-78 (excluding the amount already Voted on Account) in respect of Roads and Bridges.

**Demand No. 36**

That a sum not exceeding Rs. 21,83,56,000 be granted to the Governor to defray the charges that will come in course of payment for the year 1977-78 (excluding the amount already Voted on Account) in respect of Road Transport.

**Demand No. 39**

That a sum not exceeding Rs. 16,02,91,000 be granted to the Governor to defray the charges that will come in course of payment for the year 1977-78 (excluding the amount already Voted on Account) in respect of Buildings.

---

## STATEMENT BY THE FINANCE MINISTER REGARDING STRIKE IN THE NEW EGERTON MILLS, DHARIWAL.

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ । ਗੱਲ ਇਹ ਹੈ ਕਿ ਧਾਰੀਵਾਲ ਮਿਲਜ਼ ਦੇ ਵਿਚ 4 ਹਜ਼ਾਰ ਵਰਕਰਾਂ ਨੇ ਹੜਤਾਲ ਕੀਤੀ ਹੋਈ ਹੈ ਪਰ ਸਰਕਾਰ ਨੇ ਹਾਲੇ ਤੱਕ ਕੁਝ ਨਹੀਂ ਕੀਤਾ, ਨਾ ਸਰਕਾਰ ਕੁਝ ਕਰ ਰਹੀ ਹੈ । ਪੰਜਾਬ ਦੇ ਵਿਚ ਇਹ ਸਭ ਤੋਂ ਵੱਡੀ ਮਿਲ ਹੈ । ਸਰਕਾਰ ਇਸ ਬਾਰੇ ਜਵਾਬ ਤਾਂ ਦੇ ਦੇਵੇ । ਇਸ ਮਿਲਜ਼ ਦੇ ਵਿਚ ਬੋਰਡ ਆਫ ਡਾਇਰੈਕਟਰਾਂ ਦੀ ਮੈਜਾਰਿਟੀ ਹੈ ਫੇਰ ਵੀ ਫੈਸਲਾ ਨਹੀਂ ਹੋ ਰਿਹਾ । ਤੁਸੀਂ ਸੈਸ਼ਨ ਪਹਿਲੇ 12 ਤਾਰੀਖ ਤੱਕ ਚਲਾਉਣਾ ਸੀ ਉਹ ਵੀ ਹੁਣ ਕਲ ਖਤਮ ਹੋ ਜਾਣਾ ਹੈ । ਕਮ-ਸੇ-ਕਮ ਜਵਾਬ ਤਾਂ ਸਰਕਾਰ ਦੇ ਕੋਲੋਂ ਦਿਵਾ ਦਿਉ ।

**ਸ੍ਰੀ ਸਪੀਕਰ** : ਡਾਂਗ ਸਾਹਿਬ, ਮੈਂ ਤਾਂ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰ ਦਿੱਤੀ ਹੈ ਕਿ ਉਹ ਇਸ ਬਾਰੇ ਜਵਾਬ ਦੇ ਦੇਣ । ਜੇਕਰ ਮਨਿਸਟਰ ਸਾਹਿਬ ਜਵਾਬ ਨਹੀਂ ਦੇਣਾ ਚਾਹੁੰਦੇ ਤਾਂ ਮੈਂ ਹੋਰ ਕੁਝ ਨਹੀਂ ਕਰ ਸਕਦਾ ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ): ਸਪੀਕਰ ਸਾਹਿਬ, ਮੈਂ ਇਸ ਇਸ਼ੂ ਦੇ ਬਾਰੇ ਇਕ ਸਵਾਲ ਦੇ ਜਵਾਬ ਵਿਚ ਪੰਜਾਬ ਸਰਕਾਰ ਦੀ ਪੁਜ਼ੀਸ਼ਨ ਕਲੀਅਰ ਕੀਤੀ ਸੀ। ਧਾਰੀਵਾਲ ਮਿਲਜ਼ ਦੇ ਵਿਚ ਹੜਤਾਲ ਹੋਈ ਹੈ ਅਤੇ ਅਸੀਂ 2-3 ਦਫਾ ਮੀਟਿੰਗ ਬੁਲਾਈ ਹੈ ਪਰ ਸਾਡਾ ਉਨ੍ਹਾਂ ਦੇ ਨਾਲ ਕੋਈ ਫੈਸਲਾ ਨਹੀਂ ਹੋ ਸਕਿਆ। ਅਸੀਂ ਸੋਮਵਾਰ ਨੂੰ ਗੌਰਮਿਟ ਆਫ ਇੰਡੀਆ ਨੂੰ ਲਿੱਖ ਦਿਆਂਗੇ ਕਿ ਉਹ ਆਪਣੇ ਬੋਰਡ ਆਫ ਡਾਇਰੈਕਟਰਜ਼ ਨੂੰ ਕਹਿਣ ਮੀਟਿੰਗ ਅਟੈਂਡ ਕਰਨ ਲਈ। ਦੂਸਰਾ ਵਰਕਰਾਂ ਦਾ ਬੋਨਸ ਜਲਦੀ ਤੋਂ ਜਲਦੀ ਦਿਵਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ। ਮੈਂ ਇਤਨਾ ਵਿਸ਼ਵਾਸ ਦੇ ਸਕਦਾ ਹਾਂ, ਜੋ ਕਾਨੂੰਨੀ ਤੌਰ ਤੇ ਪੰਜਾਬ ਸਰਕਾਰ ਕਰ ਸਕਦੀ ਹੈ ਉਹ ਅਸੀਂ ਕਰਾਂਗੇ। ਅਸੀਂ ਉਨ੍ਹਾਂ ਦਾ ਫੈਸਲਾ ਕਰਵਾ ਦਿਆਂਗੇ। ਅਸੀਂ ਪੂਰੀ ਕੋਸ਼ਿਸ਼ ਕਰਾਂਗੇ। (ਵਿਘਨ)

## WALK-OUT

**Comrade Satya Pal Dang** : While Rome was burning Nero was playing on flute. ਸਰਕਾਰ ਦੇ ਰਵਈਏ ਦੇ ਕਾਰਨ ਅਸੀਂ ਐਜ਼ ਏ ਪ੍ਰੋਟੈਸਟ ਵਾਕ ਆਊਟ ਕਰਦੇ ਹਾਂ।

(ਇਸ ਸਮੇਂ ਸੀ. ਪੀ. ਆਈ. ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ ਵਾਕ ਆਊਟ ਕਰ ਗਏ। ਨਾਲ ਹੀ ਮਾਸਟਰ ਚੰਦ ਸਿੰਘ, ਮੈਂਬਰ ਸੀ. ਪੀ. ਐਮ. ਨੇ ਵੀ ਵਾਕ ਆਊਟ ਕਰਨ ਦਾ ਐਲਾਨ ਕਰ ਦਿੱਤਾ ਅਤੇ ਉਹ ਵੀ ਵਾਕ ਆਊਟ ਕਰ ਗਏ।)

## DISCUSSION AND VOTING OF DEMANDS FOR GRANTS FOR THE YEAR 1977-78 (*Resumption*)

**ਸਰਦਾਰ ਹਰਬੰਸ ਸਿੰਘ ਜਲਾਲ** (ਫੂਲ): ਸਪੀਕਰ ਸਾਹਿਬ, ਅੱਜ ਏਜੰਡੇ ਤੇ ਦੋ ਮੱਦਾਂ ਹਨ, ਇਕ ਮੱਦ ਦਾ ਸਬੰਧ ਹੈ ਜ਼ਿਲ੍ਹਾ ਪ੍ਰਬੰਧ ਅਤੇ ਦੂਜੀ ਦਾ ਸਬੰਧ ਸਿਵਲ ਸੈਕਟਰੀਏਟ ਨਾਲ ਹੈ। ਇਹ ਮੱਦਾਂ ਭਾਵੇਂ ਦੋ ਹਨ ਪਰ ਇਨ੍ਹਾਂ ਦਾ ਆਪਸ ਵਿਚ ਇਕੋ ਜਿਹਾ ਸਬੰਧ ਹੈ। ਸਾਰੇ ਪੰਜਾਬ ਦੀ ਐਡਮਨਿਸਟਰੇਸ਼ਨ ਜ਼ਿਲ੍ਹਾ ਐਡਮਨਿਸਟਰੇਸ਼ਨ ਦੇ ਰਾਹੀਂ ਹੀ ਚਲਦੀ ਹੈ। ਜਦੋਂ ਸਰਕਾਰ ਨੇ ਆਪਣੀ ਤਰਫੋਂ ਅਸੂਲਾਂ ਜਾਂ ਬੇ-ਅਸੂਲਾਂ ਦੀ ਵਰਤੋਂ ਕਰਨੀ ਹੁੰਦੀ ਹੈ ਤਾਂ ਇਹ ਸਾਰੇ ਜ਼ਿਲ੍ਹਾ ਪ੍ਰਬੰਧਾਂ ਦੇ ਰਾਹੀਂ ਕਰਦੀ ਹੈ। ਅਫਸਰਾਂ ਦੇ ਬਾਰੇ ਉਨ੍ਹਾਂ ਨੂੰ ਪ੍ਰੋਮਸ਼ਨਾਂ ਅਤੇ ਇਨਕਰੀਮੈਂਟ ਦੇਣ ਦਾ ਸਬੰਧ ਹੈ ਉਨ੍ਹਾਂ ਦੇ ਨਾਲ ਫੇਵਰਟਿਜ਼ਮ ਕੀਤੀ ਜਾਂਦੀ ਹੈ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਮਾਮਲਿਆਂ ਤੇ ਖੁਲ੍ਹੇ ਦਿਲ ਨਾਲ ਵਿਚਾਰ ਕਰਨਾ ਚਾਹੀਦਾ ਹੈ। (ਵਿਘਨ)

**ਸ੍ਰੀ ਸਪੀਕਰ** : ਜਲਾਲ ਜੀ, ਕਿੰਨਾ ਟਾਇਮ ਲਵੋਂਗੇ? ਕੀ ਆਪਣੀ ਪਾਰਟੀ ਦੇ ਵਿਚੋਂ ਤੁਸੀਂ ਇਕੱਲੇ ਬੋਲੋਗੇ?

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਦੇ ਵਿਚੋਂ ਇਕੱਲਾ ਹੀ ਬੋਲਾਂਗਾ। ਇਸ ਲਈ ਇਕ ਘੰਟਾ ਦੇ ਦਿਉ।

**ਸ੍ਰੀ ਸਪੀਕਰ** : ਇਕ ਘੰਟਾ ਤਾਂ ਨਹੀਂ, ਅੱਧਾ ਘੰਟਾ ਤੁਹਾਡੀ ਪਾਰਟੀ ਦਾ ਬਣਦਾ ਹੈ।

**ਸਰਦਾਰ ਹਰਬੰਸ ਸਿੰਘ ਜਲਾਲ**: ਸਪੀਕਰ ਸਾਹਿਬ, ਜਿਥੋਂ ਤਕ ਜ਼ਿਲ੍ਹਾ ਪ੍ਰਬੰਧ ਦਾ ਸਵਾਲ ਹੈ, ਪਿਛਲੀ ਵਾਰੀ ਇਸ ਤੇ 245 ਲੱਖ ਰੁਪਏ ਰੱਖੇ ਗਏ, ਇਹ 1975 ਦੇ ਵਿਚ ਸੀ ਪਰ ਸਰਕਾਰ ਨੂੰ ਫੇਰ ਵੀ ਇਹ ਕਾਫੀ ਨਹੀਂ ਲਗੇ। ਇਹ ਦੋ ਵਾਰੀ ਸਪਲੀਮੈਂਟਰੀ ਡਿਮਾਂਡਜ਼ ਰਾਹੀਂ ਮੰਗਾਂ ਹੋਰ ਕੀਤੀਆਂ

ਗਈਆਂ। 1976-77 ਦੇ ਵਿਚ ਇਸ ਕੰਮ ਲਈ ਪਹਿਲੇ 241 ਲੱਖ ਰੁਪਏ ਰੱਖੇ ਗਏ ਸਨ ਪਰ ਬਾਅਦ ਵਿਚ ਸਰਕਾਰ ਨੂੰ ਇਹ ਵੱਧਾ ਕੇ 264 ਲੱਖ ਰੁਪਿਆ ਕਰਨਾ ਪਿਆ। ਜਦੋਂ ਹਰ ਸਾਲ 30-40 ਲੱਖ ਰੁਪਏ ਵਧਾਉਣ ਦੀ ਲੋੜ ਪੈਂਦੀ ਹੈ ਤਾਂ ਸਰਕਾਰ ਇਸ ਨੂੰ ਇਕੋ ਵਾਰੀ ਕਿਉਂ ਨਹੀਂ ਵਧਾ ਲੈਂਦੀ। ਬਜਟ ਦੇ ਵਿਚ 28.42 ਕਰੋੜ ਰੁਪਏ ਦਾ ਘਾਟਾ ਦਸਿਆ ਹੈ ਪਰ ਇਹ ਵੱਧ ਬਣਦਾ ਹੈ; ਜ਼ਿਲ੍ਹਾ ਪਰਬੰਧ ਵਾਸਤੇ ਵੀ ਪੈਸਾ ਬਜਟ ਵਿਚ ਰਖਿਆ ਹੈ ਜਿਹੜਾ ਕਿ ਮੇਰਾ ਖਿਆਲ ਹੈ ਕਿ ਜ਼ਿਲ੍ਹਾ ਪਰਬੰਧ ਵਾਸਤੇ ਠੀਕ ਨਹੀਂ ਹੋਵੇਗਾ। ਹੁਣ ਸਵਾਲ ਇਹ ਹੈ ਕਿ ਜ਼ਿਲ੍ਹਾ ਪਰਬੰਧ ਵਿਚ 270 ਲੱਖ ਰੁਪਏ ਦੀ ਰਕਮ ਰਖੀ ਗਈ ਹੈ ਇਸ ਨੂੰ ਵਰਤਿਆ ਕਿਸ ਤਰ੍ਹਾਂ ਜਾਂਦਾ ਹੈ। ਜੇ ਕੋਈ ਬੇਇਨਸਾਫੀ ਹੁੰਦੀ ਹੈ, ਜੇ ਕੋਈ ਸਕੈਂਡਲ ਹੁੰਦਾ ਹੈ, ਜੇ ਕੋਈ ਗਬਨ ਹੁੰਦਾ ਹੈ ਤਾਂ ਜਨਤਾ ਦੇ ਇਨ੍ਹਾਂ ਨੁਮਾਇੰਦਿਆਂ ਦਾ ਫਰਜ਼ ਬਣਦਾ ਹੈ ਕਿ ਉਹ ਹਾਊਸ ਵਿਚ ਉਸ ਮਾਮਲੇ ਨੂੰ ਉਠਾਉਣ। ਪਰ ਹਾਊਸ ਦੇ ਰੂਲਜ਼ ਐਨੇ ਤੰਗ ਹਨ ਕਿਉਂਕਿ ਹਾਊਸ ਦੀ ਮਰਿਆਦਾ ਇਸ ਹਦ ਤਕ ਵਿਗਾੜ ਦਿੱਤੀ ਗਈ ਹੈ ਕਿ ਜਾਇਜ਼ ਮਸਲੇ ਵੀ, ਜ਼ੀਰੋ ਆਵਰ ਦੇ ਸਮੇਂ ਉਠਾਉਣ ਵਾਲੇ ਮਸਲੇ ਵੀ ਸਾਨੂੰ ਪੇਸ਼ ਕਰਨ ਦੀ ਮਨਜ਼ੂਰੀ ਨਹੀਂ ਦਿੱਤੀ ਜਾਂਦੀ। ਨਤੀਜੇ ਵਜੋਂ ਹਾਊਸ ਵਿਚ ਸੁਣਵਾਈ ਨਹੀਂ ਹੁੰਦੀ ਔਰ ਉਸ ਦੀ ਸੁਣਵਾਈ ਬਾਹਰ ਜਾਕੇ ਹੁੰਦੀ ਹੈ।

**ਸ੍ਰੀ ਸਪੀਕਰ :** ਰੂਲਜ਼ ਦੇ ਮੁਤਾਬਿਕ ਜੋ ਕੁਝ ਕਹਿਣਾ ਚਾਹੀਦਾ ਹੈ ਉਹ ਤੁਸੀਂ ਕਹਿ ਸਕਦੇ ਹੋ।

**ਸਰਦਾਰ ਹਰਬੰਸ ਸਿੰਘ ਜਲਾਲ :** ਮੈਂ ਤੁਹਾਡਾ ਧੰਨਵਾਦੀ ਹਾਂ ਕਿ ਜੋ ਸਾਡੇ ਨਾ ਕਹਿਣ ਦੀ ਭਾਵਨਾ ਹੁੰਦੀ ਹੈ ਉਸ ਲਈ ਇਜਾਜ਼ਤ ਦੇ ਦਿੱਤੀ ਜਾਂਦੀ ਹੈ ਔਰ ਜੋ ਅਸੀਂ ਕਹਿਣਾ ਚਾਹੁੰਦੇ ਹਾਂ ਉਸਦੇ ਲਈ ਸਾਨੂੰ ਇਜਾਜ਼ਤ ਨਹੀਂ ਦਿੱਤੀ ਜਾਂਦੀ। ਫਿਰ ਸਾਡੀ ਕਚਹਿਰੀ ਸਿਰਫ ਪਬਲਿਕ ਹੀ ਰਹਿ ਜਾਂਦੀ ਹੈ। (ਵਿਘਨ) ਪਬਲਿਕ ਵਿਚ ਰੀਐਕਸ਼ਨ ਪੈਦਾ ਹੁੰਦਾ ਹੈ ਜਿਸ ਕਾਰਣ ਸੈਂਕੜਿਆਂ, ਹਜ਼ਾਰਾਂ ਦੀ ਗਿਣਤੀ ਵਿਚ ਸਟਰਾਈਕਰਜ਼ ਸਟਰਾਈਕ ਕਰਦੇ ਹਨ ਔਰ ਧਰਨੇ ਮਾਰਦੇ ਹਨ। ਕਈ ਵਾਰੀ ਤਾਂ ਵਡੇ ਵਡੇ ਹਜੂਮ ਸਬੰਧਤ ਅਫਸਰਾਂ ਨੂੰ ਮਾਰਨ ਜਾਂਦੇ ਹਨ। ਸਰਕਾਰ ਦੀ ਘਬਰਾਹਟ ਇਹ ਬਰਦਾਸ਼ਤ ਨਹੀਂ ਕਰ ਸਕਦੀ ਔਰ ਇਨ੍ਹਾਂ ਜਾਇਜ਼ ਮੰਗਾਂ ਮਨਵਾਉਣ ਵਾਲਿਆਂ ਉਤੇ ਗੋਲੀ ਵਰਸਾਉਣ ਵਾਸਤੇ ਸਰਕਾਰ ਨੂੰ ਕਾਫੀ ਰਕਮ ਖਰਚਣੀ ਪੈਂਦੀ ਹੈ ਔਰ ਪੁਲਿਸ ਦੀ ਵਰਤੋਂ ਕਰਨੀ ਪੈਂਦੀ ਹੈ। ਮਿਸਾਲ ਦੇ ਤੌਰ ਤੇ ਇੱਕ ਬੜਾ ਛੋਟਾ ਜਿਹਾ ਮਸਲਾ ਹੈ। ਖੇਤੀ ਬਾੜੀ ਇਨਸਪੈਕਟਰਾਂ ਦੇ ਸਬੰਧਤ ਮਾਮਲੇ ਬਾਰੇ ਇਕ ਪੱਤਰ ਮੁੱਖ ਭੂਮੀ ਪਾਲ ਅਫਸਰ ਨੂੰ ਦਿੱਤਾ ਗਿਆ। ਉਸ ਪੱਤਰ ਦੇ ਮੁਤਾਬਿਕ ਜਦੋਂ ਪੱਤਰ ਦੇਣ ਜਾ ਰਹੇ ਸਨ ਤਾਂ ਸਰਕਾਰ ਨੇ ਦਫਾ 144 ਅਧੀਨ ਸਾਰੇ ਦੇ ਸਾਰਿਆਂ ਨੂੰ ਅਰੈਸਟ ਕਰ ਲਿਆ। ਚੰਡੀਗੜ੍ਹ ਅਦਾਲਤ ਵਿਚ ਕੇਸ ਲਾਇਆ ਗਿਆ, ਹਾਲਾਂ ਕਿ ਪੰਜਾਬ ਵਿਚ ਉਨ੍ਹਾਂ ਦੀ ਅਰੈਸਟ ਕੀਤੀ ਗਈ ਸੀ। ਸੈਸ਼ਨ ਜੱਜ ਨੇ ਉਨ੍ਹਾਂ ਦੀ ਸਜ਼ਾ ਮੁਆਫ ਕਰ ਦਿੱਤੀ। ਪਰ ਅੱਜ ਤਕ ਉਨ੍ਹਾਂ ਦੀ ਸਜ਼ਾ ਦੇ ਹੁਕਮ ਵਾਪਸ ਨਹੀਂ ਲਏ ਗਏ ਔਰ ਉਨ੍ਹਾਂ ਦੀ ਬਹਾਲੀ ਦੇ ਹੁਕਮ ਜਾਰੀ ਨਹੀਂ ਕੀਤੇ ਗਏ ਜਦ ਕਿ ਸੈਸ਼ਨ ਜੱਜ ਨੇ ਉਨ੍ਹਾਂ ਦੀ ਬਹਾਲੀ ਦੇ ਹੁਕਮ ਕਰ ਦਿੱਤੇ ਸਨ। ਅੱਜ ਫਿਰ ਉਹ ਬਾਹਰ ਬੈਠੇ ਹਨ ਔਰ ਉਨ੍ਹਾਂ ਨੂੰ ਰੋਕਣ ਵਾਸਤੇ ਇਥੇ ਆਉਣ ਤੇ ਪੰਜਾਬ ਦੀਆਂ ਹੱਦਾਂ ਤੇ ਪੁਲਿਸ ਦੀ ਲੋੜ ਪੈ ਰਹੀ ਹੈ। ਇਸ ਲਈ ਜ਼ਿਲਾ ਐਡਮਨਿਟ੍ਰੇਸ਼ਨ ਵਾਸਤੇ ਜ਼ਿਆਦਾ ਪੈਸਿਆਂ ਦੀ ਲੋੜ ਪੈਂਦੀ ਹੈ। ਇਸ ਬੇਇਨਸਾਫੀ ਨੂੰ ਛੇਤੀ ਤੋਂ ਛੇਤੀ ਦੂਰ ਕੀਤਾ ਜਾਣਾ ਚਾਹੀਦਾ ਹੈ ਤਾਕਿ ਜ਼ਿਲ੍ਹਾ ਐਡਮਨਿਸਟ੍ਰੇਸ਼ਨ ਤੇ ਜੋ ਜ਼ਿਆਦਾ ਖਰਚੇ ਦੀ ਲੋੜ ਹੈ, ਉਹ ਘਟ ਪਵੇ।

ਸਪੀਕਰ ਸਾਹਿਬ, ਹੁਣ ਮੈਂ ਐਜੂਕੇਸ਼ਨ ਦੇ ਸਬੰਧ ਵਿਚ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਲਾਚਾਰ ਔਰ ਮਜਬੂਰ ਵਿਦਿਆਰਥੀਆਂ ਦੀ ਭੀੜ ਨੂੰ ਕੰਟ੍ਰੋਲ ਕਰਨ ਵਾਸਤੇ ਖਰਚ ਕਰਨਾ ਪੈਂਦਾ ਹੈ। ਚੀਫ ਮਨਿਸਟਰ ਸਾਹਿਬ, ਨੂੰ ਮੈਡੀਕਲ ਕਾਲਜ, ਫਰੀਦਕੋਟ, ਦੇ ਵਿਦਿਆਰਥੀਆਂ ਦੀਆਂ ਜਾਇਜ਼ ਮੰਗਾਂ ਨੂੰ **ਮੰਨ**

[ਸਰਦਾਰ ਹਰਬੰਸ ਸਿੰਘ ਜਲਾਲ]

ਲੈਣਾ ਚਾਹੀਦਾ ਹੈ । ਇਸ ਮੈਡੀਕਲ ਕਾਲਜ ਵਾਸਤੇ ਸਰਕਾਰ ਨੇ ਲੱਖਾਂ ਰੁਪਇਆ ਡੀ.ਸੀਜ਼.ਐਂਰ.ਐਸ. ਡੀ. ਆਮਜ਼. ਰਾਹੀਂ ਇਕੱਠਾ ਕੀਤਾ ਹੈ (ਵਿਘਨ)ਉਹ ਪੈਸਾ ਇਕੱਠਾ ਕਰਨ ਵਾਸਤੇ ਜ਼ਿਲ੍ਹਾ ਐਡਮਨਿਸਟ੍ਰੇਸ਼ਨ ਦੀ ਵਰਤੋਂ ਕੀਤੀ ਗਈ । ਇਹ ਠੀਕ ਹੈ ਕਿ ਡੀ. ਸੀ. ,ਐਸ . ਡੀ. ਐਮ. ਔਰ ਪਟਵਾਰੀ ਆਦਿ ਮੈਡੀਕਲ ਡਿਪਾਰਟਮੈਂਟ ਵਿਚ ਨਹੀਂ ਆਉਂਦੇ ਹਨ ਪਰ ਉਹਦੇ ਲਈ ਪੈਸਾ ਤਾਂ ਜ਼ਿਲ੍ਹਾ ਪ੍ਰਬੰਧ ਰਾਂਹੀਂ ਹੀ ਇਕੱਠਾ ਕੀਤਾ ਗਿਆ ਹੈ ਔਰ ਉਸ ਪੈਸੇ ਦੀ ਗਲਤ ਵਰਤੋਂ ਕੀਤੀ ਗਈ ਹੈ । ਸਰਕਾਰ ਦੇ ਬੰਦੇ ਮੇਜਾਰਟੀ ਵਿਚ ਉਸ ਬੋਰਡ ਦੇ ਮੈਂਬਰ ਹਨ ਔਰ ਇਸ ਹਾਊਸ ਵਿਚ ਉਹ ਮੌਜੂਦ ਹਨ । ਸੀ.ਐਮ. ਸਾਹਿਬ ਖੁਦ ਇਸ ਬੋਰਡ ਦੇ ਚੇਅਰਮੈਨ ਹਨ । ਉਥੇ ਲੱਖਾਂ ਰੁਪਏ ਦਾ ਗਬਨ ਹੋਇਆ ਹੈ, ਉਥੇ ਕੋਈ ਪਰਬੰਧ ਨਹੀਂ, ਕੋਈ ਕੰਸਟ੍ਰਕਸ਼ਨ ਨਹੀਂ, ਕੋਈ ਪੜ੍ਹਾਈ ਨਹੀਂ। ਬਜਾਏ ਇਸ ਗੱਲ ਦੇ ਕਿ ਉਨ੍ਹਾਂ ਮੁੰਡਿਆਂ ਦੀਆਂ ਜਾਇਜ਼ ਮੰਗ ਨੂੰ ਮੰਨ ਲਿਆ ਜਾਂਦਾ ਔਰ ਉਨ੍ਹਾਂ ਵਿਚ ਬੇਚੈਨੀ ਨੂੰ ਦੂਰ ਕੀਤਾ ਜਾਂਦਾ , ਸਰਕਾਰ ਨੇ ਜ਼ਿਲ੍ਹਾ ਪਰਬੰਧ ਦੀ ਵਰਤੋਂ ਕੀਤੀ। ਉਥੇ ਪੁਲਿਸ ਦੀ ਵਰਤੋਂ ਕੀਤੀ ਤਾਕਿ ਉਨ੍ਹਾਂ ਨੂੰ ਕਿਸੇ ਹਦ ਤੱਕ ਡੀਮਾਰਲਾਈ ਕੀਤਾ ਜਾਵੇ, ਉਨ੍ਹਾਂ ਨੂੰ ਸੁਪਰੈਸ ਕੀਤਾ ਜਾਵੇ । ਪਰ ਫਿਰ ਵੀ ਉਹ ਮਸਲਾ ਹੱਲ ਨਾ ਹੋ ਸਕਿਆ । ਜਿਸ ਤਰ੍ਹਾਂ ਕਿ ਇੱਕ ਦਿਨ ਪਹਿਲਾਂ ਮੈਂ ਇਕ ਮਸਲੇ ਬਾਰੇ ਕਿਹਾ ਸੀ ਕਿ ਸਾਰਾ ਕੁਝ ਕੀਤਾ ਗਿਆ ਫਿਰ ਉਹ ਮੰਗ ਮੰਨਣੀ ਪੈ ਗਈ। ਇਸ ਕਰਕੇ ਜਿਹੜੀਆਂ ਜਾਇਜ਼ ਮੰਗਾਂ ਹਨ ਉਹ ਪਹਿਲਾਂ ਹੀ ਮੰਨ ਲੈਣੀਆਂ ਚਾਹੀਦੀਆਂ ਹਨ ਤਾਕਿ ਜ਼ਿਲ੍ਹਾ ਪੱਧਰ ਤੇ ਬੋਝ ਨਾ ਪਵੇ । ਸੀ. ਐਮ. ਸਾਹਿਬ ਖੁਦ ਉਸ ਬੋਰਡ ਦੇ ਚੇਅਰਮੈਨ ਹਨ । ਮੈਨੂੰ ਆਸ ਹੈ ਕਿ ਹੋਰ ਜ਼ਿਲ੍ਹਾ ਪੱਧਰ ਤੇ ਇਸ ਸਬੰਧੀ ਬੋਝ ਨਹੀਂ ਪਾਇਆ ਜਾਵੇਗਾ । ਔਰ ਇਸ ਮਾਮਲੇ ਨੂੰ ਸੁਲਝਾ ਲਿਆ ਜਾਏਗਾ । ਕੋਈ ਵੀ ਸਕੀਮ ਹੋਵੇ ਭਾਵੇਂ ਪੰਜਾਬ ਦੀ ਸਕੀਮ ਹੋਵੇ, ਭਾਵੇ ਸੈਂਟਰ ਦੀ ਸਕੀਮ ਹੋਵੇ, ਭਾਵੇਂ ਯੂ.ਐਨ.ਓ. ਦੀ ਸਕੀਮ ਹੋਵੇ ਜਾਂ ਵਰਲਡ ਹੈਲਥ ਆਰਗੇਨਾਈਜ਼ੇਸ਼ਨ ਦੀ ਸਕੀਮ ਹੋਵੇ, ਇਨ੍ਹਾਂ ਨੂੰ ਲਾਗੂ ਕਰਨ ਵਿਚ ਸਹਾਇਕ ਹੋਣਾ ਚਾਹੀਦਾ ਹੈ । ਪਰ ਮਨਿਸਟਰਾਂ ਨੇ ਖੁਦ-ਗਰਜ਼ੀ ਕਰਕੇ, ਲਾਲਚ ਕਰਕੇ , ਕੁਝ ਫੇਵਰਿਟਿਜ਼ਮ ਔਰ ਮਜ਼ਬੂਰੀਆਂ ਕਰਕੇ ਜ਼ਿਲ੍ਹਾ ਪਰਬੰਧਕਾਂ ਨੂੰ ਨਜ਼ਰਅੰਦਾਜ਼ ਕਰਕੇ ਸਿਧੇ ਤੌਰ ਤੇ ਆਪਣੀਆਂ ਸਕੀਮਾਂ ਲਾਗੂ ਕੀਤੀਆਂ ਹਨ ਜਿਸ ਕਰਕੇ ਕਿਸੇ ਨੂੰ ਜ਼ਿਮੇਵਾਰ ਨਹੀਂ ਠਹਿਰਾਇਆ ਜਾ ਸਕਦਾ ਪੜਤਾਲ ਨਹੀਂ ਹੋ ਸਕਦੀ । ਜ਼ਿਲ੍ਹਾ ਪਰਬੰਧ ਤੇ ਐਡੀ ਵੱਡੀ ਰਕਮ ਰਖਕੇ ਇਹ ਜ਼ਿਮੇਂਵਾਰੀ ਉਨ੍ਹਾਂ ਨੂੰ ਨਾ ਨਿਭਾਉਣ ਵਾਸਤੇ ਮਜ਼ਬੂਰ ਕੀਤਾ ਜਾ ਰਿਹਾ ਹੈ । ਮਿਸਾਲ ਦੇ ਤੌਰ ਤੇ ਸਕੂਲਾਂ ਦੇ 3—4 ਸਾਲ ਦੇ ਬੱਚਿਆਂ ਵਾਸਤੇ ਜੋ ਨਿਊਟ੍ਰੀਸ਼ਨ ਫੂਡ ਜਾਂਦਾ ਹੈ ਆਮ ਤੌਰ ਤੇ ਜਦੋਂ ਵੀ ਚਾਹੁਣ ਚੈਕ ਕਰ ਸਕਦੇ ਹਨ ਕਿ ਬਚਿਆਂ ਨੂੰ ਕਿਥੋਂ ਤਕ ਦਿੱਤਾ ਜਾਂਦਾ ਹੈ । ਐਸ. ਡੀ.ਐਮ. ਔਰ ਡੀ. ਸੀ. ਉਸ ਨੂੰ ਚੈਕ ਕਰ ਸਕਦੇ ਹਨ ਕਿ ਠੀਕ ਤਰ੍ਹਾਂ ਨਾਲ ਉਸ ਦੀ ਵਰਤੋਂ ਹੁੰਦੀ ਹੈ ਕਿ ਨਹੀਂ । ਉਨ੍ਹਾਂ ਦੀ ਓਵਰ ਆਲ ਰਿਸਪਾਂਸੇਬਿਲਿਟੀ ਹੁੰਦੀ ਹੈ । ਜੋ ਸਾਡੇ ਵੈਲਫੇਅਰ ਦੇ ਵਜ਼ੀਰ ਸਾਹਿਬ, ਹਨ ਡੀ. ਸੀ. ਔਰ ਐਸ. ਡੀ. ਐਮ. ਨੂੰ ਬਾਈ ਪਾਸ ਕਰਕੇ ਲੱਖਾਂ ਰੁਪਏ ਦੇ ਸਕੈਂਡਲ ਕੀਤੇ ਹਨ । ਇਸ ਸਬੰਧ ਵਿਚ ਮੈਂ ਜ਼ਿਲ੍ਹਾ ਪਰਬੰਧ ਵਾਲਿਆਂ ਨੂੰ ਗੈਰ ਜ਼ਿਮੇਵਾਰੀ ਨਿਭਾਉਣ ਲਈ ਕਸੂਰਵਾਰ ਨਹੀਂ ਸਮਝਦਾ ਹਾਂ । ਬੱਚਿਆਂ ਨੂੰ ਜੋ ਖੁਰਾਕ ਦਿੱਤੀ ਜਾਂਦੀ ਹੈ ਉਹ 7 ਦਿਨ ਇਸ਼ੂ ਕੀਤੀ ਜਾਂਦੀ ਹੈ। ਪਰ ਜਦੋ ਤੋਂ ਮੌਜੂਦਾ ਵੈਲਫੇਅਰ, ਮਨਿਸਟਰ, ਆਏ ਹਨ ਉਦੋਂ ਤੋਂ ਇਹ ਸਕੂਲਾਂ ਵਿਚ 3 ਦਿਨ ਵਰਤਿਆ ਜਾਂਦਾ ਹੈ । ਕਿਸੇ ਐਸ. ਡੀ. ਐਮ. ਨੇ ਚੈਕ ਕਰਨ ਦੀ ਕੋਸ਼ਿਸ਼ ਨਹੀਂ ਕੀਤੀ । ਮੈਂ ਤੁਹਾਡੇ ਸਾਹਮਣੇ ਕੁਝ ਮਸਲੇ ਰਖਾਂਗਾ ਪਰ ਚੰਗਾ ਮੇਰੇ ਲਈ ਇਹੀ ਹੋਵੇਗਾ ਕਿ ਮੈਂ ਉਨ੍ਹਾਂ ਦੇ ਨਾਉਂ ਨਾ ਲਵਾਂ ਕਿਉਂਕਿ ਬਾਅਦ ਵਿਚ ਤੁਸੀਂ, ਸਪੀਕਰ ਸਾਹਿਬ, ਉਨ੍ਹਾਂ ਨੂੰ ਕਟਾ ਦੇਣਾ ਹੈ (ਵਿਘਨ) ਪਹਿਲਾਂ ਜੋ ਡਾਇਰੈਕਟਰ, ਵੈਲਫੇਅਰ ਸੀ ਉਹ ਇਸ ਕਰਕੇ ਬਦਲਿਆ ਗਿਆ ਕਿਉਂਕਿ ਉਸ ਨੇ ਠੀਕ ਤਰ੍ਹਾਂ ਨਾਲ ਇਨਕੁਆਇਰੀ ਨਹੀਂ ਕੀਤੀ ਸੀ । ਇਸ ਸਾਲ ਜੋ 5 ਲੱਖ ਦੀ ਨਿਊਟ੍ਰੀਸ਼ਨ ਫੂਡ, ਜਿਸ ਵਿਚ ਕੇਲੇ, ਲੱਡੂ ਆਦਿ ਸਨ ਇਹ ਬਜਾਏ ਗਰੀਬ ਬੱਚਿਆਂ ਨੂੰ ਵੰਡਣ ਦੇ ਇਹ ਸਾਰੀ ਰਕਮ ਇਨ੍ਹਾਂ ਦੀ ਆਪਣੀ ਜੇਬ੍ਹ ਵਿਚ ਪੈ ਗਈ (ਵਿਘਨ) ਇਹ ਡੀ. ਸੀਜ਼. ਨੇ ਚੈਕ ਨਹੀਂ ਕੀਤਾ ।

**ਸ਼੍ਰੀ ਸਪੀਕਰ :** ਤੁਸੀਂ ਰੈਲੇਵੇਂਟ ਹੀ ਰਹੋ ।

**ਸਰਦਾਰ ਹਰਬੰਸ ਸਿੰਘ ਜਲਾਲ :** ਸਕੀਮ ਦੀ ਇੰਪਲੀਮੈਂਨਟੇਸ਼ਨ ਡੀ. ਸੀ. ਸਾਹਿਬ ਨੇ ਕਰਨੀ ਹੁੰਦੀ ਹੈ ਇਸ ਲਈ ਇਹਦੇ ਵਿਚ ਡੀ. ਸੀ. ਦੀ ਬਿਲਕੁਲ ਕੋਤਾਹੀ ਹੈ ।

**ਸ਼੍ਰੀ ਸਪੀਕਰ :** ਡਾਇਰੈਕਟਰ ਸਾਹਿਬ ਨੂੰ ਡੀ. ਸੀ. ਨੇ ਕਿਸ ਤਰ੍ਹਾਂ ਚੈਕ ਅਪ ਕਰਨਾ ਹੈ ?

**ਸਰਦਾਰ ਹਰਬੰਸ ਸਿੰਘ ਜਲਾਲ :** ਮੈਂ ਬੇਨਤੀ ਕਰਨੀ ਸੀ ਕਿ ਅੱਜ ਬਾਹਰ ਮੁੰਡੇ ਬੈਠੇ ਹਨ ਜਿਨ੍ਹਾਂ ਵਿਚ ਉਹ ਸਟੂਡੈਂਟ ਹਨ ਜਿਨ੍ਹਾਂ ਨੇ ਡੀ. ਪੀ. ਈ., ਬੀ. ਐਡ ਔਰ ਪੀ. ਟੀ. ਆਈ. ਕੀਤੀ ਹੋਈ ਹੈ। ਸਰਕਾਰ ਨੇ ਵਾਇਦਾ ਕੀਤਾ ਸੀ ਔਰ ਚਾਰ ਸਾਲ ਪਹਿਲਾਂ ਕਿਹਾ ਸੀ ਕਿ ਹਰ ਇੱਕ ਸਕੂਲ ਵਿਚ (ਵਿਘਨ) ਇਨ੍ਹਾਂ ਨੇ ਬਾਹਰ ਧਰਨਾ ਮਾਰਿਆ ਹੋਇਆ ਹੈ ਔਰ ਪੁਲਿਸ ਦਾ ਉਨ੍ਹਾਂ ਤੇ ਪਹਿਰਾ ਲਗਿਅ ਹੋਇਆ ਹੈ । (ਵਿਘਨ) ਜੇ ਉਨ੍ਹਾਂ ਦੀ ਜਾਇਜ਼ ਮੰਗ ਨੂੰ ਮੰਨ ਲਿਆ ਜਾਂਦਾ ਤਾਂ ਨਵੇਂ ਪੈਸੇ ਦਾ ਵੀ ਬੋ ਨਹੀਂ ਪੈਣਾ ਸੀ। ਸਪੀਕਰ ਸਾਹਿਬ, ਸਰਕਾਰ ਨੇ ਵਾਅਦਾ ਕੀਤਾ ਸੀ ਕਿ ਉਸ ਮਾਮਲੇ ਸਬੰਧੀ ਹ ਸਕੂਲ ਵਿਚ ਜੇ ਬੀ. ਐਡ., ਡੀ ਪੀ. ਈ. ਅਤੇ ਪੀ. ਟੀ. ਆਈ ਦੀ ਲੋੜ ਹੋਵੇਗੀ ਤਾਂ ਉਹ ਸਰਕਾਰ ਲਾਵੇਗੀ। ਸਪੀਕਰ ਸਾਹਿਬ, ਉਨ੍ਹਾਂ ਨੇ ਮੈਮੋਰੈਂਡਮ ਵੀ ਦਿਤਾ । (ਵਿਘਨ)

**ਸ਼੍ਰੀ ਸਪੀਕਰ :** ਇਹ ਐਜੂਕੇਸ਼ਨ ਦੀ ਡਿਮਾਂਡ ਨਹੀਂ ਹੈ। ਤੁਸੀਂ ਧੱਕੋ ਧੱਕੀ ਐਜੂਕੇਸ਼ਨ ਦਾ ਡਿਮਾਂਡ ਬਣਾਈ ਜਾਂਦੇ ਹੋ । ਤੁਸੀਂ ਪੜ੍ਹੇ ਲਿਖੇ ਹੋ । ਤੁਸੀਂ ਲਾਅ ਐਂਡ ਆਰਡਰ ਦੀ ਗਲ ਕਰੋ ।

**ਸਰਦਾਰ ਹਰਬੰਸ ਸਿੰਘ ਜਲਾਲ :** ਇਸ ਦੀ ਬਜਾਏ ਜਦੋਂ ਕਿ ਹਜ਼ਾਰਾਂ ਦੀ ਗਿਣਤੀ ਵਿਚ ਮੁੰਡੇ ਬੇਕਾਰ ਹੋਣ ਅਤੇ ਸਰਕਾਰ ਨੇ ਦੋ ਇਹੋ ਜਿਹੇ ਨਵੇਂ ਇੰਸਟੀਚਿਊਸ਼ਨ ਖੋਲ੍ਹ ਦਿਤੇ ਜਿਨ੍ਹਾਂ ਨੂੰ ਸਰਕਾਰ ਨੇ ਰਿਕੁਗ-ਨਾਇਜ਼ ਨਹੀਂ ਕੀਤਾ । (ਵਿਘਨ) ਐਡਮਿਸ਼ਨ ਉਸ ਤੇ ਪਹਿਲੇ ਸਾਲ ਹੋਵੇ(ਵਿਘਨ)ਤੁਸੀਂ ਸੁਣ ਤਾਂ ਲਵੋ। ਪਾ ਸਕੂਲਾਂ ਵਿਚ ਐਡਮਿਸ਼ਨ ਦੀ ਖਾਤਰ ਪੰਜ ਪੰਜ ਹਜ਼ਾਰ ਰੁਪਿਆ ਡੋਨੇਸ਼ਨ ਦੇ ਨਾਮ ਤੇ ਲਿਆ ਜਾਂਦਾ ਹੋਵੇ ਇਸ ਤਰ੍ਹਾਂ ਬੇਰੁਜ਼ਗਾਰੀ ਨੂੰ ਬੜ੍ਹਾਵਾ ਮਿਲੇਗਾ ਅਤੇ ਇਸ ਤਰ੍ਹਾਂ ਬੇਰੁਜ਼ਗਾਰੀ ਵਧੀ ਹੈ । ਸਰਕਾਰ ਨੇ ਪਟਨਤ ਅਤੇ ਦਿੱਲੀ ਵਿਚ ਸਕੂਲਾਂ ਨੂੰ ਰਿਕੁਗਨਾਇਜ਼ ਕਰਨ ਤੇ ਇਨਕਾਰ ਕਰ ਦਿੱਤਾ । (ਵਿਘਨ) ਸਰਕਾਰ ਨੇ ਉਨ੍ਹਾਂ ਸਟੂਡੈਂਟਸ ਦੇ ਕੇਸਿਜ਼ ਨੂੰ ਕਨਸਿਡਰ ਕਰਨ ਤੇ ਇਨਕਾਰ ਕੀਤਾ । ਸਪੀਕਰ ਸਾਹਿਬ, ਬੜੇ ਅਫ਼ਸੋ ਦੀ ਗੱਲ ਹੈ ਕਿ ਜਦ ਦੋ ਲੜਕੀਆਂ ਨੂੰ ਇਗਨੋਰ ਕੀਤਾ ਗਿਆ ਸੀ ਤਾਂ ਉਨ੍ਹਾਂ ਨੇ ਹਾਈ ਕੋਰਟ ਦਾ ਦਰਵਾਜ਼ ਖ ੜਕਾਇਆ। ਇਸ ਤੇ ਹਾਈ ਕੋਰਟ ਨੇ ਮਹਿਕਮੇ ਨੂੰ ਲਿਖ ਦਿੱਤਾ ਕਿ ਇਨ੍ਹਾਂ ਦੇ ਕੇਸ ਨੂੰ ਵਿਚਾਰਾ ਕਰੋ ਇਨ੍ਹਾਂ ਨੇ ਕਿਹਾ ਕਿ ਅਸੀਂ ਮੰਨਣ ਨੂੰ ਤਿਆਰ ਹਾਂ ਪਰ, ਸਪੀਕਰ ਸਾਹਿਬ, ਅੱਜ ਤਕ ਉਸ ਉਤੇ ਕੋਈ ਅਮਲ ਨਹੀਂ ਹੋਇਆ । (ਵਿਘਨ) ਸਪੀਕਰ ਸਾਹਿਬ, ਇਹ ਗੱਲ ਵੀ ਲਾਅ ਐਂਡ ਆਰਡਰ ਦੇ ਵਿਚ ਆਉਂਦ ਹੈ । ਅੱਜ ਬਾਹਰ ਵਿਦਿਆਰਥੀ ਧਰਨਾ ਮਾਰੀ ਬੈਠੇ ਹਨ । ਉਨ੍ਹਾਂ ਨੂੰ ਧਰਨੇ ਤੇ ਬੈਠਣੋ ਰੋਕਣ ਲਈ ਪੁਲਿਸ ਦੀ ਵਰਤੋਂ ਕਰਨੀ ਪੈਂਦੀ ਹੈ । ਇਸ ਪੁਲਿਸ ਦਾ ਬੋਝ ਖਜ਼ਾਨੇ ਤੇ ਪੈਂਦਾ ਹੈ ਇਸ ਲਈ ਮੇਰੇ ਖਿਆਲ ਦੇ ਵਿਚ ਇਸ ਦਾ ਜ਼ਿਕਰ ਕਰਨਾ ਇਰੈਲੇਵੈਂਟ ਨਹੀਂ ਹੈ । (ਵਿਘਨ) ਸਪੀਕਰ ਸਾਹਿਬ, ਜਿਥੋਂ ਤਕ ਮਾਮਲਾ ਹੈ ਸੈਕਟੇਰੀਏਟ ਜਨਰਲ ਸਰਵਿਸ ਦਾ , ਇਸ ਬਾਰੇ ਮੈਂ ਦਸਦਾ ਹਾਂ ਕਿ ਸਰਕਾਰ ਨੇ 1975-76 ਵਿਚ ਜ਼ਿਆਦਾ ਰਕਮ ਨਹੀਂ ਸੀ ਰੱਖੀ ਅਤੇ 5 ਲੱਖ 78 ਹਜ਼ਾਰ ਰੁਪਿਆ ਰੱਖਿਆ ਸੀ । 1976-77

[ਸਰਦਾਰ ਹਰਬੰਸ ਸਿੰਘ ਜਲਾਲ]

ਵਿਚ ਇਸ ਵਾਸਤੇ 7 ਲੱਖ 85 ਹਜ਼ਾਰ ਰੁਪਿਆ ਰੱਖਿਆ ਸੀ । ਪਰ ਐਤਕੀਂ ਸਰਕਾਰ ਨੇ ਇਸ ਨੂੰ ਘਟਾ ਦਿਤਾ ਹੈ ਅਤੇ ਇਹ ਰਕਮ 7 ਲੱਖ 16 ਹਜ਼ਾਰ ਕਰ ਦਿਤੀ ਹੈ । ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਮਾਮਲਾ ਹੈ ਸ਼ੋਸ਼ਲ ਐਂਡ ਕਮਿਊਨਿਟੀ ਸਰਵਿਸ ਦਾ । ਇਸ ਵਾਸਤੇ ਸਰਕਾਰ ਨੇ 1975-76 ਵਿਚ 30 ਲੱਖ ਰੁਪਿਆ ਰਖਿਆ ਸੀ। 1976-77 ਵਿਚ ਸਰਕਾਰ ਨੂੰ ਹੋਰ ਲੋੜ ਪਈ ਅਤੇ ਦੋ ਵਾਰੀ ਹੋਰ ਨਵਾਂ ਪੈਸਾ ਮੰਗਿਆ ਗਿਆ । ਪਰ ਫਿਰ ਭੀ ਜਿੰਨਾ ਪੈਸਾ ਲਿਆ ਸੀ ਉਹ ਖਰਚਿਆ ਗਿਆ। ਇਸ ਲਈ 35 ਲੱਖ ਰੁਪਿਆ ਰੱਖਿਆ ਗਿਆ ਸੀ। ਦੋ ਵਾਰੀ ਸਪਲੀਮੈਂਟਰੀ ਡਿਮਾਂਡਜ਼ ਲਿਆਂਦੀਆਂ । ਮੈਂ ਕਹਿੰਦਾ ਹਾਂ ਕਿ ਜੇ ਪਹਿਲਾਂ ਜ਼ਿਆਦਾ ਪੈਸਾ ਰਖ ਲੈਂਦੇ ਤਾਂ ਠੀਕ ਸੀ। ਐਤਕੀਂ ਸਰਕਾਰ ਨੇ 1977-78 ਵਿਚ 38 ਲੱਖ ਰੁਪਿਆ ਰਖਿਆ । (ਵਿਘਨ) ਹੁਣ ਮੈਂ, ਸਪੀਕਰ ਸਾਹਿਬ, ਸਮਾਜ ਭਲਾਈ ਦੇ ਨਾਲ ਜਿਹੜੀ ਮਦ ਸਬੰਧ ਰਖਦੀ ਹੈ ਉਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ, ਇਹ ਤਾਂ ਇਰੈਲੇਵੈਂਟ ਨਹੀਂ ਹੈ ? ਸਪੀਕਰ ਸਾਹਿਬ, ਸਮਾਜ ਅਤੇ ਕਮਿਊਨਿਟੀ ਸਰਵਿਸ, ਯਾਨੀ ਸਮਾਜ ਦੀ ਸੇਵਾ ਅਤੇ ਸਮਾਜਿਕ ਭਲਾਈ ਇਹ ਬਿਲਕੁਲ ਦੋ ਰੈਲੇਵੈਂਟ ਚੀਜ਼ਾਂ ਹਨ । ਇਸ ਮਾਮਲੇ ਬਾਰੇ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਸੋਸ਼ਲ ਵੈਲਫੇਅਰ ਦੇ ਨਾਮ ਤੇ ਜਿਹੜੀਆਂ ਬੇਅਸੂਲੀਆਂ ਅਤੇ ਗੈਰ ਕਾਨੂੰਨੀ ਗਲਾਂ ਹੋਈਆਂ ਹਨ ਉਹ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਨਿਊਟ੍ਰੀਸ਼ਨ ਸੈਂਟਰ ਭਾਖੜਾ ਲੇਬਰ ਕਾਲੋਨੀ ਵਿਚ ਹੈ। ਜਿਸ ਦੇ ਵਿਚ 907 ਬੱਚੇ ਹਨ । ਦਿਤਾ ਜਾਂਦਾ ਹੈ ਇਕ ਬੱਚੇ ਨੂੰ ਇਕ ਕੇਲਾ, ਇਕ ਲੱਡੂ ਅਤੇ ਇਕ ਟੋਸਟ ਦਿੱਤਾ ਜਾਂਦਾ ਹੈ। ਉਥੇ ਭੇਜਿਆ ਗਿਆ 1 ਲੱਖ ਰੁਪਿਆ ਪਰ ਗਿਆ ਸਿਰਫ 20 ਹਜ਼ਾਰ ਰੁਪਿਆ ਬਾਕੀ ਦੇ 80 ਹਜ਼ਾਰ ਰੁਪਏ ਦਾ ਜ਼ਿਮੇਦਾਰ ਕੌਣ ਹੈ ?**

**ਸ੍ਰੀ ਸਪੀਕਰ:** ਇਹ ਨਾਮ ਕੱਟ ਦਿੱਤਾ ਜਾਵੇ ਜਲਾਲ ਜੀ, ਤੁਸੀਂ ਜ਼ਿਆਦਤੀ ਕਰ ਰਹੇ ਹੋ। ਤੁਸੀਂ ਜਨਰਲ ਐਡਮਨਿਸਟਰੇਸ਼ਨ ਤੇ ਬੋਲੋ । ਤੁਸੀਂ ਜਾਣ ਬੁਝ ਕੇ ਇਹੋ ਜਿਹੀਆਂ ਗੱਲਾਂ ਕਰ ਰਹੇ ਹੋ ।

**ਸਰਦਾਰ ਹਰਬੰਸ ਸਿੰਘ ਜਲਾਲ :** ਅੱਛਾ ਜੀ, ਮੈਂ ਨਾਮ ਨਹੀਂ ਲੈਂਦਾ। ਮੈਂ ਇਹ ਨਾਮ ਵਾਪਸ ਲੈਂਦਾ ਹਾਂ।

**ਸ੍ਰੀ ਸਪੀਕਰ :** ਤੁਸੀਂ ਜਨਰਲ ਐਡਮਨਿਸਟਰੇਸ਼ਨ ਦੀ ਡਿਮਾਂਡ ਤੇ ਬੋਲੋ ।

**ਰਾਜ ਮੰਤਰੀ, ਸਮਾਜ ਭਲਾਈ :** ਸਪੀਕਰ ਸਾਹਿਬ, ਇਹ ਜਿਹੜਾ ਇਨ੍ਹਾਂ ਨੇ ਨਾਮ ਲਿਆ ਹੈ, ਇਹ ਬਿਲਕੁਲ ਗਲਤ ਹੈ। ਇਹ ਇਰੈਲੇਵੈਂਟ ਗੱਲਾਂ ਕਰ ਰਹੇ ਹਨ । ਇਨ੍ਹਾਂ ਨੂੰ ਪਤਾ ਨਹੀਂ ਕਿ ਉਥੇ ਦਾ ਕੌਣ ਇੰਚਾਰਜ ਹੈ । ਇਨ੍ਹਾਂ ਨੂੰ ਸਹੀ ਜਾਣਕਾਰੀ ਲੈ ਕੇ ਗੱਲ ਕਹਿਣੀ ਚਾਹੀਦੀ ਹੈ ।

**ਸ੍ਰੀ ਸਪੀਕਰ :** ਜਲਾਲ ਸਾਹਿਬ, ਤੁਸੀਂ ਡਿਸਕਸ਼ਨ ਜਨਰਲ ਐਡਮਨਿਸਟਰੇਸ਼ਨ ਤੇ ਹੀ ਕਨਫਾਈਨ ਰੱਖੋ। ਤੁਸੀਂ ਸੋਸ਼ਲ ਕਮਿਊਨਿਟੀ ਛੱਡੋ , ਪੁਲਿਸ ਦਾ ਐਡਾ ਵੱਡਾ ਮਾਮਲਾ ਹੈ , ਤੁਸੀਂ ਉਸ ਉਤੇ ਵੀ ਬੋਲ ਸਕਦੇ ਹੋ ।

**ਸਰਦਾਰ ਹਰਬੰਸ ਸਿੰਘ ਜਲਾਲ:** ਸਪੀਕਰ ਸਾਹਿਬ, ਮੈਂ ਸੋਸ਼ਲ ਵੈਲਫੇਅਰ ਤੇ ਬੋਲ ਰਿਹਾ ਹਾਂ।

**ਸ੍ਰੀ ਸਪੀਕਰ :** ਪਰ ਸੋਸ਼ਲ ਸਰਵਿਸਜ਼ ਦੀ ਡਿਮਾਂਡ ਤਾਂ ਅੱਜ ਹਾਊਸ ਸਾਹਮਣੇ ਹੈ ਨਹੀਂ।

**ਸਰਦਾਰ ਹਰਬੰਸ ਸਿੰਘ ਜਲਾਲ :** ਸਪੀਕਰ ਸਾਹਿਬ, ਇਹ ਆਈਟਮ ਨੰ: 276 ਹੈ । ਅੱਜ ਚਾਰ ਡਿਮਾਂਡਜ਼ ਹਨ (ਵਿਘਨ) ਮੇਰਾ ਖਿਆਲ ਹੈ ਕਿ ਤੁਸੀਂ ਏਜੰਡਾ ਦੇਖਿਆ ਨਹੀਂ ਹੈ । (ਵਿਘਨ)**

**Expunged as ordered by the Chair.

**ਸ੍ਰੀ ਸਪੀਕਰ** : ਇਹ ਜਿਹੜੇ ਐਲੀਗੇਸ਼ਨ ਲਗਾਏ ਗਏ ਹਨ ਇਹ ਅਨਕਾਲਡ ਫਾਰ ਹਨ, ਇਹ ਇਰੇਲੇਵੈਂਟ ਹਨ, ਇਸ ਲਈ ਇਹ ਰਿਕਾਰਡ ਦਾ ਹਿੱਸਾ ਨਾ ਬਣਨ ।

**ਰਾਜ ਮੰਤਰੀ, ਸਮਾਜ ਭਲਾਈ**(ਕੁਮਾਰੀ ਸਰਲਾ ਪਰਾਸ਼ਰ) : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਜੋ ਚੀਜ਼ ਅੰਡਰ ਡਿਸਕੱਸ਼ਨ ਹੈ, ਉਸ ਤੇ ਬੋਲਣ ਅਤੇ ਫੈਕਚੁਅਲ ਪੁਜ਼ੀਸ਼ਨ ਸਾਹਮਣੇ ਰੱਖਣ ।

**ਸਰਦਾਰ ਹਰਬੰਸ ਸਿੰਘ ਜਲਾਲ** : ਮੈਂ ਬੀਬੀ ਜੀ ਦੇ ਭਾਈ ਦਾ ਨਾਮ ਨਹੀਂ ਲਵਾਂਗਾ।

**ਸ੍ਰੀ ਸਪੀਕਰ** : ਜਲਾਲ ਜੀ ਤੁਸੀਂ ਰੈਲੇਵੈਂਟ ਬੋਲੋ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਸਹੀ ਵਾਕਿਆਤ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਸਪੀਕਰ ਸਾਹਿਬ, ਇਕੋ ਵਿਅਕਤੀ ਹੈ ਪਰ ਉਸ ਦੇ ਨਾਮ ਤੇ ਦੋ ਦੋ, ਤਿੰਨ ਤਿੰਨ ਅਹੁਦੇ ਹਨ। (ਵਿਘਨ) ਇਕੋ ਆਦਮੀ ਹੈ, ਕਦੇ ਉਹ ਮਨਿਸਟਰ ਦਾ ਪੀ. ਏ. ਹੋਵੇ, ਬੋਰਡ ਦਾ ਮੈਂਬਰ ਹੋਵੇ, ਫਿਰ ਪੀ. ਏ. ਵੀ ਲਗਾ ਹੋਵੇ ਅਤੇ ਮਨਿਸਟਰ ਦਾ ਪੀ. ਏ. ਲੱਗਣ ਦੀ ਸੂਰਤ ਵਿਚ ਉਹ ਟੀ. ਏ. ਵਸੂਲ ਕਰਦਾ ਹੈ । ਫਿਰ ਉਹ ਐਡਵਾਇਜ਼ਰੀ ਬੋਰਡ ਦਾ ਕਰਤਾ ਧਰਤਾ ਭੀ ਹੋਵੇ। ਮਤਲਬ ਕਿ ਇਕ ਆਦਮੀ ਹੈ ਪਰ ਉਸ ਇਕ ਦੇ ਨਾਮ ਤੇ ਦੋ ਤਿੰਨ ਅਹੁਦੇ ਹਨ (ਵਿਘਨ) ਇਸ ਕਿਸਮ ਦੇ ਧੋਖੇ ਕੀਤੇ ਜਾ ਰਹੇ ਹਨ । ਇਹ ਬੜਾ ਭਾਰੀ ਸਕੈਂਡਲ ਹੈ ।

**ਸ੍ਰੀ ਸਪੀਕਰ** : ਤੁਸੀਂ ਰੈਲੇਵੈਂਟ ਰਹੋ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਤੁਸੀਂ ਕਹਿੰਦੇ ਹੋ ਕਿ ਮੈਂ ਇਸ ਦਾ ਜ਼ਿਕਰ ਨਾ ਕਰਾਂ (ਵਿਘਨ) ਅਸੀਂ ਜੋ ਕੁਝ ਕਹਿਣਾ ਚਾਹੁੰਦੇ ਹਾਂ ਤੁਸੀਂ ਕਹਿਣ ਨਹੀਂ ਦਿੰਦੇ।

**ਸ੍ਰੀ ਸਪੀਕਰ** : ਤੁਸੀਂ ਜਨਰਲ ਐਡਮਨਿਸਟਰੇਸ਼ਨ ਤੇ ਬੋਲੋ ।

**ਸਰਦਾਰ ਹਰਬੰਸ ਸਿੰਘ ਜਲਾਲ** : ਸਪੀਕਰ ਸਾਹਿਬ, ਇਸ ਤੋਂ ਵੱਡਾ ਸਕੈਂਡਲ ਹੋਰ ਕੀ ਹੋ ਸਕਦਾ ਹੈ ? ਇਸ ਤੋਂ ਵੱਡੀ ਡਿਸਕਸ਼ਨ ਕੀ ਹੋ ਸਕਦੀ ਹੈ ? ਫਿਰ ਇਥੇ ਚੀਫ ਮਨਿਸਟਰ ਸਾਹਿਬ ਬੈਠੇ ਹਨ । ਮਨਿਸਟਰ ਕਨਸਰਨਡ ਬੈਠੇ ਹਨ । ਜੇ ਅਸੀਂ ਇਥੇ ਗੈਰ ਕਾਨੂੰਨੀ ਗੱਲਾਂ ਜਿਹੜੀਆਂ ਹੋਈਆਂ ਹਨ, ਉਨ੍ਹਾਂ ਦਾ ਜ਼ਿਕਰ ਨਹੀਂ ਕਰਨਾ ਤਾਂ ਫਿਰ ਇਸ ਹਾਊਸ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ।

**ਮਾਲ ਅਤੇ ਚੋਣ ਮੰਤਰੀ:** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਡਿਮਾਂਡ ਅੱਜ ਹਾਊਸ ਵਿਚ ਅੰਡਰ ਡਿਸਕਸ਼ਨ ਹੈ ਉਹ ਢੀਂਡਸਾ ਜੀ ਦੇ ਕਹਿਣ ਅਨੁਸਾਰ ਰੱਖੀ ਗਈ ਸੀ ਨਹੀਂ ਤਾਂ ਕਿਸੇ ਹੋਰ ਡਿਮਾਂਡ ਤੇ ਵੀ ਬਹਿਸ ਰੱਖੀ ਜਾ ਸਕਦੀ ਸੀ । ਇਸ ਲਈ ਇਹ ਉਸ ਡਿਮਾਂਡ ਉਤੇ ਹੀ ਕਨਫਾਇਨ ਕਰਨ ।

**ਸ੍ਰੀ ਸਪੀਕਰ** : ਤੁਸੀਂ ਰੈਵੇਲੈਂਟ ਹੀ ਰਹੋ ਅਤੇ ਆਪਣੇ ਆਪ ਨੂੰ ਉਥੋਂ ਤਕ ਹੀ ਕਨਫਾਇਨ ਰੱਖੋ । ਕਲ ਐਪਰੋਪ੍ਰੀਏਸ਼ਨ ਬਿੱਲ ਆਉਣਾ ਹੈ, ਉਸ ਉਤੇ ਤੁਸੀਂ ਜਨਰਲ ਡਿਸਕਸ਼ਨ ਕਰ ਲੈਣਾ, ਪਰ ਹੁਣ ਤੁਸੀਂ ਜਿਹੜੀ ਡਿਮਾਂਡ ਅੰਡਰ ਡਿਸਕਸ਼ਨ ਹੈ, ਉਸ ਤੇ ਬੋਲੋ ।

**ਸਰਦਾਰ ਹਰਬੰਸ ਸਿੰਘ ਜਲਾਲ**: ਮੈਂ ਇਹ ਸਾਰਾ ਕੁਝ ਛੱਡ ਦਿੰਦਾ ਹਾਂ। ਹੁਣ ਮੈਂ ਦੋ ਚਾਰ ਗਲਾਂ ਕਹਿਣੀਆਂ ਚਾਹੁੰਦਾ ਹਾਂ ਜਿਨ੍ਹਾਂ ਦਾ ਜ਼ਿਲ੍ਹਾ ਪ੍ਰਬੰਧ ਨਾਲ ਸਬੰਧ ਹੈ ।

[ਸਰਦਾਰ ਹਰਬੰਸ ਸਿੰਘ ਜਲਾਲ]

ਸਪੀਕਰ ਸਾਹਿਬ, ਕਮਿਸ਼ਨਰਾਂ ਜਾਂ ਡਿਪਟੀ ਕਮਿਸ਼ਨਰਾਂ ਨੂੰ ਜੋ ਸਰਕਾਰ ਦੇ ਹੁਕਮ ਜਾਂਦੇ ਹਨ, ਸਰਕਾਰ ਦੀ ਜੋ ਪਾਲਿਸੀ ਜਾਂਦੀ ਹੈ, ਸਰਕਾਰ ਦੀਆਂ ਜੋ ਹਦਾਇਤਾਂ ਜਾਂਦੀਆਂ ਹਨ ਉਨ੍ਹਾਂ ਨੂੰ ਲਾਗੂ ਕਰਨ ਵਿਚ ਜ਼ਿਮੇਵਾਰੀ ਉਨ੍ਹਾਂ ਦੀ ਹੁੰਦੀ ਹੈ ਪਰ ਕਿਸੇ ਡੀ. ਸੀ. ਨੂੰ ਇਹ ਅਧਿਕਾਰ ਨਹੀਂ ਰਹਿ ਜਾਂਦਾ ਕਿ ਸਰਕਾਰ ਦਾ ਕੋਈ ਨੋਟੀਫੀਕੇਸ਼ਨ ਹੋਵੇ ਨਾ ਅਤੇ ਆਪਣੇ ਤੌਰ ਤੇ ਐਸ. ਡੀ. ਐਮ. ,ਤਹਿਸੀਲਦਾਰ ਅਤੇ ਸਬ-ਤਹਿਸੀਲਦਾਰ ਨੂੰ ਇਕੱਠਿਆਂ ਕਰਕੇ ਕੋਈ ਪਾਲਿਸੀ ਬਣਾ ਲਈ ਜਾਵੇ ਅਤੇ ਉਸ ਦੇ ਨਾਮ ਦੇ ਉਤੇ ਲੱਖਾਂ ਰੁਪਿਆ ਇਕੱਠਾ ਕਰ ਲਿਆ ਜਾਵੇ ਤਾਂ ਇਹ ਠੀਕ ਨਹੀਂ। ਬਠਿੰਡੇ ਤੇ ਸੰਗਰੂਰ ਦੀਆਂ ਮਿਸਾਲਾਂ ਹਨ। ਜੇ ਮੈਂ ਕਿਸੇ ਦਾ ਨਾਮ ਲਵਾਂ ਤਾਂ ਤੁਸੀਂ ਫਿਰ ਕਹੋਗੇ ਕਿ ਨਾਮ ਨਾ ਲਵੋ। ਬਿਨਾਂ ਨੋਟੀਫੀਕੇਸ਼ਨ ਦੇ ਕੁਝ ਕਿਹਾ ਨਹੀਂ ਜਾ ਸਕਦਾ। ਉਸ ਦੇ ਲਈ ਮੈਮੋਰੈਂਡਮ ਪਹਿਲਾਂ ਆ ਚੁਕਿਆ ਹੈ, ਹਾਊਸ ਵਿਚ ਇਹ ਗਲ ਡਿਸਕਸ ਹੋ ਚੁਕੀ ਹੈ। ਉਸ ਦੇ ਲਈ ਨਾ ਨੋਟੀਫੀਕੇਸ਼ਨ ਦੇਣ ਦੀ ਲੋੜ ਹੈ ਨਾ ਕਿਸੇ ਹੋਰ ਗੱਲ ਦੀ ਲੋੜ ਹੈ। ਬਠਿੰਡੇ ਦੇ ਮਾਮਲੇ ਵਿਚ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਉਥੇ ਇਕ ਪੈਟਰੋਲ ਪੰਪ ਵਾਲੇ ਤੋਂ ਪਿਛਲੇ ਸਾਲ ਉਸ ਸਮੇਂ ਦੇ ਡਿਪਟੀ ਕਮਿਸ਼ਨਰ ਨੇ 50 ਹਜ਼ਾਰ ਰੁਪਿਆ ਲਿਆ। ਗੈਰ-ਕਾਨੂੰਨੀ ਤੌਰ ਤੇ ਪੈਟਰੋਲ ਪੰਪ ਲਾਉਣ ਦੀ ਨਾ ਹੁਣ ਕੋਈ ਕੁਆਲੀਫੀਕੇਸ਼ਨ ਬਣਦੀ ਹੈ ਅਤੇ ਨਾ ਉਦੋਂ ਹੀ ਬਣਦੀ ਸੀ। ਸੀ. ਐਮ. ਸਾਹਿਬ ਨੂੰ ਕਿਹਾ ਗਿਆ ਤਾਂ ਇਨ੍ਹਾਂ ਨੇ ਕਿਹਾ ਕਿ ਲਿਖ ਕੇ ਦੇ ਦਿਉ। ਲਿਖ ਕੇ ਦਿਤਾ, ਮੈਮੋਰੰਡਮ ਲਿਆਂਦਾ ਪਰ ਜੋ ਹੋਇਆ ਉਹ ਵੱਧ ਤੋ ਵੱਧ ਕੀ ਕੀਤਾ, ਇਨਕੁਆਇਰੀ ਹੋਈ ਅਤੇ ਹੋਰ ਇਸ ਤੋਂ ਵੱਧ ਕੁਝ ਨਾ ਹੋਇਆ। ਰਿਲੀਫ ਫੰਡ ਦਾ ਇਕ ਰੁਪਿਆ ਸਾਧਾਰਣ ਆਦਮੀ ਤੋਂ, 10 ਰੁਪਏ ਰੇੜ੍ਹੀ ਵਾਲੇ ਤੋਂ ਅਤੇ 100 ਰੁਪਏ ਦੁਕਾਨਦਾਰ ਤੋਂ ਅਤੇ ਹਜ਼ਾਰ ਹਜ਼ਾਰ ਰੁਪਿਆ ਛੋਟੇ ਕਾਰਖਾਨਿਆਂ ਵਾਲਿਆਂ ਤੋਂ ਲੈ ਕੇ ਇਸ ਤਰ੍ਹਾਂ 15-20 ਲੱਖ ਰੁਪਿਆ ਇਕੱਠਾ ਹੋਇਆ। ਸਰਕਾਰ ਕੋਲ ਕੋਈ ਇਹੋ ਜਿਹਾ ਹੈਡ ਨਹੀਂ, ਕੋਈ ਇਹੋ ਜਿਹੀ ਮੱਦ ਨਹੀਂ ਔਰ ਸਰਕਾਰ ਦੇ ਖ਼ਜ਼ਾਨੇ ਵਿਚ ਉਹ ਪੈਸਾ ਆਇਆ ਨਹੀਂ। ਇਤਨੀ ਵੱਡੀ ਰਕਮ ਜਿਹੜੀ ਇਕੱਠੀ ਹੋਈ ਉਹ ਖੁਰਦ ਬੁਰਦ ਹੋ ਗਈ। ਜ਼ਿਲ੍ਹਾ ਗਰੀਵੈਂਸਿਜ਼ ਕਮੇਟੀ ਵਿਚ ਇਹ ਗਲ ਕਹੀ ਗਈ ਕਿ ਇਹ ਰੁਪਿਆ ਵਾਪਸ ਕੀਤਾ ਜਾਣਾ ਚਾਹੀਦਾ ਹੈ। ਨਾ ਸਰਕਾਰ ਨੇ ਇਹ ਕਰਵਾਇਆ ਅਤੇ ਨਾ ਕਿਸੇ ਜ਼ਿਲ੍ਹਾ ਪ੍ਰਬੰਧਕ ਨੇ ਕੀਤਾ ਹੈ।

ਇਸ ਤਰ੍ਹਾਂ ਦੇ ਕਈ ਛੋਟੇ ਮਾਮਲੇ ਹਨ। ਜਿਹੜੇ ਨਜ਼ਰ ਛੋਟੇ ਆਉਂਦੇ ਹਨ ਪਰ ਇਨ੍ਹਾਂ ਵਿਚ ਬੜਾ ਧਕਾ ਹੋਇਆ ਹੈ। ਕਈ ਛੋਟੇ ਅਫਸਰਾਂ ਦੀਆਂ ਜਿਹੜੇ ਹਰੀਜਨ ਹਨ, ਉਨ੍ਹਾਂ ਦੀਆਂ ਬਦਲੀਆਂ ਕੀਤੀਅ ਗਈਆਂ। ਇਹ ਆਪਣੇ ਆਪ ਨੂੰ ਹਰੀਜਨਾਂ ਦੇ ਰਾਖੇ ਕਹਿੰਦੇ ਹਨ, ਮਜ਼ਹਬੀ ਸਿੱਖਾਂ ਦੇ ਰਾਖੇ ਅਤੇ ਪਛੜੀਆਂ ਸ਼੍ਰੇਣੀਆਂ ਨੂੰ ਪ੍ਰੋਟੈਕਸ਼ਨ ਦੇਣ ਵਾਲੀ ਸਰਕਾਰ ਇਹ ਆਪਣੇ ਆਪ ਨੂੰ ਕਲੇਮ ਕਰਦੀ ਹੈ ਅਤੇ ਉਨ੍ਹਾਂ ਦੀ ਬੜੀ ਦਾਅਵੇਦਾਰ ਬਣਦੀ ਹੈ ਪਰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਬਠਿੰਡੇ ਵਿਚ ਹੋਲ ਸੇਲ ਤਬਦੀਲੀਆਂ ਹੋਈਆਂ। ਉਨ੍ਹਾਂ ਤੇ ਬਿਲਕੁਲ ਬੇਬੁਨਿਆਦ ਅਤੇ ਝੂਠੇ ਕੇਸ ਬਣਾਏ ਗਏ ਸੀ ਜਿਹੜੇ ਜਾਂ ਤਾਂ ਸਰਕਾਰ ਨੂੰ ਵਾਪਸ ਲੈਣੇ ਪਏ ਜਾਂ ਖਾਰਜ ਕਰਨੇ ਪਏ ਜਾਂ ਉਸ ਦੇ ਵਿੱਚ ਅਫਸਰ ਬਰੀ ਹੋਏ। ਇਕ ਨਹੀਂ, 7 ਅਫਸਰ ਉਹ ਵੀ ਇਕੋ ਦਿਨ ਅਤੇ ਸਾਰੇ ਦੇ ਸਾਰੇ ਸ਼ਡਿਊਲਡ ਕਾਸਟ ਬਦਲ ਦਿਤੇ ਗਏ ਹਨ। ਸਾਰਿਆਂ ਦੇ ਮੁਤੱਲਕ ਧਿਆਨ ਵਿਚ ਲਿਆਂਦਾ ਗਿਆ, ਮੈਮੋਰੈਂਡਮ ਦਿਤੇ ਗਏ ਅਤੇ ਸਾਰੇ ਦੇ ਸਾਰੇ ਅਕਾਲੀ ਵਿਧਾਇਕਾਂ ਨੇ ਮੰਗ ਕੀਤੀ ਤਾਂ ਸਰਕਾਰ ਨੇ ਕਿਹਾ ਕਿ ਕੁਝ ਟਾਈਮ ਦਾ ਮੌਕਾ ਦਿਉ ਪਰ ਉਸ ਟਾਈਮ ਦੇ ਬਾਅਦ ਨਾ ਸਰਕਾਰ ਨੇ ਸਾਨੂੰ ਕੋਈ ਇੰਟੀਮੇਸ਼ਨ ਦਿੱਤੀ ਹੈ ਔਰ ਨਾ ਹੀ ਸਬੰਧਤ ਕਰਮਚਾਰੀਆਂ ਨੂੰ ਦਿਤੀ ਹੈ ਕਿ ਅਸੀਂ ਕੋਈ ਕਾਰਵਾਈ ਕਰ ਰਹੇ ਹਾਂ ਜਾਂ ਨਹੀਂ ਕਰ ਰਹੇ।

ਜਿਥੋਂ ਤਕ, ਸਪੀਕਰ ਸਾਹਿਬ, ਮਾਰਕਿਟ ਕਮੇਟੀਆਂ ਦਾ ਮਾਮਲਾ ਹੈ, ਮਿਊਂਸਪਲ ਕਮੇਟੀਆਂ ਦਾ ਮਾਮਲਾ ਹੈ ਉਸ ਦਾ ਜ਼ਿਕਰ ਮੈਂ ਨਹੀਂ ਕਰਦਾ ਔਰ ਜੇ ਕੋਈ ਮਾਰਕਿਟ ਕਮੇਟੀ ਦਾ ਚੇਅਰਮੈਨ ਹੋਵੇ, ਕੋਈ

ਐਸ. ਡੀ. ਐਮ. ਹੋਵੇ ਜਾਂ ਕੋਈ ਡੀ. ਸੀ. ਹੋਵੇ ਉਨ੍ਹਾਂ ਦੇ ਬਾਰੇ ਇਥੇ ਨਹੀਂ ਕਿਹਾ ਜਾ ਸਕਦਾ ਔਰ ਫਿਰ ਤੁਸੀਂ ਕਹੋਗੇ ਕਿ ਇਹ ਗੱਲ ਮੱਦ ਵਿਚ ਨਹੀਂ ਆਉਂਦੀ ਅਤੇ ਰੈਲੇਵੇਂਟ ਨਹੀਂ ਹੈ । ਇਸ ਮੱਦ ਦੇ ਅੰਦਰ ਹੀ ਰਹਿ ਕੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਠਿੰਡੇ ਦੀ ਮਿਉਂਸਪਲ ਕਮੇਟੀ ਟੁੱਟੀ ਅਤੇ ਉਥੋਂ ਦੀ ਪ੍ਰਬੰਧਕ ਸਰਕਾਰ ਸੀ । ਉਸ ਦੇ ਮੁਤੱਲਕ ਸਰਕਾਰ ਨੂੰ ਕਹਿ ਚੁਕੇ ਹਾਂ। ਉਸ ਦੇ ਬਾਰੇ ਵੀ ਅਤੇ ਰਾਮਪੁਰੇ ਦੇ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ । ਇਸ ਦੇ ਲਈ ਸਰਕਾਰ ਖੁਦ ਜ਼ਿਮੇਵਾਰ ਹੈ ਜਿਹੜੀ ਗਲ ਮੈਂ ਕਰਨੀ ਹੈ । ਜੇ ਮੈਂ ਸੜਕਾਂ ਦਾ ਜ਼ਿਕਰ ਕਰਾਂ ਕਿ ਉਥੇ ਸੜਕਾਂ ਬਹੁਤ ਟੁੱਟੀਆਂ ਭੱਜੀਆਂ ਹਨ ਤਾਂ ਤੁਸੀਂ ਕਹੋਗੇ ਕਿ ਇਹ ਪੀ. ਡਬਲਿਯੂ. ਡੀ. ਦੀ ਗਲ ਹੈ ਅਤੇ ਇਹੋ ਜਿਹੀ ਮੱਦ ਅੱਜ ਜ਼ੇਰੇ ਬਹਿਸ ਹੈ ਨਹੀਂ । ਪਰ ਬੇਨਤੀ ਇਹ ਹੈ ਕਿ ਸਰਕਾਰ ਦੇ ਕੋਲ ਉਥੇ ਸੜਕਾਂ ਬਣਾਉਣ ਲਈ ਕੋਈ ਪ੍ਰੋਵੀਜ਼ਨ ਨਹੀਂ । ਉਸ ਮਾਰਕਿਟ ਕਮੇਟੀ ਕੋਲ ਹੈ । (ਵਿਘਨ) ਇਕ ਪਿੰਡ, ਰੋਂਦਾ, ਕਾਮਰੇਡ ਸੱਘੜ ਸਿੰਘ ਦਾ ਅਤੇ ਇਕ ਪਿੰਡ ਮੇਰਾ, ਜਲਾਲ, ਉਥੇ ਸੜਕ ਦੇ ਲਈ ਕਈ ਵਾਰੀ ਸਰਕਾਰ ਤੋਂ ਮੰਗ ਕੀਤੀ ਹੈ ਪਰ ਕੋਈ ਧਿਆਨ ਨਹੀਂ ਦਿੱਤਾ ਗਿਆ । ਇਹ ਸੜਕ ਮਾਰਕਿਟ ਕਮੇਟੀ ਨੇ ਬਣਾਉਣੀ ਹੈ । (ਵਿਘਨ) ਇਹ ਪਤਾ ਨਹੀਂ ਕਾਂਗਰਸ ਦਾ ਅਸਰ ਹੈ, ਕਾਂਗਰਸ ਸਰਕਾਰ ਦਾ ਹੈ ਕਿ 5 ਸਾਲ ਦੀ ਮੰਗ ਕਰਨ ਦੇ ਬਾਵਜੂਦ ਵੀ ਉਸ ਦੇ ਲਈ ਪੈਸਾ ਨਹੀਂ ਰਖਿਆ ਗਿਆ । ਮੈਂ, ਪੀ. ਡਬਲਿਯੂ. ਡੀ. ਦੇ ਮਨਿਸਟਰ ਸਾਹਿਬ ਨੂੰ ਕਿਹਾ, ਉਹ ਪੈਸੇ ਮੰਗਦੇ ਹਨ ਮਾਰਕਿਟ ਕਮੇਟੀ ਤੋਂ ਅਤੇ ਮਾਰਕਿਟ ਕਮੇਟੀ ਉਥੇ ਹੈ ਨਹੀਂ ਹੁਣ ......

**ਸ਼੍ਰੀ ਸਪੀਕਰ :** ਫਿਰ ਲਾਈਨ ਤੋਂ ਉਖੜ ਗਏ ਹੋ ।

**ਸਰਦਾਰ ਹਰਬੰਸ ਸਿੰਘ ਜਲਾਲ:** ਉਥੇ ਸਰਕਾਰ ਦਾ ਐਡਮਨਿਸਟਰੇਟਰ ਹੈ । ਮੈਂ ਇਹ ਮੰਗ ਕਰਦਾ ਹਾਂ ਕਿ ਉਨ੍ਹਾਂ ਵਲ ਸਰਕਾਰ ਆਪਣਾ ਧਿਆਨ ਦੇਵੇ । ਨਾਲ ਦੀ ਨਾਲ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਥੇ ਇਕ ਸਕੈਂਡਲ ਹੋ ਚੁਕਾ ਹੈ ਸੜਕਾਂ ਤੋੜ ਕੇ ਅਤੇ ਪੁਲ ਵਗੈਰਾ ਤੋੜ ਕੇ, ਉਸ ਦੀ ਇਨਕੁਆਇਰੀ ਹੋ ਚੁਕੀ ਹੈ । (ਵਿਘਨ) (ਘੰਟੀ) ਬਸ ਜੀ, ਇਕ ਮਿੰਟ । ਉਸ ਤੇ ਕੋਈ ਕਾਰਵਾਈ ਨਹੀਂ ਹੋਈ, ਨਾ ਹੋਣੀ ਹੈ । ਮਾਰਕਿਟ ਕਮੇਟੀ ਦਾ ਚੇਅਰਮੈਨ ਨਾ ਹੋਣ ਕਰਕੇ ਇਹ ਜ਼ਿਮੇਵਾਰੀ ਡੀ. ਸੀ. ਅਤੇ ਐਸ. ਡੀ. ਐਮ. ਦੀ ਰਹਿ ਜਾਂਦੀ ਹੈ । ਇਸ ਮਾਮਲੇ ਦੀ ਇਨਕੁਆਇਰੀ ਕਰਵਾਓ । (ਘੰਟੀ )

**ਸ਼੍ਰੀ ਸਪੀਕਰ :** ਜਲਾਲ ਸਾਹਿਬ, ਤਸ਼ਰੀਫ ਰਖੋ । ਤੁਹਾਨੂੰ ਅੱਧਾ ਘੰਟਾ ਹੋ ਗਿਆ ਹੈ ।

**ਸਰਦਾਰ ਹਰਬੰਸ ਸਿੰਘ ਜਲਾਲ :** ਸਪੀਕਰ ਸਾਹਿਬ, ਸਕੈਂਡਲ ਦੇ ਬਾਰੇ ਬੜਾ ਚਰਚਾ ਸੀ । ਬੜਾ ਜ਼ਰੂਰੀ ਸੀ, ਇਹ ਮੈਂ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ । ਮੈਂ ਸੰਖੇਪ ਤੌਰ ਤੇ ਜੇ ਇਜਾਜ਼ਤ ਦਿਉ ਤਾਂ ਦਸ ਦਿਆਂ ।

**Mr. Speaker :** Please resume your seat. ਫਿਰ ਕਰ ਲੈਣਾ ।

**ਸਰਦਾਰ ਹਰਬੰਸ ਸਿੰਘ ਜਲਾਲ :** ਅੱਛਾ ਜੀ, ਤੁਹਾਡੀ ਮਿਹਰਬਾਨੀ ।

**ਕਾਮਰੇਡ ਸੱਘੜ ਸਿੰਘ** (ਨਿਹਾਲਸਿੰਘਵਾਲਾ, ਐਸ. ਸੀ) : ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਹੀ ਮੈਂ ਇਹ ਸਮਝ ਲਿਆ ਹੈ ਜਿਸ ਤੇ ਤੁਸੀਂ ਮੈਨੂੰ ਬੋਲਣ ਲਈ ਆਗਿਆ ਦਿਉਗੇ ਪਰ ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਅੱਜ ਜਿਹੜਾ ਚਰਚਾ ਚਲ ਰਿਹਾ ਹੈ, ਇਹ ਹਕੀਕਤ ਹੈ ਕਿ ਬੜੀ ਗੜੇ ਮਾਰ ਹੋਈ ਹੈ । ਮੇਰੇ ਹਲਕੇ ਦਾ ਬੜਾ ਨੁਕਸਾਨ ਹੋਇਆ ਹੈ ਗੜੇ ਮਾਰੀ ਦੇ ਨਾਲ । ਸੀ. ਐਮ.

[ਕਾਮਰੇਡ ਸੱਘੜ ਸਿੰਘ]

ਸਾਹਿਬ ਨੂੰ ਮੇਰੇ ਹਲਕੇ ਦੇ ਬੰਦੇ ਮਿਲੇ ਵੀ ਸਨ ਅਤੇ ਉਨ੍ਹਾਂ ਨੇ ਭਰੋਸਾ ਦਿਵਾਇਆ ਹੈ ਕਿ ਮਦਦ ਦੇਵਾਂਗਾ, ਬੜੀ ਮਿਹਰਬਾਨੀ। ਮੈਂ ਇਸ ਮੱਦ ਤੇ ਬੋਲਣ ਤੋਂ ਪਹਿਲਾਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸੰਨ 1973 ਵਿਚ 27 ਮਾਰਚ ਨੂੰ ਐਗਰੀਕਲਚਰ ਬਿਲ ਤੇ ਬੋਲਦਿਆਂ ਮੈਂ ਇਕ ਬੇਨਤੀ ਕੀਤੀ ਸੀ ਕਿ ਸਰਕਾਰ ਬੀਮਾ ਕਾਰਪੋਰੇਸ਼ਨ ਫਸਲਾਂ ਵਾਸਤੇ ਬਣਾਵੇ। ਕਿਸਾਨ ਤੇ ਬੜੀ ਆਫਤ ਆਉਂਦੀ ਹੈ। ਪਿਛਲੇ ਸਾਲ ਵੀ ਦੋਨੋਂ ਫਸਲਾਂ ਕਿਸਾਨ ਦੀਆਂ ਮਾਰੀਆਂ ਗਈਆਂ। ਹਾੜੀ ਅਤੇ ਸਾਉਣੀ ਦੋਨੋਂ ਫਸਲਾਂ ਕਿਸਾਨ ਦੀਆਂ ਮਾਰੀਆਂ ਗਈਆਂ। ਕਿਸਾਨ ਨੂੰ ਕੋਈ ਪਾਸਾ ਨਹੀਂ ਝੱਲਦਾ ਜਦੋਂ ਕਿਸਾਨ ਤੇ ਕੋਈ ਕੁਦਰਤ ਦੀ ਆਫ਼ਤ ਆਉਂਦੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਫਸਲਾਂ ਵਾਸਤੇ ਬੀਮਾ ਕਾਰਪੋਰੇਸ਼ਨ ਬਣਾਉਣ ਤੋਂ ਬਿਨਾ ਹੋਰ ਕੋਈ ਕਿਸਾਨ ਵਾਸਤੇ ਫਸਲਾਂ ਦਾ ਹੱਲ ਨਹੀਂ ਮੈਂ ਦੋ ਕੁ ਵਾਰੀ ਸੀ. ਐਮ. ਸਾਹਿਬ ਦਾ ਬਿਆਨ ਅਖ਼ਬਾਰਾਂ ਵਿਚ ਪੜ੍ਹਿਆ ਸੀ ਅਤੇ ਦੋ ਕੁ ਵਾਰੀ ਐਗਰੀਕਲਚਰ ਮਨਿਸਟਰ ਸਾਹਿਬ ਦਾ ਬਿਆਨ ਪੜ੍ਹਿਆ ਸੀ ਉਸ ਦੇ ਬਾਅਦ ਗਲ ਠੱਪ ਹੋ ਗਈ। ਮੇਰੀ ਸੀ. ਐਮ. ਸਾਹਿਬ ਅਗੇ ਬੇਨਤੀ ਹੈ ਕਿ ਬੀਮਾ ਕਾਰਪੋਰੇਸ਼ਨ ਬਣਾਈ ਜਾਵੇ। ਅਜੇ ਫਸਲਾਂ ਦੇ ਭਾਵਾਂ ਦੀ ਗਅ ਚਲ ਰਹੀ ਸੀ ਕਿ ਗੜਿਆਂ ਨੇ ਕਿਸਾਨ ਨੂੰ ਮਾਰ ਦਿਤਾ, ਕਿਸਾਨ ਦੀ ਫਸਲ ਨੂੰ ਮਾਰ ਦਿਤਾ। ਸੋ ਇਸ ਗਲ ਵਲ ਧਿਆਨ ਦੇਣ ਦੀ ਲੋੜ ਹੈ।

ਸਪੀਕਰ ਸਾਹਿਬ, ਅਜੇ ਸਾਡਾ ਰਾਜ ਅਫਸਰਸ਼ਾਹੀ ਦੇ ਜਕੜ ਥੱਲੇ ਹੈ ਭਾਵੇਂ ਅੰਗਰੇਜ਼ ਗੌਰਮਿੰਟ ਸੀ ਅਤੇ ਭਾਵੇਂ ਸਾਡੀ ਗੌਰਮਿੰਟ ਹੈ, ਜਿਸ ਨੂੰ ਦੇਸੀ ਜਾਂ ਕੌਮੀ ਅਸੀਂ ਜੋ ਮਰਜ਼ੀ ਕਹੀਏ। ਸੈਂਟਰ ਵਿਚ ਇਕ ਸਰਕਾਰ ਬਦਲ ਕੇ ਜਨਤਾ ਪਾਰਟੀ ਦੀ ਸਰਕਾਰ ਆਈ ਹੈ। ਸਾਡੇ ਰਾਜ ਵਿਚ ਗਿਆਨੀ ਜੀ ਦੀ ਸਰਕਾਰ ਹੈ ਪਰ ਇਥੇ ਅਫ਼ਸਰਸ਼ਾਹੀ ਦੀ ਇਤਨੀ ਜਕੜ ਹੈ ਕਿ ਕੋਈ ਬੰਦਾ ਵੀ ਇਸ ਗੱਲ ਤੋਂ ਮੁੱਕਰ ਨਹੀਂ ਸਕਦਾ। ਪਰ ਸਾਡੇ ਮਨਿਸਟਰਾਂ ਦੀ ਵਾਹ ਨਹੀਂ ਕੋਈ ਜਾਂਦੀ।

4.10 ਸ਼ਾਮ | (ਇਸ ਵਕਤ ਸਰਦਾਰ ਪ੍ਰੇਮ ਸਿੰਘ ਪ੍ਰੇਮ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)।

ਜੋ ਕੁਝ ਅਫ਼ਸ਼ਰਸ਼ਾਹੀ ਚਾਹੁੰਦੀ ਹੈ ਉਹੀ ਹੁੰਦਾ ਹੈ। ਮੈਂ ਇਸ ਦੀਆਂ ਮਿਸਾਲਾਂ ਦਿਆਂਗਾ ਕਿ ਕਿਸ ਤਰ੍ਹਾਂ ਸਾਡੀ ਪੰਜਾਬ ਦੀ ਅਫ਼ਸਰਸ਼ਾਹੀ ਨੇ ਪੰਜਾਬ ਦੇ ਅੰਦਰ ਸਾਡੇ ਤੇ ਧਾਂਧਲੀਆਂ ਮਚਾਈਆਂ ਹਨ। ਚੇਅਰਮੈਨ ਸਾਹਿਬ, ਪੁਲਿਸ ਨੂੰ ਅਧਿਕਾਰ ਹੈ ਕਿ ਉਹ ਜਿਸ ਨੂੰ ਮਰਜ਼ੀ ਚਾਹੇ ਸ਼ੁਬੇ ਵਿਚ ਫੜ ਲਵੇ, ਘਰ ਦੀ ਤਲਾਸ਼ੀ ਲਵੇ ਅਤੇ ਜੋ ਕੁਝ ਬਰਾਮਦ ਹੋਵੇ ਤਾਂ ਉਸਦਾ ਚਲਾਨ ਕਰਨ ਅਤੇ ਜੋ ਅਦਾਲਤ ਨੇ ਉਸਦਾ ਫੈਸਲਾ ਕਰ ਦਿੱਤਾ ਉਹ ਸਿਰ ਮੱਥੇ ਤੇ। ਪਰ ਅੱਜ ਪੁਲਿਸ ਦਾ ਕੀ ਰਵਈਆ ਹੈ ? ਉਹ ਆਪਣੀ ਮਰਜ਼ੀ ਨਾਲ ਜਿਸ ਨੂੰ ਮਰਜ਼ੀ ਆਏ ਫੜ ਲਵੇ। ਚਾਹੇ ਕੋਈ ਗੱਲ ਹੋਵੇ ਜਾਂ ਨਾ ਹੋਵੇ। ਅੱਜ ਕੱਲ ਲੋਕ ਬੜਾ ਮਹਿਸੂਸ ਕਰਦੇ ਹਨ ਕਿਉਂਕਿ ਪੁਲਿਸ ਫੜ ਕੇ ਜੋ ਕੁਝ ਕਰਦੀ ਹੈ, ਮੈਂ ਉਸ ਦੀ ਇਕ ਮਿਸਾਲ ਦਿੰਦਾ ਹਾਂ। ਇਕ ਕੇਸ ਰਜਿਸਟਰ ਹੋ ਚੁਕਾ ਹੈ ਅਤੇ ਬਾਘਾ ਪੁਰਾਣਾ ਦੀ ਗਲ ਹੈ ਅਤੇ ਇਹ ਗਲ ਹੈ ਵੀ ਵੋਟਾਂ ਤੋਂ ਪਹਿਲਾਂ ਦੀ। ਇਕ ਬੰਦਾ ਸੀ ਜਿਸ ਨੂੰ ਪੁਲਿਸ ਫੜਨਾ ਚਾਹੁੰਦੀ ਸੀ। ਉਸ ਦੀ ਬਜਾਏ ਉਸ ਦੇ ਭਰਾ ਨੂੰ ਪੁਛ ਗਿਛ ਕਰਨ ਲਈ ਫੜ ਕੇ ਲੈ ਗਏ। ਉਥੇ ਉਸਨੂੰ ਕੁਟ ਕੁਟ ਕੇ ਮਾਰ ਦਿੱਤਾ। ਉਸ ਦਾ ਨਾਮ ਹੈ ਗੁਰਚਰਨ ਸਿੰਘ, ਪਿੰਡ ਮਾਣੂਕੇ, ਹਲਕਾ ਬਾਘਾ ਪੁਰਾਣਾ। ਉਹ ਪਿੰਡ ਅਜ ਕਲ ਮੇਰੇ ਹਲਕੇ ਨਿਹਾਲਸਿੰਘਵਾਲਾ ਵਿਚ ਆ ਜਾਂਦਾ ਹੈ। ਦਸ ਹਜ਼ਾਰ ਦਾ ਹਜੂਮ ਇਕੱਠਾ ਹੋਕੇ ਉਸ ਦੀ ਲਾਸ਼ ਲੈਣ ਲਈ ਗਿਆ। ਪਰ ਪਤਾ ਨਹੀਂ ਲਗਣ ਦਿੱਤਾ ਅਤੇ ਉਸ ਦੀ ਲਾਸ਼ ਨਹਿਰ ਵਿਚ ਸੁਟ ਦਿੱਤੀ ਅਤੇ ਬਾਅਦ ਵਿਚ ਉਹ ਸੂਏ ਵਿਚ ਪਹੁੰਚ ਗਈ ਅਤੇ ਉਹ ਲਾਸ਼ ਜੈਤੋ ਤੋਂ ਅੱਗੇ ਜਾਕੇ ਬਰਾਮਦ ਹੋਈ। ਇਸ ਤਰ੍ਹਾਂ ਦੇ ਹਾਲਾਤ ਅਗਰ ਇਸ ਵੇਲੇ ਹੋਣ ਜਦੋਂ ਕਿ ਅਸੀਂ ਸਮਾਜਵਾਦ ਲਿਆਉਣ ਦੀਆਂ ਗਲਾਂ ਕਰਦੇ

ਹਾਂ, ਇਹ ਠੀਕ ਨਹੀਂ। ਪੁਲਿਸ ਨੂੰ ਇਹੋ ਜਿਹਾ ਰਵੱਈਆ ਬਦਲਣਾ ਚਾਹੀਦਾ ਹੈ ਉਹ ਸਾਡੇ ਭਰਾ ਹਨ, ਸਾਡੇ ਘਰਾਂ ਵਿਚੋਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਪੁਲਿਸ ਨੇ ਜ਼ਿਆਦਤੀਆਂ ਕੀਤੀਆਂ ਅਤੇ ਬੇਗੁਨਾਹਾਂ ਨੂੰ ਕੁਟ ਕੁਟ ਕੇ ਮਾਰ ਦਿੱਤਾ। ਮੈਂ ਇਸ ਗਲ ਨਾਲ ਸਹਿਮਤ ਨਹੀਂ ਕਿ ਪੁਲਿਸ ਦਾ ਰਵੱਈਆ ਇਸ ਤਰ੍ਹਾਂ ਦਾ ਹੋਵੇ।

ਚੇਅਰਮੈਨ ਸਾਹਿਬ, ਜੋ ਗੌਰਮਿੰਟ ਪਾਲਿਸੀਆਂ ਬਣਾਉਂਦੀ ਹੈ ਉਸ ਨੂੰ ਥਲੇ ਦੇ ਅਫ਼ਸਰ ਲਾਗੂ ਕਰਦੇ ਹਨ। ਅਫ਼ਸਰਾਂ ਬਾਰੇ ਬੜੀਆਂ ਗਲਾਂ ਚਲਦੀਆਂ ਹਨ ਖਾਸ ਤੌਰ ਤੇ ਪੁਲੀਸ ਬਾਰੇ। ਇਥੇ ਗਲਾਂ ਚਲਦੀਆਂ ਹਨ ਕਿ ਸ਼ਰਾਬ ਦੇ ਠੇਕੇ ਬੰਦ ਹੋਣੇ ਚਾਹੀਦੇ ਹਨ, ਸ਼ਰਾਬ ਦੇ ਠੇਕੇ ਗੁਰਦਵਾਰਿਆਂ ਦੇ ਨੇੜੇ ਜਾਂ ਕਾਲਜਾਂ ਦੇ ਨੇੜੇ ਨਹੀਂ ਹੋਣੇ ਚਾਹੀਦੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਫ਼ੀਮ ਕਿੰਨੇ ਚਿਰ ਤੋਂ ਬੰਦ ਕਰ ਦਿੱਤੀ ਜਾ ਚੁਕੀ ਹੈ, ਪਰ ਅਖਬਾਰਾਂ ਵਿਚ ਆਉਂਦਾ ਹੈ ਕਿ ਅਫ਼ੀਮ ਦੀਆਂ ਭਰੀਆਂ ਹੋਈਆਂ ਕਾਰਾਂ ਫੜੀਆਂ ਗਈਆਂ। ਕੁਇੰਟਲਾਂ ਦੇ ਕੁਇੰਟਲ ਅਫ਼ੀਮ ਫੜੀ ਜਾਂਦੀ ਹੈ। ਇਹ ਕੰਮ ਕੌਣ ਕਰਦਾ ਹੈ ? ਮੈਂ ਕਹਿੰਦਾ ਹਾਂ ਕਿ ਇਹ ਸਾਰਾ ਕੰਮ ਅਫ਼ਸਰਾਂ ਦੀ ਸਾਜ਼ ਬਾਜ਼ ਨਾਲ ਹੁੰਦਾ ਹੈ, ਇਹ ਗਲ ਕਿਸੇ ਕੋਲੋਂ ਲੁਕੀ ਛਿਪੀ ਨਹੀਂ। ਜੇ ਖਾਣ ਵਾਲੇ ਦੀ ਜੇਬ ਵਿਚੋਂ ਫੜੀ ਜਾਏ ਤਾਂ ਉਸ ਨੂੰ ਫੜ ਲਿਆ ਜਾਂਦਾ ਹੈ, ਹੋ ਸਕਦਾ ਹੈ ਉਹ ਕਿਸੇ ਬੀਮਾਰੀ ਦੇ ਕਾਰਣ ਹੀ ਹੋਵੇ, ਪਰ ਇਹ ਜਿਹੜੀ ਕੁਇੰਟਲਾਂ ਦੇ ਕੁਇੰਟਲ ਅਫ਼ੀਮ ਵਰਤੀ ਜਾਂਦੀ ਹੈ ਇਹ ਕਿਸ ਦੇ ਰਾਹੀਂ ਪਹੁੰਚਦੀ ਹੈ। ਕੀ ਇਹ ਪੁਲਿਸ ਦਾ ਕੰਮ ਨਹੀਂ ? ਮੈਂ ਅਰਜ਼ ਕਰਾਂ ਕਿ ਜਿਹੜੀ ਸ਼ਰਾਬ ਨਾਜਾਇਜ਼ ਨਿਕਲਦੀ ਹੈ ਕੀ ਉਸ ਨੂੰ ਫੜਨਾ ਪੁਲਿਸ ਦੀ ਜ਼ਿਮੇਵਾਰੀ ਨਹੀਂ ? ਚੇਅਰਮੈਨ ਸਾਹਿਬ, ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਵੀ ਸਮਗਲਰ ਅਤੇ ਅਫ਼ੀਮ ਦਾ ਧੰਦਾ ਕਰਨ ਵਾਲੇ ਹੁਸ਼ਿਆਰ ਹੋ ਗਏ ਹਨ। ਮੇਰੇ ਕਈ ਭਰਾਵਾਂ ਨੇ ਇਥੇ ਕਿਹਾ ਹੈ ਕਿ ਐਮਰਜੈਂਸੀ ਮਾੜੀ ਸੀ ਔਰ ਇਹ ਵੀ ਕਹਿੰਦੇ ਹਨ ਕਿ ਜੇਕਰ ਹੁਣ ਫੇਰ ਕਾਮਰੇਡ ਤੇ ਕਾਂਗਰਸ ਇਕੱਠੇ ਹੋ ਗਏ ਤਾਂ ਫਿਰ ਐਮਰਜੈਂਸੀ ਲਾ ਦੇਣਗੇ। ਐਮਰਜੈਂਸੀ ਨੇ ਉਨ੍ਹਾਂ ਲੋਕਾਂ ਨੂੰ ਅੰਦਰ ਕੀਤਾ ਸੀ ਜਿਹੜੇ ਲੋਕ ਨੰਬਰ ਦੋ ਦਾ ਧੰਦਾ ਕਰਦੇ ਸਨ। ਕਮਿਸ਼ਨ ਨੇ ਕਿਹਾ ਸੀ ਕਿ 16 ਅਰਬ ਰੁਪਏ ਦਾ ਕਾਲਾ ਧੰਨ ਫਿਰਦਾ ਹੈ। ਉਹ ਐਮਰ-ਜੈਂਸੀ ਦੇ ਵਕਤ ਹੀ ਇਕੱਠਾ ਖਜ਼ਾਨੇ ਵਿਚ ਕਰ ਲਿਆ ਸੀ। ਅਸੀਂ ਉਸ ਦਾ ਸੁਆਗਤ ਕੀਤਾ। ਮੈਂ ਕਿਸੇ ਪਾਰਟੀ ਤੇ ਨੁਕਤਾਚੀਨੀ ਨਹੀਂ ਕਰਦਾ। ਤੁਸੀਂ ਕਿਸੇ ਨੂੰ ਫੜੋ ਨਾ ਫੜੋ। ਮੈਂ ਕਹਿੰਦਾ ਹਾਂ ਕਿ ਸਾਡੇ ਸਿਆਸੀ ਤੌਰ ਤੇ ਤਾਂ ਮੱਤ ਭੇਦ ਹੋ ਸਕਦੇ ਹਨ, ਪਰ ਇਹ ਜਿਹੜੇ ਲੋਕ ਫੜੇ ਸੀ ਉਹ ਸਮੱਗਲਰ ਸੀ, ਹੋਰਡਰ ਸੀ। ਹੋਰਡਿੰਗ ਕੌਣ ਕਰਦਾ ਹੈ ਇਹ ਬਿਰਲੇ ਵਰਗੇ ਸੀ ਜਿਹੜੇ ਕਿ ਯਾਰ ਬਣੇ ਫਿਰਦੇ ਸੀ। ਐਮਰਜੈਂਸੀ ਦੇ ਦੌਰਾਨ ਸਮੱਗਲਿੰਗ ਘੱਟ ਗਈ ਜਦੋਂ ਕੱਸ ਪਿਆ, ਇਸ ਦਾ ਅਸਰ ਇਸ ਹਦ ਤਕ ਚੰਗਾ ਪਿਆ ਪਰ ਜਿਹੜੀ ਐਮਰਜੈਂਸੀ ਦੀ ਦੁਰਵਰਤੋਂ ਹੋਈ ਉਹ ਮਾੜੀ ਸੀ। ਮੈਂ ਕਿਹਾ ਕਿ ਕੋਟੇ ਬੰਦ ਕੀਤੇ ਜਾਣ। ਅਫ਼ਸਰਸ਼ਾਹੀ ਤੇ ਜੋ ਵੀ ਕੋਟੇ ਲੱਗੇ ਸੀ ਭਾਵੇਂ ਕਿਸੇ ਨੇ ਉਪਰੋਂ ਕਿਹਾ ਭਾਵੇਂ ਸਰਕਾਰ ਦੀ ਪਾਲਿਸੀ ਸੀ ਅਤੇ ਅਫਸਰਾਂ ਨੇ ਧੱਕੇਸ਼ਾਹੀ ਕੀਤੀ, ਇਹ ਗਲ ਮਾੜੀ ਸੀ। ਕੁਝ ਤੇ ਸਰਕਾਰ ਨੇ ਇਹ ਸੋਚਿਆ ਕਿ ਅਗਰ ਕੋਟੇ ਬੰਨ੍ਹ ਦਿਤੇ ਜਾਣ ਤਾਂ ਹੋ ਸਕਦਾ ਹੈ ਕਿ ਨਸਬੰਦੀ ਅੱਛੀ ਹੋ ਜਾਏ। ਕੰਮ ਤਾਂ ਠੀਕ ਸੀ ਨਸਬੰਦੀ ਵਾਲਾ ਪਰ ਜਿਸ ਢੰਗ ਨਾਲ ਕੀਤਾ ਗਿਆ ਉਹ ਢੰਗ ਮਾੜਾ ਸੀ। ਮੈਂ ਗਰੀਵੈਂਸਿਜ਼ ਕਮੇਟੀ ਵਿਚ ਜਿਹੜੀ 6 ਜਨਵਰੀ ਨੂੰ ਹੋਈ ਸੀ ਉਸ ਵਿਚ ਕਿਹਾ ਸੀ ਕਿ ਜਿਸ ਤਰ੍ਹਾਂ ਸੰਤਾਨ ਸੰਜਮ ਦੇ ਕੋਟੇ ਲਾਏ ਗਏ ਹਨ ਇਹ ਗਲ ਮਾੜੀ ਹੈ। ਪਾਂਡੇ ਸਾਹਿਬ ਇਸ ਮੇਰੀ ਗਲ ਦੀ, ਗਵਾਹੀ ਦੇਣਗੇ। ਇਥੇ ਅਕਾਲੀ ਭਰਾ ਕਹਿੰਦੇ ਹਨ ਕਿ ਮਾੜਾ ਕੀਤਾ ਪਰ ਉਸ ਵੇਲੇ ਇਨ੍ਹਾਂ ਨੇ ਆਪ ਬੰਦੇ ਦਿਤੇ ਮੈਂ ਕਿਸੇ ਭਰਾ ਦਾ ਨਾਉਂ ਨਹੀਂ ਲੈਣਾ ਚਾਹੁੰਦਾ। (ਵਿਘਨ)

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ** ** **
(ਵਿਘਨ)

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਕਾਮਰੇਡ ਸੱਘੜ ਸਿੰਘ :** ਸਰਦਾਰ ਹਰਬੰਸ ਸਿੰਘ ਨੇ ਤਾਂ ਤਿੰਨ ਮਹੀਨੇ ਵੀ ਜੇਲ੍ਹ ਨਹੀਂ ਕੱਟੀ ......(ਵਿਘਨ)

**ਸਰਦਾਰ ਹਰਬੰਸ ਸਿੰਘ ਜਲਾਲ :** ਚੇਅਰਮੈਨ ਸਾਹਿਬ, ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ।

**ਸ੍ਰੀ ਸਭਾਪਤੀ :** ਪਰਸਨਲ ਐਕਸਪਲੇਨੇਸ਼ਨ ਸਪੀਚ ਤੋਂ ਬਾਅਦ ਦੇ ਦੇਣਾ ।

**ਕਾਮਰੇਡ ਸੱਘੜ ਸਿੰਘ :** ਚੇਅਰਮੈਨ ਸਾਹਿਬ, ਮੈਂ ਉਸ ਕਮੇਟੀ ਵਿਚ ਬੜੇ ਜ਼ੋਰ ਨਾਲ ਆਵਾਜ਼ ਉਠਾਈ ਸੀ। ਪਾਂਡੇ ਸਾਹਿਬ ਉਸ ਕਮੇਟੀ ਦੇ ਪ੍ਰਧਾਨ ਸਨ । ਮੈਂ ਕਿਹਾ ਸੀ ਕਿ ਇਸ ਤਰ੍ਹਾਂ ਸੰਤਾਨ ਸੰਜਮ ਨਾ ਕਰੋ । ਕੋਟੇ ਖਤਮ ਕਰ ਦਿਉ। ਇਸ ਗਲ ਦਾ ਨਾ ਪਾਂਡੇ ਸਾਹਿਬ ਫੈਸਲਾ ਕਰ ਸਕੇ ਅਤੇ ਨਾ ਅਫ਼ਸਰਾਂ ਤੋਂ ਹੋਇਆ । ਉਨ੍ਹਾਂ ਨੇ ਉਹੀ ਰਵੱਈਆ ਰਖਿਆ। ਅਸੀਂ ਆਪ ਵਲੋਂ ਇਹ ਗਲ ਕਹੀ ਕਿ ਸਰਕਾਰ ਜਾਂ ਸਰਕਾਰ ਦਾ ਕਰਮਚਾਰੀ ਭਾਵੇਂ ਵੱਡਾ ਹੋਵੇ, ਭਾਵੇਂ ਛੋਟਾ ਜੇ ਕੋਈ ਲੋਕਾਂ ਨਾਲ ਇਸ ਤਰ੍ਹਾਂ ਧੱਕਾ ਕਰੇਗਾ ਤਾਂ ਅਸੀਂ ਲੋਕਾਂ ਨਾਲ ਹੋਵਾਂਗੇ ਅਤੇ ਧੱਕਾ ਨਹੀਂ ਹੋਣ ਦਿਆਂਗੇ । ਅਸੀਂ ਇਸ ਗਲ ਦਾ ਵਿਰੋਧ ਕੀਤਾ । ਫ਼ਰੀਦਕੋਟ ਵਿਚ ਜੋ ਜ਼ਿਆਦਤੀਆਂ ਹੋਈਆਂ ਹਨ ਅਸੀਂ ਕਿਹਾ ਕਿ ਅਫ਼ਸਰਾਂ ਦੀਆਂ ਇਨਕੁਆਇਰੀਆਂ ਕਰਵਾਓ । ਅਸੀਂ ਲੜੇ ਅਤੇ ਲੋਕਾਂ ਨਾਲ ਅਸੀਂ ਜ਼ਿਆਦਤੀ ਨਹੀਂ ਹੋਣ ਦਿੱਤੀ ।

ਹੁਣ, ਚੇਅਰਮੈਨ ਸਾਹਿਬ, ਮੈਂ ਪਲਾਟਾਂ ਦੀ ਗਲ ਕਰਦਾ ਹਾਂ । ਸਰਕਾਰ ਨੇ ਐਲਾਨ ਕਰ ਦਿੱਤਾ ਕਿ 3 ਲੱਖ ਪਲਾਟ ਵੰਡੇ । ਸਰਕਾਰ ਨੇ ਹੁਣ ਵੀ ਕਿਹਾ ਹੈ । ਮੈਂ ਕਹਿੰਦਾ ਹਾਂ ਕਿ ਕਿਸ ਤਰ੍ਹਾਂ ਸਾਡੇ ਅਫ਼ਸਰ ਗੋਲਮੋਲ ਕਰਕੇ ਰਿਪੋਰਟ ਦੇ ਦਿੰਦੇ ਹਨ । ਉਹ ਪਲਾਟ ਨਹੀਂ ਦਿੱਤੇ ਗਏ । ਮੈਂ ਜਦੋਂ ਬੋਲਦਾ ਸੀ ਕਿ ਇਹ ਰਿਪੋਰਟ ਅਫਸਰਾਂ ਦੀ ਗਲਤ ਹੈ ਤਾਂ ਮਨਿਸਟਰ ਸਾਹਿਬ ਮੈਨੂੰ ਕਹਿੰਦੇ ਸੀ ਕਿ ਮੈਂ ਗਲਤ ਬੋਲ ਰਿਹਾ ਹਾਂ । ਮੈਂ ਕਿਹਾ ਸੀ ਕਿ ਮੈਂ ਗਲਤ ਨਹੀਂ, ਇਹ ਜਿਹੜੀ ਅਫ਼ਸਰਾਂ ਵਲੋਂ ਤੁਹਾਨੂੰ ਰਿਪੋਰਟ ਆਈ ਹੈ ਇਹ ਝੂਠੀ ਰਿਪੋਰਟ ਹੈ, ਇਸ ਨਾਲ ਲੋਕਾਂ ਦੀ ਤਸੱਲੀ ਨਹੀਂ ਹੁੰਦੀ । ਇਹ ਮਾੜੀ ਗਲ ਹੈ। ਜੇ ਇਨਕੁਆਇਰੀ ਕਰਾਵੋ ਤਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਰਿਪੋਰਟ ਗਲਤ ਨਿਕਲੇਗੀ । ਮੈਂ ਚੈਲੰਜ ਕਰਦਾ ਹਾਂ ਕਿ 3 ਲੱਖ ਪਲਾਟ ਜਿਹੜੇ ਕਹੇ ਗਏ ਹਨ ਕਿ ਦੇ ਦਿਤੇ ਹਨ, ਬਿਲਕੁਲ ਨਹੀਂ ਦਿੱਤੇ ਗਏ ।

ਚੇਅਰਮੈਨ ਸਾਹਿਬ, ਇਸੇ ਤਰ੍ਹਾਂ ਕੋਆਪ੍ਰੇਟਿਵ ਸੋਸਾਇਟੀਆਂ ਵਿਚ ਹੈ । ਉਥੇ ਕੀ ਹਾਲ ਹੋ ਰਿਹਾ ਹੈ ? ਇਨ੍ਹਾਂ ਅਫਸਰਾਂ ਨੇ ਉਥੇ ਧੜੇਬਾਜ਼ੀ ਪੈਦਾ ਕੀਤੀ ਹੋਈ ਹੈ । ਕੁਝ ਇਸ ਤਰ੍ਹਾਂ ਦੇ ਲੋਕ ਹਨ ਜਿਹੜੇ ਸੋਚਦੇ ਹਨ ਕਿ ਲੱਖ ਦਾ ਦੋ ਲੱਖ ਹੋ ਜਾਵੇ। ਉਹ ਅਫ਼ਸਰਾਂ ਨਾਲ ਮਿਲ ਜਾਂਦੇ ਹਨ, ਉਨ੍ਹਾਂ ਨੇ ਮਿਲ ਕੇ ਪੈਸੇ ਦਾ ਗਬਨ ਕਰ ਲਿਆ ਹੈ । ਸਬ-ਇਨਸਪੈਕਟਰ ਅਤੇ ਇਨਸਪੈਕਟਰ ਇਸ ਦੇ ਵਿੱਚ ਰੁਪਿਆ ਖਾ ਜਾਂਦੇ

**Expunged as ordered by the Chair.

ਹਨ। ਫਸ ਉਹ ਹੀ ਜਾਂਦਾ ਹੈ ਜਿਸ ਦੀ ਪੁੱਛ ਨਹੀਂ। ਮੈਂ ਆਪਣੇ ਇਲਾਕੇ ਦੀ ਮਿਸਾਲ ਦਿੰਦਾ ਹਾਂ। ਖਾਦ ਦੇ ਲਈ ਡੀ. ਫਾਰਮ ਸੋਸਾਇਟੀ ਦਾ ਸੈਕਟਰੀ ਬਣਾਉਂਦਾ ਹੈ। ਉਸ ਤੋਂ ਬਾਅਦ ਇਨਸਪੈਕਟਰ ਉਸਨੂੰ ਪਾਸ ਕਰ ਦਿੰਦਾ ਹੈ। ਫਿਰ ਖਾਦ ਲੈਣ ਜਾਂਦੇ ਹਨ। ਮੇਰੇ ਹਲਕੇ ਦੇ ਇਨਸਪੈਕਟਰ ਨੇ ਡੀ. ਫਾਰਮ ਬਣਾ ਕੇ ਪਾਸ ਕਰਕੇ ਉਸੇ ਡੀ. ਫਾਰਮ ਨੂੰ ਸਾਉਣੀ ਦੀ ਫਸਲ ਲਈ ਵੀ ਕਰ ਦਿੱਤਾ। ਉਨ੍ਹਾਂ ਵਲ ਪੈਸਾ ਕੋਈ ਬਣਦਾ ਨਹੀਂ ਸੀ। ਇੱਕ ਮੇਰੇ ਪਿੰਡ ਦਾ ਜਗਨ ਨਾਥ ਹੈ, ਇਕ ਨਛੱਤਰ ਸਿੰਘ ਹੈ। ਇਨ੍ਹਾਂ ਦੇ ਨਾਂ ਡੀ. ਫਾਰਮ ਵਿਚੋਂ ਕੱਢ ਦਿੱਤੇ ਅਤੇ ਕਿਹਾ ਕਿ ਜਿਥੇ ਮਰਜ਼ੀ ਜ਼ੋਰ ਲਾ ਲਉ। ਕਿਸਾਨ ਨੂੰ ਰੇਹ ਨਹੀਂ ਮਿਲੀ। ਮੌਕੇ ਤੇ ਪਾਣੀ ਅਤੇ ਰੇਹ ਨਾ ਮਿਲੇ ਤਾਂ ਕਿਸਾਨ ਦੀ ਫਸਲ ਦਾ ਕੀ ਹਾਲ ਹੋਵੇਗਾ। ਮੈਂ ਉਸਦੀ ਇਨਕੁਆਇਰੀ ਕਰਵਾਈ। ਇਨਕੁਆਇਰੀ ਕਰਨ ਵਾਲੇ ਅਫਸਰ ਨੇ ਮੰਨਿਆ ਕਿ ਇਸ ਇਨਸਪੈਕਟਰ ਦੀ ਗਲਤੀ ਹੈ। ਫੈਸਲਾ ਇਹ ਕੀਤਾ ਕਿ ਉਨ੍ਹਾਂ ਕਿਸਾਨਾਂ ਨੂੰ ਰੇਹ ਦਿਵਾ ਦਿੱਤੀ। ਉਸ ਇਨਸਪੈਕਟਰ ਤੇ ਕੋਈ ਐਕਸ਼ਨ ਨਹੀਂ ਲਿਆ। ਅੱਜ ਤਕ ਉਸ ਨੂੰ ਨਹੀਂ ਬਦਲਿਆ। ਅਫ਼ਸਰਸ਼ਾਹੀ ਦਾ ਮਿਜਾਜ਼ ਇਤਨਾ ਉੱਚਾ ਹੈ। ਮੈਂ ਚਾਹੁੰਦਾ ਹਾਂ ਕਿ ਸਾਡੇ ਅਫਸਰ ਭਰਾ ਸਾਡੇ ਨਾਲ ਮਿਲ ਕੇ ਚਲਣ। ਇਨ੍ਹਾਂ ਨੂੰ ਕਿਸਾਨ ਅਤੇ ਮਜ਼ਦੂਰ ਦੀ ਰਾਖੀ ਕਰਨੀ ਚਾਹੀਦੀ ਹੈ। ਇਹ ਨਹੀਂ ਕਹਿਣਾ ਚਾਹੀਦਾ ਕਿ ਜਿਥੇ ਮਰਜ਼ੀ ਚਲੇ ਜਾਓ। ਉਨ੍ਹਾਂ ਨੂੰ ਪਤਾ ਹੈ ਕਿ ਕੁਝ ਨਹੀਂ ਹੋਣਾ। ਸਰਕਾਰ ਤੇ ਸਾਨੂੰ ਮਾਣ ਹੈ। ਅਸੀਂ ਸੀ. ਐਮ. ਸਾਹਿਬ ਨੂੰ ਮਿਲਦੇ ਹਾਂ। ਦੂਜਿਆਂ ਮਨਿਸਟਰਾਂ ਨੂੰ ਮਿਲ ਕੇ ਬੇਨਤੀ ਕਰਦੇ ਹਾਂ ਤਾਂ ਕੁਝ ਹਿਲਜੁਲ ਹੁੰਦੀ ਹੈ। ਅਫਸਰਾਂ ਦਾ ਕੀ ਰਵੱਈਆ ਹੈ। ਉਨ੍ਹਾਂ ਦੀ ਡਿਊਟੀ ਇਹ ਚਾਹੀਦੀ ਹੈ ਕਿ ਲੋਕਾਂ ਨੂੰ ਸੈਟਿਸਫਾਈ ਕਰਨ। ਜੇ ਲੋਕਾਂ ਨੂੰ ਸੈਟਿਸਫਾਈ ਨਹੀਂ ਕਰ ਸਕਦੇ ਤਾਂ ਫਿਰ ਇਨ੍ਹਾਂ ਨੂੰ ਕੀ ਕਰਨਾ ਹੈ। ਜੇ ਉਹ ਇੱਕ ਪਾਸੇ ਤਾਂ ਗੌਰਮਿੰਟ ਤੋਂ ਤਨਖਾਹ ਲੈਂਦੇ ਹਨ ਅਤੇ ਦੂਜੇ ਪਾਸੇ ਕਿਸਾਨ ਦਾ ਨਾਂ ਰੇਹ ਲਈ ਤਾਂ ਪਾਉਂਦੇ ਹਨ ਜੇ ਕਿਸਾਨ ਉਸ ਨੂੰ 100, 200 ਰੁਪਏ ਦੇਵੇ ਤਾਂ ਫਿਰ ਕੀ ਫਾਇਦਾ। ਕਿਸਾਨ ਕਿਉਂ ਪੈਸੇ ਦੇਵੇ ? ਇਨਸਪੈਕਟਰ ਦਾ ਹੱਕ ਨਹੀਂ ਬਣਦਾ ਕਿ ਉਸ ਕੋਲੋਂ ਕੁਝ ਲਵੇ। ਇਸ ਲਈ ਮੈਂ ਕਿਹਾ ਹੈ ਕਿ ਅਫਸਰ ਭਰਾ ਸਾਡੇ ਨਾਲ ਜ਼ਿਆਦਤੀਆਂ ਕਰਦੇ ਹਨ।

ਚੇਅਰਮੈਨ ਸਾਹਿਬ, ਜਿਹੜੇ ਸਾਡੇ ਅਧਿਕਾਰੀ ਹਨ ਜਦੋਂ ਅਸੀਂ ਉਨ੍ਹਾਂ ਕੋਲ ਸ਼ਿਕਾਇਤ ਲੈ ਕੇ ਜਾਂਦੇ ਹਾਂ ਤਾਂ ਉਸਦਾ ਕੀ ਹੱਲ ਨਿਕਲਦਾ ਹੈ (ਘੰਟੀ) ਅੱਜ ਫਿਰ ਗੜੇ ਪੈ ਗਏ ਹਨ। ਲੋਕਾਂ ਦੀਆਂ ਫਸਲਾਂ ਦਾ ਨੁਕਸਾਨ ਹੋਇਆ ਹੈ। ਪਿਛਲੇ ਸਾਲ ਜਿਨ੍ਹਾਂ ਲੋਕਾਂ ਦਾ ਹੱਕ ਬਣਦਾ ਸੀ, ਜਿਨ੍ਹਾਂ ਨੂੰ ਗਰਾਂਟਾਂ ਮਿਲਣੀਆਂ ਚਾਹੀਦੀਆਂ ਸਨ ਉਨ੍ਹਾਂ ਨੂੰ ਅਜੇ ਤਕ ਲਮਕਾਈ ਆਉਂਦੇ ਹਨ। ਹੁਣ ਫਿਰ ਜਿਹੜੇ ਗੜੇ ਪਏ ਹਨ, ਇਸ ਲਈ ਛੇਤੀ ਮੱਦਦ ਦਿੱਤੀ ਜਾਵੇ। ਪਿਛਲੇ ਸਾਲ ਜਿਸ ਦੇ ਖੇਤ ਵਿਚ ਗੜੇ ਨਹੀਂ ਪਏ, ਉਸਨੇ ਪਟਵਾਰੀ ਨਾਲ ਮਿਲ ਕੇ ਗਿਰਦਾਵਰੀ ਕਰਵਾ ਲਈ। ਉਸਨੇ ਖਰਾਬਾ ਲਿਖ ਦਿੱਤਾ ਅਤੇ ਪੈਸੇ ਉਸ ਨੂੰ ਮਿਲ ਗਏ। ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਸਰਕਾਰ ਨੂੰ ਇਸ ਤਰ੍ਹਾਂ ਦੀਆਂ ਗਲਾਂ ਤੋਂ ਚੌਕਸ ਰਹਿਣਾ ਚਾਹੀਦਾ ਹੈ। ਇਕੱਲਾ ਕਿਸਾਨ ਨਹੀਂ ਮਾਰਿਆ ਗਿਆ, ਉਸਦੇ ਨਾਲ ਮਜ਼ਦੂਰ ਵੀ ਮਾਰਿਆ ਗਿਆ ਹੈ, ਸੀਰੀ ਵੀ ਮਾਰਿਆ ਗਿਆ ਹੈ। ਹੁਣ ਵੀ ਡੀ. ਸੀ. ਸਾਹਿਬਾਨ ਗਿਰਦਾਵਰੀ ਮੌਕੇ ਤੇ ਜਾ ਕੇ ਆਪ ਵੇਖਣ। ਪਟਵਾਰੀਆਂ ਤੇ ਇਹ ਕੰਮ ਨਾ ਛੱਡਿਆ ਜਾਵੇ। ਜਿਨ੍ਹਾਂ ਗਰੀਬ ਲੋਕਾਂ ਦਾ ਨੁਕਸਾਨ ਹੋਇਆ ਹੈ ਸਰਕਾਰ ਉਨ੍ਹਾਂ ਨੂੰ ਹੀ ਮੁਆਵਜ਼ਾ ਦੇਵੇ। (ਘੰਟੀ) ਮੈਂ ਸਰਕਾਰ ਕੋਲੋਂ ਮੰਗ ਕਰਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ ਵੱਧ ਤੋਂ ਵੱਧ ਮੁਆਵਜ਼ਾ ਦਿੱਤਾ ਜਾਵੇ ਤਾਂ ਕਿ ਉਨ੍ਹਾਂ ਦੀ ਹੱਕਰਸੀ ਹੋ ਸਕੇ। ਇਨ੍ਹਾਂ ਸ਼ਬਦਾਂ ਨਾਲ ਮੈਂ, ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ।

## PERSONAL EXPLANATION BY SARDAR HARBANS SINGH JALAL

**ਸਰਦਾਰ ਹਰਬੰਸ ਸਿੰਘ ਜਲਾਲ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ।

**ਸ਼੍ਰੀ ਸਭਾਪਤੀ** : ਹਾਂ ਜੀ, ਤੁਹਾਡਾ ਕੀ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਹੈ ?

**ਸਰਦਾਰ ਹਰਬੰਸ ਸਿੰਘ ਜਲਾਲ** : ** ** **

**ਸ਼੍ਰੀ ਸਭਾਪਤੀ** : ਇਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਹਰਬੰਸ ਸਿੰਘ ਜਲਾਲ** : ਚੇਅਰਮੈਨ ਸਾਹਿਬ, ਡੀ. ਆਈ. ਆਰ ਥੱਲੇ ਸਾਡੀ ਪਾਰਟੀ ਦੇ ਐਮ. ਐਲ. ਏ. ਜੇਲ੍ਹਾਂ ਵਿਚ ਸਨ । ਉਨ੍ਹਾਂ ਦੇ ਕੇਸ ਕੋਰਟ ਵਿਚ ਲੜਨੇ ਸਨ । ਸਾਡੀ ਅਕਾਲੀ ਦਲ ਦੀ ਅਵਾਜ਼ ਨੂੰ ਦਬਾਉਣ ਲਈ 'ਕੌਮੀ ਦਰਦ' ਅਖਬਾਰ ਨੂੰ ਸੀਲ ਕਰ ਦਿੱਤਾ ਗਿਆ । ਉਸਦੇ ਖਿਲਾਫ ਡਿਗਰੀਆਂ ਕਰ ਦਿੱਤੀਆਂ । ਇਸ ਕਰਕੇ ਮੈਂ ਜੇਲ੍ਹ ਨਹੀਂ ਸੀ ਗਿਆ । ਮੈਂ, ਚੇਅਰਮੈਨ ਸਾਹਿਬ, ਇਹ ਰਿਕਾਰਡ ਤੇ ਲਿਆਉਣਾ ਚਾਹੁੰਦਾ ਹਾਂ ।

**ਸ਼੍ਰੀ ਵਿਸ਼ਵਾ ਮਿੱਤਰ ਸੇਖੜੀ** : ਚੇਅਰਮੈਨ ਸਾਹਿਬ, ਅੱਜ ਸਵੇਰੇ ਸਰਦਾਰ ਉਮਰਾਓ ਸਿੰਘ ਨੇ ਯਕੀਨ ਦਿਵਾਇਆ ਸੀ ਕਿ ਡੰਗਾਨੀ ਕਮਿਸ਼ਨ ਤੇ ਫਾਲੋ-ਅੱਪ ਐਕਸ਼ਨ ਦੀ ਰਿਪੋਰਟ ਹਾਊਸ ਵਿਚ ਰੱਖੀ ਜਾਵੇਗੀ । ਉਹ ਰੱਖੀ ਨਹੀਂ ਗਈ । ਉਹ ਕਿਰਪਾ ਕਰਕੇ ਟੇਬਲ ਤੇ ਰਖੀ ਜਾਵੇ ।

**ਸ਼੍ਰੀ ਸਭਾਪਤੀ** : ਐਜੂਕੇਸ਼ਨ ਮਨਿਸਟਰ ਸਾਹਿਬ, ਇਸ ਬਾਰੇ ਦੱਸ ਦਿਓ ।

**ਵਿੱਦਿਆ ਮੰਤਰੀ** (ਸ਼੍ਰੀ ਗੁਰਮੇਲ ਸਿੰਘ) : ਚੇਅਰਮੈਨ ਸਾਹਿਬ, ਅੱਜੇ ਹਾਊਸ ਦਾ ਟਾਈਮ ਰਹਿੰਦਾ ਹੈ । ਇਹ ਅਸੀਂ ਹਾਊਸ ਦੀ ਟੇਬਲ ਤੇ ਲੇ ਕਰ ਦਿਆਂਗੇ ।

**ਸਰਦਾਰ ਹਰਬੰਸ ਸਿੰਘ ਜਲਾਲ** : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਸਬਸਟਾਂਟਿਵ ਮੋਸ਼ਨ ਲਈ ਕਿਤਨਾ ਟਾਈਮ ਚਾਹੀਦਾ ਹੈ, ਇਹ ਚੀਜ਼ ਸਪੀਕਰ ਸਾਹਿਬ ਨੇ ਵੇਖਣੀ ਹੈ ।

---

## DISCUSSION AND VOTING OF DEMANDS FOR GRANTS FOR THE YEAR 1977-78 (*Resumption*)

**ਸਰਦਾਰ ਬੇਅੰਤ ਸਿੰਘ** (ਪਾਇਲ): ਚੇਅਰਮੈਨ ਸਾਹਿਬ, ਮੈਂ ਡਿਮਾਂਡ ਨੰਬਰ 9 ਤੇ ਬੋਲਣਾ ਹੈ । ਇਸ ਡਿਮਾਂਡ ਥੱਲੇ 2 ਕਰੋੜ 70 ਲੱਖ ਅਤੇ 82 ਹਜ਼ਾਰ ਰੁਪਿਆ ਰਖਿਆ ਹੈ । ਚੇਅਰਮੈਨ ਸਾਹਿਬ, ਸਰਕਾਰ ਦੀ ਐਡਮਨਿਸਟਰੇਸ਼ਨ ਹੈ ਇਹ ਸਰਕਾਰ ਦਾ ਨਾਂ ਉਚਾ ਵੀ ਕਰ ਸਕਦੀ ਹੈ ਜੇ ਚੰਗੀ ਹੋਵੇ । ਇਸ ਨਾਲ ਲੋਕਾਂ ਨੂੰ ਰਾਹਤ ਵੀ ਮਿਲ ਸਕਦੀ ਹੈ ਅਤੇ ਲੋਕ ਆਰਾਮ ਨਾਲ ਦਿਨ ਕੱਟ ਸਕਦੇ ਹਨ । ਜੇ ਐਡਮਨਿਸਟਰੇਸ਼ਨ ਭੈੜੀ ਹੋਵੇ ਤਾਂ ਲੋਕ ਸਰਕਾਰ ਨੂੰ ਗਾਲਾਂ ਕਢਦੇ ਹਨ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਡਿਪਟੀ ਕਮਿਸ਼ਨਰ ਸਾਹਿਬ ਸਾਰੇ ਜ਼ਿਲ੍ਹੇ ਦੇ ਇਕ ਕਿਸਮ ਦੇ ਰਾਜਾ ਹੀ ਹੁੰਦੇ ਹਨ । ਉਨ੍ਹਾਂ ਦੇ ਨਾਲ ਪੁਲਿਸ ਕਪਤਾਨ ਵੀ ਹੁੰਦਾ ਹੈ ਅਤੇ ਹੋਰ ਵੀ ਬਹੁਤ ਸਾਰੇ ਛੋਟੇ ਅਫਸਰ, ਮੈਜਿਸਟਰੇਟ,

---

**Not recorded/expunged as ordered by the Chair.

ਡੀ. ਐਸ. ਪੀ. ਸਾਹਿਬਾਨ ਹੁੰਦੇ ਹਨ । ਮੈਂ ਇਕ ਗੱਲ ਵਾਜ਼ਿਆ ਤੌਰ ਤੇ ਕਹਿੰਦਾ ਹਾਂ ਕਿ ਜਦੋਂ ਜ਼ਿਲ੍ਹੇ ਵਿਚ ਇਕੋ ਡਿਪਟੀ ਕਮਿਸ਼ਨਰ ਦਾ ਕੰਟਰੋਲ ਹੁੰਦਾ ਸੀ, ਉਦੋਂ ਗਲ ਠੀਕ ਸੀ । ਪਰ ਜਦੋਂ ਤੋਂ ਪੁਲਿਸ ਉਨ੍ਹਾਂ ਦੇ ਥੱਲੇ ਨਹੀਂ ਰਹੀ, ਉਦੋਂ ਤੋਂ ਐਡਮਨਿਸਟਰੇਸ਼ਨ ਸਟਰੀਮਲਾਈਨਡ ਨਹੀਂ ਰਹੀ । ਮੈਂ ਤੁਹਾਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ, ਚੇਅਰਮੈਨ ਸਾਹਿਬ, ਕਿ ਜਦੋਂ ਮੋਗੇ ਵਿਚ ਸਟੂਡੈਂਟਸ ਤੇ ਗੋਲੀ ਚਲੀ ਸੀ, ਉਨ੍ਹਾਂ ਦੀ ਐਜੀਟੇਸ਼ਨ ਹੋਈ ਸੀ, ਉਸ ਵੇਲੇ ਸਾਡੀ ਐਡਮਨਿਸਟਰੇਸ਼ਨ ਬਦਨਾਮ ਵੀ ਹੋਈ ਸੀ। ਉਸ ਵੇਲੇ ਉਥੇ ਠੀਕ ਕੁਆਰਡੀਨੇਸ਼ਨ ਨਹੀਂ ਸੀ । ਜੇ ਕੁਆਰਡੀਨੇਸ਼ਨ ਹੁੰਦੀ ਤਾਂ ਮੈਂ ਸਮਝਦਾ ਹਾਂ ਕਿ ਇਹ ਗੱਲ ਇਤਨੀ ਵੱਧ ਹੀ ਨਹੀਂ ਸਕਦੀ ਸੀ । ਐਮਰਜੈਂਸੀ ਨੇ ਕਾਫੀ ਇਹੋ ਜਿਹੀਆਂ ਗੱਲਾਂ ਨੂੰ ਰੋਕਿਆ ਸੀ । ਇਹ ਠੀਕ ਹੈ ਕਿ ਐਮਰਜੈਂਸੀ ਦੇ ਵਿਚ ਬਹੁਤ ਸਾਰੀਆਂ ਪਾਵਰਜ਼ ਅਫਸਰਾਂ ਦੇ ਹੱਥ ਆ ਗਈਆਂ ਸੀ। ਲੇਕਿਨ ਨਾਲ ਦੀ ਨਾਲ, ਚੇਅਰਮੈਨ ਸਾਹਿਬ, ਵੇਖਣ ਵਾਲੀ ਗੱਲ ਇਹ ਵੀ ਸੀ ਕਿ ਬਹੁਤ ਸਾਰੇ ਮਸਲੇ ਐਸੇ ਸਨ ਜਿਹੜੇ ਕਿ ਐਡਮਨਿਸਟਰੇਸ਼ਨ ਨੂੰ ਉਲਝਾਈ ਰਖਦੇ ਸਨ । ਜਿਸ ਤਰ੍ਹਾਂ ਕਿ ਸਟੂਡੈਂਟਸ ਦੀ ਸਟਰਾਈਕ ਸੀ, ਮਿੱਲ ਦੀ ਸਟਰਾਈਕ ਸੀ । ਮੈਨੂੰ ਇਹ ਪਤਾ ਹੈ ਕਿ ਅੱਜ ਤੋਂ ਦੋ ਢਾਈ ਸਾਲ ਪਹਿਲਾਂ ਸਾਡੇ ਜ਼ਿਲ੍ਹਿਆਂ ਦੇ ਜਿਹੜੇ ਅਧਿਕਾਰੀ ਸਨ, ਡਿਪਟੀ ਕਮਿਸ਼ਨਰ ਸਨ ਜਾਂ ਐਸ. ਐਸ. ਪੀ. ਸਨ, ਉਹ ਹਮੇਸ਼ਾ ਹੀ ਇਸ ਗੱਲ ਵਿਚ ਲੱਗੇ ਰਹਿੰਦੇ ਸਨ ਕਿ ਅੱਜ ਫਲਾਣੇ ਥਾਂ ਤੇ ਜਲੂਸ ਨਿਕਲ ਰਿਹਾ ਹੈ, ਹੁਣ ਫਲਾਣੀ ਥਾਂ ਜਲੂਸ ਆ ਗਿਆ ਹੈ, ਅੱਜ ਉਸ ਪਾਸਿਉਂ ਮੁੰਡਿਆਂ ਨੇ ਅੱਗ ਲਗਾ ਦਿੱਤੀ ਹੈ, ਅੱਜ ਉਸ ਪਾਸੇ ਬੱਸਾਂ ਸਾੜ ਦਿੱਤੀਆਂ ਹਨ । ਉਹ ਗੱਲ ਥੋੜ੍ਹੇ ਸਮੇਂ ਲਈ ਰੁਕੀ ਰਹੀ । ਮੈਂ ਸਮਝਦਾ ਹਾਂ ਕਿ ਚੰਗੀ ਗੱਲ ਹੈ ਕਿ ਐਮਰਜੈਂਸੀ ਹਟ ਗਈ ਹੈ, ਲੋਕਾਂ ਨੂੰ ਆਪਣਾ ਬੋਲਣ ਦਾ ਹੱਕ ਮਿਲਿਆ ਹੈ ਲੇਕਿਨ ਫਿਰ ਵੀ ਡਸਿਪਲਿਨ ਬੜੀ ਵੱਡੀ ਗੱਲ ਹੈ। ਮੈਂ ਸਮਝਦਾ ਹਾਂ ਕਿ ਜੇਕਰ ਡਸਿਪਲਿਨ ਨਹੀਂ ਰਹੇਗਾ ਤਾਂ ਸਾਡੀ ਡੈਮੋਕ੍ਰੇਸੀ ਐਵੇਂ ਹੀ ਰਹਿ ਜਾਵੇਗੀ । ਅੱਜ ਵਕਤ ਦਾ ਤਕਾਜ਼ਾ ਹੈ । ਮੈਨੂੰ ਖਦਸ਼ਾ ਹੈ ਇਸ ਗੱਲ ਦਾ ਕਿ ਜ਼ਿਲ੍ਹਿਆਂ ਵਿਚ ਫਿਰ ਇਸ ਤਰ੍ਹਾਂ ਹੀ ਹੋਣਾ ਸ਼ੁਰੂ ਹੋ ਗਿਆ ਹੈ । ਜਿਨ੍ਹਾਂ ਨੇ ਆਪਣੀਆਂ ਮੰਗਾਂ ਜਿਹੜੀਆਂ ਰਖਣੀਆਂ ਹਨ, ਉਨ੍ਹਾਂ ਨੇ ਉਨ੍ਹਾਂ ਮੰਗਾਂ ਨੂੰ ਮਨਾਉਣ ਵਾਸਤੇ ਹਰ ਢੰਗ ਵਰਤਣਾ ਹੈ । ਕੋਝੇ ਢੰਗ ਨਾਲ ਵੀ ਮੰਗਾਂ ਰੱਖਣੀਆਂ ਹਨ । ਇਸ ਲਈ ਐਡਮਨਿਸਟਰੇਸ਼ਨ ਤਕੜੀ ਹੋਣੀ ਚਾਹੀਦੀ ਹੈ ਔਰ ਕਲੀਨ ਐਡਮਨਿਸਟਰੇਸ਼ਨ ਹੋਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਸਾਡੇ ਜੋ ਡਿਪਟੀ ਕਮਿਸ਼ਨਰ ਬੈਠੇ ਹਨ, ਮੈਂ ਕੋਈ ਐਸਪਰਸ਼ਨ ਨਹੀਂ ਕਰਦਾ ਲੇਕਿਨ ਜਿਹੜੀ ਕਿਸੇ ਨੂੰ ਆਦਤ ਪੈ ਜਾਂਦੀ ਹੈ ਉਸ ਦੇ ਬਾਰੇ ਦੱਸਦਾ ਹਾਂ । ਅੱਜ ਸੈਕਰੇਟੇਰੀਏਟ ਵਿਚ ਹਜੂਮ ਇਕੱਠਾ ਹੁੰਦਾ ਹੈ, ਅੱਜ ਅਨੇਕਾਂ ਲੋਕ ਚੀਫ ਮਨਿਸਟਰ ਸਾਹਿਬ ਦੇ ਪਿੱਛੇ ਹੁੰਦੇ ਹਨ, ਮਨਿਸਟਰਾਂ ਦੇ ਪਿੱਛੇ ਹੁੰਦੇ ਹਨ, ਅੱਜ ਐਮ. ਐਲ. ਏ. ਸਾਹਿਬਾਨ ਵੀ ਟੋਲਿਆਂ ਦੇ ਟੋਲੇ ਲਈ ਫਿਰਦੇ ਹਨ । ਜੇਕਰ ਡਿਪਟੀ ਕਮਿਸ਼ਨਰ ਸਾਹਿਬਾਨ ਜਿਹੜੇ ਹਨ ਉਹ ਸਹੀ ਮਾਅਨਿਆਂ ਵਿਚ ਡੈਮੋਕ੍ਰੇਸੀ ਨੂੰ ਸਮਝ ਕੇ ਕੰਮ ਕਰਨ, ਐਸ. ਪੀ. ਸਾਹਿਬਾਨ ਚੰਗਾ ਇੰਤਜ਼ਾਮ ਕਰਨ ਤਾਂ ਉਨ੍ਹਾਂ ਲੋਕਾਂ ਨੂੰ ਇਥੇ ਆਉਣ ਦੀ ਲੋੜ ਹੀ ਨਾ ਪਵੇ । ਮੈਂ ਐਡਮਨਿਸਟਰੇਸ਼ਨ ਨੂੰ ਮਜ਼ਬੂਤ ਕਰਨ ਦੇ ਹੱਕ ਵਿਚ ਹਾਂ । ਉਸ ਦੇ ਬਾਰੇ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਪੁਲਿਸ ਜਿਹੜੀ ਹੈ ਉਸ ਨੂੰ ਕਰਾਈਮ ਪੂਰੀ ਤਰ੍ਹਾਂ ਰੋਕਣੇ ਚਾਹੀਦੇ ਹਨ । ਇਹ ਠੀਕ ਹੈ ਕਿ ਜਨਤਾ ਵਧੀ ਹੈ ਔਰ ਨਾਲ ਦੀ ਨਾਲ ਕਰਾਈਮਜ਼ ਵੀ ਵਧੇ ਹਨ । ਕਰਾਈਮ ਇਸ ਕਰਕੇ ਵਧਿਆ ਹੈ ਕਿਉਂਕਿ ਡਸਿਪਲਿਨ ਘਟਿਆ ਹੈ । ਇਕ ਗੱਲ ਹੋਰ ਵੀ ਹੈ, ਚੇਅਰਮੈਨ ਸਾਹਿਬ, ਕਿ ਜਿਹੜੀਆਂ ਸੜਕਾਂ ਬਣੀਆਂ ਹਨ ਉਨ੍ਹਾਂ ਨਾਲ ਵੀ ਕਰਾਈਮ ਵਧਿਆ ਹੈ । ਮੈਂ ਇਹ ਨਹੀਂ ਕਹਿੰਦਾ ਕਿ ਸੜਕਾਂ ਨਹੀਂ ਬਣਨੀਆਂ ਚਾਹੀਦੀਆਂ, ਸੜਕਾਂ ਤਾਂ ਬਹੁਤ ਜ਼ਰੂਰੀ ਹਨ ਪਰ ਤੁਸੀਂ ਵੇਖ ਲਵੋ, ਜੀ. ਟੀ. ਰੋਡ ਤੇ ਜਾਂਦੇ ਹੋਏ ਤੁਸੀਂ ਵੇਖਿਆ ਹੋਵੇਗਾ

[ਸਰਦਾਰ ਬੇਅੰਤ ਸਿੰਘ]

ਕਿ ਉਸ ਤੋਂ ਕੋਈ ਸੱਜੇ ਸੜਕ ਨਿਕਲ ਗਈ ਹੈ, ਕੋਈ ਖੱਬੇ ਨਿਕਲ ਗਈ ਹੈ। ਉਨ੍ਹਾਂ ਸੜਕਾਂ ਦਾ ਫਾਇਦਾ ਕਰਾਈਮ ਕਰਨ ਵਾਲੇ ਲੋਕ ਉਠਾਉਂਦੇ ਹਨ। ਉਹ ਲੋਕ ਉਨ੍ਹਾਂ ਸੜਕਾਂ ਤੇ ਆਪਣੀਆਂ ਗੱਡੀਆਂ ਕੱਢ ਲੈਂਦੇ ਹਨ। ਇਹ ਠੀਕ ਹੈ ਕਿ ਪੁਲੀਸ ਵੀ ਪਹਿਲਾਂ ਨਾਲੋਂ ਵਧੀ ਹੈ ਲੇਕਿਨ ਅੱਜ ਦੇ ਹਾਲਾਤ ਨੂੰ ਕੰਟਰੋਲ ਕਰਨ ਵਾਸਤੇ ਥੋੜ੍ਹੀ ਹੈ। ਜੇਕਰ ਬਾਹਰਲੇ ਮੁਲਕਾਂ ਵਿਚ ਵੇਖੋ ਤਾਂ ਪਤਾ ਲਗਦਾ ਹੈ ਕਿ ਉਥੇ ਕਮਿਸ਼ਨਰ ਰੈਂਕ ਦਾ ਬੰਦਾ ਜਿਹੜਾ ਕਿ ਇਥੇ ਐਸ. ਐਸ. ਪੀ. ਜਾਂ ਡੀ. ਆਈ. ਜੀ ਦੇ ਰੈਂਕ ਦਾ ਕਹਿ ਲਵੋ, ਉਨ੍ਹਾਂ ਨੂੰ ਕਾਰ ਚਲਾਉਣ ਵਾਸਤੇ ਡਰਾਈਵਰ ਵੀ ਨਹੀਂ ਮਿਲਦਾ। ਉਹ ਜਿੱਥੇ ਕਰਾਈਮ ਹੁੰਦਾ ਹੈ ਆਪ ਹੀ ਗੱਡੀ ਚਲਾ ਕੇ ਜਾਂਦੇ ਹਨ। ਉਥੇ ਜਾਕੇ ਉਹ ਆਪ ਹੀ ਤਹਿਕੀਕਾਤ ਕਰਦਾ ਹੈ। ਦਰਅਸਲ ਉਥੇ ਲੋਕਾਂ ਨੂੰ ਮੱਦਦ ਦੇਣ ਵਾਸਤੇ ਪੁਲਿਸ ਹੈ, ਹੈਰਾਸ ਕਰਨ ਵਾਸਤੇ ਨਹੀਂ ਹੈ।

ਮੈਨੂੰ, ਚੇਅਰਮੈਨ ਸਾਹਿਬ, ਅੱਜ ਹੀ ਇਕ ਡੀ. ਆਈ. ਜੀ. ਸਾਹਿਬ ਦੱਸ ਰਹੇ ਸਨ ਕਿ ਇਕ ਬਾਹਰ ਤੋਂ ਅਫਸਰ ਆ ਕੇ ਉਨ੍ਹਾਂ ਪਾਸ ਠਹਰਿਆ। ਉਨ੍ਹਾਂ ਨੇ ਉਸ ਨੂੰ ਪਾਰਟੀ ਦਿੱਤੀ ਸੀ। ਉਸ ਪਾਰਟੀ ਵਿਚ ਪੁਰਾਣੇ ਜਿਸ ਤਰ੍ਹਾਂ ਦੇ ਰਿਵਾਜ ਪਏ ਹੋਏ ਹਨ, ਉਨ੍ਹਾਂ ਦੇ ਕੋਲ ਅਰਦਲੀ ਸਨ, ਸੇਵਾਦਾਰ ਸਨ, ਪੁਲਿਸ ਵਾਲੇ ਆਲੇ ਦੁਆਲੇ ਸਨ। ਉਹ ਕਮਿਸ਼ਨਰ ਬਾਹਰ ਤੋਂ ਆਇਆ ਹੋਇਆ ਸੀ। ਉਸ ਨੇ ਕਿਹਾ ਕਿ ਤੁਸੀਂ ਤਾਂ ਠਾਠ ਨਾਲ ਰਹਿੰਦੇ ਹੋ, ਸਾਨੂੰ ਤਾਂ ਉਥੇ ਅਰਦਲੀ ਵੀ ਨਹੀਂ ਮਿਲਦਾ। ਇਸ ਲਈ ਮੈਂ ਸਮਝਦਾ ਹਾਂ ਕਿ ਸਾਡੀ ਪੁਲਿਸ ਨੂੰ ਜਿਹੜੀ ਟਰੇਨਿੰਗ ਮਿਲਦੀ ਹੈ, ਉਸ ਵਿਚ ਕੋਈ ਡਿਫੈਕਟ ਜ਼ਰੂਰ ਹੋਵੇਗਾ ਕਿਉਂਕਿ ਮੈਂ ਵੇਖਿਆ ਹੈ ਕਿ ਜਿੱਥੇ ਵੀ ਚੋਰੀ ਹੋ ਜਾਵੇ, ਕੋਈ ਕਰਾਈਮ ਹੋ ਜਾਵੇ, ਕੋਈ ਕਤਲ ਹੋ ਜਾਵੇ ਤਾਂ ਬਹੁਤ ਸਾਰੇ ਬੰਦੇ ਜਿਹੜੇ ਹਨ ਬੇਗੁਨਾਹੇ ਹੀ ਥਾਣੇ ਵਿਚ ਬੁਲਾਏ ਜਾਂਦੇ ਹਨ। ਜੇਕਰ ਉਨ੍ਹਾਂ ਪਾਸੋਂ ਕੋਈ ਚੀਜ਼ ਹੌਲੀ ਹੌਲੀ ਮਿਲ ਜਾਵੇ ਤਾਂ ਕੱਢ ਲੈਂਦੇ ਹਨ ਨਹੀਂ ਤਾਂ ਕੁਝ ਨਾ ਕੁਝ ਦਿਨ ਉਨ੍ਹਾਂ ਨੂੰ ਰੱਖ ਕੇ ਛੱਡ ਦਿੰਦੇ ਹਨ। ਅੱਵਲ ਤਾਂ ਇਥੇ ਵੀ ਸਕਾਟਲੈਂਡ ਵਾਂਗ ਹੋਵੇ। ਜਿਸ ਤਰ੍ਹਾਂ ਕਿ ਉਥੇ ਕਰਾਈਮ ਕਰਨ ਵਾਲੇ ਬੰਦੇ ਨੂੰ ਫੜਿਆ ਜਾਂਦਾ ਹੈ, ਉਸ ਤਰ੍ਹਾਂ ਦਾ ਸਿਸਟਮ ਹੀ ਇਥੇ ਵੀ ਹੋਵੇ। ਮੈਂ ਵੇਖਿਆ ਹੈ ਕਿ ਜਿਹੜੇ ਬੰਦੇ ਕਰਾਈਮ ਕਰਦੇ ਹਨ, ਕਈ ਵਾਰੀ ਉਹ ਬਚ ਜਾਂਦੇ ਹਨ ਲੇਕਿਨ ਜਿਹੜੇ ਦੂਸਰੇ ਬੇਗੁਨਾਹ ਹੁੰਦੇ ਹਨ ਉਨ੍ਹਾਂ ਨੂੰ ਫਸਾ ਲਿਆ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਜੇਕਰ ਪੁਲਿਸ ਨੂੰ ਚੰਗਾ ਐਡ-ਜਸਟ ਕਰਨਾ ਹੈ, ਚੰਗਾ ਡਸਿਪਲਿਨਡ ਰੱਖਣਾ ਹੈ ਤਾਂ ਹਰ ਥਾਣੇ ਵਿਚ ਇਕ ਅਫਸਰ ਜਿਹੜਾ ਕਿ ਗਜ਼ਟਿਡ ਰੈਂਕ ਤੋਂ ਘੱਟ ਨਹੀਂ ਹੋਣਾ ਚਾਹੀਦਾ ਉਸ ਨੂੰ ਲਗਾਉਣਾ ਚਾਹੀਦਾ ਹੈ। ਉਸ ਨੂੰ ਉਥੋਂ ਦਾ ਇਨਚਾਰਜ ਬਣਾਉਣਾ ਚਾਹੀਦਾ ਹੈ, ਇਹ ਮੈਂ ਸੁਝਾਓ ਦਿੰਦਾ ਹਾਂ। ਉਹ ਹੀ ਜ਼ਿਮੇਵਾਰ ਹੋਣਾ ਚਾਹੀਦਾ ਹੈ, ਉਹ ਅਨੁਭਵ ਕਰੇ ਕਿ ਮੈਂ ਐਡਮਨਿਸਟਰੇਸ਼ਨ ਨੂੰ ਉੱਚਾ ਕਰਨਾ ਹੈ।

ਇਕ ਗੱਲ ਹੋਰ ਹੈ, ਚੇਅਰਮੈਨ ਸਾਹਿਬ, ਇਕ ਬੜਾ ਭਾਰੀ ਰਿਵਾਜ ਚਲ ਰਿਹਾ ਹੈ ਕਿ ਕੋਈ ਆਦਮੀਂ ਥਾਣੇ ਜਾਂਦਾ ਹੈ ਉਹ ਕਿਸੇ ਦੀ ਸ਼ਿਕਾਇਤ ਕਰ ਦਿੰਦਾ ਹੈ। ਪੁਲਿਸ ਵਾਲੇ ਜਾਂ ਇਕ ਧੜੇ ਨੂੰ ਜਾਂ ਦੋਹਾਂ ਧੜਿਆਂ ਨੂੰ ਹੀ ਫੜ ਕੇ ਉਨ੍ਹਾਂ ਦਾ 107/151 ਵਿਚ ਚਲਾਨ ਕਰ ਦਿੰਦੇ ਹਨ। ਪੁਲਿਸ ਵਾਲਿਆਂ ਦੇ ਦਿਮਾਗ ਵਿਚ ਇਹ ਗੱਲ ਹੁੰਦੀ ਹੈ ਕਿ 107/151 ਵਿਚ ਚਲਾਨ ਕਰ ਦਿੱਤਾ ਹੈ, ਅਸੀਂ ਹੁਣ ਸੇਫ ਹੋ ਗਏ, ਸਾਡੀ ਕੋਈ ਜ਼ਿਮਾਵਾਰੀ ਨਹੀਂ ਰਹੀਂ। ਅਸਲ ਵਿਚ 107/151 ਤਾਂ ਐਸੀ ਦਫਾ ਹੈ ਜਿਹੜੀ ਕਿ ਹੋਣੀ ਹੀ ਨਹੀਂ ਚਾਹੀਦੀ। ਇਸ ਦੇ ਨਾਲ ਤਾਂ ਖਾਹ-ਮਖਾਹ ਪਿੰਡਾਂ ਦੇ ਵਿਚ ਪਾਰਟੀਬਾਜ਼ੀ ਵੱਧਦੀ ਹੈ। ਇਸ ਲਈ ਮੈਂ 107/151 ਦੀ ਵਰਤੋਂ ਦੀ ਸਟੇਅ ਕਰਨ ਲਈ ਅਰਜ਼ ਕਰਦਾ ਹਾਂ। ਇਸ ਦੀ ਬਜਾਏ ਪੁਲਿਸ ਨੂੰ ਨਾਕਾਬੰਦੀ ਕਰਨੀ ਚਾਹੀਦੀ ਹੈ। ਜਿਹੜੇ ਬੰਦੇ ਕਰਾਈਮ ਕਰਦੇ ਹਨ ਉਨ੍ਹਾਂ ਨੂੰ ਰਾਤ ਨੂੰ ਫੜਨਾ ਚਾਹੀਦਾ ਹੈ। ਤੁਸੀਂ ਵੀ, ਚੇਅਰਮੈਨ ਸਾਹਿਬ, ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ, ਕਈ ਵਾਰੀ ਐਸੇ ਬੰਦੇ ਵੀ ਹੁੰਦੇ ਹਨ ਜਿਸ ਤਰ੍ਹਾਂ ਕਿ ਹਾਜੀ ਮਸਤਾਨ ਔਰ ਯੂਸਫ ਪਟੇਲ ਵਰਗਿਆਂ

ਨੇ ਦੋ ਢਾਈ ਸੌ ਆਪਣੇ ਗਰੋਹ ਦੇ ਆਦਮੀਂ ਲੈ ਕੇ ਮੁਆਫੀ ਮੰਗੀ ਹੋਵੇ ਜੇ. ਪੀ. ਪਾਸੋਂ ਕਿ ਅਸੀਂ ਅੱਗੇ ਤੋਂ ਮੰਦੇ ਕੰਮ ਨਹੀਂ ਕਰਾਂਗੇ । ਹੋ ਸਕਦਾ ਹੈ ਕਿ ਇਹ ਗੱਲ ਠੀਕ ਹੀ ਹੋਵੇ । ਹੋ ਸਕਦਾ ਹੈ ਕਿ ਉਹ ਛੱਡ ਵੀ ਦੇਣ ਲੇਕਿਨ ਇਕ ਗੱਲ ਜ਼ਰੂਰ ਹੈ ਕਿ ਜਦੋਂ ਕਿਸੇ ਨੂੰ ਖੋਟੀਆਂ ਆਦਤਾਂ ਪੈ ਜਾਣ ਤ ਉਹ ਮੁਸ਼ਕਲ ਨਾਲ ਹੀ ਹਟਦੀਆਂ ਹਨ ।

ਚੇਅਰਮੈਨ ਸਾਹਿਬ, ਕਈ ਵਾਰੀ ਮੈਂ ਵੇਖਿਆ ਹੈ ਕਿ ਪਿੰਡਾਂ ਦੇ ਪੁਰਾਣੇ ਬੰਦੇ, ਜਦੋਂ ਕਿਧਰੇ ਕੋਈ ਨਾ ਕੋਈ ਕਰਾਈਮ ਹੋ ਜਾਂਦਾ ਹੈ ਤਾਂ ਪੁਲਿਸ ਵਾਲੇ ਉਨ੍ਹਾਂ ਨੂੰ ਫੜ ਕੇ ਲੈ ਜਾਂਦੇ ਹਨ । ਮੇਰੀ ਕਿਸੇ ਪੁਲਿਸ ਦੇ ਉਚੇ ਅਧਿਕਾਰੀ ਨਾਲ ਗੱਲ ਹੋਈ ਸੀ ਅਤੇ ਮੈਂ ਕਿਹਾ ਕਿ ਤੁਸੀਂ ਝੂਠੇ ਕੇਸ ਨਾ ਬਣਾਇਆ ਕਰੋ । ਉਹ ਕਹਿਣ ਲਗੇ ਕਿ ਹੇਠਲੇ ਹੀ ਬਣਾਉਂਦੇ ਹਨ । ਮੈਂ ਕਹਿੰਦਾ ਹਾਂ ਕਿ ਜਾਂ ਤਾਂ ਉਨ੍ਹਾਂ ਦ ਕੋਈ ਕੋਟਾ ਹੋਵੇਗਾ ਕਿ ਉਨ੍ਹਾਂ ਨੇ ਇਤਨੇ ਕੇਸ ਜ਼ਰੂਰ ਬਣਾਉਣੇ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਗੱਲ ਨਹੀਂ ਹੋਣੀ ਚਾਹੀਦੀ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਕੋਈ ਨਾ ਕੋਈ ਝੂਠਾ ਕੇਸ ਕਿਸੇ ਬੇਗੁਨਾਹੇ ਤੇ ਬਣਾਇਆ ਜਾਵੇ ।

ਚੇਅਰਮੈਨ ਸਾਹਿਬ, ਇਕ ਗਲ ਹੋਰ ਮੈਂ ਕਹਿਣੀ ਚਾਹੁੰਦਾ ਹਾਂ ਕਿ ਹਰ ਇਕ ਥਾਣੇ ਦੇ ਵਿਚ ਪੁਲਿਸ ਪਾਸ ਦੋ ਜੀਪਾਂ ਹੋਣੀਆਂ ਚਾਹੀਦੀਆਂ ਹਨ ਜਾਂ ਸਟਾਫ ਕਾਰਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਤਾਕਿ ਜਦੋਂ ਕਿਤੇ ਕੋਈ ਵਾਕਿਆ ਹੋ ਜਾਂਦਾ ਹੈ ਤਾਂ ਉਥੇ ਝੱਟ ਪੁਲਿਸ ਭੇਜੀ ਜਾ ਸਕੇ । ਹੁਣ ਕੀ ਹੁੰਦਾ ਹੈ ਕਿ ਕਿਸੇ ਤੋਂ ਮੋਟਰ ਸਾਈਕਲ ਮੰਗਿਆ ਜਾਂਦਾ ਹੈ ਜਾਂ ਰਿਪੋਰਟ ਕਰਨ ਵਾਲੇ ਨੂੰ ਕਿਹਾ ਜਾਂਦਾ ਹੈ ਕਿ ਉਹ ਹੀ ਕੋਈ ਇੰਤਜ਼ਾਮ ਕਰੇ ਔਰ ਜਦੋਂ ਇਸ ਤਰ੍ਹਾਂ ਵ੍ਹੀਕਲ ਦਾ ਇੰਤਜ਼ਾਮ ਕਰਦਿਆਂ ਹੀ ਪੁਲਿਸ ਦੇਰ ਨਾਲ ਵਕੂਏ ਵਾਲੀ ਥਾਂ ਤੇ ਪੁੱਜਦੀ ਹੈ ਤਾਂ ਉਸ ਦਾ ਕੋਈ ਫਾਇਦਾ ਨਹੀਂ ਹੁੰਦਾ ਕਿਉਂਕਿ ਕਰਾਈਮ ਕਰਨ ਵਾਲੇ ਨਿਕਲ ਜਾਂਦੇ ਹਨ ।

ਚੇਅਰਮੈਨ ਸਾਹਿਬ, ਸ਼ਰਾਬ ਦੀ ਕਸ਼ੀਦਗੀ ਦੀ ਗੱਲ ਵੀ ਚਲਦੀ ਹੈ, ਥਾਣਿਆਂ ਵਿਚ ਵੀ ਚਲਦੀ ਹੈ । ਇਸ ਲਈ ਸ਼ਾਮ ਨੂੰ ਐਸ. ਐਸ. ਪੀਜ਼ ਨੂੰ ਥਾਣਿਆਂ ਵਿਚ ਛਾਪੇ ਮਾਰਨੇ ਚਾਹੀਦੇ ਹਨ । ਇਸ ਤਰ੍ਹਾਂ ਕਰਨ ਨਾਲ ਪਤਾ ਲਗੇਗਾ ਕਿ ਉਹ ਲੋਕ ਥਾਣਿਆਂ ਵਿਚ ਕੀ ਕੁਝ ਕਰਦੇ ਹਨ । ਕੋਈ ਮੁਨਸ਼ੀ ਮੁੱਸਦੀ, ਕੋਈ ਸਿਪਾਹੀ ਹੋਵੇ ਸਾਰੇ ਹੀ ਸ਼ਾਮ ਨੂੰ ਡਰਿੰਕ ਕਰਦੇ ਹਨ । ਇਸ ਲਈ ਘੱਟੋ ਘੱਟ ਪੁਲਿਸ ਵਿਚੋਂ ਤਾਂ ਇਹ ਗਲ ਦੂਰ ਹੋਣੀ ਚਾਹੀਦੀ ਹੈ । ਜਿਨ੍ਹਾਂ ਨੇ ਲੋਕਾਂ ਨੂੰ ਹਟਾਉਣਾ ਹੈ ਜੇਕਰ ਉਹ ਆਪ ਹੀ ਇਸ ਤਰ੍ਹਾਂ ਪੀਣਗੇ ਤਾਂ ਲੋਕਾਂ ਨੂੰ ਕੀ ਰੋਕਣਗੇ ?

ਇਕ ਹੋਰ ਗੱਲ, ਚੇਅਰਮੈਨ ਸਾਹਿਬ, ਕਰਨੀ ਚਾਹੁੰਦਾ ਹਾਂ ਕਿ ਐਸ. ਐਸ. ਪੀ. ਸਾਹਿਬ ਦੇ ਉਤੇ ਡੀ. ਆਈ. ਜੀ. ਸਾਹਿਬ ਹੁੰਦੇ ਹਨ । ਪਹਿਲਾਂ ਵੀ ਇਕ ਐਸਟੀਮੇਟਸ ਕਮੇਟੀ ਦੀ ਰਿਪੋਰਟ ਆਈ ਹੈ ਹਾਊਸ ਵਿਚ ਕਿ ਡੀ. ਆਈ. ਜੀ. (ਪੁਲਿਸ) ਦੀ ਪੋਸਟ ਦੀ ਲੋੜ ਨਹੀਂ ਹੈ । ਦੋ-ਤਿੰਨ ਐਸ. ਐਸ. ਪੀ. ਲਗਾ ਦਿਤੇ ਹਨ, ਐਸ. ਪੀ. ਹੈਡਕੁਆਰਟਰ ਲਗਾਇਆ ਹੋਇਆ ਹੈ, ਐਸ. ਪੀ. ਵੀ ਲਾਇਆ ਹੈ ਅਤੇ ਇਨ੍ਹਾਂ ਤੋਂ ਇਲਾਵਾ ਡੀ. ਐਸ. ਪੀ. ਵੀ ਲਗਾਏ ਹਨ । ਸੋ ਮੈਂ ਸਮਝਦਾ ਹਾਂ ਕਿ ਇਨ੍ਹਾਂ ਅਫਸਰਾਂ ਦੇ ਹੋਣ ਦੇ ਬਾਵਜੂਦ ਜਿਹੜਾ ਡੀ. ਆਈ. ਜੀ. ਲਗਾਇਆ ਹੈ, ਉਸ ਦੀ ਪੋਸਟ ਸੁਪਰਫਲੂਅਸ ਹੈ । ਜਦੋਂ ਸਰਕਾਰ ਕੋਲ ਐਡੀਸ਼ਨਲ ਆਈ. ਜੀ. ਅਤੇ ਆਈ. ਜੀ. ਬੈਠੇ ਹਨ ਤਾਂ ਮੈਂ ਇਹ ਸਮਝਦਾ ਹਾਂ ਕਿ ਇਹ ਡੀ. ਆਈ. ਜੀ. ਦੀ ਪੋਸਟ ਔਰਨਾਮੈਂਟਲ ਪੋਸਟ ਹੈ ਅਤੇ ਇਹ ਚੀਜ਼ ਰੈਡ-ਟੇਪਿਜ਼ਮ ਨੂੰ ਬੜ੍ਹਾਵਾ ਦਿੰਦੀ ਹੈ । ਇਸੇ ਤਰ੍ਹਾਂ ਹੀ ਕਮਿਸ਼ਨਰ ਦੀ ਗਲ ਹੈ । ਜਦੋਂ ਡਿਪਟੀ ਕਮਿਸ਼ਨਰ ਹੈ ਅਤੇ

[ਸਰਦਾਰ ਬੇਅੰਤ ਸਿੰਘ]

ਉਸ ਦੇ ਕੋਲ ਐਗਜ਼ੈਕਟਿਵ ਮੈਜਿਸਟਰੇਟ ਵਗੈਰਾ ਹਨ ਤਾਂ ਮੈਂ ਸਮਝਦਾ ਹਾਂ ਕਿ ਕਮਿਸ਼ਨਰ ਦੀ ਪੋਸਟ ਸੁਪਰਫਲੂਅਸ ਹੈ। ਇਸ ਦੇ ਨਾਲ ਹੀ ਡੀ.ਸੀ. ਦੇ ਨਾਲ ਇਕ ਐਡੀਸ਼ਨਲ ਡੀ.ਸੀ, ਐਸ.ਡੀ.ਐਮ. ਅਤੇ ਜੀ.ਏ. ਵੀ ਲਗਾਏ ਹਨ। ਜਿਹੜਾ ਐਡੀਸ਼ਨਲ ਡੀ. ਸੀ. ਹੈ, ਉਹ ਆਪਣੀ ਕੋਰਟ ਵੀ ਲਗਾਉਂਦਾ ਹੈ ਅਤੇ ਕੰਮ ਕਰਦਾ ਹੈ ਅਤੇ ਡੀ.ਸੀ. ਬੜੇ ਆਰਾਮ ਨਾਲ ਬੈਠਾ ਰਹਿੰਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਕਾਗਜ਼ ,ਜੋ ਅਪੀਲ ਕਮਿਸ਼ਨਰ ਕੋਲ ਜਾਂਦੀ ਹੈ, ਉਹ ਉਸ ਦੇ ਕੋਲ ਜਾਣ ਦੀ ਲੋੜ ਨਹੀਂ, ਉਹ ਡੀ. ਸੀ. ਕੋਲ ਹੀ ਹੋਣੀ ਚਾਹੀਦੀ ਹੈ। ਡੀ. ਸੀ. ਤੋਂ ਬਾਅਦ ਫਾਈਨਾਂਸ਼ਲ ਕਮਿਸ਼ਨਰ ਬੈਠੇ ਹਨ, ਹਾਈ ਕੋਰਟ ਹੈ ਅਤੇ ਜਿਨ੍ਹਾਂ ਕੇਸਾਂ ਦਾ ਫੈਸਲਾ ਹੋਣਾ ਚਾਹੀਦਾ ਹੈ, ਹੋ ਸਕਦਾ ਹੈ। ਇਸ ਦੇ ਨਾਲ ਹੀ ਮੈਂ ਇਕ ਗੱਲ ਪੁਲਿਸ ਬਾਰੇ ਵੀ ਕਹਾਂਗਾ ਕਿ ਜਿਹੜਾ ਸੀ. ਆਈ. ਏ. ਦਾ ਸਟਾਫ ਹੈ ਉਹ ਇਸ ਕਰਕੇ ਰਖਿਆ ਹੋਇਆ ਹੈ ਕਿ ਲੋਕਾਂ ਨੂੰ ਤੰਗ ਕਰੇ। ਇਸ ਸਟਾਫ ਦੀ ਲੋੜ ਨਹੀਂ, ਕਿਉਂਕਿ ਉਨ੍ਹਾਂ ਦਾ ਕੰਮ ਥਾਣਿਆਂ ਵਿਚ ਹੋ ਸਕਦਾ ਹੈ, ਥਾਣੇ ਹੋਰ ਵੱਡੇ ਬਣਾ ਦੇਵੋ ਅਤੇ ਉਨ੍ਹਾਂ ਦਾ ਸਟਾਫ ਵਧਾ ਦੇਵੋ ਲੇਕਿਨ ਇਨ੍ਹਾਂ ਸੀ. ਆਈ. ਏ. ਦੇ ਸਟਾਫ ਦੇ ਬੰਦਿਆਂ ਨੂੰ, ਜਿਹੜੇ, ਜੇ ਕਿਸੇ ਨੇ ਮਾੜਾ ਮੋਟਾ ਕਰਾਈਮ ਵੀ ਕੀਤਾ ਹੁੰਦਾ ਹੈ ਤਾਂ ਉਸ ਨੂੰ ਕੁਟਦੇ ਹਨ, ਮਾਰਦੇ ਹਨ। ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਥਾਣਿਆਂ ਵਿਚ ਸਟਾਫ ਵੱਧਣਾ ਹੈ ਤਾਂ ਇਨ੍ਹਾਂ ਥਾਣਿਆਂ ਦੀ ਤਸ਼ਕੀਲ ਜਿਹੜੀ ਹੈ, ਆਰਗੇਨਾਈਜ਼ੇਸ਼ਨ ਜਿਹੜੀ ਹੈ, ਉਸ ਨੂੰ ਨਵੇਂ ਸਿਰਿਓਂ ਕਰਨਾ ਚਾਹੀਦਾ ਹੈ। ਥਾਣੇ ਬਹੁਤ ਵੱਡੇ ਹਨ। ਕੋਈ ਪਿੰਡ ਕਿਤੇ ਹਨ ਅਤੇ ਕੋਈ ਕਿਤੇ। ਇਨ੍ਹਾਂ ਨੂੰ ਇਸ ਤਰ੍ਹਾਂ ਰੀਆਰਗੇਨਾਈਜ਼ ਕਰਨਾ ਚਾਹੀਦਾ ਹੈ ਕਿ ਐਸ. ਡੀ. ਐਮ. ਅਤੇ ਡੀ. ਐਸ. ਪੀ. ਨੂੰ ਥਾਣਿਆਂ ਦੇ ਹੈਡਕੁਆਰਟਰਜ਼ ਤੇ ਲਗਾਉਣਾ ਚਾਹੀਦਾ ਹੈ ਤਾਂ ਜੋ ਲੋਕਾਂ ਨੂੰ ਉਨ੍ਹਾਂ ਤੋਂ ਇਨਸਾਫ ਮਿਲ ਸਕੇ।

ਹੁਣ ਮੈਂ ਕੁਝ ਸਿਵਿਲ ਸੈਕਰੇਟੇਰੀਏਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਉਸ ਦੇ ਬਾਰੇ ਵੀ ਡਿਮਾਂਡ ਹੈ ਅਤੇ ਇਸ ਦਾ ਬੜਾ ਚਰਚਾ ਹੋਇਆ ਕਿ ਬੜਾ ਟਾਪ ਹੈਵੀ ਐਡਮਨਿਸਟਰੇਸ਼ਨ ਹੈ। ਚੇਅਰਮੈਨ ਸਾਹਿਬ ਇਕ ਕਾਗਜ਼ ਕਲਰਕ ਤੋਂ ਸ਼ੁਰੂ ਹੁੰਦਾ ਹੈ, ਫਿਰ ਅਸਿਸਟੈਂਟ ਕੋਲ ਜਾਂਦਾ ਹੈ, ਫਿਰ ਬਰਾਂਚ ਦੇ ਇਨਚਾਰਜ ਕੋਲ ਜਾਂਦਾ ਹੈ, ਫਿਰ ਕਿਸੇ ਸੁਪਰਡੈਂਟ ,ਫਿਰ ਅੰਡਰ ਸੈਕਟਰੀ, ਡਿਪਟੀ ਸੈਕਟਰੀ, ਉਸ ਤੋਂ ਬਾਅਦ ਜਿਥੇ ਡਾਇਰੈਕਟਰ ਹੈ ਤਾਂ ਉਸ ਦੇ ਕੋਲ ਤੇ ਫਿਰ ਸੈਕਟਰੀ ਕੋਲ ਹੋਕੇ ਫਿਰ ਮਨਿਸਟਰ ਕੋਲ ਜਾਂਦਾ ਹੈ। ਇਸ ਕਰਕੇ ਇਹ ਜਿਹੜਾ ਰੈਡ ਟੇਪਿਜ਼ਮ ਹੈ ਇਸ ਨੂੰ ਘਟਾਉਣ ਵਾਸਤੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਰਕਾਰ ਨੂੰ ਇਸ ਬਾਰੇ ਕੁਝ ਨਾ ਕੁਝ ਫੈਸਲਾ ਕਰਨਾ ਚਾਹੀਦਾ ਹੈ ਅਤੇ ਰੈਡਟੇਪਿਜ਼ਮ ਨੂੰ ਖਤਮ ਕਰਨਾ ਚਾਹੀਦਾ ਹੈ। ਜਿੰਨਾ ਚਿਰ ਇਹ ਰੈਡ-ਟੇਪਿਜ਼ਮ ਖਤਮ ਨਹੀਂ ਹੁੰਦਾ, ਇਕ ਸਾਧਾਰਨ ਆਦਮੀ ਨੂੰ ਇਨਸਾਫ ਨਹੀਂ ਮਿਲ ਸਕਦਾ। ਕਈ ਲੋਕ ਚੀਫ਼ ਮਨਿਸਟਰ ਸਾਹਿਬ ਜਾਂ ਹੋਰ ਮਨਿਸਟਰ ਸਾਹਿਬਾਨ ਤੋਂ ਆਪਣੇ ਕਾਗਜ਼ਾਂ ਤੇ ਆਰਡਰ ਕਰਾਕੇ ਲੈ ਜਾਂਦੇ ਹਨ ਅਤੇ ਬੜੇ ਖੁਸ਼ ਹੁੰਦੇ ਹਨ ਕਿ ਉਨ੍ਹਾਂ ਦਾ ਕੰਮ ਹੋ ਗਿਆ ਹੈ। ਪਰ ਉਹ ਦੋ ਮਹੀਨੇ ਬਾਅਦ ਫਿਰ ਵਾਪਿਸ ਆਉਂਦੇ ਹਨ ਅਤੇ ਕਹਿੰਦੇ ਹਨ ਕਿ ਉਨ੍ਹਾਂ ਦੇ ਕਾਗਜ਼ ਕਿਸੇ ਨਾ ਕਿਸੇ ਦਫ਼ਤਰ ਵਿਚ, ਕਲਰਕ ਜਾਂ ਸੈਕਟਰੀ ਕੋਲ ਹੀ ਅਜੇ ਪਏ ਹਨ। ਰੰਧਾਵਾ ਸਾਹਿਬ ਨੇ ਪੰਚਾਇਤੀ ਰਾਜ ਵਿਚ ਥੋੜ੍ਹਾ ਬਹੁਤ ਸੁਧਾਰ ਲਿਆਂਦਾ ਹੈ ਅਤੇ ਡਾਇਰੈਕਟਰ ਨੂੰ ਪਾਵਰਜ਼ ਦੇ ਦਿਤੀਆਂ ਹਨ ਅਤੇ ਉਸ ਦੇ ਕੋਲੋਂ ਕਾਗਜ਼ ਸਿੱਧੇ ਉਪਰ ਗਵਰਨਮੈਂਟ ਕੋਲ ਆਉਂਦੇ ਹਨ ਅਤੇ ਡਾਇਰੈਕਟਰ ਵੀ ਕਈ ਗਲਾਂ ਦਾ ਫੈਸਲਾ ਕਰ ਸਕਦਾ ਹੈ। ਇਸ ਕਰਕੇ ਜਿਹੜਾ ਰੈਡ-ਟੇਪਿਜ਼ਮ ਦਾ ਪ੍ਰੋਸੀਜਰ ਹੈ, ਇਸ ਨੂੰ ਖਤਮ ਕਰਨਾ ਚਾਹੀਦਾ ਹੈ। ਇਹ ਸਾਡਾ ਸੈਕਰੇ-ਟੇਰੀਏਟ ਬਹੁਤ ਵੱਡਾ ਹੈ, ਇਸ ਤੇ ਬਹੁਤ ਖਰਚ ਕੀਤਾ ਹੋਇਆ ਹੈ, ਇਸ ਦੇ ਕੰਮ ਵਿਚ ਹੋਰ ਸੁਧਾਰ ਲਿਆਉਣਾ ਚਾਹੀਦਾ ਹੈ। ਮੁਲਾਜ਼ਮਾਂ ਦੇ ਲਈ 20 ਕਰੋੜ ਰੁਪਿਆ ਇਸ ਦਫਾ ਦਿਤਾ ਹੈ ਸਰਕਾਰ

ਨੇ । ਉਨ੍ਹਾਂ ਦੀਆਂ ਮੰਗਾਂ ਬਾਰੇ ਕਲ ਅਸੀਂ ਵੀ ਗਲ ਕੀਤੀ ਉਨ੍ਹਾਂ ਨਾਲ, ਅਤੇ ਕਿਹਾ ਸੀ ਜ਼ਰੂਰ ਗੌਰ ਕਰਵਾਵਾਂਗੇ । ਹਾਊਸ ਵਿਚ ਇਸ ਬਾਰੇ ਅਸ਼ੋਰੈਂਸ ਵੀ ਦਿਤੀ ਗਈ ਹੈ ਕਿ ਉਨ੍ਹਾਂ ਦੀਆਂ ਮੰਗਾਂ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ । ਇਸ ਦੇ ਨਾਲ ਹੀ ਇਹ ਵੀ ਚਾਹੀਦਾ ਹੈ ਕਿ ਮੁਲਾਜ਼ਮ ਡਸਿਪਲਿਨ ਵਿਚ ਰਹਿਣ ਅਤੇ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਤੋਂ ਪਿਆਰ ਨਾਲ, ਮੁਹਬਤ ਨਾਲ, ਡਰ ਨਾਲ ਕੰਮ ਲੈਣ ਅਤੇ ਉਹ ਡਸਿਪਲਿਨ ਵਿਚ ਰਹਿਣ ।

**ਗਿਆਨੀ ਕੁੰਦਨ ਸਿੰਘ ਪਤੰਗ** (ਭਦੌੜ, ਐਸ.ਸੀ): ਚੇਅਰਮੈਨ ਸਾਹਿਬ, ਪ੍ਰਬੰਧਕੀ ਢਾਂਚੇ ਵਾਸਤੇ ਬਹੁਤ ਵੱਡੀ ਰਕਮ ਰਖੀ ਗਈ ਹੈ ਪਰ ਇਹ ਰਕਮ ਤਾਂ ਸਫਲ ਹੋ ਸਕਦੀ ਹੈ ਜੇ ਥਲਿਓਂ ਪ੍ਰਬੰਧ ਠੀਕ ਹੋਵੇ ਅਤੇ ਜਿਹੜੇ ਡੀ. ਸੀ., ਐਸ. ਪੀ. ਜਾਂ ਹੋਰ ਹਾਕਮ ਹਨ, ਉਹ ਚੰਗੇ ਇਮਾਨਦਾਰ ਹੋਣ ਅਤੇ ਠੀਕ ਤਰ੍ਹਾਂ ਕੰਮ ਕਰਨ । ਹੁੰਦਾ ਕੀ ਹੈ ? ਜਿਥੇ ਕੋਈ ਚੰਗੇ ਕੰਮ ਕਰਨ ਵਾਲੇ ਹਨ, ਉਥੋਂ ਦੇ ਨੁਕਸ ਵੀ ਬਹੁਤ ਵਡੇ ਵਡੇ ਹਨ । ਬਾਕੀ ਅਫਸਰਾਂ ਨੂੰ ਤਾਂ ਇਕ ਪਾਸੇ ਰਖੋ, ਪਰ ਜਿਹੜਾ ਲਾਈਸੈਂਸ ਬਣਾਉਣ ਵਾਲਾ ਕਲਰਕ ਹੈ, ਜਿਹੜਾ ਅਸਲੇ ਦਾ ਲਾਈਸੈਂਸ ਬਣਾਉਂਦਾ ਹੈ, ਉਹ ਆਪਣੇ ਹਥ ਰੰਗ ਲੈਂਦਾ ਹੈ । ਜਿਹੜਾ ਉਨ੍ਹਾਂ ਨੂੰ ਪੈਸੇ ਦੇ ਦੇਵੇ, ਉਸ ਦਾ ਕੰਮ ਹੋ ਜਾਂਦਾ ਹੈ ਅਤੇ ਜਿਹੜਾ ਪੈਸੇ ਨਾ ਦੇਵੇ ,ਉਸ ਦਾ ਕੰਮ ਨਹੀਂ ਹੁੰਦਾ । ਜੇ ਕੋਈ ਐਮ. ਐਲ. ਏ. ਵੀ ਕਹਿ ਦੇਵੇ ਤਾਂ ਵੀ ਉਸ ਵੇਲੇ ਤਾਂ ਕਹਿ ਦੇਣਗੇ ਕਿ ਲਾਈਸੈਂਸ ਬਣਾ ਦਿਤਾ ਜਾਵੇਗਾ , ਪਰ ਬਾਅਦ ਵਿਚ ਫਿਰ ਨਹੀਂ ਬਣਾਉਂਦੇ । ਉਹ ਲੋਕਾਂ ਨੂੰ ਇਸੇ ਤਰ੍ਹਾਂ ਹੀ ਲਟਕਾਈ ਫਿਰਦੇ ਹਨ, ਕਦੇ ਕੁਝ ਕਹਿ ਦਿਤਾ, ਕਦੇ ਕੁਝ ਕਹਿ ਦਿਤਾ ਅਤੇ ਜਦੋਂ ਤਕ ਕੋਈ ਉਨ੍ਹਾਂ ਨੂੰ ਪੈਸੇ ਨਹੀਂ ਦਿਤੇ ਜਾਂਦੇ ਕੰਮ ਨਹੀਂ ਹੋ ਸਕਦਾ । ਕਿਉਂਕਿ ਉਹ ਸਿਧੇ ਤਾਂ ਪੈਸੇ ਮੰਗ ਨਹੀਂ ਸਕਦੇ, ਇਸ ਕਰਕੇ ਕਿਸੇ ਨਾ ਕਿਸੇ ਗਲ ਦਾ ਇਤਰਾਜ਼ ਲਗਾ ਦਿੰਦੇ ਹਨ ਅਤੇ ਲੋਕਾਂ ਦੇ ਕਈ ਗੇੜੇ ਪਵਾਉਂਦੇ ਹਨ ਅਤੇ ਉਨ੍ਹਾਂ ਨੂੰ ਪੈਸੇ ਦੇਣ ਤੇ ਮਜ਼ਬੂਰ ਕਰ ਦਿੰਦੇ ਹਨ ।

ਜਿਸ ਤਰ੍ਹਾਂ ਸਰਦਾਰ ਬੇਅੰਤ ਸਿੰਘ ਹੋਰਾਂ ਨੇ ਵੀ ਕਿਹਾ ,ਮੈਂ ਵੀ ਇਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਵਾਲਿਆਂ ਦੇ ਕੋਟੇ ਮੁਕੱਰਰ ਹਨ ਅਤੇ ਜੇ ਕੇਸ ਘਟ ਲਿਆਏ ਜਾਣ ਤਾਂ ਉਨ੍ਹਾਂ ਨੂੰ ਉਪਰੋਂ ਕਿਹਾ ਜਾਂਦਾ ਹੈ ਕਿਉਂ ਘਟ ਹਨ ? ਮੈਨੂੰ ਪਤਾ ਨਹੀਂ ਕਿ ਇਹ ਹੁਕਮ ਕਿਥੋਂ ਆਉਂਦੇ ਹਨ । ਕਿਸੇ ਥਾਣੇਦਾਰ ਨੂੰ ਪੁਛੋ ਕਿ ਇਹ ਕੇਸ ਝੂਠਾ ਹੈ ਤਾਂ ਉਹ ਕਹਿੰਦਾ ਹੈ ਕਿ ਐਸ. ਪੀ. ਦਾ ਹੁਕਮ ਹੈ । ਇਹ ਕੇਸ ਥਾਣੇਦਾਰਾਂ ਨੂੰ ਹਰ ਮਹੀਨੇ ਵੱਧ ਤੋਂ ਵੱਧ ਦੇਣੇ ਪੈਂਦੇ ਹਨ ਅਤੇ ਇਸ ਤਰ੍ਹਾਂ ਨਾਲ ਪੈਸੇ ਖਾਧੇ ਜਾਂਦੇ ਹਨ । ਇਸ ਬਾਰੇ ਮੈਂ ਇਕ ਮਿਸਾਲ ਦੇਣਾ ਚਾਹੁੰਦਾ ਹਾਂ । 26 ਦਸੰਬਰ, 1976 ਨੂੰ ਮੈਂ ਸੰਗਰੂਰ ਜੇਲ੍ਹ ਵਿਚ ਸੀ । ਮੇਰਾ ਦੋਹਤਾ, ਜਿਹੜਾ ਮੇਰੇ ਕੋਲ ਹੀ ਪੜ੍ਹਿਆ ਅਤੇ ਪਲਿਆ ਹੈ, ਉਹ ਲੁਧਿਆਣੇ ਤੋਂ ਵਾਪਿਸ ਸਾਈਕਲ ਤੇ ਆ ਰਿਹਾ ਸੀ ਸੰਗਰੂਰ ਨੂੰ ਕਿ ਰਸਤੇ ਵਿਚ ਰਾਏਕੋਟ ਦੀ ਪੁਲਿਸ ਨੇ ਉਸ ਨੂੰ ਖੜਾ ਕਰ ਲਿਆ । ਉਥੇ ਇਕ ਵੱਡਾ ਥਾਣੇਦਾਰ ਸੀ, ਇਕ ਛੋਟਾ ਥਾਣੇਦਾਰ ਸੀ ਅਤੇ ਹੈਡ ਕੰਸਟੇਬਲ ਵੀ ਸੀ। ਉਸ ਵੱਡੇ ਥਾਣੇਦਾਰ ਕੋਲ ਕਾਰ ਵੀ ਸੀ। ਉਨ੍ਹਾਂ ਮੇਰੇ ਦੋਹਤੇ ਦਾ ਸਾਈਕਲ ਪਿਛੇ ਕਾਰ ਵਿਚ ਰਖ ਕੇ ਉਸ ਨੂੰ ਵਿਚ ਬਿਠਾ ਲਿਆ ਅਤੇ ਥਾਣੇ ਲਿਜਾ ਕੇ ਉਸ ਤੇ 4 ਬੋਤਲਾਂ ਸ਼ਰਾਬ ਦੀਆਂ ਦਾ ਝੂਠਾ ਕੇਸ ਬਣਾ ਦਿਤਾ । ਸਾਨੂੰ ਕਿਸੇ ਨੂੰ ਕੋਈ ਪਤਾ ਨਹੀਂ ਲਗਾ । ਮੈਂ ਜੇਲ੍ਹ ਵਿਚ ਸੀ । ਉਸ ਦੇ ਹੱਥ ਦਾ ਲੋਹੇ ਦਾ ਕੜਾ ਵੀ ਲਾਹ ਦਿਤਾ ਅਤੇ ਉਸ ਨੂੰ ਖਾਹਮਖਾਹ ਤੰਗ ਕੀਤਾ । ਜਦੋਂ ਉਸ ਨੇ ਇਹ ਕਿਹਾ ਕਿ ਮੈਂ ਗਿਆਨੀ ਕੁੰਦਨ ਸਿੰਘ ਪਤੰਗ ਦਾ ਦੋਹਤਾ ਹਾਂ ਤਾਂ ਉਹ ਪੁਲਿਸ ਵਾਲੇ ਕਹਿਣ ਲਗੇ ਕਿ ਅੱਜ ਕਲ ਤਾਂ ਸਾਨੂੰ ਇਸ ਤਰ੍ਹਾਂ ਦੇ ਆਦਮੀ ਚਾਹੀਦੇ ਹਨ । ਉਥੇ ਦੇ ਮੁਨਸ਼ੀ ਨੇ ਉਸ ਮੇਰੇ ਦੋਹਤੇ ਨੂੰ ਬੜਾ ਬੁਰਾ ਭਲਾ ਕਿਹਾ ਅਤੇ ਉਸ ਨੂੰ ਜੇਲ੍ਹ ਵਿਚ ਦੇ ਦਿੱਤਾ, ਸਾਨੂੰ ਕੋਈ ਪਤਾ ਨਹੀਂ

[ਗਿਆਨੀ ਕੁੰਦਨ ਸਿੰਘ ਪਤੰਗ]

ਦਿਤਾ । ਇਸ ਦਾ ਮੈਨੂੰ ਪਤਾ ਉਸ ਵੇਲੇ ਲਗਾ ਜਦੋਂ ਮੇਰੀ 1 ਜਨਵਰੀ ਨੂੰ ਜ਼ਮਾਨਤ ਹੋਈ ਅਤੇ ਮੈਂ ਆਇਆ ਤਾਂ ਮੈਂ ਰਾਏਕੋਟ ਦੇ ਥਾਣੇ ਵਿਚ ਗਿਆ । ਮੇਰੇ ਨਾਲ ਇਕ ਆਦਮੀ ਹੋਰ ਵੀ ਸੀ । ਉਥੇ 2 ਸਿਪਾਹੀ ਬੈਠੇ ਸਨ । ਜਦੋਂ ਉਨ੍ਹਾਂ ਨੂੰ ਇਹ ਦਸਿਆ ਗਿਆ ਕਿ ਗਿਆਨੀ ਕੁੰਦਨ ਸਿੰਘ ਪਤੰਗ ਤੁਹਾਡੇ ਕੋਲ ਗਲ ਕਰਨ ਆਇਆ ਹੈ ਤਾਂ ਉਹ ਕਹਿਣ ਲਗੇ ਕਿ ਗਿਆਨੀ ਆਪਣੀ ਕੁਰਸੀ ਚੁਕ ਅਤੇ ਉਥੇ ਪਰੇ ਬੈਠ ਕੇ ਗਲ ਕਰ ਲੈ । ਚੇਅਰਮੈਨ ਸਾਹਿਬ, ਮੈਂ ਕੁਰਸੀ ਛੱਡ ਦਿੱਤੀ ਅਤੇ ਸਾਹਮਣੇ ਜਿਹੜਾ ਬੈਂਚ ਪਿਆ ਸੀ ਉਥੇ ਬੈਠ ਗਿਆ । ਮੈਂ ਉਨ੍ਹਾਂ ਨੂੰ ਬੈਠ ਕੇ ਪੁਛਿਆ ਕਿ ਮੇਰਾ ਦੋਹਤਾ ਕਿਸ ਕਾਰਣ ਫੜਿਆ ਹੈ ਤਾਂ ਉਹ ਕਹਿਣ ਲਗੇ ਕਿ ਤੇਰਾ ਦੋਹਤਾ ਸਮੱਗਲਰਾਂ ਦੇ ਘਰ ਬੈਠਾ ਸੀ ਉਥੇ ਉਸ ਨੂੰ ਫੜਿਆ ਸੀ । ਇਸ ਤੇ ਮੈਂ ਉਨ੍ਹਾਂ ਨੂੰ ਕਿਹਾ ਕਿ ਜੇ ਤੁਸੀਂ ਮੇਰੇ ਦੋਹਤੇ ਨੂੰ ਉਥੇ ਬੈਠੇ ਹੋਣ ਕਰਕੇ ਫੜਨਾ ਸੀ ਤਾਂ ਫਿਰ ਉਸ ਸਮੱਗਲਰ ਨੂੰ ਕਿਉਂ ਨਹੀਂ ਫੜਿਆ ਤਾਂ ਉਹ ਗਲ ਬਦਲ ਗਏ ਅਤੇ ਕੋਈ ਜਵਾਬ ਨਾ ਦਿੱਤਾ । ਚੇਅਰਮੈਨ ਸਾਹਿਬ, ਇਹ ਹਾਲ ਹੈ ਉਥੋਂ ਦੀ ਪੁਲਿਸ ਦਾ । ਹੁਣ ਮੈਂ ਤੁਹਾਨੂੰ ਇਕ ਹੋਰ ਮਿਸਾਲ ਦਸਦਾ ਹਾਂ । ਮੇਨਾਂ ਪਿੰਡ ਦਾ ਘੁਮਿਆਰਾਂ ਦਾ ਲੜਕਾ 2 ਜਨਵਰੀ ਨੂੰ ਜਦੋਂ ਉਹ ਕਿਸੇ ਦਾ ਪਤਾ ਕਰਨ ਸਾਹਨੇਵਾਲ ਥਾਣੇ ਆਇਆ ਤਾਂ ਉਸ ਨੂੰ ਫੜ ਲਿਆ ਅਤੇ ਦੋਸ਼ ਉਸ ਤੇ ਕੀ ਲਾਇਆ, ਅਫੀਮ ਦਾ ਕਿ ਇਸ ਕੋਲੋਂ ਅਫੀਮ ਨਿਕਲੀ ਹੈ ਉਸ ਦੇ ਕੋਲ 275 ਰੁਪਏ 5 ਪੈਸੇ ਸਨ ......

**ਕਾਮਰੇਡ ਸੱਤ ਪਾਲ ਡਾਂਗ** : ਚੇਅਰਮੈਨ ਸਾਹਿਬ, ਇਕ ਆਨਰੇਬਲ ਮੈਂਬਰ ਨਾਲ ਪੁਲਿਸ ਦੇ ਅਫ਼ਸਰ ਇਸ ਤਰ੍ਹਾਂ ਦਾ ਸਲੂਕ ਕਰਦੇ ਹਨ ਤਾਂ ਇਹ ਬੜਾ ਸੀਰੀਅਸ ਮੈਟਰ ਹੈ । ਬਰਾੜ ਸਾਹਿਬ ਇਸ ਨੂੰ ਸੁਣ ਕੇ ਕਿਸ ਤਰ੍ਹਾਂ ਚੁਪ ਬੈਠੇ ਰਹੇ । ਇਸ ਲਈ ਬਰਾੜ ਸਾਹਿਬ ਦੇ ਖਿਲਾਫ਼ ਪਰਿਵਿਲੇਜ ਮੋਸ਼ਨ ਆਉਣੀ ਚਾਹੀਦੀ ਹੈ ਅਤੇ ਉਸ ਥਾਣੇਦਾਰ ਦੇ ਖਿਲਾਫ਼ ਵੀ ।

**ਗਿਆਨੀ ਕੁੰਦਨ ਸਿੰਘ ਪਤੰਗ**: ਚੇਅਰਮੈਨ ਸਾਹਿਬ, ਅਕਾਲੀ ਪਾਰਟੀ ਨਾਲ ਇਹ ਸਰਕਾਰ ਇਸ ਤਰ੍ਹਾਂ ਹੀ ਕਰਦੀ ਰਹੀ ਹੈ । ਜਿਥੇ ਵੀ ਇਨ੍ਹਾਂ ਨੂੰ ਪਤਾ ਚਲਦਾ ਸੀ ਉਸ ਨੂੰ ਜੇਲ੍ਹ ਵਿਚ ਦੇ ਦਿੰਦੇ ਸਨ । ਬਰਾੜ ਸਾਹਿਬ ਤਾਂ ਆਪ ਜੇਲ੍ਹ ਵਿਚ ਸਨ । ਮੈਂ ਤੁਹਾਨੂੰ ਦਸਦਾ ਹਾਂ ਕਿ ਪੁਲਿਸ ਵਾਲੇ ਕੀ ਕਰਦੇ ਸਨ ਉਸ ਵੇਲੇ । ਮੈਨੂੰ ਫੜਿਆ ਗਿਆ 18 ਮਾਰਚ ਦੀ ਰਾਤ ਨੂੰ ਅਤੇ ਮੁਕਦਮਾ ਬਣਾਇਆ ਗਿਆ 19 ਮਾਰਚ ਨੂੰ । ਦਸੋ ਜੇ ਇਹੋ ਜਿਹੇ ਹਾਲ ਹੋਣ ਤਾਂ ਕੋਈ ਕੀ ਇਥੇ ਮਰਿਆਦਾ ਦੇ ਪ੍ਰਸਤਾਵ ਰਖੇਗਾ ।

ਮੈਂ ਦਸ ਰਿਹਾ ਸੀ ਕਿ ਉਸ ਮੁੰਡੇ ਨੂੰ ਫੜ ਕੇ ਸਾਹਨੇਵਾਲ ਥਾਣੇ ਲੈ ਗਏ । ਉਸ ਦੇ ਕੋਲ ਜਿਹੜੇ 275 ਰੁਪਏ 5 ਪੈਸੇ ਸਨ ਉਹ ਆਪਣੇ ਕੋਲ ਰਖ ਲਏ ਅਤੇ ਉਸ ਨੇ ਇਕ ਸੋਨੇ ਦੀ ਛੋਟੀ ਜਿਹੀ ਤਾਵੀਜ਼ ਪਾਈ ਹੋਈ ਸੀ ਉਹ ਵੀ ਲਾਹ ਲਈ ਅਤੇ ਫਿਰ ਉਸ ਸੱਜਣ ਨੂੰ ਲੁਧਿਆਣੇ ਜੇਲ੍ਹ ਵਿਚ ਸੁਟ ਦਿੱਤਾ ਗਿਆ । ਉਥੇ ਹੀ ਮੇਰਾ ਦੋਹਤਾ ਸੀ, ਉਥੇ ਦੋਨੋਂ ਇੱਕਠੇ ਹੋ ਗਏ । ਫਿਰ ਜਦੋਂ ਉਨ੍ਹਾਂ ਦੀ ਜ਼ਮਾਨਤ ਕਰਵਾਈ ਤਾਂ ਹਾਲੇ ਤਕ ਉਨ੍ਹਾਂ ਦੇ ਕੇਸ ਵਾਪਿਸ ਨਹੀਂ ਹੋਏ ।

ਹੁਣ ਮੈਂ ਤੁਹਾਨੂੰ ਦਸਦਾ ਹਾਂ ਕਿ ਅਫੀਮ ਕਿਸ ਤਰ੍ਹਾਂ ਇਹ ਫੜਦੇ ਹਨ । ਇਹ ਯੂ.ਪੀ. ਤੋਂ ਇਥੇ ਲਿਆਈ ਜਾਂਦੀ ਹੈ । ਜਿਹੜਾ ਆਦਮੀ ਯੂ. ਪੀ. ਤੋਂ ਇਥੇ ਅਫ਼ੀਮ ਲੈਕੇ ਆਉਂਦਾ ਹੈ ਉਹ ਇਥੇ ਆਕੇ ਇਕ ਆਦਮੀ ਨੂੰ ਦੇ ਦਿੰਦਾ ਹੈ । ਪਹਿਲੀ ਵਾਰ ਤਾਂ ਉਹ ਆਦਮੀ ਉਸ ਨੂੰ ਪੈਸੇ ਦੇ ਦਿੰਦਾ ਹੈ, ਦੂਜੀ ਵਾਰ ਲੈ ਕੇ ਆਉਂਦਾ ਹੈ ਤਾਂ ਦੂਜੀ ਵਾਰ ਵੀ ਦੇ ਦਿੰਦਾ ਹੈ ਜਦ ਤੀਜੀ ਵਾਰ ਉਹ ਅਫ਼ੀਮ ਲੈਕੇ ਆਉਂਦਾ ਹੈ ਤਾਂ ਉਹ ਉਸ ਨਾਲ ਉਧਾਰ ਕਰ ਲੈਂਦਾ ਹੈ । ਫਿਰ ਜਦੋਂ ਉਹ ਚੌਥੀ ਵਾਰ ਅਫ਼ੀਮ ਲੈਕੇ ਆਉਂਦਾ ਹੈ ਤਾਂ ਉਸ ਨੂੰ ਬਿਠਾ ਲੈਂਦੇ ਹਨ ਅਤੇ ਪੁਲਿਸ ਨੂੰ ਬੁਲਾ ਲੈਂਦੇ ਹਨ, ਇਹ ਪੁਲਿਸ ਨਾਲ ਮਿਲੇ ਹੋਏ ਹੁੰਦੇ ਹਨ, ਪੁਲਿਸ ਤਾਂ ਉਨ੍ਹਾਂ ਨੇ ਪਹਿਲੇ ਹੀ ਬੁਲਾਕੇ ਦਰਵਾਜ਼ੇ

ਤੇ ਬਿਠਾਈ ਹੁੰਦੀ ਹੈ, ਫਿਰ ਉਸ ਨੂੰ ਕਹਿੰਦੇ ਹਨ ਕਿ ਭੱਜ ਜਾ ਪੁਲਿਸ ਆ ਗਈ ਹੈ । ਕਿਉਂਕਿ ਮੈਂ ਸੰਗਰੂਰ ਜੇਲ੍ਹ ਵਿਚ ਰਿਹਾ ਹਾਂ ਇਸ ਕਰਕੇ ਮੈਨੂੰ ਪਤਾ ਹੈ, ਉਥੇ ਜਿਹੜੇ ਹੋਰ ਕੈਦੀ ਸਨ ਉਹ ਦਸਦੇ ਹੁੰਦੇ ਸਨ ।

**ਇੱਕ ਆਵਾਜ਼** : ਬੜਾ ਐਕਸਪੀਰੀਐਂਸ ਲਿਆ ਹੈ ਜੇਲ੍ਹ ਦਾ ।

**ਗਿਆਨੀ ਕੁੰਦਨ ਸਿੰਘ ਪਤੰਗ:** ਹੋਰ ਤੁਹਾਡੇ ਰਾਜ ਵਿਚ ਰਹਿ ਕੇ ਕਿਹੜਾ ਸਵਰਗ ਮਿਲਣਾ ਸੀ । ਅੰਗਰੇਜ਼ਾਂ ਦੇ ਵੇਲੇ ਵੀ ਜੇਲ੍ਹਾਂ ਵਿਚ ਰਹੇ ਹਾਂ ਅਤੇ ਤੁਹਾਡੇ ਰਾਜ ਵਿਚ ਵੀ ਜੇਲ੍ਹਾਂ ਵਿਚ ਰਹੇ ਹਾਂ । ਇਸ ਕਰਕੇ ਇਹ ਤਜਰਬੇ ਦਸਣੇ ਹਨ ।

ਮੈਂ ਤੁਹਾਨੂੰ ਦਸ ਰਿਹਾ ਸੀ ਕਿ ਅਫ਼ੀਮ ਦੇ ਕੇਸ ਇਹ ਕਿਸ ਤਰ੍ਹਾਂ ਬਣਾਉਂਦੇ ਹਨ । ਇਹ ਉਸ ਆਦਮੀਂ ਤੋਂ ਜਿਹੜਾ ਯੂ.ਪੀ. ਤੋਂ ਅਫ਼ੀਮ ਲੈ ਕੇ ਆਉਂਦਾ ਹੈ ਅਫ਼ੀਮ ਦਾ ਪੀਪਾ ਖੋਹ ਲੈਂਦੇ ਹਨ । ਉਸ ਵਿਚ ਕੋਈ 7 ਕਿਲੋ ਅਫ਼ੀਮ ਹੁੰਦੀ ਹੈ । ਉਸ ਦਾ ਨਿਪਟਾਰਾ ਇਹ ਇਸ ਤਰ੍ਹਾਂ ਕਰਦੇ ਹਨ ਕਿ ਉਸ 7 ਕਿਲੋ ਵਿਚੋਂ 5 ਕਿਲੋ ਤਾਂ ਆਪਣੇ ਕੋਲ ਰਖ ਲੈਂਦੇ ਹਨ ਅਤੇ 2 ਕਿਲੋ ਅਫ਼ੀਮ ਉਸ ਦੇ ਨਾਂ ਪਾ ਕੇ ਉਸ ਦਾ ਚਲਾਨ ਕਰ ਦਿੰਦੇ ਹਨ। ਫਿਰ ਜੇ ਕਿਸੇ ਹੋਰ ਨੂੰ ਫੜਨਾ ਹੁੰਦਾ ਹੈ ਤਾਂ ਉਸ 5 ਕਿਲੋ ਅਫ਼ੀਮ ਵਿਚੋਂ ਇਕ ਕਿਲੋ ਅਫ਼ੀਮ ਉਸ ਦੇ ਘਰ ਸੁਟ ਦਿੰਦੇ ਹਨ ਅਤੇ ਉਸ ਦਾ ਚਲਾਨ ਕਰ ਦਿੰਦੇ ਹਨ । ਇਹ ਹਾਲ ਹੈ ਇਸ ਪੁਲਿਸ ਦਾ । ਹੁਣ ਮੈਂ ਤੁਹਾਨੂੰ ਦਸਦਾ ਹਾਂ ਕਿ ਬਾਹਰਲੇ ਮੁਲਕਾਂ ਵਿਚ ਪੁਲਿਸ ਕਿਸ ਤਰ੍ਹਾਂ ਕੰਮ ਕਰਦੀ ਹੈ, ਉਨ੍ਹਾਂ ਦਾ ਲੋਕਾਂ ਲਈ ਰੱਵਈਆ ਕੀ ਹੈ । ਸਾਡੇ ਪੰਜਾਬ ਦਾ ਇਕ ਆਦਮੀ, ਇਕ ਉਸ ਦੀ ਜ਼ਨਾਨੀ ਅਤੇ ਇਕ ਉਨ੍ਹਾਂ ਦਾ ਛੋਟਾ ਲੜਕਾ ਜਿਹੜਾ ਹਾਲੇ ਗੋਦੀ ਵਿਚ ਹੀ ਸੀ,ਇੰਗਲੈਂਡ ਚਲੇ ਗਏ । ਉਥੇ ਜਾ ਕੇ ਜਿਥੇ ਰਾਤ ਠਹਿਰੇ,ਉਥੇ ਉਨ੍ਹਾਂ ਦੇ ਗੋਦੀ ਵਾਲੇ ਬੱਚੇ ਦੇ ਪੇਟ ਵਿਚ ਦਰਦ ਹੋ ਗਈ ਅਤੇ ਉਹ ਰੋਣ ਲਗਿਆ, ਕਾਫੀ ਰੋਣ ਲਗਿਆ । ਬਾਹਰ ਇਕ ਪੁਲਿਸ ਦਾ ਆਦਮੀ ਫਿਰਦਾ ਸੀ । ਜਦੋਂ ਉਸ ਨੇ ਬੱਚੇ ਦੀ ਰੋਣ ਦੀ ਅਵਾਜ਼ ਸੁਣੀ ਤਾਂ ਅੰਦਰ ਆ ਗਿਆ । ਉਸ ਨੂੰ ਵੇਖ ਕੇ ਉਹ ਪੰਜਾਬ ਦੀ ਔਰਤ ਡਰ ਗਈ । ਪਰ ਉਸ ਨੇ ਅੰਦਰ ਜਾ ਕੇ ਪੁਛਿਆ ਕਿ ਤੁਹਾਡਾ ਬਚਾ ਕਿਉਂ ਰੋਂਦਾ ਹੈ ? ਉਨ੍ਹਾਂ ਨੇ ਦਸਿਆ ਕਿ ਇਸ ਦੇ ਪੇਟ ਵਿਚ ਦਰਦ ਹੈ ਇਸ ਕਰਕੇ ਇਹ ਰੋ ਰਿਹਾ ਹੈ । ਉਸ ਨੇ ਉਨ੍ਹਾਂ ਕੋਲੋਂ ਉਹ ਬੱਚਾ ਲੈ ਲਿਆ ਅਤੇ ਹਸਪਤਾਲ ਲੈ ਜਾ ਕੇ ਉਸ ਦਾ ਇਲਾਜ ਕਰਵਾ ਕੇ ਉਹ ਬੱਚਾ ਉਨ੍ਹਾਂ ਨੂੰ ਆ ਕੇ ਦੇ ਦਿੱਤਾ । ਇਹ ਰੱਵਈਆ ਹੈ ਬਾਹਰਲੇ ਦੇਸ਼ਾਂ ਦੀ ਪੁਲਿਸ ਦਾ ਅਤੇ ਸਾਡੀ ਪੁਲਿਸ ਦਾ ਕੀ ਹਾਲ ਹੈ ਉਹ ਮੈਂ ਤੁਹਾਨੂੰ ਦਸਿਆ ਹੀ ਹੈ ਕਿ ਮੈਨੂੰ 18 ਤਾਰੀਖ ਨੂੰ ਫੜਦੇ ਹਨ ਅਤੇ ਮੇਰੇ ਫੜਨ ਦੇ ਕਾਗਜ਼ ਬਣਾਏ ਜਾਂਦੇ ਹਨ 19 ਤਾਰੀਖ ਨੂੰ । ਇਹ ਆਪ ਹੀ ਸ਼ਰਾਬ ਵਿਚ ਗੁੱਟ ਹੋਏ ਫਿਰਦੇ ਹਨ । ਤੁਸੀਂ ਸ਼ਾਮ ਨੂੰ ਕਿਸੇ ਜਗ੍ਹਾ ਤੇ ਪੁਲਿਸ ਚੌਕੀ ਤੇ ਜਾਂ ਬਸ ਸਟੈਂਡ ਤੇ ਜਾਂ ਜਿਥੇ ਵੀ ਉਨ੍ਹਾਂ ਦੀ ਡਿਊਟੀ ਹੁੰਦੀ ਹੈ ਵੇਖ ਲਓ, ਸ਼ਰਾਬ ਵਿਚ ਗੁੱਟ ਹੋਏ ਪਏ ਹੁੰਦੇ ਹਨ । ਉਹ ਕਿਸੇ ਹੋਰ ਨੂੰ ਕੀ ਵੇਖਣਗੇ? ਆਪ ਉਨ੍ਹਾਂ ਦਾ ਇਹ ਹਾਲ ਹੁੰਦਾ ਹੈ । ਇਹ ਹਾਲਤ ਹੈ ਪੰਜਾਬ ਦੀ ਪੁਲਿਸ ਦੀ ।

ਮੈਂ ਅਰਜ਼ ਕਰ ਰਿਹਾ ਸੀ ਕਿ ਜਦੋਂ ਅਸੀਂ ਉਸ ਸੱਜਣ ਦੀ ਜ਼ਮਾਨਤ ਕਰਵਾਈ ਤਾਂ ਜਿਹੜੇ ਉਸ ਦੇ 275 ਰੁਪਏ 5 ਪੈਸੇ ਰਖ ਲਏ ਸਨ ਉਸ ਵਿਚੋਂ 235 ਰੁਪਏ ਉਸ ਨੂੰ ਮੋੜੇ ਔਰ 35 ਰੁਪਏ ਉਸ ਦੇ ਭਰਾ ਕੋਲੋਂ ਖਾ ਗਏ । 35 ਰੁਪਏ ਉਨ੍ਹਾਂ ਨੇ ਹੋਰ ਲੈ ਲਏ ਕਿ 2 ਦਿਨ ਰੋਟੀ ਖੁਆਈ ਹੈ । ਇਹ ਹਾਲ ਹੈ ਸਾਹਨੇਵਾਲ ਦੀ ਪੁਲਿਸ ਦਾ । ਅੱਜ ਕਿਸੇ ਵੀ ਪੁਲਿਸ ਥਾਣੇ ਵਿਚ ਚਲੇ ਜਾਓ, ਕਿਸੇ

[ਗਿਆਨੀ ਕੁੰਦਨ ਸਿੰਘ ਪਤੰਗ]

ਕਚਹਿਰੀ ਵਿਚ ਚਲੇ ਜਾਓ, ਉਥੇ ਚਾਹੇ ਕੋਈ ਪੁਲਿਸ ਦਾ ਆਦਮੀ ਹੋਵੇ ਜਾਂ ਕਲਰਕ ਹੋਵੇ, ਕੋਈ ਵੀ ਹੋਵੇ ਜਿਸ ਦੀ ਉਥੇ ਡਿਊਟੀ ਹੋਵੇ, ਉਹ ਬਗੈਰ ਪੈਸੇ ਲਏ ਕੋਈ ਗਲ ਨਹੀਂ ਸੁਣਦੇ । ਇਸ ਲਈ ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਜੇ ਤੁਸੀਂ ਮਹੀਨਾ, 2 ਮਹੀਨੇ ਰਹਿਣਾ ਹੈ ਤਾਂ ਇਹੋ ਜਿਹੀ ਹਾਲਤ ਨੂੰ ਖਤਮ ਕਰੋ। ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ।

**ਚੌਧਰੀ ਜਗਤ ਰਾਮ** (ਬੰਗਾ, ਐਸ. ਸੀ.) : ਚੇਅਰਮੈਨ ਸਾਹਿਬ, 8 ਔਰ 9 ਨੰਬਰ ਡੀਮਾਂਡਾਂ ਜਿਹੜੀਆਂ ਮਨਜ਼ੂਰੀ ਲਈ ਹਾਊਸ ਵਿਚ ਆਈਆਂ ਹਨ ਉਨ੍ਹਾਂ ਦੇ ਬਾਰੇ ਮੈਂ ਤੁਹਾਡੇ ਰਾਹੀਂ ਇਹ ਅਰਜ਼ ਕਰਦਾ ਹਾਂ ਕਿ ਵੈਸੇ ਤਾਂ ਸਰਕਾਰ ਨੇ ਬਹੁਤ ਅੱਛਾ ਇੰਤਜ਼ਾਮ ਕੀਤਾ ਹੈ ਜ਼ਿਲ੍ਹਾ ਲੈਵਲ ਤੇ ਸ਼ਿਕਾਇਤਾਂ ਸੁਣਨ ਲਈ ਕਈ ਕਮੇਟੀਆਂ ਭੀ ਬਣਾਈਆਂ ਹਨ। ਪਰ ਫਿਰ ਵੀ ਕਈ ਛੋਟੇ ਮੋਟੇ ਝਗੜੇ ਹੁੰਦੇ ਹਨ ਜਿਹੜੇ ਕਿ ਉਥੇ ਹਲ ਨਹੀਂ ਹੁੰਦੇ ਅਤੇ ਉਨ੍ਹਾਂ ਨੂੰ ਚੰਡੀਗੜ੍ਹ ਆ ਕੇ ਐਮ. ਐਲ.ਏਜ਼ ਦੇ ਮਗਰ ਜਾਂ ਮਨਿਸਟਰਾਂ ਦੇ ਮਗਰ ਮਗਰ ਫਿਰਨਾ ਪੈਂਦਾ ਹੈ ।

**ਚੇਅਰਮੈਨ ਸਾਹਿਬ,** ਇਹ ਗੱਲ ਮੰਨਣੀ ਪਵੇਗੀ ਕਿ ਇਮਾਨਦਾਰ ਅਫਸਰਾਂ ਦਾ ਹੌਸਲਾ ਬੁਲੰਦ ਕਰਨਾ ਚਾਹੀਦਾ ਹੈ । ਜਿਹੜੇ ਕੁਰੱਪਟ ਅਫਸਰ ਹਨ ਉਨ੍ਹਾਂ ਨੂੰ ਨੱਥ ਪਾਉਣ ਦੀ ਲੋੜ ਹੈ । ਜਿਹੜੇ ਅਫਸਰ ਕੰਮ ਕਰਨ ਵਾਲੇ ਅਤੇ ਆਨੈਸਟ ਹਨ ਉਨ੍ਹਾਂ ਦੀ ਹੌਸਲਾ ਅਫ਼ਜ਼ਾਈ ਕਰਨਾ ਸਾਡੀ ਸਰਕਾਰ ਦਾ ਫਰਜ਼ ਬਣਦਾ ਹੈ । ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਗਿਆਨੀ ਜੀ ਨੂੰ ਕਹਾਂਗਾ ਕਿ ਇਸ ਤਰ੍ਹਾਂ ਦੇ ਅਫ਼ਸਰਾਂ ਦੀ ਹੌਸਲਾ ਅਫ਼ਜ਼ਾਈ ਕਰਨ ਤਾਕਿ ਸਟੇਟ ਦਾ ਭਲਾ ਹੋ ਸਕੇ। ਚੇਅਰਮੈਨ ਸਾਹਿਬ , ਸਾਡੇ ਸਾਹਮਣੇ 107/151 ਦੇ ਅਧੀਨ ਕਾਫੀ ਗੱਲਾਂ ਆਉਂਦੀਆਂ ਹਨ । ਪਿਛਲੇ ਇਲੈਕਸ਼ਨਾਂ ਵਿਚ ਕੀ ਹੋਇਆ ਇਸ ਬਾਰੇ ਤੁਹਾਨੂੰ ਦਸਦਾ ਹਾਂ। ਵੱਡੇ, ਵੱਡੇ ਤਕੜੇ ਆਦਮੀਆਂ ਨੇ ਹਰੀਜਨਾਂ ਦੇ ਮੁਹੱਲਿਆਂ ਵਿਚ ਸ਼ਰਾਬ ਪੀ ਕੇ ਬੜੀਆਂ ਗੰਦੀਆਂ ਗੱਲਾਂ ਕੀਤੀਆਂ ਕਿ ਤੂੰ ਵੋਟ ਕਿਸ ਨੂੰ ਪਾਈ ਹੈ। ਇਸੇ ਤਰ੍ਹਾਂ ਦਾ ਕੇਸ ਇਹ ਹੈ ਕਿ ਦੋ ਬੰਦਿਆਂ ਦਾ ਝਗੜਾ ਹੋ ਗਿਆ, ਇਕ ਜ਼ਿਮੀਦਾਰ ਸੀ ਅਤੇ ਇਕ ਗਰੀਬ । ਜ਼ਿਮੀਦਾਰ ਨੇ ਗਰੀਬ ਆਦਮੀ ਨਾਲ ਝਗੜਾ ਕੀਤਾ ਅਤੇ ਗਰੀਬ ਆਦਮੀ ਪੁਲਿਸ ਕੋਲ ਚਲਾ ਗਿਆ । ਪਰ ਉਸ ਪੁਲਿਸ ਅਫਸਰ ਨੇ ਕੀ ਕੀਤਾ ਕਿ 107/151 ਦਾ ਕੇਸ ਦੋਨਾਂ ਤੇ ਬਣਾ ਦਿੱਤਾ ਜਦ ਕਿ ਕਸੂਰ ਜ਼ਿਮੀਦਾਰ ਦਾ ਸੀ ਅਤੇ ਗਰੀਬ ਹਰੀਜਨਾਂ ਨੂੰ ਵੀ ਪੁਲਿਸ ਵਾਲੇ ਤੰਗ ਕਰਦੇ ਸਨ। ਫੇਰ ਇਹ 107/151 ਦਾ ਕੇਸ ਐਸ. ਡੀ. ਐਮ. ਦੇ ਕੋਲ ਗਿਆ। ਇਸ ਤਰ੍ਹਾਂ ਦੇ ਕੇਸਾਂ ਨੂੰ 2-2 ਸਾਲ ਲਗ ਜਾਂਦੇ ਹਨ। ਚੇਅਰਮੈਨ ਸਾਹਿਬ , ਮੈਂ ਕਲ ਦੇ ਰੈਜ਼ੋਲਿਊਸ਼ਨ ਤੇ ਆਪਣੇ ਵਿਚਾਰ ਰੱਖੇ ਸਨ ਕਿ ਜਿਤਨਾ ਭਲਾ ਤੁਸੀਂ ਗਰੀਬ ਦਾ, ਹਰੀਜਨ ਦਾ ਕਰ ਸਕਦੇ ਹੋ ਉਤਨਾ ਹੀ ਚੰਗਾ ਹੈ। ਮੈਂ ਇਕ ਹੋਰ ਗੱਲ ਕਹਿ ਦੇਣੀ ਚਾਹੁੰਦਾ ਹਾਂ ਕਿ ਵੱਡਾ ਅਫ਼ਸਰ ਵੱਡੀ ਹੇਰਾ ਫੇਰੀ ਕਰੇਗਾ ਅਤੇ ਗਰੀਬ ਅਤੇ ਛੋਟਾ ਅਫਸਰ ਥੋੜ੍ਹੀ ਜਿਹੀ ਹੇਰਾ ਫੇਰੀ ਕਰੇਗਾ। ਇਸ ਲਈ ਵੱਡੇ ਅਫਸਰਾਂ ਦੇ ਉਤੇ ਜ਼ਿਆਦਾ ਚੈਕ ਰੱਖਣ ਦੀ ਲੋੜ ਹੈ ਕਿਉਂਕਿ ਗਰੀਬ ਬਹੁਤ ਵੱਡੀ ਹੇਰਾ ਫੇਰੀ ਨਹੀਂ ਕਰ ਸਕਦਾ। ਕੱਲ ਇਕ ਗਲ ਹੋਈ ਸੀ ਕਿ ਗੁਰੂ ਸਾਹਿਬਾਨ ਅਰਦਾਸ ਕਰਦੇ ਸਨ ਅਤੇ ਸਰਬੱਤ ਦਾ ਭਲਾ ਮੰਗਦੇ ਸੀ । ਉਨ੍ਹਾਂ ਗੁਰੂ ਸਾਹਿਬਾਨ ਨੇ ਤਾਂ ਗਰੀਬ ਦਾ, ਸ਼ਰੀਫ ਆਦਮੀ ਦਾ ਭੱਲਾ ਮੰਗਿਆ ਹੈ ਨਾ ਕਿ ਸਮੱਗਲਰਾਂ ਦਾ ਭਲਾ ਮੰਗਿਆ ਹੈ। ਗੁਰ ਸਾਹਿਬਾਨ ਨੇ ਤਾਂ ਦੇਸ਼-ਭਗਤਾਂ ਦਾ, ਸ਼ਰੀਫਾਂ ਦਾ, ਇਮਾਨਦਾਰਾਂ ਦਾ, ਸੱਚ ਤੇ ਉਤਰਨ ਵਾਲਿਆਂ ਦਾ ਭੱਲਾ ਮੰਗਿਆ ਸੀ ਨਾ ਕਿ ਹਾਜੀ ਮਸਤਾਨ ਵਰਗੇ ਸਮੱਗਲਰਾਂ ਦਾ। ਇਸ ਲਈ ਮੈਂ ਆਪਣੀ ਸਰਕਾਰ ਦੇ ਅੱਗੇ ਬੇਨਤੀ ਕਰਾਂਗਾ ਕਿ ਉਨ੍ਹਾਂ ਲੋਕਾਂ ਦੀ ਮਦਦ ਅਤੇ ਹੌਸਲਾ ਅਫ਼ਜਾਈ ਕਰੋ ਜਿਨ੍ਹਾਂ ਬਾਰੇ ਗੁਰੂ ਸਾਹਿਬਾਨ ਨੇ ਕਿਹਾ ਹੈ ।

ਚੇਅਰਮੈਨ ਸਾਹਿਬ, ਮੇਰੀ ਸਰਕਾਰ ਨੇ ਗਰੀਬਾਂ ਨੂੰ ਬੜੀਆਂ ਰਿਆਇਤਾਂ ਦਿੱਤੀਆਂ ਹਨ, ਦੇਣੀਆਂ ਵੀ ਚਾਹੀਦੀਆਂ ਹਨ, ਇਸ ਤਰ੍ਹਾਂ ਹਰੀਜਨਾਂ ਦੀ ਬੜੀ ਮਦਦ ਕੀਤੀ ਹੈ ਅਤੇ ਰਿਆਇਤਾਂ ਦਿੱਤੀਆਂ ਹਨ। ਇਹ ਦੇਣੀਆਂ ਵੀ ਚਾਹੀਦੀਆਂ ਹਨ, ਇਹ ਕੋਈ ਸਾਡੀ ਸਰਕਾਰ ਉਨ੍ਹਾਂ ਗਰੀਬ ਹਰੀਜਨਾਂ ਤੇ ਅਹਿਸਾਨ ਨਹੀਂ ਕਰ ਰਹੀ, ਉਹ ਵਿਚਾਰੇ 30 ਸਾਲਾਂ ਤੋਂ ਦਬੇ ਆ ਰਹੇ ਹਨ, ਉਨ੍ਹਾਂ ਨੂੰ ਉਪਰ ਚੁਕਣ ਦੀ ਲੋੜ ਹੈ ਇਨ੍ਹਾਂ ਗਰੀਬ ਹਰੀਜਨਾਂ ਨੇ ਦੇਸ਼ ਦੀ ਬੜੀ ਸੇਵਾ ਕੀਤੀ ਹੈ ਇਸ ਲਈ ਸਾਡੀ ਸਰਕਾਰ ਨੇ ਗਰੀਬ ਹਰੀਜਨਾਂ ਦੀ ਇਤਨੀ ਮਦਦ ਕੀਤੀ ਹੈ। ਮੈਂ ਇਕ ਲੈਟਰ ਗਿਆਨੀ ਜੀ ਨੂੰ ਲਿਖਿਆ ਸੀ ਜਿਸਦੇ ਉਤੇ ਗਿਆਨੀ ਜੀ ਨੇ ਪੂਰਾ ਗੌਰ ਕੀਤਾ ਸੀ। ਇਕ ਐਸ. ਐਚ. ਓ. ਮੇਰੇ ਹਲਕੇ ਬੰਗਾ ਦੇ ਵਿਚ ਸੀ। ਉਹ ਬੜਾ ਦਲੇਰ ਅਫ਼ਸਰ ਸੀ। ਉਸ ਨੇ ਡਕੈਤਾਂ ਨੂੰ ਖਤਮ ਕਰਨ ਲਈ ਬੜੇ ਯਤਨ ਕੀਤੇ ਅਤੇ ਡਕੈਤਾਂ ਨੂੰ ਫੜਨ ਲਈ ਫਿਰਦਾ ਰਿਹਾ ਅਤੇ ਮੁਕਾਬਲਾ ਕਰਦੇ ਹੋਏ ਮਰ ਗਿਆ। ਉਹ ਇਕ ਹਰੀਜਨ ਅਫ਼ਸਰ ਸੀ। ਜਦ ਉਸ ਦੇ ਘਰ ਵਾਲਿਆਂ ਨੂੰ ਪੁਛਿਆ ਗਿਆ ਕਿ ਮੱਦਦ ਦਿਵਾ ਦਿੱਤੀ ਜਾਵੇ ਤਾਂ ਕਹਿਣ ਲੱਗੇ 300 ਰੁਪਏ ਦਿਵਾ ਦਿਉ। ਹੁਣ, ਚੇਅਰਮੈਨ ਸਾਹਿਬ, ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਛੋਟਾ ਆਦਮੀ ਡਿਮਾਂਡ ਵੀ ਛੋਟੀ ਰੱਖਦਾ ਹੈ। ਮੈਂ ਆਪਦੇ ਰਾਹੀਂ ਗਿਆਨੀ ਜੀ ਨੂੰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੇ ਅਫ਼ਸਰਾਂ ਦੀ ਮਦਦ ਵੱਧ ਤੋਂ ਵੱਧ ਕੀਤੀ ਜਾਵੇ ਤਾਕਿ ਇਸ ਤਰ੍ਹਾਂ ਦੇ ਹੋਰ ਪੈਦਾ ਹੋ ਸਕਣ। ਇਸ ਮਹਿਕਮੇ ਦੇ ਅਫ਼ਸਰਾਂ ਦੀ ਹੌਸਲਾ ਅਫਜ਼ਾਈ ਕਰਨ ਦੀ ਲੋੜ ਹੈ। ਚੇਅਰਮੈਨ ਸਾਹਿਬ, ਇਸ ਦੇਸ਼ ਦਾ ਵਾਤਾਵਰਨ ਖਰਾਬ ਹੋ ਰਿਹਾ ਹੈ, ਇਸ ਲਈ ਇਸ ਮਹਿਕਮੇ ਦੀ ਨਫਰੀ ਵਧਾਉਣ ਦੀ ਲੋੜ ਹੈ। ਜਿਹੜੀ ਪੁਲਿਸ ਦੀ ਭਰਤੀ ਹੈ ਬਹੁਤ ਦੇਰ ਤੋਂ ਉਤਨੀ ਚਲੀ ਆ ਰਹੀ ਹੈ, ਹੁਣ ਇਸਨੂੰ ਵਧਾ ਦਿੱਤਾ ਹੈ। ਮੈਂ ਆਪਣੀ ਸਰਕਾਰ ਦਾ ਬੜਾ ਧੰਨਵਾਦੀ ਹਾਂ ਕਿ ਇਸ ਵੱਲ ਵੀ ਧਿਆਨ ਦਿੱਤਾ ਹੈ। ਚੇਅਰਮੈਨ ਸਾਹਿਬ, ਜਿਹੜੇ ਸਮੱਗਲਰਜ਼, ਡਕੈਤੀ ਅਤੇ ਚੋਰੀ ਕਰਨ ਵਾਲੇ ਹਨ ਉਹ ਬਹੁਤ ਹੁਸ਼ਿਆਰ ਹੁੰਦੇ ਹਨ। ਜਿਹੜਾ ਆਈ. ਜੀ. ਹੈ ਉਸ ਦੇ ਨਾਲੋਂ ਵੀ ਵੱਧ ਇਨ੍ਹਾਂ ਦਾ ਬਰੇਨ ਹੈ। ਆਈ. ਜੀ. ਸਾਹਿਬ ਨੇ ਤਾਂ ਇਨ੍ਹਾਂ ਨੂੰ ਫੜਨਾ ਹੁੰਦਾ ਹੈ ਪਰ ਉਨ੍ਹਾਂ ਨੇ ਤਾਂ ਡਾਕਾ ਵੀ ਮਾਰਨਾ ਹੁੰਦਾ ਹੈ ਅਤੇ ਪੁਲਿਸ ਤੋਂ ਵੀ ਬਚਣਾ ਹੁੰਦਾ ਹੈ। ਇਸ ਕੰਮ ਦੇ ਵਿਚ ਬੜਾ ਸੁਧਾਰ ਲਿਆਂਦਾ ਹੈ ਸਾਡੀ ਸਰਕਾਰ ਨੇ ਅਤੇ ਇਨ੍ਹਾਂ ਜੁਰਮਾਂ ਨੂੰ ਘਟਾ ਦਿੱਤਾ ਹੈ। ਇਸ ਲਈ ਮੈਂ ਗਿਆਨੀ ਜੀ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਇਸ ਕੰਮ ਵਿਚ ਬਹੁਤ ਸੁਧਾਰ ਕੀਤੇ ਹਨ ਅਤੇ ਲਾਅ ਐਂਡ ਆਰਡਰ ਨੂੰ ਕਾਇਮ ਰਖਿਆ ਹੈ। ਸਾਡੇ ਮੈਜਾਰਟੀ ਆਫ ਅਫ਼ਸਰ ਬੜੇ ਸ਼ਰੀਫ ਅਤੇ ਨੇਕ ਨੀਅਤ ਵਾਲੇ ਹਨ, ਉਨ੍ਹਾਂ ਤੇ ਕਿਸੇ ਕਿਸਮ ਦੀ ਸ਼ਕ ਵਾਲੀ ਕੋਈ ਗੱਲ ਨਹੀਂ ਹੈ। ਗਿਆਨੀ ਜੀ ਦੀ ਸਰਕਾਰ ਨੇ ਬੜੀਆਂ ਰਿਆਇਤਾਂ ਦਿੱਤੀਆਂ ਹਨ ਭਾਵੇਂ ਉਹ ਅਕਾਲੀ ਪਾਰਟੀ ਦੇ ਨਾਲ ਸਬਧ ਰਖਦਾ ਸੀ ਭਾਵੇਂ ਕਿਸੇ ਹੋਰ ਪਾਰਟੀ ਦੇ ਨਾਲ ਰਖਦਾ ਹੋਵੇ। ਗਿਆਨੀ ਜੀ ਨੇ ਧਾਰਮਿਕ ਗੱਲਾਂ ਦਾ ਵੀ ਖਿਆਲ ਰੱਖਿਆ ਹੈ। ਇਸੇ ਤਰ੍ਹਾਂ ਪੰਜਾਬ ਸਰਕਾਰ ਨੇ ਦਸਵੀਂ ਪਾਤਸ਼ਾਹੀ ਦੇ ਪ੍ਰਚਾਰ ਲਈ ਅਤੇ ਜੈਨ ਧਰਮ ਦੇ ਪ੍ਰਚਾਰ ਲਈ ਖਰਚ ਕੀਤੇ ਹਨ। ਮੈਂ ਦੱਸਦਾ ਹਾਂ ਕਿ ਸਾਡੇ ਪ੍ਰਧਾਨ ਮੰਤਰੀ ਵਰਗਾ ਕੋਈ ਨਹੀਂ ਹੋ ਸਕਦਾ ਜਿਸ ਨੇ ਸਮਾਜ ਦੇ ਸਾਰੇ ਵਰਗਾਂ ਦੀ ਮੱਦਦ ਕੀਤੀ ਹੈ। ਮੈਂ ਆਪੋਜ਼ੀਸ਼ਨ ਦੇ ਲੀਡਰਾਂ ਨੂੰ ਇਕ ਗੱਲ ਕਹਿਣੀ ਚਾਹੁੰਦਾ ਹਾਂ ਬੇਸ਼ਕ ਉਹ ਲਿਖ ਲੈਣ, ਢੀਂਡਸਾ ਸਾਹਿਬ ਤੁਸੀਂ ਵੀ ਨੋਟ ਕਰ ਲਵੋ ਅੱਜ ਦੀ ਮੇਰੀ ਗੱਲ ਨੂੰ, ਫੇਰ ਯਾਦ ਕਰੋਗੇ। ਤੁਹਾਨੂੰ ਕੋਈ ਅਕਲ ਸਿਖਣੀ ਚਾਹੀਦੀ ਹੈ, ਅਕਲ ਤੋਂ ਕੰਮ ਲਿਆ ਕਰੋ। ਬਰਾੜ ਸਾਹਿਬ ਤਾਂ ਹੁਣ ਚੁਪ ਹੋ ਗਏ ਹਨ ਪਰ ਡਿਪਟੀ ਲੀਡਰ ਨੂੰ ਹਾਲੇ ਸਮਝ ਨਹੀਂ ਆਈ ਹੈ। ਮੈਂ ਡਿਪਟੀ ਲੀਡਰ ਆਫ ਅਕਾਲੀ ਪਾਰਟੀ ਨੂੰ ਕਹਾਂਗਾ ਕਿ ਕੋਈ ਚੰਗੀ ਗੱਲ ਕਰੋ ਤਾਕਿ ਸਾਨੂੰ ਪਤਾ ਲਗ ਸਕੇ ਕਿ ਤੁਸੀਂ ਕਿਸੇ ਅਕਲ ਦੇ ਮਾਲਕ ਹੋ। ਤੁਹਾਨੂੰ ਵਜ਼ੀਰਾਂ ਨੂੰ ਤੂੰ ਤੂੰ ਕਰਕੇ ਗੱਲ ਨਹੀਂ ਕਰਨੀ ਚਾਹੀਦੀ, ਕੋਈ ਅਕਲ ਦਾ ਸਬੂਤ ਦਿਉ। ਇਜ਼ਤ ਕਰਨੀ ਸਿਖੋ ਨਹੀਂ ਤਾਂ ਸਾਨੂੰ ਸਿਖਾਉਣੀ ਪਵੇਗੀ। ਇਜ਼ਤ ਕਰੋ ਤੇ ਇਜ਼ਤ ਮਿਲਦੀ ਹੈ। ਡੈਮੋਕਰੇਸੀ ਦੀਆਂ ਰਿਵਾਇਤਾਂ ਨੂੰ ਕਾਇਮ ਰੱਖੋ। ਡੈਮੋਕਰੇਸੀ ਇਸ ਤਰ੍ਹਾਂ ਦੀਆਂ ਗਲਾਂ ਦੀ ਇਜਾਜ਼ਤ ਨਹੀਂ ਦਿੰਦੀ। (ਵਿਘਨ)

[ਚੌਧਰੀ ਜਗਤ ਰਾਮ]

ਢੋਲ, ਗਵਾਰ, ਸੂਦਰ, ਪਸ਼ੂ ਨਾਰੀ , ਇਹ ਸਭ ਤਾੜਨ ਕੇ ਅਧਿਕਾਰੀ ।

ਚੇਅਰਮੈਨ ਸਾਹਿਬ , ਆਪੋਜ਼ੀਸ਼ਨ ਦੇ ਲੀਡਰ ਬੜੇ ਸਿਆਣੇ ਹਨ ਇਸ ਲਈ ਉਹ ਮੇਰੀਆਂ ਗੱਲਾਂ ਵਲ ਧਿਆਨ— ਦੇਣਗੇ । ਇਸ ਕਰਕੇ ਮੈਂ ਤੁਹਾਨੂੰ ਕਹਾਂਗਾ ਕਿ ਇਹ ਜਿਹੜਾ ਇੰਤਜ਼ਾਮ ਹੈ (ਵਿਘਨ)

5.10 ਸ਼ਾਮ | (ਇਸ ਵੇਲੇ ਸ਼੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ )

ਮੈਂ ਡੀਮਾਂਡ ਨੰ: 8 ਔਰ 9 ਦੀ ਸਪੋਰਟ ਕਰਦਾ ਹਾਂ । ਹਰ ਢੰਗ ਨਾਲ ਪੈਸੇ ਖਰਚਣ ਲਈ ਮਨਜ਼ੂਰੀ ਦੇਣ ਲਈ ਹਾਊਸ ਤਿਆਰ ਹੈ ਬਸ਼ਰਤੇ ਕਿ ਮਹਾਤਮਾ ਗਾਂਧੀ ਦੇ ਕਹੇ ਅਨੁਸਾਰ ਇਸਤਰੀ ਜਾਤੀ, ਹਰੀਜਨ ਔਰ ਗਰੀਬ ਦਾ ਕੋਈ ਕੰਮ ਹੋਵੇ ਔਰ ਉਨ੍ਹਾਂ ਦੀ ਰਿਸਪੈਕਟ ਕੀਤੀ ਜਾਵੇ । ਜਿਹੜੇ ਰਿਸਪੈਕਟ ਨਹੀਂ ਕਰਨਗੇ ਉਹ ਸੋਚ ਲੈਣ ਉਨ੍ਹਾਂ ਦੀ ਕੀ ਹਾਲਤ ਹੋਵਗੀ। ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ, ਸ਼ੁਕਰੀਆ ਅਦਾ ਕਰਦਾ ਹਾਂ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਦਾ ਹਾਂ ਔਰ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਰਿਜ਼ਰਵੇਸ਼ਨ ਦੀ ਪਾਲਿਸੀ ਤੇ ਕੋਈ ਅਜਿਹੇ ਢੰਗ ਨਾਲ ਰਸਤਾ ਕਢੋ ਜਿਸ ਨਾਲ ਉਨ੍ਹਾਂ ਨੂੰ ਪੂਰਾ ਇਨਸਾਫ਼ ਮਿਲੇ । ਪੁਲਿਸ ਵਿਚ ਰਿਜ਼ਰਵੇਸ਼ਨ ਪੂਰੀ ਕਰ ਲਈ ਗਈ ਹੈ। ਹੋਰ ਪਾਸੇ ਵੀ ਰਿਜ਼ਰਵੇਸ਼ਨ ਪੂਰੀ ਕਰਨੀ ਚਾਹੀਦੀ ਹੈ। (ਵਿਘਨ) ਸਪੀਕਰ ਸਾਹਿਬ , ਐਡਮਨਿਸਟ੍ਰੇਸ਼ਨ ਦਾ ਇੰਤਜ਼ਾਮ ਚੰਗਾ ਚਲਾਉਣ ਵਾਸਤੇ ਇਹ ਜਿਹੜੇ ਲੈਂਡ ਲਾਰਡਜ਼ ਹਨ ਇਨ੍ਹਾਂ ਲਈ ਸਾਰੇ ਰਸਤੇ ਬੰਦ ਕਰ ਦੇਣੇ ਚਾਹੀਦੇ ਹਨ। ਸਾਡੇ ਸੇਵਾਦਾਰਾਂ ਲਈ ਪੁਲਿਸ ਵਿਚ 50% ਰਿਜ਼ਰਵੇਸ਼ਨ ਕੀਤੀ , ਹੋਰ ਥਾਂ ਵੀ ਇਸ ਤਰ੍ਹਾਂ ਕਰਨਾ ਚਾਹੀਦਾ ਹੈ ।

ਇਥੇ ਪਤੰਗ ਜੀ ਨੇ ਕਿਹਾ ਕਿ ਸਮੱਗਲਰਾਂ ਦੇ ਮੁੰਡਿਆਂ ਨੂੰ ਫੜਿਆ ਗਿਆ । ਮੈਂ, ਸਪੀਕਰ ਸਾਹਿਬ, ਇਹ ਕਹਾਂਗਾ ਕਿ ਪਤੰਗ ਤੈਨੂੰ ਕਿਸ ਲਈ ਫੜਨਾ ਹੈ ।ਲੋਕ ਇਹ ਕਹਿੰਦੇ ਹਨ ਕਿ 'ਜਿਸ ਦੀ ਕੋਠੀ ਵਿਚ ਦਾਣੇ ਉਹਦੇ ਕਮਲੇ ਵੀ ਸਿਆਣੇ' । ਲੈਂਡ ਲਾਰਡਾਂ ਨੇ ਤਾਂ ਆਪਣੇ ਆਪ ਹੀ ਸਿਆਣਾ ਹੋਣਾ ਹੈ । ਇਹ ਗਰੀਬ ਰਾਮ ਦਾਸੀਏ ਵਿਚਾਰੇ ਵਕੀਲਾਂ ਦੇ ਕੋਠੇ ਹੀ ਭਰਦੇ ਰਹਿੰਦੇ ਹਨ। ਇਸ ਲਈ ਸੋਚ ਲਓ ਮਾੜੀ ਜਿਹੀ ਪੁਲਿਟੀਕਲੀ ਗਲਤੀ ਕਰਨ ਨਾਲ ਅਸੀਂ ਸੌ ਸਾਲ ਪਿਛੇ ਚਲੇ ਜਾਵਾਂਗੇ(ਵਿਘਨ) ਗੁਰੂ ਰਾਮ ਦਾਸ ਜੀ ਨੇ ਕਿਹਾ ਸੀ ਕਿ ਗਰੀਬ ਹਰੀਜਨਾਂ ਦੀ ਮਦਦ ਕਰਨੀ ਚਾਹੀਦੀ ਹੈ । ਉਨ੍ਹਾਂ ਨੇ ਕਿਹਾ ਸੀ ਕਿ ਛੂਤ ਛਾਤ ਹਟਾ ਦਿਉ। ਹੁਣ ਕਿਤੇ ਹੋਰ ਕਿਸਮ ਦਾ ਕਾਨੂੰਨ ਨਾ ਬਣਾ ਦਿਓ। ਹਿੰਦੋਸਤਾਨ ਦੀ ਇਸਤਰੀ ਜਾਤੀ ਨੂੰ ਦਬਕਾ ਦਿੱਤਾ ਹੈ। ਹੁਣ ਕਿਤੇ ਹਰੀਜਨਾਂ ਨਾਲ ਨਾ ਇਸ ਕਿਸਮ ਦਾ ਵਰਤਾਵਾ ਕਰ ਲਈਉ । ਇਸ ਗਲ ਦਾ ਧਿਆਨ ਰੱਖਣਾ ਚਾਹੀਦਾ ਹੈ ।

**ਗਿਆਨੀ ਕੁੰਦਨ ਸਿੰਘ ਪਤੰਗ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਗੁਰਦੇਵ ਸਿੰਘ ਬਾਦਲ** : ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਚੌਧਰੀ ਰਾਮ ਸਿੰਘ** (ਪਠਾਨਕੋਟ): ਸਪੀਕਰ ਸਾਹਿਬ, ਮੈਂ ਡੀਮਾਂਡ ਨੰ: 8 ਔਰ 9 ਤੇ ਬੋਲਣ ਲਈ ਖੜਾ ਹੋਇਆ ਹਾਂ । ਫਾਈਲ ਸਕੱਤਰੇਤ ਵਿਚ 25 ਦਿਨਾਂ ਵਿਚ ਨਿਕਲਦੀ ਹੈ ਜਿਸ ਨਾਲ ਗਰੀਬਾਂ ਨੂੰ ਜਸਟਿਸ ਨਹੀਂ ਮਿਲਦਾ ਹੈ । ਇੱਕ ਸੈਕਟਰੀ ਦਿਨ ਵਿਚ ਡੇਢ ਸੌ ਫਾਈਲਾਂ ਕਢਦਾ ਸੀ ਜੋ ਕਿ ਅੱਜ ਇਹ 90 ਦੇ ਕਰੀਬ ਆ ਗਈਆਂ ਹਨ । ਇਹ ਐਡਮਨਿਸਟਰੇਟਿਵ ਰਿਫਾਰਮਜ਼ ਕਮਿਸ਼ਨ ਦੀ ਰਿਪੋਰਟ

**Expunged as ordered by the Chair.

ਵਿਚ ਲਿਖਿਆ ਹੋਇਆ ਹੈ। ਇਸ ਵਿਚ ਸੁਧਾਰ ਕਰਨਾ ਚਾਹੀਦਾ ਹੈ । ਇਥੇ ਦੀ ਐਡਮਨਿਸਟਰੇਸ਼ਨ ਤਾਂ ਅੱਛੀ ਹੈ । ਪਰ ਐਡਮਨਿਸਟਰੇਟਿਵ ਰਿਫਾਮਰਜ਼ ਕਮਿਸ਼ਨ ਦੀ ਰਿਪੋਰਟ ਅਨੁਸਾਰ ਇਥੇ ਦੀ ਐਡਮਨਿਸਟ੍ਰੇਸ਼ਨ ਵਿਚ ਹੋਰ ਸੁਧਾਰ ਕਰਨੇ ਚਾਹੀਦੇ ਹਨ । ਇਸ ਕਮਿਸ਼ਨ ਨੇ ਇਹ ਗਲ ਕਹੀ ਸੀ ਕਿ ਸਿਵਿਲ ਸੈਕਟੇਰੀਏਟ ਵਿਚ ਇੱਕ ਕਾਗਜ਼ ਨੂੰ ਡਿਸਪੋਜ਼ ਆਫ ਕਰਨ ਲਈ 32 ਦਿਨ ਲਗਦੇ ਹਨ ਕਿਉਂਕਿ ਉਹ ਕਾਗਜ਼ ਪਹਿਲਾਂ ਰਿਕਾਰਡ ਕੀਪਰ, ਫਿਰ ਅਸਿਸਟੈਂਟ, ਸੁਪਰਡੈਂਟ, ਅੰਡਰ ਸੈਕਟਰੀ, ਇਸ ਤਰ੍ਹਾਂ ਨਾਲ ਕਈ ਚੈਨਲਜ਼ ਰਾਹੀਂ ਪਾਸ ਕਰਦਾ ਹੈ ਜਿਸ ਨਾਲ ਕਿ ਕਾਫੀ ਦੇਰ ਲਗ ਜਾਂਦੀ ਹੈ ਔਰ ਇਸ ਨਾਲ ਲੋਕਾਂ ਨੂੰ ਜਸਟਿਸ ਨਹੀਂ ਮਿਲਦਾ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਉਸ ਕਮਿਸ਼ਨ ਦਾ ਫੈਸਲਾ ਇਥੇ ਸਿਵਿਲ ਸੈਕਟਰੀਏਟ ਤੇ ਲਾਗੂ ਕਰਨਾ ਚਾਹੀਦਾ ਹੈ । ਸਿਵਿਲ ਸੈਕਟੇਰੀਏਟ ਵਿਚ ਫਾਈਲ ਨੂੰ ਵਧ ਤੋਂ ਵਧ 7 ਦਿਨ ਹੀ ਲਗਣੇ ਚਾਹੀਦੇ ਹਨ ਔਰ ਜ਼ਿਲ੍ਹਾ ਐਡਮਨਿਸਟ੍ਰੇਸ਼ਨ ਤੇ ਫਾਈਲ ਨੂੰ ਸਿਰਫ 3 ਦਿਨ ਹੀ ਲਗਣੇ ਚਾਹੀਦੇ ਹਨ । ਇਨਸਾਫ ਜਿਹੜਾ ਹੈ ਉਹ ਕੁਇਕ ਹੋਣਾ ਚਾਹੀਦਾ ਹੈ ਤਾਂ ਹੀ ਲੋਕਾਂ ਦੀ ਸੁਣਵਾਈ ਹੋਵੇਗੀ।

ਇਸ ਤੋਂ ਇਲਾਵਾ, ਸਪੀਕਰ ਸਾਹਿਬ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਲੈਵਲ ਤੇ ਹੀ ਕਈ ਕੰਮਾਂ ਦਾ ਫੈਸਲਾ ਹੋ ਜਾਣਾ ਚਾਹੀਦਾ ਹੈ । ਪਰ ਇਸ ਵੇਲੇ ਅਜਿਹੇ ਕੇਸਿਜ਼ ਵੀ ਚੰਡੀਗੜ੍ਹ ਆਉਂਦੇ ਹਨ ਜਿਹੜੇ ਕਿ ਇਥੇ ਨਹੀਂ ਆਉਣੇ ਚਾਹੀਦੇ ਹਨ । ਜਿਹੜੇ ਕੇਸਿਜ਼ ਦਾ ਡਿਸਟ੍ਰਿਕਟ ਲੈਵਲ ਤੇ ਫੈਸਲਾ ਹੋ ਸਕਦਾ ਹੋਵੇ ਉਨ੍ਹਾਂ ਕੇਸਿਜ਼ ਦਾ ਉਥੇ ਜ਼ਿਲ੍ਹਾ ਪੱਧਰ ਤੇ ਹੀ ਫੈਸਲਾ ਹੋ ਜਾਣਾ ਚਾਹੀਦਾ ਹੈ । ਤਾਂ ਹੀ ਲੋਕਾਂ ਨੂੰ ਇਨਸਾਫ ਮਿਲ ਸਕਦਾ ਹੈ ।

ਲਾਈਸੈਂਸਿੰਗ ਅਥਾਰਿਟੀ ਵੀ ਇੱਕੋ ਹੀ ਹੋਣੀ ਚਾਹੀਦੀ ਹੈ। ਇਸ ਵੇਲੇ ਇਹ ਕਈ ਹਨ ਜਿਸ ਨਾਲ ਕਿ ਕੁਰੱਪਸ਼ਨ ਕਾਫੀ ਹੋ ਰਹੀ ਹੈ। ਮੇਰੀ ਅਰਜ਼ ਇਹ ਹੈ ਕਿ ਸਿਵਲ ਸਕੱਤਰੇਤ ਵਿਚ ਲਾਈਸੈਂਸਿੰਗ ਅਥਾਰਟੀ ਇੱਕੋ ਹੀ ਹੋਣੀ ਚਾਹੀਦੀ ਹੈ ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਮੈਂ ਸਮਰੀ ਟਰਾਇਲ ਆਫ ਕੇਸਿਜ਼ ਬਾਰੇ ਕੁਝ ਅਰਜ਼ ਕਰਨਾ ਚਾਹੁੰਦਾ ਹਾਂ । ਇਹ ਸਮਰੀ ਟਰਾਇਲ ਦੇ ਕੇਸਿਜ਼ ਇਸ ਵੇਲੇ ਜੁਡੀਸ਼ਲ ਮੈਜਿਸਟਰੇਟ ਕੋਲ ਜਾਂਦੇ ਹਨ ਜਿਸ ਨਾਲ ਕਿ ਕਾਫੀ ਦੇਰ ਲਗ ਜਾਂਦੀ ਹੈ । ਇਸ ਲਈ ਮੈਂ ਇਹ ਮੰਗ ਕਰਦਾ ਹਾਂ ਕਿ ਇਨ੍ਹਾਂ ਸਮਰੀ ਟਰਾਇਲ ਦੇ ਕੇਸਾਂ ਨੂੰ ਐਗਜ਼ੈਕਟਿਵ ਮੈਜਿਸਟਰੇਟ ਕੋਲ ਜਾਣਾ ਚਾਹੀਦਾ ਹੈ। ਇਸ ਨਾਲ ਦੇਰ ਨਹੀਂ ਲਗੇਗੀ ਔਰ ਲੋਕਾਂ ਨੂੰ ਲਾਜ਼ਮੀ ਤੌਰ ਤੇ ਜਸਟਿਸ ਵੀ ਮਿਲ ਸਕੇਗਾ । ਗੌਰਮਿੰਟ ਵੀ ਉਨ੍ਹਾਂ ਐਗਜ਼ੈਕਟਿਵ ਮੈਜਿਸਟਰੇਟਾਂ ਨੂੰ ਕਹਿ ਸਕਦੀ ਹੈ ਕਿ ਕੇਸਾਂ ਨੂੰ 15 ਦਿਨਾਂ ਦੇ ਅੰਦਰ ਅੰਦਰ ਡਿਸਪੋਜ਼ ਆਫ ਕਰੋ । ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਮਰੀ ਟਰਾਇਲ ਦੇ ਕੇਸ ਐਗਜ਼ੈਕਟਿਵ ਮੈਜਿਸਟਰੇਟਾਂ ਨੂੰ ਦੇ ਦੇਣੇ ਚਾਹੀਦੇ ਹਨ ਤਾਂ ਕਿ ਲੋਕਾਂ ਨੂੰ ਜਲਦੀ ਇਨਸਾਫ ਮਿਲ ਸਕੇ ਔਰ ਜੋ ਇਸ ਵੇਲੇ ਉਨ੍ਹਾਂ ਨੂੰ ਦਿੱਕਤਾਂ ਹਨ, ਉਹ ਦੂਰ ਹੋ ਸਕਣ ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅੱਜ ਦੀ ਸਰਕਾਰ ਨੇ, ਜਨਤਾ ਪਾਰਟੀ ਦੀ ਸਰਕਾਰ ਨੇ ਘਿਨਾਉਣਾ ਵਾਤਾਵਰਣ ਕ੍ਰੀਏਟ ਕਰ ਦਿੱਤਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਇਥੇ ਜਨਤਾ ਪਾਰਟੀ ਦੇ ਬੰਦਿਆਂ ਨੂੰ....(ਵਿਘਨ)

**ਆਵਾਜ਼ਾਂ :** ਇਥੇ ਜਨਤਾ ਪਾਰਟੀ ਕੋਈ ਨਹੀਂ ਹੈ ।

**ਚੌਧਰੀ ਰਾਮ ਸਿੰਘ :** ਅਕਾਲੀ ਪਾਰਟੀ ਵਾਲੇ ਇਨ੍ਹਾਂ ਦੇ ਸਹਿਯੋਗੀ ਹਨ (ਵਿਘਨ)

**ਸ੍ਰੀ ਸਪੀਕਰ :** ਤੁਸੀਂ ਜਨਰਲ ਐਡਮਨਿਸਟਰੇਸ਼ਨ ਤੇ ਬੋਲਣਾ ਹੈ।

**ਚੌਧਰੀ ਰਾਮ ਸਿੰਘ :** ਇਨ੍ਹਾਂ ਚਾਰ ਪਾਰਟੀਆਂ ਨੂੰ ਮਿਲ ਕੇ ਜਿਸ ਨੂੰ ਕਿ ਜਨਤਾ ਪਾਰਟੀ ਕਹਿੰਦੇ ਹਨ ਇਨ੍ਹਾਂ ਸਾਰਿਆਂ ਨੂੰ ਮਿਲਕੇ ਸਿਰਫ ਸਾਢੇ ਅੱਠ ਕਰੋੜ ਵੋਟ ਪਏ ਹਨ ਜਦ ਕਿ ਕਾਂਗਰਸ ਨੂੰ 10-12 ਕਰੋੜ ਵੋਟ ਪਏ ਹਨ। ਇਨ੍ਹਾਂ ਹਾਲਾਤ ਵਿਚ ਇਹ ਕਿਸ ਤਰ੍ਹਾਂ ਨਾਲ ਹਿੰਦੁਸਤਾਨ ਤੇ ਰਾਜ ਕਰ ਸਕਦੇ ਹਨ।ਸਾਢੇ 8 ਕਰੋੜ ਵੋਟਾਂ ਇਨ੍ਹਾਂ ਨੂੰ ਮਿਲੀਆਂ ਹਨ ਪਰ ਕਾਂਗਰਸ ਪਾਰਟੀ ਨੂੰ ਇਸ ਨਾਲੋਂ ਜ਼ਿਆਦਾ ਵੋਟਾਂ ਮਿਲੀਆਂ ਹਨ। ਇਸ ਲਈ ਸਰਕਾਰ ਬਣਾਉਣ ਦਾ ਹੱਕ ਕਾਂਗਰਸ ਨੂੰ ਸੀ ਨਾ ਕਿ ਜਨਤਾ ਪਾਰਟੀ ਨੂੰ ਸੀ (ਹਾਸਾ) (ਵਿਘਨ) ਅੱਜ ਇਹ ਕਹਿੰਦੇ ਹਨ ਕਿ ਸੂਬੇ ਤੋੜ ਦਿਤੇ ਜਾਣ। ਮੈਂ ਪੁਛਦਾ ਹਾਂ ਕਿ ਕਿਸ ਤਰ੍ਹਾਂ ਤੋੜ ਦਿਤੇ ਜਾਣ। (ਵਿਘਨ)

**ਸ੍ਰੀ ਸਪੀਕਰ :** ਤੁਸੀਂ ਜਨਰਲ ਐਡਮਨਿਸਟਰੇਸ਼ਨ ਤੇ ਬੋਲੋ।

ਚੌਧਰੀ ਰਾਮ ਸਿੰਘ : ਸਪੀਕਰ ਸਾਹਿਬ, ਇਲੈਕਸ਼ਨ ਜਨਰਲ ਐਡਮਨਿਸਟਰੇਸ਼ਨ ਵਿਚ ਆਉਂਦੀ ਹੈ। ਸਪੀਕਰ ਸਾਹਿਬ, 1969 ਦੇ ਇਲੈਕਸ਼ਨ ਹੋਏ (ਵਿਘਨ) ਉਸ ਵੇਲੇ ਇਹ ਗੱਲ ਕਹੀ ਗਈ ਸੀ...... (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ** ** ** ।

**ਸ੍ਰੀ ਸਪੀਕਰ :** ਇਹ ਪੁਆਇੰਟ ਆਫ ਆਰਡਰ ਤਾਂ ਹੈ ਨਹੀਂ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਜਿਸ ਵੇਲੇ ਸ੍ਰੀ ਗਿਰੀ ਭਾਰਤ ਦੇ ਪ੍ਰੈਜ਼ੀਡੈਂਟ ਬਣੇ ਸੀ (ਘੰਟੀ) ਉਸ ਵੇਲੇ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਸੀ। ਉਸ ਵੇਲੇ ਤੁਹਾਨੂੰ ਪਤਾ ਹੈ ਕੀ ਕੁਝ ਹੋਇਆ ? (ਵਿਘਨ) ਸਪੀਕਰ ਸਾਹਿਬ ਅੱਜ ਇਹ 5 ਸਾਲ ਦੀ ਟੈਨਿਉਰ ਕਰਨ ਦੀ ਕੋਸ਼ਿਸ਼ ਕਰ ਰਹੇ ਹਨ ਪਰ ਪਹਿਲੇ ਤਾਂ ਇਸ ਤਰ੍ਹਾਂ ਕਦੇ ਨਹੀਂ ਹੋਇਆ। (ਘੰਟੀ)

**ਸ੍ਰੀ ਸਪੀਕਰ :** ਤੁਸੀਂ ਬੈਠੋ ਜੀ।

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਚੌਧਰੀ ਸਾਹਿਬ, ਤੁਸੀਂ ਵਾਈਂਡ ਅਪ ਕਰੋ।

**ਚੌਧਰੀ ਰਾਮ ਸਿੰਘ :** ਅੱਛਾ ਜੀ, ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਜੋ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਬੈਠਦਾ ਹਾਂ। (ਘੰਟੀ)

**ਮੁੱਖ ਮੰਤਰੀ (ਗਿਆਨੀ ਜ਼ੈਲ ਸਿੰਘ) :** ਸਪੀਕਰ ਸਾਹਿਬ, ਜਨਰਲ ਐਡਮਨਿਸਟਰੇਸ਼ਨ ਦੇ ਉਤੇ ਬਹਿਸ ਹੋਈ ਹੈ। ਸਰਦਾਰ ਹਰਬੰਸ ਸਿੰਘ ਜਲਾਲ ਅਤੇ ਚੌਧਰੀ ਰਾਮ ਸਿੰਘ ਨੇ ਤਾਂ ਜਨਰਲ ਐਡਮਨਿਸਟਰੇਸ਼ਨ ਨੂੰ ਛੂਹਿਆ ਤੱਕ ਨਹੀਂ ਹੈ। ਇਸ ਵਾਸਤੇ ਉਨ੍ਹਾਂ ਦਾ ਮੈਂ ਕੀ ਜਵਾਬ ਦੇਵਾਂ। ਕਾਮਰੇਡ ਸੱਘੜ ਸਿੰਘ, ਸਰਦਾਰ ਬੇਅੰਤ ਸਿੰਘ ਅਤੇ ਗਿਆਨੀ ਕੁੰਦਨ ਸਿੰਘ ਪਤੰਗ ਨੇ ਰੈਲੇਵੈਂਟ ਗੱਲਾਂ ਕੀਤੀਆਂ ਹਨ। ਉਨ੍ਹਾਂ ਨੇ ਜਨਰਲ ਐਡਮਨਿਸਟਰੇਸ਼ਨ ਦੇ ਬਾਰੇ ਕਿਹਾ ਹੈ। ਪਤੰਗ ਜੀ ਨੇ ਜਿਹੜੀ

**Expunged as ordered by the Chair.

ਗੱਲ ਕੀਤੀ ਹੈ, ਜਿਹੜੇ ਮਸਲੇ ਦਾ ਉਨ੍ਹਾਂ ਨੇ ਜ਼ਿਕਰ ਕੀਤਾ ਹੈ, ਉਹ ਐਮ. ਐਲ. ਏ. ਹਨ ਅਤੇ ਮੈਂ ਚਾਹਵਾਂਗਾ ਕਿ ਉਹ ਮੈਨੂੰ ਪੱਤਰ ਲਿਖ ਦੇਣ ਅਤੇ ਜੋ ਗੁਨਾਹਗਾਰ ਹੋਵੇਗਾ ਇਸ ਮਾਮਲੇ ਵਿਚ, ਉਸ ਨੂੰ ਸਜ਼ਾ ਦੇਵਾਂਗਾ । (ਤਾੜੀਆਂ) ਮੈਂ ਇਹ ਮਹਿਸੂਸ ਕੀਤਾ ਹੈ ਕਿ ਜਨਰਲ ਐਡਮਨਿਸਟਰੇਸ਼ਨ ਦੇ ਸਬੰਧ ਵਿਚ ਆਨਰੇਬਲ ਮੈਂਬਰਜ਼ ਨੂੰ ਕੋਈ ਜ਼ਿਆਦਾ ਇਤਰਾਜ਼ ਨਹੀਂ ਹੈ । ਇਸ ਵਾਸਤੇ ਮੈਂ ਕੋਈ ਜ਼ਿਆਦਾ ਸਮਾਂ ਇਸ ਪਾਸੇ ਨਹੀਂ ਲਵਾਂਗਾ । ਲੇਕਿਨ ਮੈਂ ਖੁਦ ਵੀ ਮਹਿਸੂਸ ਕਰਦਾ ਹਾਂ ਕਿ ਭਾਵੇਂ ਜਨਰਲ ਐਡਮਨਿਸਟਰੇਸ਼ਨ ਆਨੈਸਟ ਹੈ , ਐਫੀਸ਼ੈਂਟ ਹੈ, ਹਾਰਡ ਵਰਕਿੰਗ ਹੈ ਅਤੇ ਉਹ ਲੋਕ-ਹਿੱਤਕਾਰੀ ਬਣ ਰਹੀ ਹੈ, ਮਗਰ ਫਿਰ ਵੀ ਕੁਝ ਅਜਿਹੀਆਂ ਚੀਜ਼ਾਂ ਹਨ ਜਿਨ੍ਹਾਂ ਨੂੰ ਇੰਪਰੂਵ ਕਰਨ ਦੀ ਜ਼ਰੂਰਤ ਹੈ । ਇਸ ਤੋਂ ਪਿਛਲੇ ਸਾਲ ਦੇ ਬੱਜਟ ਵਿਚ ਆਪੋਜ਼ੀਸ਼ਨ ਦੇ ਨੇਤਾ ਨੇ ਕੁਝ ਸੁਝਾਓ ਦਿਤੇ ਸਨ, ਉਹ ਸੁਝਾਓ ਮੈਂ ਪਰਵਾਨ ਕੀਤੇ ਸੀ ਅਤੇ ਇਸ ਵਾਰ ਜਿਹੜੇ ਸੁਝਾਓ ਕਾਮਰੇਡ ਸੱਘੜ ਸਿੰਘ ਨੇ ਦਿੱਤੇ ਹਨ ਉਨ੍ਹਾਂ ਉਤੇ ਵੀ ਮੈਂ ਵਿਚਾਰ ਕਰਾਂਗਾ । ਕੋਈ ਵੀ ਜਿਹੜੀ ਚੀਜ਼ ਹਾਊਸ ਵਿਚ ਆਉਂਦੀ ਹੈ, ਉਹ ਆਪੋਜ਼ੀਸ਼ਨ ਨੂੰ ਆਪੋਜ਼ੀਸ਼ਨ ਵਾਸਤੇ ਵੀ ਕਰਨੀ ਪੈਂਦੀ ਹੈ ਅਤੇ ਦੱਸਣੀ ਵੀ ਪੈਂਦੀ ਹੈ ਲੇਕਿਨ ਆਪੋਜ਼ੀਸ਼ਨ ਦਾ ਇਹ ਵੀ ਫਰਜ਼ ਹੁੰਦਾ ਹੈ ਕਿ ਉਹ ਕੰਟਰੀਬਿਊਟ ਕਰਨ ਅਤੇ ਕੰਸਟਰੱਕਟਿਵ ਸੁਝਾਓ ਦੇਣ ਅਤੇ ਟਰੈਜ਼ਰੀ ਬੈਂਚਿਜ਼ ਦਾ ਫਰਜ਼ ਹੈ ਕਿ ਉਹ ਉਨ੍ਹਾਂ ਨੂੰ ਆਦਰ ਸਤਿਕਾਰ ਨਾਲ ਦੇਖਣ । ਮੈਂ ਪੰਜਾਬ ਦੇ ਸਬੰਧ ਵਿਚ ਕੁਝ ਚੀਜ਼ਾਂ ਨਵੀਆਂ ਕਰਨ ਦਾ ਵੀ ਫੈਸਲਾ ਕੀਤਾ ਹੈ । ਪਿਛਲੇ ਸਾਲ ਸੁਝਾਓ ਆਏ ਸੀ ਕਿ ਪੁਲਿਸ ਦੀ ਨਫਰੀ ਵਧਾਓ, ਉਸ ਨੂੰ ਅਸੀਂ ਵਧਾਇਆ ਹੈ । ਇਕ ਆਨਰੇਬਲ ਮੈਂਬਰ ਨੇ, ਸ਼ਾਇਦ ਉਹ ਚੌਧਰੀ ਜਗਤ ਰਾਮ ਜੀ ਸਨ, ਨੇ ਕਿਹਾ ਸੀ ਕਿ ਉਨ੍ਹਾਂ ਦੀਆਂ ਉਹੀ ਤਨਖਾਹਾਂ ਹਨ । ਇਹ ਉਨ੍ਹਾਂ ਦੀ ਗਲਤ ਫਹਿਮੀ ਹੈ । ਉਨ੍ਹਾਂ ਦੀਆਂ ਤਨਖਾਹਾਂ ਵਧਾਈਆਂ ਹਨ । ਕਿੱਟ ਅਲਾਊਂਸ ਵਧਾਇਆ ਹੈ। ਪੁਲਿਸ ਲਾਈਨ ਵਿਚ ਉਨ੍ਹਾਂ ਦੀਆਂ ਸਹੂਲਤਾਂ ਵਧਾਈਆਂ ਹਨ । ਮਹਾਰਾਜਾ ਰਣਜੀਤ ਸਿੰਘ ਪੁਲਿਸ ਟਰੇਨਿੰਗ ਕਾਲਜ ਵਿਚ ਵੀ ਉਨ੍ਹਾਂ ਦੀਆਂ ਸਹੂਲਤਾਂ ਵਿਚ ਵਾਧਾ ਕੀਤਾ ਹੈ । ਨਾਰਦਰਨ ਇੰਡੀਆ ਵਿਚੋਂ ਸਾਡਾ ਇਹ ਕਾਲਜ ਬੜਾ ਐਫੀਸ਼ੈਂਟਲੀ ਚਲ ਰਿਹਾ ਹੈ । ਇਸ ਲਈ ਮੈਂ ਇਹ ਦੱਸਣਾ ਚਾਹੁੰਦਾ ਸੀ ਕਿ ਇਸ ਪਾਸੇ ਸਾਡਾ ਧਿਆਨ ਗਿਆ ਹੈ । ਹਰ ਮਹੱਤਵਪੂਰਨ ਪੱਧਰ ਤੇ ਪ੍ਰਬੰਧਕੀ ਸੁਚੱਜਤਾ ਲਿਆਉਣ ਲਈ ਇਕ ਟਰੇਨਿੰਗ ਇੰਸਟੀਚਿਊਟ ਸਥਾਪਤ ਕਰਨ ਦਾ ਫੈਸਲਾ ਕੀਤਾ ਹੈ , ਕਿਉਂਕਿ ਟਰੇਨਿੰਗ ਦੀ ਕੋਈ ਥੋੜ੍ਹੀ ਜਿਹੀ ਘਾਟ ਸੀ । ਤੁਸੀਂ ਇਤਫਾਕ ਕਰੋਗੇ, ਹਾਊਸ ਵੀ ਇਸ ਨਾਲ ਇਤਫਾਕ ਕਰੇਗਾ ਕਿ ਜੋ ਕਰਿਮੀਨਲ ਤਬਕਾ ਹੈ, ਜਾਂ ਜਿਹੜੇ ਆਦਮੀ ਕਰਾਈਮ ਕਰਨ ਤੋਂ ਕੋਈ ਸੰਕੋਚ ਨਹੀਂ ਕਰਦੇ ਅੱਜ ਉਹ ਬੜੇ ਐਫੀਸ਼ੈਂਟ ਹੋ ਗਏ ਹਨ। ਉਸ ਦੇ ਵਿਚ ਬਹੁਤ ਇੰਟੈਲੀਜੈਂਟ ਅਤੇ ਪੜ੍ਹੇ ਲਿਖੇ ਬੰਦੇ ਵੀ ਹਨ । ਉਨ੍ਹਾਂ ਨੇ ਵਸੀਲੇ ਵੀ ਵਧਾਏ ਹਨ। ਇਹ ਉਹੀ ਲੋਕ ਹਨ ਜਿਹੜੇ ਅੱਜ ਕੱਲ ਦੀਵਾਰ ਤੋੜਕੇ ਕੋਈ ਚੋਰੀ ਨਹੀਂ ਕਰਦੇ ਸਗੋਂ ਮੋਟਾ ਮਾਲ ਜਿਥੋਂ ਮਿਲਦਾ ਹੈ ਉਹ ਲੈ ਜਾਂਦੇ ਹਨ। ਇਸ ਲਈ ਜ਼ਰੂਰੀ ਸੀ ਕਿ ਅਸੀਂ ਆਪਣੇ ਰਾਜ ਭਾਗ ਵਿਚ ਇਸ ਗੱਲ ਦਾ ਫੈਸਲਾ ਕਰਦੇ ਕਿ ਨਵੇਂ ਢੰਗ ਦੀ ਟਰੇਨਿੰਗ ਵੀ ਦਿਤੀ ਜਾਵੇ । ਇਸ ਵੇਲੇ ਹਰ ਜ਼ਿਲ੍ਹਾ ਹੈਡਕੁਆਰਟਰ ਦੇ ਉਤੇ ਇਥੋਂ ਹੈਡਕੁਆਰਟਰ ਤੋਂ ਰੇਡਿਓ ਟੈਲੀਫੋਨ ਦਾ ਇੰਤਜ਼ਾਮ ਕੀਤਾ ਹੈ ਤਾਕਿ ਜਲਦੀ ਕੋਈ ਜ਼ਰੂਰਤ ਪਵੇ ਤਾਂ ਉਸ ਦੇ ਨਾਲ ਗੱਲ ਕੀਤੀ ਜਾ ਸਕੇ। ਹਰ ਥਾਣੇ ਵਿਚ ਵਾਇਰਲੈਸ ਸੈਟ ਅਤੇ ਟੈਲੀਫੂਨ ਦਾ ਇੰਤਜ਼ਾਮ ਕਰ ਦਿਤਾ ਗਿਆ ਹੈ । ਇਥੇ ਇਕ ਸੁਝਾਓ ਆਇਆ ਸੀ ਕਿ ਹਰ ਥਾਣੇ ਵਿਚ ਇਕ ਜੀਪ ਹੋਣੀ ਚਾਹੀਦੀ ਹੈ । ਉਸ ਦੇ ਲਈ ਵੀ ਅਸੀਂ ਇੰਤਜ਼ਾਮ ਕਰ ਦਿੱਤਾ ਹੈ ਅਤੇ ਜਿਸ ਕਿਸੇ ਥਾਣੇ ਵਿਚ ਇਹ ਇੰਤਜ਼ਾਮ ਨਾ ਵੀ ਹੋ ਸਕਿਆ ਹੋਵੇ ਉਥੇ ਵੀ ਅਸੀਂ ਇੰਤਜ਼ਾਮ ਕਰਾਂਗੇ ਤਾਕਿ ਉਹ ਠੀਕ ਤਰ੍ਹਾਂ ਚੱਲ ਸੱਕਣ। ਟਰੇਨਿੰਗ ਦੇਣੀ ਬੜੀ ਜ਼ਰੂਰੀ ਹੈ । ਜਿਵੇਂ ਪਤੰਗ ਜੀ ਨੇ ਕਿਹਾ ਕਿ

[ਮੁੱਖ ਮੰਤਰੀ]

ਉਨ੍ਹਾਂ ਨੂੰ ਕਿਸੇ ਨੇਬਾਹਰ ਦੇ ਮੁਲਕ ਦੀ ਪੁਲਿਸ ਬਾਰੇ ਦਸਿਆ ਸੀ, ਇਹ ਬੜੀ ਚੰਗੀ ਗੱਲ ਹੈ ਲੇਕਿਨ ਇਸ ਗਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਪਿਛਲੇ ਸਾਲ ਇਸ ਪਾਸੇ ਬੜਾ ਫਰਕ ਪਿਆ ਹੈ । ਹੁਣ ਉਹ ਕਸਾਈਆਂ ਦੀ ਤਰ੍ਹਾਂ ਸਿਰਫ ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਲਈ ਜਾਂ ਜੁਰਮ ਨੂੰ ਘਟਾਉਣ ਲਈ ਵਹਿਸ਼ੀਆਨਾ ਤਰੀਕੇ ਨਹੀਂ ਵਰਤਦੇ । ਪਰ ਫਿਰ ਵੀ ਕਿਤੇ ਨਾ ਕਿਤੇ ਐਸੀ ਗੱਲ ਮਿਲ ਹੀ ਜਾਂਦੀ ਹੈ। ਇਹ ਪੁਰਾਣੀਆਂ ਆਦਤਾਂ ਹਨ ਕੁਝ ਨਾ ਕੁਝ ਉਨ੍ਹਾਂ ਵਿਚ ਨੁਕਸ ਮਿਲ ਜਾਂਦੇ ਹਨ ਅਤੇ ਇਸ ਵਾਸਤੇ ਟਰੇਨਿੰਗ ਰੱਖੀ ਗਈ ਸੀ ਤਾਕਿ ਪੁਲਿਸ ਵਾਲੇ ਹੋਰ ਲੋਕ ਹਿੱਤਕਾਰੀ ਹੋ ਜਾਣ ਅਤੇ ਲੋਕ ਪੁਲਿਸਮੈਨ ਨੂੰ ਦੇਖ ਕੇ ਡਰਨ ਨਾ ਸਗੋਂ ਉਨ੍ਹਾਂ ਦਾ ਹੌਸਲਾ ਵਧੇ । ਸਪੀਕਰ ਸਾਹਿਬ, ਸਾਡੇ ਸਨਮਾਨਯੋਗ ਪ੍ਰਧਾਨ ਮੰਤਰੀ ਨੇ ਹੁਣੇ ਹੁਣੇ ਥੋੜ੍ਹਾ ਚਿਰ ਹੋਇਆ ਕਿਹਾ ਸੀ ਕਿ ਅਸੀਂ ਲੋਕਾਂ ਦੇ ਦਿਲਾਂ ਵਿਚੋਂ ਸਰਕਾਰ ਦਾ ਖੌਫ ਕੱਢਣਾ ਚਾਹੁੰਦੇ ਹਾਂ । ਇਸ ਦੇ ਲਈ ਮੈਂ ਕਹਿ ਸਕਦਾ ਹਾਂ ਕਿ ਐਮਰਜੰਸੀ ਵੀ ਆਈ ਅਤੇ ਇਸ ਤੋਂ ਪਹਿਲਾਂ ਵੀ ਰਹੀ । ਪਰ, ਸਪੀਕਰ ਸਾਹਿਬ, ਇਸ ਪੰਜਾਬ ਦੀ ਕਾਂਗਰਸ ਸਰਕਾਰ ਦੇ ਖਿਲਾਫ ਇਹ ਤਾਂ ਇਲਜ਼ਾਮ ਹੋ ਸਕਦਾ ਹੈ ਕਿ ਇਹ ਬਹੁਤ ਨਰਮ ਹੈ ਲੇਕਿਨ ਇਹ ਇਲਜ਼ਾਮ ਨਹੀਂ ਲਗਾਇਆ ਜਾ ਸਕਦਾ ਕਿ ਅਸੀਂ ਕਿਸੇ ਨੂੰ ਡਰਾਇਆ ਧਮਕਾਇਆ ਹੈ ਜਾਂ ਅਸੀਂ ਕਿਸੇ ਦੇ ਨਾਲ ਸਖ਼ਤੀ ਕੀਤੀ ਹੈ । (ਵਿਘਨ) ਇਸ ਤੋਂ ਅਸੀਂ ਬੜਾ ਪਰਹੇਜ਼ ਕੀਤਾ ਹੈ । ਇਹ ਰਾਜ ਨੀਤੀ ਹੈ ਅਤੇ ਰਾਜਨੀਤਕ ਤਰੀਕਿਆਂ ਵਿਚ ਇਸ ਗੱਲ ਦਾ ਗੁੱਸਾ ਕਰਨ ਦੀ ਕੋਈ ਲੋੜ ਨਹੀਂ । (ਵਿਘਨ) ਤੁਹਾਨੂੰ (ਅਕਾਲੀਆਂ ਵਲ ਇਸ਼ਾਰਾ ਕਰਕੇ) ਅੰਦਰ ਰਖਣਾ ਪਿਆ ਕਿਉਂਕਿ ਤੁਸੀਂ ਮੱਲੋ ਮੱਲੀ ਅੰਦਰ ਗਏ ਸੀ । ਮੈਂ ਤੁਹਾਨੂੰ ਬਿਲਕੁਲ ਨਹੀਂ ਸੀ ਲਿਜਾਣਾ ਚਾਹੁੰਦਾ । ਤੁਸੀਂ ਮੱਲੋ ਮੱਲੀ ਅੰਦਰ ਗਏ ਸੀ ।

**ਗਿਆਨੀ ਕੁੰਦਨ ਸਿੰਘ ਪਤੰਗ :** ਮੈਨੂੰ ਘਰੋਂ ਫੜਕੇ ਲੈ ਗਏ ਸੀ, ਮੈਂ ਮੱਲੋ ਮੱਲੀ ਨਹੀਂ ਗਿਆ ਸੀ।

**ਮੁੱਖ ਮੰਤਰੀ :** ਸਪੀਕਰ ਸਾਹਿਬ,

'ਕੁਛ ਕਾਮ ਐਸੇ ਭੀ ਹੋਤੇ ਹੈਂ ਜੋ ਬੇਜ਼ਬਾਂ ਹੋਤੇ ਹੈਂ ।
ਕੁਛ ਮਸਲੇ ਐਸੇ ਭੀ ਹੋਤੇ ਹੈਂ ਜੋ ਬਤਾਏ ਨਹੀਂ ਜਾ ਸਕਤੇ ।'

**ਇਕ ਆਵਾਜ਼ :** ਕੋਈ ਤੁਕ ਜੁੜੀ ਨਹੀਂ; ਇਹ ਤਾਂ ਨਵਾਂ ਜੋੜਿਆ ਹੈ ।

**ਮੁੱਖ ਮੰਤਰੀ :** ਨਵਾਂ ਜੋੜਨਾ ਤਾਂ ਕੋਈ ਮਾੜੀ ਗਲ ਨਹੀਂ। ਨਵਾਂ ਵੀ ਬੰਦੇ ਹੀ ਜੋੜਦੇ ਹਨ । ਇਹ ਕੋਈ ਅਖੰਡ ਪਾਠ ਤਾਂ ਨਹੀਂ ਖੁਲ੍ਹਿਆ ਹੋਇਆ ਜਿਹੜਾ ਮੈਂ ਕੋਈ ਤੁਕ ਵਾਧੂ ਭੀ ਪੜ੍ਹ ਦਿਤੀ ਹੈ ।

ਸਪੀਕਰ ਸਾਹਿਬ, ਮੈਂ ਪਤੰਗ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰਾ ਉਨ੍ਹਾਂ ਨਾਲ ਬੜਾ ਹਿੱਤ ਹੈ, ਅਕਾਲੀ ਪਾਰਟੀ ਵਿਚ ਵੀ ਜੋ ਹਨ ਜਿਹੜੇ ਮੇਰੀ ਪਰਸਨਲੀ ਬੜੀ ਇਜ਼ਤ ਕਰਦੇ ਹਨ ਮੈਂ ਉਨ੍ਹਾਂ ਦਾ ਸਤਿਕਾਰ ਕਰਦਾ ਹਾਂ, ਸੀ. ਪੀ. ਆਈ, ਗਰੁਪ ਵਿਚ ਵੀ ਹਨ ਅਤੇ ਸਾਡੀ ਪਾਰਟੀ ਵਿਚ ਵੀ ਹਨ। ਕੋਈ ਨਾਰਾਜ਼ ਵੀ ਹੋ ਸਕਦਾ ਹੈ ਪਰ ਮੈਂ ਕਿਸੇ ਨਾਲ ਜ਼ਾਤੀ ਤੌਰ ਤੇ ਗੁਸਾ ਨਹੀਂ ਕਰਦਾ। (ਇਕ ਆਵਾਜ਼ : ਸੀ. ਐਫ. ਡੀ. ਬਾਰੇ ਵੀ ਦੱਸ ਦਿਉ) ਮੈਂ ਆਪਣੇ ਮੈਂਬਰਾਂ ਦਾ ਇਤਨਾ ਧਿਆਨ ਨਹੀਂ ਰਖਿਆ ਜਿਤਨਾ ਇਨ੍ਹਾਂ ਦਾ ਧਿਆਨ ਕੀਤਾ ਹੈ । ਇਕੋ ਜਿਹਾ ਮੈਂ ਸਭ ਨਾਲ ਸਲੂਕ ਕੀਤਾ ਹੈ, ਇਕੋ ਜਿਹਾ ਸਭ ਨੂੰ ਦੇਖਿਆ ਹੈ ਤਾਂ ਕਿ ਕਿਸੇ ਨੂੰ ਇਹ ਸ਼ੱਕ ਨਾ ਹੋ ਜਾਵੇ ਕਿ ਸੀ. ਐਮ. ਕਿਸੇ ਨਾਲ ਮਿਲਿਆ ਹੋਇਆ ਹੈ । (ਵਿਘਨ) ਇਹ ਤਾਂ, ਸਪੀਕਰ ਸਾਹਿਬ, ਇਕ ਹਕੀਕਤ ਹੈ ਕਿ ਜਦੋਂ ਇਨ੍ਹਾਂ ਨੇ ਮੋਰਚਾ ਲਾਇਆ ਤਾਂ 10-12 ਦਿਨ ਮੈਂ ਇਨ੍ਹਾਂ ਨੂੰ ਬਿਲਕੁਲ ਨਹੀਂ ਫੜਿਆ । ਤੁਸੀਂ ਇਸ ਗਲ ਦਾ

ਰਿਕਾਰਡ ਦੇਖ ਸਕਦੇ ਹੋ ਕਿ ਜੇ ਕਿਸੇ ਨੇ ਕਿਹਾ ਕਿ ਮੈਂ ਬੀਮਾਰ ਹਾਂ ਤਾਂ ਉਸ ਦੀ ਦਰਖਾਸਤ ਲਏ ਤੋਂ ਬਗੈਰ ਹੀ ਉਸ ਨੂੰ ਪੈਰੋਲ ਤੇ ਛੱਡ ਦਿੱਤਾ। ਜੇ ਕਿਸੇ ਦਾ ਰਿਸ਼ਤੇਦਾਰ ਵੀ ਬੀਮਾਰ ਹੋਇਆ ਤਾਂ ਵੀ ਛੱਡ ਦਿੱਤਾ। (ਇਕ ਆਵਾਜ਼ : ਅਸੀਂ ਨਹੀਂ ਕਦੇ ਕਿਹਾ ) ਕੋਈ ਨਹੀਂ, ਨੌਜਵਾਨ ਸੀ, ਕੀ ਫਰਕ ਪੈਂਦਾ ਸੀ। ਤੁਹਾਡੀ ਅੰਦਰ ਸੇਵਾ ਵੀ ਤਾਂ ਚੰਗੀ ਕੀਤੀ ਹੈ ਅਤੇ ਕੋਈ ਤਕਲੀਫ ਨਹੀਂ ਹੋਣ ਦਿੱਤੀ। (ਵਿਘਨ)

ਸਰਦਾਰ ਬਲਵਿੰਦਰ ਸਿੰਘ ਭੂੰਦੜ : ** ** **

Mr. Speaker. No point of order.

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਨਰਲ ਪ੍ਰਬੰਧ ਨੂੰ ਕਲੀਨ , ਸੁਚੱਜਾ ਅਤੇ ਐਫੀਸ਼ੈਂਟ ਬਣਾਉਣ ਲਈ ਇਕ ਪ੍ਰਸਨਲ ਅਤੇ ਰਾਜ ਪ੍ਰਬੰਧਕੀ ਸੁਧਾਰ ਵਿਭਾਗ ਕਾਇਮ ਕੀਤਾ ਹੈ। ਦਿੱਲੀ ਵਿਚ ਹੋਈ ਚੀਫ ਸੈਕਟਰੀਆਂ ਦੀ ਕਾਨਫਰੰਸ ਵਿਚ ਕੀਤੀਆਂ ਸਿਫਾਰਸ਼ਾਂ ਅਨੁਸਾਰ ਰਾਜ ਪ੍ਰਬੰਧ ਦੀ ਵਿਧੀ ਨੂੰ ਪੱਧਰਾ ਬਣਾਇਆ ਜਾ ਰਿਹਾ ਹੈ ਅਤੇ ਹਦਾਇਤਾਂ ਤੇ ਰੂਲਜ਼ ਨੂੰ ਕੋਡੀਫਾਈ ਕਰਕੇ ਇਨ੍ਹਾਂ ਵਿਚ ਸੁਧਾਰ ਲਿਆਉਣ ਦਾ ਇੰਤਜ਼ਾਮ ਕੀਤਾ ਗਿਆ ਹੈ। ਪਬਲਿਕ ਨਾਲ ਸਬੰਧਤ ਸੰਸਥਾਵਾਂ ਵਿਚ ਲੋੜੀਂਦਾ ਸਧਾਰ ਲਿਆਂਦਾ ਜਾ ਰਿਹਾ ਹੈ ਔਰ ਡਿਸਟ੍ਰਿਕਟ, ਤਹਿਸੀਲ ਅਤੇ ਪਟਵਾਰਖਾਨੇ ਤੋਂ ਲੈ ਕੇ ਚੀਫ ਸੈਕਟਰੀ ਤਕ ਐਡਮਨਿਸਟਰੇਸ਼ਨ ਨੂੰ ਇਹ ਹਦਾਇਤ ਕੀਤੀ ਗਈ ਹੈ ਕਿ ਲੋਕਾਂ ਨਾਲ ਵਿਹਾਰ ਜਿਹੜਾ ਕਰਨਾ ਹੈ ਉਹ ਅੱਛਾ ਹੋਣਾ ਚਾਹੀਦਾ ਹੈ। ਜਿਥੋਂ ਤਕ ਤੁਅੱਲਕ ਹੈ ਕਰਾਈਮ ਕਰਨ ਵਾਲੇ ਦਾ ਉਸ ਦੇ ਵਿਚ ਜਦ ਤਕ ਅਦਾਲਤ ਕੋਈ ਫੈਸਲਾ ਨਹੀਂ ਕਰਦੀ, ਜਦੋਂ ਤਕ ਮੁਲਜ਼ਮ ਕਰਾਰ ਨਹੀਂ ਦਿੱਤਾ ਜਾਂਦਾ (ਵਿਘਨ) ਜਦੋਂ ਉਸ ਨੂੰ ਥਾਣਿਆਂ ਵਿਚ ਇਤਨਾ ਚਿਰ ਸੱਦੋ ਜਾਂ ਤਹਿਸੀਲ ਵਿਚ ਸੱਦੋ ਤਾਂ ਉਸ ਨੂੰ ਪੂਰਾ ਆਦਰ ਦਿਉ, ਸਨਮਾਨ ਨਾਲ ਬਿਠਾਓ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਪਿੰਡਾਂ ਦੇ ਜਿਹੜੇ ਪੰਚ ਜਾਂ ਸਰਪੰਚ ਹੁੰਦੇ ਹਨ ਉਨ੍ਹਾਂ ਨੂੰ ਥਾਣਿਆਂ ਵਿਚ ਜਦੋਂ ਉਹ ਜਾਂਦੇ ਸੀ ਤਾਂ ਖੜੇ ਰਖਿਆ ਜਾਂਦਾ ਸੀ। ਅਸੀਂ ਇਸ ਗਲ ਦੀਆਂ ਹਦਾਇਤਾਂ ਦਿਤੀਆਂ ਹਨ ਕਿ ਉਹ ਲੋਕਾਂ ਦੇ ਚੁਣੇ ਹੋਏ ਲੀਡਰ ਹੁੰਦੇ ਹਨ ਇਸ ਵਾਸਤੇ ਉਨ੍ਹਾਂ ਨੂੰ ਆਦਰ ਔਰ ਸਤਿਕਾਰ ਨਾਲ ਬਿਠਾਇਆ ਜਾਵੇ। (ਥੰਪਿੰਗ)

ਸਪੀਕਰ ਸਾਹਿਬ, ਸਰਕਾਰੀ ਮੁਲਾਜ਼ਮਾਂ ਅਤੇ ਅਫਸਰਾਂ ਦੇ ਗਰੇਡਜ਼ ਨੂੰ ਸੋਧਣ ਵਾਸਤੇ ਤੇ ਉਨ੍ਹਾਂ ਵਿੱਚ ਜੋ ਤਰੁੱਟੀਆਂ ਹਨ ਉਨ੍ਹਾਂ ਨੂੰ ਕੱਢਣ ਵਾਸਤੇ ਅਸੀਂ ਖਰਚ ਕਰਨਾ ਹੈ। ਪੀ. ਸੀ. ਐਸ. ਦੀ ਸਰਵਿਸ ਹੈ, ਇੰਜੀਨੀਅਰਜ਼ ਹਨ, ਡਾਕਟਰਜ਼ ਹਨ, ਐਕਸਾਈਜ਼ ਐਂਡ ਟੈਕਸੇਸ਼ਨ ਦੇ ਕਰਮਚਾਰੀ ਹਨ, ਟੀਚਰਜ਼ ਹਨ, ਸਾਰੀਆਂ ਸ਼ਰੇਣੀਆਂ ਨੂੰ ਸਹੂਲਤ ਦੇਣੀ ਹੈ। ਕਿਉਂਕਿ ਅੰਧਾਧੁੰਦ ਇਸ ਕਰਕੇ ਨਹੀਂ ਕੀਤਾ ਤਾਕਿ ਕੋਈ ਸ਼ਰੇਣੀ ਨਾ ਰਹਿ ਜਾਵੇ ਫਿਰ ਉਸ ਦਾ ਹਿਸਾਬ ਕਿਤਾਬ ਕਰਨ ਲਗਿਆਂ ਮੁਸ਼ਕਲ ਹੋਵੇਗੀ। ਅਸੀਂ ਸੈਕਟੇਰੀਏਟ ਲੈਵਲ ਤੇ ਇਕ ਕਮੇਟੀ ਬਣਾਈ ਹੈ ਅਤੇ ਉਹ ਇਸ ਦਾ ਧਿਆਨ ਕਰ ਰਹੀ ਹੈ।

ਇਕ, ਸਪੀਕਰ ਸਾਹਿਬ, ਕਾਮਰੇਡ ਜੀ ਨੇ ਕਿਹਾ ਸੀ ਕਿ ਡੀ. ਆਈ. ਜੀ ਦੀ ਪੋਸਟ ਉੜਾ ਦਿਓ ਔਰ ਜਿਹੜੇ ਕਮਿਸ਼ਨਰਜ਼ ਡਿਵੀਜ਼ਨਜ਼ ਦੇ ਹਨ ਉਹ ਨਹੀਂ ਰਹਿਣੇ ਚਾਹੀਦੇ। (ਇਕ ਆਵਾਜ਼ : ਅਸੈਂਬਲੀਆਂ ਰਹਿਣੀਆਂ ਚਾਹੀਦੀਆਂ ਹਨ ?) ਮੈਂ ਉਨ੍ਹਾਂ ਦੇ ਗਿਆਤ ਲਈ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਇਸ ਵੇਲੇ 3 ਡਵੀਜ਼ਨਾਂ ਹਨ ਔਰ ਡਵੀਜ਼ਨਾਂ ਦਾ ਜੋ ਸਾਡੇ ਸਾਹਮਣੇ ਨਕਸ਼ਾ ਆਇਆ

**Expunged as ordered by the Chair.

[ਮੁੱਖ ਮੰਤਰੀ]
ਸੀ ਉਸ ਤੋਂ ਇਹ ਮਹਿਸੂਸ ਕੀਤਾ, ਡਿਵੈਲਪਮੈਂਟ ਜਿਹੜੀ ਹੈ ਉਹ ਨਾ ਤਾਂ ਇਕ ਤਬਕੇ ਦੀ ਹੋਣੀ ਚਾਹੀਦੀ ਹੈ ਅਤੇ ਨਾ ਇਕ ਇਲਾਕੇ ਦੀ ਸਗੋਂ ਸਾਰੇ ਇਲਾਕਿਆਂ ਦੀ ਡਿਵੈਲਪਮੈਂਟ ਹੋਵੇ ਅਤੇ ਸਾਰੇ ਲੋਕਾਂ ਦੀ ਡਿਵੈਲਪਮੈਂਟ ਹੋਵੇ ਤਾਂ ਹੀ ਇਸ ਦਾ ਫਾਇਦਾ ਹੋਵੇਗਾ। ਫਿਰੋਜ਼ਪੁਰ ਦਾ ਡਵੀਜ਼ਨ ਅਸੀਂ ਇਸ ਕਰਕੇ ਬਣਾਇਆ ਹੈ ਤਾਂ ਕਿ ਉਸ ਵਲ ਪੂਰਾ ਧਿਆਨ ਜਾਵੇ। ਏਰੀਆ ਉਸ ਡਵੀਜ਼ਨ ਦਾ ਵੀ ਉਤਨਾ ਹੀ ਹੈ ਜਿਤਨਾ ਵੱਡਾ ਜਲੰਧਰ ਅਤੇ ਪਟਿਆਲੇ ਦਾ ਹੈ। ਆਬਾਦੀ ਉਥੇ ਘੱਟ ਹੈ, ਸੜਕਾਂ ਉਥੇ ਘੱਟ ਸਨ, ਇੰਡਸਟਰੀ ਘੱਟ ਸੀ ਜਿਹੜੀ ਕਿ ਅਜੇ ਵੀ ਘੱਟ ਹੈ, ਪਾਣੀ ਆਖਰੀ ਤੌਰ ਤੇ ਪਹੁੰਚਦਾ ਹੈ ਉਥੇ। ਆਖਰੀ ਪਾਣੀ ਪਹੁੰਚਣ ਨਾਲ ਬੜਾ ਘਾਟਾ ਪੈਂਦਾ ਹੈ। ਜ਼ਮੀਨ ਦਾ ਪਾਣੀ ਕਾਫੀ ਡੂੰਘਾਈ ਵਿਚੋਂ ਕੱਢਣਾ ਪੈਂਦਾ ਹੈ। ਜੇ ਪਾਣੀ ਉਪਰੋਂ ਮਿਲ ਵੀ ਜਾਵੇ ਤਾਂ ਪਾਣੀ ਇਤਨਾ ਮਾੜਾ ਹੁੰਦਾ ਹੈ ਕਿ ਟਿਊਬਵੈਲ ਕਾਮਯਾਬ ਨਹੀਂ ਹੋ ਸਕਦੇ। ਤਿੰਨ ਹੀ ਸੋਰਸਿਜ਼ ਹਨ ਪਾਣੀ ਦੇ, ਗਰਾਊਂਡ ਵਾਟਰ, ਕੈਨਾਲ ਵਾਟਰ ਅਤੇ ਰੇਨ ਵਾਟਰ। ਉਥੇ ਰੇਨ ਵਾਟਰ ਵੀ ਘੱਟ ਹੁੰਦਾ ਹੈ ਅਤੇ ਬਰਸਾਤ ਉਧਰ ਘੱਟ ਪੈਂਦੀ ਹੈ। ਇਸ ਕਰਕੇ ਇਨ੍ਹਾਂ ਕਮਿਸ਼ਨਰਾਂ ਦੀਆਂ ਪੋਸਟਾਂ ਸਿਰਫ ਅਦਾਲਤੀ ਕੰਮ ਲੈਣ ਵਾਸਤੇ ਹੀ ਨਹੀਂ ਸਗੋਂ ਡਿਵੈਲਪਮੈਂਟ ਦੇ ਕੰਮਾਂ ਵਾਸਤੇ, ਨਿਗਰਾਨੀ ਰਖਣ ਵਾਸਤੇ ਅਸੀਂ ਉਨ੍ਹ ਦੀ ਸੇਵਾ ਲੈਂਦੇ ਹਾਂ। ਜਿੰਨਾ ਛੋਟਾ ਏਰੀਆ ਹੋਵੇ ਉਤਨਾ ਰਾਜ ਪ੍ਰਬੰਧ ਚੰਗਾ ਹੁੰਦਾ ਹੈ। ਲੋਕ ਹੁਕਮਰਾਨਾਂ ਨੂੰ ਜਾਣਦੇ ਹਨ ਅਤੇ ਹੁਕਮਰਾਨ ਲੋਕਾਂ ਨੂੰ ਜਾਣਦਾ ਹੈ ਅਤੇ ਉਤਨਾ ਹੀ ਰਾਜ ਪ੍ਰਬੰਧ ਚੰਗਾ ਹੁੰਦਾ ਹੈ ਅਤੇ ਘੱਟ ਗੜਬੜ ਹੁੰਦੀ ਹੈ। ਇਸ ਲਈ ਤਜਰਬੇ ਨੇ ਦੱਸਿਆ ਹੈ ਕਿ ਇਨ੍ਹਾਂ ਦਾ ਹੋਣਾ ਬੜਾ ਜ਼ਰੂਰੀ ਹੈ। ਇਸ ਦੇ ਨਾਲ ਹੀ ਤੁਹਾਨੂੰ ਪਤਾ ਹੈ ਕਿ ਹਰ ਚੀਜ਼ ਵਿਚ ਸੁਧਾਰ ਹੋਇਆ ਹੈ, ਡਿਵੈਲਪਮੈਂਟ ਵਿਚ ਵੀ ਵਾਧਾ ਹੋਇਆ ਹੈ। ਮੈਂ ਅੱਜ ਡਿਵੈਲਪਮੈਂਟ ਦਾ ਜ਼ਿਕਰ ਨਹੀਂ ਕਰਨਾ ਲੇਕਿਨ ਕਰਾਈਮਜ਼ ਦਾ ਸਾਡੇ ਸਾਹਮਣੇ ਨਕਸ਼ਾ ਹੈ ਕਿ ਮਰਡਰ 639 ਹੋਏ ਸਨ 1975 ਵਿਚ ਲੇਕਿਨ ਇਸ ਸਾਲ 553 ਹੋਏ ਹਨ। ਮਰਡਰ ਘਟੇ ਹਨ। (ਵਿਘਨ)

**ਇਕ ਆਵਾਜ਼ :** ਅਕਾਲੀ ਉਦੋਂ ਅੰਦਰ ਸਨ।

**ਮੁੱਖ ਮੰਤਰੀ :** ਮੈਂ ਅਕਾਲੀਆਂ ਦੀ ਗਲ ਨਹੀਂ ਕਰਦਾ (ਵਿਘਨ)

ਇਕ ਹੋਰ ਆਵਾਜ਼ : ਉਨ੍ਹਾਂ ਨੇ ਕਿਹਾ ਹੈ ਕਿ ਅਕਾਲੀ ਉਦੋਂ ਜੇਲ੍ਹ ਵਿਚ ਸਨ।

**ਮੁੱਖ ਮੰਤਰੀ :** ਅੱਛਾ, ਇਸ ਕਰਕੇ ਘੱਟ ਹੋਏ ਹਨ ਮਰਡਰ।

ਸਪੀਕਰ ਸਾਹਿਬ, ਜਿਥੋਂ ਤਕ ਜੇਲ੍ਹ ਦੇ ਤਜਰਬੇ ਦਾ ਸਵਾਲ ਹੈ, ਜਿਹੜੇ ਜ਼ਮਾਨੇ ਵਿਚ ਅਸੀਂ ਜੇਲ੍ਹ ਕੱਟੀ ਹੈ ਉਦੋਂ ਜੇਲ੍ਹਾਂ ਬੜੀਆਂ ਔਖੀਆਂ ਸਨ। ਨਾ ਉਦੋਂ ਰੇਡਿਓ ਸੀ, ਨਾ ਪੱਖਾ ਸੀ ਅਤੇ ਨਾ ਕੋਈ ਅਖ਼ਬਾਰ ਮਿਲਦਾ ਸੀ। ਮਿਹਨਤ ਕਰਨੀ ਪੈਂਦੀ ਸੀ, ਚੱਕੀਆਂ ਪੀਹਣੀਆਂ ਪੈਂਦੀਆਂ ਸਨ, ਕੋਹਲੂ ਪੀੜਨਾ ਪੈਂਦਾ ਸੀ। ਹੁਣ ਤਾਂ ਹਰ ਤਰ੍ਹਾਂ ਦੀ ਸਹੂਲਤ ਦਿਤੀ ਹੈ। ਖੁਰਾਕ ਚੰਗੀ ਮਿਲਦੀ ਰਹੀ ਹੈ ਇਨ੍ਹਾਂ ਨੂੰ, ਇਨ੍ਹਾਂ ਦੀਆਂ ਮੁਲਾਕਾਤਾਂ ਕਰਵਾਈਆਂ ਹਨ, ਹਰ ਤਰ੍ਹਾਂ ਦੀਆਂ ਦਵਾਈਆਂ ਦਿਤੀਆਂ ਹਨ (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ :** ਮੁਲਾਕਾਤ ਸੀ. ਆਈ. ਡੀ. ਬਿਠਾ ਕੇ ਹੁੰਦੀ ਸੀ। ਮੇਰੇ ਲੜਕੇ ਨੂੰ ਅੰਦਰ ਮਿਲਣ ਨਹੀਂ ਦਿੱਤਾ। ਜਦੋਂ ਅੰਦਰ ਵੜਦੇ ਸੀ ਤਾਂ ਤਲਾਸ਼ੀ ਹੁੰਦੀ ਸੀ, ਜਦੋਂ ਬਾਹਰ ਨਿਕਲਦੇ ਸੀ ਤਾਂ ਤਲਾਸ਼ੀ ਹੁੰਦੀ ਸੀ।

ਸ੍ਰੀ ਗੁਰਦਿਆਲ ਸੈਣੀ: ਸਪੀਕਰ ਸਾਹਿਬ, ਬਲਵਿੰਦਰ ਸਿੰਘ ਜੀ ਕਹਿੰਦੇ ਹਨ ਕਿ ਉਨ੍ਹਾਂ ਨੂੰ ਜੇਲ੍ਹ ਵਿਚ ਦੁੱਧ ਨਹੀਂ ਮਿਲਿਆ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸੈਣੀ ਸਾਹਿਬ ਜਦੋਂ ਜੇਲ੍ਹ ਗਏ, ਦੁੱਧ ਜ਼ਰੂਰ ਦੇ ਦਿੱਤਾ ਜਾਏਗਾ (ਵਿਘਨ)

**ਮੁੱਖ ਮੰਤਰੀ** : ਤੁਸੀਂ ਰੱਬ ਤੇ ਭਰੋਸਾ ਰੱਖੋ ਤੁਹਾਨੂੰ ਇਹੋ ਜਿਹਾ ਮੌਕਾ ਕਦੇ ਨਹੀਂ ਮਿਲਣਾ।

ਸਰਦਾਰ ਸੁਖਦੇਵ ਸਿੰਘ ਢੀਂਡਸਾ : **

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । (ਵਿਘਨ)

ਸਰਦਾਰ ਜਸਵਿੰਦਰ ਸਿੰਘ ਬਰਾੜ : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

ਮੁੱਖ ਮੰਤਰੀ : ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੇ ਇਹ ਗੱਲ ਸੀ.ਪੀ.ਆਈ. ਵਾਲੇ ਕਹਿਣ ਤਾਂ ਕੁਝ ਵਾਜਬ ਸੀ, ਉਨ੍ਹਾਂ ਦਾ ਹੱਕ ਬਣਦਾ ਹੈ ਕਿਉਂਕਿ ਉਹ ਪ੍ਰਮਾਤਮਾ ਦੀ ਬਜਾਏ ਆਪਣੇ ਆਪ ਤੇ ਭਰੋਸਾ ਕਰਦੇ ਹਨ, ਪਰ ਅਸੀਂ ਤਾਂ ਦੋਨੋਂ ਰੱਬ ਤੇ ਭਰੋਸਾ ਕਰਦੇ ਹਾਂ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਸਪੀਕਰ ਸਾਹਿਬ, ਅਸੀਂ ਰਿਆਸਤਾਂ ਦੀਆਂ ਜੇਲ੍ਹਾਂ ਵੀ ਕੱਟੀਆਂ, ਇਨ੍ਹਾਂ ਦੀਆਂ ਵੀ ਕੱਟੀਆਂ ਅਤੇ ਅਕਾਲੀਆਂ ਦੀਆਂ ਵੀ ਕੱਟੀਆਂ । ਅਕਾਲੀਆਂ ਨੇ ਸਾਡੇ ਡਾਂਗਾਂ ਮਾਰੀਆਂ, ਲੱਤਾਂ ਤੋੜੀਆਂ .........

**ਸ੍ਰੀ ਸਪੀਕਰ** : ਜੋਗਾ ਜੀ, ਤੁਸੀਂ ਤਸ਼ਰੀਫ ਰੱਖੋ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਪੁਰਾਣੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ । ਜੋਗਾ ਜੀ ਨੂੰ ਤਾਂ ਮੇਰੇ ਵਾਲਾ ਵੀ ਤਜਰਬਾ ਹੈ, ਕਿਉਂਕਿ ਉਨ੍ਹਾਂ ਨੇ ਰਿਆਸਤਾਂ ਦੀ ਵੀ ਕੈਦ ਕੱਟੀ। ਸਾਨੂੰ ਬਾਹਰ ਲਿਜਾ ਕੇ ਕੁਟਿਆ ਜਾਂਦਾ ਸੀ। ਸਰਦਾਰ ਜਸਵਿੰਦਰ ਸਿੰਘ ਸਾਡੇ ਘਰ ਦੇ ਗਵਾਂਢ ਵਿਚ ਰਹੇ । ਇਨ੍ਹਾਂ ਦੇ ਖਾਨਦਾਨ ਨੇ ਮਹਾਰਾਜਿਆਂ ਦਾ ਸਾਥ ਨਹੀਂ ਦਿਤਾ ਸੀ ਅਤੇ ਸਾਡਾ ਸਾਥ ਦਿੱਤਾ। ਔਰ ਜਦੋਂ ਇਸ ਨੇ ਵੀ ਸੁਰਤ ਸੰਭਾਲੀ ਤਾਂ ਇਸ ਨੇ ਵੀ ਬੜੀ ਦਲੇਰੀ ਨਾਲ ਸਾਡਾ ਸਾਥ ਦਿੱਤਾ ਇਨ੍ਹਾਂ ਦੇ ਮਾਤਾ ਪਿਤਾ, ਚਾਚੇ, ਤਾਏ, ਭਰਾ, ਭਾਈ, ਇਹ ਮਾਲਕ ਸਨ, ਅਸੀਂ ਗਿਰੇ ਹੋਏ, ਸੀ, ਉਨ੍ਹਾਂ ਨੇ ਵੀ ਸਾਡਾ ਸਾਥ ਦਿਤਾ ਸੀ। ਸਾਨੂੰ ਉਦੋਂ ਦਾ ਪਤਾ ਹੈ ਜਦੋਂ ਕਾਲੀਆਂ ਪੱਗਾਂ ਬੰਨ੍ਹ ਕੇ ਪੁਲਿਸ ਵਾਲਿਆਂ ਵਲੋਂ ਅਗੇ ਲਾਕੇ ਕੁਟਿਆ ਜਾਂਦਾ ਸੀ ਅਤੇ ਨਾਲ ਜੋਗਾ ਜੀ ਵੀ ਹੁੰਦੇ ਸੀ। (ਸਰਦਾਰ ਗੁਰਦੇਵ ਸਿੰਘ ਬਾਦਲ ਵੱਲੋਂ ਵਿਘਨ ) ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਸਿਆਣੀ ਗਲ ਨਹੀਂ ਕੀਤੀ ਇਹ ਛੋਟੇ ਬਾਦਲ ਹਨ। ਇਨ੍ਹਾਂ ਦਾ ਵੀ ਹਿਤ ਸਾਡੇ ਨਾਲ ਘੱਟ ਨਹੀਂ । ਇਹ ਕੁਝ ਕਹਿੰਦੇ ਹੀ ਨਹੀਂ। ਇਹ ਕੁਝ ਕਿਹਾ ਕਰਨ ਜੇ ਇਲਾਕੇ ਵਿਚ ਕੋਈ ਚੀਜ਼ ਬਣਾਉਣੀ ਹੈ ਜਾਂ ਕੋਈ ਕਮੀ ਹੈ ।

*Expunged as ordered by the Chair.

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਇਸ ਤਰ੍ਹਾਂ ਇਕੱਲੇ ਇਕੱਲੇ ਨੂੰ ਪਾੜਨ ਦੀ ਕੋਸ਼ਿਸ਼ ਨਾ ਕੀਤੀ ਜਾਵੇ .........

**ਮੁੱਖ ਮੰਤਰੀ** : ਮੈਂ ਪਾੜ ਕੇ ਕੀ ਕਰਨਾ ਹੈ। ਵਾਹਿਗੁਰੂ ਦੀ ਕਿਰਪਾ ਨਾਲ ਆਪੇ ਪਾਟ **ਜਾਊਗਾ**
(ਸਰਦਾਰ ਗੁਰਦੇਵ ਸਿੰਘ ਬਾਦਲ ਵਲੋਂ ਵਿਘਨ )

ਸਪੀਕਰ ਸਾਹਿਬ, ਬਾਦਲ ਦਾ ਕੰਮ ਹੈ ਗਰਜਣਾ ਅਤੇ ਵਰਨਾ।

ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਮਰੱਡਰ ਘੱਟੇ ਹਨ । ਅਟੈਂਪਟ-ਟੂ- ਮਰਡਰ, ਉਹ ਵੀ ਘੱਟੇ ਹਨ। ਉਹ 422 ਤੋਂ ਘੱਟ ਕੇ 395 ਰਹਿ ਗਏ ਔਰ ਹਰਟਸ ਦੇ ਕੇਸ 2051 ਤੋਂ ਘੱਟ ਕੇ 1853 ਰਹਿ ਗਏ। ਰੇਪ ਦੇ ਕੇਸਿਜ਼ 104 ਤੋਂ ਘੱਟ ਕੇ 98 ਰਹਿ ਗਏ। ਡਕੈਤੀਆਂ 3 ਤੋਂ ਘੱਟ ਕੇ 2 ਰਹਿ ਗਈਆਂ। ਬਾਕੀ ਜਿਹੜੇ ਜਰਾਇਮ ਹਨ ਜਿਹੜੇ ਅਸੀਂ ਪਕੜਨੇ ਸੀ ਉਹ ਪਹਿਲਾਂ ਨਾਲੋਂ ਜ਼ਿਆਦਾ ਪਕੜੇ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਮੇਰੇ ਦੋਸਤਾਂ ਨੇ ਗਲਤ ਕਿਹਾ ਹੈ ਕਿ ਕਰਾਈਮ ਵੱਧੇ ਹਨ । ਇਸ ਤੋਂ ਅੱਗੇ ਮੈਂ ਅਰਜ਼ ਕਰਾਂ ਕਿ ਜਨਰਲ ਐਡਮਨਿਸਟਰੇਸ਼ਨ ਅਗੇ ਨਾਲੋਂ ਸ਼ਲਾਘਾਯੋਗ ਰਹੀ ਹੈ ਔਰ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਹਾਊਸ ਵਿਚ ਕੋਈ ਐਸੀ ਗੱਲ ਨਹੀਂ ਆਈ ਜਿਸ ਵਿਚ ਮੈਨੂੰ ਇਹ ਵੇਖਣਾ ਪਿਆ ਹੋਵੇ ਕਿ ਕੋਈ ਚੀਜ਼ ਅੱਗੇ ਨਾਲੋਂ ਵਧੀ ਹੋਵੇ। ਮੈਂ ਬਿਲਕੁਲ ਨਹੀਂ ਚਾਹੁੰਦਾ ਕਿ ਜਿਹੜੀਆਂ ਚੀਜ਼ਾਂ ਸਿਆਸੀ ਨਹੀਂ ਉਨ੍ਹਾਂ ਨੂੰ ਸਿਆਸੀ ਬਣਾਇਆ ਜਾਵੇ। ਜਿਹੜੀ ਜਨਰਲ ਐਡਮਨਿਸਟਰੇਸ਼ਨ ਅਕਾਲੀਆਂ ਵੇਲੇ ਸੀ ਉਹੀ ਸਾਡੇ ਵੇਲੇ ਹੈ ਔਰ ਡੈਮੋਕਰੇਸੀ ਦੀ ਬੁਨਿਆਦ ਹੀ ਇਹ ਹੈ। ਇਨ੍ਹਾਂ ਨੇ ਰੂਲਜ਼ ਔਰ ਰੈਗੂਲੇਸ਼ਨਜ਼ ਨੂੰ ਸਾਹਮਣੇ ਰਖ ਕੇ ਵਿਧਾਨ ਦੇ ਵਫ਼ਾਦਾਰ ਰਹਿਣਾ ਹੈ ਔਰ ਇਨ੍ਹਾਂ ਨੇ ਵਿਧਾਨ ਨੂੰ ਸਾਹਮਣੇ ਰਖ ਕੇ ਕੰਮ ਕੀਤਾ ਹੈ। ਜਿਹੜਾ ਵਿਧਾਨ ਨੂੰ ਮੁੱਖ ਰਖ ਕੇ ਕੰਮ ਕੀਤਾ ਜਾਏ ਉਹ ਠੀਕ ਹੁੰਦਾ ਹੈ। ਟਾਈਮ ਦੀ ਘਾਟ ਦੇ ਕਾਰਣ ਅਗਰ ਕੋਈ ਹਾਊਸ ਦਾ ਮੈਂਬਰ ਸੁਜੈਸ਼ਨ ਨਹੀਂ ਦੇ ਸਕਿਆ ਤਾਂ ਉਹ ਮੈਨੂੰ ਲਿਖਤੀ ਰੂਪ ਵਿਚ ਭੇਜ ਸਕਦਾ ਹੈ, ਇਸ ਤਰ੍ਹਾਂ ਉਹ ਮੇਰੀ ਸਹਾਇਤਾ ਕਰਨਗੇ ਔਰ ਹੋ ਸਕਦਾ ਹੈ ਮੈਂ ਜਨਰਲ ਐਡਮਨਿਸਟਰੇਸ਼ਨ ਵਿਚ ਹੋਰ ਇੰਪਰੂਵਮੈਂਟ ਕਰ ਸਕਾਂ ।

**Demand No. 8**

**Mr. Speaker**: Question is :

That a sum not exceeding Rs. 1,29,11,000 be granted to the Governor to defray the charges that will come in course of payment for the year 1977-78 (excluding the amount already Voted on Account) in respect of Civil Secretariat.

*The motion was carried.*

**Demand No. 9**

**Mr. Speaker**: Question is—

That a sum not exceeding Rs. 1,80,06,000 be granted to the Governor to defray the charges that will come in course of payment for the year 1977-78 (excluding the amount already Voted on Account) in respect of District Administration.

*The motion was carried.*

## Demand No. 1

**Mr. Speaker**: Question is—

That a sum not exceeding Rs. 31,67,000 be granted to the Governor to defray the charges that will come in course of payment for the year 1977-78 (excluding the amount already Voted on Account) in respect of State Legislature.

*The motion was carried.*

## Demand No. 2

**Mr. Speaker**: Question is—

That a sum not exceeding Rs. 44,18,000 be granted to the Governor to defray the charges that will come in course of payment for the year 1977-78 (excluding the amount already Voted on Account) in respeet of Council of Ministers.

*The motion was carried.*

## Demand No. 3

**Mr. Speaker**: Question is—

That a sum not exceeding Rs. 1, 34,25,000 be granted to the Governor to defray the charges that will come in course of payment for the year 1977-78 (excluding the amount already Voted on Account) in respect of Administration of Justice.

*The motion was carried.*

## Demand No. 4

**Mr. Speaker**: Question is—

That a sum not exceeding Rs. 27,53,000 be granted to the Governor to defray the charges that will come in course of payment for the year 1977-78 (excluding the amount already Voted on Account) in respect of Elections.

*The motion was carried.*

## Demand No. 5

**Mr. Speaker**: Question is—

That a sum not exceeding Rs. 4,38,94,000 be granted to the Governor to defray the charges that will come in course of payment for the year 1977-78 (excluding the amount already Voted on Account) in respect of Revenue.

*The motion was carried.*

## Demand No. 6

**Mr. Speaker**: Question is—

That a sum not exceeding Rs. 1,78,18,000 be granted to the Governor to defray the charges that will come in course of payment for the year 1977-78 (excluding the amount already Voted on Account) in respect of Exeise and Taxation.

*The motion was carried.*

**Demand No. 7**

**Mr. Speaker**: Question is—

That a sum not exceeding Rs. 5,16,41,000 be granted to the Governor to defray the charges that will come in course of payment for the year 1977-78 (excluding the amount already Voted on Account) in respect of Finance.

*The motion was carried.*

**Demand No. 10**

**Mr. Speaker**: Question is—

That a sum not exceeding Rs. 11,40,95,000 be granted to the Governor to defray the charges that will come in course of payment for the year 1977-78. (excluding the amount already Voted on Account) in respect of Police.

*The motion was carried.*

**Demand No. 11**

**Mr. Speaker**: Question is—

That a sum not exceeding Rs. 1,07,43,000 be granted to the Governor to defray the charges that will come in course of payment for the year 1977-78 (excluding the amount already Voted on Account) in respect of Jails.

*The motion was carried.*

**Demand No. 12**

**Mr. Speaker**: Question is—

That a sum not exceeding Rs. 1,97,20,000 be granted to the Governor to defray the charges that will come in course of payment for the year 1977—78 (excluding the amount already Voted on Account) in respect of Stationery & Printing.

*The motion was carried.*

**Demand No. 13**

**Mr. Speaker**: Question is—

That a sum not exceeding Rs. 1,56,28,000 be granted to the Governor to defray the charges that will come in course of payment for the year 1977-78 (excluding the amount already Voted on Account) in respect of Miscellaneous Services.

*The motion was carried.*

**Demand No. 14**

**Mr. Speaker**: Question is—

That a sum not exceeding Rs. 41,24,000 be granted to the Governor to defray the charges that will come in course of payment for the year 1977-78 (excluding the amount already Voted on Account) in respect of Rehabilitation, Relief and Resettlement.

*The motion was carried.*

**Demand No. 15**

**Mr. Speaker:** Question is—

That a sum not exceeding Rs. 48,95,15,000 be granted to the Governor to defray the charges that will come in course of payment for the year 1977-78 (excluding the amount already Voted on Account) in respect of Education.

*The motion was carried.*

**Demand No. 16**

**Mr. Speaker:** Question is—

That a sum not exceeding Rs. 79,54,000 be granted to the Governor to defray the charges that will come in course of payment for the year 1977-78 (excluding the amount already Voted on Account) in respect of Technical Education.

*The motion was carried.*

**Demand No. 17**

**Mr. Speaker:** Question is—

That a sum not exceeding Rs. 23,01,45,000 be granted to the Governor to defray the charges that will come in course of payment for the year 1977-78 (excluding the amount already Voted on Account) in respect of Medical and Public Health.

*The motion was carried.*

**Demand No. 18**

**Mr. Speaker:** Question is—

That a sum not exceeding Rs. 7,09,55,000 be granted to the Governor to defray the charges that will come in course of payment for the year 1977-78 (excluding the amount already Voted on Account) in respect of Housing and Urban Development.

*The motion was carried.*

**Demand No. 19**

**Mr. Speaker:** Question is—

That a sum not exceeding Rs. 75,42,000 be granted to the Governor to defray the charges that will come in course of payment for the year 1977-78 (excluding the amount already Voted on Account) in respect of Information and Publicity.

*The motion was carried.*

**Demand No. 20**

**Mr. Speaker:** Question is—

That a sum not exceeding Rs. 69,10,000 be granted to the Governor to defray the charges that will come in course of payment for the year 1977-78 (excluding the amount already Voted on Account) in respect of Tourism and Cultural Affairs.

*The motion was carried.*

**Demand No. 21**

**Mr. Speaker**: Question is—

That a sum not exceeding Rs. 3,83,06,000 be granted to the Governor to defray the charges that will come in course of payment for the year 1977-78 (excluding the amount already Voted on Account) in respect of Labour, Employment and Industrial Training.

*The motion was carried.*

**Demand No. 22**

**Mr. Speaker**: Question is—

That a sum not exceeding Rs. 10,65,31,000 be granted to the Governor to defray the charges that will come in course of payment for the year 1977-78 (excluding the amount already Voted on Account) in respect of Social Security and Welfare.

*The motion was carried.*

**Demand No. 23**

**Mr. Speaker**: Question is—

That a sum not exceeding Rs. 51,04,000 be granted to the Governor to defray the charges that will come in course of payment for the year 1977-78 (excluding the amount already Voted on Account) in respect of Planning and Statistics.

*The motion was carried.*

**Demand No. 26**

**Mr. Speaker**: Question is—

That a sum not exceeding Rs. 1,63,79,000 be granted to the Governor to defray the charges that will come in course of payment for the year 1977-78 (excluding the amount already Voted on Account) in respect of Soil and Water Conservation.

*The motion was carried.*

**Demand No. 27**

**Mr. Speaker**: Question is—

That a sum not exceeding Rs. 34,19,11,000 be granted to the Governor to defray the charges that will come in course of payment for the year 1977-78 (excluding the amount already Voted on Account) in respect of Food.

*The motion was carried.*

**Demand No. 28**

**Mr. Speaker**: Question is—

That a sum not exceeding Rs. 4,44,95,000 be granted to the Governor to defray the charges that will come in course of payment for the year 1977-78 (excluding the amount already Voted on Account) in respect of Animal Husbandry.

*The motion was carried.*

**Demand No. 29**

**Mr. Speaker**: Question is—

That a sum not exceeding Rs. 62,74,000 be granted to the Governor to defray the charges that will come in course of payment for the year 1977-78 (excluding the amount already Voted on Account) in respect of Dairy Development.

*The motion was carried.*

**Demand No. 30**

**Mr. Speaker**: Question is—

That a sum not exceeding Rs. 24,09,000 be granted to the Governor to defray the charges that will come in course of payment for the year 1977-78 (excluding the amount already Voted on Account) in respect of Fisheries.

*The motion was carried.*

**Demand No. 31**

**Mr. Speaker**: Question is—

That a sum not exceeding Rs. 2,48,34,000 be granted to the Governor to defray the charges that will come in course of payment for the year 1977-78 (excluding the amount already Voted on Account) in respect of Forests.

*The motion was carried.*

**Demand No. 32**

**Mr. Speaker**: Question is—

That a sum not exceeding Rs. 3,93,84,000 be granted to the Governor to defray the charges that will come in course of payment for the year 1977-78 (excluding the amount already Voted on Account) in respect of Community Development.

*The motion was carried.*

**Demand No. 33**

**Mr. Speaker**: Question is—

That a sum not exceeding Rs. 8,55,32,000 be granted to the Governor to defray the charges that will come in course of payment for the year 1977-78 (excluding the amount already Voted on Account) in respect of Industries.

*The motion was carried.*

**Demand No. 34**

**Mr. Speaker**: Question is—

That a sum not exceeding Rs. 7,20,000 be granted to the Governor to defray the charges that will come in course of payment for the year 1977-78 (excluding the amount already Voted on Account) in respect of Civil Aviation.

*The motion was carried.*

**Demand No. 35**

**Mr. Speaker:** Question is—

That a sum not exceeding Rs. 23,02,87,000 be granted to the Governor to defray the charges that will come in course of payment for the year 1977-78 (excluding the amount already Voted on Account) in respect of Roads and Bridges.

*The motion was carried.*

**Demand No. 36**

**Mr. Speaker:** Question is—

That a sum not exceeding Rs. 21,83,56,000 be granted to the Governor to defray the charges that will come in course of payment for the year 1977-78 (excluding the amount already Voted on Account) in respect of Road Transport.

*The motion was carried.*

**Demand No. 39**

**Mr. Speaker:** Question is—

That a sum not exceeding Rs. 16,02,91,000 be granted to the Governor to defray the charges that will come in course of payment for the year 1977-78 (excluding the amount already Voted on Account) in respect of Buildings.

*The motion was carried*

**Mr. Speaker:** The House stands adjourned till 9.00 a. m. on Saturday, the 9th April, 1977.

*5.59 p.m.* (*The Sabha then adjourned till 9-00 a.m. on Saturday, the 9th April, 1977*)

---

88—6-6-77—286 Copies Pb. Govt. Press, Patiala

# PUNJAB VIDHAN SABHA

## DEBATES

*9th April, 1977*

Vol. I—No. 13

## OFFICIAL REPORT

CONTENTS

*Saturday, the 9th April, 1977*




**Punjab Vidhan Sabha Secretariat, Chandigarh.**

Price : Rs. 25-10

# PUNJAB VIDHAN SABHA

*Saturday, the 9th April, 1977*

*The Vidhan Sabha met in the Punjab Vidhan Sabha Hall, Vidhan Bhavan, Chandigarh at 9.00 A.M. of the Clock. Mr. Speaker (Dr. Kewal Krishan) in the Chair.*

## STARRED QUESTIONS AND ANSWERS

### PROMOTION OF TOURISM IN DHAR BLOCK TEHSIL PATHANKOT

*3973. **Chaudhri Ram Singh** : Will the Chief Minister be pleased to state whether the Government have taken any steps to promote tourism in Dhar Block, Tehsil Pathankot during the period from 1st April, 1975 to 31st December, 1976; if so, the details thereof?

**Sardar Gurdarshan Singh** (Minister of State for Public Works): Yes. Efforts are being made to have the Panchayat Samiti Rest House, Dunera, in Dhar Block transferred to the Tourism Department for converting it into a tourist bungalow. Deputy Commissioner, Gurdaspur has already passed orders for the transfer of the possession of the Rest House to the Department of Tourism and he is being asked to have the possession delivered by the Panchayat Samiti. As soon as the possession of the Rest House is delivered by the Panchayat Samiti to the Department of Tourism, steps for construction of tourist bungalow there would be taken.

2. P. W. D. Rest House at Katori in Dhar Block also provides lodging facilities for tourists.

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਗੱਲ ਦੱਸਣ ਦੀ ਖੇਚਲ ਕਰਨਗੇ ਕਿ ਕਾਫੀ ਦੇਰ ਹੋ ਚੁਕੀ ਹੈ ਪੰਚਾਇਤ ਸੰਮਿਤੀ ਨੇ ਸਰਕਾਰ ਨੂੰ ਰੈਜ਼ੋਲਿਊਸ਼ਨ ਭੇਜਿਆ ਹੋਇਆ ਹੈ ਪਰ ਉਸ ਉਤੇ ਅਜੇ ਤਕ ਕਿਉਂ ਐਕਸ਼ਨ ਨਹੀਂ ਹੋਇਆ ? ਸਪੀਕਰ ਸਾਹਿਬ, ਇਹ ਪੁਰਾਣਾ ਰੈਸਟ ਹਾਊਸ ਹੈ, ਉਥੇ ਟੂਰਿਸਟ ਬੰਗਲੇ ਦੀ ਬੜੀ ਲੋੜ ਹੈ।

ਦੂਸਰੀ ਗੱਲ ਇਹ ਹੈ ਕਿ ਆਇਆ ਮਨਿਸਟਰ ਸਾਹਿਬ ਹੋਰ ਵੀ ਕੋਈ ਕਨਸਟਰੱਕਸ਼ਨ ਰੈਸਟ ਹਾਊਸ ਦੀ ਕਰਨਗੇ ਜਿਸ ਨਾਲ ਕਿ ਹੋਰ ਵੀ ਰਿਹਾਇਸ਼ ਦਾ ਬੰਦੋਬਸਤ ਹੋ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਤਾਂ ਦੁਨੇਰਾ ਰੈਸਟ ਹਾਊਸ ਦੇ ਟਰਾਂਸਫਰ ਦਾ ਸਵਾਲ ਹੈ, ਪੰਚਾਇਤ ਸੰਮਿਤੀ ਨੇ ਪਹਿਲਾਂ ਕਿਹਾ ਸੀ ਕਿ ਰੈਂਟ ਲਵਾਂਗੇ ਔਰ ਇਕ ਕਮਰਾ ਵੀ ਸਾਡਾ ਹੋਵੇਗਾ। ਅਸੀਂ ਸੋਚਿਆ ਕਿ ਇਹ ਗੱਲ ਤਾਂ ਠੀਕ ਨਹੀਂ ਹੈ ਕਿ ਉਹ ਰੈਂਟ ਵੀ ਚਾਰਜ ਕਰਨ ਔਰ ਇਕ ਕਮਰਾ ਵੀ ਉਨ੍ਹਾਂ ਨੂੰ ਦਿੱਤਾ ਜਾਵੇ। ਹੁਣ ਡਿਪਟੀ ਕਮਿਸ਼ਨਰ ਨੇ ਲਿਖਿਆ ਹੈ ਕਿ ਤੁਸੀਂ ਇਸ ਰੈਸਟ ਹਾਊਸ ਨੂੰ ਲੈ ਸਕਦੇ ਹੋ। ਹੁਣ ਅਸੀਂ ਉਸ ਨੂੰ ਲੈ ਕੇ ਉਥੇ ਕੰਮ ਸ਼ੁਰੂ ਕਰਾਂਗੇ। 70 ਹਜ਼ਾਰ ਰੁਪਿਆ ਇਸ ਬੱਜਟ ਵਿਚ ਇਸ ਕੰਮ ਲਈ ਰਖਿਆ ਵੀ ਹੈ।

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਇਕ ਉਥੇ ਹਾਰਾ ਨਾਰਾ ਮੰਦਰ ਹੈ, ਉਥੇ ਰਾਕ ਵੀ ਹੈ, ਅੱਛਾ ਸਪਾਟ ਹੈ, ਦਰਿਆ ਦਾ ਕਿਨਾਰਾ ਹੈ। ਉਸ ਜਗ੍ਹਾ ਪਾਂਡਵ ਬਨਬਾਸ ਦੇ ਦਿਨਾਂ ਵਿਚ ਰਹੇ ਸਨ । ਉਥੇ ਸ਼ਿਵ ਦਾ ਮੰਦਰ ਵੀ ਹੈ, ਮਹੀਨੇ ਵਿਚ ਇਕ ਦੋ ਵਾਰੀ ਉਥੇ ਮੇਲਾ ਵੀ ਲਗਦਾ ਹੈ । ਤੁਹਾਡੇ ਅਫਸਰ ਵੀ ਉਥੇ ਗਏ ਸਨ। ਉਨ੍ਹਾਂ ਨੇ ਜਗ੍ਹਾ ਵੀ ਵੇਖੀ ਸੀ, ਔਰ ਉਹ ਉਥੇ ਮੰਨ ਕੇ ਵੀ ਆਏ ਸਨ ਕਿ ਇਥੇ ਟੂਰਿਸਟ ਬੰਗਲੋ ਬਣਾਵਾਂਗੇ ਪਰ ਅਜੇ ਤਕ ਬਣਾਇਆ ਨਹੀਂ ਗਿਆ । ਆਇਆ ਸਰਕਾਰ ਛੇਤੀ ਤੋਂ ਛੇਤੀ ਉਥੇ ਕੋਈ ਟੂਰਿਸਟ ਬੰਗਲੋ ਬਣਾਵੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਬੜੀ ਖ਼ੂਬਸੂਰਤ ਜਗ੍ਹਾ ਹੈ। ਇਹ ਗੱਲ ਮੈਂ ਵੀ ਮੰਨਦਾ ਹਾਂ ਉਥੇ ਹਾਰਾਨਾਰਾ ਟੈਂਪਲ ਵੀ ਹੈ । ਰਾਮ ਸਿੰਘ ਪਠਾਨੀਆਂ ਵੀ ਚੰਗੀ ਜਗ੍ਹਾ ਹੈ ਪਰ ਅਸੀਂ ਐਕਸ-ਪਲੋਰ ਕਰ ਰਹੇ ਹਾਂ ਕਿਉਂਕਿ ਕਈ ਡਿਫੀਕਲਟੀਜ਼ ਹੁੰਦੀਆਂ ਹਨ। ਪੱਕੀ ਰੋਡ ਕੋਈ ਨਹੀਂ ਹੈ। ਇਸ ਲਈ ਅਸੀਂ ਪਹਿਲਾਂ ਉਥੇ ਕੋਈ ਅਪ੍ਰੋਚ ਰੋਡ ਬਣਾਉਣੀ ਹੈ। ਰੋਡ ਬਣਾਉਣ ਤੋਂ ਬਾਅਦ ਹੀ ਟੂਰਿਸਟ ਬੰਗਲੋ ਬਣਾਇਆ ਜਾ ਸਕਦਾ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਟੂਰਿਸਟ ਮਹਿਕਮੇ ਨੇ ਸਾਰੇ ਹੀ ਪੰਜਾਬ ਵਿਚ ਚੰਗੇ ਚੰਗੇ ਟੂਰਿਸਟ ਬੰਗਲੋ ਬਣਾਏ ਹਨ, ਇਕ ਰੋਪੜ ਵਿਚ ਟੂਰਿਸਟ ਬੰਗਲਾ ਬਣਾਇਆ ਹੈ ਪਰ ਉਥੇ ਇਕ ਕਮਰੇ ਦਾ ਕਿਰਾਇਆ 35 ਰੁਪਏ ਹੈ। ਕਿਰਾਇਆ ਬਹੁਤ ਜ਼ਿਆਦਾ ਹੋਣ ਕਰਕੇ ਇਹ ਸਹੂਲਤ ਦਰਮਿਆਨੇ ਦਰਜੇ ਦਾ ਯਾਤਰੀ ਨਹੀਂ ਉਠਾ ਸਕਦਾ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਕਿਰਾਏ ਨੂੰ ਘੱਟ ਕਰਨਗੇ ?

**ਸ੍ਰੀ ਸਪੀਕਰ :** ਜੋਸ਼ ਸਾਹਿਬ, ਇਹ ਸਪਲੀਮੈਂਟਰੀ ਤਾਂ ਇਸ ਕੁਐਸਚਨ ਵਿਚੋਂ ਅਰਾਈਜ਼ ਨਹੀਂ ਹੁੰਦਾ, ਵੈਸੇ ਵਜ਼ੀਰ ਸਾਹਿਬ, ਚਾਹੁੰਦੇ ਹਨ ਤਾਂ ਜਵਾਬ ਦੇ ਦੇਣ ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਨਾਲ ਤਾਂ ਇਨ੍ਹਾਂ ਦੀ ਸਪਲੀਮੈਂਟਰੀ ਦਾ ਸਬੰਧ ਨਹੀਂ ਹੈ। ਵੈਸੇ ਮੈਂ ਇਨ੍ਹਾਂ ਨੂੰ ਦੱਸ ਦੇਵਾਂ ਕਿ ਉਥੇ ਏਅਰਕੰਡੀਸ਼ਨਜ਼ ਕਮਰੇ ਹਨ। ਟਰਿਸਟ ਫੈਸਿਲਿਟੀ ਵਿਦੇਸ਼ਾਂ ਤੋਂ ਆਏ ਯਾਤਰੀਆਂ ਨੂੰ ਦੇਣ ਵਾਸਤੇ ਸਟੈਂਡਰਡ ਵੀ ਪ੍ਰੋਵਾਈਡ ਕਰਨਾ ਪੈਂਦਾ ਹੈ। ਜੋਸ਼ ਸਾਹਿਬ ਨੂੰ ਇਸ ਬਾਰੇ ਗਿਲਾ ਨਹੀਂ ਕਰਨਾ ਚਾਹੀਦਾ । ਉਥੇ ਏਅਰਕੰਡੀਸ਼ਨਡ ਕਮਰੇ ਹਨ ਔਰ ਮੈਂ ਸਮਝਦਾ ਹਾਂ ਕਿ 35 ਰੁਪਏ ਕੋਈ ਕਿਰਾਇਆ ਜ਼ਿਆਦਾ ਨਹੀਂ ਹੈ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਕੋਈ ਇਸ ਤਰ੍ਹਾਂ ਦਾ ਵਿਸ਼ਰਾਮ ਘਰ ਵੀ ਬਣਾਉਣ ਨੂੰ ਤਿਆਰ ਹਨ ਜਿਥੇ ਕਿ ਸਿਰਫ ਮੰਜਾ ਹੋਵੇ ਔਰ ਇਕ ਬੈਂਚ ਵਗੈਰਾ ਹੋਵੇ ਤਾਕਿ ਜਿਹੜੇ ਗਰੀਬ ਲੋਕ ਹਨ ਉਹ ਵੀ ਠਹਿਰ ਸਕਣ ਔਰ ਸੈਰ ਕਰ ਸਕਣ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਇਨ੍ਹਾਂ ਦੀ ਸੁਜੈਸ਼ਨ ਹੈ । ਪਰ ਗਰੀਬ ਆਦਮੀ ਸੈਰ ਕੀ ਕਰੇਗਾ ।

**ਕਾਮਰੇਡ ਅਰਜਨ ਸਿੰਘ** ਮਸਤਾਨਾ : ਸਪੀਕਰ ਸਾਹਿਬ, ਹਰੀਕੇ ਹੈਡਵਰਕਸ ਜਿਹੜਾ ਹੈ ਉਥੇ ਇਕ ਕੁਦਰਤੀ ਝੀਲ ਹੈ। ਬੜੀ ਹੀ ਰਮਣੀਕ ਜਗ੍ਹਾ ਹੈ, ਉਸ ਜਗ੍ਹਾ ਨੂੰ ਗਵਰਨਰ ਸਾਹਿਬ ਵੀ ਜਾਕੇ ਵੇਖ ਆਏ ਹਨ। ਕੀ ਵਜ਼ੀਰ ਸਾਹਿਬ ਉਥੇ ਵੀ ਕੋਈ ਇਹੋ ਜਿਹਾ ਟੂਰਿਸਟ ਬੰਗਲਾ ਬਣਾਉਣਗੇ ਜਿਸ ਤਰ੍ਹਾਂ ਦੇ ਹੋਰ ਜਗ੍ਹਾ ਇਨ੍ਹਾਂ ਨੇ ਬਣਾਏ ਹਨ ? ਆਇਆ ਕੋਈ ਇਸ ਤਰ੍ਹਾਂ ਦੀ ਤਜਵੀਜ਼ ਇਨ੍ਹਾਂ ਦੇ ਜ਼ੇਰੇ ਗੌਰ ਹੈ ?

**ਸ੍ਰੀ ਸਪੀਕਰ** : ਹਾਂ ਜੀ, ਵਜ਼ੀਰ ਸਾਹਿਬ, ਮਸਤਾਨਾ ਜੀ ਪੁੱਛਦੇ ਹਨ ਕਿ ਕੀ ਕੋਈ ਇਸ ਤਰ੍ਹਾਂ ਦੀ ਤਜਵੀਜ਼ ਸਰਕਾਰ ਦੇ ਜ਼ੇਰੇ ਗੌਰ ਹੈ।

(ਮੰਤਰੀ ਜੀ ਨੇ ਕੋਈ ਉੱਤਰ ਨਾ ਦਿੱਤਾ ।)

**ਚੌਧਰੀ ਰਾਮ ਸਿੰਘ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਪਣੇ ਰਿਪਲਾਈ ਵਿਚ ਕਿਹਾ ਹੈ ਕਿ ਉਥੇ ਪਹਿਲਾਂ ਟੂਰਿਸਟ ਬੰਗਲਾ ਬਣਾਉਣ ਲਈ ਸੜਕਾਂ ਚਾਹੀਦੀਆਂ ਹਨ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਥੇ ਹਾਰਾਨਾਰਾ ਤੇ ਰਾਮ ਸਿੰਘ ਪਠਾਨੀਆਂ ਸੜਕ ਬਣੀ ਹੋਈ ਹੈ, ਉਥੇ ਹੋਰ ਵੀ ਸੜਕਾਂ ਬਣੀਆਂ ਹੋਈਆਂ ਹਨ, ਇਸ ਕਰਕੇ ਕੀ ਇਹ ਉਥੇ ਛੇਤੀ ਕੰਮ ਸ਼ੁਰੂ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਮੇਰੇ ਪਾਸ ਹੈ ਉਸ ਦੇ ਮੁਤਾਬਕ These places are not connected by pucca roads ਦਾਨੋ ਵੀ ਸੜਕ ਨਹੀਂ ਹੈ, ਹਾਰਾਨਾਰਾ ਵੀ ਨਹੀਂ ਹੈ। ਅਸੀਂ ਉਨ੍ਹਾਂ ਨੂੰ ਲਿੰਕ-ਅਪ ਕਰ ਰਹੇ ਹਾਂ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਆਨਰੇਬਲ ਮੈਂਬਰ ਆਪਣੀ ਕੰਸਟੀਚਿਊਐਂਸੀ ਨੂੰ ਰੀਪਰੇਜ਼ੈਂਟ ਕਰਦੇ ਹਨ, ਇਸ ਲਈ ਉਨ੍ਹਾਂ ਦੀ ਗੱਲ ਸੱਚੀ ਹੋਵੇਗੀ । ਤੁਸੀਂ ਐਗਜ਼ਾਮਿਨ ਕਰ ਲੈਣਾ ।

(ਮੰਤਰੀ ਜੀ ਵੱਲੋਂ ਕੋਈ ਉੱਤਰ ਨਾ ਦਿੱਤਾ ਗਿਆ ।)

**ਸਰਦਾਰ ਪ੍ਰਿਥੀਪਾਲ ਸਿੰਘ** : ਸਪੀਕਰ ਸਹਿਬ, ਨੀਰੋ ਥਾਂ ਤੇ ਅੰਮ੍ਰਿਤਸਰ ਕੈਨਾਲ ਉਤੇ ਕੋਈ ਪੁਲ ਨਹੀਂ ਹੈ। ਆਇਆ ਸਰਕਾਰ ਦਾ ਉਥੇ ਪੁਲ ਬਣਾਉਣ ਦਾ ਕੋਈ ਵਿਚਾਰ ਹੈ ?

(ਮੰਤਰੀ ਜੀ ਵਲੋਂ ਕੋਈ ਉੱਤਰ ਨਹੀਂ ਆਇਆ ।)

**ਸ੍ਰੀ ਸਪੀਕਰ** : ਸਰਦਾਰ ਪ੍ਰਿਥੀਪਾਲ ਸਿੰਘ ਜੀ, ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਅਰਾਈਜ਼ ਨਹੀਂ ਹੁੰਦਾ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਪਟਿਆਲੇ ਤੋਂ ਸਮਾਣੇ ਤਕ ਕੋਈ ਰੈਸਟ ਹਾਊਸ ਨਹੀਂ ਹੈ। ਕੀ ਵਜ਼ੀਰ ਸਾਹਿਬ ਉਥੇ ਵੀ ਕੋਈ ਰੈਸਟ ਹਾਊਸ ਖੋਲ੍ਹਣ ਦਾ ਵਿਚਾਰ ਰਖਦੇ ਹਨ ?

**ਸ੍ਰੀ ਸਪੀਕਰ** : ਸਿੱਧੂ ਸਾਹਿਬ, ਇਹ ਸਪਲੀਮੈਂਟਰੀ ਸਵਾਲ ਵਿਚੋਂ ਨਹੀਂ ਉਠਦਾ । ਵਜ਼ੀਰ ਸਾਹਿਬ, ਸਾਰੇ ਪੰਜਾਬ ਬਾਰੇ ਜਵਾਬ ਨਹੀਂ ਦੇ ਸਕਦੇ ।

### 20-ਨੁਕਾਤੀ ਆਰਥਿਕ ਪਰੋਗਰਾਮ ਨੂੰ ਲਾਗੂ ਕਰਨ ਲਈ ਰਾਜ ਪੱਧਰ ਦੀ ਕਮੇਟੀ

*3907. **ਕਾਮਰੇਡ ਸੱਤ ਪਾਲ ਡਾਂਗ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ 20-ਨੁਕਾਤੀ ਆਰਥਿਕ ਪ੍ਰੋਗਰਾਮ ਨੂੰ ਲਾਗੂ ਕਰਨ ਵਿੱਚ ਸਹਾਇਤਾ ਕਰਨ ਲਈ ਸਰਕਾਰ ਨੇ ਸਰਕਾਰੀ ਅਧਿਕਾਰੀਆਂ ਅਤੇ ਗੈਰ-ਸਰਕਾਰੀ ਵਿਅਕਤੀਆਂ ਦੀ ਰਾਜ-ਪੱਧਰ ਤੇ ਕੋਈ ਕਮੇਟੀ ਸਥਾਪਤ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਿਸ ਤਰੀਕ ਨੂੰ ਬਣਾਈ ਗਈ ਅਤੇ ਇਸ ਦੀ ਬਣਤਰ ਕੀ ਹੈ;

(ਅ) ਇਸ ਦੀਆਂ ਹੁਣ ਤੱਕ ਕਿੰਨੀਆਂ ਮੀਟਿੰਗਾਂ ਹੋਈਆਂ ਅਤੇ ਹਰ ਇਕ ਮੀਟਿੰਗ ਕਿਸ ਕਿਸ ਤਰੀਕ ਨੂੰ ਹੋਈ ਅਤੇ ਉਸ ਵਿੱਚ ਕੀਤੀ ਗਈ ਕਾਰਵਾਈ ਦਾ ਵੇਰਵਾ ਕੀ ਹੈ ;

(ੲ) ਕੀ ਹੇਠਲੇ ਪੱਧਰ ਤੇ ਵੀ ਅਜਿਹੀਆਂ ਕਮੇਟੀਆਂ ਸਥਾਪਤ ਕਰਨ ਦੀ ਕੋਈ ਤਜਵੀਜ਼ ਹੈ ?

**ਗਿਆਨੀ ਜ਼ੈਲ ਸਿੰਘ** : (ੳ) ਹਾਂ ਜੀ, 8 ਅਪ੍ਰੈਲ, 1976 ਨੂੰ। ਕਮੇਟੀ ਦੀ ਬਣਤਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[ਮੁੱਖ ਮੰਤਰੀ]

(ਅ) ਪੰਜ ਮੀਟਿੰਗਾਂ ਹੋ ਚੁਕੀਆਂ ਹਨ । ਪਹਿਲੀ 18 ਅਪ੍ਰੈਲ , 1976 , ਦੂਜੀ 5 ਜੁਲਾਈ, 1976 , ਤੀਜੀ 29 ਅਕਤੂਬਰ , 1976, ਚੌਥੀ 27 ਨਵੰਬਰ , 1976 ਅਤੇ ਪੰਜਵੀਂ 29 ਦਸੰਬਰ, 1976 ਨੂੰ ਇਨ੍ਹਾਂ ਮੀਟਿਗਾਂ ਵਿੱਚ ਇਸ ਪ੍ਰੋਗਰਾਮ ਦੀ ਪੂਰਤੀ ਬਾਰੇ ਹੋਈ ਪ੍ਰਗਤੀ ਨੂੰ ਵਾਚਿਆ ਗਿਆ ਸੀ ਅਤੇ ਜਿਥੇ ਜ਼ਰੂਰਤ ਸਮਝੀ ਗਈ ਕੰਮ ਨੂੰ ਤੇਜ਼ੀ ਨਾਲ ਨਿਪਟਾਉਣ ਵਾਸਤੇ ਹਦਾਇਤਾਂ ਕੀਤੀਆਂ ਗਈਆਂ ਸਨ ।

(ੲ) ਹਾਂ ਜੀ । 20 ਨੁਕਾਤੀ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਜ਼ਿਲ੍ਹਾ ਪੱਧਰ ਕਮੇਟੀਆਂ , ਸਬ ਡਿਵੀਜ਼ਨਲ ਭੂਮੀ ਸੁਧਾਰ ਕਮੇਟੀਆਂ ਅਤੇ ਬਲਾਕ ਲੈਵਲ ਤੇ ਵੀ ਕਮੇਟੀਆਂ ਬਣਾਈਆਂ ਜਾ ਚੁਕੀਆਂ ਹਨ ।

A list showing the composition of the State Level Committee constituted for the speedy implementation of the 20-Point Socio-Economic Programme.

1. Giani Zail Singh, Chief Minister, Punjab. — Chairman

Ministers

2. Shri Hans Raj Sharma, Finance Minister, Punjab. — Member
3. Shri Gurmail Singh, Education Minister, Punjab. — Member

Official Members

4. Shri Hardev Singh Chhina, IAS., Chief Secretary to Government, Punjab.
5. Shri S. P. Bagla, IAS, Commissioner for Finance and Secretary to Government, Punjab, Finance Department. — Secretary

Non-official Members

6. Shri Mohinder Singh Gill, M.P. and President, Punjab Pradesh Congress Committee.
7. Shri Khurshid Alam Khan, M. P.
8. General Mohan Singh, M. P.
9. Pt. Mohan Lal.
10. Shri Avtar Singh Malhotra, General Secretary, Punjab Unit of C.P.I.
11. Miss Leela Saini.
12. Shri Jasbir Singh.
13. Shri Milkhi Ram Rattan.
14. Shri Ujjagar Singh Bilga.
15. Prof. H. K. Manmohan Singh.
16. Dr. H. S. Mann.

**ਕਾਮਰੇਡ ਸੱਤ ਪਾਲ ਡਾਂਗ** : ਕੀ ਚੀਫ਼ ਮਨਿਸਟਰ ਸਾਹਿਬ ਜੀ ਇਹ ਦੱਸਣਗੇ ਕਿ 20-ਨੁਕਾਤੀ ਪ੍ਰੋਗਰਾਮ ਦੀ ਇੰਪਲੀਕੇਸ਼ਨ ਲਈ ਜੋ ਸੂਬੇ ਦੇ ਪੱਧਰ ਤੇ ਕਮੇਟੀ ਬਣਾਈ ਹੈ ਇਸ ਵਿਚ ਕੀ ਇਹ ਬਾਰ ਬਾਰ ਗਲ ਆਈ ਹੈ ਜਾ ਨਹੀਂ ਕਿ ਲੈਂਡ ਸੀਲਿੰਗ ਐਕਟ ਦੀ ਇੰਪਲੀਕੇਸ਼ਨ ਗੈਰ-ਤਸੱਲੀਬਖਸ਼ ਹੈ? ਇਸ ਕਮੇਟੀ ਨੇ ਇਸ ਪੱਖ ਵਿਚ ਹਾਲਾਤ ਨੂੰ ਬੇਹਤਰ ਕਰਨ ਲਈ ਕਾਨੂੰਨ ਦੇ ਵਿਚ ਲੂਪਹੋਲਜ਼ ਨੂੰ ਦੂਰ ਕਰਨ ਲਈ ਕਿਹੜੀਆਂ ਕਿਹੜੀਆਂ ਸਿਫਾਰਸ਼ਾਂ ਕੀਤੀਆ ਹਨ ? ਉਨ੍ਹਾਂ ਸਿਫਾਰਸ਼ਾਂ ਵਿਚ ਕਿਤਨੀਆਂ ਉਤੇ ਅਤੇ ਕਿਹੜੀ ਕਿਹੜੀ ਤੇ ਅਮਲ ਹੋਇਆ ਹੈ ? ਜਿਨ੍ਹਾਂ ਤੇ ਅਮਲ ਨਹੀਂ ਹੋਇਆ , ਉਨ੍ਹਾ ਤੇ ਕਿਉਂ ਨਹੀਂ ਹੋਇਆ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸੀਲਿੰਗ ਦੇ ਕਾਨੂੰਨ ਦੇ ਸਬੰਧ ਵਿਚ ਕੋਈ ਅਪੀਲ ਨਾ ਹੋ ਸਕੇ, ਇਸ ਲਈ ਕੰਸਟੀਚਿਊਸ਼ਨ ਦੇ ਸ਼ਡਿਊਲ ਜਿਸ ਦਾ ਨੰਬਰ ਨੌਂ ਹੈ ਉਸ ਵਿਚ ਅਮੈਂਡਮੈਂਟ ਲਿਆਂਦੀ ਗਈ ਸੀ। ਕਮੇਟੀ ਨੇ ਇਹ ਮਹਿਸੂਸ ਕੀਤਾ ਸੀ ਕਿ ਜਿਥੇ ਜਿੱਥੇ ਕਮੀਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਵੇ ਔਰ ਉਸ ਦੇ ਲਈ ਨੀਚਲੇ ਲੈਵਲ ਤਕ ਕਮੇਟੀਆਂ ਬਣਾ ਦਿੱਤੀਆਂ ਗਈਆਂ ਸਨ। ਉਨ੍ਹਾਂ ਕਮੇਟੀਆਂ ਵਿਚ ਗਵਰਨਿੰਗ ਪਾਰਟੀ ਤੋਂ ਇਲਾਵਾ ਸੀ. ਪੀ. ਆਈ ਦੇ ਮੈਂਬਰ, ਦੂਸਰੀਆਂ ਪਾਰਟੀਆਂ ਦੇ ਉਹ ਮੈਂਬਰ ਜਿਹੜੇ ਜ਼ਮੀਨੀ ਸੁਧਾਰ ਦੇ ਵਿਚ ਸਹਾਇਤਾ ਦੇ ਸਕਦੇ ਸਨ ਔਰ ਉਨ੍ਹਾਂ ਨੀਤੀਆਂ ਦੇ ਨਾਲ ਸਹਿਮਤ ਸਨ , ਲਏ ਗਏ ਸਨ । ਕਮੇਟੀ ਦੀ ਦੂਜੀ ਮੀਟਿੰਗ ਵਿਚ ਲਏ ਗਏ ਫੈਸਲੇ ਅਨੁਸਾਰ ਲੈਂਡ ਰਿਫਾਰਮਜ਼ ਲਈ ਇਕ ਰਾਜ ਪੱਧਰੀ ਕਮੇਟੀ ਬਣਾਈ ਗਈ ਸੀ। ਹੁਣ ਤਕ ਇਸ ਕਮੇਟੀ ਦੀਆਂ ਜੋ ਮੀਟਿੰਗਾਂ ਹੋਈਆਂ ਹਨ ਉਨ੍ਹਾਂ ਬਾਰੇ ਮੈਂ ਦੱਸ ਚੁੱਕਾਂ ਹਾਂ । ਰਾਜ ਪਧਰੀ ਕਮੇਟੀ ਦੀ ਪੰਜਵੀਂ ਮੀਟਿੰਗ ਵਿਚ ਲਏ ਗਏ ਫੈਸਲੇ ਅਨੁਸਾਰ ਲਿਟਰੇਸੀ ਡਰਾਈਵ ਅਤੇ ਪ੍ਰਵਾਰ ਨਿਯੋਜਨ ਲਈ ਰਾਜ ਪੱਧਰ ਤੇ ਸਬ-ਕਮੇਟੀਆਂ ਸਥਾਪਿਤ ਕੀਤੀਆਂ ਗਈਆਂ ਸਨ।

ਇਸ ਅਨੁਸਾਰ ਇਸ ਦੇ ਆਧਾਰ ਤੇ ਜ਼ਿਲ੍ਹਾ ਪੱਧਰ ਤੇ ਕਮੇਟੀਆਂ ਬਣਾਈਆਂ ਇਸ ਦੇ ਸਬੰਧੀ ਅਧਿਸੂਚਨਾ ਦੀ ਕਾਪੀ , ਜੋ ਕਿ ਗਜ਼ਟ ਵਿਚ ਪਬਲਿਸ਼ ਹੋਈ ਹੈ , ਸਾਰਿਆਂ ਮੈਂਬਰਾਂ ਦੇ ਪਾਸ ਪੁਜੀ ਹੋਈ ਹੈ ਪਰ ਜੇ ਕਿਸੇ ਮੈਂਬਰ ਨੂੰ ਜ਼ਰੂਰਤ ਹੋਵੇ ਤਾਂ ਉਹ ਕਾਪੀ ਮੈਂ ਦਫਤਰ ਵਿਚੋਂ ਦੇ ਸਕਦਾ ਹਾਂ। ਇਕ ਸਬ-ਡਵੀਜ਼ਨ ਭੂਮੀ ਸੁਧਾਰ ਕਮੇਟੀ ਹੈ ਜਿਸ ਦੇ ਵਿਚ 3 ਗੈਰ ਸਰਕਾਰੀ ਮੈਂਬਰ ਹੋਣਗੇ ਜਿਨ੍ਹਾਂ ਦੇ ਵਿਚੋਂ ਦੋ ਮੈਂਬਰ ਜਿਹੜੇ ਹਨ ਉਹ ਹੋਣਗੇ ਕਾਂਗਰਸੀਆਂ ਦੇ ਅਤੇ ਇਕ ਉਨ੍ਹਾਂ ਵਿਚ ਸੀ. ਪੀ. ਆਈ. ਦਾ ਹੋਵੇਗਾ । ਤੀਜਾ ਹੋਵੇਗਾ ਜਿਸ ਕੋਲ ਨਿਰਧਾਰਿਤ ਸੀਮਾਂ ਤੋਂ ਵਧ ਭੂਮੀ ਹੋਵੇਗੀ । ਇਸ ਸਬੰਧ ਵਿਚ ਇਹ ਅਰਜ਼ ਹੈ ਕਿ ਇਨ੍ਹਾਂ ਕਮੇਟੀਆਂ ਦੇ ਮੈਂਬਰ ਜਿਹੜੇ ਹਨ , ਉਹ ਵੀ ਲਏ ਗਏ ਜਿਨ੍ਹਾਂ ਕੋਲ ਜ਼ਮੀਨ ਹੈ ਨਹੀਂ ਤੇ ਕੰਮ ਖੇਤੀਬਾੜੀ ਦਾ ਕਰਦੇ ਹਨ ਅਤੇ ਜਿਹੜੇ ਮਾਲਕ ਹਨ , ਉਹ ਵੀ ਭੂਮੀ ਸੁਧਾਰ ਦੀ ਕਮੇਟੀ ਵਿਚ ਸ਼ਾਮਲ ਕੀਤੇ ਗਏ ਹਨ। ਇਸ ਦੇ ਨਾਲ ਜਿਹੜਾ ਸਰਕਾਰੀ ਕਰਮਚਾਰੀ ਲਗਾਇਆ ਗਿਆ ਹੈ , ਉਹ ਕਮੇਟੀ ਦਾ ਸੈਕਟਰੀ ਹੋਵੇਗਾ । ਅਤੇ ਉਹ ਸਰਕਾਰੀ ਅਫਸਰ ਕਨਵੀਨਰ ਦੀ ਹੈਸੀਅਤ ਵਿਚ ਹੋਵੇਗਾ। ਬਲਾਕ ਲੈਵਲ ਕਮੇਟੀਆਂ ਭੀ ਬਣਾਈਆਂ ਗਈਆਂ ਹਨ ਅਤੇ ਬਲਾਕ ਡਿਵੈਲਪਮੈਂਟ ਅਫਸਰ ਉਸ ਦਾ ਕਨਵੀਨਰ ਹੋਵੇਗਾ । ਕਮੇਟੀ ਦੀ ਬਣਤਰ ਉਸੇ ਤਰ੍ਹਾਂ ਦੀ ਹੈ ਜਿਸ ਤਰ੍ਹਾਂ ਦੀ ਜ਼ਿਲ੍ਹਾ ਪੱਧਰ ਦੀ ਹੈ। ਭੂਮੀ ਸੁਧਾਰ ਦੇ ਕੰਮ ਨੂੰ ਨਿਪਟਾਣ ਦੇ ਲਈ ਪ੍ਰਾਂਤ ਵਿਚ ਸਾਰੀਆਂ ਜਗ੍ਹਾ ਕਮੇਟੀਆਂ ਬਣਾਈਆਂ ਗਈਆਂ ਹਨ । ਹੁਣ ਤੱਕ ਇਨ੍ਹਾਂ ਕਮੇਟੀਆਂ ਨੇ 292 ਮੀਟਿੰਗਾਂ ਕੀਤੀਆਂ ਹਨ । ਇਹ ਕਮੇਟੀਆਂ ਪਟਿਆਲਾ ਤੇ ਫਿਰੋਜ਼ਪੁਰ ਵਿਚ ਬਹੁਤ ਸਾਰੇ ਕੇਸ ਲੱਭਣ ਵਿਚ ਸਫਲ ਹੋਈਆਂ ਹਨ ਜਿਨ੍ਹਾਂ ਵਿਚ ਜ਼ਮੀਨ ਦੇ ਮਾਲਕ ਨੇ ਜਾਂ ਤਾਂ ਗਲਤ ਰਿਟਰਨਾਂ ਦਾਇਰ ਕੀਤੀਆਂ ਜਾਂ ਝੂਠੇ ਹਲਫੀਆ ਬਿਆਨਾਂ ਤੇ ਰਿਸ਼ਤੇਦਾਰਾ ਨੂੰ ਜ਼ਮੀਨਾਂ ਦੀ ਬਦਲੀ ਕੀਤੀ ਔਰ ਉਨ੍ਹਾਂ ਨੂੰ ਠੀਕ ਕਰਵਾਉਣ ਵਾਸਤੇ ਕਿਹਾ ਗਿਆ । ਇਨ੍ਹਾਂ ਕਮੇਟੀਆਂ ਨੂੰ ਆਪਣਾ ਕੰਮ ਕਾਰ ਕਰਨ ਵਿਚ ਕੋਈ ਔਕੜ ਪੇਸ਼ ਨਹੀਂ ਆਈ ਅਤੇ ਲੋਕੀਂ ਇਨ੍ਹਾਂ ਕਮੇਟੀਆਂ ਤੋਂ ਸੰਤੁਸ਼ਟ ਹਨ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਜੋ ਇਹ 20 ਨੁਕਾਤੀ ਪ੍ਰੋਗਰਾਮ ਤੇ ਤੁਹਾਡੀਆਂ ਕਮੇਟੀਆਂ ਬਣਾਈਆਂ ਗਈਆਂ ਕੀ ਇਸ ਦੇ ਵਿਚ 5 ਨੁਕਾਤੀ ਪ੍ਰੋਗਰਾਮ ਵੀ ਸ਼ਾਮਿਲ ਸੀ ਜਾਂ 5 ਨੁਕਾਤੀ ਪ੍ਰੋਗਰਾਮ ਵਾਸਤੇ ਹੋਰ ਕਮੇਟੀਆਂ ਬਣਾਈਆਂ ਗਈਆਂ ਸਨ ?

**ਮੁੱਖ ਮੰਤਰੀ** : 20 ਪੁਆਇੰਟ ਪ੍ਰੋਗਰਾਮ ਵਾਸਤੇ ਕਮੇਟੀ ਬਣਾਈ ਗਈ ਸੀ ਔਰ ਸਵਾਲ ਵੀ 20 ਪੁਆਇੰਟ ਬਾਰੇ ਹੀ ਹੈ ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : 20 ਪੁਆਇੰਟ ਪ੍ਰੋਗਰਾਮ ਵਿਚ ਭੂਮੀ ਸੁਧਾਰ ਦਾ ਇਕ ਮਸਲਾ ਬਹੁਤ ਅਹਿਮ ਸੀ ਪਿਛੇ ਇਕ ਸਵਾਲ ਦੇ ਜਵਾਬ ਵਿਚ ਦੱਸਿਆ ਗਿਆ ਸੀ ਕਿ ਅਜੇ ਤਕ ਕਿੰਨੀ ਸਰਪਲਸ ਜ਼ਮੀਨ ਮਿਲੀ ਹੈ ਅਤੇ ਮੇਰਾ ਮਤਲਬ ਇਹ ਹੈ ਕਿ ਬਹੁਤ ਸਾਰੀ ਜ਼ਮੀਨ ਸਰਪਲਸ ਡਿਕਲੇਅਰ ਹੋਣ ਵਾਲੀ ਰਹਿੰਦੀ ਹੈ । ਇਸ ਕਰ ਕਿ ਮੁੱਖ ਮੰਤਰੀ ਜੀ ਦਸਣਗੇ ਕਿ ਕੀ ਇਸ ਕਰਕੇ ਕੰਮ ਪੂਰਾ ਨਹੀਂ ਹੋ ਸਕਿਆ ਕਿਉਂਕਿ ਭੂਮੀ ਸੁਧਾਰ ਕਾਨੂੰਨ ਨੂੰ ਲਾਗੂ ਕਰਨ ਵਾਲੇ ਜਿਹੜੇ ਐਸ,ਡੀ.ਓ. ਜਾਂ ਕਮਿਸ਼ਨਰ ਹਨ ਜਿਨ੍ਹਾਂ ਕੋਲ ਸਰਪਲਸ ਜ਼ਮੀਨਾਂ ਸਨ ਅਤੇ ਉਹ ਹਰਚੰਦ ਸਿੰਘ ਕਮੇਟੀ ਦੇ ਦਾਗੀ ਅਫਸਰ ਹਨ ?

( ਕੋਈ ਉੱਤਰ ਨਹੀਂ ਦਿਤਾ ਗਿਆ )

**ਸਰਦਾਰ ਪ੍ਰਹਿਲਾਦ ਸਿੰਘ** : 28 ਸਾਲ ਇਹ ਕਾਂਗਰਸੀ ਲੋਕਾਂ ਨਾਲ ਧੋਖਾ ਕਰਦੇ ਰਹੇ ਹਨ . .

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ , ਲੈਕਚਰ ਦੇਣਾ ਸ਼ੁਰੂ ਨਾ ਕਰੋ ।

**ਸਰਦਾਰ ਪ੍ਰਹਿਲਾਦ ਸਿੰਘ** : 2 ਸਾਲ ਪਹਿਲਾਂ 20 ਨੁਕਾਤੀ ਪ੍ਰੋਗਰਾਮ ਸ਼ੁਰੂ ਕੀਤਾ ਗਿਆ, ਇਹ ਕੋਈ ਪ੍ਰੋਗਰਾਮ ਨਹੀਂ ਸੀ ਬਲਕਿ. . . .

**ਸ੍ਰੀ ਸਪੀਕਰ** : ਇਹ ਸਵਾਲ ਨਹੀਂ ਹੈ ।

**ਸਰਦਾਰ ਪ੍ਰਹਿਲਾਦ ਸਿੰਘ** : ਮੈਂ 20 ਨੁਕਾਤੀ ਪ੍ਰੋਗਰਾਮ ਦੇ ਹਸ਼ਰ ਬਾਰੇ ਕਹਿ ਰਿਹਾ ਹਾਂ ।

**ਸ੍ਰੀ ਸਪੀਕਰ** : ਤੁਸੀ ਸਵਾਲ ਨਹੀਂ ਪੁਛ ਰਹੇ ਹੋ ।

**ਸਰਦਾਰ ਪ੍ਰਹਿਲਾਦ ਸਿੰਘ** : ਮੈਂ ਮੁੱਖ ਮੰਤਰੀ ਜੀ ਨੂੰ ਪੁਛਣਾ ਚਾਹਦਾ ਹਾਂ ਕਿ ਜਿਹੜਾ 20 ਨੁਕਾਤੀ ਪ੍ਰੋਗਰਾਮ ਹੈ ਇਹ ਅਜੇ ਤਕ ਚਲਾਇਆ ਜਾ ਰਿਹਾ ਹੈ ਜਾਂ ਇਸ ਦਾ ਜੋ ਹਸ਼ਰ ਹੋਇਆ ਹੈ ਉਸ ਨੂੰ ਵੇਖ ਕੇ ਇਸਨੂੰ ਛੱਡ ਦਿੱਤਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 20 ਨੁਕਾਤੀ ਪ੍ਰੋਗਾਮ ਆਰਥਕ ਤੌਰ ਤੇ ਸਮਾਜਿਕ ਸੁਧਾਰ ਵਾਸਤੇ ਹੈ ਅਤੇ ਇਸ ਨੂੰ ਛੱਡਣਾ ਸਾਡੇ ਪ੍ਰਾਗਰੈਸਿਵ ਪ੍ਰੋਗਰਾਮਾਂ ਨੂੰ ਛੱਡਣ ਦੇ ਬਰਾਬਰ ਹੋਵੇਗਾ । ਲੇਕਿਨ ਇਹ ਪ੍ਰੋਗਰਾਮ ਦੇਸ਼ ਦੇ ਪ੍ਰਧਾਨ ਮੰਤਰੀ ਵਲੋਂ ਆਏ ਸਨ ਔਰ ਸੈਂਟਰਲ ਗਵਰਨਮੈਂਟ ਦੇ ਪਲੈਨਿੰਗ ਕਮਿਸ਼ਨ ਦੇ ਨਾਲ ਜੋ ਚੀਜ਼ਾਂ ਮਿਲਦੀਆਂ ਜੁਲਦੀਆਂ ਸਨ, ਉਨ੍ਹਾਂ ਦੇ ਮੁਤਾਬਿਕ ਆਏ ਸਨ । ਅਜੇ ਤਕ ਨਵੀਂ ਸਰਕਾਰ ਜੋ ਸੈਂਟਰ ਵਿਚ ਬਣੀ ਹੈ, ਉਸ ਨੇ ਇਸ ਸਬੰਧ ਵਿਚ ਕੋਈ ਫੈਸਲਾ ਨਹੀਂ ਕੀਤਾ ਅਤੇ ਨਾ ਪ੍ਰਾਂਤਿਕ ਸਰਕਾਰ ਨੂੰ ਕੋਈ ਹਦਾਇਤ ਆਈ ਹੈ । ਇਸ ਕਰਕੇ ਸਾਡੇ ਸਾਹਮਣੇ ਇਹ ਕੋਈ ਮਸਲਾ ਨਹੀਂ ਕਿ ਇਸ 20 ਨੁਕਾਤੀ ਪ੍ਰੋਗਰਾਮ ਨੂੰ ਛੱਡ ਦੇਈਏ । ਜਿਥੋਂ ਤਕ ਸਰਦਾਰ ਬਲਵਿੰਦਰ ਸਿੰਘ ਭੂੰਦੜ ਨੇ ਜੋ ਕਿਹਾ ਹੈ, ਉਸ ਬਾਰੇ ਮੈਂ ਇਹ ਕਹਿਣਾ ਹਾਂ ਇਨ੍ਹਾਂ ਕਮੇਟੀਆਂ ਦਾ ਕੰਮ ਸਿਰਫ ਭੂਮੀ ਸੁਧਾਰ ਦਾ ਹੀ ਨਹੀਂ ਹੈ ਬਲਕਿ ਫਾਲਤੂ ਜ਼ਮੀਨਾਂ ਲੈਣ ਤੋਂ ਇਲਾਵਾ

ਇਨ੍ਹਾਂ ਕਮੇਟੀਆਂ ਦਾ ਇਹ ਵੀ ਕੰਮ ਹੈ ਕਿ ਮਕਾਨਾਂ ਲਈ ਜ਼ਮੀਨ ਲੈ ਕੇ ਦੇਣੀ ਅਤੇ ਉਨ੍ਹਾਂ ਦੀ ਅਲਾਟਮੈਂਟ ਵੀ ਕਰਨੀ ਹੈ। ਜ਼ਿਲ੍ਹਾ ਹੁਸ਼ਿਆਰਪੁਰ, ਸੰਗਰੂਰ, ਬਠਿੰਡਾ ਅਤੇ ਪਟਿਆਲਾ ਵਿਚ ਇਸ ਕਮੇਟੀ ਦੀਆਂ 33 ਮੀਟਿੰਗਾ ਹੋਈਆਂ ਦੂਜੇ ਜ਼ਿਲ੍ਹਿਆਂ ਦੀ ਸੂਚਨਾ ਉਡੀਕ ਰਹੇਂ ਹਾਂ ਇਨ੍ਹਾਂ ਕਮੇਟੀਆਂ ਦੇ ਕੰਮ ਕਰਨ ਨਾਲ ਲੋਕਾਂ ਵਿਚ ਬੜਾ ਯਕੀਨ ਪੈਦਾ ਹੋਇਆ ਹੈ ਅਤੇ ਕੋਈ ਇਸ ਬਾਰੇ ਸ਼ਕਾਇਤ ਨਹੀਂ ਆਈ। ਡੀਲੇ ਹੋਣ ਦੇ ਕਾਰਨ ਇਹ ਹਨ ਕਿ ਇਹ ਬੜਾ ਲੰਮਾ ਚੌੜਾ ਕੰਮ ਹੈ। ਇਸ ਦੇ ਵਿਚ ਕੁਝ ਸ਼ਕਤੀਆਂ, ਕੁਝ ਪੁਲਿਟੀਕਲ ਪਾਰਟੀਆਂ ਦੇ ਐਸੇ ਬੰਦੇ ਹਨ ਜਿਹੜੇ ਜ਼ਮੀਨੀ ਸੁਧਾਰ ਬਿਲਕੁਲ ਨਹੀਂ ਚਾਹੁੰਦੇ ਅਤੇ ਕਈ ਸਰਕਾਰੀ ਮਸ਼ੀਨਰੀ ਵਿਚ ਵੀ ਅਜਿਹੇ ਮਨੁਖ ਸਨ ਜਿਹੜੇ ਕਿ ਇਸ ਚੀਜ਼ ਨੂੰ ਨਹੀਂ ਸੀ ਚਾਹੁੰਦੇ ਲੇਕਿਨ ਸਰਕਾਰੀ ਮਸ਼ੀਨਰੀ ਜਿਹੜੀ ਹੈ, ਉਹ ਆਪਣਾ ਪੂਰਾ ਕੰਮ ਕਰਦੀ ਰਹੀ ਹੈ ਅਤੇ ਸਾਨੂੰ ਸਰਕਾਰੀ ਮਸ਼ੀਨਰੀ ਨਾਲ ਕੋਈ ਸ਼ਿਕਾਇਤ ਨਹੀ। ਜਿਸ ਕਿਸੇ ਸਰਕਾਰੀ ਅਫਸਰ ਨੇ ਇਸ ਮਾਮਲੇ ਵਿਚ ਜਾਣਬੁਝ ਕੇ ਢਿਲ ਪਾਈ, ਉਸ ਨੂੰ ਅਸੀਂ ਤਬਦੀਲ ਕਰਕੇ ਕਿਸੇ ਹੋਰ ਕੰਮ ਤੇ ਲਗਾ ਦਿੱਤਾ ਅਤੇ ਕਿਸੇ ਹੋਰ ਅਫਸਰ ਨੂੰ ਉਸ ਦੀ ਥਾਂ ਤੇ ਲਗਾ ਦਿੱਤਾ ਇਹ ਤੁਸੀਂ ਸਾਰੇ ਜਾਣਦੇ ਹੋ ਕਿ ਲੋਕਾ ਨੂੰ ਪੰਜਾਬ ਵਿਚ ਜ਼ਮੀਨ ਨਾਲ ਬੜਾ ਪਿਆਰ ਹੈ ਅਤੇ ਜਦੋਂ ਜ਼ਮੀਨੀ ਸੁਧਾਰ ਦਾ ਐਕਟ ਬਣਿਆ ਤਾਂ ਕੁਝ ਲੋਕ ਹਾਈਕੋਰਟ ਵਿਚ, ਅਦਾਲਤਾਂ ਵਿਚ ਚਲੇ ਗਏ ਅਤੇ ਸਟੇ ਆਰਡਰ ਲੈ ਲਿਆ ਅਤੇ ਕਈ ਵੱਡੇ ਵੱਡੇ ਕੇਸ ਹਨ ਜਿਨ੍ਹਾਂ ਦਾ ਫੈਸਲਾ ਹਾਲਾਂ ਤੀਕ ਨਹੀ ਹੋਇਆ। 9ਵਾਂ ਸ਼ਡਿਊਲ ਪਾਉਣ ਤੋਂ ਬਾਅਦ ਤੇਜ਼ੀ ਨਾਲ ਕੰਮ ਹੋ ਰਿਹਾ ਹੈ, ਕਿਉਂਕਿ ਜਦੋਂ ਲੋਕ ਅਦਾਲਤਾਂ ਵਿਚ ਜਾ ਸਕਦੇ ਹਨ ਅਤੇ ਉਨ੍ਹਾਂ ਨੂੰ ਹੱਕ ਹੈ ਕਿ ਉਹ ਇਸ ਤਰ੍ਹਾਂ ਕਰ ਸਕਦੇ ਹਨ ਤਾਂ ਇਸ ਕੰਮ ਵਿਚ ਦੇਰੀ ਹੋਣਾ ਜ਼ਰੂਰੀ ਹੈ ਕਿਉਂਕਿ ਕਿਸੇ ਨਾ ਕਿਸੇ ਨੁਕਤੇ ਤੇ ਲੋਕ ਅਦਾਲਤਾਂ ਵਿਚ ਚਲੇ ਜਾਂਦੇ ਹਨ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਜਿਹੜੀ ਲੰਮੀ ਚੌੜੀ ਸਟੇਟਮੈਂਟ ਹੁਣ ਦਿਤੀ ਹੈ, ਇਹ ਕੁਐਸਚਨ ਆਵਰ ਵਿਚ ਇਕ ਨਵੀਂ ਪਰੰਪਰਾ ਹੈ। ਸਪਲੀਮੈਂਟਰੀ ਸਿਰਫ ਇਹ ਸੀ ਕਿ ਲੈਂਡ ਰਿਫਾਰਮ ਵਿਚ ਆਇਆ ਕੁਝ ਲਕੂਨਾਂ ਰਹਿ ਗਿਆ ਹੈ, ਅਗਰ ਰਹਿ ਗਿਆ ਹੈ ਤਾਂ ਇਸ ਬਾਰੇ ਕੀ ਸਟੈਪ ਲਏ ਜਾ ਰਹੇ ਹਨ ?

**ਮਾਲ ਅਤੇ ਚੋਣ ਮੰਤਰੀ (ਸਰਦਾਰ ਉਮਰਾਓ ਸਿੰਘ) :** ਸਪੀਕਰ ਸਾਹਿਬ, ਇਸ ਦੇ ਬਾਰੇ ਮੁੱਖ ਮੰਤਰੀ ਜੀ ਨੇ ਦੱਸ ਦਿਤਾ ਹੈ ਕਿ 20 ਪੁਆਇੰਟ ਪ੍ਰੋਗਰਾਮ ਦੀ ਕਮੇਟੀ ਨੇ ਜੋ ਰਿਕੁਮੈਂਡਸ਼ਨ ਕੀਤੀਆਂ ਸਨ, ਉਸ ਤੋਂ ਬਾਅਦ ਇਕ ਸਬ ਕਮੇਟੀ ਬਣਾਈ ਗਈ ਸੀ ਉਸ ਕਮੇਟੀ ਦੇ ਵਿਚ ਇਹ ਫ਼ੈਸਲਾ ਕੀਤਾ ਗਿਆ ਕਿ ਸਬ ਡਵੀਜ਼ਨ ਲੈਵਲ ਤੇ ਨਾਨ-ਆਫ਼ੀਸ਼ੀਅਲ ਸਬ ਕਮੇਟੀਜ਼ ਬਣਾਈਆਂ ਜਾਣ ਔਰ ਉਹ ਮੌਕੇ ਤੇ ਜਾਕੇ ਵੇਖਣ ਅਤੇ ਇਹ ਅਧਿਕਾਰ ਉਨ੍ਹਾਂ ਕਮੇਟੀਆਂ ਨੂੰ ਦਿੱਤਾ ਜਾਵੇ ਤਾਂਕਿ ਉਹ ਇਸ ਕੰਮ ਵਿਚ ਪੂਰਾ ਸਹਿਯੋਗ ਦੇ ਸਕਣ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ 20 ਨੁਕਾਤੀ ਪ੍ਰੋਗਰਾਮ ਦੀ ਕਮੇਟੀ ਨੇ ਜਿਹੜੀ ਸਿਫ਼ਾਰਸ਼ ਕੀਤੀ ਸੀ ਕਿ ਇਹ ਜਿਹੜਾ ਕਾਨੂੰਨ ਹੈ ਇਸ ਵਿਚ ਤਰਮੀਮ ਕੀਤੀ ਜਾਵੇ ਪਰ ਇਸ ਤੇ ਅਮਲ ਨਹੀਂ ਕੀਤਾ ਗਿਆ। ਕੀ ਇਹ ਹਕੀਕਤ ਹੈ ਕਿ ਇਕ ਸਾਲ ਤੋਂ ਬਾਅਦ 20 ਪੁਆਇੰਟ ਪ੍ਰੋਗਰਾਮ ਜੁਲਾਈ ਵਿਚ ਲਾਗੂ ਹੋਇਆ ਸੀ, 5 ਮੀਟਿੰਗਜ਼ ਉਸ ਕਮੇਟੀ ਨੇ ਕੀਤੀਆਂ ਔਰ ਇਨ੍ਹਾਂ 5 ਮੀਟਿੰਗਾਂ ਵਿਚ ਅਰਬਨ ਸੀਲਿੰਗ ਰੈਗੂਲੇਸ਼ਨ ਐਕਟ, ਜਿਹੜਾ ਕਿ ਇਸ 20 ਪੁਆਇੰਟ ਪ੍ਰੋਗਰਾਮ ਦੇ ਥੱਲੇ ਆਉਂਦਾ ਹੈ, ਇਹ ਲਾਗੂ ਨਹੀਂ ਹੋ ਰਿਹਾ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਅਰਬਨ ਪਰਾਪਰਟੀ ਸੀਲਿੰਗ ਐਕਟ 20 ਨੁਕਾਤੀ ਪ੍ਰੋਗਰਾਮ ਤੋਂ ਮਗਰੋਂ ਹੋਂਦ ਵਿਚ ਆਇਆ ਲੇਕਿਨ ਇਹ ਇਸ ਵਿਚ ਫਾਲ ਕਰਦਾ ਹੈ। ਇਸ ਲਈ ਸੈਂਟਰਲ

[ਮੁੱਖ ਮੰਤਰੀ]

ਗੌਰਮਿੰਟ ਦੀਆਂ ਹਦਾਇਤਾਂ ਦੇ ਮੁਤਾਬਿਕ ਇਸ ਤੇ ਅਮਲ ਕੀਤਾ ਜਾ ਰਿਹਾ ਹੈ । ਇਸ ਵਿਚ ਜੇ ਕੋਈ ਢਿਲ ਦਾ ਕਾਰਨ ਹੈ ਤਾਂ ਉਹ ਇਹ ਹੈ ਕਿ ਸੀ. ਪੀ. ਆਈ. ਦਾ ਇਕ ਡੈਪੂਟੇਸ਼ਨ ਮੈਨੂੰ ਆਕੇ ਇਸ ਬਾਰੇ ਮਿਲਿਆ ਸੀ, ਉਨ੍ਹਾਂ ਨੇ ਕਿਹਾ ਕਿ ਇਹ ਜਿਹੜਾ ਮਾਸਟਰ ਪਲਾਨ ਬਣਾਇਆ ਹੈ, ਅਰਬਨ ਲੈਂਡ ਸੀਲਿੰਗ ਕਰਨ ਲਈ, ਇਹ ਠੀਕ ਨਹੀਂ । ਉਨ੍ਹਾਂ ਨੇ ਇਹ ਵੀ ਕਿਹਾ ਕਿ ਇਸ ਬਾਰੇ ਇਕ ਮੀਟਿੰਗ ਜਲੰਧਰ ਵਿਚ ਹੋਣੀ ਹੈ, ਉਸ ਤੋਂ ਬਾਅਦ ਇਸ ਤੇ ਵਿਚਾਰ ਲਿਆ ਜਾਵੇ । ਕਾਂਗਰਸ ਅਤੇ ਸੀ. ਪੀ. ਆਈ. ਦੇ ਮੈਂਬਰਾਂ ਨੇ ਰਲ ਕੇ ਇਹ ਮੀਟਿੰਗ ਜਲੰਧਰ ਵਿਚ ਕੀਤੀ ਅਤੇ ਉਸ ਮੀਟਿੰਗ ਵਿਚ ਇਹ ਡੀਮਾਂਡ ਕੀਤੀ ਕਿ ਇਸ ਨੂੰ ਲਾਗੂ ਕਰਨ ਵਿਚ ਜਲਦੀ ਨਾ ਕੀਤੀ ਜਾਵੇ ਅਤੇ ਇਸ ਕਾਨੂੰਨ ਵਿਚ ਸੋਧ ਕੀਤੀ ਜਾਵੇ । ਇਸ ਕਰਕੇ ਇਸ ਅਰਬਨ ਸੀਲਿੰਗ ਐਕਟ ਵਿਚ ਰੁਕਾਵਟ ਪਈ । ਕੁਝ ਲੋਕ ਐਸੇ ਵੀ ਸਨ ਜਿਹੜੇ ਕਿ ਖੇਤੀਬਾੜੀ ਦੀ ਜਿਹੜੀ ਜ਼ਮੀਨ ਸੀ ਉਸ ਨੂੰ ਅਰਬਨ ਪ੍ਰਾਪਰਟੀ ਬਣਾ ਕੇ ਰਹਿੰਦੇ ਸਨ । ਜੇ ਇਹ ਐਕਟ ਇਸ ਤਰ੍ਹਾਂ ਨਾਲ ਜਲਦੀ ਵਿਚ ਲਾਗੂ ਹੋ ਜਾਂਦਾ ਤਾਂ ਉਨ੍ਹਾਂ ਨੂੰ ਦੁਖ ਲਗਣਾ ਸੀ । ਇਸ ਲਈ ਇਸ ਤਰਮੀਮ ਵਿਚ ਸੋਧ ਕਰਨ ਵਾਸਤੇ ਕੁਝ ਦੇਰੀ ਹੋਈ ।

ਦੂਸਰਾ ਕੈਪਟਨ ਰਤਨ ਸਿੰਘ ਜੀ ਦਸਣ ਲਗੇ ਸਨ ਕਿ ਸਪਲੀਮੈਂਟਰੀ ਦਾ ਜਵਾਬ ਲੰਬਾ ਨਹੀਂ ਹੋਣਾ ਚਾਹੀਦਾ । ਕੈਪਟਨ ਸਾਹਿਬ ਬੜੇ ਚੰਗੇ ਪਾਰਲੀਮੈਂਟਰੀਅਨ ਹਨ, ਪਾਰਲੀਮੈਂਟੀਰੀਅਨ ਦਾ ਬੁਨਿਆਦੀ ਫ਼ਰਜ਼ ਇਹ ਹੈ ਕਿ ਉਹ ਸਵਾਲ ਠੀਕ ਨੁਕਤੇ ਤੇ ਕਰੇ ਅਤੇ ਜਵਾਬ ਠੀਕ ਨੁਕਤੇ ਤੇ ਦੇਵੇ । ਲੇਕਿਨ ਜੇ ਉਹ ਸਮਝੇ ਕਿ ਕੋਈ ਕਲੈਰੀਫਿਕੇਸ਼ਨ ਦੇਣ ਵਿਚ ਫਾਇਦਾ ਹੈ, ਕਈ ਵਾਰ ਮੌਕਾ ਹੁੰਦਾ ਹੈ ਕੋਈ ਕਲਰੀਫਿਕੇਸ਼ਨ ਦੇਣ ਦਾ, ਤਾਂ ਉਹ ਉਸ ਵੇਲੇ ਮੌਕਾ ਠੀਕ ਵੇਖ ਕੇ ਕਲੈਰੀਫਿਕੇਸ਼ਨ ਵੀ ਦੇ ਦੇਵੇ । ਕਈ ਸਵਾਲਾਂ ਦਾ ਜਵਾਬ ਛੋਟਾ ਵੀ ਦਿੱਤਾ ਜਾ ਸਕਦਾ ਹੈ ਅਤੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਇਹ ਪਬਲਿਕ ਇੰਟਰਸੈਟ ਵਿਚ ਨਹੀਂ ਅਤੇ ਨਾਂਹ ਵੀ ਕੀਤੀ ਜਾ ਸਕਦੀ ਹੈ। ਜਿਹੜਾ ਆਦਮੀ ਆਪੋਜ਼ੀਸ਼ਨ ਵਿਚ ਰਿਹਾ ਹੋਵੇ ਅਤੇ ਬੋਲਦਾ ਰਿਹਾ ਹੋਵੇ...(ਵਿਘਨ)

**ਸ੍ਰੀ ਸਪੀਕਰ** : ਉਨ੍ਹਾਂ ਦਾ ਮਤਲਬ ਸੀ ਕਿ ਲੰਬੇ ਜਵਾਬ ਨਾਲ ਥੱਕ ਜਾਵੋਗੇ ।

**ਮੁੱਖ ਮੰਤਰੀ**: ਮੇਰੇ ਥਕਣ ਦੀ ਫ਼ਿਕਰ ਇਹ ਨਾ ਕਰਨ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ 20 ਨੁਕਾਤੀ ਪ੍ਰੋਗਰਾਮ ਦੇ ਮੁਤਾਬਿਕ ਜ਼ਮੀਨ ਸੁਧਾਰ ਐਕਟ ਵਿਚ ਕਿਤਨੀ ਫਾਲਤੂ ਜ਼ਮੀਨ ਨਿਕਲੀ ਹੈ ਅਤੇ ਕਿੰਨੀ ਵੰਡੀ ਗਈ ਹੈ ?

**ਮੁੱਖ ਮੰਤਰੀ** : ਇਸ ਦਾ ਜਵਾਬ ਤਾਂ ਦੇ ਦਿੱਤਾ ਹੈ ।

**ਸ੍ਰੀ ਪ੍ਰੇਮ ਗੁਪਤਾ** : ਸਪੀਕਰ ਸਾਹਿਬ, ਜਵਾਬ ਦਿੰਦੇ ਹੋਏ ਮੁੱਖ ਮੰਤਰੀ ਸਾਹਿਬ ਨੇ ਕਿਹਾ ਕਿ ਇਹ 20 ਨੁਕਾਤੀ ਪ੍ਰੋਗਰਾਮ ਆਰਥਿਕ ਅਤੇ ਸਮਾਜਿਕ ਉਨਤੀ ਵਾਸਤੇ ਸੀ । ਮੈਂ ਪੁਛਦਾ ਹਾਂ ਕਿ 20 ਪਆਇੰਟ ਪ੍ਰੋਗਰਾਮ ਦਾ ਜਿਹੜਾ ਸਭ ਤੋਂ ਇਮਪਾਰਟੈਂਟ ਪੁਆਇੰਟ ਸੀ ਉਹ ਇਹ ਸੀ ਕਿ ਕੀਮਤਾਂ ਨੂੰ ਘਟਾਇਆ ਜਾਵੇ । ਪਿਛਲੇ 15 ਦਿਨਾਂ ਤੋਂ ਤੁਸੀਂ ਵੇਖ ਰਹੇ ਹੋ ਕਿ ਕੀਮਤਾਂ ਕਿੰਨੀਆਂ ਵੱਧ ਗਈਆਂ ਹਨ ਅਤੇ ਹੋਰ ਵੀ ਵੱਧ ਰਹੀਆਂ ਹਨ । ਇਸ ਦੇ ਵਾਸਤੇ ਪੰਜਾਬ ਸਰਕਾਰ ਦੀ ਕੀ ਨੀਤੀ ਹੈ ?

**ਰਾਜ ਮੰਤਰੀ**, ਖੁਰਾਕ ਅਤੇ ਸਪਲਾਈਜ਼ (ਸ੍ਰੀ ਜੋਗਿੰਦਰ ਪਾਲ ਪਾਂਡੇ): ਸਪੀਕਰ ਸਾਹਿਬ, ਇਸ ਦਾ ਜਵਾਬ ਮੈਂ ਅੱਜ ਦੇਣਾ ਹੈ । ਕੁਐਸਚਨ ਆਵਰ ਤੋਂ ਬਾਅਦ ਸਟੇਟਮੈਂਟ ਦੇ ਦੇਵਾਂਗਾ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜੇ ਇਰੈਲੇਵੈਂਟ ਸਪਲੀਮੈਂਟਰੀਜ਼ ਹੋਣ ਉਹ ਇਥੇ ਨਹੀਂ ਹੋਣੇ ਚਾਹੀਦੇ । ਮਿਸਾਲ ਦੇ ਤੌਰ ਤੇ ਹੁਣੇ ਜਿਸ ਤਰ੍ਹਾਂ ਇਥੇ ਫੂਡ ਅਤੇ ਸਪਲਾਈ ਬਾਰੇ ਸਵਾਲ ਕੀਤਾ ਗਿਆ ਹੈ ।

**ਗਿਆਨੀ ਅਰਜਨ ਸਿੰਘ ਲਿੱਟ** : ਮੈਂ ਸੀ. ਐਮ. ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਸ 20 ਪੁਆਇੰਟ ਪ੍ਰੋਗਰਾਮ ਨਾਲ ਬਿਲਕੁਲ ਉਹੀ ਹਾਲ ਤਾਂ ਨਹੀਂ ਹੋ ਰਿਹਾ ਜਿਸ ਤਰ੍ਹਾਂ ਕਿ ਸ਼ੇਖਸਾਦੀ ਨੂੰ ਕਿਹਾ ਗਿਆ ਕਿ ਤੂੰ ਬੁਰੀਆਂ ਆਦਤਾਂ ਛੱਡ ਦੇ, ਉਸਨੇ ਕਿਹਾ ਕਿ ਮੈਂ ਕੀ ਛੱਡਾਂ, ਆਦਤਾਂ ਹੀ ਮੈਨੂੰ ਛੱਡ ਗਈਆਂ ਹਨ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਗਿਆਨੀ ਜੀ ਬਹੁਤ ਸਿਆਣੇ ਅਤੇ ਸ਼ਰੀਫ਼ ਮੈਂਬਰ ਸਨ ਪਰ ਅੱਜ ਉਹ ਵੀ ਆਪਣੀ ਆਦਤ ਦੇ ਖਿਲਾਫ਼ ਗਲ ਕਰ ਗਏ ਹਨ। ਇਸ ਦਾ ਕੋਈ ਇਸ ਸਵਾਲ ਨਾਲ ਤੁਅਲਕ ਨਹੀਂ ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਕਮੇਟੀਆਂ ਬਣਾਈਆਂ ਹਨ । ਮੁਕਤਸਰ ਦੀ ਜਿਹੜੀ ਕਮੇਟੀ ਹੈ ਉਸ ਵਿਚ ਮੁਖਤਿਆਰ ਆਮਾ ਹਰਚਰਨ ਸਿਘ ਸਰਾਏਨਾਗਾ ਦੀ ਜ਼ਮੀਨ ਨਿਕਲੀ ਵੀ ਹੈ ਅਤੇ ਅਜੇ ਨਿਕਲਣੀ ਹੈ। ਉਥੇ ਦੀ ਕਮੇਟੀ ਵਿਚ ਗਿਆਨੀ ਨੇ ਉਸ ਦੀ ਫਾਲਤੂ ਜ਼ਮੀਨ ਕੱਢੀ ਸੀ ਪਰ ਉਸ ਨੂੰ ਉਥੋਂ ਬਦਲ ਦਿਤਾ ਗਿਆ ਅਤੇ ਉਥੇ ਕਮੇਟੀ ਵਿਚ ਜੋਸ਼ੀ ਲਾ ਦਿੱਤਾ ਗਿਆ। ਉਸ ਨੇ ਇਥੇ ਆਕੇ ਹਰਚਰਰਨ ਸਿੰਘ ਸਰਾਏਨਾਗਾ ਦੀ ਸਾਰੀ ਜ਼ਮੀਨ ਉਸ ਨੂੰ ਵਾਪਿਸ ਦੇ ਦਿੱਤੀ ਇਸ ਲਈ ਮੈਂ ਕਹਿੰਦਾ ਕਿ ਜਿਹੜੇ ਕਮੇਟੀ ਦੇ ਮੈਂਬਰ ਹਨ ਉਹ ਵਡੇ ਵਡੇ ਕੈਪੀਟਲਿਸਟ ਹਨ, ਜਿੰਨੇ ਤਕ ਉਨ੍ਹਾਂ ਨੂੰ ਨਹੀਂ ਕਢਿਆ ਜਾਂਦਾ, ਜ਼ਮੀਨ ਨਹੀਂ ਨਿਕਲ ਸਕਦੀ । ਕੀ ਇਹ ਹਰਚਰਨ ਸਿੰਘ ਦੀ ਜ਼ਮੀਨ ਦੀ ਹੋਰ ਬੰਦੇ ਕਮੇਟੀ ਵਿਚ ਲਾਕੇ ਇਨਕੁਆਰੀ ਕਰਵਾਉਣਗੇ?

**ਸ੍ਰੀ ਸਪੀਕਰ** : ਹਾਂ ਜੀ, ਜਿਹੜੇ ਕਮੇਟੀ ਵਿਚ ਕੈਪੀਟਲਿਸਟ ਲਾਏ ਹਨ ਉਹ ਕਢੋਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਤੁਸੀਂ ਮਸਤਾਨਾ ਜੀ ਨੂੰ ਕਿਸੇ ਅਫ਼ਸਰ ਦਾ ਨਾਂ ਲੈਣ ਲਈ ਅਲਾਓ ਕਰ ਦਿੱਤਾ ਹੈ। ਜਿਹੜਾ ਆਦਮੀ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ ਉਸ ਦਾ ਜ਼ਿਕਰ ਇਸ ਹਾਊਸ ਵਿਚ ਨਹੀਂ ਹੋਣਾ ਚਾਹੀਦਾ ਸੀ ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਜੋਸ਼ੀ ਸਾਹਿਬ ਨੇ ਲੱਖਾਂ ਰੁਪਏ ਖਾ ਲਏ ਹਨ ਇਹ ਕਹਿੰਦੇ ਹਨ . . . .

**Mr. Speaker : Not allowed. Next question.**

(ਇਸ ਵੇਲੇ ਕਈ ਮਾਨਯੋਗ ਮੈਂਬਰ ਸਾਹਿਬਾਨ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ )

**ਸ੍ਰੀ ਸਪੀਕਰ** : ਜੋ ਕੁਝ ਬਗੈਰ ਪਰਮਿਸ਼ਨ ਦੇ ਕਿਹਾ ਜਾ ਰਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ ।

---

### ਤਹਿਸੀਲ ਦਫਤਰ, ਪਠਾਨਕੋਟ ਨੂੰ ਬਦਲਣਾ ।

*3974. **ਚੌਧਰੀ ਰਾਮ ਸਿੰਘ**: ਕੀ ਮਾਲ ਅਤੇ ਚੋਣ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਤਹਿਸੀਲ ਦਫਤਰ, ਪਠਾਨਕੋਟ ਨੂੰ ਖਸਤਾ ਹਾਲਤ ਮੌਜੂਦਾ ਇਮਾਰਤ ਤੋਂ ਪੁਰਾਣੇ ਕਿਤਾਬ ਘਰ ਦੀ ਇਮਾਰਤ ,

---

**Not recorded as ordered by the Chair.

[ਚੌਧਰੀ ਰਾਮ ਸਿੰਘ]
ਪਠਾਨਕੋਟ ਵਿਚ ਬਦਲਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਸਰਦਾਰ ਉਮਰਾਓ ਸਿੰਘ:** ਨਹੀਂ ਜੀ।

**ਚੌਧਰੀ ਰਾਮ ਸਿੰਘ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ 2-3 ਸਾਲ ਪਹਿਲਾਂ ਇਨ੍ਹਾਂ ਨੇ ਕਿਹਾ ਸੀ ਕਿ ਪਠਾਨਕੋਟ ਵਿਚ ਤਹਿਸੀਲ ਆਫਿਸ ਨੂੰ ਬਦਲ ਦਿੱਤਾ ਜਾਵੇਗਾ। ਇਸ ਨੂੰ ਪੁਰਾਣੇ ਕਿਤਾਬ ਘਰ ਵਿਚ ਬਦਲਣ ਦੀ ਤਜਵੀਜ਼ ਸੀ ਪਰ ਹੁਣ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਨਹੀਂ ਜੀ'। ਇਸ ਦੇ ਕੀ ਕਾਰਨ ਹਨ?

**ਮੰਤਰੀ** : ਸਪੀਕਰ ਸਾਹਿਬ, ਉਥੇ ਸਕੂਲ ਐਜੂਕੇਸ਼ਨ ਬੋਰਡ ਨੇ ਆਪਣਾ ਡਿਪੂ ਖੋਲ੍ਹਣ ਦਾ ਫੈਸਲਾ ਕਰ ਲਿਆ ਹੈ, ਇਸ ਲਈ ਸਾਨੂੰ ਉਥੇ ਖੋਲ੍ਹਣ ਵਿਚ ਮੁਸ਼ਕਲ ਆ ਰਹੀ ਹੈ।

**ਚੌਧਰੀ ਰਾਮ ਸਿੰਘ:** ਸਪੀਕਰ ਸਾਹਿਬ, ਜਿਹੜੀ ਤਹਿਸੀਲ ਦੀ ਬਿਲਡਿੰਗ ਹੈ ਉਹ ਬਹੁਤ ਪੁਰਾਣੀ ਅਤੇ ਖਸਤਾ ਹਾਲਤ ਵਿਚ ਹੋ ਗਈ ਹੈ, ਉਸਦੇ ਕਮਰੇ ਵਗੈਰਾ ਟੁਟੇ ਹੋਏ ਹਨ। ਉਸ ਤਹਿਸੀਲ ਦਾ ਅਮਲਾ ਬਾਹਰ ਬੈਠਦਾ ਹੈ, ਇਸ ਲਈ ਅਮਲੇ ਦੇ ਬੈਠਣ ਲਈ ਕੀ ਕੋਈ ਯੋਗ ਬੰਦੋਬਸਤ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਇਸ ਗੱਲ ਤੇ ਵਿਚਾਰ ਕਰ ਲਵਾਂਗੇ। ਕਈ ਨਵੀਆਂ ਬਿਲਡਿੰਗਾਂ ਦੇ ਵਿਚ ਕੰਪਲੈਕਸ ਬਣਾ ਰਹੇ ਹਾਂ। ਸਪੀਕਰ ਸਾਹਿਬ, ਕਿਉਂਕਿ ਪਿਛਲੇ 2-3 ਸਾਲ ਤੋਂ ਕਟੌਤੀ ਲਗੀ ਹੋਈ ਸੀ, ਇਸ ਲਈ ਨਵੀਆਂ ਬਿਲਡਿੰਗਾਂ ਸ਼ੁਰੂ ਨਹੀਂ ਕੀਤੀਆਂ ਗਈਆਂ। ਜਿਸ ਵੇਲੇ ਇਹ ਕਟੌਤੀ ਖ਼ਤਮ ਹੋ ਜਾਏਗੀ ਤਾਂ ਬਣਾ ਦਿਆਂਗੇ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਤਹਿਸੀਲ ਬਿਲਡਿੰਗਾਂ ਸ਼ਹਿਰ ਦੇ ਘੇਰੇ ਵਿਚ ਆ ਗਈਆਂ ਹਨ ਉਥੇ ਆਬਾਦੀ ਬਹੁਤ ਹੈ। ਇਨ੍ਹਾਂ ਬਿਲਡਿੰਗਾਂ ਦੀਆਂ ਕੀਮਤਾਂ ਸੌ ਗੁਣਾ ਵੱਧ ਗਈਆਂ ਹਨ। ਕੀ ਸਰਕਾਰ ਜਿਥੇ ਤਹਿਸੀਲ ਬਿਲਡਿੰਗਾਂ ਖਸਤਾ ਹਾਲਤ ਵਿਚ ਹੋ ਗਈਆਂ ਹਨ ਅਤੇ ਜਿਨ੍ਹਾਂ ਦਾ ਹਰ ਵਕਤ ਢਹਿਣ ਦਾ ਖਤਰਾ ਰਹਿੰਦਾ ਹੈ, ਕੀ ਸਰਕਾਰ ਕੋਈ ਮੁਨਾਸਬ ਇੰਤਜ਼ਾਮ ਕਰਨ ਲਈ ਤਿਆਰ ਹੈ? ਜਿਸ ਤਰ੍ਹਾਂ ਚੌਧਰੀ ਰਾਮ ਸਿੰਘ ਜੀ ਨੇ ਫਰਮਾਇਆ ਹੈ ਕਿ ਤਹਿਸੀਲ ਦਾ ਅਮਲਾ ਬਾਹਰ ਬੈਠਦਾ ਹੈ। ਕੀ ਉਥੇ ਸਰਕਾਰ ਨਵੀਆਂ ਬਿਲਡਿੰਗਾਂ ਬਣਾਉਣ ਦਾ ਕੋਈ ਇੰਤਜ਼ਾਮ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਪਿਛਲੇ 3-4 ਸਾਲਾਂ ਤੋਂ ਇਸ ਸਰਕਾਰ ਦੇ ਵਲੋਂ ਕਈ ਜਗ੍ਹਾਂ ਜਿਵੇਂ ਨਕੋਦਰ, ਫਗਵਾੜਾ ,ਗਿਦੜਬਾਹਾ, ਤਰਨ ਤਾਰਨ, ਸੁਨਾਮ, ਦਸੂਹਾ ਅਤੇ ਰਾਮਪੁਰਾ ਫੂਲ ਵਗੈਰਾ ਤੇ ਬਿਲਡਿੰਗਾਂ ਬਣਾਉਣ ਦਾ ਪ੍ਰੋਗਰਾਮ ਜਾਰੀ ਹੈ। ਕਈ ਬਿਲਡਿੰਗਾਂ ਬਣ ਗਈਆਂ ਹਨ ਅਤੇ ਕਈ ਬਣ ਰਹੀਆਂ ਹਨ। ਇਸ ਤੋਂ ਇਲਾਵਾ, ਲੁਧਿਆਣੇ ਦੇ ਵਿਚ ਇਕ ਮਿੰਨੀ ਸਕੱਤਰੇਤ ਬਣਾਇਆ ਗਿਆ ਹੈ ਅਤੇ ਰੂਪ ਨਗਰ ਦੇ ਵਿਚ ਵੀ ਮਿੰਨੀ ਸਕੱਤਰੇਤ ਬਣਾ ਰਹੇ ਹਾਂ। ਮੈਂ ਸਮਝਦਾ ਹਾਂ ਕਿ ਤਕਰੀਬਨ 70-80 ਸਾਲ ਪੁਰਾਣੀ ਬਿਲਡਿੰਗ ਦੇ ਵੱਲ ਕਿਸੇ ਸਰਕਾਰ ਨੇ ਧਿਆਨ ਨਹੀਂ ਦਿੱਤਾ ਸੀ ਜਦ ਕਿ ਸਾਡੀ ਸਰਕਾਰ, ਗਿਆਨੀ ਜੀ ਦੀ ਸਰਕਾਰ ਨੇ ਇਸ ਪਾਸੇ ਕਾਫੀ ਧਿਆਨ ਦਿੱਤਾ ਹੈ ਤਾਕਿ ਕਿਸਾਨਾਂ ਨੂੰ ਸਹੂਲਤ ਹੋ ਸਕੇ। ਅਸੀਂ ਕਈ ਹੋਰ ਉਪਰਾਲੇ ਵੀ ਕਰ ਰਹੇ ਹਾਂ। ਲੁਧਿਆਣਾ ਅਤੇ ਜਲੰਧਰ ਦੀਆਂ ਪੁਰਾਣੀਆਂ ਬਿਲਡਿੰਗਜ਼ ਵਿਚ ਸ਼ਾਪਿੰਗ ਸੈਂਟਰ ਬਣਾਉਣ ਬਾਰੇ ਵੀ ਸੋਚ ਰਹੇ ਹਾਂ।

**ਚੌਧਰੀ ਦਰਸ਼ਨ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਨੂਰਮਹਿਲ ਸਬ-ਤਹਿਸੀਲ ਬਣਾਉਣ ਦਾ ਐਲਾਨ ਕਰਕੇ ਆਏ ਸਨ ਉਹ ਸਬ-ਤਹਿਸੀਲ ਕਦੋਂ ਤਕ ਖੁਲ੍ਹ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਨਵੀਂ ਤਹਿਸੀਲ ਬਿਲਡਿੰਗ ਦੇ ਨਾਲ ਸਬੰਧ ਰਖਦਾ ਹੈ ਨਾ ਕਿ ਨਵੀਂ ਤਹਿਸੀਲ ਦੇ ਨਾਲ, ਇਸ ਲਈ ਇਹ ਵੱਖਰਾ ਨੋਟਿਸ ਦੇ ਦੇਣ ਉਸ ਦਾ ਜਵਾਬ ਦੇ ਦੇਵਾਂਗਾ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਲੰਧਰ ਸ਼ਹਿਰ ਦੀ ਨਵੀਂ ਤਹਿਸੀਲ ਬਿਲਡਿੰਗ ਕਦੋਂ ਬਣ ਜਾਵੇਗੀ?

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਮੈਂ ਪਹਿਲਾਂ ਜਵਾਬ ਦੇ ਚੁਕਾ ਹਾਂ । ਜਿਹੜੀਆਂ ਪੁਰਾਣੀਆਂ ਬਿਲਡਿੰਗਾਂ ਹਨ ਉਸ ਜਗ੍ਹਾ ਨੂੰ ਅਸੀਂ ਸ਼ਾਪਿੰਗ ਕੰਪਲੈਕਸ ਬਣਾਉਣ ਦਾ ਵਿਚਾਰ ਕਰ ਰਹੇ ਹਾਂ । ਜਦੋਂ ਸਾਡੇ ਕੋਲ ਪੈਸਾ ਆ ਗਿਆ ਫਿਰ ਅਸੀਂ ਵਿਚਾਰ ਕਰ ਲਵਾਂਗੇ ।

**ਗਿਆਨੀ ਕੁੰਦਨ ਸਿੰਘ ਪਤੰਗ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਬਰਨਾਲੇ ਦੀ ਤਹਿਸੀਲ ਸ਼ਹਿਰ ਦੇ ਘੇਰੇ ਵਿਚ ਆ ਗਈ ਹੈ ਅਤੇ ਉਸ ਤਹਿਸੀਲ ਬਿਲਡਿੰਗ ਦੀ ਹਾਲਤ ਬੜੀ ਖਸਤਾ ਹੈ । ਕੀ ਉਸ ਨੂੰ ਬਦਲਣ ਦਾ ਵਿਚਾਰ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਇਹ ਚੀਜ਼ ਵੀ ਵੇਖ ਲਵਾਂਗੇ ।

**ਸਰਦਾਰ ਲਛਮਣ ਸਿੰਘ**: ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਗੁਰੂ ਹਰਿਸਹਾਇ ਤਹਿਸੀਲ ਦੀ ਬਿਲਡਿੰਗ ਨੂੰ ਨਵੀਂ ਬਿਲਡਿੰਗ ਵਿਚ ਬਦਲਣ ਲਈ ਕੋਈ ਵਿਚਾਰ ਕਰਨਗੇ?

**ਮੰਤਰੀ** : ਸਪੀਕਰ ਸਾਹਿਬ, ਪਿਛਲੇ 2-3 ਸਾਲਾਂ ਤੋਂ ਸਰਕਾਰ ਵਲੋਂ 10 ਜਗ੍ਹਾਂ ਤਕਰੀਬਨ ਨਵੀਆਂ ਸਬ-ਤਹਿਸੀਲਾਂ ਬਣਾਈਆਂ ਗਈਆਂ ਹਨ ਅਤੇ ਜਿਥੇ ਹੋਰ ਲੋੜ ਹੋਵੇਗੀ ਉਥੇ ਬਣਾਉਣ ਦੀ ਕੋਸ਼ਿਸ਼ ਕਰਾਂਗੇ । ਜਦੋਂ ਫੰਡਜ਼ ਅਵੇਲੇਬਲ ਹੋਣਗੇ ਉਥੇ ਬਣਾ ਦਿਆਂਗੇ ।

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਐਤਕੀ ਹੜ੍ਹ ਆਉਣ ਦੇ ਨਾਲ ਫਰੀਦਕੋਟ ਦੀ ਕਚਹਿਰੀ ਥੱਲੇ ਬਹਿ ਗਈ ਹੈ । ਇਹ ਕਚਹਿਰੀ ਬਹੁਤ ਵਧੀਆ ਸੀ । ਕੀ ਸਰਕਾਰ ਇਸ ਕਚਹਿਰੀ ਨੂੰ ਨਵੇਂ ਢੰਗ ਨਾਲ ਬਣਾਉਣ ਦਾ ਵਿਚਾਰ ਕਰੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਫਰੀਦਕੋਟ ਸ਼ਹਿਰ ਦੀਆਂ ਬਹੁਤ ਸਾਰੀਆਂ ਬਿਲਡਿੰਗਾਂ ਥੱਲੇ ਬੈਠੀਆਂ ਹਨ ਅਤੇ ਕੁਝ ਸਰਕਾਰੀ ਅਫ਼ਸਰਾਂ ਦੇ ਮਕਾਨ ਵੀ ਥੱਲੇ ਬੈਠ ਗਏ ਹਨ, ਇਹ ਕਾਫੀ ਚਿੰਤਾਜਨਕ ਗੱਲ ਹੈ । ਇਸ ਦੇ ਲਈ ਅਸੀਂ ਇਹ ਯਤਨ ਕੀਤੇ ਹਨ, ਮਾਹਰੀਨ ਦੀ ਸਲਾਹ ਲਈ ਜਾ ਰਹੀ ਹੈ ਕਿ ਇਹ ਮਕਾਨ ਕਿਸ ਤਰ੍ਹਾਂ ਕਾਇਮ ਰੱਖ ਸਕਦੇ ਹਾਂ ਜਾਂ ਸਾਨੂੰ ਇਹ ਮਕਾਨ ਗਿਰਾਣੇ ਪੈਣਗੇ । ਕੁਝ ਅੰਮ੍ਰਿਤਸਰ ਖੋਜ ਕੇਂਦਰ ਦੇ ਇੰਜੀਨੀਅਰਜ਼ ਉਥੇ ਗਏ ਹਨ ਤਾਕਿ ਇਨਵੈਸਟੀਗੇਸ਼ਨ ਕਰਕੇ ਪਤਾ ਲਗ ਸਕੇ । ਸਰਕਾਰ ਇਸ ਪਾਸੇ ਪੂਰਾ ਧਿਆਨ ਦੇ ਰਹੀ ਹੈ । ਇਸ ਪਾਸੇ ਜਲਦੀ ਤੋਂ ਜਲਦੀ ਕਦਮ ਚੁਕਾਂਗੇ ।

**ਸਰਦਾਰ ਦਿਲਬਾਗ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਨਵਾਂ ਸ਼ਹਿਰ ਦੀ ਤਹਿਸੀਲ ਇਕ ਪੁਰਾਣੀ ਹੈ ਉਸ ਨੂੰ ਨਵੀਂ ਬਣਾਉਣ ਲਈ 2-3 ਸਾਲ ਪਹਿਲਾਂ 8 ਲੱਖ ਰੁਪਿਆ ਸੈਂਕਸ਼ਨ ਹੋਇਆ ਸੀ ਪਰ ਅਜੇ ਤੱਕ ਕੰਮ ਸ਼ੁਰੂ ਨਹੀਂ ਹੋਇਆ । ਤਹਿਸੀਲ ਦਾ ਰਿਕਾਰਡ ਬਾਰਸ਼ ਨਾਲ ਖਰਾਬ ਹੋ ਰਿਹਾ ਹੈ । ਕੀ ਇਹ ਜਲਦੀ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਨਵਾਂ ਸ਼ਹਿਰ ਦੀ ਤਹਿਸੀਲ ਨਵੀਂ ਬਣਾਉਣ ਦਾ ਪ੍ਰੋਗਰਾਮ ਵਿਚਾਰ ਅਧੀਨ ਹੈ । ਜਿਹੜੀ ਉਥੇ ਜ਼ਮੀਨ ਲੈਣ ਦੀ ਸੰਭਾਵਨਾ ਸੀ, ਉਹ ਜ਼ਮੀਨ ਡਿਫੈਂਸ ਦੀ ਹੈ, ਇਸ ਬਾਰੇ ਡਿਫੈਂਸ ਮਹਿਕਮੇ ਦੇ ਨਾਲ ਗੱਲ ਬਾਤ ਹੋ ਰਹੀ ਹੈ । ਡਿਫੈਂਸ ਮਹਿਕਮੇ ਵਾਲੇ ਕੀਮਤ ਬਹੁਤ ਜ਼ਿਆਦਾ ਮੰਗ ਰਹੇ ਹਨ । ਇਹ ਜ਼ਮੀਨ ਵਾਜਬ ਭਾਅ ਮਿਲਣ ਤੇ ਹੀ ਉਥੇ ਨਵੀਂ ਤਹਿਸੀਲ ਬਣਾਉਣ ਦੀ ਕੋਸ਼ਿਸ਼ ਕਰਾਂਗੇ ।

---

## STRENGTH OF SWEEPERS IN THE NOTIFIED AREA COMMITTEE NANGAL TOWNSHIP

*3908. **Comrade Satya Pal Dang** : Will the Minister for Finance be pleased to state—

(a) the present strength of sweepers with the Notified Area Committee, Nangal Township;

(b) whether any proposal to increase the strength is under consideration ?

**Shri Hans Raj Sharma** : (a) Twenty one, Sir.

(b) Yes, a proposal for increase in the strength of sweepers is under consideration of the Deputy Commissioner, Roop Nagar.

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਨਾਮਜ਼ਦ ਕਮੇਟੀ ਨੋਟੀਫਾਈਡ ਏਰੀਆ ਵਿਚ ਹੈ ਇਸ ਦੇ ਵਿਚ ਕੁਝ ਸਰਕਾਰੀ ਅਫਸਰ ਮੈਂਬਰ ਹਨ ਅਤੇ ਕੁਝ ਨਾਨ ਆਫੀਸ਼ਲ ਮੈਂਬਰ ਹਨ । ਇਹ ਕਦੋਂ ਇਸ ਤੇ ਗੌਰ ਕਰ ਲੈਣ ਗੇ ਅਤੇ ਇਹ ਗੱਲ ਕਦੋਂ ਦੀ ਜ਼ੇਰੇ ਗੌਰ ਹੈ ? ਨੰਗਲ ਦੀ ਆਬਾਦੀ ਬਹੁਤ ਹੈ ਅਤੇ ਉਥੇ ਥੋੜ੍ਹੇ ਹਰੀਜਨ ਸਵੀਪਰ ਲਗੇ ਹੋਏ ਹਨ, ਉਨ੍ਹਾਂ ਤੇ ਸਾਰਾ ਕੰਮ ਦਾ ਬੋਝ ਪਿਆ ਹੋਇਆ ਹੈ । ਇਸ ਬੋਝ ਨੂੰ ਘੱਟ ਕਰਨ ਲਈ ਹੋਰ ਸਫਾਈ ਸੇਵਕਾਂ ਦਾ ਪ੍ਰਬੰਧ ਕਰਨਗੇ ਤਾਕਿ ਸੈਨੀਟੇਸ਼ਨ ਦਾ ਕੰਮ ਪਰਾਪਰ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਬਹੁਤ ਜਲਦੀ ਤੋਂ ਜਲਦੀ ਕਰਾਂਗੇ ।

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਨੋਟੀਫਾਈਡ ਏਰੀਆ ਕਮੇਟੀ 1947 ਤੋਂ ਬਣੀ ਸੀ । ਉਸ ਤੋਂ ਬਾਅਦ 1952 ਵਿਚ ਗੌਰਮਿੰਟ ਨੇ ਕਿਹਾ ਸੀ ਕਿ ਇਸ ਨੂੰ ਬਕਾਇਦਾ ਤੌਰ ਤੇ ਕਮੇਟੀ ਬਣਾ ਦਿੱਤੀ ਜਾਵੇ । ਨਾ ਤਾਂ ਇਹ ਕਮੇਟੀ ਹੁਣ ਤਕ ਬਣੀ ਨਾ ਉਥੇ ਜਿਹੜੇ ਇਮਪਲਾਈਜ਼ ਹਨ ਉਨ੍ਹਾਂ ਨੂੰ ਇਹ ਫੈਸਿਲਿਟੀਜ਼ ਮਿਲੀਆਂ ਹਨ । ਕੀ ਮਨਿਸਟਰ ਸਾਹਿਬ ਜਲਦੀ ਤੋਂ ਜਲਦੀ ਦੀ ਬਜਾਏ ਕੋਈ ਨਿਸਚਿਤ ਤਾਰੀਖ ਕਰ ਦੇਣਗੇ ਕਿ ਫਲਾਣੀ ਤਾਰੀਖ ਤਕ ਇਹ ਨੋਟੀਫਾਈਡ ਕਮੇਟੀ ਬਣਾ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਨੋਟੀਫਾਈਡ ਕਮੇਟੀ ਹੈ । ਮੈਂ ਇਹ ਵੀ ਦਸ ਦਿਆਂ ਕਿ ਕਿਸੇ ਪ੍ਰਾਂਤ ਨਾਲ ਕੋਈ ਝਗੜਾ ਚਲ ਰਿਹਾ ਹੈ । (ਵਿਘਨ)

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਦਿੰਦਿਆਂ ਹੋਇਆਂ ਕੁਝ ਝਗੜੇ ਵਾਲੇ ਕੰਮ ਦਾ ਜ਼ਿਕਰ ਕੀਤਾ ਹੈ । ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਨੰਗਲ ਭਾਖੜਾ ਪਿਓਰਲੀ ਪੰਜਾਬ ਦਾ ਹੈ /ਫਰ ਉਸ ਵਿਚ ਪੰਜਾਬ ਸਰਕਾਰ ਨੂੰ ਕਮੇਟੀ ਬਣਾਉਣ ਵਿਚ ਹਿਚਕਚਾਹਟ ਕਿਉਂ ਹੈ ?

**ਮੰਤਰੀ :** ਉਥੇ ਸਿਰਫ 8000 ਦੀ ਆਬਾਦੀ ਹੈ । ਇਰੀਗੇਸ਼ਨ ਕਲੋਨੀ ਅਲਹਿਦਾ ਹੈ ਔਰ ਉਹ ਆਪਣਾ ਇੰਤਜ਼ਾਮ ਆਪ ਕਰਦੀ ਹੈ । ਇਸ ਲਈ ਜਦੋਂ ਇਲੈਕਸ਼ਨਜ਼ ਕਰਾਉਣੇ ਹੋਣਗੇ ਉਦੋਂ ਹੀ ਉਥੇ ਕਮੇਟੀ ਬਣਾਵਾਂਗੇ । (ਵਿਘਨ)

**ਸਰਦਾਰ ਪ੍ਰੇਮ ਸਿੰਘ ਪ੍ਰੇਮ :** ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਉਥੇ ਕੋਈ ਝਗੜਾ ਹੈ ਜਿਹੜਾ ਕਿ ਆਜ਼ਾਦ ਸਾਹਿਬ ਨੂੰ ਹੀ ਉਹ ਦੱਸਣਗੇ । ਕੀ ਬਾਕੀ ਮੈਂਬਰਾਂ ਦਾ ਕੋਈ ਪ੍ਰਿਵਲੇਜ ਨਹੀਂ ਹੈ ਕਿ ਇਸ ਬਾਰੇ ਸਿਰਫ ਆਜ਼ਾਦ ਸਾਹਿਬ ਨੂੰ ਹੀ ਉਹ ਦਸਣਗੇ ਔਰ ਸਾਨੂੰ ਨਹੀਂ ਦਸਣਗੇ ?

**ਮੰਤਰੀ :** ਕੋਈ ਅਜਿਹਾ ਝਗੜਾ ਨਹੀਂ ਹੈ ।

---

ਨਿਸ਼ਾਨਵਾਲਾ ਸਵਾਲ ਨੰ: 3896

**ਸ਼੍ਰੀ ਸਪੀਕਰ :** ਇਸ ਸਵਾਲ ਲਈ ਐਕਸਟੈਨਸ਼ਨ ਮੰਗੀ ਗਈ ਹੈ ।

ਨੰ: 103-ਸਪੈਸ਼ਲ-ਏ ਐਫ ਐਮ-77

ਗੁਰਬੰਤਾ ਸਿੰਘ, ਖੇਤੀਬਾੜੀ ਤੇ ਵਣ ਮੰਤਰੀ, ਪੰਜਾਬ, ਚੰਡੀਗੜ੍ਹ

ਮਿਤੀ 8-4-77

ਵਿਸ਼ਾ :—*ਪ੍ਰਸ਼ਨ ਨੰ: 3896 ਵਲੋਂ ਮਾਸਟਰ ਦਲੀਪ ਚੰਦ, ਐਮ. ਐਲ. ਏ. ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਪਿੰਡ ਨਿਧੀ ਵਿਖੇ ਵਣ ਵਿਭਾਗ ਦਾ ਵਿਸ਼ਰਾਮ ਘਰ ਸਥਾਪਿਤ ਕਰਨ ਬਾਰੇ ।

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸਭਾ ਦੇ *ਪ੍ਰਸ਼ਨ ਨੰ: 3896 ਜੋ ਪ੍ਰਸ਼ਨਾਂ ਦੀ ਸੂਚੀ ਵਿਚ ਮਾਸਟਰ ਦਲੀਪ ਚੰਦ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ ਅਤੇ ਜੋ ਮਿਤੀ 9 ਅਪ੍ਰੈਲ, 1977 ਨੂੰ ਹੋਣਾ ਨਿਸਚਿਤ ਹੋਇਆ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋ ਸਕਿਆ, ਅਤੇ ਇਸ ਸਬੰਧੀ ਸੂਚਨਾ ਇਕੱਤਰ ਕਰਨ ਵਿਚ ਕੁਝ ਦੇਰ ਲੱਗੇਗੀ । ਇਸ ਸਬੰਧ ਵਿਚ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਦੀ ਮਿਆਦ ਲਗਭਗ 10 ਦਿਨ ਵਧਾ ਦਿਤੀ ਜਾਵੇ, ਕਿਉਂਕਿ ਸੂਚਨਾ ਵਿਭਾਗ ਤੋਂ ਇਕੱਤਰ ਕਰਨੀ ਹੈ ।

ਆਪ ਜੀ ਦਾ ਧੰਨਵਾਦੀ ਹੋਵਾਂਗਾ ।

ਹਿਤੂ,
ਸਹੀ-
(ਗੁਰਬੰਤਾ ਸਿੰਘ)

ਡਾ: ਕੇਵਲ ਕ੍ਰਿਸ਼ਨ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

REGISTRATION OF WHOLESALE MARKETING AND PROCESSING AGRICULTURAL SERVICE SOCIETY OF KALANAUR

*3993. **Comrade Raj Kumar** (*Put by Comrade Satya Pal Dang*) : Will the Chief Minister be pleased to state —

(a) whether he received a letter from a legislator in the first week of March, 1977 pertaining to complaint regarding inordinate delay in registration of whole sale marketing and processing Agricultural Service Society with jurisdiction extending over the whole Community Development Block of Kalanaur, District Gurdaspur; if so, the details thereof;

(b) the details of steps taken by the Government prior to the receipt of the letter mentioned in part (a) above for the registration of the said society ?

**ਗਿਆਨੀ ਜ਼ੈਲ ਸਿੰਘ** : (ੳ) ਹਾਂ ਜੀ । ਕਾਮਰੇਡ ਰਾਜ ਕੁਮਾਰ, ਐਮ. ਐਲ. ਏ. ਜੀ ਵਲੋਂ ਕਲਾਨੌਰ ਬਲਾਕ ਲਈ ਮੰਡੀਕਰਣ ਅਤੇ ਪਰੋਸੈਸਿੰਗ ਐਗਰੀਕਲਚਰਲ ਸਭਾ ਰਜਿਸਟਰਡ ਕਰਨ ਬਾਰੇ ਇਕ ਪੱਤਰ ਪ੍ਰਾਪਤ ਹੋਇਆ ਹੈ ।

(ਅ) ਮਾਮਲਾ ਸਰਗਰਮੀ ਨਾਲ ਸਰਕਾਰ ਦੇ ਵਿਚਾਰ ਅਧੀਨ ਰਿਹਾ ਹੈ ਅਤੇ ਕਲਾਨੌਰ ਵਿਖੇ ਰੈਗੂਲੇਟਿਡ ਮਾਰਕਿਟ ਸਥਾਪਤ ਹੋਣ ਮਗਰੋਂ ਉਥੇ ਮਾਰਕੀਟਿੰਗ ਸਭਾ ਰਜਿਸਟਰ ਕਰਨ ਲਈ ਕਾਰਵਾਈ ਕੀਤੀ ਜਾਵੇਗੀ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕਲਾਨੌਰ ਵਿਖੇ ਰੈਗੂਲੇਟਿਡ ਮਾਰਕਿਟ ਸਥਾਪਤ ਹੋਣ ਮਗਰੋਂ ਉਥੇ ਮਾਰਕੀਟਿੰਗ ਸਭਾ ਰਜਿਸਟਰ ਕਰਨ ਲਈ ਕਾਰਵਾਈ ਕੀਤੀ ਜਾਵੇਗੀ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਥੇ ਰੈਗੂਲੇਟਿਡ ਮਾਰਕਿਟ ਕਦੋਂ ਤਕ ਬਣਾ ਦਿੱਤੀ ਜਾਏਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਕਲਾਨੌਰ ਰੇਲਵੇ ਸਟੇਸ਼ਨ ਤੋਂ 9 ਮੀਲ ਦੀ ਦੂਰੀ ਤੇ ਹੈ ਔਰ ਜਿਹੜੀ ਸੜਕ ਉਥੇ ਜਾਂਦੀ ਸੀ ਉਹ ਵੀ ਅੱਛੀ ਨਹੀਂ ਸੀ । ਇਸ ਲਈ ਜਿਹੜਾ ਕੰਮ ਪਹਿਲਾਂ ਹੋ ਸਕਦਾ ਸੀ ਉਹ ਪਹਿਲਾਂ ਕਰਕੇ ਫਿਰ ਇਹ ਕਰਾਂਗੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** : ਚੀਫ ਮਨਿਸਟਰ ਸਾਹਿਬ ਨੇ ਜਵਾਬ ਦਿੰਦਿਆਂ ਹੋਇਆਂ ਕਿਹਾ ਹੈ ਕਿ ਕਲਾਨੌਰ ਵਿਖੇ ਰੈਗੂਲੇਟਿਡ ਮਾਰਕਿਟ ਨਹੀਂ ਬਣੀ, ਇਸ ਕਰਕੇ ਮਾਰਕੀਟਿੰਗ ਸੋਸਾਇਟੀ ਨੂੰ ਰਜਿਸਟਰ ਕਰਨ ਦਾ ਕੰਮ ਨਹੀਂ ਹੋਇਆ । ਇਹ ਮਾਰਕਿਟ ਸੋਸਾਇਟੀ ਇਕੱਲੀ ਅਨਾਜ ਦੀ ਖਰੀਦ ਦਾ ਕੰਮ ਹੀ ਨਹੀਂ ਕਰਦੀ ਹੈ ਬਲਕਿ ਇਹ ਕਿਸਾਨਾਂ ਨੂੰ ਫਰਟੇਲਾਈਜ਼ਰ ਵੰਡਣ ਦਾ ਕੰਮ ਵੀ ਕਰਦੀ ਹੈ । ਇਸ ਲਈ ਕੀ ਹੁਣ ਛੇਤੀ ਤੋਂ ਛੇਤੀ ਕਲਾਨੌਰ ਵਿਖੇ ਮਾਰਕੀਟਿੰਗ ਸੋਸਾਇਟੀ ਰਜਿਸਟਰ ਕਰਾ ਦੇਣਗੇ ਤਾਂ ਕਿ ਉਸ ਏਰੀਏ ਦੇ ਕਿਸਾਨਾਂ ਨੂੰ ਖਾਦ ਮਿਲਣੀ ਸ਼ੁਰੂ ਹੋ ਜਾਏ। (ਵਿਘਨ) ਕੀ ਮੁਖ ਮੰਤਰੀ ਸਾਹਿਬ ਸਤੰਧਤ ਮਹਿਕਮੇ ਨੂੰ ਆਦੇਸ਼ ਦੇਣਗੇ ਕਿ ਸੋਸਾਇਟੀ ਰਜਿਸਟਰ ਕਰਾ ਦਿੱਤੀ ਜਾਵੇ ਔਰ ਫਰਟੇਲਾਈਜ਼ਰ ਵੰਡਣ ਦਾ ਕੰਮ ਸ਼ੁਰੂ ਕਰਾ ਦਿੱਤਾ ਜਾਏ ?

**ਮੁੱਖ ਮੰਤਰੀ** : ਇਸ ਤੇ ਹਮਦਰਦੀ ਨਾਲ ਗੌਰ ਕੀਤਾ ਜਾਏਗਾ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਥੇ ਰੈਗੂਲੇਟਿਡ ਮਾਰਕਿਟ ਕਮੇਟੀਆਂ ਸਥਾਪਤ ਹੋ ਗਈਆਂ ਹਨ ਕੀ ਉਥੇ ਮਾਰਕੀਟਿੰਗ ਸੋਸਾਇਟੀਆਂ ਰਜਿਸਟਰ ਹੋ ਗਈਆਂ ਹਨ ?

**ਮੁੱਖ ਮੰਤਰੀ** : ਇਸ ਬਾਰੇ ਮੈਂ ਨਹੀਂ ਦੱਸ ਸਕਦਾ ਕਿ ਉਥੇ ਬਣ ਗਈਆਂ ਹਨ ਜਾਂ ਨਹੀਂ। ਪਰ ਮੈਂ ਐਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਮਾਰਕੀਟਿੰਗ ਸੋਸਾਇਟੀਆਂ ਉਥੇ ਹੀ ਬਣਾਈਆਂ ਜਾਂਦੀਆਂ ਹਨ ਜਿਥੇ ਘਾਟਾ ਨਾ ਪਏ। ਜਿਥੇ ਘਾਟਾ ਪੈਣ ਦਾ ਡਰ ਹੋਵੇ, ਜਿਥੇ ਮਹਿਕਮਾ ਮਹਿਸੂਸ ਕਰਦਾ ਹੋਵੇ ਕਿ ਘਾਟਾ ਪੈ ਜਾਏਗਾ ਤਾਂ ਉਥੇ ਨਹੀਂ ਬਣਾਈਆਂ ਜਾਂਦੀਆਂ।

**ਸਰਦਾਰ ਸੁਰਜੀਤ ਸਿੰਘ ਸਿੱਧੂ** : ਚੀਫ ਮਨਿਸਟਰ ਸਾਹਿਬ ਨੇ ਜਵਾਬ ਦਿੰਦਿਆਂ ਹੋਇਆਂ ਕਿਹਾ ਹੈ ਕਿ ਕਲਾਨੌਰ ਰੇਲਵੇ ਸਟੇਸ਼ਨ ਤੋਂ 9 ਮੀਲ ਦੂਰੀ ਤੇ ਹੈ ਔਰ ਉਥੇ ਜਿਹੜੀ ਸੜਕ ਜਾਂਦੀ ਹੈ ਉਸ ਦੀ ਹਾਲਤ ਵੀ ਚੰਗੀ ਨਹੀਂ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸੜਕ ਕਿਸੇ ਬਾਹਰਲੇ ਮੁਲਕ ਨੇ ਬਣਾਉਣੀ ਹੈ ? ਉਥੇ ਸੜਕ ਵੀ ਬਣਾ ਦੇਣੀ ਚਾਹੀਦੀ ਹੈ।

**ਮੁੱਖ ਮੰਤਰੀ** : ਧਿਆਨ ਰਖਿਆ ਜਾਏਗਾ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਾਡੇ ਖਮਾਣੋਂ ਵਿਖੇ ਰੈਗੂਲੇਟਿਡ ਮਾਰਕੀਟ ਹੈ, ਕੀ ਉਥੇ ਇਹ ਮਾਰਕੀਟਿੰਗ ਸੋਸਾਇਟੀ ਰਜਿਸਟਰ ਕਰਾ ਦੇਣਗੇ ?

**ਮੁੱਖ ਮੰਤਰੀ** : ਅਗਰ ਯੋਗ ਹੋਇਆ ਤਾਂ ਉਥੇ ਵੀ ਇਹ ਕੰਮ ਕਰ ਦਿੱਤਾ ਜਾਏਗਾ।

**ਸਰਦਾਰ ਕਰਨੈਲ ਸਿੰਘ** ਮਰੜ੍ਹੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣ ਚਾਹੁੰਦਾ ਹਾਂ ਕਿ ਮੇਰੇ ਹਲਕੇ ਗਹਿਰੀ ਮੰਡੀ ਵਿਖੇ ਮਾਰਕਿਟ ਸੋਸਾਇਟੀ ਵਿਚ 19 ਲੱਖ ਦਾ ਘਾਟਾ ਹੈ। ਕੀ ਸਰਕਾਰ ਉਥੇ ਪੜਤਾਲ ਕਰਾਏਗੀ ਔਰ ਦੋਸ਼ੀਆਂ ਨੂੰ ਸਜ਼ਾ ਦਿਵਾਏਗੀ ?

**ਮੁੱਖ ਮੰਤਰੀ** : ਇਸ ਲਈ, ਸਪੀਕਰ ਸਾਹਿਬ, ਸੋਚ ਸਕਦੇ ਹਾਂ ਕਿ ਇੰਡੀਵਿਜੂਅਲ ਕੇਸਿਜ਼ ਵਿਚ ਕਿਸ ਤਰ੍ਹਾਂ ਨਾਲ ਉਨ੍ਹਾਂ ਦੀ ਮਦਦ ਹੋ ਸਕਦੀ ਹੈ ਉਹ ਵੀ ਦੇਖਣ ਦੀ ਗਲ ਹੈ। ਪਰ ਇਸ ਲਈ ਕੋਏ ਭਰੋਸਾ ਨਹੀਂ ਦਿਵਾਇਆ ਜਾ ਸਕਦਾ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰੇ ਸਵਾਲ ਦੇ ਜਵਾਬ ਵਿਚ ਕਿਹਾ ਗਿਆ ਹੈ ਕਿ ਜਿਥੇ ਫਾਇਦਾ ਨਾ ਹੋਵੇ ਉਥੇ ਮਾਰਕੀਟਿੰਗ ਸੋਸਾਇਟੀ ਨਹੀਂ ਬਣਾਈ ਜਾਂਦੀ ਪਰ ਪੰਜਾਬ ਵਿਚ ਮਾਰਕਿਟ ਸੋਸਾਇਟੀਆਂ ਮੈਜਾਰਿਟੀ ਵਿਚ ਐਸੀਆਂ ਹਨ ਜੋ ਘਾਟੇ ਵਿਚ ਜਾ ਰਹੀਆਂ ਹਨ। ਉਨ੍ਹਾਂ ਬਾਰੇ ਕੀ ਕੀਤਾ ਜਾ ਰਿਹਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਉਨ੍ਹਾਂ ਦਾ ਘਾਟਾ ਪੂਰਾ ਕੀਤਾ ਜਾਵੇ ਔਰ ਉਹ ਐਫੀਸ਼ੈਂਟਲੀ ਕੰਮ ਕਰ ਸਕਣ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਰਾਹੀਂ ਮਾਸਟਰ ਗੁਰਬੰਤਾ ਸਿੰਘ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਦਸਣਗੇ ਕਿ ਮੇਰੇ ਹਲਕੇ ਨਰੋਟ ਜੈਮਲ ਸਿਘ

[ਚੌਧਰੀ ਸੁੰਦਰ ਸਿੰਘ]

ਵਿਚ ਮਾਰਕਿਟ ਕਮੇਟੀ ਕੋਈ ਨਹੀਂ ਹੈ। ਉਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਉਥੇ ਮਾਰਕਿਟ ਕਮੇਟੀ ਖੋਲ੍ਹ ਦਿੱਤੀ ਜਾਵੇਗੀ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਦੋਂ ਤਕ ਉਥੇ ਮਾਰਕੀਟਿੰਗ ਕਮੇਟੀ ਖੋਲ੍ਹ ਦਿਤੀ ਜਾਏਗੀ ?

**ਮੁੱਖ ਮੰਤਰੀ :** ਚੌਧਰੀ ਸਾਹਿਬ ਨਾਲ ਜੋ ਵਾਇਦਾ ਕੀਤਾ ਸੀ ਉਹ ਹੁਣ ਪੂਰਾ ਕਰਾਂਗੇ।

---

## QUESTIONS OF PRIVILEGE

**Mr. Speaker :** On 31st March, 1977, I had informed the House that Comrade Satya Pal Dang, M.L.A. had given notice of a Privilege Motion alleging that on 13th September, 1976 or thereabout two Assistant Sub-Inspectors of Police had entered the house of Comrade Mehtab Singh M.L.A. in his village in his absence and harassed his children. It was also stated by Comrade Dang in his Privilege Motion that he had taken up the matter with the Government and that he had been informed by the Police Department that the Assistant Sub Inspectors of Police had not entered the house, but had enquired from outside only about some persons wanted in some case as those were related to Comrade Mehtab Singh. Comrade Dang had disputed these facts.

I had also stated on that day that I would be writing a letter to the Chief Minister requesting him to clarify the position and on receipt of his reply, I would give my ruling.

I have now received a detailed reply from the Chief Minister. He has in his reply stated that he has got the matter enquired into again through a Senior Officer from the headquarters and it has now been reported that the two A.S.Is of Police did go to the house of Comrade Mehtab Singh M.L.A. to make enquiries about the two suspects of village Arniwala case and made enquiries from the inmates while standing in the outer courtyard of the house. It has also come out that the two suspects were not related to Comrade Mehtab Singh.

He has also stated that the suspicion cannot be dispelled that the Police Party might have gone beyond the courtyard of the house into the living quarters, carried out some sort of search, may be cursory for the suspects and made energetic enquiries from the children and other inmates of the house.

Keeping in view this preliminary enquiry report and the allegation that the Police went to the house of Comrade Mehtab Singh to humiliate him and lower his prestige, the Chief Minister has, in the interest of cleaner administration, directed the Inspector General of Police to place the two A.S.Is, under suspension and entrust the enquiry into their conduct to a very senior police officer of the rank of a D.I.G.

I must appreciate the action taken by the Chief Minister in the matter. In view of these facts I do not give my consent to the question of privilege being raised.

**Mr. Speaker** : On 1st April, 1977, I had informed the House that I had received notice of a Privilege Motion from Comrade Satya Pal Dang, M.L.A., wherein he had alleged that the Minister of State for Health and Family Planning while replying to a supplementary question during the Question Hour on the 30th March, 1977 had given a wrong statement regarding the targets fixed for sterlization etc. I had also stated on that day that I was writing a letter to the Minister concerned for clarifying the position and on receipt of his reply, I would give my ruling. I have now received his reply

The Minister has *inter alia* stated in his reply that Comrade Dang has referred to two circulars issued by the Civil Surgeon, Roopnagar and has also stated that obviously such circulars have been issued in other districts and under orders of the Government/Department. The Minister has added that only one Circular was issued by the Civil Surgeon, Roopnagar, on 22nd March, 1977 and a perusal thereof would show that it was addressed to the Medical Officers etc. and no reference had been made to Government. The Minister has further stated "I may reiterate that the supplementary was in regard to any circular issued by the Punjab Government and not by the Civil Surgeon. Since the Punjab Government did not issue any circular, the Motion need not be referred to the Committee on Privileges since I have given correct and complete reply. There was no intention to mislead he House. Rather the House was told truly.

Moreover, in a reply to another supplementary from Capt. Rattan Singh, I had categorically stated that if any such circular had been issued after the elections and without my knowledge it would be withdrawn. In pursuance of this assurance, Director, Health Services had issued a circular on 1st April to all concerned asking them to await fresh instructions regarding all Family Planning programmes.".

I feel that the Minister stated the position as he knew. He did not make any statement with a view to mislead the House deliberately and wilfully. I, therefore, do not give my consent to the question of privilege being raised.

**Mr. Speaker** : On the 4th April, 1977, I received notice of a Privilege Motion from Comrade Shamsher Singh Josh, M. L. A. in which he had alleged that while replying to his Call Attention Notice No. 1, the Chief Minister made a wrong statement regarding the fixation of the prices and instalments of economically weaker section houses at S. A. S. Nagar (Mohali). I had also informed the House on that day that I was writing a letter to the Chief Minister to clarify the position and on receipt of his reply I woud give my ruling.

I have now received the clarification from the Chief Minister in which he has *inter alia* stated :

"that the statement made by me was correct. Rs. 11,000 was only the provisional cost advertised as such in the beginning, which

[Mr. Speaker]

was revised at the time of allotment to Rs. 15,000 for the ground floor and the first floor and Rs. 13,000 for the second floor. This revision was necessitated by the increase in the actual expenditure on the construction of these houses. The price indicated by me in my statement was the actual price at the time of allotment, which was arrived at as already stated by me without any element of profit.

I had not stated that the prices of Economically Weaker Section Houses had not been reduced because their prices were fixed at lower rates from the beginning as alleged by the Member. What I stated was that applications were invited on an estimated price of Rs. 9,000 to 11,000 which was later on revised upto Rs. 15,000 at the time of allotment and only such of the applicants as consented to this increase were given the allotment.

I would like to state categorically that no house meant for the Economically Weaker Sections was finally allotted at a cost other than Rs. 15,000 for the first and the ground floor and Rs. 13,000 for the second floor".

From the clarification given by the Chief Minister it is clear that no wrong statement has been made. I therefore, do not give my consent to the question of privilege being raised.

**Mr. Speaker** : Hon'ble Members will recall that when Sardar Jaswinder Singh Brar, Leader of the Opposition was speaking on the motion of thanks on the Governor's Address on 1st April, 1977 he said *inter alia*—

"ਮੈਂ ਅੰਕੜੇ ਦੇ ਕੇ ਦਸਣਾ ਚਾਹੁੰਦਾ ਹਾਂ ਕਿ 45 ਹਜ਼ਾਰ ਹਰੀਜਨਾਂ ਦੀ ਨਸਬੰਦੀ ਕੀਤੀ ਗਈ ਔਰ ਇਨ੍ਹਾਂ ਵਿਚੋਂ 1700 ਉਹ ਹਨ ਜਿਹੜੇ ਪੱਟੀਆਂ ਕਰਨ ਤੋਂ ਬਗੈਰ ਮਰ ਗਏ"

In other words, he had stated that 45000 Harijans had been vasectomized and 1700 had died because of lack of proper medical care. This statement was repeatedly challenged by the Minister of State for P.W.D. The Minister even stated that he was prepared to resign from the membership of the House if the statement made by the Leader of the Opposition was proved to be correct. Ultimately, the Minister raised in the House itself a question of privilege against the Leader of the Opposition for having made this mis-statement and the Deputy Speaker who was then in the Chair observed that this matter would be examined and a decision would be taken in due course. The Minister followed it up by giving a notice of privilege motion in writing wherein he stated that the Leader of the Opposition had made an incorrect statement wilfully, deliberately and knowingly with a view to mis-lead the House. It was also stated in the notice that when Sardar Jaswinder Singh Brar was persistently asked to produce documentary evidence in support of his statement, he failed to do so.

In this connection, I wrote a letter to Sardar Jaswinder Singh Brar, Leader of the Opposition, requesting him to clarify the position. I have received a reply from him wherein he has *inter-alia* stated—

> 'It is my rough estimate that not less than 1700 persons had either died or had been suffering from permanent impairment of health.
>
> I had to rely on the representations made to me and my colleagues regarding the number of victims of sterlization. As I have already mentioned, my figure of 1700 is only provisional and tentative.'

I have gone through the relevant proceedings and I find that the clarification now given by him is neither an admission of having made a wrong statement nor withdrawal of the same. Now he has resiled from his earlier statement. In fact he has now sought to withdraw his earlier statement.

Hon'ble Members, you all are seasoned parliamentarians and know your duties full well, but I would be failing in my duty if I do not urge upon you that anything which you say on the Floor of the House must be based on facts and not on hear-say, otherwise the proceedings of this House will lose their sanctity. This principle should be followed, more particularly, by the Leader of the Opposition who in that capacity holds a responsible position.

No doubt, the Members enjoy the right to freedom of speech subject to the conditions laid down in the rules of procedure. At the same time, it is necessary that this right should be exercised judiciously.

I would like to say, at the cost of repetition, that no member should make any observation which is factually incorrect or which cannot be substantiated. I hope all the Members of the House including the Leader of the Opposition will extend their full cooperation in maintaining proper decorum and following well established conventions of the House.

In this particular case, I am pained to observe that the statement made by Sardar Jaswinder Singh Brar, Leader of the Opposition on the Floor of the House has not been corroborated by documentary evidence or substantiated. Since, however, he has virtually withdrawn his earlier statement through his clarification, I do not give my consent to the question of privilege being raised.

**Mr. Speaker** : I have received notice of a Privilege Motion from Shri Randhir Singh Cheema, M.L.A.. wherein he has alleged that while speaking on Governor's Address on 5th April, 1977, the Minister of State for Development misled the House deliberately on some of the points.

As per past practice, I have written a letter to the Minister concerned to clarify the position and I would give my *ruling after the clarification is received from him.

---

*For ruling of the Speaker, please *see* page 68 *infra.*

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਬੜੀ ਲੰਮੀ ਚੌੜੀ ਆਪਣੀ ਰੂਲਿੰਗ ਦਿਤੀ ਹੈ, ਮੈਂ ਤੁਹਾਡੀ ਰੂਲਿੰਗ ਨੂੰ ਚੈਲਿੰਜ ਨਹੀਂ ਕਰਦਾ ਕਿਉਂਕਿ ਸਪੀਕਰ ਦੀ ਰੂਲਿਗ ਚੈਲਿੰਜ ਨਹੀਂ ਹੁਦੀ । ਲੇਕਿਨ ਕੁਝ ਓਬਜ਼ਰਵੇਸ਼ਨਜ਼ ਜਿਹੜੀਆਂ ਜ਼ਰੂਰੀ ਹਨ ਉਹ ਮੈਂ ਤੁਹਾਡੇ ਰਾਹੀਂ ਹਾਊਸ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ । (ਵਿਘਨ)

**ਸ਼੍ਰੀ ਸਪੀਕਰ** : ਕੈਪਟਨ ਸਾਹਿਬ, ਕਿੰਨਾ ਅਛਾ ਹੋਵੇ ਜੇ ਤੁਸੀਂ ਮੇਰੇ ਚੈਂਬਰ ਵਿਚ ਆਕੇ ਗਲ ਕਰ ਲਓ । (ਵਿਘਨ) ਸ਼ਾਇਦ ਮੈਂ ਥੋੜ੍ਹੀ ਦੇਰ ਲਈ ਹਾਊਸ ਵਿਚੋਂ ਉਠ ਕੇ ਉਥੇ ਚੈਂਬਰ ਵਿਚ ਚਲਾ ਜਾਵਾਂ । ਤੁਸੀਂ ਰੂਲਿੰਗ ਇਥੇ ਡਿਸਕਸ ਨਾ ਕਰੋ । I seek your cooperation.

**Captain Rattan Singh** : I am fully prepared to cooperate.

**Mr. Speaker** : We should not discuss here the ruling of the Speaker.

**Captain Rattan Singh** : I am not discussing the ruling.

**Mr. Speaker** : I have given five rulings. Otherwise all will be discussed here. Please excuse me.

**ਕੈਪਟਨ ਰਤਨ ਸਿੰਘ** : ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ, ਅਗਰ ਤੁਸੀਂ ਮੇਰੇ ਫਰਜ਼ ਤੋਂ ਮੈਨੂੰ ਰੋਕਣਾ ਚਾਹੁੰਦੇ ਹੋ ਤਾਂ ਮੈਂ ਹੱਟ ਜਾਂਦਾ ਹਾਂ । ਐਜ਼ ਏ ਮੈਂਬਰ ਆਫ਼ ਦੀ ਹਾਊਸ ਮੇਰੀ ਇਕ ਡਿਊਟੀ ਹੈ ਅਤੇ ਤੁਸੀਂ ਮੈਨੂੰ ਇਸ ਡਿਊਟੀ ਤੋਂ ਰੋਕ ਨਹੀਂ ਸਕਦੇ ਜੇ ਮੈਂ ਪ੍ਰਾਪਰਲੀ ਸਬਮਿਟ ਕਰਾਂ । (ਵਿਘਨ)

**ਸ਼੍ਰੀ ਸਪੀਕਰ** : ਰੂਲਿੰਗ ਡਿਸਕਸ ਨਾ ਕਰੋ, ਤੁਸੀਂ ਆਪਣਾ ਪੁਆਇੰਟ ਆਫ਼ ਆਰਡਰ ਰੇਜ਼ ਕਰ ਲਓ । ਰੂਲਿੰਗ ਦੇ ਮੁਤੱਲਕ ਕੋਈ ਗਲ ਨਾ ਕਰਨਾ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਰੂਲਿਗ ਦੇ ਮੁਤਲਕ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ । ਮੈਂ ਪਹਿਲਾਂ ਵੀ ਇਹ ਬੇਨਤੀ ਕੀਤੀ ਸੀ ਕਿ ਮੈਂ ਰੂਲਿੰਗ ਦੇ ਮੁਤਲਕ ਕੁਝ ਨਹੀਂ ਕਹਿਣਾ ਪਰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਐਸੀ ਪ੍ਰੰਪਰਾ ਨਾ ਕੋਈ ਹਾਊਸ ਦੀ ਬਣ ਜਾਵੇ ਜਿਹੜੀ ਰਾਈਟਸ ਆਫ਼ ਦੀ ਮੈਂਬਰਜ਼. . . .(ਵਿਘਨ)

**ਸ਼੍ਰੀ ਸਪੀਕਰ** : ਮੈਂ ਰਿਕੁਐਸਟ ਵਿਚ ਕਾਫੀ ਕੁਝ ਕਹਿ ਦਿਤਾ ਹੈ । ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰ ਦਿੱਤੀ ਹੈ ਔਰ ਮੈਂ ਸਮਝਦਾ ਹਾਂ ਕਿ ਉਹ ਕਾਫੀ ਹੈ ।

**ਕੈਪਟਨ ਰਤਨ ਸਿੰਘ** : ਚੇਅਰ ਨੂੰ ਵੀ ਕਾਫੀ ਜ਼ਿਮੇਵਾਰੀਆਂ ਹਨ ।

**ਸ਼੍ਰੀ ਸਪੀਕਰ** : ਮੈਂ ਜੋ ਓਬਜ਼ਰਵ ਕੀਤਾ ਹੈ ਮੇਰਾ ਖਿਆਲ ਹੈ ਕਿ ਉਹ ਕਾਫੀ ਹੈ । ਅਜ ਆਖਰੀ ਦਿਨ ਹੈ, ਹਾਊਸ ਵਿਚ ਕੋਈ ਬਿਟਰਨੈਸ ਨਹੀਂ ਹੋਣੀ ਚਾਹੀਦੀ । (ਵਿਘਨ)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਹਾਲੀਂ ਕੁਝ ਕਿਹਾ ਹੀ ਨਹੀਂ ਅਰ ਤੁਸੀਂ ਕੁਝ ਸੁਣਿਆ ਹੀ ਨਹੀਂ । ਤੁਸੀਂ ਇਹ ਗਲ ਕਿਵੇਂ ਕਹਿ ਸਕਦੇ ਹੋ ?

(3, I am reading from the book, 'Practice & Procedure of Parliament' by Kaul and Shakdher, page 196.

> "Speech and action in Parliament may be said to be unquestioned and free. However, this freedom from external influence or interference does not involve any unrestrained licence of speech within the walls of the House. The right to freedom of speech in the House is circumscribed by the constitutional provisions and the Rules which also guard against making of unwarranted allegations against a person and the procedure for inviting attention to incorrect statements made by Minister or members is governed by Directions. When a member violates any of these restrictions, the Speaker may direct him to discontinue his speech or order the defamatory, indecent, unparliamentary or undignified words used by the member to be expunged from the proceedings of the House or direct the member to withdraw from the House or put the question for suspension of the member from the service of the House."

ਸਪੀਕਰ ਸਾਹਿਬ, ਮੈਂ ਇੰਨਾ ਹੀ ਕਹਿਣਾ ਚਾਹੁੰਦਾ ਹਾਂ, ਜੋ ਕੁਝ ਤੁਸੀਂ ਫੈਸਲਾ ਕੀਤਾ ਹੈ ਤੁਹਾਡੇ ਫੈਸਲੇ ਨੂੰ ਮੈਂ ਬਿਲਕੁਲ ਟੱਚ ਨਹੀਂ ਕਰਦਾ, ਕਿ ਚੇਅਰ ਨੂੰ ਬਹੁਤ ਅਲੱਰਟ ਰਹਿਣਾ ਚਾਹੀਦਾ ਹੈ । (ਵਿਘਨ)

**ਸ੍ਰੀ ਸਪੀਕਰ** : ਇਹ ਤਾਂ ਚੇਅਰ ਤੇ ਐਸਪਰਸ਼ਨ ਹੋਵੇਗਾ। ਚੇਅਰ ਤਾਂ ਅਗੇ ਹੀ ਬਹੁਤ ਅਲੱਰਟ ਹੈ । ਮੈਨੂੰ ਹਾਊਸ ਦੇ ਸਾਰੇ ਮਾਨਯੋਗ ਮੈਂਬਰਾਂ ਦਾ ਪੂਰੀ ਤਰ੍ਹਾਂ ਖਿਆਲ ਹੈ । Please go through the ruling and resume your seat.

**ਕੈਪਟਨ ਰਤਨ ਸਿੰਘ** : ਇਕ ਕਦਮ ਵੀ ਉਸੇ ਵੇਲੇ ਲੈ ਲਿਆ ਜਾਂਦਾ ਤਾਂ ਅੱਜ ਇਹ ਪ੍ਰਿਵਿਲੇਜ ਮੋਸ਼ਨ ਨਾ ਆਉਂਦੀ । (ਵਿਘਨ)

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜੇ ਸਨ )

---

## STATEMENT BY CHIEF MINISTER *RE.* RISE IN PRICE OF ART SILK YARN

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅੰਮ੍ਰਿਤਸਰ ਪੰਜਾਬ ਦੀ ਸਭ ਤੋਂ ਵੱਡੀ ਆਰਟ ਸਿਲਕ ਵੀਵਿੰਗ ਇਡਸਟਰੀ ਹੈ ਜਿਸ ਦੇ ਵਿਚ ਹਜ਼ਾਰਾਂ ਵਰਕਰ ਕੰਮ ਕਰਦੇ ਹਨ ਅਤੇ ਉਂਜ ਵੀ ਆਬਾਦੀ ਉਥੇ ਦੀ ਬਹੁਤ ਜ਼ਿਆਦਾ ਹੈ । ਆਰਟ ਸਿਲਕ ਦੀਆਂ ਇਕਦਮ ਇਤਨੀਆਂ ਕੀਮਤਾਂ ਵਧਣ ਨਾਲ ਡਾਇਰੈਕਟਲੀ ਅਤੇ ਇਨਡਾਇਰੈਕਟਲੀ ਉਥੇ ਦੇ ਲੋਕਾਂ ਤੇ ਅਸਰ ਹੋਇਆ ਹੈ । ਜਿਹੜੀ ਕੀਮਤ ਵੱਧਣੀ ਸ਼ੁਰੂ ਹੋ ਗਈ ਹੈ ਇਸ ਦੇ ਨਾਲ ਜਿਹੜੇ ਆਰਟ ਸਿਲਕ ਵੀਵਿੰਗ ਦੇ ਕੰਮ ਹਨ ਉਥੇ ਬੰਦ ਹੋ ਰਹੇ ਹਨ ਅਤੇ ਹਜ਼ਾਰਾਂ ਵਰਕਰ ਬੇਕਾਰ ਹੋ ਰਹੇ ਹਨ । ਇਨ-ਡਾਇਰੈਕਟਲੀ ਜਿਹੜੇ ਦਲਾਲ ਵਗੈਰਾ ਇਸ ਕੰਮ ਤੇ ਡਿਪੈਂਡ ਕਰਦੇ ਹਨ ਉਹ ਵੀ ਹਾਰਡਲੀ ਹਿੱਟ ਹੋ

[ਕਾਮਰੇਡ ਸੱਤ ਪਾਲ ਡਾਂਗ]

ਰਹੇ ਹਨ ਔਰ ਸਾਰਾ ਅੰਮ੍ਰਿਤਸਰ ਸ਼ਹਿਰ ਸਫਰ ਕਰ ਰਿਹਾ ਹੈ। ਮੈਂ ਤੁਹਾਡੇ ਰਾਹੀਂ ਸਪੀਕਰ ਸਾਹਿਬ, ਇੰਡਸਟਰੀਜ਼ ਦੇ ਮਨਿਸਟਰ, ਚੀਫ ਮਨਿਸਟਰ ਸਾਹਿਬ ਦਾ ਧਿਆਨ ਇਸ ਪਾਸੇ ਵਲ ਦੁਆਉਣਾ ਚਾਹੁੰਦਾ ਹਾਂ। (ਵਿਘਨ) ਕੀ ਸਰਕਾਰ ਆਪ ਕੋਈ ਕਦਮ ਲੈ ਰਹੀ ਹੈ ? ਜੇ ਇਹ ਮਾਮਲਾ ਸੈਂਟਰ ਦੇ ਵਸ ਵਿਚ ਹੈ, ਅੰਮ੍ਰਿਤਸਰ ਦੀ ਇੰਡਸਟਰੀ ਲਈ ਆਰਟਸਿਲਕ ਯਾਰਨ ਜਿਹੜਾ ਹੈ ਉਹ ਵਿਰਲਾ ਅਤੇ ਸੰਘਾਨੀਆ ਬਣਾਉਂਦੇ ਹਨ। ਉਹ ਯਾਰਨ ਫੈਕਟਰੀਆਂ ਨੂੰ ਵਾਜਬ ਕੀਮਤਾਂ ਤੇ ਮਿਲ ਸਕੇ ਤਾਂ ਉਸ ਦੇ ਲਈ ਕੀ ਪੰਜਾਬ ਸਰਕਾਰ ਸੈਂਟਰ ਨਾਲ ਗੱਲ ਬਾਤ ਕਰੇਗੀ ਤਾਂ ਕਿ ਅੰਮ੍ਰਿਤਸਰ ਦੀ ਇੰਡਸਟਰੀ ਤਬਾਹ ਨਾ ਹੋਵੇ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਪਿਛਲੇ ਦੋ ਢਾਈ ਸਾਲਾਂ ਵਿਚ ਆਰਟ ਸਿਲਕ ਯਾਰਨ ਦੇ ਭਾਅ ਆਮ ਤੌਰ ਤੇ ਸਥਿਰ ਰਹੇ ਹਨ, ਪਰ ਲੋਕ ਸਭਾ ਦੀਆਂ ਚੋਣਾਂ ਦੀ ਘੋਸ਼ਣਾ ਤੋਂ ਬਾਅਦ ਤਕਰੀਬਨ ਦੋ ਢਾਈ ਮਹੀਨਿਆਂ ਤੋਂ ਉਸ ਵਿਚ ਇਕ ਦਮ ਵਾਧਾ ਹੋਇਆ ਹੈ। ਉਸਦਾ ਰੇਟ ਸਾਡੇ 11 ਰੁਪਏ ਜਾਂ 12 ਰੁਪਏ ਤੋਂ ਵੱਧ ਕੇ...... .. ...

## RAISING OF SLOGANS AND THROWING OF HAND WRITTEN PAPERS FROM THE VISITORS' GALLERY

(ਇਸ ਸਮੇਂ ਵਿਜ਼ਿਟਰ ਗੈਲਰੀ ਵਿਚੋਂ ਕਿਸੇ ਆਦਮੀ ਨੇ, ਜਿਸ ਦੇ ਹੱਥ ਵਿਚ ਕੋਈ ਕਾਗਜ਼ ਦਿਖਾਈ ਦੇ ਰਿਹਾ ਸੀ, ਉੱਠ ਕੇ ਨਾਅਰੇ ਲਾਉਣੇ ਸ਼ੁਰੂ ਕਰ ਦਿੱਤੇ ਅਤੇ ਉਸਨੇ ਕੁਝ ਕਾਗਜ਼ ਹਾਊਸ ਵਿਚ ਸੁੱਟੇ।)

**Mr. Speaker :** Watch and Ward Staff should take him into custody. ਇਹ ਪਾਸ ਕਿਸ ਨੇ ਇਸ਼ੂ ਕਰਾਇਆ ਹੈ ਮੇਰੇ ਕੋਲ ਰਿਪੋਰਟ ਕੀਤੀ ਜਾਵੇ।

(ਇਸ ਸਮੇਂ ਵਾਚ ਐਂਡ ਵਾਰਡ ਸਟਾਫ ਨੇ ਨਾਅਰੇ ਲਾ ਰਹੇ ਵਿਅਕਤੀ ਨੂੰ ਫੜ ਲਿਆ ਅਤੇ ਗੈਲਰੀ ਤੋਂ ਬਾਹਰ ਲੈ ਗਏ।)

ਸ੍ਰੀਮਤੀ ਸਤਵੰਤ ਕੌਰ ਸੰਧੂ: ** ** **

**ਸ੍ਰੀ ਸਪੀਕਰ :** ਇਹ ਮੈਂਬਰ ਸਾਹਿਬ, ਜੋ ਕੁਝ ਚੇਅਰ ਦੀ ਆਗਿਆ ਤੋਂ ਬਗੈਰ ਬੋਲ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

## STATEMENT BY CHIEF MINISTER *RE.* RISE IN PRICE OF ART SILK YARN (*Resumption*)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਕੀਮਤਾਂ ਸਾਢੇ 11 ਰੁਪਏ ਜਾਂ 12 ਰੁਪਏ ਤੋਂ ਵੱਧ ਕੇ ਹੁਣ ਪੌਣੇ ਸੋਲਾਂ ਰੁਪਏ ਹੋ ਗਈਆਂ ਹਨ ਅਤੇ ਨਾਲ ਹੀ ਮਾਲ ਦੀ ਥੁੜ ਦੇ ਕਾਰਨ ਫੈਕਟਰੀਆਂ ਨੇ ਆਪਣੀ ਪ੍ਰੋਡਕਸ਼ਨ ਘਟਾ ਦਿੱਤੀ ਹੈ। ਆਰਟ ਸਿਲਕ ਯਾਰਨ ਦੀ ਕੋਈ ਮਿਲ ਪੰਜਾਬ ਵਿਚ ਨਹੀਂ ਹੈ ਅਤੇ ਨਾ ਹੀ ਪੰਜਾਬ ਸਰਕਾਰ ਨੂੰ ਉਸ ਦੀਆਂ ਕੀਮਤਾਂ ਤੇ ਕੰਟਰੋਲ ਜਾਂ ਰੈਗੂਲੇਟ ਕਰਨ ਬਾਰੇ ਕੋਈ ਅਧਿਕਾਰ ਹਨ। ਇਸ ਦੇ ਲਈ ਕਾਰਵਾਈ ਭਾਰਤ ਸਰਕਾਰ ਨੇ ਕਰਨੀ ਹੈ। ਉਨ੍ਹਾਂ ਨੂੰ ਇਸ ਉਦਯੋਗ ਦੀ ਕਠਨਾਈ ਦੂਰ ਕਰਨ ਲਈ ਅਤੇ ਕੀਮਤਾਂ ਨੂੰ ਘਟਾਉਣ ਲਈ

*Not recorded as ordered by the Chair.

ਬੇਨਤੀ ਕੀਤੀ ਜਾਵੇਗੀ। ਇਥੇ ਇਹ ਵੀ ਦਸ ਦੇਣਾ ਉਚਿਤ ਹੋਵੇਗਾ ਕਿ ਆਰਟ ਸਿਲਕ ਦੀਆਂ ਕੀਮਤਾਂ ਵਿਚ ਵਾਧਾ ਕੇਵਲ ਪੰਜਾਬ ਵਿਚ ਹੀ ਨਹੀਂ ਹੋਇਆ ਸਗੋਂ ਸਾਰੇ ਭਾਰਤ ਵਿਚ ਕੀਮਤਾਂ ਦਾ ਵਾਧਾ ਹੋਇਆ ਹੈ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਹੁਣੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਸਟੇਟ ਇਸ ਦੇ ਵਿਚ ਕੁਝ ਨਹੀਂ ਕਰ ਸਕਦੀ। ਮੈਂ ਸਿਰਫ ਇਹ ਪੁਛਣਾ ਚਾਹੁੰਦਾ ਹਾਂ, ਚੀਫ ਮਨਿਸਟਰ ਸਾਹਿਬ ਨੂੰ, ਕਿ ਕੀ ਇਨ੍ਹਾਂ ਨੇ ਸੈਂਟਰ ਦੀ ਸਰਕਾਰ ਨਾਲ ਮਿਲ ਕੇ ਆਪਣੇ ਤੌਰ ਤੇ ਕੋਈ ਗਲ ਬਾਤ ਇਸ ਦੇ ਬਾਰੇ ਕੀਤੀ ਹੈ ਕਿਉਂਕਿ ਇਨ੍ਹਾਂ ਦੀ ਰਿਸਪੌਂਸਿਬਿਲਟੀ ਹੈ, ਇਹ ਸਟੇਟ ਦੇ ਹੈਡ ਹਨ। ਇਹ ਦੱਸਣ ਕਿ ਸੈਂਟਰ ਦੀ ਸਰਕਾਰ ਨਾਲ ਕੀ ਕਾਰਵਾਈ ਕੀਤੀ ਹੈ, ਕੀ ਗੱਲ ਬਾਤ ਕੀਤੀ ਹੈ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਮਾਮਲਾ ਹੁਣੇ ਹੀ ਮੇਰੇ ਨੋਟਿਸ ਵਿਚ ਆਇਆ ਹੈ। ਮੈਂ ਯਕੀਨ ਦਿਲਾ ਚੁਕਾ ਹਾਂ ਕਿ ਸੈਂਟਰ ਦੀ ਸਰਕਾਰ ਨੂੰ ਅਸੀਂ ਰਿਕੁਐਸਟ ਕਰਾਂਗੇ।

## STATEMENT BY FINANCE MINISTER *RE*. STRIKE IN EGERTON WOOLLEN MILLS, DHARIWAL

**ਆਚਾਰਿਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਸਦਨ ਦੇ ਇਕ ਆਨਰੇਬਲ ਮੈਂਬਰ ਸ੍ਰੀ ਰਾਜ ਕੁਮਾਰ ਸਦਨ ਦੇ ਗੇਟ ਤੇ ਬੈਠੇ ਹਨ ਉਨ੍ਹਾਂ ਦਾ ਉਥੇ ਸਾਈਲੈਂਸ ਧਰਨਾ ਦੇਣ ਦਾ ਕਾਰਨ ਇਹ ਹੈ ਕਿ ਧਾਰੀਵਾਲ ਵਿਚ ਮਜ਼ਦੂਰਾਂ ਨਾਲ ਅਨਿਆਏ ਹੋ ਰਿਹਾ ਹੈ। ਇਹ ਠੀਕ ਹੈ ਕਿ ਵਜ਼ੀਰ ਸਾਹਿਬ ਨੇ ਬਿਆਨ ਦਿੱਤਾ ਹੈ ਕਿ ਉਹ ਕੋਸ਼ਿਸ਼ ਕਰ ਰਹੇ ਹਨ ਪਰ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਅਜਿਹੀ ਮਿੱਲ ਹੈ ਜਿਸਨੇ 1947 ਤੋਂ ਲੈ ਕੇ ਅੱਜ ਤਕ ਮਜ਼ਦੂਰਾਂ ਨਾਲ ਧੱਕਾ ਕੀਤਾ ਹੈ ਔਰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਜ਼ਦੂਰਾਂ ਨਾਲ ਜੋ ਮਿੱਲ ਧੱਕਾ ਕਰਦੀ ਹੋਵੇ, ਸਰਕਾਰ ਨੂੰ ਰੋਕਣ ਦੀ ਪੂਰੀ ਪੂਰੀ ਤਾਕਤ ਹੈ, ਪਿਛਲੀਆਂ ਮਿਸਾਲਾਂ ਮੌਜੂਦ ਹਨ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਦਰਖਾਸਤ ਕਰਦਾ ਹਾਂ ਕਿ ਅੱਜ ਵੀ ਉਸ ਮਿਲ ਨੂੰ ਟੇਕ ਓਵਰ ਕਰਨ ਲਈ ਸੈਂਟਰਲ ਗੌਰਮਿੰਟ ਨੂੰ ਲਿਖਣ ਔਰ ਜਿਹੜਾ ਸਟੋਰ ਤੋਂ ਰਾਸ਼ਨ ਨਹੀਂ ਦਿੱਤਾ ਜਾਂਦਾ ਉਸ ਦਾ ਪ੍ਰਬੰਧ ਕਰਨ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਨਿਰਾ ਲੇਬਰ ਮਹਿਕਮੇ ਦੀ ਗੱਲ ਨਹੀਂ ਇਸ ਦਾ ਸਬੰਧ ਸਾਰੇ ਪੰਜਾਬ ਨਾਲ ਹੈ। ਪੰਜਾਬ ਦੀਆਂ ਸਾਰੀਆਂ ਇੰਡਸਟਰੀਆਂ ਦਾ ਸੁਆਲ ਹੈ। ਵਰਕਰਜ਼ ਪੁਰ ਅਮਨ ਮੁਜ਼ਾਰਾ ਕਰਨ, ਮਿਲ ਮਾਲਕ ਉਨ੍ਹਾਂ ਨੂੰ ਪਰੋਵੋਕ ਕਰਦੇ ਹਨ। ਇਹ ਮਾਮਲਾ ਕੋਆਪ੍ਰੇ-ਟਿਵ ਸੋਸਾਇਟੀਆਂ ਅਤੇ ਕੋਆਪ੍ਰੇਟਿਵ ਮਹਿਕਮੇ ਨਾਲ ਵੀ ਤੁਅੱਲਕ ਰਖਦਾ ਹੈ। ਜਿਹੜਾ ਉਨ੍ਹਾਂ ਵਰਕਰਾਂ ਨੂੰ ਉਧਾਰ ਤੇ ਰਾਸ਼ਨ ਦਿਤਾ ਜਾਣਾ ਸੀ ਉਹ ਵੀ ਬੰਦ ਕਰ ਦਿਤਾ ਹੈ। ਗਰੀਬ ਵਰਕਰ ਕਿੰਨੀ ਦਰ ਚਲਣਗੇ। ਇਸ ਵਿਚ ਕੁਆਪ੍ਰੇਟਿਵ ਮਹਿਕਮਾ, ਇੰਡਸਟਰੀ ਦਾ ਮਹਿਕਮਾ ਅਤੇ ਲੇਬਰ ਦਾ ਮਹਿਕਮਾ ਤਿੰਨੇ ਇਨਵਾਲਵਡ ਹਨ। ਲਾਅ ਐਂਡ ਆਰਡਰ ਦੇ ਤਹਿਤ ਵਰਕਰਾਂ ਦੇ ਖਿਲਾਫ ਕੇਸ ਬਣਾ ਰਹੇ ਹਨ। ਮੈਂ ਕਹਿੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਕਿਉਂ ਨਹੀਂ ਹਾਊਸ ਨੂੰ ਕਾਨਫੀਡੈਂਸ ਵਿਚ ਲੈਂਦੇ। ਉਸ ਦੇ ਬੋਰਡ ਆਫ ਡਾਇਰੈਕਟਰਜ਼ ਦੀ ਮੈਜਾਰਟੀ ਗੌਰਮਿਟ ਆਫ ਇੰਡੀਆ ਵਲੋਂ ਨਾਮੀਨੇਟਿਡ ਹੈ। ਜਨਤਾ ਪਾਰਟੀ ਦੀ ਸਰਕਾਰ ਨੇ ਵਾਇਦਾ ਕੀਤਾ ਸੀ ਕਿ ਭਾਵੇਂ

[ਕਾਮਰੇਡ ਸੱਤ ਪਾਲ ਡਾਂਗ]

ਫਾਇਦਾ ਹੋਵੇ ਜਾ ਘਾਟਾ ਹੋਵੇ ਮਜ਼ਦੂਰਾਂ ਨੂੰ 8.33 ਫੀਸਦੀ ਬੋਨਸ ਜ਼ਰੂਰ ਦਿਤਾ ਜਾਏਗਾ। ਉਹ ਹੁਣ ਆਪਣੇ ਵਾਇਦੇ ਤੇ ਕਿਉਂ ਨਹੀਂ ਪਾਬੰਦ ? ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਪੰਜਾਬ ਦੀ ਇੰਡਸਟਰੀ ਅਤੇ ਪੰਜਾਬ ਦੇ ਲਾਅ ਐਂਡ ਆਰਡਰ ਨੂੰ ਬਚਾਓ । ਮੈਂ ਇਹ ਵੀ ਕਹਿੰਦਾ ਹਾਂ ਕਿ ਇਸ ਸਦਨ ਦੇ ਇਕ ਮੈਂਬਰ ਬਾਹਰ ਧਰਨਾ ਮਾਰੀ ਬੈਠੇ ਹਨ ਔਰ ਇਹ ਧਰਨਾ ਉਨ੍ਹਾਂ ਨੂੰ ਮਜਬੂਰ ਹੋ ਕੇ ਮਾਰਨਾ ਪਿਆ ਕਿਉਂਕਿ 6 ਵਾਰੀ ਉਨ੍ਹਾਂ ਨੇ ਇਹ ਗਲ ਹਾਊਸ ਵਿਚ ਉਠਾਈ ਪਰ ਕੋਈ ਜਵਾਬ ਨਹੀਂ ਦਿਤਾ ਗਿਆ ।

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕੱਲ ਇਸ ਬਾਰੇ ਵਾਕ ਆਊਟ ਹੋਇਆ । ਉਥੇ ਕਾਫ਼ੀ ਦੇਰ ਤੋਂ ਹੜਤਾਲ ਚਲ ਰਹੀ ਹੈ । ਕਾਰਨ ਇਹ ਹੈ ਕਿ ਮਿਲ ਮਾਲਕਾਂ ਨੇ ਮਜ਼ਦੂਰਾਂ ਨੂੰ ਨਿਆ ਨਹੀਂ ਦਿੱਤਾ। ਤਕਰੀਬਨ 4 ਹਜ਼ਾਰ ਗਰੀਬ ਵਰਕਰ ਤੇ ਉਨ੍ਹਾਂ ਦੀਆਂ ਫੈਮਿਲੀਆਂ ਭੁਖੀਆਂ ਮਰ ਰਹੀਆਂ ਹਨ । ਮੇਰੀ ਚੀਫ ਮਨਿਸਟਰ ਸਾਹਿਬ ਨੂੰ ਇਹ ਗੁਜ਼ਾਰਿਸ਼ ਹੈ ਕਿ ਉਨ੍ਹਾਂ 4 ਹਜ਼ਾਰ ਵਰਕਰਾਂ ਨੂੰ ਜਿਨ੍ਹਾਂ ਨੂੰ ਬੋਨਸ ਨਹੀਂ ਮਿਲ ਰਿਹਾ, ਨਿਆ ਨਹੀਂ ਮਿਲ ਰਿਹਾ ਦਖ਼ਲ ਦੇਣ ਅਤੇ ਮਿਲ ਮਾਲਕਾਂ ਵਲੋਂ ਜਿਹੜੀ ਜਮ੍ਹਾਂਖੋਰੀ ਹੋ ਰਹੀ ਹੈ ਉਹ ਬੰਦ ਕਰਾਉਣ ਅਤੇ ਮਜ਼ਦੂਰਾਂ ਨੂੰ ਉਨ੍ਹਾਂ ਦੇ ਹੱਕ ਦਿਲਾਉਣ। ਕਾਮਰੇਡ ਰਾਜ ਕੁਮਾਰ ਨੇ ਉਨ੍ਹਾਂ ਦੀ ਹਮਦਰਦੀ ਵਿਚ ਧਰਨਾ ਦਿਤਾ ਹੋਇਆ ਹੈ । ਮੈਂ ਕਹਿੰਦਾ ਹਾਂ ਕਿ ਇਹ ਧਰਨਾ ਦੇਣ ਦੀ ਲੋੜ ਨਾ ਪੈਂਦੀ ਜੇ ਇਸ ਬਾਰੇ ਸਰਕਾਰ ਨੇ ਪਹਿਲੋਂ ਪ੍ਰਬੰਧ ਕੀਤਾ ਹੁੰਦਾ ।

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਇਕ ਮਹੀਨੇ ਤੋਂ ਉਪਰ ਸਮਾਂ ਹੋ ਗਿਆ ਹੈ ਇਹ ਮਿਲ ਬੰਦ ਹੋਈ ਨੂੰ। ਚਾਰ ਹਜ਼ਾਰ ਫੈਮਿਲੀਜ਼ ਅਫ਼ੈਕਟਿਡ ਹਨ। 15 ਲੱਖ ਰੁਪਏ ਦੇ ਕਰੀਬ ਜਿਹੜੇ ਵੇਜਿਜ਼ ਮਜ਼ਦੂਰਾਂ ਦੇ ਸੀ ਉਹ ਐਵੇਂ ਗਏ। ਉਨ੍ਹਾਂ ਨੂੰ ਬੋਨਸ ਨਹੀਂ ਦਿਤਾ ਗਿਆ। 50-51 ਹਜ਼ਾਰ ਰੁਪਏ ਪੰਜਾਬ ਗੌਰਮਿੰਟ ਦੇ ਐਕਸਾਈਜ਼ ਡਿਊਟੀ ਦੇ ਰੂਪ ਵਿਚ ਪਰ ਮੰਥ ਆਉਣੇ ਸੀ ਉਹ ਜ਼ਾਇਆ ਹੋ ਰਹੇ ਹਨ। ਵਰਕਰਜ਼ ਠੀਕ ਹਨ ਅਤੇ ਉਨ੍ਹਾਂ ਨੇ ਆਪਣੇ ਹੱਕਾਂ ਲਈ ਪੁਰਅਮਨ ਮੁਜ਼ਾਰਾ ਕੀਤਾ । ਸਾਰਾ ਹਾਊਸ ਇਸ ਗਲ ਨਾਲ ਸਹਿਮਤ ਹੈ। ਮੈਂ ਸ਼ਰਮਾ ਜੀ ਅੱਗੇ ਬੇਨਤੀ ਕਰਾਂਗਾ, ਠੀਕ ਹੈ ਕਿ ਇਹ ਫੰਕਸ਼ਨ ਪੰਜਾਬ ਗੌਰਮਿੰਟ ਦਾ ਨਹੀਂ। Punjab can only move the Centre. ਪੰਜਾਬ ਗੌਰਮਿੰਟ ਸੈਂਟਰ ਗੌਰਮਿੰਟ ਨੂੰ ਕਹਿ ਸਕਦੀ ਹੈ। ਪੰਜਾਬ ਗੌਰਮਿੰਟ ਮਿਲ ਨੂੰ ਟੇਕ ਓਵਰ ਨਹੀਂ ਕਰ ਸਕਦੀ ਲੇਕਿਨ ਸੈਂਟਰ ਦੀ ਗੌਰਮਿੰਟ ਨੂੰ ਪ੍ਰੈਸ ਜ਼ਰੂਰ ਕਰ ਸਕਦੀ ਹੈ। ਮੈਂ ਸ਼ਰਮਾ ਜੀ ਨੂੰ ਕਹਾਂਗਾ ਕਿ ਸੈਂਟਰ ਨੂੰ ਪ੍ਰੈਸ ਕਰੋ ਤਾਂ ਕ ਹੜਤਾਲ ਖੁਲ੍ਹੇ ਅਤੇ ਮਜ਼ਦੂਰਾਂ ਨੂੰ ਤਨਖਾਹ ਮਿਲੇ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਸਪੀਕਰ ਸਾਹਿਬ ਵੋਟ ਔਨ ਅਕਾਊਂਟ ਦਾ ਜਵਾਬ ਦਿੰਦੇ ਹੋਏ, ਫਾਈਨਾਂਸ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹਵਾਈ ਜਹਾਜ਼ ਖਰੀਦਣ ਵਾਸਤੇ ਦੋ ਕਰੋੜ ਰੁਪਿਆ ਨਹੀਂ ਦਿੱਤਾ । ਮੈਂ ਇਸ ਸਬੰਧ ਵਿਚ ਪ੍ਰਿਵਿਲਜ ਮੋਸ਼ਨ ਦਿੱਤੀ ਹੈ।

**ਸ੍ਰੀ ਸਪੀਕਰ :** ਮੈਂ ਉਹ ਐਗਜ਼ਾਮਿਨ ਕਰ ਲਵਾਂਗਾ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਮੇਰੀ ਬੇਨਤੀ ਤਾਂ ਸੁਣ ਲਓ। ਕਿਸੇ ਮਾਰੂਤੀ ਕੰਪਨੀ ਨਾਲ ਸੌਦਾ ਹੋਇਆ ਹੈ। ਇਨ੍ਹਾਂ ਨੇ ਇਸ ਤਰ੍ਹਾਂ ਹਾਊਸ ਨੂੰ ਮਿਸਲੀਡ ਕੀਤਾ ਹੈ। ਮੈਂ ਪ੍ਰਿਵਿਲਜ ਮੋਸ਼ਨ ਮੂਵ ਕੀਤੀ ਹੈ। ਪਾਰਟ ਪੇਮੈਂਟ ਕਰ ਦਿੱਤੀ ਹੈ ।

**Mr. Speaker** : Please resume your seat. ਮੈਂ ਇਸ ਨੂੰ ਐਗਜ਼ਾਮਿਨ ਕਰਕੇ ਰੂਲਿੰਗ ਦੇਵਾਂਗਾ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ** ** **

**ਸ੍ਰੀ ਸਪੀਕਰ** : ਇਹ ਜੋ ਕੁਝ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

(ਇਸ ਸਮੇਂ ਹਾਊਸ ਵਿਚ ਕਈ ਆਨਰੇਬਲ ਮੈਂਬਰ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ, ਪਰ ਸ੍ਰੀ ਸਪੀਕਰ ਨੇ ਸਰਦਾਰ ਦਰਬਾਰਾ ਸਿੰਘ ਨੂੰ ਕਾਲ ਅਪਾਨ ਕੀਤਾ ।)

**ਸਰਦਾਰ ਦਰਬਾਰਾ ਸਿੰਘ** : ਸਪੀਕਰ ਸਾਹਿਬ, 4000 ਮਜ਼ਦੂਰਾਂ ਦੀਆਂ ਫੈਮਿਲੀਜ਼, ਜਿਨ੍ਹਾਂ ਦਾ ਗੁਜ਼ਾਰਾ ਸਿਰਫ ਉਸ ਕਾਰਖਾਨੇ ਵਿਚ ਮਜ਼ਦੂਰੀ ਨਾਲ ਹੈ, ਇਕ ਮਹੀਨੇ ਤੋਂ ਵੱਧ ਹੋ ਗਿਆ ਹੈ, ਉਹ ਮਿਲ ਮੈਨੇਜਮੈਂਟ ਨੇ ਬੰਦ ਕੀਤੀ ਹੋਈ ਹੈ । ਉਨ੍ਹਾਂ ਨੂੰ ਹੁਣ ਉਥੇ ਦੇ ਸਟੋਰ ਤੋਂ ਰਾਸ਼ਨ ਵੀ ਨਹੀਂ ਮਿਲ ਰਿਹਾ । ਉਨ੍ਹਾਂ ਦੇ ਬੱਚੇ ਭੁੱਖੇ ਮਰ ਰਹੇ ਹਨ ।(ਘੰਟੀ) ਸਪੀਕਰ ਸਾਹਿਬ, ਸਾਡੇ ਇੰਡਸਟਰੀ ਦੇ ਜਾਂ ਲੇਬਰ ਮਨਿਸਟਰ ਸਾਹਿਬ ਆਪਣੇ ਬੰਗਲੇ ਦੇ ਵਿਚੋਂ ਨਿਕਲ ਕੇ ਕੀ ਉਥੇ ਉਨ੍ਹਾਂ ਮਜ਼ਦੂਰਾਂ ਦੇ ਦੁੱਖ ਸੁਣਨ ਗਏ ਹਨ ? ਸਪੀਕਰ ਸਾਹਿਬ, ਹੁਣ ਫਿਰ ਗੜੇ ਪਏ ਹਨ, ਕਿਸਾਨ ਤਬਾਹ ਹੋ ਗਏ ਹਨ । ਕੀ ਕਿਸੇ ਵਜ਼ੀਰ ਨੇ ਉਥੇ ਜਾਣ ਦੀ ਤਕਲੀਫ ਕੀਤੀ ਹੈ, ਉਨ੍ਹਾਂ ਦਾ ਹਾਲ ਪੁੱਛਿਆ ਹੈ ? (ਘੰਟੀ) ਕੀ ਇਨ੍ਹਾਂ ਨੂੰ ਉਨ੍ਹਾਂ ਗਰੀਬ ਕਿਸਾਨਾਂ ਦਾ ਕੋਈ ਖਿਆਲ ਹੈ ?

**ਸ੍ਰੀ ਵਿਸ਼ਵਾ ਮਿੱਤਰ ਸੇਖੜੀ** : ਸਪੀਕਰ ਸਾਹਿਬ, ਧਾਰੀਵਾਲ ਮਿੱਲ ਦੀ ਬੜੀ ਗੰਭੀਰ ਸਮਸਿਆ ਹੈ। ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਅਤੇ ਖਾਸ ਤੌਰ ਤੇ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਧਾਰੀਵਾਲ ਮਿੱਲ ਦੇ ਵਿਚ 50 ਪ੍ਰਤੀਸ਼ਤ ਤੋਂ ਵੱਧ ਡਾਇਰੈਕਟਰ ਗੌਰਮਿੰਟ ਆਫ ਇੰਡੀਆ ਦੇ ਨਾਮੀਨੇਟਿਡ ਹਨ । ਇਨ੍ਹਾਂ ਨੂੰ ਫੌਰਨ ਗੌਰਮਿੰਟ ਆਫ ਇੰਡੀਆ ਨਾਲ ਇਹ ਮੈਟਰ ਟੇਕ-ਅਪ ਕਰਨਾ ਚਾਹੀਦਾ ਹੈ । ਇਹ ਜਿਹੜੀ ਉਥੇ ਹੜਤਾਲ ਚਲ ਰਹੀ ਹੈ ਇਹ ਬੜੀ ਗੰਭੀਰ ਸਮੱਸਿਆ ਬਣ ਚੁਕੀ ਹੈ, ਇਸ ਨੂੰ ਹੱਲ ਕੀਤਾ ਜਾ ਸਕੇ, ਕੀ ਮਨਿਸਟਰ ਸਾਹਿਬ, ਇਸ ਸਬੰਧ ਵਿਚ ਹਾਊਸ ਦੇ ਵਿਚ ਸਟੇਟਮੈਂਟ ਦੇਣਗੇ ?

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਧਾਰੀਵਾਲ ਮਿਲ ਦੇ ਮਜ਼ਦੂਰਾਂ ਦੇ ਹੱਕ ਵਿਚ ਕੱਲ ਵਾਕ ਆਊਟ ਹੋਇਆ ਸੀ । ਉਨ੍ਹਾਂ ਨੂੰ ਸਟੋਰ ਵਿਚੋਂ ਰਾਸ਼ਨ ਨਹੀਂ ਮਿਲ ਰਿਹਾ, ਉਨ੍ਹਾਂ ਦੇ ਬੱਚੇ ਭੁੱਖੇ ਮਰ ਰਹੇ ਹਨ। ਲੱਖਾਂ ਰੁਪਏ ਉਨ੍ਹਾਂ ਦੇ ਬੋਨਸ ਦੇ ਮੈਨੇਜਮੈਂਟ ਵਲ ਹਨ। ਸਰਕਾਰ ਦੇ ਮਨਿਸਟਰ ਪਤਾ ਨਹੀਂ ਕਿਉਂ ਇਥੇ ਹੱਸ ਹੱਸ ਕੇ ਗੱਲਾਂ ਕਰ ਰਹੇ ਹਨ । ਇਹ ਤਾਂ ਮਿਲ ਮਾਲਕਾਂ ਦਾ ਪੱਖ ਪੂਰ ਰਹੇ ਹਨ ਉਨ੍ਹਾਂ ਮਿਲ ਮਜ਼ਦੂਰਾਂ ਦੇ ਬੱਚਿਆਂ ਦਾ ਧਿਆਨ ਰੱਖਿਆ ਜਾਵੇ ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੈਂ ਰੈਪੀਟੀਸ਼ਨ ਨਹੀਂ ਕਰਨਾ ਚਾਹੁੰਦਾ। ਸਾਰੇ ਹਾਊਸ ਦਾ ਇਹ ਕਨਸੈਂਸਸ ਹੈ ਕਿ ਉਸ ਮਿਲ ਦੇ ਮਜ਼ਦੂਰਾਂ ਨਾਲ ਧੱਕਾ ਹੋ ਰਿਹਾ ਹੈ । ਮੈਂ ਇੱਕ ਮਤਾ ਰੱਖਣਾ ਚਾਹੁੰਦਾ ਹਾਂ ਕਿ ਸਾਰੀਆਂ ਪਾਰਟੀਆਂ ਵਲੋਂ ਕਿਹਾ ਗਿਆ ਹੈ ਕਿ ਉਨ੍ਹਾਂ ਦੇ ਨਾਲ ਜ਼ਿਆਦਤੀ ਹੋ ਰਹੀ ਹੈ, ਇਥੇ ਇਕ ਮਤਾ ਪਾਸ ਕਰਕੇ ਸੈਂਟਰ ਦੀ ਸਰਕਾਰ ਨੂੰ ਭੇਜਿਆ ਜਾਵੇ ਅਤੇ ਵਜ਼ੀਰ ਸਾਹਿਬ ਵੀ ਉਥੇ ਜਾਕੇ ਮੌਕੇ ਨੂੰ ਵੇਖ ਕੇ ਉਨ੍ਹਾਂ ਗਰੀਬ ਮਜ਼ਦੂਰਾਂ ਨੂੰ ਰਿਲੀਫ ਦੇਣ ।

---

**Not recorded as ordered by the Chair.

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਸਰਕਾਰ ਨੂੰ ਅਤੇ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਇੱਕ ਪਾਸੇ ਤਾਂ ਅਸੀਂ ਕਹਿੰਦੇ ਹਾਂ ਕਿ ਉਨ੍ਹਾਂ ਨੂੰ ਪੈਨਸ਼ਨ ਦੇਣੀ ਹੈ। ਦੂਸਰੇ ਪਾਸੇ ਉਨ੍ਹਾਂ ਮਜ਼ਦੂਰਾਂ ਨੂੰ ਤਨਖਾਹ ਨਹੀਂ ਮਿਲ ਰਹੀ । ਇਸ ਸਿਲਸਿਲੇ ਵਿਚ ਸਾਡੇ ਇਕ ਆਨਰੇਬਲ ਮੈਂਬਰ ਰਾਜ ਕੁਮਾਰ ਜੀ ਨੇ ਭੁੱਖ ਹੜਤਾਲ ਨਹੀਂ ਕੀਤੀ, ਮੌਨ ਵਰਤ ਧਾਰਨ ਕੀਤਾ ਹੈ । ਵੈਸੇ ਤਾਂ ਘਰੋਂ ਛੱਕ ਛਕਾ ਕੇ ਆਏ ਹਨ। ਮੈਂ ਤਾਂ ਇਹ ਬੇਨਤੀ ਕਰਦਾ ਹਾਂ ਕਿ ਸਾਰੇ ਹਾਊਸ ਵਲੋਂ ਉਨ੍ਹਾਂ ਦਾ ਮੌਨ ਵਰਤ ਤੁੜਾਉਣਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਅੰਦਰ ਲਿਆਉਣਾ ਚਾਹੀਦਾ ਹੈ ।

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ, ਜੋ ਕੁਝ ਵੀ ਹਾਊਸ ਵਿੱਚ ਧਾਰੀਵਾਲ ਮਿਲ ਦੇ ਬਾਰੇ ਕਿਹਾ ਗਿਆ ਹੈ, ਮੈਂ ਆਪਣੇ ਆਪਨੂੰ ਉਸ ਦੇ ਨਾਲ ਐਸੋਸ਼ੀਏਟ ਕਰਦਾ ਹਾਂ । ਮੈਂ ਜਿਹੜੀ ਗੱਲ ਕਹਿਣੀ ਹੈ ਉਹ ਇਸ ਨਾਲੋਂ ਮੁਖਤਲਿਫ ਹੈ। ਮੈਂ ਲੇਬਰ ਮਨਿਸਟਰ ਅਤੇ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਹਾਊਸ ਉਨ੍ਹਾਂ ਤੋਂ ਐਕਸਪੈਕਟ ਕਰੇਗਾ ਕਿ ਉਹ ਇਤਨੀ ਤਸੱਲੀ ਦੇ ਦੇਣ ਤਾਂ ਕਿ ਅਸੀਂ ਰਾਜ ਕੁਮਾਰ ਜੀ ਦਾ ਮੌਨ ਵਰਤ ਤੁੜਾ ਕੇ ਉਨ੍ਹਾਂ ਨੂੰ ਅੰਦਰ ਲੈ ਆਈਏ ਅਤੇ ਉਹ ਹਾਊਸ ਦੀਆਂ ਪ੍ਰੋਸੀਡਿੰਗਜ਼ ਵਿਚ ਸ਼ਾਮਲ ਹੋ ਸਕਣ। ਸਪੀਕਰ ਸਾਹਿਬ, ਮੈਂ ਇਤਨੀ ਗੱਲ ਹੀ ਕਹਿਣੀ ਚਾਹੁੰਦਾ ਹਾਂ ।

**ਸ੍ਰੀ ਸਰਦਾਰੀ ਲਾਲ ਕਪੂਰ** : ਸਪੀਕਰ ਸਾਹਿਬ, ਜਿਹੜੇ ਇਸ ਮਿਲ ਦੇ ਮੁਤੱਲਕ ਅਦਾਦੋ-ਸ਼ੁਮਾਰ ਆਏ ਹਨ ਉਸ ਤੋਂ ਜ਼ਾਹਿਰ ਹੁੰਦਾ ਹੈ ਕਿ 33 ਲੱਖ ਰੁਪਏ ਦਾ 1975 ਵਿਚ ਮਿੱਲ ਨੂੰ ਫਾਇਦਾ ਹੋਇਆ ਹੈ। ਮਜ਼ਦੂਰਾਂ ਨੇ ਤਾਂ 8.33 % ਬੋਨਸ ਦੀ ਮੰਗ ਕੀਤੀ ਹੈ। ਉਨ੍ਹਾਂ ਦੀ ਇਹ ਜਾਇਜ਼ ਮੰਗ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੂੰ ਇਹ ਮਾਮਲਾ ਜਲਦੀ ਤੋਂ ਜਲਦੀ ਸੈਂਟਰ ਦੀ ਸਰਕਾਰ ਨਾਲ ਟੇਕ-ਅੱਪ ਕਰਨਾ ਚਾਹੀਦਾ ਹੈ। ਇਸ ਮਸਲੇ ਦਾ ਹੱਲ ਕਰਨਾ ਚਾਹੀਦਾ ਹੈ । ਜਿਹੜੇ ਮੈਂਬਰ ਸਾਹਿਬ ਬਾਹਰ ਬੈਠੇ ਹਨ ਉਨ੍ਹਾਂ ਨੂੰ ਯਕੀਨ ਹੋ ਜਾਵੇ ਕਿ ਪੰਜਾਬ ਸਰਕਾਰ ਇਸ ਵਿਚ ਦਿਲਚਸਪੀ ਲੈ ਰਹੀ ਹੈ ਅਤੇ ਉਹ ਆਪਣਾ ਮੌਨ ਵਰਤ ਤੋੜ ਦੇਣ ।

**ਸਰਦਾਰ ਗੁਰਮੇਜ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਪੰਜਾਬ ਸਰਕਾਰ ਕੋਲ ਬੇਨਤੀ ਕਰਾਂਗਾ ਕਿਉਂਕਿ ਮੈਂ ਐਸੇ ਹਲਕੇ ਦਾ ਮੈਂਬਰ ਹਾਂ ਜਿਥੇ ਬਹੁਤ ਸਾਰੀਆਂ ਫੈਕਟਰੀਆਂ ਹਨ ਅਤੇ ਮੈਨੂੰ ਪਤਾ ਹੈ ਕਿ ਮਜ਼ਦੂਰ ਬੜੀ ਮਿਹਨਤ ਨਾਲ ਓਵਰ-ਟਾਈਮ ਲਾ ਕੇ ਵੀ ਆਪਣਾ ਗੁਜ਼ਾਰਾ ਨਹੀਂ ਕਰ ਸਕਦਾ । ਜਿਹੜੀ ਮਿੱਲ ਇੱਕ ਮਹੀਨੇ ਤੋਂ ਬੰਦ ਪਈ ਹੈ, ਉਥੇ ਦੇ ਮਜ਼ਦੂਰਾਂ ਦਾ ਕੀ ਹਾਲ ਹੋਵੇਗਾ ? ਇਹ ਮਿਲ ਗਰਮ ਕਪੜਾ ਬਣਾਉਂਦੀ ਹੈ । ਗਰਮੀਆਂ ਆ ਗਈਆਂ ਹਨ । ਇਹ ਮਿਲ ਸਿਆਲ ਵਿਚ ਕਪੜਾ ਬਣਾ ਕੇ ਵੇਚਦੀ ਹੈ । ਇਸ ਲਈ ਮੈਂ ਸਰਕਾਰ ਕੋਲ ਬੇਨਤੀ ਕਰਾਂਗਾ ਕਿ ਇਹ ਬੜਾ ਗੰਭੀਰ ਮਸਲਾ ਹੈ । ਇਸ ਵਿਚ ਫੌਰੀ ਦਖਲ ਦੇ ਕੇ ਇਸ ਮਸਲੇ ਦਾ ਨਿਪਟਾਰਾ ਕਰਨਾ ਜ਼ਰੂਰੀ ਹੈ ਤਾਂ ਕਿ ਉਨ੍ਹਾਂ ਮਜ਼ਦੂਰਾਂ ਦੇ ਬੱਚਿਆਂ ਨੂੰ ਰੋਟੀ ਮਿਲ ਸਕੇ ।

**ਸਰਦਾਰ ਕਰਨੈਲ ਸਿੰਘ ਮਰੜ੍ਹੀ** : ਸਪੀਕਰ ਸਾਹਿਬ, ਸਾਰੇ ਹਾਊਸ ਦੀ ਹਮਦਰਦੀ ਉਸ ਮਿਲ ਦੇ ਮਜ਼ਦੂਰਾਂ ਨਾਲ ਹੈ। ਮੈਂ ਇਕ ਰਾਇ ਦੇਣੀ ਚਾਹੁੰਦਾ ਹਾਂ ਕਿ ਜਿਤਨਾ ਚਿਰ ਇਹ ਮਸਲਾ ਹਲ ਨਹੀਂ ਹੁੰਦਾ, ਕੀ ਸਰਕਾਰ ਉਨ੍ਹਾਂ ਬੇਰੁਜ਼ਗਾਰ ਮੁਲਾਜ਼ਮਾਂ ਨੂੰ ਵੀ ਮੁਫਤ ਰਿਲੀਫ ਦੇਣ ਲਈ ਤਿਆਰ ਹੈ ?

**ਵਿਤ ਮੰਤਰੀ (ਸ੍ਰੀ ਹੰਸ ਰਾਜ ਸ਼ਰਮਾ)** : ਸਪੀਕਰ ਸਾਹਿਬ, ਮੈਨੂੰ ਦੁੱਖ ਹੈ ਕਿ ਰਾਜਕੁਮਾਰ ਜੀ ਨੂੰ ਮੌਨ ਵਰਤ ਰਖਣਾ ਪਿਆ ਹੈ । ਮੈਂ ਕੱਲ ਵੀ ਕਿਹਾ ਸੀ ਅਤੇ ਅੱਜ ਵੀ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਸੋਮਵਾਰ ਫਿਰ ਬੁਲਾਇਆ ਹੈ। ਦੋਨੋਂ ਪਾਰਟੀਆਂ ਨੂੰ ਬੁਲਾਇਆ ਹੈ ਤਾਂ ਕਿ ਇਨ੍ਹਾਂ ਦਾ ਆਪਸ ਵਿਚ

ਕੋਈ ਫੈਸਲਾ ਕਰਾਇਆ ਜਾਵੇ। ਕਾਨੂੰਨੀ ਤੌਰ ਤੇ ਇਸ ਦੇ ਨਾਲ ਗੌਰਮਿੰਟ ਆਫ ਇੰਡੀਆ ਦਾ ਸਬੰਧ ਹੈ। ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ ਜਨਤਾ ਪਾਰਟੀ ਦੇ ਮੈਨੀਫੈਸਟੋ ਵਿਚ ਸੀ ਕਿ ਇਨ੍ਹਾਂ ਨੂੰ 8.33 ਪ੍ਰਤੀਸ਼ਤ ਬੋਨਸ ਦਿੱਤਾ ਜਾਵੇਗਾ। ਇਸ ਸਬੰਧ ਵਿਚ ਕੋਈ ਆਰਡਰ ਅਜੇ ਨਹੀਂ ਆਇਆ। ਪਾਰਲੀਮੈਂਟ ਦਾ ਸੈਸ਼ਨ ਖਤਮ ਹੋ ਚੁਕਾ ਹੈ। ਉਸ ਵਿਚ ਵੀ ਕੋਈ ਇਸ ਸਬੰਧ ਵਿਚ ਬਿਲ ਨਹੀਂ ਲਿਆਂਦਾ ਗਿਆ ਜਿਸ ਦੇ ਨਾਲ ਮਜ਼ਦੂਰਾਂ ਨੂੰ 8.33 ਪ੍ਰਤੀਸ਼ਤ ਬੋਨਸ ਮਿਲ ਜਾਵੇ। ਲੇਕਿਨ ਇਸ ਦੇ ਬਾਵਜੂਦ ਵੀ ਸੋਮਵਾਰ ਉਨ੍ਹਾਂ ਨੂੰ ਅਸੀਂ ਬੁਲਾਇਆ ਹੈ। ਕੋਈ ਫੈਸਲਾ ਨਾ ਹੋਇਆ ਤਾਂ ਗੌਰਮਿੰਟ ਆਫ ਇੰਡੀਆ ਨੂੰ ਪੰਜਾਬ ਸਰਕਾਰ ਵਲੋਂ ਇਹ ਲਿਖਾਂਗੇ। ਅਸੀਂ ਪੰਜਾਬ ਸਰਕਾਰ ਵਲੋਂ ਲਿਖਾਂਗੇ ਕਿ ਉਹ ਆਰਡੀਨੈਂਸ ਕਰਨ ਇਸ ਦੇ ਬਾਰੇ ਜਾਂ ਮਿੱਲ ਨੂੰ ਟੇਕ ਓਵਰ ਕਰਨ। ਇਹ ਦੋ ਗੱਲਾਂ ਅਸੀਂ ਪੰਜਾਬ ਸਰਕਾਰ ਵਲੋਂ ਸੋਮਵਾਰ ਸ਼ਾਮ ਨੂੰ ਲਿਖ ਦੇਵਾਂਗੇ। (ਥੰਪਿੰਗ)। ਇਹ ਮੈਂ ਸਰਕਾਰ ਵਲੋਂ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਵੱਲੋਂ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਠੀਕ ਰੱਖੀ ਜਾਵੇਗੀ।

**ਸਰਦਾਰ ਦਰਬਾਰਾ ਸਿੰਘ :** ਸ਼ਰਮਾ ਜੀ, ਕੋਆਪ੍ਰੇਸ਼ਨ ਬਾਰੇ ਵੀ ਦੱਸੋ। (ਵਿਘਨ)

**ਸ੍ਰੀ ਸਪੀਕਰ :** ਇਸ ਤਰ੍ਹਾਂ ਇਨਟਰੱਪਟ ਨਾ ਕਰੋ।

**ਵਿੱਤ ਮੰਤਰੀ :** ਮੈਂ ਸਾਰਾ ਕੁਝ ਹੀ ਦੱਸਾਂਗਾ। ਗਰਮ ਨਾ ਹੋਵੋ। ਜਿਵੇਂ ਜਿਵੇਂ ਸਵਾਲ ਉਠਾਏ ਗਏ ਸਨ, ਉਸੇ ਤਰ੍ਹਾਂ ਹੀ ਜਵਾਬ ਆਉਣਗੇ। ਸੋ ਮੈਂ ਹਾਊਸ ਨੂੰ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਉਥੇ ਬਿਲਕੁਲ ਠੀਕ ਰੱਖੀ ਜਾ ਰਹੀ ਹੈ ਔਰ ਪੁਲਿਸ ਨੇ ਉਥੇ ਕਿਸੇ ਕਾਮੇ ਨੂੰ, ਮਜ਼ਦੂਰ ਨੂੰ ਦੁਖੀ ਨਹੀਂ ਕੀਤਾ। ਤੀਸਰੀ ਗੱਲ ਰਾਸ਼ਨ ਬਾਰੇ ਹੈ। ਕੋਆਪਰੇਟਿਵ ਸੋਸਾਇਟੀ ਦੇਏ ਚੇਅਰਮੈਨ ਵੀ ਉਨ੍ਹਾਂ ਦੇ ਹੀ ਹਨ, ਸੈਕਟਰੀ ਵੀ ਉਨ੍ਹਾਂ ਦਾ ਹੀ ਹੈ, ਔਰ ਅਸੀਂ ਹੋਰ ਪ੍ਰਬੰਧ ਜਿਹੜੇ ਹੋਣ ਵਾਲੇ ਹੋ ਕਰਾਂਗੇ। ਫੂਡ ਔਰ ਸਿਵਲ ਸਪਲਾਈਜ਼ ਮਹਿਕਮੇ ਵਲੋਂ ਜੋ ਸਹੂਲਤਾਂ ਦਿੱਤੀਆਂ ਜਾ ਸਕਦੀਆਂ ਹੋਈਅ ਉਹ ਵੀ ਦੇਵਾਂਗੇ। ਜੋ ਅਸੈਨਸ਼ੀਅਲ ਕਮਾਡਿਟੀਜ਼ ਦੇ ਤਕਸੀਮ ਬਾਰੇ ਕੁਝ ਕਰਨਾ ਹੋਇਆ ਤਾਂ ਕਰਾਂਗੇ। ਅਸੀਂ ਡਾਇਰੈਕਟਰਜ਼ ਨੂੰ ਸੋਮਵਾਰ ਨੂੰ ਬੁਲਾਇਆ ਹੈ। ਪਹਿਲਾਂ ਵੀ ਦੋ ਮੀਟਿੰਗਾਂ ਕਰ ਚੁਕੇ ਹਾਂ ਔਰ ਉਹ ਗੌਰਮਿੰਟ ਆਫ ਇੰਡੀਆ ਦੇ ਡਾਇਰੈਕਟਰਜ਼ ਹਨ, ਉਨ੍ਹਾਂ ਨੂੰ ਬੁਲਾਇਆ ਹੈ। ਜਿਸ ਤਰ੍ਹਾਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਉਸ ਬੋਰਡ ਵਿਚ ਮਿੱਲ ਵਾਲਿਆਂ ਦਾ ਮਿਸਟਰ ਜੈਨ ਉਨ੍ਹਾਂ ਦਾ ਸੈਕਟਰੀ ਹੈ। ਉਨ੍ਹਾਂ ਨੂੰ ਦੋ ਦਫਾ ਬੁਲਾਇਆ ਹੈ। ਉਹ ਵੀ ਬੋਰਡ ਆਫ ਡਾਇਰੈਕਟਰਜ਼ ਦੀ ਮੀਟਿੰਗ ਬੁਲਾ ਰਹੇ ਹਨ। ਸੋ ਅਸੀਂ ਤਿੰਨ ਚੀਜ਼ਾਂ ਗੌਰਮਿੰਟ ਆਫ ਇੰਡੀਆ ਨੂੰ ਲਿਖਾਂਗੇ। ਨੰਬਰ ਇੱਕ, ਕਿ ਬੋਰਡ ਆਫ ਡਾਇ-ਰੈਕਟਰਜ਼ ਮੀਟਿੰਗ ਵਿਚ ਜਾਣ, ਨੰਬਰ ਦੋ ਕਿ 8.33 ਪ੍ਰਤੀਸ਼ਤ ਬੋਨਸ ਦੇ ਸੈਂਕਸ਼ਨ ਬਾਰੇ ਵਿਚਾਰ ਕਰਨ ਲੋਕ ਸਭਾ ਦਾ ਸੈਸ਼ਨ ਹੁਣ ਮਈ ਵਿਚ ਹੋਵੇਗਾ। ਉਨ੍ਹਾਂ ਦੇ ਮੈਨੀਫੈਸਟੋ ਵਿਚ ਇਹ ਚੀਜ਼ ਸੀ ਪਰ ਪਤਾ ਨਹੀਂ ਹੈ ਕਿ ਜਨਤਾ ਪਾਰਟੀ ਨੇ ਇਸ ਸੈਸ਼ਨ ਵਿਚ ਇਸ ਚੀਜ਼ ਨੂੰ ਕਿਉਂ ਨਹੀਂ ਲਿਆਂਦਾ ? ਨੰਬਰ ਤਿੰਨ, ਅਸੀਂ ਇਹ ਲਿਖਾਂਗੇ ਕਿ ਇਸ ਮਿੱਲ ਨੂੰ ਛੇਤੀ ਟੇਕ ਓਵਰ ਕੀਤਾ ਜਾਵੇ। ਅਗਰ ਮੈਨੇਜਮੈਂਟ ਨਾ ਮੰਨੀ ਤਾਂ ਟੇਕ ਓਵਰ ਕੀਤਾ ਜਾ ਸਕਦਾ ਹੈ। ਸੋ, ਸਪੀਕਰ ਸਾਹਿਬ, ਇਹ ਸਾਰੀਆਂ ਚੀਜ਼ਾਂ ਅਸੀਂ ਸੋਮਵਾਰ ਕਰਾਂਗੇ। ਇਸ ਲਈ ਤੁਸੀਂ ਉਨ੍ਹਾਂ ਨੂੰ ਕਹੋ ਕਿ ਮਰਨਵਰਤ ਨਾ ਰੱਖਣ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ :** ਪੁਆਇਟ ਆਫ ਆਰਡਰ ਤਾਂ ਖਤਮ ਹੋ ਗਏ ਹਨ ਜੀ, ਤੁਸੀਂ ਤਸ਼ਰੀਫ ਰੱਖੋ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਬੜਾ ਹੀ ਜ਼ਰੂਰੀ ਮਾਮਲਾ ਹੈ ਜੀ ।

**ਸ੍ਰੀ ਸਪੀਕਰ :** ਜੋਸ਼ ਸਾਹਿਬ, ਹਾਊਸ ਨੇ ਰੂਲਜ਼ ਦੇ ਮੁਤਾਬਿਕ ਚਲਣਾ ਹੁੰਦਾ ਹੈ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਕਿਸਾਨਾਂ ਨਾਲ ਇਹ ਮਸਲਾ ਤੁਅੱਲਕ ਰੱਖਦਾ ਹੈ । ਇਸ ਲਈ ਮੈਨੂੰ ਬੋਲਣ ਲਈ ਇਜਾਜ਼ਤ ਦਿਓ । (ਵਿਘਨ) (ਇਸ ਸਮੇਂ ਕੁਝ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰਜ਼ ਦੀ ਮੰਗ ਕਰਨ ਲਗੇ । )

**ਸ੍ਰੀ ਸਪੀਕਰ :** ਇਸ ਤਰ੍ਹਾਂ ਸਾਰੇ ਪੰਜਾਬ ਦੇ ਮਸਲੇ ਤਾਂ ਹੱਲ ਨਹੀਂ ਹੋ ਸਕਦੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਅੱਜ ਅਸੈਂਬਲੀ ਦੇ ਇਜਲਾਸ ਨੇ ਉਠ ਜਾਣਾ ਹੈ, ਇਸ ਲਈ ਮੈਨੂੰ ਇਹ ਮੱਸਲਾ ਹਾਓਸ ਦੇ ਸਾਹਮਣੇ ਰੱਖਣ ਦਿਓ ।

**ਸ੍ਰੀ ਸਪੀਕਰ :** ਤੁਸੀਂ ਐਪ੍ਰੋਪ੍ਰੀਏਸ਼ਨ ਬਿਲ ਉੱਤੇ ਬੋਲ ਲੈਣਾ । ਉਸ ਉਤੇ ਬਹਿਸ ਹੋਣੀ ਹੈ ।

(ਇਸ ਸਮੇਂ ਮਾਨਯੋਗ ਮਾਲ ਅਤੇ ਚੋਣ ਮੰਤਰੀ ਜੀ ਬੋਲਣ ਲਈ ਖੜੇ ਹੋਏ ।)

**ਸ੍ਰੀ ਸਪੀਕਰ :** ਜੋਸ਼ ਜੀ ਬੈਠੋ, ਸਰਦਾਰ ਉਮਰਾਓ ਸਿੰਘ ਜੀ ਕੁਝ ਕਹਿਣਾ ਚਾਹੁੰਦੇ ਹਨ ।

(ਇਸ ਸਮੇਂ ਸ੍ਰੀਮਤੀ ਸਤਵੰਤ ਕੌਰ ਸੰਧੂ ਖੜੇ ਹੋ ਕੇ ਪੁਆਇਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

ਸ੍ਰੀ ਸਪੀਕਰ : ਬੀਬੀ ਜੀ, ਤੁਸੀਂ ਬੈਠੋ ਸਰਦਾਰ ਉਮਰਾਓ ਸਿੰਘ ਜੀ ਨੂੰ ਬੋਲ ਲੈਣ ਦਿਓ ।

**ਸ੍ਰੀਮਤੀ ਸਤਵੰਤ ਕੌਰ ਸੰਧੂ :** ਸਪੀਕਰ ਸਾਹਿਬ, ਮੈਨੂੰ ਪੁਆਇੰਟ ਆਫ ਆਰਡਰ ਰੇਜ਼ ਕਰਨ ਦਿਓ । ਬੜਾ ਇੰਪਾਰਟੈਂਟ ਮਸਲਾ ਹੈ । (ਵਿਘਨ) ਸਪੀਕਰ ਸਾਹਿਬ, ਹਰੀਜਨਾਂ ਦਾ ਮਸਲਾ ਹੈ ਜੀ ।

**ਸਰਦਾਰ ਸੁਖਦੇਵ ਸਿਘ ਢੀਂਡਸਾ :** ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਸੀ ਜੀ (ਵਿਘ

---

## STATEMENTS BY REVENUE MINISTER AND THE CHIEF MINISTER *RE*: RELIEF FOR DAMAGE TO CROPS BY RECENT HAIL-STORMS

**ਮਾਲ ਅਤੇ ਚੋਣ ਮੰਤਰੀ** (ਸਰਦਾਰ ਉਮਰਾਓ ਸਿੰਘ): ਸਪੀਕਰ ਸਾਹਿਬ, ਮੈਂ ਜਿਹੜੀ ਪੰਜਾਬ ਵਿਚ ਗੜ੍ਹੇਮਾਰ ਹੋਈ ਹੈ, ਉਸ ਦੇ ਬਾਰੇ ਅਰਜ਼ ਕਰਨੀ ਹੈ ਜੀ ।......(ਵਿਘਨ)

**ਸ੍ਰੀ ਸਪੀਕਰ :** ਬੜਾ ਇੰਪਾਰਟੈਂਟ ਮਸਲਾ ਹੈ । ਵਜ਼ੀਰ ਸਾਹਿਬ ਗੜੇਮਾਰੀ ਬਾਰੇ ਦੱਸਣਾ ਚਾਹੁਦੇ ਹਨ । ਤੁਸੀਂ ਸਾਰੇ ਬੈਠੋ । ਉਨ੍ਹਾਂ ਨੂੰ ਸੁਣੋ ।

**ਮਾਲ ਅਤੇ ਚੋਣ ਮੰਤਰੀ :** ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਗੜ੍ਹਿਆਂ ਦੇ ਬਾਰੇ ਅੰਕੜੇ ਦਿੱਤੇ ਸਨ । ਜੋ ਸਾਨੂੰ ਇਤਲਾਹ ਆਈ ਹੈ, ਜੋ ਨੁਕਸਾਨ ਹੋਇਆ ਹੈ ਉਸ ਨੂੰ ਸਰਕਾਰ ਨੇ ਸਵੇਰੇ ਵਿਚਾਰਿਆ ਹੈ । ਸਾਰੀ ਡੀਟੇਲ ਤਾਂ ਅਜੇ ਸਾਡੇ ਪਾਸ ਨਹੀਂ ਪਹੁੰਚ ਸਕੀ ਜਿਸ ਤੋਂ ਕਿ

ਐਕਚੂਅਲ ਨੁਕਸਾਨ ਦਾ ਅੰਦਾਜ਼ਾ ਲਗ ਸਕੇ । ਪਰ ਫਿਰ ਵੀ ਇਮੀਜੀਏਟਲੀ ਰਿਲੀਫ ਦੇਣ ਵਾਸਤੇ ਸਰਕਾਰ ਨੇ ਫੈਸਲਾ ਕੀਤਾ ਹੈ । ਇਸ ਤੋਂ ਇਲਾਵਾ ਜੋ ਫਸਲ ਦਾ ਨੁਕਸਾਨ ਹੋਇਆ ਹੈ, ਉਸ ਦੇ ਬਾਰੇ ਵੀ ਸਰਕਾਰ ਸੋਚੇਗੀ ।.......

**ਆਵਾਜ਼ਾਂ** : ਨੁਕਸਾਨ ਤਾਂ ਬਹੁਤ ਜ਼ਿਆਦਾ ਹੋਇਆ ਹੈ ਜੀ ।

**ਸ੍ਰੀ ਸਪੀਕਰ** : ਤੁਸੀਂ ਪਹਿਲਾਂ ਉਨ੍ਹਾਂ ਨੂੰ ਸੁਣ ਤਾਂ ਲਵੋ । ਪਲੀਜ਼ ਇਸ ਤਰ੍ਹਾਂ ਇੰਟਰੱਪਟ ਨਾ ਕਰੋ ।

**ਮਾਲ ਅਤੇ ਚੋਣ ਮੰਤਰੀ** : ਨੁਕਸਾਨ ਬਾਰੇ ਤਾਂ ਜੋ ਫੰਡਜ਼ ਅਵੇਲੇਬਲ ਹੋਣਗੇ, ਉਸ ਮੁਤਾਬਿਕ ਸਰਕਾਰ ਵਿਚਾਰ ਕਰੇਗੀ। ਪਰ ਇਮੀਜੀਏਟਲੀ ਜੋ ਰਿਲੀਫ ਸਰਕਾਰ ਨੇ ਦੇਣ ਦਾ ਫੈਸਲਾ ਕੀਤਾ ਹੈ ਉਹ ਹੈ ਕਿ ਜਿਥੇ 25 ਪ੍ਰਤੀਸ਼ਤ ਤੋਂ ਜ਼ਿਆਦਾ ਨੁਕਸਾਨ ਹੋਇਆ ਹੈ ਉਥੇ ਮਾਲੀਆ ਮੁਆਫ ਕਰ ਦਿੱਤਾ ਜਾਵੇਗਾ। ਇਸ ਤਰ੍ਹਾਂ ਦੀਆਂ ਜਿਹੜੀਆਂ ਹੋਰ ਰੀਕਵਰੀਜ਼ ਹਨ, ਕੋਆਪ੍ਰੇਟਿਵ ਮਹਿਕਮੇ ਦੀਆਂ ਜਾਂ ਬਿਜਲੀ ਦੇ ਬਿਲ ਵਗੈਰਾ ਜੋ ਹਨ ਉਨ੍ਹਾਂ ਦੀ ਪੇਮੈਂਟ ਪੋਸਟਪੋਨ ਕਰ ਦਿੱਤੀ ਜਾਵੇਗੀ , ਉਹ ਅਗਾਂਹ ਪਾ ਦਿੱਤੀ ਜਾਵੇਗੀ। (ਵਿਘਨ)

ਇਸ ਤੋਂ ਇਲਾਵਾ ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਦੇ ਰਿਲੀਫ ਫੰਡ ਵਿਚੋਂ 15 ਲੱਖ ਰੁਪਏ ਅੱਜ ਹੀ ਡਿਪਟੀ ਕਮਿਸ਼ਨਰਜ਼ ਨੂੰ ਭੇਜਿਆ ਜਾਵੇਗਾ, ਉਨ੍ਹਾਂ ਡਿਪਟੀ ਕਮਿਸ਼ਨਰਜ਼ ਨੂੰ ਜਿੱਥੇ ਜਿਥੇ ਕਿ ਨੁਕਸਾਨ ਹੋਇਆ ਹੈ ਰਿਲੀਫ ਦੇ ਤੌਰ ਤੇ ਜਿੱਥੇ ਜਿੱਥੇ ਲੋਕ ਇਫੈਕਟ ਹੋਏ ਹਨ, ਉਨ੍ਹਾਂ ਕਿਸਾਨਾਂ ਨੂੰ, ਭਾਵੇਂ ਉਹ ਜ਼ਿਮੀਦਾਰ ਆਪ ਕਾਸ਼ਤ ਕਰਦੇ ਹਨ ਜਾਂ ਮੁਜ਼ਾਰੇ ਹਨ ਜਾਂ ਹੋਰ ਜ਼ਮੀਨ ਨਾਲ ਉਨ੍ਹਾਂ ਦਾ ਕਾਸ਼ਤ ਦੇ ਤੌਰ ਤੇ ਸਬੰਧ ਹੈ ਉਨ੍ਹਾਂ ਨੂੰ ਕੈਸ਼ ਗਰਾਂਟ ਦੇ ਤੌਰ ਤੇ ਇਹ ਰਕਮ ਦਿੱਤੀ ਜਾਣੀ ਹੈ :—

25/- ਰੁਪਏ ਪਰ ਹੈਡ ਜਿੱਥੇ 50 ਪ੍ਰਤੀਸ਼ਤ ਜਾਂ ਇਸ ਤੋਂ ਵੱਧ ਨੁਕਸਾਨ ਹੋਇਆ ਹੈ ਔਰ ਜਿਥੇ 75 ਫੀਸਦੀ ਜਾਂ ਉਸ ਤੋਂ ਵੱਧ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ 40/- ਰੁਪਏ ਦੇ ਹਿਸਾਬ ਨਾਲ ਪੈਸੇ ਦਿੱਤੇ ਜਾਣਗੇ ।

ਏਸੇ ਤਰ੍ਹਾਂ ਹੀ ਚਾਰੇ ਦੇ ਤੌਰ ਤੇ ਜਿੱਥੇ ਨੁਕਸਾਨ ਹੋਇਆ ਹੈ, 50 ਪ੍ਰਤੀਸ਼ਤ ਤੋਂ ਜ਼ਿਆਦਾ ਨੁਕਸਾਨ ਵਾਲੇ ਨੂੰ 25/- ਰੁਪਏ ਪਰ ਕੈਟਲ ਔਰ ਵੱਧ ਤੋਂ ਵੱਧ 100/-ਰੁਪਏ ਦਿੱਤੇ ਜਾਣਗੇ । ਜਿਨ੍ਹਾਂ ਦਾ 75 ਪ੍ਰਤੀਸ਼ਤ ਤੋਂ ਜ਼ਿਆਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ 40/- ਰੁਪਏ ਪਰ ਕੈਟਲ ਦੇ ਹਿਸਾਬ ਨਾਲ ਔਰ ਵੱਧ ਤੋਂ ਵੱਧ 150/- ਰੁਪਏ ਤਕ ਦਿੱਤੇ ਜਾਣਗੇ ।

ਇਹ ਰਿਲੀਫ ਜਿਹੜਾ ਹੈ ਇਸ ਦੀ ਵੰਡ ਜਲਦੀ ਕਰ ਦਿੱਤੀ ਜਾਵੇਗੀ ਤਾਕਿ ਇਮੀਜੀਏਟਲੀ ਲੋਕਾਂ ਨੂੰ ਜਿਹੜੀ ਲੋੜ ਹੈ ਉਸ ਨੂੰ ਪੂਰਾ ਕੀਤਾ ਜਾ ਸਕੇ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਕ ਸਪੈਸ਼ਲ ਗਿਰਦਾਵਰੀ ਕਰਨ ਵਾਸਤੇ ਵੀ ਹਦਾਇਤ ਕਰ ਦਿੱਤੀ ਗਈ ਹੈ ਔਰ ਡਿਪਟੀ ਕਮਿਸ਼ਨਰ ਸਾਹਿਬਾਨ ਨੂੰ ਕਿਹਾ ਹੈ ਕਿ ਜਿੱਥੇ ਜਿੱਥੇ ਜਿਤਨਾ ਜਿਤਨਾ ਨੁਕਸਾਨ ਹੋਇਆ ਹੈ ਉਸ ਦਾ ਵੇਰਵਾ ਛੇਤੀ ਦਿੱਤਾ ਜਾਵੇ ਤਾਕਿ ਪਤਾ ਲਗ ਸਕੇ ਕਿ ਹੋਰ ਸਰਕਾਰ ਕਿਤਨੀ ਕੁ ਮੱਦਦ ਕਰ ਸਕਦੀ ਹੈ । ਉਸ ਤੇ ਅਸੀਂ ਵਿਚਾਰ ਕਰਾਂਗੇ । ਜਿਸ ਤਰ੍ਹਾਂ ਅਗੇ ਪਿਛਲੇ ਸਾਲ 8 ਕਰੋੜ ਰੁਪਿਆ ਕਿਸਾਨਾਂ ਦਾ ਨੁਕਸਾਨ ਜਿਹੜਾ ਗੜ੍ਹਿਆਂ ਨਾਲ ਹੋਇਆ ਸੀ ਉਨ੍ਹਾਂ ਦੀ ਮਦਦ ਵਾਸਤੇ ਦਿੱਤਾ ਗਿਆ ਸੀ । ਇਸੇ ਤਰ੍ਹਾਂ ਹੀ ਹੁਣ ਵੀ ਜਿਤਨੀ ਸਰਕਾਰ ਵਿੱਤ ਮੁਤਾਬਿਕ ਮੱਦਦ ਕਰ ਸਕਦੀ ਹੋਈ ਉਹ ਕਰੇਗੀ

[ਮਾਲ ਅਤੇ ਚੋਣ ਮੰਤਰੀ]

ਔਰ ਇਹ ਵੀ ਫੈਸਲਾ ਕੀਤਾ ਹੈ ਕਿ ਨੁਕਸਾਨ ਪਿੰਡਾਂ ਤੋਂ ਨਹੀਂ ਲਿਆ ਜਾਵੇਗਾ ਬਲਕਿ ਜ਼ਮੀਨ ਉੱਤੇ ਫਸਲ ਉੱਤੇ ਫੈਸਲਾ ਲਿਆ ਜਾਵੇਗਾ। (ਥੰਪਿੰਗ)

**ਸਰਦਾਰ ਹਰਚੰਦ ਸਿੰਘ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਇਹ ਵੀ ਦੱਸਣ ਕਿ ਇਹ ਮੱਦਦ ਜ਼ਮੀਨ ਵਾਹੁਣ ਵਾਲਿਆਂ ਨੂੰ ਦੇਣੀ ਹੈ ਜਾਂ ਜਾਗੀਰਦਾਰਾਂ ਨੂੰ ?

**ਸਰਦਾਰ ਜਸਵਿੰਦਰ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਇਕ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਅੱਗੇ ਵੀ ਅਗਸਤ, 1974 ਦੇ ਵਿਚ ਬਜਾਏ ਰਿਲੀਫ ਮੌਕੇ ਤੇ ਦਿਤਾ ਜਾਂਦਾ ਇਨ੍ਹਾਂ ਨੇ ਡੀਜ਼ਲ ਦੇ ਭਾਅ ਪੰਜਾਬ ਵਿਚ ਵਧਾ ਦਿੱਤੇ ਸਨ। ਉਨ੍ਹਾਂ ਨੂੰ ਮੌਕੇ ਤੇ ਰਿਲੀਫ ਨਹੀਂ ਦਿੱਤਾ ਗਿਆ। 25/- ਰੁਪਏ ਨਾਲ ਤਾਂ ਕੁਝ ਵੀ ਨਹੀਂ ਬਣਦਾ। ਸਰਕਾਰ ਨੂੰ ਕਮ-ਅਜ਼-ਕਮ 600/- ਰੁਪਏ ਪਰ ਏਕੜ ਦੇਣੇ ਚਾਹੀਦੇ ਹਨ। ਸੰਨ 1974 ਵਿਚ ਡੀਜ਼ਲ ਦੇ ਭਾਅ ਵਧੇ। ਪੰਜਾਬ ਦੇ ਕਿਸਾਨ ਨੂੰ ਚੰਡੀਗੜ੍ਹ ਨਾਲੋਂ ਵੀ ਮਹਿੰਗਾ ਮਿਲਦਾ ਹੈ। ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਦਾ ਹਾਂ ਕਿ ਜੇਕਰ ਇਹ ਸਹੀ ਮਾਨਿਆਂ ਵਿਚ ਕਿਸਾਨਾਂ ਦੀ ਮੱਦਦ ਕਰਨਾ ਚਾਹੁੰਦੇ ਹਨ ਤਾਂ 600/- ਰੁਪਏ ਘੱਟ ਤੋਂ ਘੱਟ ਪਰ ਏਕੜ ਦੇ ਹਿਸਾਬ ਨਾਲ ਰਿਲੀਫ ਦੇਣ ਔਰ ਡੀਜ਼ਲ ਜਿਸ ਦਾ ਭਾਅ ਚੰਡੀਗੜ੍ਹ ਤੋਂ ਵੀ ਜ਼ਿਆਦਾ ਹੈ, ਸੰਨ 1974 ਤੋਂ ਵਧਿਆ ਹੋਇਆ ਹੈ ਉਸ ਨੂੰ ਘਟਾਉਣ ਤਾਕਿ ਉਨ੍ਹਾਂ ਨੂੰ ਸਹੀ ਤੌਰ ਤੇ ਰਿਲੀਫ ਮਿਲ ਸਕੇ।

**ਮੁੱਖ ਮੰਤਰੀ** (ਗਿਆਨੀ ਜ਼ੈਲ ਸਿੰਘ) : ਸਪੀਕਰ ਸਾਹਿਬ, ਗੜ੍ਹਿਆਂ ਦੇ ਕਾਰਨ ਲੋਕਾਂ ਨੂੰ ਬੜੀ ਤਕਲੀਫ ਹੋਈ ਹੈ, ਅਤੇ ਇਸ ਦੇ ਵਿਚ ਸਾਰੇ ਹਾਊਸ ਨੂੰ ਹਮਦਰਦੀ ਹੈ ਅਤੇ ਸਰਕਾਰ ਨੇ ਵੀ ਇਸ ਵਲ ਪੂਰਾ ਧਿਆਨ ਦਿੱਤਾ ਹੈ, ਇਸ ਮਾਮਲੇ ਵਿਚ ਹਮਦਰਦੀ ਰੱਖੀ ਹੈ ਅਤੇ ਜਿੰਨੀ ਵੱਧ ਤੋਂ ਵੱਧ ਅਸੀਂ ਮਦਦ ਕਰ ਸਕਾਂਗੇ, ਕਰਾਂਗੇ। ਕੁਝ ਬਦਕਿਸਮਤੀ ਇਹ ਹੈ ਕਿ ਕੋਈ ਵੀ ਹੋਵੇ ਮੇਰਾ ਕਿਸੇ ਪਾਰਟੀ ਨੂੰ ਕਹਿਣ ਦਾ ਮਤਲਬ ਨਹੀ, ਪਾਲੀਟੀਸ਼ਨਜ਼ ਨੂੰ ਲੋਕਾਂ ਦੀ ਤਕਲੀਫ ਤੋਂ ਫਾਇਦਾ ਨਹੀਂ ਉਠਾਉਣਾ ਚਾਹੀਦਾ ਬਲਕਿ ਲੋਕਾਂ ਦੀ ਮੁਸੀਬਤ ਵਿਚ ਹਰ ਇਕ ਨੂੰ ਉਨ੍ਹਾਂ ਨਾਲ ਸਹੀ ਤੌਰ ਤੇ ਹਮਦਰਦੀ ਹੋਣੀ ਚਾਹੀਦੀ ਹੈ। ਸਾਰੇ ਭਾਰਤਵਰਸ਼ ਵਿਚ ਕੋਈ ਇਤਿਹਾਸਕ ਫੈਸਲਾ ਪੁਰਾਨਾ ਵੀ ਨਹੀ ਹੋਵੇਗਾ, ਜਿਸ ਤਰ੍ਹਾਂ ਕਿ ਪੰਜਾਬ ਸਰਕਾਰ ਨੇ ਗੜ੍ਹੇ ਮਾਰੀ ਲਈ ਸਹਾਇਤਾ ਅਤੇ ਫਲੱਡ ਰਿਲੀਫ ਦੇਣ ਦਾ ਫੈਸਲਾ ਕੀਤਾ ਹੈ। (ਟਰੈਜ਼ਰੀ ਬੈਂਚਾਂ ਵੱਲੋਂ ਥੰਪਿੰਗ) ਤੁਹਾਨੂੰ ਯਾਦ ਹੈ ਕਿ 30 ਕਰੋੜ ਰੁਪਏ ਦੀ ਛੋਟ ਦਿਤੀ ਹੈ ਜਿਸ ਦੇ ਵਿਚ 18 ਕਰੋੜ ਰੁਪਏ ਦੇ ਕਰੀਬ ਕੇਵਲ ਕਿਸਾਨਾਂ ਨੂੰ ਜਾਂਦਾ ਹੈ। (ਟਰੈਜ਼ਰੀ ਬੈਂਚਾਂ ਵਲੋਂ ਥੰਪਿੰਗ) ਬਾਵਜੂਦ ਇਸ ਦੇ ਹੁਣ ਵੀ ਮੁਸੀਬਤ ਵਿਚ ਜਿਨ੍ਹਾਂ ਨੇ ਫਸਲ ਬੀਜੀ, ਭਾਵੇ ਉਹ ਜ਼ਮੀਨ ਦਾ ਮਾਲਕ ਹੈ ਭਾਵੇ ਜ਼ਮੀਨ ਕਿਸੇ ਹੋਰ ਦੀ ਹੈ ਅਤੇ ਉਸ ਨੇ ਕਾਸ਼ਤ ਕੀਤੀ ਹੈ ਉਸ ਨੂੰ ਵੀ ਸਹਾਇਤਾ ਦੇਵਾਂਗੇ। ਜਿਹੜੇ ਸੀਰੀ ਲੈਂਡ ਲਾਰਡਾਂ ਦੇ ਨਾਲ ਕੰਮ ਕਰਦੇ ਹਨ, ਨੌਕਰੀ ਤੇ ਜਾਂ ਹਿੱਸੇਦਾਰੀ ਤੇ ਕੰਮ ਕਰਦੇ ਹਨ, ਉਨ੍ਹਾਂ ਦਾ ਬਰਾਬਰ ਧਿਆਨ ਰੱਖਿਆ ਹੈ ਔਰ ਉਨ੍ਹਾਂ ਨੂੰ ਰਿਲੀਫ ਦਿਤੀ ਜਾਵੇਗੀ। ਮੁਆਵਜ਼ਾ ਨਹੀਂ ਇਹ ਕੇਵਲ ਰਿਲੀਫ ਹੈ ਜਿਹੜੀ ਇਮੀਜੀਏਟਲੀ ਅਸੀਂ ਪੈਸੇ ਦੇਣਾ ਚਾਹੁੰਦੇ ਹਾਂ ਤਾਂ ਕਿ ਜਿਥੇ ਬਹੁਤ ਜ਼ਿਆਦਾ ਨੁਕਸਾਨ ਹੋ ਗਿਆ ਹੈ ਤਾਂ ਜੋ ਉਨ੍ਹਾਂ ਦੀ ਅਸੀਂ ਮਦਦ ਕਰ ਸਕੀਏ। (ਸਰਦਾਰ ਗੁਰਦਿੱਤ ਸਿੰਘ ਜੀ ਵਲੋਂ ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਇਸ ਤਰ੍ਹਾਂ ਇੰਟਰਪਟ ਨਾ ਕਰੋ।

**ਮੁੱਖ ਮੰਤਰੀ :** ਉਨ੍ਹਾਂ ਦਾ ਮਤਲਬ ਇੰਟਰਪਸ਼ਨ ਕਰਨ ਦਾ ਇਹ ਸੀ ਕਿ ਉਹ ਇਸ ਬਾਰੇ ਦੁਬਾਰਾ ਕਹਿ ਦੇਣ ਤਾਂ ਜੋ ਇਹ ਗੱਲ ਉਨ੍ਹਾਂ ਦੀ ਅਖਬਾਰਾਂ ਵਿਚ ਆ ਜਾਵੇ ਕਿ ਉਨ੍ਹਾਂ ਨੇ ਵੀ ਸੀਰੀਆਂ ਦਾ ਮਸਲਾ ਉਠਾਇਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੀ. ਪੀ. ਆਈ. ਦੇ ਮੈਂਬਰਾਂ/ਆਪੋਜ਼ੀਸ਼ਨ

ਦੇ ਮੈਂਬਰਾਂ ਅਤੇ ਸਾਰੇ ਹਾਊਸ ਦੇ ਮੈਂਬਰਾਂ ਨੂੰ ਇਸ ਮਸਲੇ ਵਿਚ ਹਮਦਰਦੀ ਹੈ ਅਤੇ ਸਾਰਿਆਂ ਨੂੰ ਇਸ ਦਾ ਕਰੈਡਿਟ ਮਿਲਣਾ ਚਾਹੀਦਾ ਹੈ। ਮੁਸੀਬਤ ਆਵੇ ਤਾਂ ਉਸ ਟੈਕਸ ਦਾ ਜਿਹੜਾ ਰਿਵਾਲਵਿੰਗ ਫੰਡ ਹੋਵੇ, ਉਸ ਵਿਚੋਂ ਖਰਚ ਕੀਤਾ ਜਾਵੇ ਅਤੇ ਲੋਕਾਂ ਨੂੰ ਰਿਲੀਫ ਦਿਤਾ ਜਾ ਸਕੇ। ਮੈਂ ਇਹ ਕਹਾਂਗਾ ਕਿ ਜਦੋਂ ਸਾਰੇ ਹੀ ਹਾਊਸ ਨੇ ਮੁਤਫਿੱਕਾ ਤੌਰ ਤੇ ਇਕ ਰੈਜ਼ੋਲਿਊਸ਼ਨ ਕਰ ਦਿੱਤਾ ਹੋਵੇ ਅਤੇ ਉਸ ਤੇ ਕੋਈ ਐਕਸ਼ਨ ਨਾ ਹੋਵੇ ਤਾਂ ਦਿੱਲ ਵਿਚ ਇਹ ਸ਼ੰਕਾ ਪੈਦਾ ਹੋ ਜਾਂਦੀ ਹੈ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਜਦੋਂ ਕਦੇ ਵੀ ਇਸ ਹਾਊਸ ਵਲੋਂ ਯੂਨੈਨੀਮਸਲੀ ਇਹ ਮੰਗ ਆਵੇ ਤਾਂ ਉਸ ਨੂੰ ਪੂਰਾ ਕੀਤਾ ਜਾਣਾ ਚਾਹੀਦਾ ਹੈ। ਉਸ ਗਲ ਨੂੰ ਪੂਰਾ ਕਰਨਾ ਚਾਹੀਦਾ ਹੈ ਅਤੇ ਇਕ ਰਿਵਾਲਵਿੰਗ ਫੰਡ ਕਾਇਮ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਉਸ ਨੂੰ ਲੋਕਾਂ ਦੀ ਮੁਸੀਬਤ ਵੇਲੇ ਇਸਤੇਮਾਲ ਕੀਤਾ ਜਾ ਸਕੇ।

**ਸਰਦਾਰ ਪ੍ਰਹਿਲਾਦ ਸਿੰਘ** : ਜਿਸ ਤਰ੍ਹਾਂ ਸਰਦਾਰ ਉਮਰਾਓ ਸਿੰਘ ਜੀ ਨੇ ਹੁਣ ਬਿਆਨ ਦਿਤ ਹੈ ਇਸੇ ਤਰ੍ਹਾਂ ਪਿਛਲੇ ਸਾਲ ਦਿੱਤਾ ਸੀ। ਸਾਨੂੰ ਖਦਸ਼ਾ ਹੈ ਕਿ ਇਹ ਰਿਲੀਫ ਬਾਅਦ ਵਿਚ ਦਿੱਤਾ ਵੀ ਜਾਵੇਗਾ ਕਿ ਨਹੀਂ। ਇਹ ਕਹਿੰਦੇ ਹਨ ਕੀ ਡੀ. ਸੀਜ਼. ਨੂੰ ਪੈਸੇ ਭੇਜ ਦਿੱਤੇ ਹਨ ਪਰ ਸਾਨੂੰ ਰਿਲੀਫ ਦੇਣ ਬਾਰੇ ਖਦਸ਼ਾ ਪੈਦਾ ਹੋ ਗਿਆ ਹੈ ਕਿ ਪੂਰਾ ਦਿੱਤਾ ਵੀ ਜਾਵੇਗਾ ਅਤੇ ਕਦੋਂ ਦਿੱਤਾ ਜਾਵੇਗਾ ? 1974 ਦੇ ਵਿਚ ਮੇਰੇ ਹਲਕੇ ਦੇ ਪਿੰਡ ਜਟਾਣਾ ਵਿਚ ਬਹੁਤ ਜ਼ਿਆਦਾ ਹੜ ਆਇਆ ਅਤੇ ਸਾਰਾ ਪਿੰਡ ਢਹਿ ਗਿਆ ਸੀ। ਰਿਲੀਫ ਦੇਣ ਦੀ ਕੋਸ਼ਿਸ਼ ਕੀਤੀ ਗਈ ਸੀ। ਕਹਿ ਦਿਤਾ ਕੀ ਰਿਲੀਫ ਦਿਤਾ ਜਾਏਗਾ ਪਰ ਇਨ੍ਹਾਂ ਨੇ ਇਕ ਪੈਸਾ ਨਹੀਂ ਦਿੱਤਾ। ਪਿਛਲੇ ਸਾਲ ਗੜ੍ਹੇ ਪਏ ਅਤੇ ਇਨ੍ਹਾਂ ਨੇ ਫੌਰੀ ਰਿਲੀਫ ਦੇਣ ਦੀ ਗੱਲ ਕੀਤੀ ਅਤੇ 3 ਮਹੀਨੇ ਬਾਅਦ ਜਾ ਕੇ ਕੁਝ ਰਿਲੀਫ ਦਿੱਤਾ। ਅੱਜ ਲੋਕਾਂ ਦੇ ਬੱਚੇ ਭੁੱਖੇ ਮਰ ਰਹੇ ਹਨ ਇਸ ਕਰਕੇ ਜੇ ਰਿਲੀਫ ਦੇਣਾ ਹੈ ਤਾਂ 2—3 ਦਿਨਾਂ ਵਿਚ ਦੇਣਾ ਚਾਹੀਦਾ ਹੈ। ਇਹ ** ** ** ** ਅਤੇ ਲੋਕਾਂ ਨੂੰ ਗੁਮਰਾਹ ਕਰਦੇ ਹਨ।

**ਸ਼੍ਰੀ ਸਪੀਕਰ** : ਨਹੀਂ ਇਹ ਤਾਂ ਜ਼ਿੰਮੇਵਾਰੀ ਨਾਲ ਗੱਲ ਕਰਦੇ ਹਨ।

**ਕਾਮਰੇਡ ਅਰਜਨ ਸਿੰਘ ਮਸਤਾਨਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਇਹ ਕਹਾਂਗਾ ਕਿ ਇਨ੍ਹਾਂ ਨੇ ਗੜਿਆਂ ਬਾਰੇ ਤਾਂ ਹਾਊਸ ਵਿਚ ਕਹਿ ਦਿੱਤਾ ਹੈ ਪਰ ਜਿਹੜਾ ਫਲੱਡ ਰਿਲੀਫ ਦਾ ਮਸਲਾ ਹੈ, ਉਹ ਹਾਲੇ ਉਸੇ ਤਰ੍ਹਾਂ ਹੀ ਚਲਦਾ ਆ ਰਿਹਾ ਹੈ। ਬਹੁਤ ਸਾਰੇ ਲੋਕਾਂ ਨੂੰ ਇਸ ਦਾ ਕੋਈ ਰਿਲੀਫ ਨਹੀਂ ਮਿਲਿਆ। ਮੇਰੇ ਪੱਟੀ ਇਲਾਕੇ ਵਿਚ ਲੋਕਾਂ ਨੂੰ ਕੋਈ ਰਿਆਇਤ ਨਹੀਂ ਦਿਤੀ ਗਈ। ਮੈਂ ਇਹ ਪੁੱਛਦਾ ਹਾਂ ਕਿ ਕੀ ਇਹ ਜਿਨ੍ਹਾਂ ਨੂੰ ਰਿਲੀਫ ਨਹੀਂ ਮਿਲੀ, ਉਨ੍ਹਾਂ ਨੂੰ ਜਲਦੀ ਹੀ ਇਹ ਰਿਆਇਤ ਦੇ ਦੇਣਗੇ ?

**ਰਾਜ ਮੰਤਰੀ, ਲੋਕ ਨਿਰਮਾਣ** (ਸਰਦਾਰ ਗੁਰਦਰਸ਼ਨ ਸਿੰਘ) : ਸਪੀਕਰ ਸਾਹਿਬ, ਸਰਦਾਰ ਪ੍ਰਹਿਲਾਦ ਸਿੰਘ ਜੀ ਨੇ ਬੋਲਦੇ ਹੋਏ ਇਥੇ ਇਹ ਕਿਹਾ ਹੈ ਕਿ ਇਹ ** ** ** ਇਸ ਤੇ ਤੁਸੀਂ ਕਿਹਾ ਕਿ ਨਹੀਂ, ਇਹ ਤਾਂ ਜ਼ਿੰਮੇਵਾਰੀ ਨਾਲ ਗਲ ਕਰਦੇ ਹਨ। ਪਰ ਇਨ੍ਹਾਂ ਨੇ ਕਿਹਾ ਹੈ ਕਿ ਇਹ ਨਹੀਂ ਇਹ ਤਾਂ ** ** ** ** ** ।

**ਸ਼੍ਰੀ ਸਪੀਕਰ** : ਇਹ ਲਫ਼ਜ਼ ਐਕਸਪੰਜ ਕਰ ਦਿਤੇ ਜਾਣ।

---

**Expunged as ordered by the Chair.

(ਇਸ ਵੇਲੇ ਬਹੁਤ ਸਾਰੇ ਮਾਨਯੋਗ ਮੈਂਬਰਜ਼ ਖੜ੍ਹੇ ਹੋ ਕੇ ਬੋਲ ਰਹੇ ਸਨ ।)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਇਹ ਸੁਣ ਲੈਣ । (ਵਿਘਨ) ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕੁਝ ਰਿਆਇਤਾਂ ਉਨ੍ਹਾਂ ਨੂੰ ਦਿੱਤੀਆਂ ਹਨ, ਜਿਨ੍ਹਾਂ ਦਾ ਗੜ੍ਹਿਆਂ ਨਾਲ ਨੁਕਸਾਨ ਹੋਇਆ ਹੈ । ਮੈਂ ਤਾਂ ਸਿਰਫ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਕ ਮਾਲੀਆ ਮੁਆਫੀ ਦੀ ਗੱਲ ਕੀਤੀ ਹੈ ਜਿਹੜੀ ਕਿ 10 ਏਕੜ ਪਿਛੇ ਇਹ ਮੁਆਫੀ ਕੀਤੀ ਗਈ ਹੈ । ਇਹ ਚੰਗੀ ਗੱਲ ਹੈ । ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਹਾਊਸ ਵਿਚ ਐਲਾਨ ਜ਼ਰੂਰ ਕਰ ਦੇਣ ਕਿ ਜਿਸ ਦਾ 25 ਪ੍ਰਤੀਸ਼ਤ ਗੜ੍ਹਿਆਂ ਨਾਲ ਨੁਕਸਾਨ ਹੋਇਆ ਹੈ ਉਸ ਨੂੰ ਕਿਤਨਾ ਰਿਲੀਫ ਦੇਣਗੇ ਅਤੇ ਜਿਸ ਦਾ 50 ਪ੍ਰਤੀਸ਼ਤ ਨੁਕਸਾਨ ਹੋਇਆ ਹੈ ਉਸ ਨੂੰ ਕਿਤਨਾ ਰਿਲੀਫ ਦੇਣਗੇ ਅਤੇ ਜਿਸ ਦਾ 100 ਪ੍ਰਤੀਸ਼ਤ ਨੁਕਸਾਨ ਹੋਇਆ ਹੈ ਉਸ ਨੂੰ ਕਿਤਨਾ ਦੇਣਗੇ ? ਰਿਪੋਰਟਾਂ ਇਨ੍ਹਾਂ ਕੋਲ ਬਾਅਦ ਵਿਚ ਆ ਜਾਣਗੀਆਂ । ਜੇ ਇਹ ਦਸ ਦੇਣ ਤਾਂ ਸਾਰੀਆਂ ਪਾਰਟੀਆਂ ਦੇ ਵਿਊਜ਼ ਆ ਜਾਣਗੇ । (ਵਿਘਨ)

(ਇਸ ਵੇਲੇ ਬਹੁਤ ਸਾਰੇ ਮਾਨਯੋਗ ਮੈਂਬਰਜ਼ ਖੜ੍ਹੇ ਹੋ ਕੇ ਬੋਲ ਰਹੇ ਸਨ ।)

**ਸ਼੍ਰੀ ਸਪੀਕਰ** : ਤੁਸੀਂ ਸਾਰੇ ਬੈਠ ਜਾਓ । ਇਸ ਬਾਰੇ ਐਪਰੋਪਰੀਏਸ਼ਨ ਬਿਲ ਤੇ ਆਪਣੇ ਵਿਚਾਰ ਰਖ ਲੈਣਾ ।

(ਇਸ ਵੇਲੇ ਅਕਾਲੀ ਤੇ ਟਰੈਜ਼ਰੀ ਬੈਂਚਿਜ਼ ਵਲੋਂ ਬਹੁਤ ਸਾਰੇ ਮੈਂਬਰਜ਼ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ ।)

**ਸ਼੍ਰੀ ਸਪੀਕਰ** : ਸ਼ਰਮਾ ਜੀ, ਪਹਿਲੇ ਤੁਸੀਂ ਆਪਣੀ ਪਾਰਟੀ ਦੇ ਮੈਂਬਰਾਂ ਨੂੰ ਰੋਕੋ ।

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਅਸੀਂ ਆਪਣੇ ਵਿਊਜ਼ ਤਾਂ ਦੇ ਸਕਾਂਗੇ ਜੇ ਇਹ ਦਸ ਦੇਣ ਕਿ ਕਿੰਨਾ ਕਿੰਨਾ ਰਿਲੀਫ ਦਿੱਤਾ ਜਾਵੇਗਾ । ਇਸ ਬਾਰੇ ਇਕ ਮੋਸ਼ਨ ਵੀ ਅਸੀਂ ਦਿੱਤੀ ਸੀ ਅਗਰ ਉਹ ਮੋਸ਼ਨ ਤੁਸੀਂ ਐਡਮਿਟ ਕਰ ਲਵੋ ਤਾਂ ਉਹ ਇਥੇ ਡਿਸਕਸ ਹੋ ਸਕਦੀ ਹੈ ਅਤੇ ਅਸੀਂ ਆਪਣੇ ਵਿਚਾਰ ਰੱਖ ਸਕਾਂਗੇ ।

**ਸ਼੍ਰੀ ਸਪੀਕਰ** : ਤੁਸੀਂ ਬੈਠੋ, ਹੁਣੇ ਹੀ ਉਸ ਦਾ ਜੁਆਬ ਆ ਜਾਵੇਗਾ । (ਵਿਘਨ)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਰਿਲੀਫ ਦੇਣਾ ਹੈ, ਮੈਂ ਦਸਦਾ ਹਾਂ ਕਿ ਮੇਰੇ ਇਲਾਕੇ ਦੇ 25 ਪਿੰਡਾਂ ਦਾ ਪੂਰਾ ਨੁਕਸਾਨ ਹੋ ਗਿਆ ਹੈ .........

( ਇਸ ਵੇਲੇ ਕਈ ਮਾਨਯੋਗ ਮੈਂਬਰਜ਼ ਹਾਊਸ ਵਿਚ ਖੜ੍ਹੇ ਹੋ ਕੇ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ ** ** **)

**ਸ਼੍ਰੀ ਸਪੀਕਰ** : ਮੈਂ ਮਾਨਯੋਗ ਮੈਬਰਾਂ ਨੂੰ ਬੇਨਤੀ ਕਰਾਂਗਾ ਕਿ ਐਪਰੋਪ੍ਰੀਏਸ਼ਨ ਬਿਲ ਤੇ ਬੋਲਦੇ ਹੋਏ, ਤੁਸੀਂ ਗੜ੍ਹਿਆਂ ਦੇ ਬਾਰੇ ਆਪਣੇ ਵਿਊਜ਼ ਦੇ ਦੇਣਾ । ਹੁਣ ਹਾਊਸ ਦਾ ਅਗਲਾ ਪ੍ਰੋਗਰਾਮ ਚਲਣ ਦਿਓ ।

(ਇਸ ਵੇਲੇ ਵੀ ਮਾਨਯੋਗ ਮੈਂਬਰਜ਼ ਜ਼ੋਰ ਜ਼ੋਰ ਨਾਲ ਬੋਲ ਰਹੇ ਸਨ ** **)

**ਸ਼੍ਰੀ ਸਪੀਕਰ** : ਜੋ ਕੁਝ ਵੀ ਬਗੈਰ ਪਰਮਿਸ਼ਨ ਦੇ ਕਿਹਾ ਜਾਂਦਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ । ਕਾਲ ਅਟੈਨਸ਼ਨ ਮੋਸ਼ਨ ਨੰਬਰ 72, ਸਰਦਾਰ ਜਸਵਿੰਦਰ ਸਿੰਘ ਬਰਾੜ ।

**Not recorded as ordered by the Chair.

(ਇਸ ਵੇਲੇ ਵੀ ਕਈ ਮਾਨਯੋਗ ਮੈਂਬਰਜ਼ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ )

**ਸ੍ਰੀ ਸਪੀਕਰ :** ਮੈਂ ਬੇਨਤੀ ਕਰਾਂਗਾ ਕਿ ਆਨਰੇਬਲ ਮੈਂਬਰਜ਼ ਸਾਹਿਬਾਨ ਆਪਣੇ ਵਿਚਾਰ ਐਪਰੋਪ੍ਰੀ-ਏਸ਼ਨ ਬਿਲ ਤੇ ਪੂਰੇ ਜ਼ੋਰ ਨਾਲ ਜੋ ਕਹਿਣਾ ਚਾਹੁਣਗੇ ਕਹਿ ਲੈਣ ਪਰ ਹੁਣ ਹਾਊਸ ਦਾ ਬਿਜ਼ਨੈਸ ਚਲਣ ਦਿਓ । ਪੰਜਾਬ ਦੇ ਹੋਰ ਮਸਲਿਆਂ ਬਾਰੇ ਵੀ ਕਹਿ ਸਕਦੇ ਹੋ । ਇਸ ਤਰ੍ਹਾਂ ਹਾਊਸ ਦਾ ਕੰਮ ਰੋਕਣਾ ਠੀਕ ਨਹੀਂ । ਇਹ ਚੰਗਾ ਨਹੀਂ ਲਗਦਾ । ਅੱਜ ਆਖਰੀ ਦਿਨ ਹੈ । ਮੈਨੂੰ ਉਮੀਦ ਹੈ ਕਿ ਸਾਰੇ ਮੈਂਬਰਜ਼ ਮੈਨੂੰ ਸਹਿਯੋਗ ਦੇਣਗੇ । ਕਾਲ ਅਟੈਨਸ਼ਨ ਮੋਸ਼ਨ ਨੰਬਰ 72 ਹੁਣ ਸ਼ੁਰੂ ਹੋਵੇਗੀ ।

(ਇਸ ਵੇਲੇ ਕਈ ਮਾਨਯੋਗ ਮੈਂਬਰਜ਼ ਖੜੇ ਹੋ ਕੇ ਪੁਆਇੰਟਸ ਆਫ ਆਰਡਰ ਦੀ ਮੰਗ ਕਰ ਰਹੇ ਸਨ ; ਇਨ੍ਹਾਂ ਦੇ ਵਿਚ ਮਾਨਯੋਗ ਮੈਂਬਰ ਸ੍ਰੀਮਤੀ ਸਤਵੰਤ ਕੌਰ ਸੰਧੂ ਵੀ ਸ਼ਾਮਲ ਸਨ )

**ਵਿੱਤ ਮੰਤਰੀ :** ਸਪੀਕਰ ਸਾਹਿਬ, ਟਾਈਮ ਆਲਰੈਡੀ ਕਾਫੀ ਹੋ ਗਿਆ ਹੈ ।

**ਸ੍ਰੀ ਸਪੀਕਰ :** ਲੇਡੀ ਮੈਂਬਰ ਦਾ ਪੁਆਇੰਟ ਆਫ ਆਰਡਰ ਸੁਣ ਲਵੋ ।

**ਸ੍ਰੀਮਤੀ ਸਤਵੰਤ ਕੌਰ ਸੰਧੂ :** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅੱਜ ਬਜਟ ਸੈਸ਼ਨ ਦਾ ਲਾਸਟ ਦਿਨ ਹੈ । ਪਿਛੇ ਹਰ ਇਕ ਬਜਟ ਸੈਸ਼ਨ ਵਿਚ ਸਾਡੇ ਜਿਹੜੇ ਹਰੀਜਨਾਂ ਦੇ ਮਸਲੇ ਹੁੰਦੇ ਸਨ ਉਨ੍ਹਾਂ ਤੇ ਵਿਚਾਰ ਹੁੰਦਾ ਰਿਹਾ ਹੈ । ਇਸ ਲਈ ਅੱਜ ਵੀ ਹਰੀਜਨਾਂ ਦੇ ਮਸਲੇ ਤੇ ਡਿਸਕਸ਼ਨ ਕਰਨ ਲਈ ਇਕ ਦਿਨ ਪੂਰਾ ਰਖ ਲਿਆ ਜਾਵੇ । ਇਸ ਤਰ੍ਹਾਂ ਉਨ੍ਹਾਂ ਨੂੰ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ ।

**ਸ੍ਰੀ ਸਪੀਕਰ :** ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੇ ਸਰਦਾਰ ਸੁਖਦੇਵ ਸਿੰਘ ਜੀ ਢੀਂਡਸਾ ਮੈਂਬਰ ਹਨ । ਇਨ੍ਹਾਂ ਦੇ ਹੁੰਦੇ ਹੋਏ ਇਹ ਫੈਸਲਾ ਹੋ ਚੁਕਿਆ ਹੈ, ਇਹ ਆਪ ਫੈਸਲਾ ਕਰਕੇ ਆਏ ਹਨ ।

(ਇਸ ਵੇਲੇ ਕਈ ਮਾਨਯੋਗ ਮੈਂਬਰ ਸਾਹਿਬਾਨ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ * * * )

---

## CALL ATTENTION NOTICES UNDER RULE 66

**ਸ੍ਰੀ ਸਪੀਕਰ :** ਇਹ ਜੋ ਕੁਝ ਵੀ ਬਗੈਰ ਪਰਮਿਸ਼ਨ ਦੇ ਕਿਹਾ ਜਾਂਦਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ । ਮੈਂ ਹੁਣ ਕੋਈ ਪੁਆਇੰਟ ਆਫ ਆਰਡਰ ਅਲਾਓ ਨਹੀਂ ਕਰਾਂਗਾ । ਕਾਲ ਅਟੈਨਸ਼ਨ ਮੋਸ਼ਨ ਨੰ: 72, ਸਰਦਾਰ ਜਸਵਿੰਦਰ ਸਿੰਘ ਬਰਾੜ ।

(ਸਰਦਾਰ ਜਸਵਿੰਦਰ ਸਿੰਘ ਬਰਾੜ ਜੀ ਬੋਲਣ ਲਈ ਖੜ੍ਹੇ ਨਾ ਹੋਏ ।)

(ਹਾਊਸ ਵਿਚ ਬਹੁਤ ਸ਼ੋਰ ਪੈ ਰਿਹਾ ਸੀ ।)

**ਸ੍ਰੀ ਸਪੀਕਰ :** ਕਾਲ ਅਟੈਨਸ਼ਨ ਮੋਸ਼ਨ ਨੰ: 86, ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ।

(ਇਸ ਵੇਲੇ ਕਾਮਰੇਡ ਦਰਸ਼ਨ ਸਿੰਘ ਜੀ ਕਨੇਡੀਅਨ ਹਾਊਸ ਵਿਚ ਹਾਜ਼ਰ ਨਹੀਂ ਸਨ ਇਸ ਕਰਕੇ ਇਹ ਮੋਸ਼ਨ ਪੇਸ਼ ਨਹੀਂ ਕੀਤੀ ਗਈ ।)

**ਸ੍ਰੀ ਸਪੀਕਰ :** ਨੈਕਸਟ ਕਾਲ ਅਟੈਨਸ਼ਨ ਮੋਸ਼ਨ ਨੰ: 91, ਕੈਪਟਨ ਰਤਨ ਸਿੰਘ ।

---

**Not recorded as ordered by the Chair.

## DHARNA BY SOME AKALI MEMBERS ON THE FLOOR OF THE HOUSE

(ਇਸ ਵੇਲੇ ਸ੍ਰੀਮਤੀ ਸਤਵੰਤ ਕੌਰ ਸੰਧੂ, ਸਰਦਾਰ ਗੁਰਦੇਵ ਸਿੰਘ ਬਾਦਲ, ਸਰਦਾਰ ਬਲਵਿੰਦਰ ਸਿੰਘ ਭੂੰਦੜ, ਗਿਆਨੀ ਕੁੰਦਨ ਸਿੰਘ ਪਤੰਗ ਅਤੇ ਸਰਦਾਰ ਗੁਰਦੇਵ ਸਿੰਘ ਸਿੱਧੂ ਹਾਊਸ ਦੇ ਫਲੋਰ ਤੇ ਆ ਕੇ ਬੈਠ ਗਏ ਅਤੇ ਨਾਅਰੇ ਲਾ ਰਹੇ ਸਨ) ** **

**ਸ੍ਰੀ ਸਪੀਕਰ** : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ।

## CALL ATTENTION NOTICES UNDER RULE 66

*(Resumption)*

(SERIAL NO. 91)

**Captain Rattan Singh** : Sir, I beg to draw the attention of the Government towards a matter of urgent public importance, namely, the rates of Sales Tax applicable to Petrol, Diesel and Mobil Oil Traders around Chandigarh (in Ropar and Patiala Districts) is different from the Sales Tax applicable to such Traders in the Union Territory of Chandigarh. The Sales Tax in Chandigarh Union Territory is less. This results in loss of revenue to the Punjab Government and Traders of Punjab. This is, therefore, a fit case on which the Minister concerned should make a statement on the floor of the House, as to the steps the Government propose to take to avoid any further loss of revenue to the Punjab State in this respect.

**ਆਬਕਾਰੀ ਅਤੇ ਕਰ ਮੰਤਰੀ** (ਸ੍ਰੀ ਯਸ਼ ਪਾਲ) : ਸਪੀਕਰ ਸਾਹਿਬ, ਜਿਹੜਾ ਮਸਲਾ ਕੈਪਟਨ ਰਤਨ ਸਿੰਘ ਜੀ ਨੇ ਉਠਾਇਆ ਹੈ ਇਹ ਕਾਫੀ ਅਹਿਮ ਮਸਲਾ ਹੈ। ਲੇਕਿਨ ਇਸ ਦਾ ਤੁਅਲਕ ਪੰਜਾਬ ਜਨਰਲ ਸੇਲਜ਼ ਟੈਕਸ ਐਕਟ 1948 ਨਾਲ ਨਹੀਂ। ਇਹ ਜਿਹੜਾ ਟੈਕਸ ਲਗਾਇਆ ਜਾਂਦਾ ਹੈ ਇਹ ਪੈਟਰੋਲ ਅਤੇ ਡੀਜ਼ਲ ਉਤੇ ਮੋਟਰ ਸਪਿਰਟ ਟੈਕਸੇਸ਼ਨ ਆਫ ਸੇਲਜ਼ ਟੈਕਸ ਐਕਟ 1939 ਦੇ ਤਹਿਤ ਲਗਾਇਆ ਜਾਂਦਾ ਹੈ। 1974 ਵਿਚ ਜਦੋਂ ਗੌਰਮਿੰਟ ਆਫ ਇੰਡਿਆ ਨੇ ਇਸ ਦੀਆਂ ਕੀਮਤਾਂ ਵਧਾਈਆਂ ਤਾਂ ਉਸੇ ਹਿਸਾਬ ਨਾਲ ਪਰਪੋਸ਼ਨੇਟਲੀ ਪੰਜਾਬ ਸਰਕਾਰ ਨੇ ਟੈਕਸ ਵਧਾ ਦਿੱਤਾ ਸੀ। ਆਮ ਤੌਰ ਤੇ ਯੂ. ਟੀ. ਇਨ੍ਹਾਂ ਟੈਕਸਾਂ ਵਿਚ ਸਾਡੇ ਨਾਲ ਰਹਿੰਦੀ ਹੈ। ਪਰ ਇਸ ਵਿਚ ਅਜੇ ਤਕ ਉਨ੍ਹਾਂ ਨੇ ਤਰਮੀਮ ਨਹੀਂ ਕੀਤੀ। ਅਸੀਂ ਯੂ. ਟੀ. ਨਾਲ ਗੱਲ ਬਾਤ ਕਰ ਰਹੇ ਹਾਂ ਅਤੇ ਉਨ੍ਹਾਂ ਨੇ ਯਕੀਨ ਦਿਵਾਇਆ ਹੈ ਕਿ ਉਹ ਭਾਰਤ ਸਰਕਾਰ ਨਾਲ ਇਸ ਬਾਰੇ ਗੱਲ ਬਾਤ ਕਰਕੇ ਮੁਨਾਸਿਬ ਕਾਰਵਾਈ ਕਰਨਗੇ

(ਇਸ ਵੇਲੇ ਕੁਝ ਮਾਨਯੋਗ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਹਾਊਸ ਦੇ ਫਲੋਰ ਤੇ ਬੈਠੇ ਹੋਏ ਮੈਂਬਰ ਨਾਅਰੇ ਲਾ ਰਹੇ ਸਨ ****)

**ਸ੍ਰੀ ਸਪੀਕਰ** : ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਉਹ ਮੈਨੂੰ ਸਹਿਯੋਗ ਦੇਣ। ਹੁਣ ਜ਼ੀਰੋ ਆਵਰ ਖਤਮ ਹੋ ਗਿਆ ਹੈ। ਤੁਸੀਂ ਪੰਜਾਬ ਦੇ ਸਾਰੇ ਮਾਮਲੇ ਐਪਰੋਪਰੀਏਸ਼ਨ ਬਿਲ ਤੇ ਬਹਿਸ ਸਮੇਂ ਬੋਲ ਸਕਦੇ ਹੋ।(ਵਿਘਨ) ਬੜੇ ਅਫਸੋਸ ਦੀ ਗੱਲ ਹੈ ਕਿ ਕੁਝ ਮੈਂਬਰਜ਼ ਜਾਣ ਬੁਝ ਕੇ ਵਿਘਨ ਪਾਉਂਦੇ ਹਨ। ਮੈਂ ਲੀਡਰ ਆਫ ਦੀ ਆਪੋਜੀਸ਼ਨ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀ ਪਾਰਟੀ ਦੇ ਮੈਂਬਰਾਂ ਨੂੰ ਰੋਕਣ ਅਤੇ ਐਪਰੋਪਰੀਏਸ਼ਨ ਬਿਲ ਤੇ ਆਪਣੇ ਵਿਚਾਰ ਰੱਖਣ। ਇਸ ਤਰ੍ਹਾਂ ਠੀਕ ਨਹੀਂ।

**Not recorded as ordered by the Chair.

(ਇਸ ਵੇਲੇ ਬਹੁਤ ਸਾਰੇ ਮਾਨਯੋਗ ਮੈਂਬਰਜ਼ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ ਮਗਰ ਸਪੀਕਰ ਸਾਹਿਬ ਨੇ ਕੈਪਟਨ ਰਤਨ ਸਿੰਘ ਨੂੰ ਬੋਲਣ ਲਈ ਕਿਹਾ।)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਵਜ਼ੀਰ ਵਜ਼ੀਰ ਸਾਹਿਬ ਦਾ ਜੁਆਬ ਸੁਣਿਆਂ ਹੀ ਨਹੀਂ ਤਾਂ ਮੈਂ ਸੁਆਲ ਕਿਸ ਤਰ੍ਹਾਂ ਕਰ ਸਕਦਾ ਹਾਂ ?

**ਸ੍ਰੀ ਸਪੀਕਰ :** ਵਜ਼ੀਰ ਸਾਹਿਬ ਫਿਰ ਦੱਸ ਦਿੰਦੇ ਹਨ। (ਵਿਘਨ) (ਸ਼ੋਰ)

**ਆਬਕਾਰੀ ਤੇ ਕਰ ਮੰਤਰੀ :** ਸਪੀਕਰ ਸਾਹਿਬ ਗੌਰਮਿੰਟ ਆਫ ਇੰਡੀਆ ਨੇ ਡੀਜ਼ਲ ਤੇ ਟੈਕਸ ਲਗਾਇਆ ਸੀ। ਡੀਜ਼ਲ ਅਤੇ ਪੈਟਰੋਲ ਦੀਆਂ ਕੀਮਤਾਂ ਵਧੀਆਂ ਅਤੇ ਉਸ ਦੇ ਹਿਸਾਬ ਨਾਲ ਪਰਪੋਰਸ਼ਨੇਟਲੀ ਪੰਜਾਬ ਸਰਕਾਰ ਨੇ ਟੈਕਸ ਵਧਾ ਦਿੱਤਾ ਸੀ। ਆਮ ਤੌਰ ਤੇ ਯੂਨੀਅਨ ਟੈਰੇਟਰੀ ਇਨ੍ਹਾਂ ਟੈਕਸਾਂ ਵਿਚ ਸਾਡੇ ਨਾਲ ਰਹਿੰਦੀ ਹੈ ਪਰ ਇਸ ਵਿਚ ਉਨ੍ਹਾਂ ਨੇ ਅਜੇ ਤੀਕ ਕੋਈ ਤਰਮੀਮ ਨਹੀਂ ਕੀਤੀ (ਵਿਘਨ) ਅਸੀਂ ਉਨ੍ਹਾਂ ਦੇ ਨਾਲ ਗੱਲ ਬਾਤ ਕਰ ਰਹੇ ਹਾਂ। (ਸ਼ੋਰ) ਅਤੇ ਉਨ੍ਹਾਂ ਨੇ ਯਕੀਨ ਦਿਵਾਇਆ ਹੈ ਕਿ ਉਹ ਭਾਰਤ ਸਰਕਾਰ ਨਾਲ ਇਸ ਬਾਰੇ ਗੱਲ ਬਾਤ ਕਰਕੇ ਮੁਨਾਸਿਬ ਕਾਰਵਾਈ ਕਰਨਗੇ। (ਇਸ ਸਮੇਂ ਅਕਾਲੀ ਪਾਰਟੀ ਦੇ ਮੈਂਬਰ ਨਾਅਰੇ ਲਗਾ ਰਹੇ ਸਨ ਜੋ ਕਿ ਸਪੀਕਰ ਸਾਹਿਬ ਦੇ ਹੁਕਮ ਮੁਤਾਬਿਕ ਰਿਕਾਰਡ ਨਹੀਂ ਕੀਤੇ ਗਏ।

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਕੀ ਇਨ੍ਹਾਂ ਨੇ ਹਰਿਆਣੇ ਦੀ ਸਰਕਾਰ ਨਾਲ ਗੱਲ ਬਾਤ ਕੀਤੀ ਹੈ ? (ਵਿਘਨ) (ਮਾਨਯੋਗ ਅਕਾਲੀ ਮੈਂਬਰਜ਼ ਇਤਨੀ ਜ਼ੋਰ ਨਾਲ ਨਾਅਰੇ ਲਗਾ ਰਹੇ ਸਨ, ਜਿਸ ਦੇ ਕਾਰਨ ਪੂਰੀ ਤਰ੍ਹਾਂ ਸੁਣਾਈ ਨਹੀਂ ਸੀ ਦੇ ਰਿਹਾ।)

**ਆਬਕਾਰੀ ਤੇ ਕਰ ਮੰਤਰੀ :** ਸਪੀਕਰ ਸਾਹਿਬ, ਮੈਨੂੰ ਇਹ ਆ ਕੇ ਦਸ ਦੇਣ ਕਿਉਂਕਿ ਸ਼ੋਰ ਕਾਰਨ ਕੁਝ ਸੁਣਾਈ ਤਾਂ ਦੇ ਨਹੀਂ ਰਿਹਾ। ਜਿਸ ਤਰ੍ਹਾਂ ਇਹ ਕਹਿਣਗੇ, ਅਸੀਂ ਵਿਚਾਰ ਕਰ ਲਵਾਂਗ।

## MOTION UNDER RULE 16

**Revenue and Elections Minister** (Sardar Umrao Singh) : Sir, I beg to move—

> That the Vidhan Sabha (Assembly) at its rising this day shall stand adjourned *sine die.*

**Mr. Speaker** : Motion moved—

> That the Vidhan Sabha (Assembly) at its rising this day shall stand adjourned *sine die.*

**Mr. Speaker** : Question is—

> That the Vidhan Sabha (Assembly) at its rising this day shall stand adjourned *sine die.*

*The motion was carried.*

## LEGISLATIVE BUSINESS.

### THE PUNJAB APPROPRIATION (No. 2) Bill, 1977

**Finance Minister** (Shri Hans Raj Sharma) : Sir, I beg to introduce the Punjab Appropriation (No. 2) Bill.

Sir, I also beg to move—

> That the Punjab Appropriation (No. 2) Bill be taken into consideration at once.

**Mr. Speaker** : Motion moved—

That the Punjab Appropriation (No. 2) Bill be taken into consideration at once.

The Guillotine will be applied at 1.00 P.M. under sub-rule(2) of Rule 179.

ਜੇ ਕੋਈ ਅਕਾਲੀ ਮੈਂਬਰ ਬੋਲਣਾ ਚਾਹੁੰਦੇ ਹੋਣ ਤਾਂ ਬੋਲ ਸਕਦੇ ਹਨ।

**ਸਰਦਾਰ ਜਸਵਿੰਦਰ ਸਿੰਘ ਬਰਾੜ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਹਰੀਜਨਾਂ ਦੇ ਕੁਝ ਮਸਲੇ ਹਨ। ਉਨ੍ਹਾਂ ਮਸਲਿਆਂ ਤੇ ਸਰਕਾਰ ਕੀ ਕੁਝ ਕਰ ਰਹੀ ਹੈ ? (ਵਿਘਨ)

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਐਪਰੋਪ੍ਰੀਏਸ਼ਨ ਬਿਲ ਤੇ ਹਰੀਜਨਾਂ ਦੇ ਜਿਹੜੇ ਮਸਲੇ ਹਨ ਉਨ੍ਹਾਂ ਤੇ ਜਿੰਨਾ ਮਰਜ਼ੀ ਬੋਲ ਲੈਣਾ, ਤੁਹਾਨੂੰ ਖੁਲਾ ਟਾਈਮ ਦਿਤਾ ਜਾਵੇਗਾ।

## WALK-OUT

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਸਾਡੀ ਪਾਰਟੀ ਇਸ ਦੇ ਵਿਰਧ ਵਿਚ ਵਾਕ ਆਊਟ ਕਰਦੀ ਹੈ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਵੀ ਵਾਕ ਆਊਟ ਕਰਦਾ ਹਾਂ

(ਇਸ ਵਕਤ ਅਕਾਲੀ ਪਾਰਟੀ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ, ਸੀ. ਐਫ. ਡੀ. ਪਾਰਟੀ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਅਤੇ ਸੀ. ਪੀ. ਆਈ. (ਐਮ.) ਦੇ ਮਾਨਯੋਗ ਮੈਂਬਰ ਵਾਕ ਆਊਟ ਕਰ ਗਏ। ਵਾਕ ਆਊਟ ਕਰਦੇ ਸਮੇਂ ਮਾਨਯੋਗ ਮੈਂਬਰ ਸਾਹਿਬਾਨ ਨਾਅਰੇ ਲਗਾ ਰਹੇ ਸਨ ** **)

**ਸ੍ਰੀ ਸਪੀਕਰ** : ਇਹ ਜੋ ਨਾਅਰੇ ਲਗਾਏ ਜਾ ਰਹੇ ਹਨ, ਉਹ ਰਿਕਾਰਡ ਨਾ ਕੀਤੇ ਜਾਣ।

**ਮਾਲ ਅਤੇ ਚੋਣ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਸ ਹਾਊਸ ਦਾ ਬਿਜ਼ਨੈਸ ਪਹਿਲੇ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੇ ਅਪਰਵ ਕੀਤਾ ਹੈ। ਇਸ ਕਮੇਟੀ ਦੇ ਵਿਚ ਡਿਪਟੀ ਲੀਡਰ ਆਫ ਦੀ ਆਪੋਜ਼ੀਸ਼ਨ ਹਾਜ਼ਰ ਸਨ। ਇਸ ਕਮੇਟੀ ਦੀ ਰਿਪੋਰਟ ਹਾਊਸ ਵਿਚ ਆਈ ਅਤੇ ਹਾਊਸ ਨੇ ਸਰਬਸੰਮਤੀ ਨਾਲ ਅਪਰੂਵ ਕੀਤੀ ਹੈ। ਇਸ ਤੋਂ ਬਾਅਦ ਸਾਈਨੇ ਡਾਈ ਦੀ ਮੋਸ਼ਨ ਆਈ ਅਤੇ ਹਾਊਸ ਨੇ ਇਸ ਮੋਸ਼ਨ ਨੂੰ ਪਾਸ ਕੀਤਾ ਹੈ। ਇਸ ਤੋਂ ਬਾਅਦ ਕੋਈ ਗੱਲ ਵਾਜਿਬ ਨਹੀਂ ਰਹਿ ਜਾਂਦੀ, ਨਾ ਆਪੋਜ਼ੀਸ਼ਨ ਵਲੋਂ ਅਤੇ ਨਾ ਕਿਸੇ ਮੈਂਬਰ ਵਲੋਂ। ਇਹ ਜੋ ਕਾਰਵਾਈ ਆਪੋਜ਼ੀਸ਼ਨ ਵਲੋਂ ਕੀਤੀ ਗਈ ਹੈ ਉਹ ਐਕਸਪੰਜ ਹੋਣੀ ਚਾਹੀਦੀ ਹੈ

**ਸ੍ਰੀ ਸਪੀਕਰ** : ਨਾਅਰੇ ਪਹਿਲਾਂ ਹੀ ਐਕਸਪੰਜ ਕਰ ਦਿੱਤੇ ਹਨ।

**Not recorded as ordered by the Chair.

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, 2—3 ਦਿਨਾਂ ਤੋਂ ਇਕ ਬਹੁਤ ਵਡਾ ਮਸਲਾ ਸਰਦਾਰ ਪਟੇਲ ਨੈਸ਼ਨਲ ਮੈਮੋਰੀਅਲ ਕਾਲਜ, ਰਾਜਪੁਰਾ ਦਾ ਹੈ। ਉਨ੍ਹਾਂ ਨੇ ਟੀਚਰਾਂ ਨੂੰ ਤਨਖਾਹ ਵਗੈਰਾ ਨਹੀਂ ਦਿਤੀਆਂ ਜਿਸ ਦੀ ਰਕਮ 1 ਲੱਖ 20 ਹਜ਼ਾਰ ਰੁਪਏ ਬਣਦੀ ਹੈ, ਇਹ ਰਕਮ 1974—75 ਅਤੇ 1975—76 ਦੀ ਹੈ । ਡਰਾਫਟ ਤਿਆਰ ਹਨ ਅਤੇ ਰਸੀਦਾਂ ਬਣੀਆਂ ਹੋਈਆਂ ਹਨ (ਵਿਘਨ) ਮੈਂ ਇਸ ਬਾਰੇ ਇਕ ਕਾਲ ਅਟੈਨਸ਼ਨ ਵੀ ਦਿੱਤੀ ਸੀ ।

**ਸ੍ਰੀ ਸਪੀਕਰ** : ਤੁਸੀ ਐਪਰੋਪ੍ਰੀਏਸ਼ਨ ਬਿਲ ਤੇ ਬੋਲ ਲੈਣਾ ।

**ਕਾਮਰੇਡ ਅੱਛਰਾ ਸਿੰਘ** : ਸਪੀਕਰ ਸਾਹਿਬ, ਮੈਂ ਇਕ ਕਾਲ ਅਟਨਸ਼ਨ ਮੋਸ਼ਨ ਦਿਤੀ ਸੀ ਕਿ ਮੇਰੇ ਹਲਕੇ ਵਿਚ ਜਗੀਰਦਾਰਾਂ ਨੇ ਹਰੀਜਨਾਂ ਉਤੇ ਹਮਲਾ ਕਰ ਦਿੱਤਾ ਹੈ ਅਤੇ ਤਿੰਨ ਹਰੀਜ਼ਨ ਜ਼ਖਮੀ ਹੋ ਗਏ ਹਨ ਕਿਉਂਕਿ ਹਮਲਾਆਵਰਾਂ ਨੂੰ ਹਾਲੇ ਤਕ ਫੜਿਆ ਨਹੀਂ ਗਿਆ ਹੈ। ਕੀ ਸਰਕਾਰ ਕੋਈ ਕਾਰਵਾਈ ਕਰਨ ਲਈ ਤਿਆਰ ਹੈ ? (ਵਿਘਨ)

---

## STATEMENT BY THE MINISTER OF STATE FOR FOOD AND SUPPLIES *RE* : NON-SCARCITY OF WHEAT AND ATTA IN THE STATE

**ਰਾਜ ਮੰਤਰੀ, ਖੁਰਾਕ ਤੇ ਸਪਲਾਈ** (ਸ੍ਰੀ ਜੋਗਿੰਦਰ ਪਾਲ ਪਾਂਡੇ) : ਸਪੀਕਰ ਸਾਹਿਬ, ਤੁਸੀਂ ਕਿਹਾ ਸੀ ਕਿ ਕਾਲ ਅਟੈਨਸ਼ਨਾਂ ਤੋਂ ਬਾਅਦ ਸਟੇਟਮੈਂਟ ਦੇ ਦੇਣਾ। ਸਪੀਕਰ ਸਾਹਿਬ, ਕੁਝ ਮਸਲਾ ਆਟੇ ਦੇ ਸਿਲਸਿਲੇ ਵਿਚ ਪੈਦਾ ਹੋਇਆ ਸੀ। ਮੈਂ ਇਸ ਸਿਲਸਿਲੇ ਵਿਚ ਕੋਈ ਲੰਮੀ ਚੌੜੀ ਗਲ ਨਹੀਂ ਕਰਨਾ ਚਾਹੁੰਦਾ। ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਕਣਕ ਦਾ ਅਤੇ ਆਟੇ ਦਾ ਭੰਡਾਰ ਇਤਨਾ ਜ਼ਿਆਦਾ ਹੈ ਕਿ ਜਿਤਨੀ ਵੀ ਲੋੜ ਹੋਵੇ ਜਾਂ ਲੋੜ ਤੋਂ ਵੱਧ ਵੀ ਸਪਲਾਈ ਕੀਤਾ ਜਾ ਸਕਦਾ ਹੈ। ਸੈਂਟਰ ਦੀ ਸਰਕਾਰ ਨੇ ਪਹਿਲੇ ਜ਼ੋਨ ਬਣਾਇਆ ਹੋਇਆ ਸੀ ਪਰ ਉਸ ਤੋਂ ਬਾਅਦ ਕਣਕ ਅਤੇ ਆਟੇ ਦੇ ਜ਼ੋਨ ਨੂੰ. . . .(ਵਿਘਨ)

**ਵਿੱਤ ਮੰਤਰੀ** : ਮੇਰਾ ਬਿਲ ਤਾਂ ਪਾਸ ਹੋ ਲੈਣ ਦੇ, ਬਾਅਦ ਵਿਚ ਆਪਣ ਸਟੇਟਮੈਂਟ ਦੇ ਦਿੰਦਾ ।

**ਸ੍ਰੀ ਸਪੀਕਰ** : ਸ਼ਰਮਾ ਜੀ, ਇਸ ਤਰ੍ਹਾਂ ਨਾ ਟੋਕੋ । ਬਿਲ ਤੁਹਾਡਾ ਪਾਸ ਹੋ ਜਾਵੇਗਾ।

**ਰਾਜ ਮੰਤਰੀ** : ਸਪੀਕਰ ਸਾਹਿਬ ਨੇ ਮੈਨੂੰ ਬੋਲਣ ਦਾ ਟਾਈਮ ਦਿਤਾ ਹੈ, ਇਸ ਲਏ ਮੈਂ ਬੋਲ ਰਿਹਾ ਹਾਂ। ਸਪੀਕਰ ਸਾਹਿਬ, ਫੂਡ ਪ੍ਰੋਡਕਟਸ ਦਾ ਜ਼ੋਨ ਇਕ ਹੀ ਸਾਰੇ ਹਿੰਦੁਸਤਾਨ ਦਾ ਬਣਾ ਦਿੱਤਾ ਗਿਆ ਹੈ। ਕਣਕ ਦਾ ਜ਼ੋਨ ਵੀ ਇਕ ਹੀ ਚਲ ਰਿਹਾ ਹੈ। ਇਸ ਦੀ ਇਸ਼ੂ ਪਰਾਈਸ 125 ਰੁਪਏ ਸੇਲਜ਼ ਟੈਕਸ ਪਾ ਕੇ 131 ਰੁਪਏ 30 ਪੈਸੇ ਦਿੱਤੀ ਜਾਂਦੀ ਸੀ ਫੇਰ ਪੰਜਾਬ ਦੇ ਅੰਦਰ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਹੁਕਮ ਦਿੱਤਾ ਹੈ ਕਿ ਕੰਟਰੋਲਡ ਆਟਾ ਡਿਪੂਆਂ ਦੇ ਰਾਹੀਂ ਦਿੱਤਾ ਜਾਵੇ। ਕਾਰਡਾਂ ਦੀ ਰੋਸ਼ੇ ਤੇ ਜਿਹੜੀ ਪਾਬੰਦੀ ਸੀ ਉਹ ਵੀ ਹਟਾ ਦਿੱਤੀ ਹੈ। ਹੁਣ ਕੋਈ ਜਿਤਨਾ ਚਾਹੇ ਆਟਾ ਲੈ ਸਕਦਾ ਹੈ। ਇਸ ਦਾ ਮੁਲ 137 ਰੁਪਏ 80 ਪੈਸੇ ਲਵਾਂਗੇ। ਜਿਹੜੀ ਪਾਬੰਦੀ ਪਹਿਲਾਂ ਕਣਕ ਦੀ ਮੂਵਮੈਂਟ ਬਾਰੇ ਸੀ ਉਹ ਵੀ ਨਹੀਂ ਹੈ। ਇਸੇ ਤਰ੍ਹਾਂ ਹੀ ਫਲੋਰ ਮਿਲਾਂ ਨੂੰ ਇਜਾਜ਼ਤ ਹੈ ਕਿ ਜੋ ਭਾਰਤ ਸਰਕਾਰ ਦੇ ਆਰਡਰਜ਼ ਹਨ ਉਸਦੇ ਮੁਤਾਬਕ ਆਟੇ ਦੀ ਸਪਲਾਈ ਬਾਕਾਇਦਗੀ ਨਾਲ ਪੰਜਾਬ ਵਿਚ ਕਰਨ । ਸਾਡੇ ਪ੍ਰਾਈਵੇਟ ਚੱਕੀ

[ਰਾਜ ਮੰਤਰੀ, ਖੁਰਾਕ ਤੇ ਸਪਲਾਈ]

ਵਾਲਿਆਂ ਨੂੰ ਵੀ ਮਹਿਕਮਾ ਖੁਰਾਕ ਵਲੋਂ ਆਖਿਆ ਗਿਆ ਹੈ ਕਿ ਅਗਰ ਇਸੂ ਪ੍ਰਾਈਸ ਤੇ ਗੰਦਮ ਲੈਣ ਤਾਂ 137—80 ਰੁਪਏ ਦੇ ਹਿਸਾਬ ਨਾਲ ਇਸ ਦੀ ਲੋਕਾਂ ਨੂੰ ਸਪਲਾਈ ਕਰਨ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਖਾਸ ਤੌਰ ਤੇ ਜੋ ਆਟੇ ਬਾਰੇ ਗਲਤ ਫਹਿਮੀ ਹੈ ਮੈਂ ਸਮਝਦਾ ਹਾਂ ਕਿ ਸਰਕਾਰ ਆਪਣੇ ਡਿਪੂਆਂ ਰਾਹੀ ਜਿਨ੍ਹਾਂ ਦੀ ਤਾਦਾਦ 12,000 ਤੋਂ ਉਪਰ ਹੈ ਪਿੰਡਾਂ ਔਰ ਸ਼ਹਿਰਾਂ ਵਿਚ ਹਨ, ਜਿਸ ਦੇ ਨਾਲ ਕਿ ਐਨਟਾਇਰ ਪੰਜਾਬ ਦੀ ਆਬਾਦੀ ਐਂਟਰਟੇਨ ਹੁੰਦੀ ਹੈ, ਉਸ ਦੇ ਨਾਲ ਉਹ ਪਰੀ ਖਿਦਮਤ ਕਰ ਰਹੀ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਬ, ਇਹ ਸਭ ਕੁਝ ਕਾਗਜ਼ਾਂ ਵਿਚ ਹੀ ਹੈ। ਲੋਕਾਂ ਨੂੰ ਡਿਪੂਆਂ ਤੇ ਆਟਾ ਨਹੀਂ ਮਿਲਦਾ ਹੈ। ਅੰਮ੍ਰਿਤਸਰ ਵਿਚ ਆਟੇ ਦਾ ਭਾਅ ਪੌਣੇ ਦੋ ਰੁਪਏ ਕਿਲੋ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਸ ਸ਼ਹਿਰ ਨੂੰ ਡਾਂਗ ਸਾਹਿਬ ਬਿਲੌਂਗ ਕਰਦੇ ਹਨ ਉਥੇ ਕੁਝ ਫੈਮਿਲੀਜ਼ ਐਸੀਆਂ ਹਨ ਜੋ ਕਿ ਅਮੀਰ ਫੈਮਿਲੀਜ਼ ਹਨ ਔਰ ਬਹੁਤ ਬੜ੍ਹੀਆ ਆਟਾ ਖਾਂਦੇ ਹਨ। ਉਨ੍ਹਾਂ ਨੂੰ ਉਹ ਆਟਾ ਡੀ. ਸੀ. ਦੇ ਫੈਸਲੇ ਮੁਤਾਬਕ 1 ਰੁਪਿਆ 55 ਪੈਸੇ ਕਿਲੋ ਮਿਲਦਾ ਹੈ ਔਰ ਉਸ ਦਾ ਤੁਅਲਕ ਉਸ ਆਟੇ ਨਾਲ ਨਹੀਂ ਹੈ ਜੋ ਡਿਪੂਆਂ ਤੇ ਮਿਲਦਾ ਹੈ। ਮੈਂ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਔਰ ਵਾਇਦਾ ਕਰਦਾ ਹਾਂ ਕਿ ਸਰਕਾਰੀ ਡਿਪੂਆਂ ਤੇ ਆਟਾ 137.80 ਰੁਪਏ ਕੁਇੰਟਲ ਦੇ ਹਿਸਾਬ ਨਾਲ ਸਪਲਾਈ ਕੀਤਾ ਜਾਂਦਾ ਹੈ ਔਰ ਆਟਾ ਡਿਪੂਆਂ ਤੇ ਜਿੰਨੀ ਮਾਤਰਾ ਵਿਚ ਚਾਹੀਦਾ ਹੋਵੇਗਾ ਉਤਨੀ ਮਾਤਰਾ ਵਿਚ ਦਿੱਤਾ ਜਾਵੇਗਗਾ।

## THE PUNJAB APPROPRIATION (No. 2) BILL 1977 (*Resumption*)

**ਸਰਦਾਰ ਦਰਬਾਰਾ ਸਿੰਘ** : ਆਨ ਏ ਪੁਆਇੰਟ ਆਫ ਆਰਡਰ। (ਵਿਘਨ)

**ਸ਼੍ਰੀ ਸਪੀਕਰ** : ਹੁਣ ਅਪ੍ਰੋਪ੍ਰੀਏਸ਼ਨ ਬਿਲ ਤੇ ਬਹਿਸ ਸ਼ੁਰੂ ਹੋ ਗਈ ਹੈ ਔਰ ਉਸਦੇ ਵਿਚ ਰੁਕਾਵਟ ਨਾ ਕੀਤੀ ਜਾਏ। ਐਪ੍ਰੋਪ੍ਰੀਏਸ਼ਨ ਬਿਲ ਦੇ ਜਵਾਬ ਵਿਚ ਸੀ. ... ਸਾਹਿਬ ਜਾਂ ਐਫ. ਐਮ. ਸਾਹਿਬ ਕਹਿ ਦੇਣਗੇ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਅਪ੍ਰੋਪ੍ਰੀਏਸ਼ਨ ਬਿਲ ਉਤੇ ਬਹਿਸ ਸ਼ੁਰੂ ਹ ਗਈ ਹੈ ਅਤੇ ਮੈਂਬਰਾਂ ਨੂੰ ਕਾਫੀ ਖੁਲ੍ਹੀ ਛੁਟੀ ਹੋਏਗੀ ਔਰ ਉਹ ਆਪਣੇ ਆਪਣੇ ਵਿਚਾਰ ਦੇ ਸਕਣਗੇ। ਇਸ ਲਈ, ਸਪੀਕਰ ਸਾਹਿਬ, ਮੇਰੀ ਤੁਹਾਡੀ ਸੇਵਾ ਵਿਚ ਬੇਨਤੀ ਹੈ ਕਿ ਹੁਣ ਪੁਆਇੰਟ ਆਫ਼ ਆਰਡਰ ਦੀ ਲੋੜ ਨਾ ਪਵੇ, ਤਾਂ ਠੀਕ ਹੈ।

ਸਪੀਕਰ ਸਾਹਿਬ, ਮੇਰੇ ਪਾਸ ਦੋ ਚੀਜ਼ਾਂ ਸਨ—ਇਕ ਤਾਂ ਗੁਪਤਾ ਜੀ ਨੇ ਐਡਹਾਕ ਐਂਪਲਾਈਜ਼ ਦੇ ਮੁਤਅਲਕ ਕਿਹਾ ਸੀ। ਉਸਦੇ ਮੁਤਅੱਲਕ ਜੋ ਕੁਝ ਮੈਂ ਕਿਹਾ ਸੀ ਉਸ ਨਾਲ ਉਨ੍ਹਾਂ ਦੀ ਚਿੰਤਾ ਮੁਕਾ ਦਿੱਤੀ ਸੀ। ਪਰ ਉਹ ਅਖ਼ਬਾਰਾਂ ਵਿਚ ਨਹੀਂ ਆਇਆ ਹੈ। ਇਹ ਮੇਰਾ ਕਸੂਰ ਨਹੀਂ। ਮੈਂ ਕਹਿ ਚੁੱਕਾ ਹਾਂ ਔਰ ਅਸੀਂ ਉਸ ਤੇ ਸਟੈਂਡ ਕਰਦੇ ਹਾਂ। ਐਡਹਾਕ ਐਂਪਲਾਈਜ਼ ਦਾ ਮਸਲਾ ਸਾਡੇ ਵਿਚਾਰ ਅਧੀਨ ਹੈ ਉਨ੍ਹ ਦੀ ਤਸੱਲੀ ਦੇ ਮੁਤਾਬਿਕ ਅਸੀਂ ਕਰਾਂਗੇ। ਇਸ ਬਾਰੇ ਅਖਬਾਰਾਂ ਵਿਚ ਨਾ ਛਪਣਾ ਇਸ ਨਾਲ ਮੈਨੂੰ ਵੀ ਥੋੜ੍ਹਾ ਜਿਹਾ ਅਫ਼ਸੋਸ ਹੋਇਆ ਹੈ। ਉਨ੍ਹਾਂ ਨੇ ਮਿਸਕੋਟ ਵੀ ਨਹੀ ਕੀਤਾ ਪਰ ਕਲ ਜਨਰਲ ਐਡਮਨਿਸਟ੍ਰੇਸ਼ਨ ਤੇ ਬਹਿਸ ਦੇ ਜਵਾਬ ਵਿਚ ਜੋ ਮੈਂ ਜਨਰਲ ਐਡਮਨਿਸਟ੍ਰੇਸ਼ਨ ਦੀ ਤਾਰੀਫ ਕੀਤੀ ਸੀ ਕਿ ਉਹ ਐਫੀਸ਼ੈਂਟ ਹੈ ਅਨਸ਼ਟ ਹੈ, ਹਾਰਡ ਵਰਕਿੰਗ ਹੈ ਲੋਕਾਂ ਨਾਲ ਹਮਦਰਦੀ ਰੱਖਣ ਵਾਲੀ ਸੀ ਇਸ ਬਾਰ ਇਕ

ਲਫਜ਼ ਵੀ ਨਹੀਂ ਛਾਪਿਆ ਗਿਆ ਹੈ। ਜਿਹੜਾ ਹਿੱਸਾ ਇਹ ਸੀ ਕਿ ਲੋਕ ਪੁਲੀਸ ਤੋਂ ਡਰਨ ਨਾ, ਇਹ ਪੁਲੀਸ ਲੋਕਾਂ ਨੂੰ ਡਰਾਉਣਾ ਨਹੀਂ ਚਾਹੁੰਦੀ, ਅਸੀਂ ਇਹ ਕਿਹਾ ਸੀ ਕਿ ਪੁਲੀਸ ਬੁਲਾਈ ਜਾਏ ਤਾਂ ਜੋ ਲੋਕਾਂ ਨੂੰ ਸਹਾਰਾ ਮਿਲ ਜਾਏ। ਲੋਕਾਂ ਨੂੰ ਡਰਾਉਣ ਦੀ ਬਜਾਏ ਇਹ ਲੋਕਾਂ ਦੇ ਰਖਵਾਲੇ ਹਨ। ਇਹ ਸਾਰਾ ਕੁਝ ਵੀ ਅਖਬਾਰਾਂ ਵਿਚ ਨਹੀਂ ਦਿੱਤਾ ਗਿਆ। ਅਖਬਾਰਾਂ ਵਿਚ ਦਿੱਤਾ ਇਹ ਗਿਆ ਕਿ ਲੋਕ ਪੁਲਿਸ ਤੋਂ ਡਰੋ ਨਾ। ਇਸ ਕਰਕੇ ਅਖਬਾਰਾਂ ਵਿਚ ਨਾ ਛਾਪਣਾ ਮਰੇ ਵੱਸ ਦੀ ਗੱਲ ਨਹੀਂ। ਮੈਂ ਮੈਂਬਰ ਸਾਹਿਬਾਨ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਜੇ ਕੋਈ ਗੱਲ ਅਖਬਾਰਾ ਵਿਚ ਛਪਣੋਂ ਰਹਿ ਜਾਏ ਤਾਂ ਚਿੰਤਾ ਨਹੀਂ ਕਰਨੀ ਚਾਹੀਦੀ। ਜਦੋਂ ਹਾਊਸ ਵਿਚ ਕਮਿਟਮੈਂਟ ਹੋ ਜਾਂਦੀ ਹੈ, ਉਹ ਹੁੰਦੀ ਹੈ ਔਰ ਹੁੰਦੀ ਰਹੇਗੀ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼** (ਖਰੜ) : ਸਪੀਕਰ ਸਾਹਿਬ, ਐਪ੍ਰੋਪ੍ਰੀਏਸ਼ਨ ਬਿਲ ਉਤੇ ਵਿਚਾਰ ਹੋ ਰਿਹਾ ਹੈ। ਇਹ ਜਿਹੜਾ ਬਜਟ ਸਮਾਗਮ ਹ ਰਿਹਾ ਹੈ ਇਹ ਇਸ ਅਸੈਂਬਲੀ ਦੀ ਮਿਆਦ ਦਾ ਆਖਰ ਸਮਾਗਮ ਹੈ। ਇਹ ਇਸ ਨਵੀਂ ਅਵੱਸਥਾ ਵਿਚ ਹੋ ਰਿਹਾ ਹੈ ਜਦ ਕਿ ਇਥੇ ਕਾਂਗਰਸ ਸਰਕਾਰ ਹੈ ਔਰ ਕੇਂਦਰ ਵਿਚ ਗੈਰ-ਕਾਂਗਰਸ ਸਰਕਾਰ ਹੈ। (ਵਿਘਨ) ਮੈਂ ਇਹ ਕਹਿ ਰਿਹਾ ਸੀ ਕਿ ਇਹ ਬਜਟ ਸੈਸ਼ਨ ਆਖਰੀ ਹੈ। ਸਪੀਕਰ ਸਾਹਿਬ, ਇਹ ਜਿਹੜਾ ਬਜਟ ਹੈ ਇਸ ਦਾ ਜੇ ਜਾਇਜ਼ਾ ਲੈਣਾ ਹੋਵੇ ਤਾਂ ਜੋ ਮੁੱਖ ਮੰਤਰੀ ਨੇ ਕੁਝ ਜਨਤਾ ਨੂੰ ਰਿਲੀਫ ਦੇਣ ਦਾ ਐਲਾਨ ਕੀਤਾ ਹੈ ਉਨ੍ਹਾਂ ਨੂੰ ਵੀ ਬਜਟ ਨਾਲ ਜੋੜ ਕੇ ਜੇ ਵੇਖਿਆ ਜਾਏ ਤਾਂ ਇਸਦੇ ਵਿਚ ਸੋਸ਼ਲ ਵੈਲਫੇਅਰ ਦਾ ਕੰਟੈਂਟ ਦਾਖਲ ਹੋ ਜਾਂਦਾ ਹੈ। ਇਸ ਪੱਖ ਨਾਲ ਪਿਛਲੇ ਚਾਰ ਬਜਟ ਸਾਡੇ ਖਜ਼ਾਨਾ ਮੰਤਰੀ ਨੇ ਪੇਸ਼ ਕੀਤੇ, ਇਹ ਉਨ੍ਹਾਂ ਵਿਚੋਂ ਇੱਕ ਬਰੇਕ ਹੈ। ਇਸਦੇ ਵਿਚ ਡਿਵੈਲਪਮੈਂਟ ਦੇ ਕੰਮਾਂ ਲਈ 76 ਪ੍ਰਤੀਸ਼ਤ ਰੁਪਿਆ ਸਾਰੇ ਬਜਟ ਦਾ ਰਾਖਵਾਂ ਰਖਿਆ ਗਿਆ ਹੈ। ਪਿਛਲੇ ਸਾਲ ਚਾਰ ਮਹਿਕਮਿਆਂ ਲਈ: ਐਜੂਕੇਸ਼ਨ, ਹੈਲਥ, ਇਰੀਗੇਸ਼ਨ ਔਰ ਇੰਡਸਟਰੀਜ਼ ਇਨ੍ਹਾਂ ਚਾਰਾਂ ਮਹਿਕਮਿਆਂ ਲਈ 74 ਪ੍ਰਤੀਸ਼ਤ ਰਖਿਆ ਗਿਆ ਸੀ। ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਦਾ ਕਰੈਕਟਰ ਸਟੇਟਸ ਕੋ ਬਜਟ ਰਹਿੰਦਾ ਹੈ। ਸੋਸ਼ਲ ਕੰਟੈਂਟ ਉਹ ਵੀ ਐਡ ਹੋ ਜਾਂਦਾ ਹੈ ਜਿਸ ਦੇ ਨਾਲ 18 ਕਰੋੜ 9 ਲੱਖ ਰੁਪਏ ਦੀਆਂ ਰਿਆਇਤਾਂ ਹਨ ਜਿਵੇਂ ਕਿ ਕਿਸਾਨਾਂ ਨੂੰ ਸਹੂਲਤਾਂ ਦੇਣਾ, ਬਿਜਲੀ ਦੇ ਸਬੰਧ ਵਿਚ ਸਹੂਲਤਾਂ ਦੇਣਾ, ਸਰਕਾਰੀ ਕਰਮਚਾਰੀਆਂ ਨੂੰ ਸਹੂਲਤਾਂ ਦੇਣਾ ਹੈ। ਸਪੀਕਰ ਸਾਹਿਬ, ਇਸ ਸਬੰਧ ਵਿਚ ਮੈਂ ਅਕਾਲਾ ਪਾਰਟੀ ਦੇ ਆਪਣਿਆਂ ਦੋਸਤਾਂ ਦ ਭਾਸ਼ਣ ਵੀ ਸੁਣੇ ਹਨ ਔਰ ਮੈਨੂੰ ਇਹ ਗਲ ਸਮਝ ਵਿਚ ਨਹੀਂ ਆਈ ਹੈ। ਉਨ੍ਹਾਂ ਨੇ ਕਿਹਾ ਹੈ ਕਿ ਬਹੁਤ ਘਾਟਾ ਪੈ ਗਿਆ ਹੈ। ਸਪੀਕਰ ਸਾਹਿਬ, ਇਹ ਘਾਟਾ ਜਿਹੜਾ ਹੈ ਇਹ ਕੋਈ ਸਾਰਾ ਰਲਾ ਕੇ 28 ਕਰੋੜ ਦਾ ਪਹਿਲਾਂ ਖਜ਼ਾਨਾ ਮੰਤਰੀ ਨੇ ਦੱਸਿਆ ਸੀ। 18 ਕਰੋੜ ਦਾ ਹੋਰ ਪਾਕੇ ਇਹ ਘਾਟਾ ਹੁਣ ਕੋਈ 46 ਕਰੋੜ ਦਾ ਬਣ ਗਿਆ ਹੈ। ਇਹ ਠੀਕ ਹੈ ਕਿ ਘਾਟੇ ਦਾ ਬਜਟ ਬਣਾਉਣਾ ਕੋਈ ਚੰਗੀ ਫਾਈਨੈਨਸਿੰਗ ਪਾਲਿਸੀ ਨਹੀਂ ਹੁੰਦੀ ਔਰ ਇਸ ਬਾਰੇ ਸਾਡੇ ਖਜ਼ਾਨਾ ਮੰਤਰੀ ਦਾ ਇਹ ਕਹਿਣਾ ਕਿ ਸੈਂਟਰ ਵਿਚ ਵੀ 632 ਕਰੋੜ ਦਾ ਘਾਟੇ ਦਾ ਬਜਟ ਹੈ, ਰਾਜਿਸਥਾਨ ਵਿਚ ਵੀ ਘਾਟੇ ਦਾ ਬਜਟ ਹੈ ਔਰ ਹੋਰ ਵੀ ਕਈ ਸਟੇਟਾਂ ਵਿਚ ਘਾਟੇ ਦਾ ਬਜਟ ਹੈ, ਇਹ ਕੋਈ ਜਾਇਜ਼ ਵਜ੍ਹਾ ਨਜ਼ਰ ਨਹੀਂ ਆਉਂਦੀ। ਜੇ ਕੋਈ ਖੂਹ ਵਿਚ ਛਾਲ ਮਾਰਦਾ ਹੈ ਔਰ ਘਾਟੇ ਦਾ ਬਜਟ ਬਣਾਉਂਦਾ ਹੈ ਤਾਂ ਇਹ ਜ਼ਰੂਰੀ ਨਹੀਂ ਹੁੰਦਾ ਕਿ ਅਸੀਂ ਵੀ ਉਸੇ ਤਰ੍ਹਾਂ ਹ ਖੂਹ ਵਿਚ ਛਾਲ ਮਾਰੀਏ ਔਰ ਘਾਟੇ ਦਾ ਬਜਟ ਬਣਾਈਏ। ਇਹ ਸਾਡਾ ਡੈਫੀਸਿਟ ਫਾਈਨੈਨਸਿੰਗ ਦਾ ਬਜਟ ਕੋਈ ਚੰਗੀ ਸਿਹਤ ਹੋਣ ਦਾ ਸਬੂਤ ਨਹੀਂ ਦਿੰਦਾ। ਇਸ ਤੋਂ ਇਹ ਵੀ ਪਤਾ ਨਹੀਂ ਲਗਦਾ ਕਿ ਇਹ ਘਾਟਾ ਕਦੋਂ ਔਰ ਕਿਸ ਤਰ੍ਹਾਂ ਨਾਲ ਪੂਰਾ ਕੀਤਾ ਜਾਵੇਗਾ। ਪਿਛਲੇ ਸਾਲ ਜੋ ਘਾਟਾ ਸੀ ਉਸਨੂੰ ਪੂਰਾ ਕਰਨ ਲਈ ਸਰਕਾਰ ਨੂੰ ਨੋਟੀਫੀਕੇਸ਼ਨ ਕਰਕੇ ਟੈਕਸਾਂ ਵਿਚ ਵਾਧਾ ਕਰਕੇ ਪੂਰਾ ਕਰਨਾ ਪਿਆ, ਜਿਵੇਂ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਕਿ ਬਸਾਂ ਦੇ ਕਿਰਾਇਆਂ ਵਿਚ ਟੈਕਸ ਲਗਾਕੇ ਵਾਧਾ ਕੀਤਾ ਗਿਆ ਔਰ ਸਟੈਂਪ ਡਿਯੂਟੀ ਵਧਾਈ ਗਈ ਇਸ ਤਰ੍ਹਾਂ ਕਰਕੇ ਲੋਕਾਂ ਤੇ ਇਨਡਾਇਰੈਕਟ ਤੌਰ ਤੇ ਟੈਕਸ ਲਗਾ ਕੇ ਆਮਦਨੀ ਵਿਚ ਵਾਧਾ ਕੀਤਾ ਗਿਆ। ਇਸ ਤਰ੍ਹਾਂ ਹੀ ਹੁਣ ਦੇ ਘਾਟੇ ਨੂੰ ਵੀ ਪੂਰਾ ਕਰਨ ਲਈ ਨੋਟੀਫੀਕੇਸ਼ਨ ਬਾਅਦ ਵਿਚ ਜਾਰੀ ਕੀਤੇ ਜਾਣਗੇ । ਸਾਡਾ 275 ਕਰੋੜ ਰੁਪਏ ਦਾ ਪਲੈਨ ਹੈ। ਉਸਦੇ ਵਿਚ ਕੱਟ ਲਗਾਈ ਜਾਏਗੀ ਤਾਂ ਉਹ ਰਿਡਿਊਸ ਹੋ ਜਾਏਗਾ । ਜਾਂ ਲੋਕਾਂ ਤੇ ਕਿਸੇ ਕਿਸਮ ਦਾ ਟੈਕਸ ਲਗਾਕੇ ਰਕਮ ਉਗਰਾਹ ਕੇ ਘਾਟੇ ਨੂੰ ਪੂਰਾ ਕੀਤਾ ਜਾਏਗਾ । ਫਿਰ ਖਜ਼ਾਨਾ ਮੰਤਰੀ ਜੀ ਕਹਿ ਰਹੇ ਹਨ ਕਿ ਮੈਂ ਨੋ-ਟੈਕਸ ਬਜਟ ਪੇਸ਼ ਕਰ ਰਿਹਾ ਹਾਂ। ਮੈਂ ਇਸ ਕੰਸੈਪਸ਼ਨ ਨਾਲ ਐਗਰੀ ਨਹੀਂ ਕਰਦਾ ਹਾਂ ਕਿ ਇਹ ਨੋ-ਟੈਕਸ ਬਜਟ ਹੈ। ਟੈਕਸ ਕਿਉਂ ਨਹੀਂ ਲਗ ਰਹੇ ਹਨ ਲੋਕਾਂ ਤੇ, ਮੈਂ ਕਹਿੰਦਾ ਹਾਂ ਕਿ ਪਿਛਲੇ ਸਾਲ ਨਾਲੋਂ ਇਸ ਸਾਲ 22 ਕਰੋੜ ਰੁਪਏ ਦੇ ਇਨਡਾਇਰੈਕਟ ਤੌਰ ਤੇ ਟੈਕਸ ਜ਼ਿਆਦਾ ਹਨ । 10 ਕਰੋੜ ਰੁਪਏ ਦੇ ਟੈਕਸ ਤਾਂ ਸ਼ਰਾਬ ਪੀਣ ਵਾਲਿਆਂ ਤੋਂ ਇਕੱਠੇ ਕਰ ਰਹੇ ਹਨ। 100 ਕਰੋੜ ਰੁਪਏ ਸੇਲਜ਼ ਟੈਕਸ ਰਾਹੀਂ ਇਕੱਠੇ ਕਰ ਰਹੇ ਹਨ। 50 ਕਰੋੜ ਰੁਪਏ ਆਬਕਾਰੀ ਟੈਕਸ ਰਾਹੀਂ ਇਕੱਠੇ ਕਰ ਰਹੇ ਹਨ। ਸੋ, ਮੈਂ ਅਰਜ਼ ਕਰ ਰਿਹਾ ਸੀ ਕਿ 22 ਕਰੋੜ ਰੁਪਏ ਦਾ ਜੋ ਪਾੜਾ ਹੈ ਉਹ ਇਨਡਾਇਰੈਕਟ ਤੌਰ ਤੇ ਟੈਕਸ ਪਿਛਲੇ ਸਾਲ ਨਾਲੋਂ ਜ਼ਿਆਦਾ ਹਨ । ਫਿਰ ਕਿਸ ਤਰ੍ਹਾਂ ਇਹ ਕਹਿੰਦੇ ਹਨ ਕਿ ਨੋ-ਟੈਕਸ ਬਜਟ ਹੈ।

ਇਨਾਂ ਨੂੰ ਰਿਸੋਰਸਿਜ਼ ਕ੍ਰੀਏਟ ਕਰਨ ਵਾਸਤੇ ਸੋਚਣਾ ਚਾਹੀਦਾ ਸੀ । ਇਨ੍ਹਾਂ ਨੂੰ ਪ੍ਰੋਪੋਜ਼ਲਜ਼ ਲਿਆਉਣੀਆਂ ਚਾਹੀਦੀਆਂ ਸਨ ਜਿਨ੍ਹਾਂ ਨਾਲ ਕਿ ਇਹ ਘਾਟਾ ਪੂਰਾ ਕੀਤਾ ਜਾਣਾ ਸੀ। ਇਸ ਸਬੰਧ ਵਿਚ, ਸਪੀਕਰ ਸਾਹਿਬ, ਮੈਂ ਸੁਝਾਉ ਦੇਣਾ ਚਾਹੁੰਦਾ ਹਾਂ ਔਰ ਪੁਛਣਾ ਵੀ ਚਾਹੁੰਦਾ ਹਾਂ ਕਿ ਸਾਡੇ ਕੰਸਟੀਚਿਊਸ਼ਨ ਵਿਚ ਸੋਸ਼ਲਿਜ਼ਮ ਦਾ ਲਫਜ਼ ਵੀ ਐਡ ਹੋ ਗਿਆ ਹੈ। ਸੋਸ਼ਲਿਜ਼ਮ ਵਲ ਵਧਣਾ ਹੈ ਜਾਂ ਉਸੇ ਡਾਇਰੈਕਸ਼ਨ ਵਲ ਜਾਣਾ ਹੈ ਜਿਸ ਵਲ ਪਹਿਲਾਂ ਜਾਇਆ ਕਰਦੇ ਸੀ । ਜੇ ਸੋਸ਼ਲਿਜ਼ਮ ਵਲ ਜਾਣਾ ਹੈ ਤਾਂ ਜਿਹੜੇ ਚੰਗੇ ਖਾਂਦੇ ਪੀਂਦੇ ਲੋਕ ਹਨ ਉਨ੍ਹਾਂ ਤੇ ਟੈਕਸ ਲਗਣਾ ਚਾਹੀਦਾ ਹੈ ਔਰ ਜਿਹੜੇ ਗਰੀਬ ਲੋਕ ਹਨ ਉਨ੍ਹਾਂ ਨੂੰ ਟੈਕਸ ਤੋਂ ਛੋਟ ਦੇਣੀ ਚਾਹੀਦੀ ਹੈ । Why are you not taxing the affluent section of society ? ਸ਼ਹਿਰਾਂ ਅਤੇ ਪਿੰਡਾਂ ਵਿਚ ਜਿਹੜੇ ਲੋਕੀਂ ਫਾਇਦਾ ਉਠਾ ਰਹੇ ਹਨ ਸਰਕਾਰ ਦੀਆਂ ਨੀਤੀਆਂ ਦਾ, ਉਨ੍ਹਾਂ ਵਿਚੋਂ ਕਈ ਲੋਕਾਂ ਕੋਲ ਜਿਨ੍ਹਾਂ ਕੋਲ 1 ਲੱਖ ਰੁਪਿਆ ਸੀ ਉਸ ਦਾ ਉਨ੍ਹਾਂ ਨੇ 10 ਲੱਖ ਬਣਾਇਆ ਹੈ। ਕਈਆਂ ਨੇ 10 ਲੱਖ ਤੋਂ 50 ਲੱਖ ਬਣਾਇਆ ਹੈ, ਕਈਆਂ ਨੇ 50 ਲੱਖ ਤੋਂ 1 ਕਰੋੜ ਬਣਾਇਆ ਹੈ ਅਤੇ ਕਈਆਂ ਨੇ 1 ਕਰੋੜ ਰੁਪਏ ਤੋਂ 2 ਕਰੋੜ ਰੁਪਿਆ ਬਣਾਇਆ ਹੈ। ਪਰ ਇਹ ਸਰਕਾਰ ਇਨ੍ਹਾਂ ਅਮੀਰਾਂ ਉਤੇ ਕੋਈ ਟੈਕਸ ਨਹੀਂ ਲਗਾਉਂਦੀ। ਅਗਰ ਸਰਕਾਰ ਇਨ੍ਹਾਂ ਉਤੇ ਟੈਕਸ ਲਾਉਣ ਲਈ ਹਾਊਸ ਵਿਚ ਬਿੱਲ ਲਿਆਵੇ ਤਾਂ ਕਮਿਊਨਿਸਟ ਪਾਰਟੀ ਉਸ ਦੀ ਸਪੋਰਟ ਕਰੇਗੀ। ਭਾਵੇਂ ਇਨ੍ਹਾਂ ਲੋਕਾਂ ਉਤੇ 50 ਕਰੋੜ ਅਤੇ ਭਾਵੇਂ 60 ਕਰੋੜ ਦਾ ਟੈਕਸ ਲਾਵੇ, ਅਸੀਂ ਇਸ ਦੀ ਸਪੋਰਟ ਕਰਾਂਗੇ। ਸਪੀਕਰ ਸਾਹਿਬ, ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਵੇਲੇ ਹਰੀਜਨ ਕਲਿਆਣ ਟੈਕਸ ਲਗਿਆ ਸੀ ਅਤੇ ਉਸ ਨਾਲ 10 ਕਰੋੜ ਰੁਪਿਆ ਹਰੀਜਨ ਭਲਾਈ ਲਈ ਇਕੱਠਾ ਹੋਇਆ ਸੀ। ਮੈਂ ਕਹਾਂਗਾ ਕਿ ਇਕ ਸੋਸ਼ਲ ਵੈਲਫੇਅਰ ਫੰਡ ਕਰੀਏਟ ਕਰੋ ਅਤੇ 25 ਕਰੋੜ ਰੁਪਏ ਉਸ ਫੰਡ ਲਈ ਟੈਕਸ ਲਾਓ। ਇਹ ਟੈਕਸ ਅਮੀਰਾਂ ਤੇ ਲਾਓ। ਜਿਸਦੀ ਤਨਖਾਹ ਇਕ ਹਜ਼ਾਰ ਰੁਪਏ ਤੋਂ ਉਪਰ ਹੈ, ਜਿਸ ਦੀ 15-20 ਹਜ਼ਾਰ ਰੁਪਏ ਦੀ ਆਮਦਨ ਹੈ, ਭਾਵੇਂ ਉਹ ਦੁਕਾਨਦਾਰ ਹੈ ਜਾਂ ਹੋਰ ਕੋਈ ਵੱਡਾ ਕੰਮ ਕਰਦਾ ਹੈ, ਇਹ ਟੈਕਸ ਉਨ੍ਹਾਂ ਤਕੜੇ, ਮੋਟੇ ਆਦਮੀਆਂ ਤੇ ਲਾਓ ਅਤੇ ਇਸ ਤਰ੍ਹਾਂ ਟੈਕਸ ਲਾਕੇ ਸਰਕਾਰ ਪਾਸ ਪੈਸਾ ਇਕੱਠਾ ਹੋਵੇ ਅਤੇ ਉਹ ਗਰੀਬਾਂ ਦੀ ਭਲਾਈ ਵਾਸਤੇ ਵਰਤਿਆ ਜਾਵੇ। ਸਪੀਕਰ ਸਾਹਿਬ, ਅੱਜ ਇਹ ਲੋਕ ਕਹਿੰਦੇ ਹਨ ਕਿ ਖਜ਼ਾਨਾ ਖਾਲੀ ਕਰਕੇ

ਚਲੇ ਹਨ । ਕੀ ਇਨ੍ਹਾਂ ਦਾ ਮਤਲਬ ਇਹੀ ਹੈ ਕਿ ਜਿਹੜੀਆਂ ਰਿਆਇਤਾਂ ਦੁਕਾਨਦਾਰਾਂ ਨੂੰ, ਕਿਸਾਨਾਂ ਨੂੰ, ਮੁਲਾਜ਼ਮਾਂ ਨੂੰ ਦਿੱਤੀਆਂ ਹਨ, ਉਹ ਨਾ ਦਿੱਤੀਆਂ ਜਾਣ ਅਤੇ ਉਹ ਰਿਆਇਤਾਂ ਵਾਪਿਸ ਲਈਆਂ ਜਾਣ ? ਸ਼ਰਮਾ ਜੀ ਇਸ ਤੋਂ ਪਹਿਲਾਂ 4 ਸਾਲ ਖਜ਼ਾਨਾ ਮੰਤਰੀ ਰਹੇ ਹਨ ਅਤੇ ਉਦੋਂ ਉਹ ਟੈਕਸ ਜਦ ਕਦੇ ਲਾਉਂਦੇ ਰਹੇ ਤਾਂ ਟੈਕਸ ਦਿੰਦੇ ਰਹੇ ਹੋ ਪਰ ਅੱਜ ਕਹਿੰਦੇ ਹੋ ਕਿ ਉਹ ਖਜ਼ਾਨਾ ਖਾਲੀ ਕਰਕੇ ਚਲੇ ਹਨ । ਕੀ ਇਸ ਦਾ ਮਤਲਬ ਇਹੀ ਹੈ ਕਿ ਟਿਊਬਵੈਲਾਂ ਦੇ ਜਿਹੜੇ ਰੇਟ ਘਟਾਏ ਹਨ, ਕਿਸਾਨਾਂ ਦਾ ਜਿਹੜਾ ਮਾਲੀਆ ਘਟਾਇਆ ਹੈ ਇਹ ਰਿਆਇਤਾਂ ਉਨ੍ਹਾਂ ਨੂੰ ਨਾ ਦਿੱਤੀਆਂ ਜਾਣ ? ਇਸ ਲਈ ਅਜਿਹੀਆਂ ਗੱਲਾਂ ਕਰਨੀਆਂ ਠੀਕ ਨਹੀਂ ਹਨ । ਹੁਣ ਇਹ ਕਹਿੰਦੇ ਹਨ ਕਿ ਘਾਟਾ ਕਾਫੀ ਪਿਆ ਹੈ ਅਤੇ ਇਹ ਘਾਟਾ ਹੋਣ ਕਰਕੇ ਸਾਡੇ ਤੇ ਬੋਝ ਪਵੇਗਾ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਬਿਨਾਂ ਕਰਕੇ ਗਿਆਨੀ ਜੀ ਇਹ ਰਿਆਇਤਾਂ ਜਿਹੜੀਆਂ ਦਿਤੀਆਂ ਗਈਆਂ ਹਨ, ਉਹ ਵਾਪਿਸ ਲੈ ਲੈਣ ? ਕਿਉਂਕਿ ਸਰਕਾਰ ਕੋਲ ਕੋਈ ਪੈਸਾ ਨਹੀ ਇਸ ਲਈ ਉਹ ਮੁਲਾਜ਼ਮਾਂ ਨੂੰ ਨਹੀਂ ਦੇ ਸਕਦੇ, ਕਿਸਾਨਾਂ ਨੂੰ ਨਹੀਂ ਦੇ ਸਕਦੇ, ਕੀ ਇਸ ਕਰਕੇ ਉਹ ਜਿਹੜੀਆਂ ਰਿਆਇਤਾਂ ਦਿਤੀਆਂ ਗਈਆਂ ਹਨ ਉਹ ਰਿਆਇਤਾਂ ਵਾਪਿਸ ਲੈ ਲੈਣ ? ਸਪੀਕਰ ਸਾਹਿਬ, ਇਹ ਕਹਿਣਾ ਕਿ ਸਰਕਾਰ ਟੈਕਸ ਨਹੀਂ ਲਾ ਰਹੀ, ਇਹ ਗਲਤ ਹੈ ।

**ਸਰਦਾਰ ਗੁਰਦੇਵ ਸਿੰਘ ਬਾਦਲ :** ** **

**Mr. Speaker** : This is no point of order. It should not be recorded.

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਇਨ੍ਹਾਂ ਨੇ ਵਕਾਲਤਨਾਮੇ ਦੀ ਗੱਲ ਕੀਤੀ ਹੈ, ਮੈਂ ਵਕਾਲਤਨਾਮਾ ਆਪਣੀ ਪਾਰਟੀ ਵਲੋਂ ਤੁਹਾਨੂੰ ਨੰਗਾ ਕਰਨ ਦਾ ਲਿਆ ਹੋਇਆ ਹੈ । ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਖਜ਼ਾਨਾ ਘਾਟੇ ਵਿਚ ਚਲਾ ਗਿਆ ਹੈ ਇਸ ਲਈ ਰਿਆਇਤਾਂ ਨਾ ਦਿਓ । ਪਰ ਮੈਂ ਕਹਿੰਦਾ ਹਾਂ ਕਿ ਭਾਵੇਂ ਸੌ ਕਰੋੜ ਰੁਪਏ ਦਾ ਘਾਟਾ ਖਜ਼ਾਨੇ ਵਿਚ ਹੋਵੇ, ਕਿਸਾਨਾਂ ਨੂੰ, ਮੁਲਾਜ਼ਮਾਂ ਨੂੰ ਸਹੂਲਤਾਂ ਜ਼ਰੂਰ ਦਿਓ ।

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਜੋਸ਼ ਜੀ ਨੇ ਨੰਗਾ ਸ਼ਬਦ ਕਿਹਾ ਹੈ । ਇਹ ਭੈੜਾ ਸ਼ਬਦ ਹੈ । ਇਸ ਨੂੰ ਵਾਪਿਸ ਕਰਾਓ ਜੀ । (ਵਿਘਨ) (ਸ਼ੋਰ)

**ਸ੍ਰੀ ਸਪੀਕਰ :** ਜੋਸ਼ ਜੀ, ਤੁਸੀਂ ਇਹ ਸ਼ਬਦ ਰਿਪੀਟ ਕਰ ਦਿਓ ਤਾਕਿ ਪਤਾ ਲੱਗ ਜਾਵੇ ਕਿ ਤੁਸੀਂ ਕੀ ਕਿਹਾ ਸੀ ? (ਵਿਘਨ)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਬਾਦਲ ਸਾਹਿਬ ਨੰਗਾ ਕਰਨ ਦਾ ਮਤਲਬ ਨਹੀਂ ਸਮਝੇ । ਨੰਗਾ ਕਰਨ ਦਾ ਮਤਲਬ ਅਨਡਰੈਸਡ ਕਰਨਾ ਹੀ ਨਹੀਂ ਹੁੰਦਾ, ਇਸ ਦਾ ਮਤਲਬ ਐਕਸ-ਪੋਜ਼ ਕਰਨਾ ਵੀ ਹੁੰਦਾ ਹੈ। ਉਨ੍ਹਾਂ ਦਾ ਮਤਲਬ ਐਕਸਪੋਜ਼ ਕਰਨ ਤੋਂ ਸੀ।

ਸਰਦਾਰ ਗੁਰਦੇਵ ਸਿੰਘ ਬਾਦਲ : ** **

**ਸ੍ਰੀ ਸਪੀਕਰ :** ਇਹ ਰਿਕਾਰਡ ਨਾ ਕੀਤਾ ਜਾਵੇ ।

**ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ :** ਸਪੀਕਰ ਸਾਹਿਬ, ਮੈਂ ਇਹ ਨਹੀਂ ਕਿਹਾ, ਮੈਂ ਤਾਂ ਕਿਹਾ ਹੈ ਕਿ ਬਾਦਲ ਸਾਹਿਬ ਕੋਟ ਪਾਕੇ ਆਇਆ ਕਰਨ । (ਵਿਘਨ) ਮੇਰੇ ਕਹਿਣ ਤੋਂ ਭਾਵ ਅੰਗਰੇਜ਼ੀ ਦੇ ਸ਼ਬਦ ਐਕਸਪੋਜ਼ ਤੋਂ ਹੈ ।

****Not recorded as ordered by the Chair.**

ਸ੍ਰੀ ਸਪੀਕਰ : ਨੰਗੇ ਸ਼ਬਦ ਦੀ ਜਗ੍ਹਾ ਐਕਸਪੋਜ਼ ਲਿਖ ਲਿਆ ਜਾਵੇ ।

ਸਰਦਾਰ ਗੁਰਦੇਵ ਸਿੰਘ ਬਾਦਲ : ਸਪੀਕਰ ਸਾਹਿਬ, ਮੈਨੂੰ ਅੰਗਰੇਜ਼ੀ ਨਹੀਂ ਆਉਂਦੀ । ਮੈਨੂੰ ਇਸ ਦਾ ਮਤਲਬ ਨਹੀਂ ਪਤਾ ਕਿ ਕੀ ਹੁੰਦਾ ਹੈ । (ਵਿਘਨ) ਮੈਨੂੰ ਇਸ ਦੇ ਮਾਹਿਨੇ ਨਹੀਂ ਆਉਂਦੇ ।

ਸ੍ਰੀ ਸਪੀਕਰ: ਐਕਸਪੋਜ਼ ਦਾ ਮਤਲਬ ਹੋਰ ਹੁੰਦਾ ਹੈ ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਖਜ਼ਾਨੇ ਨੂੰ ਬੇਸ਼ਕ ਘਾਟਾ ਪੈ ਜਾਵੇ ਪਰ ਟੈਕਸ ਮੋਟੇ ਮੋਟੇ ਆਦਮੀਆਂ ਤੇ ਲਗਾਉਣਾ ਚਾਹੀਦਾ ਹੈ । ਮੈਂ ਕਹਾਂਗਾਂ ਕਿ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇ । ਇਸੇ ਤਰ੍ਹਾਂ ਹੀ ਸਿਨਮਿਆਂ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇ । ਇਸ ਦੇ ਨਾਲ 12-13 ਕਰੋੜ ਰੁਪਿਆ ਇਕ ਸਾਲ ਦਾ ਬਜਟ ਵਿਚ ਆ ਸਕਦਾ ਹੈ । ਕੋਲਡ ਸਟੋਰਜ਼ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇ, ਇਸ ਪਾਸੇ ਤੋਂ ਵੀ 15 ਕਰੋੜ ਰੁਪਿਆ ਸਰਕਾਰ ਪਾਸ ਆ ਜਾਵੇਗਾ । ਇਨ੍ਹਾਂ ਤਿੰਨਾਂ ਚੀਜ਼ਾਂ ਨੂੰ ਨੈਸ਼ਨੇਲਾਈਜ਼ ਕਰ ਦਿਓ । ਸਟੇਟ ਸੈਕਟਰ ਦੇ ਕੰਮ ਨੂੰ ਤਕੜਾ ਕਰੋ । ਉਸ ਦੇ ਵਿਚ ਮੁਨਾਫਾ ਹੋ ਸਕਦਾ ਹੈ । ਮੇਰੀ ਚੌਥੀ ਗਲ ਇਹ ਹੈ ਕਿ ਸਾਰਕਾਰੀ ਕਾਰੋਬਾਰ ਦੇ ਖਰਚੇ, ਰਾਜ ਪ੍ਰਬੰਧ ਦੇ ਖਰਚੇ ਘੱਟ ਕੀਤੇ ਜਾਣ । ਸਾਰੀ ਮਸ਼ੀਨਰੀ ਓਵਰਹਾਲ ਕੀਤੀ ਜਾਵੇ । ਮੇਰੇ ਤੋਂ ਪਹਿਲਾਂ ਵੀ ਸਦਨ ਵਿਚ ਇਹ ਸਵਾਲ ਉਠਾਇਆ ਗਿਆ ਸੀ ਕਿ ਇਥੇ ਕਮਿਸ਼ਨਰ ਬਹੁਤ ਸਾਰੇ ਹਨ । ਮੈਂ ਵੀ ਕਹਿੰਦਾ ਹਾਂ ਕਿ ਸਾਡੀ ਸਟੇਟ ਵਿਚ ਕਮਿਸ਼ਨਰ ਬਹੁਤ ਸਾਰੇ ਹਨ । ਫਿਰ ਡੀ. ਸੀ. ਹੁੰਦਾ ਹੈ ਐਡੀਸ਼ਨਲ ਡੀ.ਸੀ. ਹੁੰਦਾ ਹੈ, ਐਸ. ਐਸ. ਪੀ. ਹੁੰਦਾ ਹੈ । ਐਡੀਸ਼ਨਲ ਅਫਸਰ ਬਹੁਤ ਸਾਰੇ ਹਨ । ਐਡੀਸ਼ਨਲ ਅਫਸਰਾਂ ਦੀਆਂ ਬਹੁਤ ਸਾਰੀਆਂ ਪੋਸਟਾਂ ਕਰੀਏਟ ਕੀਤੀਆਂ ਹੋਈਆਂ ਹਨ ਜਦ ਕਿ ਉਨ੍ਹਾਂ ਵਿਚੋਂ ਬਹੁਤ ਸਾਰੀਆਂ ਦੀ ਲੋੜ ਨਹੀਂ ਹੈ । ਸਪੀਕਰ ਸਾਹਿਬ, ਇਕ ਸਵਾਲ ਇਸ ਬਾਰੇ ਅਸੈਂਬਲੀ ਵਿਚ ਵੀ ਆਇਆ ਸੀ, ਜਿਸ ਦਾ ਕੱਲ ਗਿਆਨੀ ਜੀ ਨੇ ਜਵਾਬ ਦਿੱਤਾ ਸੀ ਅਤੇ ਜੋ ਕਿ ਤਸੱਲੀਬਖਸ਼ ਨਹੀਂ ਸੀ । ਉਨ੍ਹਾਂ ਨੇ ਕਿਹਾ ਸੀ ਕਿ ਡਿਵੈਲਪਮੈਂਟ ਦੇ ਕੰਮ ਕਰਨੇ ਹੁੰਦੇ ਹਨ, ਇਸ ਲਈ ਕਮਿਸ਼ਨਰ ਦੀ ਲੋੜ ਹੈ । ਮੈਂ ਕਹਿੰਦਾ ਹਾਂ ਕਿ ਡਿਵੈਲਪਮੈਂਟ ਦਾ ਕੰਮ ਕਰਨ ਲਈ ਬਲਾਕ ਸੰਮਤਿਆਂ ਹਨ, ਜ਼ਿਲਾ ਪ੍ਰੀਸ਼ਦ ਹਨ, ਜ਼ਿਲ੍ਹਾ ਵਿਕਾਸ ਅਫਸਰ ਹਨ, ਡਾਇਰੈਕਟਰ, ਪੰਚਾਇਤੀ ਰਾਜ ਹੈ ਅਤੇ ਵਿਕਾਸ ਦਾ ਕੰਮ ਕਰਨ ਲਈ ਸਰਕਾਰੀ ਮਹਿਕਮਾ ਹੈ ਅਤੇ ਇਨ੍ਹਾਂ ਸਾਰਿਆਂ ਦੇ ਉਪਰ ਦੀ ਡਿਵੈਲਪਮੈਂਟ ਕਮਿਸ਼ਨਰ ਹੈ । ਮੈਂ ਕਹਿੰਦਾ ਹਾਂ ਕਿ ਕਮਿਸ਼ਨਰ ਨੇ ਡਿਵੈਲਪਮੈਂਟ ਦਾ ਕਿਹੜਾ ਕੰਮ ਕਰਨਾ ਹੈ ? ਮੈਂ ਤਾਂ ਇਹ ਵੀ ਕਹਾਂਗਾ ਕਿ ਗਵਰਨਰ ਦੇ ਇੰਸਟੀਚਿਊਸ਼ਨ ਦੀ ਵੀ ਇਸ ਡੈਮੋਕਰੈਟਿਕ ਯੁਗ ਵਿਚ ਕੋਈ ਲੋੜ ਨਹੀਂ ਹੈ । ਅੰਗਰੇਜ਼ਾਂ ਦੇ ਵੇਲੇ ਇਨ੍ਹਾਂ ਦੀ ਲੋੜ ਸੀ । ਕਿਉਂਕਿ ਉਦੋਂ ਸਿਸਟਮ ਕੁਝ ਇਸ ਕਿਸਮ ਦਾ ਸੀ ਕਿ ਇਨ੍ਹਾਂ ਦੀ ਲੋੜ ਸੀ । ਉਦੋਂ ਐਸ. ਡੀ.ਓ, ਡੀ. ਸੀ. ਕਮਿਸ਼ਨਰ, ਗਵਰਨਰ ਅਤੇ ਗਵਰਨਰ ਜਨਰਲ ਹੁੰਦਾ ਸੀ, ਕਿਉਂਕਿ ਉਨ੍ਹਾਂ ਦਾ ਸਿਸਟਮ ਹੀ ਕੁਝ ਐਸਾ ਸੀ । ਜਦ ਹੁਣ ਉਹ ਸਿਸਟਮ ਖਤਮ ਹੋ ਗਿਆ ਤਾਂ ਹੁਣ ਫਿਰ ਸਿਲਸਿਲਾ ਜਿਹੜਾ ਚਲਿਆ ਆ ਰਿਹਾ ਹੈ, ਇਹ ਵੀ ਖਤਮ ਹੋਣਾ ਚਾਹੀਦਾ ਹੈ । ਵੱਡੀਆਂ ਵੱਡੀਆਂ ਪੋਸਟਾਂ ਰਾਤੋਂ ਰਾਤ ਕਰੀਏਟ ਹੋ ਜਾਂਦੀਆਂ ਹਨ । ਪਹਿਲੇ ਸੈਕਟਰੀ ਟੂ ਗੌਰਮਿੰਟ ਹੁੰਦਾ ਸੀ ਪਰ ਹੁਣ ਨਾਲ ਹੀ ਕਮਿਸ਼ਨਰ ਵੀ ਬਣਾ ਦਿੱਤੇ ਹਨ । ਲੋਕੀਂ ਕਹਿੰਦੇ ਹਨ ਕਿ ਇਹ ਕੋਈ ਨੁਕਸਾਨ ਵਾਲੀ ਗਲ ਨਹੀਂ ਪਰ ਮੈਂ ਕਹਿੰਦਾ ਹਾਂ ਕਿ ਇਹ ਨੁਕਸਾਨ ਵਾਲੀ ਗੱਲ ਹੈ । (ਵਿਘਨ) ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਸੈਕਟਰੀ ਦਾ ਗਰੇਡ 2,250 ਰੁਪਏ ਤੇ ਖਤਮ ਹਦਾ ਹੈ ਜਦ ਕਿ ਕਮਿਸ਼ਨਰ ਦਾ ਗਰੇਡ 2,500 ਰੁਪਏ ਤੋਂ ਸ਼ੁਰੂ ਹੁੰਦਾ ਹੈ । ਜਿਹੜਾ ਸੈਕਟਰੀ ਲਗਦਾ ਹੈ ਉਸ ਦਾ ਗਰੇਡ 1800 ਰੁਪਏ ਹੁੰਦਾ ਹੈ ਪਰ ਜਦ ਉਹ ਕਮਿਸ਼ਨਰ ਬਣ ਜਾਂਦਾ ਹੈ ਤਾਂ ਉਸ ਦੀ ਅਗਲੇ ਦਿਨ ਹੀ 7-8 ਸੌ ਰੁਪਏ ਤਨਖਾਹ ਵੱਧ ਜਾਂਦੀ ਹੈ । ਕਮਿਸ਼ਨਰ 10-12 ਮੁਕਰੱਰ ਕੀਤੇ ਹੋਏ

ਹਨ ਜਿਸ ਦੇ ਨਾਲ ਸਾਡੇ ਖਜ਼ਾਨੇ ਤੇ ਬੜਾ ਭਾਰੀ ਬੋਝ ਪੈ ਰਿਹਾ ਹੈ। ਜਿਹੜਾ ਕੰਮ ਸੈਕਟਰੀ ਕਰ ਸਕਦਾ ਹੈ ਉਸ ਦੇ ਲਈ ਕਮਿਸ਼ਨਰ ਦੀ ਪੋਸਟ ਕਰੀਏਟ ਕਰ ਦਿੱਤੀ ਗਈ ਹੈ ਇਹ ਚੀਜ਼ ਨਹੀਂ ਹੋਣੀ ਚਾਹੀਦੀ। ਇਥੇ ਹੀ ਬੱਸ ਨਹੀਂ, ਸਪੀਕਰ ਸਾਹਿਬ, ਆਈ. ਜੀ, ਪਲਿਸ ਹੈ, ਫਿਰ ਐਡੀਸ਼ਨਲ ਆਈ. ਜੀ. ਹੈ, । ਉਸ ਦੇ ਥੱਲੇ ਡੀ. ਆਈ. ਜੀ. ਹਨ ਅਤੇ ਫਿਰ ਏ. ਆਈ. ਜੀ. ਹਨ। ਫਿਰ ਜ਼ਿਲੇ ਵਿਚ ਐਸ. ਐਸ. ਪੀ. ਹੈ, ਉਸ ਦੇ ਥੱਲੇ ਏ. ਐਸ. ਪੀ., ਡੀ. ਐਸ. ਪੀ. ਲਗਾਏ ਹੋਏ ਹਨ। ਕੋਈ ਮਹਿਕਮਾ ਲਵੋ ਸਾਰੇ ਪਾਸੇ ਇਹੀ ਹਾਲ ਹੈ। ਰਾਤੋਂ ਰਾਤ ਨਵੀਆਂ ਪੋਸਟਾਂ ਕਰੀਏਟ ਕਰ ਦਿੱਤੀਆਂ ਜਾਂਦੀਆਂ ਹਨ। ਤੁਸੀਂ ਕੋਆਪ੍ਰੇਟਿਵ ਦਾ ਮਹਿਕਮਾ ਲੈ ਲਵੋ। ਪਿਛੇ ਜਿਹੇ ਉਥੇ 3 ਡੀ. ਆਰ. ਸਨ ਪਰ ਉਥੇ ਹੁਣ ਤਿੰਨ ਐਡੀਸ਼ਨਲ ਰਜ਼ਿਸਟਰਾਰ ਬਣਾ ਦਿੱਤੇ ਹਨ। ਇਕ ਰਜਿਸਟਰਾਰ, ਤਿੰਨ ਐਡੀਸ਼ਨਲ ਰਜਿਸਟਰਾਰ। ਕੰਮ ਤਾ ਇਕ ਦੇ ਵੀ ਕਰਨ ਜੋਗਾ ਨਹੀਂ ਹੈ ਪਰ ਪੋਸਟਾਂ ਹੋਰ ਕਰੀਏਟ ਕਰੀ ਜਾਂਦੇ ਹਨ। ਫਿਰ 14 ਡਿਪਟੀ ਰਜਿਸਟਰਾਰ ਹਨ। ਇਨਸਪੈਕਟਰ ਅਤੇ ਸਬ ਇਨਸਪੈਕਟਰਾਂ ਦੀਆਂ ਪੋਸਟਾਂ ਤਾਂ ਇਹ ਵਧਾਉਂਦੇ ਨਹੀਂ ਹਨ। ਪਰ ਇਨ੍ਹਾਂ ਕੀਤਾ ਕੀ ਹੈ ਕਿ ਐਡੀਸ਼ਨਲ ਰਜਿਸਟਰਾਰ ਵਧਾ ਦਿੱਤੇ ਹਨ। ਫਿਰ ਕਹਿ ਦਿੰਦੇ ਹਨ ਕਿ ਐਡੀਸ਼ਨਲ ਰਜਿਸਟਰਾਰ ਕੋਲ ਫਲਾਣਾ ਫਲਾਣਾ ਕੰਮ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਉਂ ਇਹ ਇਸ ਮਹਿਕਮੇ ਨੂੰ ਵਧਾਈ ਜਾ ਰਹੇ ਹਨ। ਇਤਨੀਆਂ ਪੋਸਟਾਂ ਕਿਉਂ ਕਰੀਏਟ ਕੀਤੀਆਂ ਜਾ ਰਹੀਆਂ ਹਨ। ਇਨ੍ਹਾਂ ਦਾਂ ਕੋਈ ਜਸਟੀਫਿਕੇਸ਼ਨ ਨਹੀਂ ਹੈ । ਰਾਤੋ ਰਾਤ ਪੋਸਟਾਂ ਕਰੀਏਟ ਕੀਤੀਆਂ ਜਾਂਦੀਆਂ ਹਨ । (ਘੰਟੀ)

ਸ਼੍ਰੀ ਸਪੀਕਰ : ਤੁਸੀਂ ਇਕੱਲੀਆਂ ਨੇ ਬੋਲਣਾ ਹੈ, ਇਸ ਲਈ ਹੋਰ ਤੁਸੀਂ ਕਿੰਨਾ ਸਮਾਂ ਹੋਰ ਲਵੋਗੇ?

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਟਾਈਮ ਤਾਂ ਮੈਂ ਹੋਰ ਲਵਾਂਗਾ ਜੀ।

ਸ਼੍ਰੀ ਸਪੀਕਰ : ਤੁਸੀਂ 5 ਮਿੰਟ ਹੋਰ ਲੈ ਲਵੋ । ਤੁਹਾਡੇ 15 ਮਿੰਟ ਹੋ ਚੱਲੇ ਹਨ ਅਤੇ 5 ਮਿੰਟ ਹੋਰ ਹੋਰ ਲੈ ਲਵੋ ਅਤੇ ਇਸ ਤਰ੍ਹਾਂ 20 ਮਿੰਟ ਕਾਫੀ ਹਨ।

ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ : ਸਪੀਕਰ ਸਾਹਿਬ, ਆਫੀਸ਼ੀਅਲ ਮਸ਼ੀਨਰੀ ਦੀ ਵਰਤੋਂ ਰਾਜ ਪ੍ਰਬੰਧ ਦੇ ਕੰਮਾਂ ਵਿਚ ਨਹੀਂ ਹੋਣੀ ਚਾਹੀਦੀ। ਸਪੀਕਰ ਸਾਹਿਬ, ਇਸ ਹਾਊਸ ਵਿਚ ਡਾਂਗ ਸਾਹਿਬ ਨੇ ਇਕ ਬੜੇ ਸੀਨੀਅਰ ਅਫਸਰ ਦੇ ਬਾਰੇ ਇਲਜ਼ਾਮ ਲਗਾਇਆ ਸੀ ਕਿ ਕਿਸ ਤਰ੍ਹਾਂ ਉਸ ਦੇ ਖਿਲਾਫ ਐਪਲੀਕੇਸ਼ਨਾਂ ਆਈਆਂ। ਇਹ ਸ਼ਾਦੀ ਦਾ ਸਾਰਾ ਮਸਲਾ ਸੀ। ਸਪੀਕਰ ਸਾਹਿਬ ਉਸ ਦੀ ਪੜਤਾਲ ਨਹੀਂ ਹੋਈ, ਡਿਪਟੀ ਮਨਿਸਟਰ, ਸ੍ਰੀ ਬਲ ਰਾਮ ਨੇ ਕਲ ਕਿਹਾ ਸੀ ਕਿ ਉਹ ਅਫਸਰ ਕਹਿੰਦਾ ਹੈ ਕਿ ਮੈਂ ਇਨ-ਕੁਆਇਰੀ ਫੇਸ ਕਰਨ ਲਈ ਤਿਆਰ ਹਾਂ। ਸਪੀਕਰ ਸਾਹਿਬ, ਮੈਂ ਹੋਰ ਦੱਸਦਾ ਹਾਂ ਕਿ ਇਨ੍ਹਾਂ ਚੋਣਾਂ ਦੇ ਦੌਰਾਨ ਉਸੀ ਅਫਸਰ ਨੇ ਹੋਰਨਾਂ ਦੇ ਨਾਲ 10 ਲੱਖ ਰੁਪਿਆ ਚੋਣ ਫੰਡ ਵਾਸਤੇ ਕੋਆਪ੍ਰੇਟਿਵ ਦੇ ਮਹਿਕਮੇ ਵਿਚੋਂ ਇਕੱਠਾ ਕੀਤਾ। ਇਸ ਬਾਰੇ ਚੀਫ ਮਨਿਸਟਰ ਸਾਹਿਬ ਪਾਸ ਸ਼ਿਕਾਇਤ ਹੋਈ, ਉਨ੍ਹਾਂ ਨੇ ਇਨਕੁਆਇਰੀ ਕੀਤੀ । ਇਨਕੁਆਇਰੀ ਰਿਪੋਰਟ ਇਨ੍ਹਾਂ ਦੀ ਟੇਬਲ ਤੇ ਪਈ ਹੈ। ਇਹ ਕੋਈ ਕਾਰਵਾਈ ਨਹੀਂ ਕਰ ਰਹੇ। ਸਪੀਕਰ ਸਾਹਿਬ, ਇਹ ਜਿਹੜੀਆਂ ਹੋਰ ਇਨਕੁਆਇਰੀਆਂ ਕਰਾਉਣ ਦੀ ਗੱਲ ਕਰਦੇ ਹਨ ਮੈਂ ਕਹਿੰਦਾ ਹਾਂ ਕਿ ਇਹ ਪਹਿਲੀ ਇਨਕੁਆਇਰੀ ਦੀ ਪੜਤਾਲ ਕਰਵਾ ਲੈਣ ਫਿਰ ਪਤਾ ਲਗ ਜਾਵੇਗਾ ਕਿ ਕਿੱਥੋਂ ਤੱਕ ਠੀਕ ਹੈ ।

ਮੈਂ ਇਹ ਨਹੀਂ ਕਹਿੰਦਾ ਕੀ ਸਾਰੀ ਐਡਮਨਿਸਟ੍ਰੇਸ਼ਨ ਗੰਦੀ ਹੈ ਮਗਰ ਇਕ ਗੰਦਾ ਅੰਡਾ ਸਾਰਿਆਂ ਨੂੰ ਖਰਾਬ ਕਰਦਾ ਹੈ। ਐਡਮਨਿਸਟ੍ਰੇਸ਼ਨ ਐਜ਼ ਏ ਹੋਲ ਠੀਕ ਹੋ ਸਕਦੀ ਹੈ ਪਰ ਇਸ ਦੇ ਵਿਚ ਬਲੈਕ ਸ਼ੀਪਸ ਹਨ। ਉਹ ਹਰ ਮਹਿਕਮੇ ਵਿਚ ਇਸ ਯੁੱਗ ਦੇ ਵਿਚ ਲੋਕਾਂ ਨਾਲ ਧੱਕਾ ਕਰਦੇ ਹਨ, ਭ੍ਰਿਸ਼ਟਾਚਾਰ ਕਰਦੇ

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਹਨ ਔਰ ਗੈਰ—ਕਾਨੂੰਨੀ ਕੰਮ ਵੀ ਕਰਦੇ ਹਨ ਪਰ ਅਫਸੋਸ ਦੀ ਗਲ ਹੈ ਕਿ ਉਨ੍ਹਾਂ ਨੂੰ ਸ਼ੀਲਡ ਜਿਹੜੀ ਹੈ ਉਹ ਉਨ੍ਹਾਂ ਨੂੰ ਹਾਇਰ ਅਥਾਰਟੀ ਦੀ ਹੁੰਦੀ ਹੈ। ਇਸ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ।

ਇਥੇ, ਸਪੀਕਰ ਸਾਹਿਬ, ਇਹ ਵੀ ਸਵਾਲ ਆਇਆ ਔਰ ਟਰਾਂਸਪੋਰਟ ਮਹਿਕਮੇ ਦੇ ਬਾਰੇ ਬੋਲਦਿਆਂ ਇਥੇ ਮੈਂ ਵੀ ਕਿਹਾ ਸੀ। ਡਾਕਟਰ ਪਰੂਥੀ ਨੂੰ 2 ਲੱਖ 36 ਹਜ਼ਾਰ ਰੁਪਿਆ ਕਨਸਲਟੇਸ਼ਨ ਫੀਸ ਦਿੱਤੀ ਗਈ ਪਰ ਇਸ ਦੇ ਬਾਰੇ ਮੈਨੂੰ ਕੋਈ ਜਵਾਬ ਨਹੀ ਦਿੱਤਾ ਗਿਆ। ਮੈਂ ਉਸ ਦੇ ਬਾਰੇ ਹੁਣ ਹੋਰ ਐਲੀਗੇਸ਼ਨ ਲਗਾਉਂਦਾ ਹਾਂ। ਇਕ ਇੰਡਸਟਰੀਅਲ ਡੀਵੈਲਪਮੈਂਟ ਕਾਰਪੋਰੇਸ਼ਨ ਹੈ ਉਸ ਦਾ ਉਸ ਨੂੰ ਇੰਡਸਟਰੀਅਲ ਕੰਸਲਟੈਂਟ ਮੁਕੱਰਰ ਕੀਤਾ ਗਿਆ ਹੈ ਔਰ 25 ਹਜ਼ਾਰ ਰੁਪਿਆ ਸਾਲ ਦਾ ਉਸ ਨੂੰ ਦੇਣਾ ਹੈ। ਹਵਾਈ ਜ਼ਹਾਜ ਤੇ ਹੋਟਲ ਦਾ ਕਿਰਾਇਆ ਵੱਖਰਾ। ਮੈਂ ਖਜ਼ਾਨਾ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਸ ਨੂੰ ਕਿਉਂ ਲਾਇਆ ਗਿਆ ਹੈ। ਇਕ, ਸਪੀਕਰ ਸਾਹਿਬ, ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਵਿਚ ਡਿਪਟੀ ਜਨਰਲ ਮਨੈਜਰ ਲਾਇਆ ਹੈ ਅਤੇ 1700 ਰੁਪਿਆ ਉਸ ਨੂੰ ਮਹੀਨੇ ਦਾ ਦੇਣਾ ਹੈ। ਨੋ ਐਪਲੀਕੇਸ਼ਨ, ਨੋ ਇੰਟਰਵਿਊ ਐਂਡ ਨੋ ਐਡਵਰਟਾਈਜ਼ਮੈਂਟ। ਹੁਣ ਐਮ.ਡੀ. ਨੇ ਰਿਟਾਇਰ ਹੋਣਾ ਹੈ ਅਤੇ ਇਸੇ ਨੂੰ ਹੀ ਐਮ. ਡੀ. ਬਨਾਉਣਾ ਹੈ। ਇਸ ਗਲ ਦਾ ਵੀ ਇਹ ਜੁਆਬ ਦੇਣ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਬੰਬਈ ਇੰਮਪੋਰੀਅਮ ਸੈਟ ਅਪ ਕਰਨਾ ਹੈ। ਇਕ ਵਿਅਕਤੀ ਨੂੰ ਬਿਨਾਂ ਕਿਸੇ ਜਮਾਨਤ ਦੇ 8 ਲੱਖ ਰੁਪਿਆ ਦੇ ਦਿੱਤਾ ਗਿਆ ਹੈ। ਇਹ ਮਾਮਲਾ ਵੀ ਇੰਨਕੁਆਇਰੀ ਦੇ ਕਾਬਲ ਹੈ। ਸਰਕਾਰ ਨੂੰ ਇਸ ਦੀ ਇੰਨਕੁਆਰੀ ਕਰਨੀ ਚਾਹੀਦੀ ਹੈ। ਇਥੇ ਕੁਰਪਸ਼ਨ ਦੀਆਂ ਬਹੁਤ ਸਾਰੀਆਂ ਗਲਾਂ ਕੀਤੀਆਂ ਗਈਆਂ ਹਨ। ਸਾਰੇ ਉਚ ਅਧਿਕਾਰੀਆਂ ਤੇ ਜ਼ਿਨ੍ਹਾਂ ਉਤੇ ਦੋਸ਼ ਲਗੇ ਹਨ ਉਨ੍ਹਾਂ ਦੀ ਪੜਤਾਲ ਜ਼ਰੂਰ ਹੋਣੀ ਚਾਹੀਦੀ ਹੈ। ਇਕ ਹੋਰ ਐਕਸ.ਈ.ਐਨ. ਪਬਲਿਕ ਹੈਲਥ ਮਹਿਕਮੇ ਵਿਚ ਸੀ, ਰੰਧਾਵਾ ਸਾਹਿਬ ਨੇ ਤਕੜੇ ਹੋ ਕੇ ਉਸ ਦੇ ਖਿਲਾਫ ਕੇਸ ਰਜਿਸਟਰ ਕਰਵਾਇਆ ਉਸ ਨੂੰ ਸੱਸਪੈਂਡ ਕੀਤਾ ਅਤੇ ਐਸ. ਡੀ. ਓ. ਸੱਸਪੈਂਡ ਕੀਤਾ। ਲੱਖਾਂ ਰੁਪਏ ਦੇ ਗਬਨ ਦਾ ਕੇਸ ਹੈ। ਜਿਸ ਤੇ ਦੋਸ਼ ਲੱਗੇ ਉਸ ਨੂੰ ਸੁਪਰਡੰਟ ਇੰਜੀਨੀਅਰ ਬਣਾ ਕੇ ਉਸ ਦੀ ਤੱਰਕੀ ਕਰ ਦਿੱਤੀ। ਤੁਸੀਂ ਆਪ ਅੰਦਾਜਾ ਲਗਾਉ ਕਿ ਕੀ ਕੁਝ ਇਥੇ ਹੋ ਰਿਹਾ ਹੈ। (ਵਿਘਨ)

ਇਕ ਗਲ ਹੋਰ ਮੈਂ, ਸਪੀਕਰ ਸਾਹਿਬ, ਕਹਿਣੀ ਚਾਹੁੰਦਾ ਹਾਂ ਕਿ ਪਿਛਲੇ 4—5 ਸਾਲਾਂ ਤੋਂ ਟਰਾਂਸਪੋਰਟ ਦਾ ਮਹਿਕਮਾ ਨਜ਼ਰ ਅੰਦਾਜ਼ ਹੋ ਗਿਆ ਹੈ। 691 ਕਰੋੜ ਰੁਪਏ ਦਾ ਬਜਟ ਹੈ ਪਰ ਟਰਾਂਸਪੋਰਟ ਦੇ ਲਈ ਸਿਰਫ 24 ਕਰੋੜ ਰੁਪਿਆ ਰਖਿਆ ਗਿਆ ਹੈ। ਪੰਜਾਬ ਦੇ ਵਿਚ ਬੱਸ ਅੱਡੇ ਬਣਨੇ ਹਨ, ਬਸ ਅੱਡਿਆਂ ਦੀ ਹਾਲਤ ਬਹੁਤ ਭੈੜੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਰਕਮ ਵਧਾ ਕੇ 50 ਕਰੋੜ ਰੁਪਏ ਟਰਾਂਸਪੋਰਟ ਦੇ ਮਹਿਕਮੇ ਲਈ ਕਰ ਦੇਣੀ ਚਾਹੀਦੀ ਹੈ।

ਇਕ ਗਲ ਮੈਂ ਖਜ਼ਾਨਾ ਮੰਤਰੀ ਜੀ ਨੂੰ ਹੋਰ ਦਸਣੀ ਚਾਹੁੰਦਾ ਹਾਂ ਕਿ ਆਇਲ ਸੀਡਜ਼ ਡੈਕਲੇਅਰਡ ਗੁਡਜ਼ ਜੋ ਹੈ ਉਸ ਦੀ ਪ੍ਰਚੇਜ ਤੇ ਪੰਜਾਬ ਸੇਲਜ਼ ਟੈਕਸ ਹੈ। ਉਸ ਦੇ ਮੁਤਾਬਿਕ ਖਰੀਦ ਹੋਈ ਹੈ। ਪੰਜਾਬ ਦੇ ਵਿਉਪਾਰੀਆਂ ਨੂੰ 14% ਟੈਕਸ ਦੇਣਾ ਪੈਂਦਾ ਹੈ ਪਰ ਇਹ ਚੰਡੀਗੜ੍ਹ ਤੇ ਨਹੀਂ। ਜਿਹੜੇ ਇਥੋਂ ਖਰੜ ਮੰਡੀ ਵਿਚ ਜਾਣ ਉਨ੍ਹਾਂ ਤੇ ਇਹ ਟੈਕਸ ਨਹੀਂ ਲਗਦਾ। 2 ਕਰੋੜ ਰੁਪਏ ਦਾ ਰੈਵੀਨਿਊ ਸਟੇਟ ਦਾ ਹੋਰ ਹੋ ਸਕਦਾ ਹੈ। ਐਕਸਾਈਜ਼ ਮਨਿਸਟਰ ਸਾਹਿਬ ਇਸ ਪਾਸੇ ਵਲ ਧਿਆਨ ਦੇਣ ਅਤੇ ਇਸ ਮਾਮਲੇ ਨੂੰ ਹੱਲ ਕਰਣ। ਇਸ ਦੇ ਨਾਲ ਹੀ ਜਿਹੜੀ ਲੋਕਾਂ ਨਾਲ ਡਿਸਕ੍ਰਿਮੀਨੇਸ਼ਨ ਹੈ ਉਹ ਦੂਰ ਕਰਨ।

ਐਜੂਕੇਸ਼ਨ ਬਾਰੇ, ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਦੀਆਂ ਸ਼ਿਫਾਰਸ਼ਾਂ 1—1—1973 ਤੋਂ ਲਾਗੂ ਕਰ ਦਿੱਤੀਆਂ ਹਨ। ਇਹ

ਬੜੀ ਚੰਗੀ ਗਲ ਹੈ ਅਤੇ ਇਹ ਬੜਾ ਸ਼ਾਨਦਾਰ ਫੈਸਲਾ ਹੈ ਜੋ ਇਸ ਸਰਕਾਰ ਨੇ ਕੀਤਾ ਹੈ। ਕੁਝ ਕਾਲਜ਼ ਜਿਹੜੇ 1—1—1973 ਤੋਂ 1—1—1975 ਤੱਕ ਬਣੇ ਹਨ ਉਹ ਰਹਿ ਗਏ ਹਨ ਉਹ ਵੀ ਇਨਕਲੂਡ ਹੋਣੇ ਚਾਹੀਦੇ ਹਨ। ਇਕ ਜਿਹੜੇ ਕਲਾਜਿਜ਼ ਦੇ ਲਾਇਬਰੇਰੀਅਨ ਹਨ ਉਨ੍ਹਾਂ ਦੇ ਗਰੇਡ ਵੀ ਠੀਕ ਹੋਣੇ ਚਾਹੀਦੇ ਹਨ। ਇਕ ਟੈਕਸਟ ਬੁਕਸ ਜੋ ਸਕੂਲ ਐਜੂਕੇਸ਼ਨ ਬੋਰਡ ਛਾਪ ਰਿਹਾ ਹੈ ਉਹ ਵੀ ਸੱਸਤੇ ਰੇਟ ਤੇ ਦੇਣੀਆਂ ਚਾਹੀਦੀਆਂ ਹਨ।

ਸਪੀਕਰ ਸਾਹਿਬ, ਸਰਕਾਰੀ ਮੁਲਾਜ਼ਮਾਂ ਬਾਰੇ ਮੈਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਵੀਟ੍ਹ ਲੋਨ 500 -ਰੁਪਏ ਸਾਰੇ ਪੰਜਾਬ ਦੇ ਮੁਲਾਜ਼ਮਾਂ ਨੂੰ ਦੇਣ ਦਾ ਇਸ ਸਰਕਾਰ ਨੂੰ ਫੈਸਲਾ ਕਰਨਾ ਚਾਹੀਦਾ ਹੈ। ਇਸ ਦੇ ਨਾਲ ਨਾਲ ਜਿਹੜੇ ਗਰੇਡ ਰਿਵਾਈਜ਼ ਕੀਤੇ ਗਏ ਹਨ ਉਹ ਨਾ—ਤੱਸਲੀ ਬਖਸ਼ ਹਨ, ਉਨ੍ਹਾਂ ਦੇ ਰਾਜਿਸਥਾਨ ਪੈਟਰਨ ਦੇ ਗਰੇਡ ਰਿਵਾਈਜ ਹੋਣੇ ਚਾਹੀਦੇ ਹਨ। ਇਸ ਦੇ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਦਫਤਰ 'ਬੀ' ਕਲਾਸ ਤੋਂ 'ਏ' ਕਲਾਸ ਕਰਨੇ ਰਹਿ ਗਏ ਹਨ ਉਹ ਵੀ ਕਰਨੇ ਚਾਹੀਦੇ ਹਨ ਅਤੇ ਡਿਸਕ੍ਰਿਮਿਨੇਸ਼ਨ ਦੂਰ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਐਡਹਾਕ ਮੁਲਾਜ਼ਮ ਜੋ ਹਨ, ਜਿਨ੍ਹਾਂ ਦੀ ਇਕ ਸਾਲ ਦੀ ਨੌਕਰੀ ਹੋ ਗਈ ਹੋਵੇ ਉਨ੍ਹਾਂ ਨੂੰ ਪੱਕੀ ਨੌਕਰੀ ਦੇ ਦੇਣੀ ਚਾਹੀਦੀ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਬਾਰਡੀਨੇਟ ਸਰਵਿਸ ਫੈਡਰੇਸ਼ਨ ਨੂੰ ਮਾਨਤਾ ਮਿਲਣੀ ਚਾਹੀਦੀ ਹੈ। ਇਹ ਜ਼ਰੂਰੀ ਸਵਾਲ ਹਨ ਉਨ੍ਹਾਂ ਦੇ ਜਿਹੜੇ ਪੂਰੇ ਕਰਨੇ ਚਾਹੀਦੇ ਹਨ।

ਇਕ ਗਲ, ਸਪੀਕਰ ਸਾਹਿਬ, ਮੈਂ ਕਿਸਾਨਾਂ ਦੇ ਬਾਰੇ ਵਿਚ ਕਹਿਣੀ ਚਾਹੁੰਦਾ ਹਾਂ। ਇਥੇ ਪੰਜਾਬ ਵਿਚ ਬੜੀ ਗੜ੍ਹੇਮਾਰ ਹੋਈ ਹੈ ਔਰ ਗੜ੍ਹੇ ਮਾਰੀ ਦੇ ਵਿਚ ਕਿਸਾਨਾਂ ਦਾ ਬਹੁਤ ਨੁਕਸਾਨ ਹੋਇਆ। ਇਸ ਦੇ ਵਿਚ ਸਰਕਾਰ ਨੂੰ ਮਦਦ ਦੇਣੀ ਚਾਹੀਦੀ ਹੈ। ਇਹ ਗਲ ਬਿਲਕੁਲ ਠੀਕ ਹੈ ਕਿ ਪਿਛਲੇ ਸਾਲ ਵੀ ਗੜ੍ਹੇ ਮਾਰ ਹੋਈ ਸੀ ਜਿਸ ਦੇ ਨਾਲ ਕਿਸਾਨ ਦਾ ਨੁਕਸਾਨ ਹੋਇਆ ਸੀ ਅਤੇ ਸਰਕਾਰ ਨੇ ਕਿਸਾਨ ਨੂੰ ਇਮਦਾਦ ਦਿੱਤੀ ਸੀ। 300/—ਰੁਪਏ ਏਕੜ ਦੇ ਹਿਸਾਬ ਨਾਲ ਮੱਦਦ ਦਿਤੀ ਗਈ ਹੈ ਅਤੇ ਕੁਲ 25 ਲੱਖ ਰੁਪਿਆ ਤਕਸੀਮ ਹੋਇਆ ਹੈ। ਮੈਂ ਇਹ ਹੁਣ ਫਿਰ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਦਾ ਜੋ ਨੁਕਸਾਨ ਹੋਇਆ ਹੈ ਉਸ ਨੂੰ ਵੱਧ ਤੋਂ ਵੱਧ ਸਹਾਇਤਾ ਮਿਲਣੀ ਚਾਹੀਦੀ ਹੈ। ਇਹ ਠੀਕ ਹੈ ਕਿ ਕਿਸਾਨਾਂ ਦੇ ਟਿਊਬਵੈਲਜ਼ ਦਾ ਰੇਟ ਸਰਕਾਰ ਨੇ ਘਟਾਇਆ ਹੈ। ਟਿਊਬਵੈਲ ਦਾ 52 ਇਨ੍ਹਾਂ ਨੇ ਕੀਤਾ ਹੈ ਇਹ 34 ਕਰਨਾ ਚਾਹੀਦਾ ਹੈ। ਇਹ ਵੀ ਜ਼ਰੂਰੀ ਹੈ, ਸਰਕਾਰ ਨੂੰ ਇਸ ਪਾਸੇ ਵਲ ਵੀ ਹੋਰ ਧਿਆਨ ਦੇਣਾ ਚਾਹੀਦਾ ਹੈ।

ਕੁਝ, ਸਪੀਕਰ ਸਾਹਿਬ, ਡਰੈਨਾਂ ਤੇ ਜੋ ਮਜ਼ਦੂਰ ਕੰਮ ਕਰਦੇ ਹਨ ਉਨ੍ਹਾਂ ਦੀ ਵੀ ਛਾਂਟੀ ਕੀਤੀ ਗਈ ਹੈ ਉਸ ਵਲ ਸਰਕਾਰ ਆਪਣਾ ਧਿਆਨ ਦੇਵੇ ਅਤੇ ਮਹਿਕਮਾ ਡਰੇਨ ਮੁੜ ਕੇ ਉਨ੍ਹਾਂ ਨੂੰ ਕੰਮ ਤੇ ਲਾਵੇ। ਕਿਸਾਨਾਂ ਦੇ ਬਾਰੇ ਮੈਂ ਇਕ ਗਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਕਿਸਾਨਾਂ ਨੂੰ ਯੋਗ ਭਾਅ ਉਨ੍ਹਾਂ ਦੀਆਂ ਫਸਲਾਂ ਦੇ ਦਿਵਾਵੇ। ਜਿਹੜਾ ਰੌਲਾ ਭਾਅ ਦੇ ਬਾਰੇ ਪਿਆ ਹੈ ਇਸ ਦੇ ਵਿਚ ਪੰਜਾਬ ਸਰਕਾਰ ਆਪਣਾ ਦਖਲ ਦੇ ਕੇ ਸੈਂਟਰ ਦੀ ਸਰਕਾਰ ਨੂੰ ਕਹੇ ਕਿ ਪ੍ਰੋਕਿਉਰਮੈਂਟ ਨੂੰ ਜਿਹੜੀ ਰੋਕਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਉਸ ਨੂੰ ਰੋਕੇ ਅਤੇ ਸੈਂਟਰ ਦੀ ਸਰਕਾਰ ਨਾਲ ਗਲ ਬਾਤ ਕਰਕੇ ਇਸ ਗਲ ਦਾ ਐਲਾਨ ਕਰਾਉਣ।

ਇਕ, ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸ਼ਾਹ ਨਹਿਰ ਤੇ ਜਿਹੜਾ ਤਲਵਾੜੇ ਪ੍ਰੋਜੈਕਟ ਬਣ ਰਿਹਾ ਹੈ ਉਸ ਦੇ ਵਿਚ ਬਹੁਤ ਸਾਰੇ ਲੋਕ ਬਿਆਸ ਡੈਮ ਤੇ ਲਗੇ ਹਨ ਅਤੇ ਉਨ੍ਹਾਂ ਨੂੰ ਡੇਲੀ ਵੇਜਿਜ਼ ਤੇ ਰਖਿਆ ਜਾਂਦਾ ਹੈ, ਉਨ੍ਹਾਂ ਨੂੰ ਰੈਗੂਲਰ ਤੌਰ ਤੇ ਰਖਿਆ ਜਾਵੇ ਅਤੇ ਨਾਲ ਦੀ ਨਾਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਲੇਬਰ ਲਾਅਜ਼ ਜਿਹੜੇ ਹਨ ਉਹ ਲਾਗੂ ਕੀਤੇ ਜਾਣ।(ਘੰਟੀ)

[ਕਾਮਰੇਡ ਸ਼ਮਸ਼ੇਰ ਸਿੰਘ ਜੋਸ਼]

ਬੱਸ ਜੀ, ਸਪੀਕਰ ਸਾਹਿਬ, ਮੈਂ ਆਪਣੇ ਹਲਕੇ ਬਾਰੇ ਇਕ ਦੋ ਗਲਾਂ ਕਹਿ ਕੇ ਬੈਠ ਜਾਵਾਂਗਾ। ਮੈਂ ਪਹਿਲੀ ਗਲ ਤਾਂ ਇਹ ਕਹਿਣੀ ਚਾਹੁੰਦਾ ਹਾਂ ਕਿ ਮੋਹਾਲੀ ਮੇਰੇ ਚੋਣ ਹਲਕੇ ਵਿਚ ਹੈ। ਉਥੇ ਸ਼ਹਿਰ ਦੀ ਕੋਈ ਸਿਵਿਕ ਅਥਾਰਟੀ ਨਹੀਂ, ਕੋਈ ਸਫਾਈ ਦਾ ਇੰਤਜ਼ਾਮ ਨਹੀਂ। ਇਸ ਚੀਜ਼ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਉਥੇ ਗਰੀਬ ਲੋਕਾਂ ਨੂੰ ਮਕਾਨ ਬਣਾ ਕੇ ਦਿੱਤੇ ਹਨ ਪਰ ਉਹ ਬੜੇ ਮਹਿਗੇ ਦਿੱਤੇ ਹਨ, ਉਨ੍ਹਾਂ ਦੀ ਕੀਮਤ ਘੱਟ ਤੋਂ ਘੱਟ ਹੋਣੀ ਚਾਹੀਦੀ ਹੈ। ਇਸ ਦੇ ਨਾਲ ਮੈਂ ਇਹ ਦੂਸਰੀ ਗਲ ਕਹਿਣੀ ਚਾਹੁੰਦਾ ਹਾਂ ਕਿ ਸ਼ਹੀਦ ਕਾਂਸ਼ੀ ਰਾਮ ਮੈਮੋਰੀਅਲ ਕਾਲਜ ਹੈ। ਉਥੇ ਦੇ ਲੋਕਾਂ ਨੇ 10 ਏਕੜ ਜ਼ਮੀਨ ਦਿੱਤੀ ਹੈ ਅਤੇ ਕਾਲਜ ਬਨਾਉਣ ਲਈ ਰੁਪਿਆ ਦਿਤਾ ਹੈ। ਸਰਕਾਰ ਉਸ ਨੂੰ ਟੇਕ ਓਵਰ ਕਰੇ ਤਾਂ ਕਿ ਸਾਇੰਸ ਦੀਆਂ ਕਲਾਸਿਜ਼ ਉਥੇ ਖੁਲਣ। ਆਖਰੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਖਰੜ ਮਿਊਂਸਪਲ ਕਮੇਟੀ ਨੂੰ ਮਾਡਲ ਮਿਊਂਸਪਲ ਕਮੇਟੀ ਬਣਾਇਆ ਜਾਵੇ। (ਘੰਟੀ) ਬਸ ਜੀ ਇਤਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸ੍ਰੀਮਤੀ ਸਤਵੰਤ ਕੌਰ ਸੰਧੂ** (ਮੋਰਿੰਡਾ, ਐਸ. ਸੀ.) : ਸਪੀਕਰ ਸਾਹਿਬ, ਇਹ ਬਿਲ ਜਿਹੜਾ ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਹੈ ਜੇ ਇਸ ਨੂੰ ਐਪਰੋਪ੍ਰੀਏਸ਼ਨ ਬਿਲ ਦੀ ਥਾਂ ਮਿਸਐਪਰੋਪ੍ਰੀਏਸ਼ਨ ਬਿਲ ਕਿਹਾ ਜਾਏ ਤਾਂ ਗਲਤ ਨਹੀਂ ਹੋਵੇਗਾ। ਵਿੱਤ ਮੰਤਰੀ ਜੀ ਨੇ 11 ਅਰਬ 45 ਕਰੋੜ 10 ਲੱਖ 68 ਹਜ਼ਾਰ ਦੀ ਇਤਨੀ ਭਾਰੀ ਰਕਮ ਨੌਕਰ ਸ਼ਾਹੀ ਅਤੇ ਗੈਰ ਉਸਾਰੀ ਦੇ ਕੰਮਾਂ ਲਈ ਸਰਕਾਰ ਦੇ ਖਜ਼ਾਨੇ ਵਿਚੋਂ ਮੰਗੀ ਹੈ।

**ਸ੍ਰੀ ਸਪੀਕਰ** : ਤੁਸੀਂ ਆਪਣੀ ਪਾਰਟੀ ਵਲੋਂ ਇੱਕਲੇ ਹੀ ਬੋਲਣਾ ਹੈ ਜਾਂ ਕਿਸੇ ਹੋਰ ਮੈਂਬਰ ਸਾਹਿਬ ਨੇ ਵੀ ਬੋਲਣਾ ਹੈ।

**ਸ੍ਰੀਮਤੀ ਸਤਵੰਤ ਕੌਰ ਸੰਧੂ** : ਮੈਨੂੰ ਤਾਂ ਪਹਿਲਾਂ ਕੁਝ ਬੋਲਣ ਦਿਉ।

**ਸ੍ਰੀ ਸਪੀਕਰ** : ਜੇ ਕਿਸੇ ਹੋਰ ਮੈਂਬਰ ਨੇ ਤੁਹਾਡੇ ਵਿਚੋਂ ਬੋਲਣਾ ਹੈ ਤਾਂ ਉਸ ਦੇ ਮੁਤਾਬਕ ਟਾਈਮ ਐਡਜਸਟ ਕੀਤਾ ਜਾਵੇ।

**ਸ੍ਰੀਮਤੀ ਸਤਵੰਤ ਕੌਰ ਸੰਧੂ** : ਸਰਦਾਰ ਗੁਰਦੇਵ ਸਿੰਘ ਬਾਦਲ ਜੀ ਬੋਲਣਗੇ। ਮੈਂ 20 ਮਿੰਟ ਲਵਾਂਗੀ ਜੀ। ਸਪੀਕਰ ਸਾਹਿਬ, ਇਕ ਪਾਸੇ ਅਸੀਂ ਇਸ ਬਜਟ ਵਿਚ ਘਾਟਾ ਵਿਖਾਇਆ ਹੈ ਔਰ ਇਹ ਘਾਟਾ 28 ਕਰੋੜ 42 ਲੱਖ ਰੁਪਏ ਦਾ ਦਿਖਾਇਆ ਹੈ। ਇਸ ਦੇ ਬਾਰੇ ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਕੁੱਝ ਨਹੀ ਦਸਿਆ ਕਿ ਇਹ ਜਿਹੜਾ ਘਾਟਾ ਹੈ ਉਨ੍ਹਾਂ ਨੇ ਇਸ ਦੇ ਲਈ ਕਿਹੜੇ ਸਾਧਨ ਅਪਣਾਏ ਹਨ ਜਿਨ੍ਹਾਂ ਦੇ ਨਾਲ ਇਹ ਘਾਟਾ ਪੂਰਾ ਹੋ ਸਕੇਗਾ।

ਮੈਂ ਇਸ ਖਰਚੇ ਨੂੰ ਘਟਾਉਣ ਲਈ ਕੁਝ ਸੁਝਾਅ ਤੁਹਾਨੂੰ ਦੇਣਾ ਚਾਹੁੰਦੀ ਹਾਂ। ਇਕ ਤਾਂ ਜਿਹੜੀਆਂ ਡੀ.ਆਈ.ਜੀ. ਦੀਆਂ ਪੋਸਟਾਂ ਹਨ ਉਨ੍ਹਾਂ ਨੂੰ ਖਤਮ ਕੀਤਾ ਜਾਵੇ। ਇਹ ਜਿਹੜੀਆਂ ਪੋਸਟਾਂ ਹਨ ਇਹ ਲਫਾਫਾ ਬਣ ਕੇ ਰਹਿ ਗਈਆਂ ਹਨ। ਵਿੱਤ ਮੰਤਰੀ ਖਜਾਨੇ ਦਾ ਰਖਵਾਲਾ ਹੁੰਦਾ ਹੈ ਪਰ ਜਿਸ ਵੇਲੇ ਇਕ ਰਖਵਾਲਾ ਹੀ ਘਰ ਨੂੰ ਉਜਾੜਨਾ ਸ਼ੁਰੂ ਕਰ ਦੇਵੇ ਤਾਂ ਉਸ ਘਰ ਦਾ ਬਹੁਤ ਬੁਰਾ ਹਾਲ ਹੁੰਦਾ ਹੈ।(ਵਿਘਨ) (ਇਕ ਅਵਾਜ਼ : ਘਰ ਦੀਆਂ ਰਖਵਾਲੀਆਂ ਬੀਬੀਆਂ ਹੁੰਦੀਆਂ ਹਨ) ਸਪੀਕਰ ਸਾਹਿਬ, ਮੈਨੂੰ ਪਤਾ ਲਗਾ ਹੈ ਕਿ ਇਨ੍ਹਾਂ ਨੇ ਆਪਣੇ ਤਿੰਨ ਪੀ. ਏਜ਼. ਰਖੇ ਹੋਏ ਹਨ। ਹਰ ਇਕ ਮਨਿਸਟਰ ਦਾ ਇਕ ਇਕ ਪੀ.ਏ. ਹੁੰਦਾ ਹੈ ਪਰ ਇਸ ਭਾਈ ਸਾਹਿਬ ਨੇ ਤਿੰਨ ਪੀ. ਏ. ਰਖੇ ਹੋਏ ਹਨ।

**ਸ੍ਰੀ ਸਪੀਕਰ** : ਜੋ ਗੌਰਮਿੰਟ ਦਾ ਪ੍ਰੋਵੀਜ਼ਨ ਹੈ, ਉਸ ਦੇ ਮੁਤਾਬਕ ਹੀ ਰਖੇ ਹਨ।

ਸ੍ਰੀਮਤੀ ਸਤਵੰਤ ਕੌਰ ਸੰਧੂ : ਵਿੱਤ ਸਕੱਤਰ ਦੇ ਵੀ ਤਿੰਨ ਪੀ. ਏ. ਹਨ। ਪਹਿਲੇ ਸੈਕਟਰੀ ਦਾ ਇਕ ਪੀ. ਏ. ਹੁੰਦਾ ਸੀ ਹੁਣ ਉਸ ਦੇ ਨਾਲ ਸਟੈਨੋ ਦੀ ਪੋਸਟ ਵੀ ਕਰੀਏਟ ਕੀਤੀ ਗਈ ਹੈ। ਇਸ ਤਰਾਂ ਦਾ ਬੋਝ ਪੰਜਾਬ ਦੇ ਖਜ਼ਾਨੇ ਤੇ ਪਾਇਆ ਗਿਆ ਹੈ । ਮੈਂ ਮੰਗ ਕਰਦੀ ਹਾਂ ਕਿ ਜਿਹੜੀ ਇਤਨੀ ਟਾਪ ਹੈਵੀ ਐਡਮਨਿਸਟ੍ਰੇਸ਼ਨ ਹੈ, ਉਸ ਦੇ ਵਿਚ ਕਟੌਤੀ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਜ਼ਿਲ੍ਹਾ ਪੱਧਰ ਤੇ ਡਿਪਟੀ ਕਮਿਸ਼ਨਰ ਹਨ, ਉਨ੍ਹਾਂ ਤੋਂ ਬਾਅਦ ਜੀ. ਏ. ਹਨ, ਜੀ. ਏ. ਜਿਹੜੇ ਹਨ ਡਿਪਟੀ ਕਮਿਸ਼ਨਰ ਦੇ ਜਿਹੜੇ ਕੰਮ ਹਨ ਉਨ੍ਹਾਂ ਵਿਚ ਹੱਥ ਵਟਾਉਂਦੇ ਹਨ ਪਰ ਇਹ ਜਿਹੜੀਆਂ ਐਡੀਸ਼ਨਲ ਡੀ. ਸੀ. ਦੀਆਂ ਪੋਸਟਾਂ ਕਰੀਏਟ ਕੀਤੀਆਂ ਹੋਈਆਂ ਹਨ ਉਨ੍ਹਾਂ ਦੀ ਲੋੜ ਨਹੀਂ, ਇਹ ਪੰਜਾਬ ਦੇ ਖਜਾਨੇ ਨਾਲ ਬਹੁਤ ਵੱਡਾ ਧੱਕਾ ਹੈ , ਪੰਜਾਬ ਦੇ ਲੋਕਾਂ ਨਾਲ ਧੱਕਾ ਹੈ । ਸਪੀਕਰ ਸਾਹਿਬ, ਜਿਹੜੀ ਕਮਿਸ਼ਨਰਾਂ ਦੀ ਗਲ ਹੈ ਉਸ ਵਾਰੇ ਮੈਂ ਦੱਸਣਾ ਚਾਹੁੰਦੀ ਹਾਂ ਕਿ ਜਿਸ ਵੇਲੇ ਅਸੀਂ ਆਜ਼ਾਦ ਨਹੀਂ ਸੀ ਪੰਜਾਬ ਜਿਹੜਾ ਹੈ ਇਹ ਬਹੁਤ ਵੱਡਾ ਪ੍ਰਾਂਤ ਹੈ ਉਸ ਦੇ ਵਿਚ ਇਕ ਕਮਿਸ਼ਨਰ ਹੁੰਦਾ ਸੀ ਅੱਜ ਥਾਂ ਥਾਂ ਤੇ ਕਮਿਸ਼ਨਰ ਇਸ ਪੰਜਾਬ ਸਰਕਾਰ ਨੇ ਨਿਯੁਕਤ ਕੀਤੇ ਹੋਏ ਹਨ । ਉਹ ਇਸ ਕਰਕੇ ਹਨ ਕਿ ਸਰਕਾਰ ਦੇ ਜਿਹੜੇ ਧੱਕੇ ਹਨ ਉਹ ਜਨਤਾ ਤੇ ਠੋਸੇ ਜਾਣ ਅਤੇ ਉਹ ਕੁਰੱਪਸ਼ਨ ਕਰ ਸਕਣ ਅਤੇ ਜਿਹੜੇ ਵਿਰੋਧੀ ਦਲ ਦੇ ਆਦਮੀ ਹਨ ਉਨ੍ਹਾਂ ਨੂੰ ਚਗੀ ਤਰ੍ਹਾਂ ਕੁਚਲਿਆ ਜਾਏ ।

ਸਪੀਕਰ ਸਾਹਿਬ, ਬਜਟ ਸੈਸ਼ਨ ਦਾ ਇਹ ਅਖੀਰਲਾ ਦਿਨ ਹੈ। ਇਸ ਤੋਂ ਬਾਅਦ ਇਸ ਸਰਕਾਰ ਦਾ ਜਿਹੜਾ ਸੈਸ਼ਨ ਦਾ ਹੈ ਉਹ ਵੀ ਅਖੀਰਲਾ ਹੈ । ਇਸ ਤੋਂ ਬਾਅਦ ਇਸ ਸਰਕਾਰ ਦਾ ਬਜਟ ਸੈਸ਼ਨ ਨਹੀਂ ਆਵੇਗਾ ।(ਵਿਘਨ)ਗਿਆਨੀ ਜੀ ਦੀ ਸਰਕਾਰ ਦਾ ਇਹ ਅਖੀਰਲਾ ਸੈਸ਼ਨ ਅਤੇ ਅਖ਼ੀਰਲਾ ਦਿਨ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦੀ ਹਾਂ ਕਿ ਹਰ ਬਜਟ ਸੈਸ਼ਨ ਵਿਚ ਹਰੀਜ਼ਨਾਂ ਦੀਆਂ ਮੰਗਾਂ ਤੇ ਇਥੇ ਹਾਊਸ ਵਿਚ ਬਹਿਸ ਹੁੰਦੀ ਸੀ, ਪਰ ਅੱਜ ਇਸ ਸਰਕਾਰ ਨੇ ਇਸ ਬਜਟ ਸੈਸ਼ਨ ਵਿਚ ਉਨ੍ਹਾਂ ਦੀ ਕੱਤਅਈ ਕੋਈ ਗਲ ਨਹੀਂ ਕੀਤੀ ਨਾਂ ਹੀ ਕੋਈ ਦਿਨ ਰੱਖਿਆ ਹੈ। ਇਸ ਤੋਂ ਜ਼ਾਹਰ ਇਹ ਹੁੰਦਾ ਹੈ ਕਿ ਇਹ ਜਿਹੜੀ ਸਰਕਾਰ ਹੈ ਇਹ ਕਿਸਾਨ ਮਾਰੂ ਕਰਮਚਾਰੀ ਮਾਰੂ ਗਰੀਬ ਮਾਰੂ ਅਤੇ ਹਰੀਜ਼ਨ ਮਾਰੂ ਵੀ ਬਣ ਗਈ ਹੈ । ਮੇਰਾਂ ਖਿਆਲ ਹੈ ਕਿ ਪਿਛਲੇ ਇਲੈਕਸ਼ਨਾਂ ਵਿਚ ਇਹ ਮੇਰੇ ਹਰੀਜ਼ਨ ਵੀਰਾਂ ਨੂੰ ਲਾਰੇ ਲਾ ਲਾ ਕੇ ਇਲੈਕਸ਼ਨਾਂ ਜਿਤ ਜਾਂਦੇ ਸਨ । ਉਨ੍ਹਾਂ ਨੂੰ ਭਰੋਸੇ ਦਿਆ ਕਰਦੇ ਸਨ ਕਿ ਤੁਹਾਡਾ ਬਹੁਤ ਕੁਝ ਕਰਾਂਗੇਂ, ਤੁਹਾਨੂੰ ਉਚਾ ਚੁਕਾਂਗੇ । ਇਨ੍ਹਾਂ ਦੇ ਲਾਰਿਆਂ ਵਿਚ ਆ ਕੇ ਉਹ ਮੇਰੇ ਵੀਰ ਇਨ੍ਹਾਂ ਨੂੰ ਵੋਟਾਂ ਪਾ ਦਿੰਦੇ ਸੀ । ਪਰ ਹੁਣ ਇਨ੍ਹਾਂ ਦੀ ਧੱਕੇਸ਼ਾਹੀ ਨੂੰ ਬਰਦਾਸਤ ਕਰਦੇ ਹੋਏ ਇਨ੍ਹਾਂ ਨੂੰ ਵੋਟਾਂ ਨਹੀਂ ਪਾਈਆਂ , ਇਸ ਕਰਕੇ ਇਸ ਸਰਕਾਰ ਨੇ ਉਨ੍ਹਾਂ ਨੂੰ ਬਿਲਕੁਲ ਛੱਡ ਦਿਤਾ ਹੈ । ਸਰਕਾਰ ਨੂੰ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ । ਸਪੀਕਰ ਸਾਹਿਬ, ਤੁਸੀਂ ਵੀ ਉਨ੍ਹਾਂ ਨੂੰ ਅੱਖੋਂ ਓਹਲੇ ਕਰ ਦਿਤਾ ।

**ਸ੍ਰੀ ਸਪੀਕਰ** : ਮੈਂ ਤਾਂ ਕੋਈ ਅੱਖੋਂ ਓਹਲੇ ਨਹੀਂ ਕੀਤਾ ।

ਸ਼੍ਰੀਮਤੀ ਸਤਵੰਤ ਕੌਰ ਸੰਧੂ: ਸਪੀਕਰ ਸਾਹਿਬ, ਕਲ ਅਸੀਂ ਇਕ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ ਜਿਹੜੀ ਕਿ ਰਿਜ਼ਰਵੇਸ਼ਨਜ਼ ਦੇ ਮੱਸਲੇ ਤੇ ਸੀ, ਕਿਉਂਕਿ ਸਰਕਾਰ ਦੇ ਵਿਚ ਐਂਟੀ ਸ਼ਡਿਊਲਡ ਕਾਸਟਸ ਸੈਲ ਬੈਠਾ ਹੈ । ਅੱਜ ਸਰਕਾਰ ਉਸ ਮੱਦ ਦੇ ਮਾਤਿਹੱਤ ਕੰਮ ਕਰ ਰਹੀ ਹੈ । ਕਰਮਚਾਰੀ ਸਰਕਾਰ ਦੇ ਕਹਿਣ ਦੇ ਮੁਤਾਬਕ ਕੰਮ ਕਰਦੇ ਹਨ । ਪਰ ਜੋ ਅੱਜ ਸਾਡੇ ਨਾਲ ਵਰਤਾਓ ਹੋਇਆ ਹੈ ਉਸ ਤੋਂ ਪਤਾ ਚਲਦਾ ਹੈ ਕਿ ਸਰਕਾਰ ਆਪਣੇ ਕਹੇ ਦੇ ਮੁਤਾਬਕ ਕੰਮ ਨਹੀਂ ਕਰਦੀ ਕਰਮਚਾਰੀਆਂ ਦੇ ਕਹਿਣ ਦੇ ਮੁਤਾਬਿਕ ਹਾਊਸ ਵਿਚ ਬਿਜ਼ਨਸ ਲਿਆਉਂਦੀ ਹੈ ।

**ਸ੍ਰੀ ਸਪੀਕਰ**: ਬਿਜ਼ਨਸ ਤਾਂ ਰੂਲਜ਼ ਮੁਤਾਬਕ ਹੀ ਆਉਂਦਾ ਹੈ, ਇਸ ਵਿਚ ਕਰਮਚਾਰੀਆਂ ਦਾ ਕੋਈ ਕੰਮ ਨਹੀਂ । ਹਾਊਸ ਦੇ ਮੈਂਬਰ ਉਸ ਵਿਚ ਹੁੰਦੇ ਹਨ ਅਤੇ ਉਹੀ ਰਿਸਪਾਂਸੀਬਲ ਹਨ ।

**ਸ਼੍ਰੀਮਤੀ ਸਤਵੰਤ ਕੌਰ ਸੰਧੂ :** ** **

**ਸ੍ਰੀ ਸ਼ਪੀਕਰ :** ਇਹ ਚੇਅਰ ਤੇ ਐਸਪਰਸ਼ਨ ਹੈ, ਇਹ ਸ਼ਬਦ ਰਿਕਾਰਡ ਨਾਂ ਕੀਤੇ ਜਾਣ।

**ਸ਼੍ਰੀਮਤੀ ਸਤਵੰਤ ਕੌਰ ਸੰਧੂ :** ਸਪੀਕਰ ਸਾਹਿਬ, ਪਿਛਲੇ ਸਾਲਾਂ ਵਿਚ ਤੁਸੀਂ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੇ ਵਿਚ ਹੁੰਦੇ ਸੀ ਅਤੇ ਹੁਣ ਵੀ ਹੋ, ਪਰ ਹਰੀਜ਼ਨਾਂ ਦਾ ਮਸਲਾ ਓਹਲੇ ਕੀਤਾ ਗਿਆ।

ਸਪੀਕਰ ਸਾਹਿਬ, ਹਰੀਜ਼ਨਾਂ ਦਾ ਰਿਜ਼ਰਵੇਸ਼ਨ ਦਾ ਝਗੜਾ ਹੈ। ਜਿਹੜੀਆਂ ਪਾਲਿਸੀਆਂ ਬਣਦੀਆਂ ਹਨ ਉਨ੍ਹਾਂ ਦੇ ਬਾਰੇ ਬਹੁਤ ਕੁਝ ਕਿਹਾ ਜਾਂਦਾ ਸੀ, ਭਾਸ਼ਣ ਦਿਤੇ ਜਾਂਦੇ ਸੀ, ਉਹ ਭਾਸ਼ਣ ਜਿਹੜੇ ਸਨ ਉਹ ਅਖ਼ਬਾਰਾਂ ਵਿਚ ਜਾਂ ਇਨ੍ਹਾਂ ਦੀਆਂ ਫਾਈਲਾਂ ਵਿਚ ਰਹਿ ਜਾਂਦੇ ਹਨ, ਉਨ੍ਹਾਂ ਤੇ ਕੋਈ ਅਮਲ ਨਹੀਂ ਜਦੋਂ ਕਿਸੇ ਨੂੰ ਪਤਾ ਲਗਦਾ ਹੈ ਕਿ ਇਹ ਸ਼ਡਿਊਲਡ ਕਾਸਟ ਹੈ ਔਰ ਇਸਦੀ ਤਰੱਕੀ ਹੋ ਜਾਣੀ ਹੈ ਤਾਂ ਜਿਹੜੇ ਦੂਜੇ ਵਰਗ ਦੇ ਆਦਮੀ ਹਨ ਉਹ ਅਫ਼ਸਰਾਂ ਦੇ ਨਾਲ ਮਿਲ ਕੇ ਉਨ੍ਹਾਂ ਦੀਆਂ ਕਾਨਫ਼ੀਡੈਂਸ਼ਲ ਰਿਪੋਰਟਾਂ ਖਰਾਬ ਕਰਨ ਦੀ ਕੋਸ਼ਿਸ਼ ਕਰਦੇ ਹਨ। ਮੈਂ ਤੁਹਾਡੇ ਰਾਹੀਂ ਮੰਗ ਕਰਾਂਗੀ ਕਿ ਜਾਂ ਤੇ ਜੋ ਪਛੜਿਆ ਵਰਗ ਹੈ ਉਹ ਖ਼ਤਮ ਕਰ ਦਿਓ, ਸਿਧੀ ਭਰਤੀ ਕਰੋ। ਸਾਡੇ ਜਿਹੜੇ ਮੁੰਡੇ ਕੁੜੀਆਂ ਹਨ ਉਹ ਦੂਜਿਆਂ ਨਾਲੋਂ ਜ਼ਿਆਦਾ ਪੜ੍ਹੇ ਲਿਖੇ ਹਨ ਔਰ ਉਹ ਇਸ ਕਰਕੇ ਪਿਛੇ ਰਹਿ ਜਾਂਦੇ ਹਨ ਕਿਉਂਕਿ ਉਨ੍ਹਾਂ ਦੇ ਪਿਛੇ ਸ਼ਡਿਊਲਡ ਕਾਸਟ ਲਫ਼ਜ਼ ਲਗਿਆ ਹੋਇਆ ਹੈ। ਇਸ ਕਰਕੇ ਜੋ ਇਹ ਰਿਜ਼ਰਵੇਸ਼ਨ ਹੈ ਇਹ ਖ਼ਤਮ ਕਰ ਦਿਉ। ਮੈ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਾਂਗੀ।

**ਸ੍ਰੀ ਸਪੀਕਰ :** ਤੁਹਾਡਾ ਮਤਲਬ ਹੈ ਕਿ ਰਿਜ਼ਰਵੇਸ਼ਨ ਖ਼ਤਮ ਕਰ ਦਿਤੀ ਜਾਏ।

**ਸ਼੍ਰੀਮਤੀ ਸਤਵੰਤ ਕੌਰ ਸੰਧੂ :** ਸਪੀਕਰ ਸਾਹਿਬ, ਜਿਸ ਵੇਲੇ ਰਿਜ਼ਰਵੇਸ਼ਨ ਲਗ ਜਾਂਦੀ ਹੈ ਤਾਂ ਉਸ ਤੋਂ ਬਾਅਦ ਜਿਹੜੇ ਨਾਨ-ਸ਼ਡਿਊਲਡ ਕਾਸਟਸ ਐਮਪਲਾਈਜ਼ ਹਨ ਉਹ ਉਨ੍ਹਾਂ ਨਾਲ ਧੱਕਾ ਕਰਦੇ ਹਨ।

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ :** ** **

**ਸ੍ਰੀ ਸਪੀਕਰ :** ਇਹ ਸ਼ਬਦ ਜੋ ਕਹੇ ਜਾ ਰਹੇ ਹਨ, ਇਹ ਰਿਕਾਰਡ ਨਾ ਕੀਤੇ ਜਾਣ।

**ਸ਼੍ਰੀਮਤੀ ਸਤਵੰਤ ਕੌਰ ਸੰਧੂ :** ਸਪੀਕਰ ਸਾਹਿਬ ਹਰੀਜ਼ਨਾਂ ਨੂੰ ਪਲਾਟ ਦੇਣ ਦਾ ਮਸਲਾ ਸੀ। ਕਈ ਥਾਵਾਂ ਤੇ ਹਰੀਜ਼ਨਾਂ ਨੂੰ ਪਲਾਟ ਦਿਤੇ ਗਏ ਹਨ ਪਰ ਉਹ ਪਲਾਟ ਉਥੇ ਦਿਤੇ ਗਏ ਹਨ ਜਿਹੜੀਆਂ ਥਾਂਵਾਂ ਪਿੰਡ ਤੋਂ 3-4 ਮੀਲ ਦੂਰ ਹਨ। ਇਹ ਹਰੀਜਨ ਵਰਗ ਨੂੰ ਆਪਣੇ ਨਾਲ ਨਹੀਂ ਲਿਆਉਣਾ ਚਾਹੁੰਦੇ। ਚਾਹੀਦਾ ਤਾਂ ਇਹ ਹੈ ਸਰਕਾਰ ਨੂੰ ਕਿ ਜਿਥੇ ਪਿੰਡ ਹੈ ਉਸ ਦੇ ਨਾਲ ਲਗਦੀ ਥਾਂ ਤੇ ਪਲਾਟ ਉਨ੍ਹਾਂ ਨੂੰ ਦਿਤੇ ਜਾਣ।

ਸਪੀਕਰ ਸਾਹਿਬ, ਮੈਡੀਕਲ ਕਾਲਜਾਂ ਵਿਚ ਲੜਕੀਆਂ ਦੇ ਦਾਖ਼ਲੇ ਲਈ ਰਾਖਵੀਆਂ ਸੀਟਾਂ ਹੋਣ ਲੋਕਾਂ ਦੀ ਰਾਏ ਹੈ ਕਿ ਲੇਡੀ ਡਾਕਟਰਜ਼ ਜ਼ਿਆਦਾ ਹਮਦਰਦੀ ਨਾਲ ਕੰਮ ਕਰਦੀਆਂ ਹਨ।

ਸਪੀਕਰ ਸਾਹਿਬ, ਐਮਰਜੰਸੀ ਦੇ ਦੌਰਾਨ ਜਿਹੜਾ 19 ਮਹੀਨਿਆਂ ਦਾ ਕਾਲਾ ਇਤਿਹਾਸ ਹੈ ਉਸ ਦੇ ਦੌਰਾਨ ਕਰਮਚਾਰੀਆਂ ਨੂੰ ਮਾਰਿਆ ਗਿਆ, ਕਿਸਾਨਾਂ ਨੂੰ ਮਾਰਿਆ ਗਿਆ, ਦੁਕਾਨਦਾਰਾਂ ਨੂੰ ਮਾਰਿਆ ਗਿਆ। ਭਰਿਸ਼ਟਾਚਾਰ ਨੂੰ ਖ਼ਤਮ ਕਰਨ ਵਾਸਤੇ ਬੜੀਆਂ ਵੱਡੀਆਂ ਵੱਡੀਆਂ ਸਟੇਟਮੈਂਟਾਂ ਆਈਆਂ ਸਨ, ਜ਼ਬਰੀ ਰਿਟਾਇਰਮੈਂਟਾਂ ਹੋਈਆਂ ਜਿਨ੍ਹਾਂ ਦੀਆਂ ਜ਼ਬਰੀ ਰਿਟਾਇਰਮੈਂਟਾਂ ਹੋਈਆਂ ਉਹ ਅਫ਼ਸਰ ਉਹ ਸਨ, ਉਹ ਕਰਮਚਾਰੀ ਉਹ ਸਨ ਜਿਹੜੇ ਇਨ੍ਹਾਂ ਦੀਆਂ ਗਲਤ ਨੀਤੀਆਂ ਦਾ ਵਿਰੋਧ ਕਰਦੇ ਸਨ। ਜਿਹੜੇ

** Not recorded as ordered by the Chair.

ਅਫ਼ਸਰ,ਜਿਹੜੇ ਕਰਮਚਾਰੀ ਇਨ੍ਹਾਂ ਦੀ ਹਾਂ ਵਿਚ ਹਾਂ ਨਹੀਂ ਮਿਲਾਉਂਦੇ ਸਨ, ਉਨ੍ਹਾਂ ਨੂੰ ਇਕ ਵਾਰੀ ਸ਼ੋ ਕਰ ਦਿਤਾ ਕਿ ਉਨ੍ਹਾਂ ਦੀ ਜਬਰੀ ਰਿਟਾਇਰਮੈਂਟ ਹੋ ਗਈ ਹੈ ਔਰ ਉਸ ਦੇ ਬਾਅਦ ਪੈਸੇ ਲੈ ਕੇ ਉਨ੍ਹਾਂ ਨੂੰ ਬਹਾਲ ਕਰ ਦਿਤਾ ਗਿਆ। ਜਿਹੜੇ ਅਫ਼ਸਰ ਇਨ੍ਹਾਂ ਦੇ ਖਿਆਲਾਂ ਦੇ ਨਹੀਂ ਸਨ ਉਹ ਵਿਚਾਰੇ ਅੱਜ ਵੀ ਧੱਕੇ ਖਾਂਦੇ ਫਿਰਦੇ ਹਨ। ਭ੍ਰਿਸ਼ਟਾਚਾਰ ਅਤੇ ਕੁਰੱਪਸ਼ਨ ਅਗੇ ਨਾਲੋਂ ਵੱਧੀ ਹੈ।

ਸਪੀਕਰ ਸਾਹਿਬ, ਐਮਰਜੰਸੀ ਦੇ ਦੌਰਾਨ ਮਜ਼ਦੂਰਾਂ ਦੀਆਂ ਹੜਤਾਲਾਂ ਬੰਦ ਕਰ ਦਿਤੀਆਂ, ਉਨ੍ਹਾਂ ਦੀ ਜ਼ਬਾਨ ਬਦ ਕਰ ਦਿਤੀ ਮਜ਼ਦੂਰਾਂ ਤੇ ਪ੍ਰੈਸ਼ਰ ਪਾਇਆ ਗਿਆ ਕਿ ਉਹ ਹੜਤਾਲ ਨਹੀਂ ਕਰ ਸਕਦੇ ਕਿਸੇ ਵੀ ਮੰਗ ਵਾਸਤੇ ਸਰਕਾਰ ਅਗੇ ਅਪੀਲ ਨਹੀਂ ਕਰ ਸਕਦੇ। ਜਿਹੜੇ ਮਿਲ ਮਾਲਕ ਹਨ ਉਨ੍ਹਾਂ ਵਾਸਤੇ ਕੋਈ ਸੁਝਾਵ ਨਹੀਂ ਦਿਤਾ ਗਿਆ ਕਿ ਤੁਸੀਂ ਮਜ਼ਦੂਰਾਂ ਨੂੰ ਨੌਕਰੀ ਵਿਚੋਂ ਨਹੀਂ ਕੱਢ ਸਕਦੇ। ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਚ ਇਕ 'ਮੌਲਿਨ' ਨਾਮ ਦੀ ਮਿੱਲ ਹੈ ਉਸ ਵਿਚ 1975 ਵਿਚ 30-40 ਗਰੀਬ ਵਰਕਰਾਂ ਨੂੰ ਕੱਢ ਦਿਤਾ ਗਿਆ। ਅੱਜ ਉਹ ਸਰਕਾਰ ਤੋਂ ਬਹਾਲੀ ਦੀ ਮੰਗ ਕਰਦੇ ਹਨ। ਕੱਲ ਵੀ ਉਹ ਚੀਫ਼ ਮਨਿਸਟਰ ਸਾਹਿਬ ਨੂੰ ਮਿਲੇ ਸਨ ਕਿ ਸਾਨੂੰ ਬਹਾਲ ਕਰਾਇਆ ਜਾਏ। ਮੈਂ ਕਹਿੰਦੀ ਹਾਂ ਕਿ ਸਰਕਾਰ ਉਨ੍ਹਾਂ ਬਾਰੇ ਗੌਰ ਕਰੇ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਵਾਜਿਬ ਹੱਕ ਦਿਲਵਾਏ।

ਸਪੀਕਰ ਸਾਹਿਬ, ਮੇਰੇ ਵੀਰ ਕਾਮਰੇਡ ਸ਼ਮਸ਼ੇਰ ਸਿੰਘ ਜੋਸ਼ ਨੇ ਜ਼ਿਮੀਦਾਰਾਂ ਬਾਰੇ ਬਹੁਤ ਕੁਝ ਕਿਹਾ ਹੈ ਅਤੇ ਜਿਹੜੀਆਂ ਸਰਕਾਰ ਨੇ ਸਹੂਲਤਾਂ ਦਿਤੀਆਂ ਹਨ ਉਨ੍ਹਾਂ ਦੀ ਤਾਰੀਫ਼ ਕੀਤੀ ਹੈ। ਮੈਂ ਸਹੂਲਤਾਂ ਦਾ ਵਿਰੋਧ ਨਹੀਂ ਕਰਦੀ। ਮੈਂ ਤਾਂ ਆਪਣੇ ਵਿਚਾਰ ਦੱਸਦੀ ਹਾਂ। ਮੈਂ ਕਹਿੰਦੀ ਹਾਂ ਕਿ ਜਿਹੜੀਆਂ ਸਹੂਲਤਾਂ ਇਨ੍ਹਾਂ ਨੂੰ ਅੱਜ ਯਾਦ ਆਈਆਂ ਹਨ ਇਹ ਸਹੂਲਤਾਂ ਇਨ੍ਹਾਂ ਨੂੰ ਅੱਜ ਤੋਂ 5 ਸਾਲ ਪਹਿਲਾਂ ਯਾਦ ਆਉਣੀਆਂ ਚਾਹੀਦੀਆਂ ਸਨ। ਸਪੀਕਰ ਸਾਹਿਬ, ਅੱਜ ਇਨ੍ਹਾਂ ਨੂੰ ਸਹੂਲਤਾਂ ਦੇਣ ਦਾ ਧਿਆਨ ਆਇਆ ਹੈ ਜਿਸ ਵੇਲੇ ਇਹ ਸਰਕਾਰ ਜਾਣ ਲੱਗੀ ਹੈ ਅਤੇ ਜਨਤਾ ਵਲੋਂ ਫਤਵਾ ਇਨ੍ਹਾਂ ਨੂੰ ਮਿਲ ਗਿਆ ਹੈ ਤਾਂ ਇਨ੍ਹਾਂ ਨੂੰ ਖਿਆਲ ਆਇਆ ਹੈ। ਪਹਿਲਾਂ ਨਾ ਇਨ੍ਹਾਂ ਨੂੰ ਹਰੀਜ਼ਨ ਵਰਗ ਦਾ, ਨਾਂ ਛੋਟੇ ਕਰਮਚਾਰੀ ਦਾ ਅਤੇ ਨਾ ਹੀ ਦੁਕਾਨਦਾਰ ਦਾ ਖਿਆਲ ਆਇਆ ਸੀ। (ਘੰਟੀ) ਅੱਜ ਇਸ ਸਰਕਾਰ ਨੂੰ ਜ਼ਿਮੀਦਾਰ ਦਾ ਵੀ ਖਿਆਲ ਆਇਆ ਹੈ, ਖੇਤ ਮਜ਼ਦੂਰ ਦਾ ਵੀ ਖਿਆਲ ਆਇਆ ਹੈ, ਸਰਕਾਰੀ ਮੁਲਾਜ਼ਮ ਦਾ ਵੀ ਖਿਆਲ ਆਇਆ ਹੈ ਅਤੇ ਛੋਟੇ ਦੁਕਾਨਦਾਰ ਦਾ ਵੀ ਖਿਆਲ ਆਇਆ ਹੈ ਜਿਹੜਾ ਜ਼ਿਮੀਦਾਰਾਂ ਦੇ ਸਿਰ ਤੇ ਪਹਿਲਾਂ ਬੋਝ ਪਾਇਆ ਸੀ, ਉਹ ਇਹਨਾਂ ਨੇ ਥੋੜਾ ਬਹੁਤ ਚੁੱਕਿਆ ਹੈ। ਇਹ ਕੋਈ ਬਹੁਤੀ ਮਾਰਕੇ ਦੀ ਗਲ ਨਹੀਂ ਕੀਤੀ। ਇਹ ਤਾਂ ਇਨ੍ਹਾਂ ਦਾ ਫਰਜ਼ ਸੀ ਜਿਹੜਾ ਪਹਿਲਾਂ ਕਰਨਾ ਚਾਹੀਦਾ ਸੀ ਪਰ ਦਿਲੀ ਦੀ ਸਰਕਾਰ ਤੋਂ ਡਰਦਿਆਂ ਹੋਇਆਂ ਇਨ੍ਹਾਂ ਨੇ ਹੁਣ ਇਹ ਬੋਝ ਜ਼ਿਮੀਦਾਰਾਂ ਦੇ ਸਿਰ ਤੋਂ ਲਾਹਿਆ ਹੈ। ਜੋਸ਼ ਜੀ ਨੇ ਜ਼ਿਮੀਦਾਰਾਂ ਬਾਰੇ ਬੋਲਿਆ ਹੈ। ਜਿਸ ਵੇਲੇ ਇਹ ਸਰਕਾਰ ਜ਼ਿਮੀਦਾਰਾਂ ਤੇ ਬੋਝ ਪਾਉਂਦੀ ਸੀ ਉਸ ਵੇਲੇ ਇਹ ਮੇਰੇ ਵੀਰ ਇਨ੍ਹਾਂ ਦਾ ਸਾਥ ਦਿੰਦੇ ਸਨ। ਅੱਜ ਹੁਣ ਇਹ ਜ਼ਿਮੀਦਾਰਾਂ ਦੇ ਹੱਕਾਂ ਦੀ ਗੱਲ ਕਰਦੇ ਹਨ। ਅੱਜ ਉਨ੍ਹਾਂ ਦੇ ਬਾਰੇ ਗੱਲਾਂ ਕਰਕੇ ਵੋਟਾਂ ਨਹੀਂ ਮਿਲਣੀਆਂ। ਜਿਹੜੀ ਇਹ ਪੈਨਸ਼ਨ ਦੇਣ ਦੀ ਸਹੂਲਤ ਇਸ ਬਜਟ ਵਿਚ ਸਰਕਾਰ ਨੇ ਲਿਆਂਦੀ ਹੈ ਇਹ ਤਾਂ ਸਿਰਫ ਇਲੈਕਸ਼ਨਾਂ ਨੂੰ ਮੁੱਖ ਰੱਖ ਕੇ ਕੀਤਾ ਗਿਆ ਹੈ। ਸਹੀ ਮਾਹਨਿਆਂ ਵਿੱਚ ਨਾ ਹੀ ਕਰਮਚਾਰੀਆਂ ਦੇ ਹਮਦਰਦ ਹਨ, ਨਾ ਇਹ ਜ਼ਿਮੀਂਦਾਰਾਂ ਦੇ ਹਮਦਰਦ ਹਨ ਅਤੇ ਨਾ ਹੀ ਹਰੀਜਨ ਵਰਗ ਦੇ ਹਮਦਰਦ ਹਨ। ਅਗਰ ਇਨ੍ਹਾਂ ਨੂੰ ਹਰੀਜਨ ਵਰਗ ਨਾਲ ਹਮਦਰਦੀ ਹੁੰਦੀ ਤਾਂ ਸਪੀਕਰ ਸਾਹਿਬ, ਸਰਦਾਰ ਉਮਾਰਾਓ ਸਿੰਘ ਹਰੀਜਨਾਂ ਦੇ ਮਸਲਿਆਂ ਬਾਰੇ ਇਕ ਦਿਨ ਡਿਸਕਸ਼ਨ ਰੱਖਦੇ ਜਿਸ ਤਰ੍ਹਾਂ ਪਹਿਲਾਂ ਕੀਤਾ ਜਾਂਦਾ ਸੀ। ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਇਸ ਲਈ ਇੱਕ ਦਿਨ ਰੱਖਿਆ ਜਾ ਸਕਦਾ ਸੀ

**ਸ੍ਰੀ ਸਪੀਕਰ :** ਹੁਣ ਤੁਸੀਂ ਤਸ਼ਰੀਫ ਰਖੋ।

**ਸ੍ਰੀਮਤੀ ਸਤਵੰਤ ਕੌਰ ਸੰਧੂ :** ਸਪੀਕਰ ਸਾਹਿਬ, ਜਿਹੜਾ ਧੱਕਾ ਇਨ੍ਹਾਂ ਨੇ ਕੀਤਾ ਹੈ, ਇਸ ਲਈ ਪੰਜਾਬ ਦੀ ਜਨਤਾ ਇਨ੍ਹਾਂ ਨੂੰ ਕਦੇ ਨਹੀਂ ਬਖਸ਼ ਸਕਦੀ।

**ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ(ਮਲੋਟ):** ਸਪੀਕਰ ਸਾਹਿਬ,ਅੱਜ ਐਪਰੋਪਰੀਏਸ਼ਨ ਬਿਲ ਤੇ ਬਹਿਸ ਹੋ ਰਹੀ ਹੈ, ਮੈਂ ਇਸ ਵਿਚ ਭਾਗ ਲੈਣ ਲਈ ਖੜੀ ਹੋਈ ਹਾਂ। ਸਪੀਕਰ ਸਾਹਿਬ, ਐਗਰੀਕਲਚਰ ਦੇ ਖੇਤਰ ਵਿਚ ਪੰਜਾਬ ਨੇ ਸਰਵ-ਪੱਖੀ ਤਰੱਕੀ ਕੀਤੀ ਹੈ ਅਤੇ ਇਸ ਦੀ ਪ੍ਰੋਡਕਸ਼ਨ ਵਿਚ ਵਾਧਾ ਹੋਇਆ ਹੈ। ਬੱਜਟ ਸਪੀਚ ਵਿੱਚ ਤੁਸੀਂ ਸੁਣਿਆ ਹੋਵੇਗਾ ਕਿ 1974-75 ਵਿੱਚ ਫੂਡ-ਗਰੇਨਜ਼ ਦੀ ਪ੍ਰੋਡਕਸ਼ਨ 79.61 ਲੱਖ ਟਨ ਸੀ। 1975-76 ਵਿੱਚ ਇਹ 87.98 ਲੱਖ ਟਨ ਹੋਈ। 8 ਲੱਖ ਟਨ ਦਾ ਵਾਧਾ ਹੋਇਆ। ਇਹ ਬਹੁਤ ਹੀ ਸ਼ਲਾਘਾ-ਯੋਗ ਹੈ। ਹੁਣ ਸਰਕਾਰ ਨੇ 1977-78 ਦੇ ਵਿੱਚ ਜੋ ਫੂਡ ਗਰੇਨਜ਼ ਦਾ ਟੀਚਾ ਰੱਖਿਆ ਹੈ ਇਹ 92.50 ਲੱਖ ਟਨ ਹੈ। 13.80 ਲੱਖ ਬੇਲਜ਼ ਕਾਟਨ ਦਾ, 6.50 ਲੱਖ ਟਨਜ਼ ਸ਼ੂਗਰ -ਕੇਨ ਦਾ ਅਤੇ 3 ਲੱਖ ਟਨ ਆਇਲ ਸੀਡਜ਼ ਦਾ ਟੀਚਾ ਹੈ। ਹੁਣ ਦੇਖਣਾ ਹੈ ਕਿ ਇਤਨਾ ਸਰਵ-ਪੱਖੀ ਵਾਧਾ ਹੋਇਆ ਹੈ ਅਤੇ ਪੰਜਾਬ ਇਸ ਵੇਲੇ ਦੇਸ਼ ਦਾ ਅੰਨ ਭੰਡਾਰ ਹੈ।

11.54 AM (ਇਸ ਸਮੇਂ ਚੌਧਰੀ ਦਰਸ਼ਨ ਸਿੰਘ, ਮੈਂਬਰ ,ਪੈਨਲ ਆਫ ਚੇਅਰਮੈਨ, ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਇਸ ਦਾ ਸੇਹਰਾ ਤਿੰਨ ਚੀਜ਼ਾਂ ਤੇ ਹੈ। ਸਭ ਤੋਂ ਪਹਿਲਾਂ ਕਿਸਾਨ ਦੇ ਸਿਰ ਹੈ। ਪੰਜਾਬ ਦਾ ਕਿਸਾਨ ਬੜਾ ਮਿਹਨਤੀ ਅਤੇ ਹੱਥ ਨਾਲ ਕੰਮ ਕਰਨ ਵਿਚ ਬਰਕਤ ਸਮਝਦਾ ਹੈ। ਡਿਗਨਿਟੀ ਆਫ ਲੇਬਰ ਨੂੰ ਪਿਆਰ ਕਰਦਾ ਹੈ। ਪ੍ਰੋਗਰੈਸਿਵ ਖਿਆਲਾਂ ਦਾ ਹੈ। ਕੋਈ ਨਵੀਂ ਚੀਜ਼ ਆਵੇ; ਉਸ ਨੂੰ ਅਪਣਾਉਣ ਲਈ ਤਿਆਰ ਰਹਿੰਦਾ ਹੈ ਇਹ ਉਸਦੀ ਸਖਤ ਤੇ ਕਰੜੀ ਮਿਹਨਤ ਦਾ ਨਤੀਜਾ ਹੈ। ਦੂਸਰਾ ਕਾਰਨ ਹੈ ਚੇਅਰਮੈਨ ਸਾਹਿਬ, ਸਰਕਾਰ ਦੀ ਸੁਚੱਜੀ ਅਤੇ ਉਚਿਤ ਵਿਕਾਸ ਦੀ ਨੀਤੀ। ਇਹ ਲਗਾਤਾਰ ਕਿਸਾਨ ਨੂੰ ਸਹਿਯੋਗ ਦਿੰਦੀ ਰਹੀ ਹੈ। ਤੀਸਰਾ ਕਾਰਨ ਹੈ ਕਿ ਸਾਡੀ ਐਗਰੀਕਲਚਰ ਯੂਨੀਵਰਸਿਟੀ ਦੇ ਵਿੱਚ ਜੋ ਰਿਸਰਚ ਵਰਕ ਹੋ ਰਿਹਾ ਹੈ ਉਸ ਦੇ ਨਾਲ ਨਵੀਆਂ ਨਵੀਆ ਕਿਸਮਾਂ ਅਤੇ ਨਵੇਂ ਇੰਪਰੂਵਡ ਸੀਡਜ਼ ਇਹ ਤਿਆਰ ਕਰਦੇ ਹਨ। ਇਨ੍ਹਾਂ ਤਿੰਨਾਂ ਚੀਜ਼ਾਂ ਨੇ ਪੰਜਾਬ ਦੀ ਐਗਰੀਕਲਚਰ ਨੂੰ ਤਰੱਕੀ ਦੇ ਪਾਸੇ ਵਲ ਤੋਰਿਆ ਹੈ। ਚੇਅਰਮੈਨ ਸਾਹਿਬ ਜਿਹੜੀ ਗਲ ਮੈਂ ਕਹਿਣੀ ਚਾਹੁੰਦੀ ਹਾਂ ਇਸ ਹਾਊਸ ਵਿਚ ਉਹ ਇਹ ਹੈ ਕਿ ਕਿਸਾਨਾਂ ਨੇ ਮਿਹਨਤ ਕਰਕੇ ਜਿਹੜੀ ਕਣਕ ਪੈਦਾ ਕਰਕੇ ਦਿੱਤੀ ਹੈ, ਉਸ ਦੀ ਅੱਛੀ ਕੀਮਤ ਉਸ ਨੂੰ ਮਿਲਣੀ ਚਾਹੀਦੀ ਹੈ। ਜਿਸ ਵਕਤ ਕੀਮਤ ਫਿਕਸ ਕੀਤੀ ਜਾਂਦੀ ਹੈ ਉਸ ਵਕਤ ਇਹ ਮਦੇ ਨਜ਼ਰ ਰਖਣਾ ਚਾਹੀਦਾ ਹੈ ਕਿ ਇਨਸੈਕਟੀਸਾਈਡਜ਼ ਛਿੜਕਣ ਤੇ ਕੀ ਖਰਚ ਆਉਂਦਾ ਹੈ, ਜੋ ਬਿਜਲੀ ਅਤੇ ਪਾਣੀ ਦਾ ਇਸਤੇਮਾਲ ਹੈ ਉਸ ਤੇ ਕੀ ਖਰਚ ਆਉਂਦਾ ਹੈ ਅਤੇ ਸੀਡਜ਼ ਅਤੇ ਫਰਟੇਲਾਈਜ਼ਰਜ਼ ਤੇ ਕੀ ਖਰਚ ਆਉਂਦਾ ਹੈ? ਕੀ ਕਿਸਾਨ ਦੇ ਬੱਚੇ ਨੂੰ ਉਸ ਭਾਅ ਤੋਂ ਕੋਈ ਲਾਭ ਪ੍ਰਾਪਤ ਹੈ ਤਾਂ ਕਿ ਕਿਸਾਨ ਦਾ ਬੱਚਾ ਵੀ ਇੱਕ ਸ਼ਹਿਰੀ ਦੇ ਬੱਚੇ ਦੇ ਬਰਾਬਰ ਖੜਾ ਹੋ ਸਕੇ, ਕੰਪੀਟੀਸ਼ਨ ਵਿੱਚ ਆ ਸਕੇ। ਉਹ ਅੱਛੀ ਜ਼ਿੰਦਗੀ ਗੁਜ਼ਾਰ ਸਕੇ ਅਤੇ ਹੋਰ ਜ਼ਿੰਦਗੀ ਦੀਆਂ ਸਹੂਲਤਾਂ ਉਸਨੂੰ ਮਿਲ ਸਕਣ। ਮਾਸਟਰ ਜੀ ਨੇ ਕੱਲ ਦੱਸਿਆ ਸੀ ਕਿ 2.66 ਲੱਖ ਹੈਕਟੇਅਰ ਰਕਬੇ ਵਿੱਚ ਕਪਾਹ ਦੀ ਫਸਲ ਤੇ ਛਿੜਕਾ ਕੀਤਾ ਗਿਆ, ਜਿਸ ਦੇ ਵਿਚ 49.07 ਲੱਖ ਰੁਪਏ ਦੀ ਸਬਸਿਡੀ ਦਿੱਤੀ ਹੈ। ਇਹ ਇੱਕ ਐਸੀ ਫਸਲ ਹੈ ਜਿਸ ਨਾਲ ਕਿਸਾਨ ਦੀ ਆਮਦਨ ਵਿਚ ਵਾਧਾ ਹੋ ਸਕਦਾ ਹੈ। ਇਸੇ ਤਰ੍ਹਾਂ ਦੱਸਿਆ ਹੈ ਕਿ ਫਾਸਫੇਟਿਕ ਖਾਦ ਵਿਚ ਵੀ 25% ਸਬਸਿਡੀ ਦਿੱਤੀ ਹੈ। ਇਸ ਦੇ ਨਾਲ ਖਾਦ ਦੀ ਖਪਤ ਵਿਚ ਵਾਧਾ ਹੋਇਆ ਅਤੇ ਨਤੀਜੇ ਦੇ ਤੌਰ ਤੇ ਫਸਲ ਵਿਚ ਵੀ ਵਾਧਾ ਹੋਇਆ ਹੈ। ਮੈਂ ਸਰਕਾਰ ਨੂੰ ਇਸ ਗਲ ਦੀ ਵਧਾਈ ਦਿੰਦੀ ਹਾਂ ਕਿ ਇਨ੍ਹਾਂ ਸਟੇਟ ਸੀਡ ਕਾਰਪੋਰੇਸ਼ਨ ਬਣਾਈ ਹੈ। ਸਰਕਾਰ

ਨੇ ਵਾਇਦਾ ਕੀਤਾ ਹੈ ਕਿ 1977 -78 ਦੇ ਵਿੱਚ 5000 ਕੁਇੰਟਲ ਆਲੂਆਂ ਦਾ ਬੀਜ, 35,000 ਕੁਇੰਟਲ ਕਣਕ ਦਾ ਬੀਜ ਅਤੇ 11000 ਕੁਇੰਟਲ ਜ਼ੀਰੀ ਦਾ ਬੀਜ ਇਹ ਸਪਲਾਈ ਕਰੇਗੀ। ਇਸ ਗਲ ਦੀ ਮੈਨੂੰ ਬੜੀ ਖੁਸ਼ੀ ਹੈ। ਇਸੇ ਤਰ੍ਹਾਂ ਮੁਕਤਸਰ ਵਿਚ ਉਨ੍ਹਾਂ ਨੇ ਇੱਕ ਵਰਲਡ ਪ੍ਰਾ- ਜੈਕਟ ਸ਼ੁਰੂ ਕੀਤਾ ਹੋਇਆ ਹੈ।

ਚੇਅਰਮੈਨ ਸਾਹਿਬ,ਇਕ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਜਿੰਨੀ ਮਰਜ਼ੀ ਅਸੀਂ ਉਪਜ ਪੈਦਾ ਕਰ ਲਈਏ, ਅਗਰ ਅਸੀਂ ਪਾਪੂਲੇਸ਼ਨ ਤੇ ਕੰਟਰੋਲ ਨਹੀਂ ਕਰਾਂਗੇ ਤਾਂ ਕੋਈ ਲਾਭ ਨਹੀਂ ਹੋਵੇਗਾ। ਪਾਪੂਲੇਸ਼ਨ ਤੇ ਕੰਟਰੋਲ ਕਰਨਾ ਲਾਜ਼ਮੀ ਹੈ। ਦੂਸਰੀ ਗਲ ਇਹ ਹੈ ਕਿ ਅਗਰ ਪਾਪੂਲੇਸ਼ਨ ਤੇ ਕੰਟਰੋਲ ਨਹੀਂ ਕਰਦੇ ਤਾਂ ਆਬਾਦੀ ਤਾਂ ਵਧਦੀ ਜਾਵੇਗੀ ਪਰ ਜ਼ਮੀਨ ਨੇ ਤਾਂ ਵਧਣਾ ਨਹੀਂ। ਸਾਨੂੰ ਇਹ ਵੇਖਣਾ ਚਾਹੀਦਾ ਹੈ ਕਿ ਪੰਜਾਬ ਨੇ ਹੁਣ ਤਕ ਤਾਂ ਵੱਧ ਤੋਂ ਵੱਧ ਉਪਜ ਪੈਦਾ ਕੀਤੀ ਹੈ। ਹੋਰ ਕੀ ਜ਼ਰੀਏ ਹਨ ਜਿਸ ਨਾਲ ਅਸੀਂ ਇਸ ਪ੍ਰੋਡਕਸ਼ਨ ਵਿਚ ਹੋਰ ਜ਼ਿਆਦਾ ਵਾਧਾ ਕਰ ਸਕਦੇ ਹਾਂ। ਜਿਹੜੀਆਂ ਕੱਲਰ ਦੀਆਂ ਜ਼ਮੀਨਾਂ ਹਨ ਉਨ੍ਹਾਂ ਨੂੰ ਰਿਕਲੇਮ ਕਰਨਾ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਵਲ ਸੋਚਣਾ ਲਾਜ਼ਮੀ ਹੋ ਜਾਂਦਾ ਹੈ। ਚੇਅਰਮੈਨ ਸਾਹਿਬ 80% ਆਬਾਦੀ ਹਿੰਦੁਸਤਾਨ ਵਿੱਚ ਪਿੰਡਾਂ ਵਿਚ ਰਹਿੰਦੀ ਹੈ ਪਿੰਡਾਂ ਦਾ ਅਗਰ ਅਸੀਂ ਨਕਸ਼ਾ ਚੇਂਜ ਕਰ ਦਈਏ ਤਾਂ ਜਿਹੜੇ ਬਹੁਤ ਸਾਰੇ ਲੋਕ ਪਿੰਡਾਂ ਨੂੰ ਛੱਡ ਕੇ ਸ਼ਹਿਰਾਂ ਵਿਚ ਆ ਜਾਂਦੇ ਹਨ, ਇਸ ਦੀ ਰੋਕ ਥਾਮ ਹੋ ਜਾਵੇਗੀ। ਸਭ ਤੋਂ ਪਹਿਲਾਂ ਮੈਂ ਅਰਜ਼ ਕਰਨੀ ਹੈ ਕਿ ਪਿੰਡਾਂ ਵਿਚ ਸੇਫ ਡਰਿੰਕਿੰਗ ਵਾਟਰ ਦਾ ਹੋਣਾ ਲਾਜ਼ਮੀ ਹੈ। ਸੇਫ ਡਰਿੰਕਿੰਗ ਵਾਟਰ ਉਤਨਾ ਹੀ ਜ਼ਰੂਰੀ ਹੈ ਜਿਤਨੀ ਕਿ ਖੁਰਾਕ ਜ਼ਰੂਰੀ ਹੈ। ਸਾਡੇ ਪੰਜਾਬ ਵਿਚ 12,188 ਪਿੰਡ ਹਨ ਇਨ੍ਹਾਂ ਦਾ ਸਰਵੇ ਕੀਤਾ ਗਿਆ ਤਾਂ ਮਾਲੂਮ ਹੋਇਆ ਕਿ 3,700 ਪਿੰਡ ਐਸੇ ਹਨ ਜਿਨ੍ਹਾਂ ਵਿਚ ਪਾਣੀ ਦੀ ਸਕੇਰਸਿਟੀ ਹੈ। 1,198 ਪਿੰਡਾਂ ਦੇ ਵਿਚ ਵਾਟਰ ਵਰਕਸ ਬਣਾਏ ਗਏ ਹਨ ਅਤੇ 732 ਪਿੰਡਾਂ ਵਿੱਚ ਵਾਟਰ ਵਰਕਸ ਬਣਾਏ ਜਾ ਰਹੇ ਹਨ। ਲੇਕਿਨ ਇਹ ਵੀ ਕਾਫੀ ਨਹੀਂ। ਵਿੱਤ ਮੰਤਰੀ ਜੀ ਨੂੰ ਚਾਹੀਦਾ ਸੀ ਕਿ ਇਸ ਸਕੀਮ ਵਲ ਹੋਰ ਜ਼ਿਆਦਾ ਧਿਆਨ ਦੇ ਕੇ ਜ਼ਿਆਦਾ ਪੈਸੇ ਇਸ ਵਾਸਤੇ ਰੱਖਦੇ। ਚੇਅਰਮੈਨ ਸਾਹਿਬ ਤੁਹਾਨੂੰ ਪਤਾ ਹੈ ਕਿ ਪੰਜਾਬ ਦੇ ਵਿਚ ਕੁਝ ਜ਼ਮੀਨ ਐਸੀ ਹੈ ਜਿਸਦੇ ਵਿਚ ਬਰੈਕਿਸ਼ ਵਾਟਰ ਹੈ। ਕੁਝ ਐਸਾ ਪਾਣੀ ਹੈ ਜਿਸ ਦੇ ਵਿਚ ਫਲੋਰੀਨ ਹੈ। ਫਲੋਰੀਨ ਹੋਣ ਦੇ ਨਾਲ ਫਿਲੋਰਸਿਸ ਦੀ ਬਿਮਾਰੀ ਹੋ ਜਾਂਦੀ ਹੈ। ਉਸਦਾ ਇਹ ਮਤਲਬ ਹੈ ਕਿ ਫਲੋਰੀਨ ਜਿਹੜੀ ਹੈ ਉਹ ਇਨਸਾਨ ਦੀਆਂ ਹੱਡੀਆਂ ਵਿਚ ਰਚ ਕੇ ਨੁਕਸਾਨ ਕਰਦੀ ਹੈ। ਤੁਸੀਂ ਵੇਖਿਆ ਹੋਵੇਗਾ ਕਿ ਕਈ ਐਮ.ਐਲ. ਏਜ਼ ਵੀ ਔਰ ਕਈ ਹੋਰ ਆਦਮੀ ਗਲੇ ਵਿਚ ਕਾਲਰ ਪਹਿਨਕੇ ਰਖਦੇ ਹਨ। ਇਹ ਵੀ ਵੰਨ ਆਫ ਦੀ ਕਾਜ਼ਿਜ਼ ਹੈ ਕਿ ਇਨਸਾਨ ਨੂੰ ਕਈ ਵਾਰੀ ਚੱਕਰ ਆਉਣ ਲਗ ਜਾਂਦੇ ਹਨ। ਅਗਰ ਇਹ ਸਪਾਈਨਜ਼ ਵਿਚ ਜੰਮ ਜਾਏ ਤਾਂ ਪੈਰਲੇਸਿਜ਼ ਹੋਣ ਦਾ ਖਤਰਾ ਹੁੰਦਾ ਹੈ। ਇਸ ਲਈ ਟਾਪ ਪ੍ਰਿਆਰਟੀ ਦੇਣੀ ਚਾਹੀਦੀ ਹੈ ਡ੍ਰਿੰਕਿੰਗ ਵਾਟਰ ਵਾਸਤੇ। ਸੰਨ 1976 ਵਿਚ ਵਿਨਕੋਵਰ ਵਿਚ ਕਾਨਫਰੰਸ ਹੋਈ ਸੀ ਜਿਸ ਨੂੰ ਹੈਬੀਟਾਟ ਕਾਨਫਰੰਸ ਕਿਹਾ ਜਾਂਦਾ ਸੀ। ਉਸ ਵਿਚ ਗੌਰਮਿੰਟ ਦੇ ਡੈਲੀਗੇਸ਼ਨ ਦੇ ਮੈਂਬਰ ਹੋਣ ਦੀ ਹੈਸੀਅਤ ਵਿਚ ਮੈਨੂੰ ਜਾਣ ਦਾ ਮੌਕਾ ਮਿਲਿਆ। ਉਥੇ ਸਾਰੇ ਵਰਲਡ ਦੇ ਇੰਜੀਨੀਅਰਜ਼ ਔਰ ਹਾਊਸ ਵਾਈਵਜ਼ ਨੂੰ ਵੀ ਸਦਾ ਦਿੱਤਾ ਹੋਇਆ ਸੀ। ਜਿਥੇ ਇਹ ਕਾਨਫਰੰਸ ਹੋਣੀ ਸੀ ਉਸਨੂੰ ਹੈਬੀਟਾਟ ਫੋਰਮ ਦਾ ਨਾਮ ਦਿੱਤਾ ਸੀ। ਉਸ ਵਿਚ ਸੇਫ ਡ੍ਰਿੰਕਿੰਗ ਵਾਟਰ ਨੂੰ ਹੀ ਪ੍ਰਿਆਰਟੀ ਦਿੱਤੀ ਗਈ। ਉਥੇ ਅੰਦਾਜ਼ਾ ਲਗਾਇਆ ਗਿਆ ਸੀ ਕਿ 20 ਸਾਲ ਬਾਅਦ ਜਿਸ ਰੇਟ ਆਫ ਗਰੋਥ ਨਾਲ ਪਾਪੂਲੇਸ਼ਨ ਵਧ ਗਈ ਹੈ, ਜਿਤਨੀ ਦੁਨੀਆਂ ਇਥੇ ਹੁਣ ਬਣੀ ਹੋਈ ਹੈ ਇਸ ਉਤੇ ਹੋਰ ਇਤਨੀ ਹੀ ਦੁਨੀਆਂ ਵਸਾਓਗੇ ਤਾਂ ਗੁਜ਼ਾਰਾ ਹੋਵੇਗਾ। ਸੋ ਪਾਪੂਲੇਸ਼ਨ ਦੇ ਵਾਧੇ ਦੇ ਨੁਕਸਾਨ ਦਾ ਤੁਸੀਂ ਆਪ ਹੀ ਅੰਦਾਜ਼ਾ ਲਗਾ

[ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ]

ਸਕਦੇ ਹੋ। ਇਸ ਲਈ ਪਾਪੂਲੇਸ਼ਨ ਨੂੰ ਘਟਾਉਣਾ ਬੜਾ ਜ਼ਰੂਰੀ ਹੈ। ਇਸ ਤੋਂ ਬਾਅਦ ਮੈਂ ਇਕ ਦੋ ਪੁਆਇੰਟਾਂ ਤੇ ਹੋਰ ਬੋਲਣਾ ਚਾਹੁੰਦੀ ਹਾਂ। ਮੈਂ ਵਿੱਤ ਮੰਤਰੀ ਜੀ ਨੂੰ ਇਸ ਗੱਲ ਦੀ ਵਧਾਈ ਦਿੰਦੀ ਹਾਂ ਕਿ ਇਨ੍ਹਾਂ ਨੇ ਵਾਟਰ ਸਪਲਾਈ ਔਰ ਸੀਵਰੇਜ ਲਈ ਕਾਫੀ ਰਕਮ ਰੱਖੀ ਹੈ। ਦੋ ਕਰੋੜ ਰੁਪਿਆ ਰੱਖਿਆ ਗਿਆ ਹੈ। ਚੇਅਰਮੈਨ ਸਾਹਿਬ, ਸੀਵਰੇਜ ਦੇ ਮੁਕੰਮਲ ਹੋਣ ਨਾਲ ਇਹ ਜਿਹੜਾ ਨਾਈਟ ਸਾਇਲ ਸਿਰਾਂ ਉਤੇ ਲੈ ਕੇ ਚਲਣਾ ਪੈਂਦਾ ਹੈ ਇਹ ਬਿਲਕੁਲ ਬੰਦ ਹੋ ਜਾਵੇਗਾ। ਇਸ ਗੱਲ ਲਈ ਮੈਂ ਸਰਕਾਰ ਨੂੰ ਵਧਾਈ ਦਿੰਦੀ ਹਾਂ।

ਹੁਣ ਚੇਅਰਮੈਨ ਸਾਹਿਬ, ਮੈਂ ਕੁਝ ਗੱਲਾਂ ਮਹਿਕਮਾ ਸਪੋਰਟਸ ਦੇ ਬਾਰੇ ਕਹਿਣਾ ਚਾਹੁੰਦੀ ਹਾਂ ਕਿਉਂਕਿ ਐਜੂਕੇਸ਼ਨ ਉਤੇ ਬਹੁਤ ਕੁਝ ਕਿਹਾ ਗਿਆ ਹੈ। ਉਹ ਗੱਲਾਂ ਮੈਂ ਰਿਪੀਟ ਨਹੀਂ ਕਰਨਾ ਚਾਹੁੰਦੀ। ਚੇਅਰਮੈਨ ਸਾਹਿਬ, ਸਾਡੇ ਸਕੂਲਾਂ ਵਿਚ ਔਰ ਕਾਲਿਜਾਂ ਵਿਚ ਸਪੋਰਟਸ ਨੂੰ ਮਹੱਤਤਾ ਦੇਣੀ ਚਾਹੀਦੀ ਹੈ। ਘੱਟੋ ਘੱਟ ਇਕ ਘੰਟਾ ਇਸ ਪਾਸੇ ਰੋਜ਼ ਦੇਣਾ ਚਾਹੀਦਾ ਹੈ। ਵਿਦਿਆਰਥੀਆਂ ਨੂੰ ਸਪੋਰਟਸ ਥਿਊਰੀ ਵੀ ਪੜ੍ਹਾਉਣੀ ਚਾਹੀਦੀ ਹੈ ਔਰ ਐਗਜ਼ਾਮੀਨੇਸ਼ਨ ਵਾਸਤੇ ਕਰੈਡਿਟ ਦੇਣਾ ਚਾਹੀਦਾ ਹੈ। ਉਹ ਪੀਰੀਅਡ ਕਾਊਂਟ ਹੋਣੇ ਚਾਹੀਦੇ ਹਨ।

**ਸ੍ਰੀ ਸਭਾਪਤੀ :** ਬੀਬੀ ਜੀ, ਸਮਾਂ ਹੋ ਗਿਆ ਹੈ।

**ਸ੍ਰੀਮਤੀ ਗੁਰਬਰਿੰਦਰ ਕੌਰ ਬਰਾੜ :** ਟਾਈਮ ਹੋਰ ਦਿਓ, ਚੇਅਰਮੈਨ ਸਾਹਿਬ, ਮੈਂ ਤਾਂ ਅਜੇ ਬਹੁਤ ਕੁਝ ਕਹਿਣਾ ਹੈ। ਮੈਂ ਅਜੇ ਮੈਡੀਕਲ ਐਜੂਕੇਸ਼ਨ ਉੱਤੇ ਬੋਲਣਾ ਹੈ।

ਚੇਅਰਮੈਨ ਸਾਹਿਬ, ਮੇਰੀ ਗੱਲ ਸੁਣੋ। ਸਰਕਾਰ ਨੇ ਫਰੀਦਕੋਟ ਮੈਡੀਕਲ ਕਾਲਜ ਨੂੰ ਲੈਣ ਲਈ ਫੈਸਲਾ ਕੀਤਾ ਹੈ, ਇਹ ਬੜੀ ਹੀ ਚੰਗੀ ਗੱਲ ਕੀਤੀ ਹੈ। ਪਰ ਇਕ ਗੱਲ ਮੈਂ, ਚੇਅਰਮੈਨ ਸਾਹਿਬ, ਕਹਾਂਗੀ ਕਿ ਇਨ੍ਹਾਂ ਨੂੰ ਉਸ ਦੀ ਰੈਕੁਗਨੀਸ਼ਨ ਵਾਸਤੇ ਮੈਡੀਕਲ ਕੌਂਸਿਲ ਆਫ ਇੰਡੀਆ ਨੂੰ ਅਪ੍ਰੋਚ ਕਰਨਾ ਚਾਹੀਦਾ ਹੈ ਨਹੀਂ ਤਾਂ, ਉਹ ਡੀ-ਰੈਕੁਗਨਾਈਜ਼ ਹੋ ਜਾਵੇਗਾ। ਇਸ ਤਰ੍ਹਾਂ ਹੀ ਪਟਿਆਲੇ ਵਿਚ ਜੋ ਕਾਲਿਜ ਅਫਿਲੀਏਟਿਡ ਹੈ, ਉਸ ਤੇ ਵੀ ਅਸਰ ਪਵੇਗਾ।

ਸ਼ਰਾਬ ਬਾਰੇ ਮੈਂ ਇਹ ਕਹਿਣਾ ਚਾਹੁੰਦੀ ਹੈ ਕਿ 50 ਕਰੋੜ ਰੁਪਿਆ ਰੈਵੇਨਿਊ ਮਿਲਦਾ ਹੈ ਸਰਕਾਰ ਨੂੰ, ਲੇਕਿਨ ਕਿਸ ਉਤੋਂ? ਲੋਕਾਂ ਦੀ ਸੇਹਤ ਉਤੋਂ। ਔਰ ਇਤਨਾ ਰੁਪਿਆ ਲੋਕਾਂ ਦੀ ਸੇਹਤ ਤੇ ਖਰਚ ਕੀਤਾ ਜਾਂਦਾ ਹੈ। ਮੈਂ ਇਹ ਵੀ ਗੱਲ ਕਹਿਣ ਨੂੰ ਤਿਆਰ ਹਾਂ ਕਿ ਪੰਜਾਬ ਦੇ ਲੋਕ ਥੀਨ ਡੈਮ ਬਾਰੇ ਤਾਂ ਬੜਾ ਕਹਿੰਦੇ ਹਨ ਪਰ ਉਸ ਉਪਰ ਜਿਤਨਾ ਖਰਚਾ ਆਉਣਾ ਹੈ ਉਸ ਦੇ ਬਰਾਬਰ ਸ਼ਰਾਬ ਪੀ ਜਾਂਦੇ ਹਨ ਯਾਨੀ ਹਰ ਸਾਲ ਇਕ ਥੀਨ ਡੈਮ ਪੀ ਜਾਂਦੇ ਹਨ। ਮੈਂ ਇਕ ਗੱਲ ਨਿਊਟਰੀਸ਼ਨ ਦੇ ਬਾਰੇ ਵੀ ਕਹਿਣੀ ਹੈ। ਇਹ ਚਿਲਡਰਨ ਵਾਸਤੇ ਬੜੀ ਹੀ ਜ਼ਰੂਰੀ ਹੈ। ਮੈਂ ਕਹਿਣਾ ਤਾਂ ਬਹੁਤ ਕੁਝ ਸੀ ਪਰ ਕਿਉਂਕਿ ਸਮਾਂ ਨਹੀਂ ਹੈ, ਇਸ ਲਈ ਮੈਂ ਇਤਨਾ ਹੀ ਕਹਾਂਗੀ ਕਿ ਜਿਹੜੇ ਬੱਚੇ 0 ਤੋਂ 6 ਸਾਲ ਤਕ ਦੇ ਹਨ ਉਨ੍ਹਾਂ ਦੀ ਨਿਊਟਰੀਸ਼ਨ ਦਾ ਪ੍ਰਬੰਧ ਕੀਤਾ ਜਾਵੇ, ਉਨ੍ਹਾਂ ਦੀ ਦਿਮਾਗੀ ਤੌਰ ਤੇ ਉਸ ਸਮੇਂ ਹੀ ਡਿਵੈਲਪਮੈਂਟ ਹੁੰਦੀ ਹੈ। (ਘੰਟੀ) ਚੇਅਰਮੈਨ ਸਾਹਿਬ, ਮੈਂ ਤਾਂ ਅਜੇ ਅੱਧੀਆਂ ਹੀ ਗੱਲਾਂ ਕੀਤੀਆਂ ਹਨ ਪਰ ਤੁਸੀਂ ਹੋਰ ਬੋਲਣ ਹੀ ਨਹੀਂ ਦਿੰਦੇ। ਮੈਂ ਹਾਊਸਿੰਗ ਬਾਰੇ ਜ਼ਰੂਰ ਕਹਿਣਾ ਚਾਹੁੰਦੀ ਹੈ। ਹਾਊਸ ਸਾਈਟਸ ਬਾਰੇ ਇਥੇ ਬੜੀ ਚਰਚਾ ਹੁੰਦੀ ਰਹੀ ਹੈ। ਹਾਊਸ

ਸਾਈਟਸ ਬਾਰੇ ਮੈਨੂੰ ਖੁਸ਼ੀ ਹੈ ਕਿ ਬੀਬੀ ਸਤਵੰਤ ਕੌਰ ਨੇ ਵੀ, ਕਾਮਰੇਡ ਰਾਜ ਕੁਮਾਰ ਜੀ ਨੇ ਵੀ ਮੰਨਿਆ ਹੈ ਕਿ ਲੋਕਾਂ ਨੂੰ ਹਾਊਸ ਸਾਈਟਸ ਮਿਲੀਆਂ ਹਨ। ਬਾਕੀ ਡਾਂਗ ਸਾਹਿਬ ਵੀ ਗਾਹੇ ਬਗਾਹੇ ਦੱਸਦੇ ਰਹੇ ਹਨ, ਰਾਜ ਕੁਮਾਰ ਜੀ ਵੀ ਦੱਸਦੇ ਰਹੇ ਹਨ ਔਰ ਅਸੀਂ ਜਿਥੇ ਇਨ੍ਹਾਂ ਨੇ ਜਗ੍ਹਾ ਦੱਸੀ ਹੈ, ਉਸ ਨੂੰ ਵੇਖਣ ਦੀ ਕੋਸ਼ਿਸ਼ ਕੀਤੀ ਹੈ।

ਇਸ ਸਾਰੀ ਚੀਜ਼ ਦਾ ਸੇਹਰਾ ਸਾਡੇ ਸੈਕਟਰੀ, ਹਾਊਸਿੰਗ ਨੂੰ ਜਾਂਦਾ ਹੈ ਜਿਨ੍ਹਾਂ ਨੇ ਰਾਤ ਦਿਨ ਮੇਹਨਤ ਕਰਕੇ ਇਸ ਨੂੰ ਸਿਰੇ ਚਾੜ੍ਹਿਆ। ਉਸ ਨੇ ਕੋਸ਼ਿਸ਼ ਕੀਤੀ ਹੈ ਕਿ ਸੰਨ 1975 ਵਿਚ ਇਸ ਟਾਰਗੈਟ ਨੂੰ ਪੂਰਾ ਕੀਤਾ ਜਾਵੇ ਔਰ ਬਾਕੀ ਜੋ ਸ਼ਿਕਾਇਤਾਂ ਹਨ ਉਨ੍ਹਾਂ ਨੂੰ ਪਿੱਛੋਂ ਸੈਟਲ ਕੀਤਾ ਜਾਵੇ। ਇਹ ਠੀਕ ਹੈ ਕਿ ਆਪੋਜ਼ੀਸ਼ਨ ਵਾਲਿਆਂ ਦਾ ਰੋਲ ਹੁੰਦਾ ਹੈ ਕ੍ਰਿਟੀਸਿਜ਼ਮ ਕਰਨ ਦਾ ਪਰ ਕੰਸਟ੍ਰਕਟਿਵ ਕ੍ਰਿਟਿਸਿਜ਼ਮ ਹੋਣਾ ਚਾਹੀਦਾ ਹੈ। ਜਦੋਂ ਲੀਡਰ ਆਫ ਦੀ ਆਪੋਜ਼ੀਸ਼ਨ ਬੋਲ ਰਹੇ ਸਨ, ਉਹ ਸੀਮਿੰਟ ਦੇ ਸੈਂਪਲ ਲਿਆਏ ਸਨ, ਮੈਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਸੀ ਕਿ ਮੁਹਾਲੀ ਦੇ ਘਰ ਗਿਰੇ ਕਿ ਗਿਰੇ ਮਗਰ ਇਹ ਖਾਲੀ ਪ੍ਰਾਪੇਗੰਡਾ ਹੀ ਸੀ। ਪਰ ਉਥੇ ਇਕ ਘਰ ਵੀ ਖਾਲੀ ਨਹੀਂ ਹੈ, ਲੋਕ ਉਨ੍ਹਾਂ ਮਕਾਨਾਂ ਨੂੰ ਪਸੰਦ ਕਰਦੇ ਹਨ। (ਘੰਟੀ) ਬੱਸ ਜੀ, ਇਤਨਾ ਹੀ ਮੈਂ ਕਹਿੰਦੀ ਹੋਈ ਬੈਠਦੀ ਹਾਂ।

**ਸ਼੍ਰੀਮਤੀ ਜਸਵੰਤ ਕੌਰ** (ਖਡੂਰ ਸਾਹਿਬ): ਚੇਅਰਮੈਨ ਸਾਹਿਬ, ਜਿਸ ਬਿਲ ਉੱਤੇ ਅੱਜ ਬਹਿਸ ਚ ਲ ਰਹੀ ਹੈ, ਮੈਂ ਉਸ ਵਿਚ ਹਿੱਸਾ ਲੈਣ ਲਈ ਖੜੀ ਹੋਈ ਹਾਂ। ਸਨ 1977-78 ਦਾ ਬੱਜਟ ਪੇਸ਼ ਹੋਇਆ ਹੈ। ਇਸ ਦੇ ਵਿਚ ਜੋ ਐਗਰੀਕਲਚਰ ਵਾਸਤੇ ਕੁਝ ਰਿਆਇਤਾਂ ਦਿਤੀਆਂ ਗਈਆਂ ਹਨ ਮੈਂ ਉਨ੍ਹਾਂ ਬਾਰੇ ਗਿਆਨੀ ਜ਼ੈਲ ਸਿੰਘ ਜੀ ਦੀ ਕੈਬਨਿਟ ਨੂੰ ਵਧਾਈ ਦਿੰਦੀ ਹਾਂ। ਕਿਉਂਕਿ 10 ਏਕੜ ਜ਼ਮੀਨ ਵਾਲਾ ਗਰੀਬ ਕਿਸਾਨ ਜੋ ਹੈ, ਜੋ ਮਿਡਲਮੈਨ ਹੈ, ਉਸ ਦੀ ਸਰਕਾਰ ਨੇ ਮਦਦ ਕੀਤੀ ਹੈ ਔਰ ਬਿਜਲੀ ਦੀਆਂ ਦਰਾਂ ਵਿਚ ਜੋ ਫਲੈਟ ਰੇਟ ਵਿਚ ਕਮੀ ਕੀਤੀ ਹੈ, ਉਸ ਦੇ ਬਾਰੇ ਵੀ ਤੁਹਾਨੂੰ ਵਧਾਈ ਦਿੰਦੀ ਹਾਂ।

**ਵਿਰੋਧੀ ਧਿਰ ਵਲੋਂ ਆਵਾਜ਼**: ਆਪਣੇ ਵੱਲ ਹੀ ਵਧਾਈਆਂ ਦਿਓ। ਸਾਨੂੰ ਨਾ ਦਿਓ।

**ਸ਼੍ਰੀਮਤੀ ਜਸਵੰਤ ਕੌਰ**: ਨਹੀਂ ਜੀ, ਮੈਂ ਤੁਹਾਡੀ ਵੱਲ ਵੀ ਆਉਂਦੀ ਹਾਂ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ**: ਨਾ, ਨਾ ਇਧਰ ਨਾ ਆਓ। ਇਧਰ ਤੁਹਾਡੇ ਵਾਸਤੇ ਕੋਈ ਥਾਂ ਨਹੀਂ ਹੈ। (ਹਾਸਾ)

**ਸ਼੍ਰੀਮਤੀ ਜਸਵੰਤ ਕੌਰ**: ਚੇਅਰਮੈਨ ਸਾਹਿਬ, ਇਸ ਸਰਕਾਰ ਨੇ 20 ਕਰੋੜ ਰੁਪਏ ਦੀ ਲਾਗਤ ਨਾਲ ਦਿਹਾਤੀਆਂ ਨੂੰ ਸ਼ੁਧ ਪਾਣੀ ਪੀਣ ਲਈ ਦਿੱਤਾ ਹੈ ਜਿਸ ਦਾ ਨਮੂਨਾ ਮੁਕਤਸਰ ਵਿਚ ਮਿਲਦਾ ਹੈ। ਉਥੇ 90 ਲੱਖ ਰੁਪਏ ਦੀ ਸਕੀਮ ਨਾਲ ਤਲਾਬ ਬਣਾਇਆ ਗਿਆ ਹੈ। ਚੇਅਰਮੈਨ ਸਾਹਿਬ, ਬਿਜਲੀ ਦੇ ਮਾਮਲੇ ਵਿਚ ਵੀ ਬੜੀ ਤਰੱਕੀ ਹੋਈ ਹੈ। ਮੇਰੇ ਹਲਕੇ ਦੇ 29 ਪਿੰਡ ਐਸੇ ਸਨ ਜਿੱਥੇ ਲੋਕਾਂ ਨੇ ਦੀਵਾ ਵੀ ਜਲਾ ਕੇ ਨਹੀਂ ਸੀ ਵੇਖਿਆ, ਉਨ੍ਹਾਂ ਨੂੰ ਬਿਜਲੀ ਮਿਲ ਗਈ ਹੈ ਔਰ ਫਿਰ ਉਥੇ ਪੰਚਾਇਤੀ ਰਾਜ ਵਾਲਿਆਂ ਨੇ ਸਟਰੀਟ ਲਾਈਟ ਲਗਾ ਕੇ ਉਥੇ ਨਮੂਨੇ ਦੇ ਪਿੰਡ ਬਣਾ ਦਿੱਤੇ ਹਨ। ਫਿਰ ਚੇਅਰਮੈਨ ਸਾਹਿਬ, ਮੇਰੇ ਹਲਕੇ ਵਿਚ ਕਈ ਪਿੰਡ ਐਸੇ ਸਨ ਜਿਨ੍ਹਾਂ ਨੂੰ ਪਾਣੀ ਮਿਲਣਾ ਬੜਾ ਔਖਾ ਸੀ, ਉਥੇ ਜੇਕਰ ਡੀਪ ਟਿਊਬਵੈਲ ਲਗਾਏ ਜਾਂਦੇ ਸਨ ਤਾਂ ਉਨ੍ਹਾਂ ਦਾ ਗਰੀਬ ਕਿਸਾਨ ਖਰਚ ਨਹੀਂ ਸੀ ਝਲ ਸਕਦਾ ਔਰ ਸਾਧਾਰਣ ਜ਼ਿਮੀਦਾਰ ਡੂੰਘੇ ਟਿਊਬ-ਵੈਲ ਨਹੀਂ ਸੀ ਲਗਾ ਸਕਦਾ। ਉਥੇ 15 ਅਪ੍ਰੈਲ, 1976 ਨੂੰ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਪਾਣੀ ਦਿੱਤਾ ਹੈ ਉਸ ਦੇ ਬਾਰੇ ਮੈਂ ਆਪਣੇ ਬਿਜਲੀ ਤੇ ਪਾਣੀ ਦੇ ਮਨਿਸਟਰ ਨੂੰ ਮੁਬਾਰਿਕਬਾਦ ਦਿੰਦੀ ਹਾਂ।

ਇਕ ਕੰਮ ਹੋਰ ਪੰਚਾਇਤੀ ਰਾਜ ਨੇ ਪੰਚਾਇਤਾਂ ਵਾਸਤੇ ਕੀਤਾ ਹੈ, ਜੋ ਕਿ ਸ਼ਲਾਘਾਯੋਗ ਹੈ। ਪਹਿਲਾਂ ਪੰਚਾਇਤਾਂ ਦੀਆਂ ਜ਼ਮੀਨਾਂ ਆਮ ਲੋਕਾਂ ਨੇ ਸੰਭਾਲੀਆਂ ਹੋਈਆਂ ਸਨ। ਸਰਕਾਰ ਨੇ ਉਨ੍ਹਾਂ ਪਾਸੋਂ ਉਹ ਜ਼ਮੀਨਾਂ

[ਸ਼੍ਰੀਮਤੀ ਜਸਵੰਤ ਕੌਰ]

ਲੈ ਕੇ ਪੰਚਾਇਤਾਂ ਨੂੰ ਦਿੱਤੀਆਂ ਹਨ ਜਿਸ ਨਾਲ ਉਨ੍ਹਾਂ ਦੀ ਆਮਦਨੀ ਵੱਧੀ ਹੈ। ਇਸ ਆਮਦਨੀ ਨਾਲ ਪਿੰਡਾਂ ਨੂੰ ਕਾਫੀ ਅਗੇ ਲਿਆਇਆ ਜਾ ਸਕੇਗਾ ਔਰ ਇਕ ਸ਼ਲਾਘਾਯੋਗ ਕਦਮ ਇਹ ਹੈ ਕਿ ਇਕ ਇਸਤਰੀ ਜਾਤੀ ਨੂੰ ਕੋਆਪਟ ਕਰਕੇ ਪੰਚਾਇਤਾਂ ਵਿਚ ਇਕ ਬਹੁਤ ਚੰਗਾ ਕੰਮ ਕੀਤਾ ਗਿਆ ਹੈ ਅਤੇ ਮੈਂ ਪੰਚਾਇਤੀ ਰਾਜ ਦੀ ਸ਼ਲਾਘਾ ਕਰਦੀ ਹਾਂ ।

ਚੇਅਰਮੈਨ ਸਾਹਿਬ, ਹੁਣ ਮੈਂ ਸੰਤਾਨ ਸੰਜਮ ਦੇ ਬਾਰੇ ਕੁਝ ਕਹਿਣਾ ਚਾਹੁੰਦੀ ਹਾਂ । ਜੇ ਹਿੰਦੁਸਤਾਨ ਦੀ ਆਬਾਦੀ ਤੇ ਕੰਟਰੋਲ ਨਾ ਹੋਇਆ ਤਾਂ ਫਿਰ ਸਾਡਾ ਦੇਸ਼ ਹੋਰ ਪਾਸੇ ਤਰੱਕੀ ਨਹੀਂ ਕਰ ਸਕੇਗਾ ।ਅਸੀਂ ਜੋ ਸਮਾਜਿਕ ਜ਼ਿੰਦਗੀ ਵਿਚ ਪ੍ਰਾਪਤੀਆਂ ਕੀਤੀਆਂ ਹਨ, ਉਨ੍ਹਾਂ ਬਾਰੇ ਮੈਂ ਤੁਹਾਡੇ ਸਾਹਮਣੇ ਕੁਝ ਦੱਸਣਾ ਚਾਹੁੰਦੀ ਹਾਂ। ਮੇਰੇ ਆਪਣੇ ਸਬ-ਡਿਵੀਜ਼ਨ , ਤਰਨ ਤਾਰਨ ਵਿਚ ਕੋਈ ਹਸਪਤਾਲ ਨਹੀਂ ਸੀ ਔਰ ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਨੇ ਉਥੇ 50 ਲੱਖ ਰੁਪਿਆ ਲਗਾ ਕੇ 50 ਬਿਸਤਰਿਆਂ ਦਾ ਹਸਪਤਾਲ ਬਣਾ ਦਿੱਤਾ ਹੈ ਜਿਸ ਨਾਲ ਤਰਨ ਤਾਰਨ ਦੇ 365 ਪਿੰਡਾਂ ਨੂੰ ਲਾਭ ਪੁਜਿਆ ਹੈ । ਇਸ ਲਈ ਮੈਂ ਸਿਹਤ ਅਤੇ ਸੰਤਾਨ ਸੰਜਮ ਵਿਭਾਗ ਵਲੋਂ ਏਨਾਂ ਚੰਗਾ ਕੰਮ ਕਰਨ ਦੀ ਵੀ ਸ਼ਲਾਘਾ ਕਰਦੀ ਹਾਂ।

ਮੈਂ ਹੁਣ ਆਪਣੇ ਹਲਕੇ ਬਾਰੇ ਗਲਾਂ ਕਰਨੀਆਂ ਚਾਹੁੰਦੀ ਹਾਂ । ਪਿੱਛੇ ਜਦੋਂ ਫਲੱਡ ਆਇਆ ਸੀ ਤਾਂ ਉਸ ਦੇ ਨਾਲ ਸੜਕਾਂ ਬਹੁਤ ਟੁੱਟ ਗਈਆਂ ਸਨ। ਜਿਸ ਤਰ੍ਹਾਂ ਚੋਲਾ ਸਾਹਿਬ ਤੋਂ ਸਰਹਾਲੀ ਅਤੇ ਚੋਲਾ ਸਾਹਿਬ ਤੋਂ ਫਤਹਿਪੁਰ ਜਿਹੜੀਆਂ ਸੜਕਾਂ ਸਨ, ਉਹ ਬਹੁਤ ਟੁੱਟ ਗਈਆਂ ਸਨ । ਪੀ. ਡਬਲਿਯੂ. ਡੀ. ਦੇ ਵਿਚ ਇਸ ਲਈ ਜ਼ਿਆਦਾ ਰੁਪਿਆ ਰਖਣਾ ਚਾਹੀਦਾ ਹੈ ਤਾਂ ਜੋ ਉਨ੍ਹਾਂ ਸੜਕਾਂ ਦੀ ਮੁਰੰਮਤ ਕੀਤੀ ਜਾ ਸਕੇ ।

**ਸ਼੍ਰੀ ਸਭਾਪਤੀ** : ਬੀਬੀ ਜੀ, ਹੁਣ ਤੁਸੀਂ ਸਪੀਚ ਖਤਮ ਕਰੋ, ਟਾਇਮ ਹੋ ਗਿਆ ਹੈ।

**ਸ਼੍ਰੀਮਤੀ ਜਸਵੰਤ ਕੌਰ** : ਚੇਅਰਮੈਨ ਸਾਹਿਬ, ਮੈਂ ਥੋੜ੍ਹਾ ਹੀ ਚਿਰ ਹੋਰ ਬੋਲਾਂਗੀ , ਚੇਅਰਮੈਨ ਸਾਹਿਬ, ਮੇਰੇ ਅਪੋਜ਼ੀਸ਼ਨ ਦੇ ਭਰਾਵਾਂ ਨੇ ਹਰੀਜਨਾਂ ਦੀ ਬੜੀ ਹਮਾਇਤ ਕੀਤੀ ਅਤੇ ਕੁਝ ਭਰਾ ਤਾਂ ਇਥੇ ਭੁੰਝੇ ਵੀ ਬੈਠ ਗਏ ਸਨ। (ਕੁਝ ਆਵਾਜ਼ਾਂ : ਭੈਣ ਵੀ ਭੂੰਝੇ ਬੈਠੀ ਸੀ) ਮੈਂ ਚੇਅਰਮੈਨ ਸਾਹਿਬ, ਤੁਹਾਡੀ ਰਾਹੀਂ ਇਹ ਕਹਿਣਾ ਚਾਹੁੰਦੀ ਹਾਂ ਕਿ ਜਦੋਂ ਇਹ ਬੋਲਦੇ ਹੋਣ ਤਾਂ ਮੈਂ ਕਦੇ ਇੰਟਰਪਟ ਨਹੀਂ ਕੀਤਾ, ਇਨ੍ਹਾਂ ਨੂੰ ਵੀ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਚੇਅਰਮੈਨ ਸਾਹਿਬ, 15 ਜੂਨ, 1970 ਨੂੰ ****** ਜੋ ਸ਼੍ਰੋਮਣੀ ਅਕਾਲੀ ਦੱਲ ਦੇ ਪ੍ਰੈਜ਼ੀਡੈਂਟ ਵੀ ਹਨ, ਉਨ੍ਹਾਂ ਨੇ ਇਕ ਹਰੀਜਨ ਨੂੰ ਆਪਣੇ ਪਿੰਡ ਵਿਚ ਇਕ ਜਗ੍ਹਾ ਬੰਦ ਕਰ ਦਿੱਤਾ। ਉਨ੍ਹਾਂ ਦੇ ਨਾਲ ਇਕ ਸੀਰੀ 300/- ਰੁਪਏ ਲੈ ਕੇ ਰਲ ਗਿਆ ਸੀ ਅਤੇ ਉਸ ਨੂੰ ** ** ਨੇ ਆਪਣੀ ਮੋਟਰ ਦੀ ਡਿਗੀ ਵਿਚ ਬੰਦ ਕਰ ਦਿੱਤਾ ਅਤੇ ਦਰਿਆਏ ਬਿਆਸ ਵਿਚ ਰੋੜ੍ਹਨ ਦਾ ਯਤਨ ਕੀਤਾ। ਮੈਨੂੰ ਇਸ ਗਲ ਦਾ ਅਫਸੋਸ ਹੈ ਕਿ ਜਦੋਂ ਹਰੀਜਨਾਂ ਦੇ ਹਕੂਕ ਇਸ ਤਰ੍ਹਾਂ ਕਰਨ ਨਾਲ ਮਹਿਫੂਜ਼ ਨਾ ਰਹਿ ਸਕਣ ਤਾਂ ਚੰਗੀ ਗਲ ਨਹੀਂ ਹੈ।

**ਸ਼੍ਰੀ ਸਭਾਪਤੀ** : ਇਹ ਜਿਹੜਾ ਨਾਂ ਲਿਆ ਹੈ, ਇਹ ਠੀਕ ਨਹੀਂ। ਇਹ ** ** ** ਦਾ ਜਿਥੇ ਜਿਥੇ ਨਾਂ ਲਿਆ ਗਿਆ ਹੈ, ਉਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਸ਼੍ਰੀਮਤੀ ਸਤਵੰਤ ਕੌਰ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ । ਮੇਰੀ ਭੈਣ ਜਸਵੰਤ ਕੌਰ ਨੇ ਕਿਹਾ ਹੈ ਕਿ ਸਾਡੀ ਪਾਰਟੀ ਦੇ ਲੀਡਰ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ, ** **

---

** Expunged as ordered by the Chair.

ਨੇ ਇਕ ਹਰੀਜਨ ਨੂੰ ਤੰਗ ਕੀਤਾ ਹੈ। ਇਨ੍ਹਾਂ ਨੇ ਬੜੇ ਸੀਰੀਅਸ ਐਲੀਗੇਸ਼ਨਜ਼ ਲਗਾਏ ਹਨ ਅਤੇ ਇਹ ਰਿਕਾਰਡ ਵਿਚੋਂ ਖਤਮ ਹੋਣੇ ਚਾਹੀਦੇ ਹਨ। ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦੀ ਹਾਂ ਕਿ ਜਿਹੜੀਆਂ ਇਨ੍ਹਾਂ ਦੀ ਸਰਕਾਰ ਨੇ ਹਰੀਜਨਾਂ ਨਾਲ ਜ਼ਿਆਦਤੀਆਂ ਕੀਤੀਆਂ ਹਨ, ਉਨ੍ਹਾਂ ਦਾ ਜ਼ਿਕਰ ਇਹ ਕਿਉਂ ਨਹੀਂ ਕਰਦੇ ?

**ਸ੍ਰੀ ਸਭਾਪਤੀ :** ਬੀਬੀ ਜੀ, ** ** ਦਾ ਨਾਂ ਪ੍ਰੋਸੀਡਿੰਗਜ਼ ਵਿ ਂ ਪਹਿਲਾਂ ਹੀ ਕਟਵਾ ਦਿੱਤਾ ਗਿਆ ਹੈ।

**ਸ੍ਰੀਮਤੀ ਜਸਵੰਤ ਕੌਰ:** ਹਿੰਦੁਸਤਾਨ ਦੇ ਪ੍ਰਧਾਨ ਮੰਤਰੀ, ਸ੍ਰੀ ਮੋਰਾਰ ਜੀ ਦੇਸਾਈ ਨੇ ਸਾਡੇ ਸਾਬਕਾ ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਰਾ ਗਾਂਧੀ ਜੀ ਦੇ ਖਿਲਾਫ ਜੋ ਇਤਰਾਜ ਯੋਗ ਅਲਫਾਜ਼ ਕਹੇ ਉਹ ਕਿਸੇ ਨੇ ਵੀ ਚੰਗੇ ਨਹੀਂ ਸਮਝੇ ਅਤੇ ਇਸ ਗਲ ਦਾ ਬੜਾ ਇਤਰਾਜ਼ ਕੀਤਾ ਗਿਆ ਕਿ ਉਹ ਅਲਫਾਜ਼ ਚੰਗੇ ਨਹੀਂ ਸਨ।

**ਸ੍ਰੀ ਸਭਾਪਤੀ :** ਉਨ੍ਹਾਂ ਨੇ ਉਹ ਅਲਫਾਜ਼ ਵਾਪਿਸ ਲੈ ਲਏ ਹਨ। ਤੁਸੀਂ ਹੁਣ ਬੈਠੋ, ਤੁਹਾਡਾ ਟਾਈਮ ਹੋ ਗਿਆ ਹੈ।

**ਮਾਸਟਰ ਚੰਦ ਸਿੰਘ (ਸ਼ੇਰਪੁਰ, ਐਸ. ਸੀ) :** ਚੇਅਰਮੈਨ ਸਾਹਿਬ, ਮੈਨੂੰ ਸ਼ੱਕ ਹੈ ਕਿ ਸਰਕਾਰ ਬਾਅਦ ਵਿਚ ਟੈਕਸ ਵੀ ਲਗਾਵੇਗੀ ਨਹੀਂ ਤਾਂ ਇਹ ਬਜਟ ਦਾ ਘਾਟਾ ਕਿਸ ਤਰ੍ਹਾਂ ਪੂਰਾ ਹੋਵੇਗਾ। ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਵੱਡੀਆਂ ਵੱਡੀਆਂ ਇੰਡਸ-ਟਰੀਜ਼ ਹਨ ਅਤੇ ਸਿਨਮੇ ਹਨ, ਟਰਾਂਸਪੋਰਟ ਹੈ. ਉਨ੍ਹਾਂ ਨੂੰ ਨੈਸ਼ਨੇਲਾਈਜ਼ ਕਰਨਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਕਰਨ ਨਾਲ ਕਰੋੜਾਂ ਰੁਪਏ ਮੁਨਾਫੇ ਵੱਜੋਂ ਸਰਕਾਰ ਨੂੰ ਮਿਲ ਸਕਦੇ ਹਨ ਅਤੇ ਇਸ ਤਰ੍ਹਾਂ ਕਰਨ ਨਾਲ ਪਬਲਿਕ ਸੈਕਟਰ ਨੂੰ ਮਜ਼ਬੂਤ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਦੇ ਮਹਿਕਮੇ ਵਿਚ ਸੀ. ਈ. ਓ., ਏ. ਡੀ. ਪੀ. ਆਈ ਅਤੇ D.D.P.I. ਬਹੁਤ ਸਾਰੀਆਂ ਪੋਸਟਾਂ ਵਾਧੂ ਹਨ, ਉਨ੍ਹਾਂ ਨੂੰ ਅਬਾਲਿਸ਼ ਕਰਨਾ ਚਾਹੀਦਾ ਹੈ ਅਤੇ ਸਰਕਾਰ ਨੂੰ ਪੈਸੇ ਬਚਾਉਣੇ ਚਾਹੀਦੇ ਹਨ। ਇਸੇ ਤਰ੍ਹਾਂ ਹੀ ਪੁਲਿਸ ਮਹਿਕਮੇ ਦੇ ਵਿਚ ਜਿਹੜੀਆਂ ਐਡੀਸ਼ਨਲ ਆਈ. ਜੀ. ਪੁਲਿਸ ਅਸਿਸਟੈਂਟ ਆਈ. ਜੀ., ਪੁਲਿਸ ਐਡੀਸ਼ਨਲ ਐਸ. ਪੀ. ਜਾਂ ਐਡੀਸ਼ਨਲ ਐਸ. ਐਸ. ਪੀ, ਅਤੇ ਐਡੀਸ਼ਨਲ ਡਿਪਟੀ ਕਮਿਸ਼ਨਰਾਂ ਦੀਆਂ ਪੋਸਟਾਂ ਹਨ ਉਨ੍ਹਾਂ ਨੂੰ ਵੀ ਅਬਾਲਿਸ਼ ਕਰਨਾ ਚਾਹੀਦਾ ਹੈ। ਅਫਸਰ ਬਹੁਤ ਵਧ ਗਏ ਹਨ। ਕੋਆਪਰੇਟਿਵ ਦੇ ਮਹਿਕਮੇ ਵਿਚ 9 ਐਡੀਸ਼ਨਲ ਰਜਿਸਟਰਾਰ ਦੇ ਅਹੁਦੇ ਖਤਮ ਕਰਨੇ ਚਾਹੀਦੇ ਹਨ। ਇਸ ਕਰਕੇ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਹੜ੍ਹਾਂ ਅਤੇ ਗੜ੍ਹਿਆਂ ਨਾਲ ਬਹੁਤ ਤਬਾਹੀ ਹੋਈ ਹੈ। ਮੇਰੇ ਹਲਕੇ ਵਿਚ 25 ਪਿੰਡ ਤਾਂ ਬਿਲਕੁਲ ਸਾਫ ਹੋ ਗਏ ਹਨ। ਇਸ ਕਰਕੇ ਇਸ ਵਾਸਤੇ ਵੱਧ ਪੈਸੇ ਦੇਣੇ ਚਾਹੀਦੇ ਹਨ।

ਫਿਰ ਮੈਂ ਇਕ ਗਲ ਸਮਾਜਿਕ ਭਲਾਈ ਦੇ ਮਹਿਕਮੇ ਬਾਰੇ ਕਹਿਣਾ ਚਾਹੁੰਦਾ ਹਾਂ। ਇਹ ਕਹਿੰਦੇ ਹਨ ਕਿ ਅਸੀਂ ਨਿਊਟਰੀਸ਼ਨ ਸੈਂਟਰ ਖੋਲ੍ਹੇ ਹਨ। ਇਸ ਬਾਰੇ ਜ਼ੀਰੋ ਤੋਂ 6 ਸਾਲ ਦੀ ਉਮਰ ਦੇ ਬੱਚਿਆਂ ਨੂੰ ਜਿਹੜੀ ਡਾਈਟ ਦਿੱਤੀ ਜਾਣੀ ਸੀ, ਉਸ ਸਬੰਧ ਵਿਚ ਇਕ ਇਨਕੁਆਇਰੀ ਲੁਧਿਆਣੇ ਹੋਈ ਸੀ ਪਰ ਉਹ ਕੇਸ ਠੱਪ ਕਰ ਦਿੱਤਾ ਗਿਆ। ਉਸ ਕੇਸ ਵਿਚ ਵੱਡੇ ਵੱਡੇ ਅਫਸਰਾਂ ਨੇ ਲੱਖਾਂ ਰੁਪਏ ਖਾਧੇ ਸਨ ਅਤੇ ਗਬਨ ਕੀਤੇ ਸਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਗਬਨ ਕਢਣੇ ਚਾਹੀਦੇ ਹਨ। ਕਿਉਂਕਿ ਇਨ੍ਹਾਂ ਦੀ ਬੈਲੇਂਸ ਡਾਈਟ ਦਾ ਸਵਾਲ ਹੈ, ਇਸ ਲਈ ਇਸ ਗਲ ਵਲ ਇਸ ਸਰਕਾਰ ਨੂੰ ਪੂਰਾ ਧਿਆਨ ਦੇਣਾ

**Expunged as ordered by the Chair.

[ਮਾਸਟਰ ਚੰਦ ਸਿੰਘ]

ਚਾਹੀਦਾ ਹੈ। ਬਾਕੀ ਸਾਡੇ ਪਿੰਡਾਂ ਵਿਚ ਚੁਲ੍ਹਾ ਟੈਕਸ ਲਿਆ ਜਾਂਦਾ ਹੈ, ਇਸ ਟੈਕਸ ਰਾਹੀਂ ਲੋਕਾਂ ਕੋਲੋਂ ਬਹੁਤ ਸਾਰਾ ਰੁਪਿਆ ਉਗਰਾਹਿਆ ਜਾਂਦਾ ਹੈ। ਜਦੋਂ ਇਥੇ ਸੰਜੇ ਗਾਂਧੀ ਆਇਆ ਤਾਂ ਜਿਹੜੇ ਬੀ. ਡੀ. ਓ. ਹਨ ਇਹ ਕਾਫੀ ਰੁਪਿਆ ਲੋਕਾਂ ਕੋਲੋਂ .........

**ਸ਼੍ਰੀ ਸਭਾਪਤੀ :** ਇਹ ਰੈਪੀਟੀਸ਼ਨ ਹੈ। ਹੁਣ ਤੁਸੀਂ ਖਤਮ ਕਰੋ।

**ਮਾਸਟਰ ਚੰਦ ਸਿੰਘ :** ਮੈਂ ਤੁਹਾਨੂੰ ਦੱਸਿਆ ਸੀ ਕਿ ਉਸ ਬੀ. ਡੀ. ਓ. ਨੇ ਆਪਦੇ ਪਿੰਡ ਦੇ ਲੋਕਾਂ ਤੋਂ 798 ਰੁਪਏ 80 ਪੈਸੇ ਇਕੱਠੇ ਕਰਕੇ ਇਨ੍ਹਾਂ ਨੂੰ ਦਿੱਤੇ, ਇਸੇ ਤਰ੍ਹਾਂ ਦੇ ਜਿਹੜੇ ਹੋਰ ਵੀ ਕੁਰੱਪਸ਼ਨ ਦੇ ਕੇਸ ਹੋਏ ਸਨ ਉਨ੍ਹਾਂ ਦੀ ਲਿਸਟ ਬਣਾਕੇ ਨਿਹਾਲਸਿੰਘ ਵਾਲਾ ਜੀ ਨੂੰ ਦੇ ਦਿੱਤੀ ਸੀ। ਮੈਂ ਦੱਸਦਾ ਹਾਂ ਕਿ ਇਹ ਜਿਹੜੇ ਪੈਸੇ ਲੋਕ ਭਲਾਈ ਵਾਸਤੇ ਰਖੇ ਜਾਂਦੇ ਹਨ, ਇਨ੍ਹਾਂ ਵਿਚ ਕੁਰੱਪਸ਼ਨ ਚਲਦੀ ਹੈ ਅਤੇ ਠੀਕ ਤਰ੍ਹਾਂ ਨਾਲ ਲੋਕ ਭਲਾਈ ਵਾਸਤੇ ਖਰਚ ਨਹੀਂ ਹੁੰਦੇ।

ਇਕ ਗੱਲ ਮੈਂ ਮੈਡੀਕਲ ਕਾਲਜ ਬਾਰੇ ਦੱਸਦਾ ਹਾਂ ਕਿ ਜਿਹੜੇ ਮੈਡੀਕਲ ਕਾਲਜ ਦੇ ਵਿਚ ਟਰੇਨਿੰਗ ਲੈ ਰਹੇ ਹਨ, ਉਨ੍ਹਾਂ ਦੀ ਹੜਤਾਲ ਚਲ ਰਹੀ ਹੈ। ਸਾਡੀ ਗੌਰਮਿੰਟ ਨੂੰ ਉਨ੍ਹਾਂ ਦੀਆਂ ਮੰਗਾਂ ਤੇ ਪੂਰਾ ਧਿਆਨ ਦੇਣਾ ਚਾਹੀਦਾ ਹੈ। ।

**ਸ਼੍ਰੀ ਸਭਾਪਤੀ :** ਹੁਣ ਵਾਈਂਡ ਅੱਪ ਕਰੋ।

**ਮਾਸਟਰ ਚੰਦ ਸਿੰਘ :** ਮੇਰੇ ਹਲਕੇ ਵਿਚ ਇਕ ਡਿਸਪੈਂਸਰੀ ਖੋਲ੍ਹਣ ਲਈ ਮਨਜ਼ੂਰੀ ਵਾਸਤੇ ਇਕ ਅਰਜ਼ੀ ਆਈ ਸੀ। ਉਹ ਵੀ ਜ਼ਰੂਰ ਅਤੇ ਜਲਦੀ ਤੋਂ ਜਲਦੀ ਖੋਲ੍ਹ ਦੇਣੀ ਚਾਹੀਦੀ ਹੈ (ਘੰਟੀ)

ਇਕ ਗੱਲ ਮੈਂ ਮਾਰਕਿਟ ਕਮੇਟੀ ਬਾਰੇ ਵੀ ਦੱਸਣਾ ਚਾਹੁੰਦਾ ਹਾਂ ਕਿ ਬਰਨਾਲਾ ਮਾਰਕਿਟ ਕਮੇਟੀ ਦਾ ਜੋ ਚੇਅਰਮੈਨ ਹੈ ਉਸ ਨੇ 36 ਹਜ਼ਾਰ ਦੀ ਜ਼ਮੀਨ ਆਪ ਲੈ ਲਈ। ਉਸ ਕੋਲ ਪਹਿਲੇ ਇਕ ਪੈਸਾ ਵੀ ਨਹੀਂ ਸੀ ਜ਼ਮੀਨ ਖਰੀਦਣ ਲਈ, ਇਸ ਦੀ ਜ਼ਰੂਰ ਪੜਤਾਲ ਕਰਨੀ ਚਾਹੀਦੀ ਹੈ (ਘੰਟੀ)

ਇਕ ਗੱਲ ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਮੇਰੇ ਹਲਕੇ ਸ਼ੇਰਪੁਰ ਵਿਚ ਇਕ ਮੰਡੀ ਅੰਡਰ ਕੰਸਟਰਕਸ਼ਨ ਹੈ, ਉਸ ਨੂੰ ਜਲਦੀ ਹੀ ਪੂਰਾ ਕਰਨਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਅਨਾਜ ਵਗੈਰਾ ਰਖਣ ਵਿਚ ਸਹੂਲਤ ਹੋ ਸਕੇ।

**ਸ਼੍ਰੀ ਸਭਾਪਤੀ :** ਮਾਸਟਰ ਜੀ, ਤੁਸੀਂ ਟਾਈਮ ਬਹੁਤ ਲੈ ਲਿਆ ਹੈ, ਹੁਣ ਖਤਮ ਕਰੋ।

**ਮਾਸਟਰ ਚੰਦ ਸਿੰਘ :** ਬੱਸ ਜੀ, ਇਕ ਮਿੰਟ ਲਵਾਂਗਾ। ਚੇਅਰਮੈਨ ਸਾਹਿਬ, ਐਮਰਜੰਸੀ ਖਤਮ ਹੋ ਗਈ ਹੈ ਅਤੇ ਹਾਲੇ ਵੀ ਕਈਆਂ ਤੇ ਡੀ. ਆਈ. ਆਰ. ਦੇ ਕੇਸ ਚਲ ਰਹੇ ਹਨ, ਉਹ ਵਾਪਿਸ ਹੋਣੇ ਚਾਹੀਦੇ ਹਨ। ਇਸੇ ਤਰ੍ਹਾਂ ਹੀ ਕਈ ਮੀਸਾ ਦੇ ਤਹਿਤ ਵੀ ਅੰਦਰ ਕੀਤੇ ਹੋਏ ਹਨ ਉਨ੍ਹਾਂ ਨੂੰ ਜਲਦੀ ਹੀ ਰਿਹਾ ਕਰਨਾ ਚਾਹੀਦਾ ਹੈ।

ਇਕ ਗੱਲ ਮੈਂ ਜਿਹੜੀ ਮੋਹਾਲੀ ਵਿਚ ਫੈਕਟਰੀ ਹੈ ਮੋਲਿਨਜ਼ ਦੀ ਉਸ ਬਾਰੇ ਵੀ ਕਹਾਂਗਾ ਕਿ ਉਥੇ 3 ਆਦਮੀਆਂ ਤੇ ਕ੍ਰਿਮੀਨਲ ਕੇਸ ਚਲ ਰਹੇ ਹਨ ਅਤੇ 36 ਵਰਕਰਜ਼ ਉਨ੍ਹਾਂ ਨੇ ਕਢ ਦਿੱਤੇ ਹਨ। ਮੇਰੀ ਅਰਜ਼ ਹੈ ਕਿ ਉਨ੍ਹਾਂ ਨੂੰ ਜ਼ਰੂਰ ਅਤੇ ਜਲਦੀ ਹੀ ਬਹਾਲ ਕਰ ਦੇਣਾ ਚਾਹੀਦਾ ਹੈ।

ਜਿਹੜੀ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਬਣਾਈ ਹੈ, ਇਹ ਹਰੀਜਨਾਂ ਨੂੰ ਠੀਕ ਤਰ੍ਹਾਂ ਨਾਲ ਕਰਜ਼ੇ ਨਹੀਂ ਦਿੰਦੀ। ਹਰੀਜਨਾਂ ਨੇ ਕਰਜ਼ੇ ਲੈਣ ਵਾਸਤੇ ਜਿਹੜੇ ਫ਼ਾਰਮ ਭਰੇ ਹਨ ਉਹ ਡੇਟ

ਬਾਊਂਡ ਹਨ । ਇਸ ਲਈ ਮੈਂ ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਹਰੀਜਨਾਂ ਨੂੰ ਕਰਜ਼ੇ ਛੇਤੀ ਹੀ ਦੇਣੇ ਚਾਹੀਦੇ ਹਨ । (ਘੰਟੀ)

ਬਾਕੀ ਮੈਂ ਬੈਕਵਰਡ ਕਲਾਸਿਜ਼ ਵਾਸਤੇ ਵੀ ਇਹ ਅਰਜ਼ ਕਰ ਦੇਵਾਂ ਕਿ ਇਨ੍ਹਾਂ ਨੂੰ 2 ਸਰਟੀ-ਫੀਕੇਟ ਦੇਣੇ ਪੈਂਦੇ ਹਨ । (ਘੰਟੀ) ਬੱਸ ਜੀ, ਮੈਂ ਖਤਮ ਹੀ ਕਰਨ ਲਗਾ ਹਾਂ । ਇਹ ਸਰਟੀਫੀਕੇਟ ਇਕ ਕਰ ਦੇਣਾ ਚਾਹੀਦਾ ਹੈ ।

ਇਕ ਇਨ੍ਹਾਂ ਨੇ ਬਾਊਂਡਿੰਗ ਲੇਬਰ ਖ਼ਤਮ ਕਰਨ ਵਾਸਤੇ ਐਲਾਨ ਤਾਂ ਬਹੁਤ ਕੀਤਾ ਹੈ ਪਰ ਹਾਲੇ ਇਹ ਖਤਮ ਨਹੀਂ ਹੋਈ । (ਘੰਟੀ) ** ** **

**ਸ੍ਰੀ ਸਭਾਪਤੀ :** ਆਨਰੇਬਲ ਮੈਂਬਰ ਹੁਣ ਜੋ ਕੁਝ ਵੀ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ ।

(ਇਸ ਵੇਲੇ ਮਾਨਯੋਗ ਮੈਂਬਰ ਸ੍ਰੀ ਗੁਰਦਿਆਲ ਸੈਣੀ ਖੜੇ ਹੋਕੇ ਕੁਝ ਬੋਲ ਰਹੇ ਸਨ )

** **

**ਸ੍ਰੀ ਸਭਾਪਤੀ :** ਜੋ ਕੁਝ ਬਗੈਰ ਪਰਮਿਸ਼ਨ ਦੇ ਕਿਹਾ ਜਾਂਦਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ। ਹੁਣ ਸ਼ਰਮਾ ਜੀ ਬੋਲਣਗੇ । 1.00 ਵਜੇ ਗਿਲੋਟਿਨ ਐਪਲਾਈ ਹੋਣਾ ਹੈ ।

**ਵਿੱਤ ਮੰਤਰੀ** (ਸ੍ਰੀ ਹੰਸ ਰਾਜ ਸ਼ਰਮਾ) : ਚੇਅਰਮੈਨ ਸਾਹਿਬ, ਕੁਝ ਮੈਂਬਰਾਂ ਨੇ ਐਪਰੋਪਰੀਏਸ਼ਨ ਬਿਲ ਤੇ ਬੋਲਦਿਆਂ ਹੋਇਆਂ ਚੰਗੀਆਂ ਸੁਜੈਸ਼ਨਜ਼ ਦਿੱਤੀਆਂ ਹਨ । ਇਹ ਬਜਟ ਇਸੇ ਵਾਸਤੇ ਹਾਊਸ ਵਿਚ ਪੇਸ਼ ਹੁੰਦਾ ਹੈ ਕਿ ਇਸ ਤੇ ਮੈਂਬਰਜ਼ ਸਾਹਿਬਾਨ ਬਹਿਸ ਕਰਨ ਅਤੇ ਆਪਣੇ ਸੁਝਾਵ ਸਰਕਾਰ ਨੂੰ ਦੇਣ । ਚੇਅਰਮੈਨ ਸਾਹਿਬ, ਮੈਂ ਇਸ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਜਿਹੜੀ ਆਰਥਿਕ ਪਾਲਿਸੀ ਤੇ ਪਲੈਨਿੰਗ ਪਾਲਿਸੀ ਬਣਾਈ ਹੈ ਉਸ ਦਾ ਮਕਸਦ ਇਹੀ ਹੈ ਕਿ ਖੇਤੀਬਾੜੀ , ਐਗਰੀ-ਕਲਚਰ ਅਤੇ ਇੰਡਸਟਰੀ ਦੀ ਪੈਦਾਵਾਰ ਵੱਧਦੀ ਰਹੇ । ਇਕ ਗੱਲ ਵਿਸ਼ੇਸ਼ ਇਹ ਹੈ ਕਿ ਅਸੀਂ ਪੈਸੇ ਦੀ ਐਲੋਕੇਸ਼ਨ ਵੀ ਇਸ ਢੰਗ ਨਾਲ ਕੀਤੀ ਹੈ ਕਿ ਜਿਸ ਨਾਲ ਇਰੀਗੇਸ਼ਨ , ਪਾਵਰ, ਇੰਡਸਟਰੀ, ਰੋਡ ਕਨਸਟਰਕਸ਼ਨ ਅਤੇ ਟਰਾਂਸਪੋਰਟ ਵਲ ਪੈਸਾ ਹਰ ਸਾਲ ਵਧਦਾ ਹੀ ਗਿਆ ਹੈ । ਔਰ ਸਿਰਫ ਪ੍ਰੋਡਕਸ਼ਨ ਹੀ ਨਹੀਂ ਵਧਾਈ ਬਲਕਿ ਇਸ ਦੇ ਨਾਲ ਹੀ ਜਿਹੜੇ ਗਰੀਬ ਆਦਮੀ ਹਨ, ਜਿਹੜੇ ਕਾਰ-ਖਾਨਿਆਂ ਵਿਚ ਕੰਮ ਕਰਦੇ ਹਨ, ਉਨ੍ਹਾਂ ਲਈ ਵੀ ਬਹੁਤ ਪੈਸਾ ਕਢਿਆ ਹੈ ਤਾਕਿ ਸਿਰਫ ਪੈਦਾਵਾਰ ਹੀ ਨਾ ਵੱਧੇ ਬਲਕਿ ਉਸ ਪੈਦਾਵਾਰ ਦੀ ਰਾਹਤ ਵੀ ਕਾਮਿਆਂ ਨੂੰ ਮਿਲ ਸਕੇ ।

ਔਰ ਦੂਸਰੀ ਗੱਲ ਇਹ ਹੈ ਕਿ ਅਸੀਂ ਸਾਰੇ ਢਾਂਚੇ ਨੂੰ ਇਸ ਢੰਗ ਨਾਲ ਮੋਲਡ ਕੀਤਾ ਹੈ ਕਿ ਪਿਛਲੇ 5 ਬਜਟਾਂ ਵਿਚ ਇਹ ਗੱਲ ਬਿਲਕੁਲ ਜ਼ਾਹਿਰ ਹੈ ਕਿ ਜਿਹੜੀਆਂ ਪਲੈਨਜ਼ ਬਣਾਈਆਂ ਗਈਆਂ,ਉਨ੍ਹਾਂ ਪਲੈਨਜ਼ ਨੂੰ ਬਣਾਉਣ ਦਾ ਮਕਸਦ ਇਹ ਸੀ ਕਿ ਆਮ ਗਰੀਬ ਆਦਮੀ ਨੂੰ ਇਸ ਦਾ ਫਾਇਦਾ ਮਿਲੇ । ਮੈਨੂੰ ਖੁਸ਼ੀ ਹੈ ਕਿ ਜੋਸ਼ ਜੀ ਨੇ ਇਹ ਗੱਲ ਮੰਨੀ ਹੈ ਕਿ ਇਹ ਬਜਟ ਬਰੇਕ ਫਰਾਮ ਦੀ ਪਾਸਟ ਪਰੈਕਟਿਸ ਹੈ ਅਤੇ ਇਸ ਵਿਚ ਸੋਸ਼ਲ ਕੰਟੈਂਟ ਹੈ । ਇਸ ਬਜਟ ਵਿਚ ਸੋਸ਼ਲ ਵੈਲਫੇਅਰ ਦਾ ਧਿਆਨ ਰੱਖਿਆ ਗਿਆ ਹੈ ।

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਗੁਰਦੇਵ ਸਿੰਘ ਬਾਦਲ ਪੁਆਇੰਟ ਆਫ ਆਰਡਰ ਤੇ ਖੜੇ ਹੋਏ )

**ਸ੍ਰੀ ਸਭਾਪਤੀ :** ਬਾਦਲ ਜੀ, ਤੁਹਾਡੀ ਪਾਰਟੀ ਦਾ ਸਮਾਂ ਖਤਮ ਹੋ ਚੁਕਾ ਹੈ, ਓਵਰ ਡਰਾਫਟਿੰਗ ਨਹੀਂ ਹੋ ਸਕਦੀ ।

**Not recorded as ordered by the Chair.

**ਸਰਦਾਰ ਗੁਰਦੇਵ ਸਿੰਘ ਬਾਦਲ :** ਮੇਰਾ ਇਕ ਛੋਟਾ ਜਿਹਾ ਪੁਆਇੰਟ ਹੈ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜਾ ਇਹ ਬਿਲ 11 ਕਰੋੜ ਕੁਝ ਲੱਖ ਰੁਪਏ ਦਾ ਰਖਿਆ ਹੈ, ਇਸ ਵਿਚ ਸਾਡੇ ਵਾਸਤੇ ਕੁਝ ਨਹੀਂ ਰਖਿਆ । ਇਹ ਐਵੇਂ ਹੀ ਡੀਂਗਾਂ ਮਾਰੀ ਜਾ ਰਹੇ ਹਨ।

**ਵਿੱਤ ਮੰਤਰੀ :** ਮੈਂ ਇਹ ਕਹਿ ਰਿਹਾ ਸੀ ਕਿ ਜਿਹੜਾ ਖੇਤ ਮਜ਼ਦੂਰ ਹੈ ਉਸ ਦੀ ਵੀ ਵੇਜਿਜ਼ ਵਿਚ ਵਾਧਾ ਕੀਤਾ ਹੈ। ਇੰਡਸਟਰੀਅਲ ਵਰਕਰਜ਼ ਦੇ ਵੇਜਿਜ਼ ਵਿਚ ਵੀ ਵਾਧਾ ਕੀਤਾ ਹੈ।

12.32 P.M. (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅਸੀਂ ਕਾਫ਼ੀ ਰਿਆਇਤਾਂ ਦਿੱਤੀਆਂ ਹਨ । ਲੈਂਡ ਰੈਵੀਨਿਊ ਕਿਸਾਨਾਂ ਦਾ ਮਾਫ ਕੀਤਾ ਹੈ । ਬਿਜਲੀ ਦੇ ਰੇਟ ਘੱਟ ਕੀਤੇ ਹਨ । ਕਈਆਂ ਦਾ ਹਾਊਸ ਟੈਕਸ ਮਾਫ ਕੀਤਾ ਹੈ। ਸਾਡੀ ਸਰਕਾਰ ਉਥੇ ਹੀ ਟੈਕਸ ਲਗਾਉਣਾ ਚਾਹੁੰਦੀ ਹੈ ਜਿੱਥੇ ਲੋੜ ਹੁੰਦੀ ਹੈ। ਇਹ ਨਹੀਂ ਹੋਣਾ ਚਾਹੀਦਾ ਕਿ ਜ਼ਮੀਨਾਂ ਵਾਲੇ ਨੂੰ ਹੀ ਰਿਆਇਤਾਂ ਦਿੱਤੀਆਂ ਜਾਣ । ਇਹ ਰਿਆਇਤਾਂ ਖੇਤ ਮਜ਼ਦੂਰ ਨੂੰ, ਇੰਡਸਟਰੀ ਦੇ ਮਜ਼ਦੂਰ ਨੂੰ ਅਤੇ ਕਿਰਾਏਦਾਰ ਨੂੰ ਦੇਣ ਲਈ ਕਦਮ ਚੁਕੇ ਹਨ ਅਤੇ ਕਦਮ ਚੁਕੇ ਜਾ ਰਹੇ ਹਨ। (ਵਿਘਨ)

ਸਰਦਾਰ ਗੁਰਦੇਵ ਸਿਘ ਬਾਦਲ : ** **

**ਸ੍ਰੀ ਸਪੀਕਰ :** ਬਾਦਲ ਸਾਹਿਬ, ਜੋ ਕੁਝ ਵੀ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਬੋਲ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ ।

**ਵਿੱਤ ਮੰਤਰੀ :** ਸਪੀਕਰ ਸਾਹਿਬ, ਅਸੀਂ ਪ੍ਰੋਡਕਸ਼ਨ ਵੀ ਵਧਾਈ ਹੈ। ਅਸੀਂ ਉਨ੍ਹਾਂ ਦੀ ਵੀ ਮਦਦ ਕਰ ਰਹੇ ਹਾਂ ਜਿਨ੍ਹਾਂ ਦੇ ਕੋਲ ਆਪਣਾ ਕੋਈ ਕਾਰਖਾਨਾ ਨਹੀਂ, ਕੋਈ ਆਪਣਾ ਮਕਾਨ ਨਹੀਂ, ਅਸੀਂ ਇਨ੍ਹਾਂ ਕਲਾਸਿਜ਼ ਨੂੰ ਰਿਆਇਤਾਂ ਦਿੱਤੀਆਂ ਹਨ ਅਤੇ ਹੋਰ ਪੈਸਾ ਵੀ ਰਖਿਆ ਹੈ। (ਵਿਘਨ) ਸਪੀਕਰ ਸਾਹਿਬ, ਪ੍ਰੋਡਕਸ਼ਨ ਵਧਾਉਣ ਦੇ ਸਾਧਨ ਹੋਰ ਕਰਾਂਗੇ ਤਾਕਿ ਵਧਾਈ ਜਾ ਸਕੇ । ਅਸੀਂ ਉਨ੍ਹਾਂ ਲੋਕਾਂ ਦਾ ਖਿਆਲ ਰੱਖਾਂਗੇ ਜਿਹੜੇ ਆਰਗੇਨਾਈਜ਼ਡ ਨਹੀਂ, ਜਿਨ੍ਹਾਂ ਦੇ ਹੱਥ ਵਿਚ ਪ੍ਰੋਡਕਸ਼ਨ ਵਧਾਉਣ ਲਈ ਸਾਧਨ ਨਹੀਂ, ਜਿਹੜੇ ਪਛੜੇ ਅਤੇ ਗਰੀਬ ਹਨ ਉਨ੍ਹਾਂ ਵੱਲ ਸਾਡੀ ਸਰਕਾਰ ਧਿਆਨ ਦੇਵੇਗੀ। ਇਹ ਹੀ ਨੀਅਤ ਸਾਡੀ ਸਰਕਾਰ ਦੀ ਹੈ। ਫੇਰ, ਸਪੀਕਰ ਸਾਹਿਬ, ਜੋ ਪਰ ਕੈਪੀਟਾ ਇਨਕਮ ਪੰਜਾਬ ਦੀ ਵਧੀ ਹੈ ਉਸ ਦੇ ਨਾਲ ਖੇਤ ਮਜ਼ਦੂਰ ਦੀ ਤਨਖਾਹ ਵੀ ਵਧੀ ਹੈ। ਇਕ ਹੋਰ ਗੱਲ ਦੱਸਦਾ ਹਾਂ ਕਿ ਹਰ ਪਿੰਡ ਦੇ ਵਿਚ ਬਿਜਲੀ ਗਈ ਹੈ, ਗਰੀਬਾਂ ਦੇ ਘਰ ਵਿਚ ਬਿਜਲੀ ਗਈ ਹੈ। ਇਸ ਦੇ ਨਾਲ ਪਿੰਡਾਂ ਦੇ ਵਿਚ ਗਰੀਬਾਂ ਨੂੰ ਪਲਾਟਸ ਵਗੈਰਾ ਦਿੱਤੇ ਗਏ ਹਨ । ਜਿਨ੍ਹਾਂ ਪਿੰਡਾਂ ਦੀਆਂ ਪੰਚਾਇਤਾਂ ਦੇ ਕੋਲ ਜ਼ਮੀਨ ਨਹੀਂ ਸੀ ਉਥੇ ਸਰਕਾਰ ਨੇ 2 ਕਰੋੜ ਰੁਪਿਆ ਖਰਚ ਕੀਤਾ ਹੈ ਤਾਕਿ ਜ਼ਮੀਨਾਂ ਐਕੁਆਇਰ ਕਰਕੇ ਪਲਾਟਸ ਦਿੱਤੇ ਜਾ ਸਕਣ । 75 ਲੱਖ ਰੁਪਿਆ ਇਸ ਵਾਰ ਵੀ ਰਖਿਆ ਹੈ। ਇਹ ਮਕਾਨ ਬਣਾਉਣ ਦੇ ਵਾਸਤੇ ਰੁਪਿਆ ਦਿੱਤਾ ਜਾਵੇਗਾ ਅਤੇ ਬੈਂਕਾਂ ਤੋਂ ਕਰਜ਼ੇ ਲੈ ਕੇ ਦੇਵਾਂਗੇ । ਕੁਝ ਮੈਂਬਰਾਂ ਨੂੰ ਗਲਤ ਫਹਿਮੀ ਹੋ ਗਈ ਹੈ ਕਿ ਹਰੀਜਨਾਂ ਦੇ ਵਾਸਤੇ ਕੁਝ ਨਹੀਂ ਰਖਿਆ ਗਿਆ । ਅਸੀਂ ਹਰੀਜਨ ਕਾਰਪਰੇਸ਼ਨ ਦੇ ਵਿਚ, ਬੈਕਵਰਡ ਕਲਾਸਿਜ਼ ਦੀ ਕਾਰਪੋਰੇਸ਼ਨ ਦੇ ਵਿਚ ਹਰੀਜਨਾਂ ਲਈ ਪੈਸਾ ਰਖਿਆ ਹੈ ਉਹ ਪੈਸਾ ਲੈ ਕੇ ਜ਼ਮੀਨ ਖਰੀਦ ਸਕਦੇ ਹਨ, ਮਕਾਨ ਬਣਾ ਸਕਦੇ ਹਨ। ਇਸ ਦਾ ਬਾਕਾਇਦਾ ਬਜਟ ਦੇ ਵਿਚ ਇੰਤਜ਼ਾਮ ਕੀਤਾ ਹੋਇਆ ਹੈ। (ਵਿਘਨ) ਜਿਹੜੇ ਮੈਂਬਰ ਕਹਿੰਦੇ ਹਨ ਉਹ ਮੇਰੇ ਕੋਲ ਕਿਸੇ ਵਕਤ ਆ ਜਾਣ ਮੈਂ ਉਨ੍ਹਾਂ ਨੂੰ ਸਮਝਾ ਦੇਵਾਂਗਾ ਔਰ ਦੱਸ ਦੇਵਾਂਗਾ ਕਿ ਕਿੰਨੇ ਸਫੇ ਤੇ ਇਹ ਬਜਟ ਦੇ ਵਿਚ ਦਿੱਤਾ ਹੋਇਆ

**Not recorded as ordered by the Chair.

ਹੈ। ਇਸ ਬਜਟ ਦੇ ਵਿਚ ਡਿਵੈਲਪਮੈਂਟ ਅਤੇ ਰੋਜ਼ਗਾਰ ਦੇਣ ਦੇ ਵਾਸਤੇ ਇਕ ਸਕੀਮ ਅਪ੍ਰੈਂਟਿਸਸ਼ਿਪ ਸ਼ੁਰੂ ਕੀਤੀ ਹੈ ਤਾਕਿ ਜ਼ਿਆਦਾ ਤੋਂ ਜ਼ਿਆਦਾ ਰੋਜ਼ਗਾਰ ਦਿੱਤਾ ਜਾ ਸਕੇ। ਜੋਸ਼ ਸਾਹਿਬ ਨੇ ਜੋ ਕਿਹਾ ਹੈ ਉਸ ਤੇ ਜ਼ਰੂਰ ਗੌਰ ਕਰਾਂਗੇ। (ਸਰਦਾਰ ਗੁਰਦੇਵ ਸਿੰਘ ਬਾਦਲ ਵਲੋਂ ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ.:** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਦੋਸਤ ਸਰਦਾਰ ਗੁਰਦੇਵ ਸਿੰਘ ਬਾਦਲ ਨੂੰ ਕਹਿਣਾ ਚਾਹੁੰਦਾ ਹਾਂ ਕਿ 1967 ਅਤੇ 1969 ਦੇ ਵਿਚ ਤੁਹਾਡੀ ਪਾਰਟੀ ਦੀ ਸਰਕਾਰ ਸੀ ਤਾਂ ਤੁਸੀਂ ਉਦੋਂ ਹਰੀਜਨਾਂ ਨੂੰ ਨਹੀਂ ਰਿਆਇਤਾਂ ਦਿੱਤੀਆਂ, ਉਸ ਵੇਲੇ ਆਪਣੀ ਪਾਰਟੀ ਨੂੰ ਕਿਉਂ ਨਹੀਂ ਤੁਸੀਂ ਕਿਹਾ? ਸਾਡੀ ਪਾਰਟੀ ਤਾਂ ਬਹੁਤ ਕੁਝ ਕਰ ਰਹੀ ਹੈ। ਹੁਣ ਤੁਸੀਂ ਪੁਲੀਟੀਕਲ ਮਾਮਲਾ ਬਣਾ ਕੇ ਇਹ ਉਠਾ ਰਹੇ ਹੋ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਹ ਫੈਸਲਾ ਕਰਕੇ ਫਿਰ ਰੌਲਾ ਪਾਈ ਜਾ ਰਹੇ ਹਨ ਅਤੇ ਮੈਨੂੰ ਆਪਣੀ ਸਪੀਚ ਖਤਮ ਨਹੀਂ ਕਰਨ ਦੇ ਰਹੇ। ਇਹ ਵਾਅਦਾ ਕਰਕੇ ਮੁਕਰੀ ਜਾ ਰਹੇ ਹਨ। ਹਾਲੇ ਤਾਂ ਕੱਲ ਹੀ ਵਾਅਦਾ ਤੁਸੀਂ ਕੀਤਾ ਹੈ। (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ:** ** **

**ਸ੍ਰੀ ਸਪੀਕਰ:** ਬਾਦਲ ਸਾਹਿਬ, ਤੁਸੀਂ ਤਾਂ ਆਪਣੇ ਵਾਅਦੇ ਤੋਂ ਮੁੱਕਰ ਜਾਂਦੇ ਹੋ। ਜੋ ਸ਼ਬਦ ਬਾਦਲ ਸਾਹਿਬ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤੇ ਜਾਣ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਜਿਹੜੀ ਹਰੀਜਨਾਂ ਦੀ ਕਾਰਪੋਰੇਸ਼ਨ ਹੈ ਹੁਣ ਮੈਂ ਇਕ ਗੱਲ ਉਸ ਦੇ ਬਾਰੇ ਦੱਸ ਦਿੰਦਾ ਹਾਂ। ਮੈਂ ਬੜੀ ਜ਼ਿੰਮੇਵਾਰੀ ਨਾਲ ਇਹ ਬਿਆਨ ਦੇ ਰਿਹਾ ਹਾਂ ਕਿ ਪਹਿਲੇ ਹਰੀਜਨਾਂ ਨੂੰ ਇਸ ਕਾਰਪੋਰੇਸ਼ਨ ਦੇ ਰਾਹੀਂ 9 ਪ੍ਰਤੀਸ਼ਤ ਦਰ ਤੇ ਸੂਦ ਤੇ ਕਰਜ਼ਾ ਦਿੱਤਾ ਜਾਂਦਾ ਸੀ ਪਰ ਸਾਡੀ ਸਰਕਾਰ ਨੇ ਉਨ੍ਹਾਂ ਨੂੰ 3 ਪ੍ਰਤੀਸ਼ਤ ਸੂਦ ਤੇ ਕਰਜ਼ਾ ਦਿੱਤਾ ਹੈ। ਇਸ ਗੱਲ ਤੋਂ ਸਾਰੇ ਹਰੀਜਨ ਮੈਂਬਰ ਜਾਣਦੇ ਹਨ, ਇਹ ਜਿਹੜੇ ਰੌਲਾ ਪਾਉਂਦੇ ਹਨ, ਇਨ੍ਹਾਂ ਨੂੰ ਵੀ ਇਸ ਗੱਲ ਦਾ ਪਤਾ ਹੈ। 3 ਪ੍ਰਤੀਸ਼ਤ ਸੂਦ ਤੇ ਸਾਡੀ ਸਰਕਾਰ ਨੇ ਹੀ ਪੈਸਾ ਦਿੱਤਾ ਹੈ ਹੋਰ ਕਿਸੇ ਸਰਕਾਰ ਨੇ ਨਹੀਂ ਦਿੱਤਾ ਹੈ। (ਸਰਦਾਰ ਦਰਬਾਰਾ ਸਿੰਘ ਵਲੋਂ ਵਿਘਨ)

**ਸਰਦਾਰ ਦਰਬਾਰਾ ਸਿੰਘ:** ** **

**ਸ੍ਰੀ ਸਪੀਕਰ:** ਮੈਨੂੰ ਖਿਆਲ ਸੀ ਕਿ ਤੁਸੀਂ ਪੁਰਾਣੇ ਸਪੀਕਰ ਰਹੇ ਹੋ ਔਰ ਤੁਹਾਡਾ ਪੁਆਇੰਟ ਆਫ ਆਰਡਰ ਹੀ ਹੋਵੇਗਾ ਪਰ ਇਹ ਤਾਂ ਤੁਹਾਡਾ ਪੁਆਇੰਟ ਆਫ ਆਰਡਰ ਨਹੀਂ ਬਣਦਾ। (ਹਾਸਾ)

**ਵਿੱਤ ਮੰਤਰੀ:** ਸਪੀਕਰ ਸਾਹਿਬ, ਸਰਦਾਰ ਦਿਲਬਾਗ ਸਿੰਘ ਹੋਰਾਂ ਨੇ, ਜੋ ਕਿ ਪੰਜਾਬ ਟਰਾਂਸਪੋਰਟਰਜ਼ ਯੂਨੀਅਨ ਦੇ ਪ੍ਰਧਾਨ ਹਨ, ਸੀ. ਐਮ. ਸਾਹਿਬ ਨਾਲ ਗੱਲ ਬਾਤ ਕੀਤੀ ਸੀ ਔਰ ਮੇਰੇ ਨਾਲ ਵੀ ਉਨ੍ਹਾਂ ਨੇ ਗੱਲ ਕੀਤੀ ਸੀ। ਸੀ. ਐਮ. ਸਾਹਿਬ ਨਾਲ ਗਲ ਬਾਤ ਕਰਨ ਤੋਂ ਬਾਅਦ ਇਹ ਫੈਸਲਾ ਕੀਤਾ ਗਿਆ ਹੈ ਕਿ ਟੋਲ ਟੈਕਸ ਸਾਰੇ ਪੰਜਾਬ ਵਿਚ ਮੁਆਫ ਕਰ ਦਿੱਤਾ ਜਾਏ। ਜਿੱਥੋਂ ਤੱਕ ਵਾਟਰ ਰੇਟ ਦਾ ਸੁਆਲ ਹੈ ਉਸ ਲਈ ਸੋਮਵਾਰ ਨੂੰ ਮੀਟਿੰਗ ਬੁਲਾਈ ਹੋਈ ਹੈ ਔਰ ਮੁਨਾਸਿਬ ਤੌਰ ਤੇ ਹਮਦਰਦਾਨਾ ਤੌਰ ਤੇ ਉਸ ਤੇ ਵਿਚਾਰ ਹੋਏਗਾ।

---

**Not recorded expunged as ordered by the Chair.

[ਵਿੱਤ ਮੰਤਰੀ]

ਇਸ ਤਰ੍ਹਾਂ ਨਾਲ ਜੋ ਹੋਰ ਮੈਂਬਰਾਂ ਨੇ ਸੁਝਾਓ ਦਿੱਤੇ ਹਨ ਉਨ੍ਹਾਂ ਸੁਝਾਵਾਂ ਤੇ ਪੂਰਾ ਗੌਰ ਕੀਤਾ ਜਾਏਗਾ। ਐਨਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਸ ਤਰ੍ਹਾਂ ਪਿੱਛੇ ਅਸੀਂ ਕਿਸਾਨਾਂ ਦੀ ਮਦਦ ਕੀਤੀ ਹੈ ਭਾਵੇਂ ਹੜ੍ਹ ਆਏ ਹਨ ਭਾਵੇਂ ਗੜ੍ਹੇ ਪਏ ਹਨ ਜਿਸ ਤਰ੍ਹਾਂ ਪਹਿਲਾਂ ਉਨ੍ਹਾਂ ਦੀ ਮਦੱਦ ਕੀਤੀ ਗਈ ਹੈ ਉਸੇ ਤਰ੍ਹਾਂ ਅੱਗੇ ਨੂੰ ਵੀ ਸਰਕਾਰ ਪਿੱਛੇ ਨਹੀਂ ਰਹੇਗੀ। ਸਰਕਾਰ ਕਿਸਾਨਾਂ ਦੀ, ਸੀਰੀਆਂ ਦੀ, ਜੋ ਫਸਲਾਂ ਵਿਚ ਹਿੱਸੇਦਾਰ ਹੁੰਦੇ ਹਨ ਉਨ੍ਹਾਂ ਦੀ ਵੀ ਮਦਦ ਕਰੇਗੀ। ਕਈ ਵਾਰੀ ਗਿਰਦਾਵਰੀ ਦੂਜੇ ਦੇ ਨਾਂ ਹੁੰਦੀ ਹੈ ਲੇਕਿਨ ਅਸੀਂ ਉਨ੍ਹਾਂ ਨੂੰ ਵੀ ਹਿੱਸਾ ਦਿਵਾਇਆ ਹੈ ਜਿਨ੍ਹਾਂ ਨੇ ਅਸਲ ਕਾਸ਼ਤ ਕੀਤੀ ਹੈ। ਮੈਂ ਵਾਟਰ ਟੈਕਸ ਦੀ ਗੱਲ ਕੀਤੀ ਹੈ। ਇਥੇ ਇਹ ਮਸਲਾ ਉਠਾਇਆ ਗਿਆ ਸੀ। ਅਸੀਂ ਇਸ ਬਾਰੇ ਸੋਮਵਾਰ ਨੂੰ ਮੀਟਿੰਗ ਬੁਲਾਈ ਹੈ ਜਿਹੜੇ ਐਮ. ਐਲ. ਏਜ਼. ਪਹਿਲਾਂ ਇਸ ਦੇ ਲਈ ਬੁਲਾਏ ਸੀ ਉਹੀ ਐਮ. ਐਲ. ਏਜ਼. ਸੋਮਵਾਰ ਨੂੰ ਫਿਰ ਬੁਲਾਏ ਹਨ ਔਰ ਉਸ ਦਿਨ ਇਸ ਬਾਰੇ ਫੈਸਲਾ ਹੋਏਗਾ। (ਵਿਘਨ)

ਅੱਗੇ ਕੁਝ ਮੈਂਬਰਾਂ ਨੇ ਕਿਹਾ ਸੀ ਕਿ ਕਾਟਨ, ਗਰਾਉਂਡ ਨਟ ਔਰ ਆਇਲਸੀਡ ਦੀਆਂ ਕੀਮਤਾਂ ਜ਼ਿਆਦਾ ਮੁਕੱਰਰ ਹੋਣੀਆਂ ਚਾਹੀਦੀਆਂ ਹਨ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਪ੍ਰਾਈਸ ਕਮਿਸ਼ਨ ਨੇ 11 ਤਰੀਕ ਨੂੰ ਦਿੱਲੀ ਵਿਖੇ ਮੀਟਿੰਗ ਬੁਲਾਈ ਹੋਈ ਹੈ। ਅਫ਼ਸਰ ਸਾਹਿਬਾਨ, ਸੈਕਟਰੀ ਸਾਹਿਬ ਉਥੇ ਜਾ ਰਹੇ ਹਨ। ਜੋਸ਼ ਸਾਹਿਬ ਨੇ ਵੀ ਪੁਆਇੰਟ ਉਠਾਇਆ ਸੀ ਇਨ੍ਹਾਂ ਨੂੰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਆਪਣਾ ਸਾਰਾ ਜ਼ੋਰ ਲਗਾ ਦਿਆਂਗੇ ਔਰ ਪੰਜਾਬ ਦੇ ਕਿਸਾਨਾਂ ਦੇ ਹਿੱਤਾਂ ਨੂੰ ਮੁਕੰਮਲ ਤੌਰ ਤੇ ਸੇਫਗਾਰਡ ਕੀਤਾ ਜਾਏਗਾ। ਸੈਂਟਰਲ ਗੌਰਮਿੰਟ ਨੂੰ ਚਿਠੀ ਵੀ ਲਿਖੀ ਹੈ ਕਿ ਫਸਲਾਂ ਬੀਜਣ ਤੋਂ ਪਹਿਲਾਂ ਪ੍ਰਾਈਸਿਜ਼ ਫਿਕਸ ਕੀਤੀਆਂ ਜਾਣ।

ਪ੍ਰਾਈਵੇਟ ਕਲਾਸਿਜ਼ ਨੂੰ ਯੂ. ਡੀ. ਸੀ. ਗਰੇਡਜ਼ ਲਾਗੂ ਕਰਨ ਵਾਸਤੇ ਵੀ ਅਸੀਂ ਹਮਦਰਦਾਨਾ ਤੌਰ ਤੇ ਵਿਚਾਰ ਕਰਾਂਗੇ ਔਰ ਇਸ ਨੂੰ ਐਗਜ਼ਾਮਿਨ ਕਰਾਂਗੇ।

ਅਖੀਰ ਵਿਚ, ਸਪੀਕਰ ਸਾਹਿਬ, ਜਿਨ੍ਹਾਂ ਅਫ਼ਸਰਾਂ ਨੇ ਐਡਮਨਿਸਟਰੇਸ਼ਨ ਚਲਾਉਣ ਵਿਚ ਬੜਾ ਚੰਗਾ ਕੰਮ ਕੀਤਾ ਹੈ, ਮਹਿਕਮਿਆਂ ਨੂੰ ਚੰਗੀ ਤਰ੍ਹਾਂ ਚਲਾਉਣ ਵਿਚ ਜਿਹੜੇ ਅਫ਼ਸਰਾਂ ਨੇ ਚੰਗਾ ਕੰਮ ਕੀਤਾ ਹੈ, ਮੈਂ ਉਨ੍ਹਾਂ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿਉਂਕਿ ਉਨ੍ਹਾਂ ਨੇ ਪੰਜਾਬ ਦੀ ਤਰੱਕੀ ਵਿਚ ਬੜਾ ਵਡਾ ਹਿੱਸਾ ਪਾਇਆ ਹੈ।

ਐਨਾ ਕਹਿੰਦਾ ਹੋਇਆ ਮੈਂ ਆਪ ਦੀ ਆਗਿਆ ਨਾਲ ਬੈਠਦਾ ਹਾਂ।

**Mr. Speaker** : Question is.—

That the Punjab Appropriation (No. 2) Bill be taken into consideration at once.

*The motion was carried.*

**Mr. Speaker**: Now the House will proceed to consider the Bill clause by clause.

**CLAUSE 2**

**Mr. Speaker** : Question is—

That clause 2 stand part of the Bill.

*The motion was carried.*

## CLAUSE 3

**Mr. Speaker:** Question is—

That Clause 3 stand part of the Bill.

*The motion was carried.*

## SCHEDULE

**Mr. Speaker :** Question is—

That Schedule stand part of the Bill.

*The motion was carried.*

## CLAUSE 1

**Mr. Speaker :** Question is—

That clause 1 stand part of the Bill.

*The motion was carried.*

## TITLE

**Mr. Speaker :** Question is—

That Title be the Title of the Bill.

*The motion was carried.*

**Finance Minister** (Shri Hans Raj Sharma): Sir, I beg to move—

That the Punjab Appropriation (No. 2) Bill be passed.

**Mr. Speaker:** Motion moved—

That the Punjab Appropriation (No. 2) Bill be passed.

**Mr. Speaker:** Question is.—

That the Punjab Appropriation (No. 2) Bill be passed.

*The motion was carried.*

ਸਰਦਾਰ ਰਣਧੀਰ ਸਿੰਘ ਚੀਮਾ : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ ਇਹ ਜਿਹੜੀ ਰਿਵਾਇਤ ਹੈ ਤੁਸੀਂ ਉਸ ਦੇ ਉਲਟ ਜਾ ਰਹੇ ਹੋ। ਜਦੋਂ ਮੋਸ਼ਨ ਮੂਵ ਹੋਈ ਸੀ ਉਦੋਂ ਆਪੋਜੀਸ਼ਨ ਨੂੰ ਬੋਲਣ ਦਾ ਟਾਈਮ ਦੇਣਾ ਚਾਹੀਦਾ ਸੀ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਤਾਂ ਪੁਆਇੰਟ ਆਫ ਆਰਡਰ ਰੇਜ਼ ਕੀਤਾ ਹੈ। ਇਹ ਨਹੀਂ ਕਿਹਾ ਕਿ ਮੈਂ ਬੋਲਣਾ ਹੈ।

ਸਰਦਾਰ ਰਣਧੀਰ ਸਿੰਘ ਚੀਮਾ : ਸਪੀਕਰ ਸਾਹਿਬ, ਮੈਂ ਬੋਲਣ ਵਾਸਤੇ ਹੀ ਖੜ੍ਹਾ ਹੋਇਆ ਸੀ। (ਵਿਘਨ) ਹੁਣ ਤਾਂ ਐਮਰਜੈਂਸੀ ਖਤਮ ਹੋ ਗਈ ਹੈ।(ਵਿਘਨ)

**ਸ੍ਰੀ ਸਪੀਕਰ** : ਜੇ ਪੁਆਇੰਟ ਆਫ ਆਰਡਰ ਨਾ ਕਹਿੰਦੇ ਤਾਂ ਠੀਕ ਸੀ।

ਸਰਦਾਰ ਰਣਧੀਰ ਸਿੰਘ ਚੀਮਾ : ਇਹ ਗੱਲ ਠੀਕ ਨਹੀਂ ਹੈ, ਮੈਂ ਤਾਂ ਐਪ੍ਰੋਪ੍ਰੀਏਸ਼ਨ ਬਿਲ ਤੇ ਬੋਲਣਾ ਸੀ।

---

## THE PUNJAB STATE LEGISLATURE MEMBERS (PENSION AND MEDICAL FACILITIES REGULATION) BILL, 1977 (BILL No. 7-PLA-77)

**Revenue and Elections Minister** (Sardar Umrao Singh): Sir, I beg to move—

> That clause 4 of the Punjab State Legislature Members (Pension and Medical Facilities Regulation) Bill, 1977 (Bill No. 7-PLA-77) which was passed by the Punjab Vidhan Sabha at its meeting held on the 31st March, 1977 be reconsidered.
>
> That having reconsidered the above referred to clause the word "retired" occurring in line 3, between the letter "a" and word "Class" be deleted'
>
> If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the moving of the above motion that rule/those rules will stand suspended to that extent.

**Mr. Speaker**: Motion moved—

> That clause 4 of the Punjab State Legislature Members (Pension and Medical Facilities Regulation) Bill, 1977 (Bill No. 7-PLA-77) which was passed by the Punjab Vidhan Sabha at its meeting held on the 31st March, 1977, be reconsidered.
>
> That having reconsidered the above referred to clause the word "retired" occurring in line 3, between the letter "a" and word "Class" be deleted.
>
> If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are incosistent with the above motion that rule/those rules will stand suspended to that extent.

**ਸਰਦਾਰ ਹਰਬੰਸ ਸਿੰਘ ਜਲਾਲ** (ਫੂਲ): ਇਹ ਜਿਹੜਾ ਬਿਲ ਪੇਸ਼ ਹੋਇਆ ਹੈ, ਮੈਂ ਇਸ ਬਾਰੇ ਕੁਝ ਗੱਲਾਂ ਦਸੱਣਾ ਚਾਹੁੰਦਾ ਹਾਂ। ਪਹਿਲੇ ਮੈਂ ਕਲਾਜ਼ 4 ਦੇ ਬਾਰੇ ਦਸੱਣਾ ਚਾਹੁੰਦਾ ਹਾਂ। (ਵਿਘਨ) ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਇਹ ਹੈ ਕਿ ਜਦੋਂ ਕੋਈ ਬਿੱਲ ਹਾਊਸ ਦੇ ਸਾਹਮਣੇ ਰੀਕੰਸਿਡਰਿੰਗ

ਵਾਸਤੇ ਪੇਸ਼ ਹੋਵੇ ਤਾਂ ਉਸ ਦੇ ਵਾਸਤੇ, ਕਿਉਂਕਿ ਮਨੀ ਬਿਲ ਹੈ ਗਵਰਨਰ ਸਾਹਿਬ ਦੀ ਮਨਜ਼ੂਰੀ ਉਨ੍ਹਾਂ ਨੇ ਲੈਣੀ ਹੁੰਦੀ ਹੈ। ਪਰ ਮੈਂ ਇਹ ਸੋਚ ਵੀ ਨਹੀਂ ਸੀ ਸਕਦਾ ਕਿ ਗਵਰਨਰ ਸਾਹਿਬ ਨੇ ਬਿਲਕੁਲ ਇਕ ਲਫ਼ਜ਼ ਹੀ ਡਿਫਾਈਨ ਕਰਕੇ ਭੇਜਣਾ ਹੈ ਕਿ ਇਸ ਨੂੰ ਐਕਸੈਪਟ ਕਰ ਲਿਆ ਜਾਵੇ ਜਾਂ ਰਿਜੈਕਟ ਕਰ ਲਿਆ ਜਾਵੇ। (ਵਿਘਨ) ਸਪੀਕਰ ਸਾਹਿਬ, ਮੇਰੀ ਜੋ ਇਨਫਰਮੇਸ਼ਨ ਹੈ ਉਸ ਦੇ ਮੁਤਾਬਕ ਇਸ ਬਿਲ ਨੂੰ ਰੀਕੰਸਿਡਰ ਕਰਨ ਦੀ ਮਨਜ਼ੂਰੀ ਗਵਰਨਰ ਸਾਹਿਬ ਤੋਂ ਲਈ ਜਾਵੇ ਅਤੇ ਇਸ ਇਕ ਲਫ਼ਜ਼ ਤੋਂ ਅੱਗੇ ਪਿੱਛੇ ਨਹੀਂ ਜਾਣਾ ਚਾਹੀਦਾ। (ਵਿਘਨ) ਇਨ੍ਹਾਂ ਦੋ ਮਦਾਂ ਨੂੰ ਜਿਨ੍ਹਾਂ ਨਾਲ ਟੈਕਨੀਕਲ ਅਫੈਕਟ ਵੀ ਹੋਵੇਗਾ, ਇਹ ਬੜੀਆਂ ਜ਼ਰੂਰੀ ਮੱਦਾਂ ਹਨ। ਜੇ ਇਸ ਤੇ ਵਿਚਾਰ ਕਰ ਲਿਆ ਜਾਵੇ ਤਾਂ ਠੀਕ ਹੈ ਕਿਉਂਕਿ ਗਵਰਨਰ ਨੇ ਕੋਈ ਸ਼ਰਤ ਨਹੀਂ ਲਾਈ। (ਵਿਘਨ) ਸਪੀਕਰ ਸਾਹਿਬ, ਮੇਰੀ ਅਮੈਂਡਮੈਂਟ ਇਹ ਹੈ ਕਿ ਜਦੋਂ...........

**Mr. Speaker :** Rule 129 of the Rules of Procedure reads as under :—

"If any member desires to move an amendment which under the Constitution cannot be moved without the previous sanction or recommendation of the President or Governor, as the case may be, he shall annex to the notice required by these Rules such sanction or recommendation and the notice shall not be valid, until this requirement is complied with.

**ਸਰਦਾਰ ਹਰਬੰਸ ਸਿੰਘ ਜਲਾਲ :** ਸਪੀਕਰ ਸਾਹਿਬ, ਮੇਰੀ ਸਬਮਿਸ਼ਨ ਇਹ ਹੈ ਕਿ ਇਹ ਰੂਲ ਲਾਗੂ ਨਹੀਂ ਹੁੰਦਾ। ਤੁਸੀਂ ਇਹ ਕਿਹਾ ਹੈ ਕਿ :

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the moving of the above motion that rule/those rules will stand suspended to that extent.

ਜਦੋਂ ਤੁਸੀਂ ਆਪ ਹੀ ਰੂਲ ਸਸਪੈਂਡ ਕੀਤੇ ਹਨ ਤਾਂ ਫਿਰ ਤੁਸੀਂ ਆਪ ਹੀ ਉਸ ਰੂਲ ਨੂੰ ਕੋਟ ਕਰਦੇ ਹੋ। ਮੇਰਾ ਖਿਆਲ ਹੈ ਇਹ ਇਰੈਲੇਵੈਂਟ ਹੋ ਜਾਂਦਾ ਹੈ।

**ਸ੍ਰੀ ਸਪੀਕਰ :** ਅਸੀਂ ਕਨਸਟੀਚਿਊਸ਼ਨ ਦੇ ਮੁਤਾਬਕ ਚਲਣਾ ਹੈ।

**ਸਰਦਾਰ ਹਰਬੰਸ ਸਿੰਘ ਜਲਾਲ :** ਸਪੀਕਰ ਸਾਹਿਬ, ਮੈਂ ਇਕ ਤਾਂ ਅਮੈਂਡਮੈਂਟ ਇਹ ਦਿੱਤੀ ਸੀ ਕਿ ਇਸ ਦੇ ਵਿਚ ਜਿਥੇ ਅਰਸਾ 5 ਸਾਲ ਦਾ ਕੀਤਾ ਸੀ, ਇਸ ਨੂੰ ਡਿਫਾਈਨ ਨਹੀਂ ਕੀਤਾ। ਜੇ ਕਿਸੇ ਟੈਕਨੀਕਲ ਵਜ੍ਹਾ ਕਰਕੇ ਕਿਸੇ ਮੈਂਬਰ ਦਾ 5 ਸਾਲ ਦਾ ਅਰਸਾ ਘੱਟ ਹੋਵੇ ਤਾਂ ਉਹ ਮੈਂਬਰ ਪੈਨਸ਼ਨ ਲੈਣ ਦੇ ਯੋਗ ਨਹੀਂ ਰਹੇਗਾ। ਮੈਂ ਮਿਸਾਲ ਦਿੰਦਾ ਹਾਂ। ਫਰਜ਼ ਕਰੋ ਇਕ ਇਲੈਕਸ਼ਨ 3 ਮਾਰਚ ਨੂੰ ਹੁੰਦੀ ਹੈ ਅਤੇ ਆਉਣ ਵਾਲੀ ਇਲੈਕਸ਼ਨ 10 ਫਰਵਰੀ ਨੂੰ ਹੋ ਜਾਂਦੀ ਹੈ ਤਾਂ ਇਸ ਵਿਚ ਇਨਸੀਡੈਂਟਲੀ ਮੈਂਬਰ ਦਾ ਕੋਈ ਕਸੂਰ ਨਹੀਂ ਹੈ। ਮੈਂਬਰ ਆਪਣੀ ਟਰਮ ਪੂਰੀ ਕਰਦਾ ਹੈ। ਪਰ ਤੁਸੀਂ ਜੋ ਅਰਸਾ ਰਖਿਆ ਹੈ ਉਹ 5 ਸਾਲ ਦਾ ਹੈ ਜਦ ਕਿ ਉਹ ਮੈਂਬਰ ਇਸ ਹਿਸਾਬ ਨਾਲ 5 ਸਾਲ ਪੂਰੇ ਨਹੀਂ ਕਰਦਾ। ਇਸ ਹਿਸਾਬ ਨਾਲ 10—15 ਦਿਨ ਘੱਟ ਹੁੰਦੇ ਹਨ। ਇਸ ਕਰਕੇ ਮੈਂ ਬੇਨਤੀ ਕੀਤੀ ਸੀ ਕਿ ਕਲਾਜ਼ 3 ਦੇ ਬਾਅਦ ਇਹ ਜੋੜਿਆ ਜਾਣਾ ਚਾਹੀਦਾ ਹੈ—

"While calculating the period fraction of the month will be considered a month."

ਸਪੀਕਰ ਸਾਹਿਬ, ਦੂਸਰੀ ਮੇਰੀ ਬੇਨਤੀ ਇਹ ਹੈ ਕਿ ਪਾਰਲੀਮੈਂਟ ਨੇ ਆਪਣੇ ਤੌਰ ਤੇ ਇਕ ਬਿਲ ਲਿਆਂਦਾ ਹੈ ਪਾਰਲੀਮੈਂਟ ਦੇ ਮੈਂਬਰਾਂ ਨੂੰ ਪੈਨਸ਼ਨ ਦੇਣ ਦਾ। ਇਹ ਹੋ ਸਕਦਾ ਹੈ ਕਿ ਪਾਰਲੀਮੈਂਟ ਆਪਣੇ

[ਸਰਦਾਰ ਹਰਬੰਸ ਸਿੰਘ ਜਲਾਲ]

ਮੈਂਬਰਾਂ ਨੂੰ ਪੈਨਸ਼ਨ ਦੇਣਾ ਚਾਹੁੰਦੀ ਹੈ ਅਤੇ ਪੰਜਾਬ ਵਿਧਾਨ ਸਭਾ ਵੀ ਆਪਣੇ ਮੈਂਬਰਾਂ ਨੂੰ ਪੈਨਸ਼ਨ ਦੇਣਾ ਚਾਹੁੰਦੀ ਹੈ ਪਰ ਇਥੇ ਅਸੈਂਬਲੀ, ਕੌਂਸਿਲ ਦੇ ਪੁਰਾਣੇ ਪੈਪਸੂ ਦੇ ਮੈਂਬਰਾਂ ਨੂੰ ਵੀ ਪੈਨਸ਼ਨ ਮਿਲਣੀ ਚਾਹੀਦੀ ਹੈ। ਆਪਣੇ ਹੁਣ ਦੇ ਮੈਂਬਰਾਂ ਨੂੰ ਵੀ ਪੈਨਸ਼ਨ ਮਿਲਣੀ ਹੈ ਅਤੇ ਇਹ ਪੈਨਸ਼ਨ ਦਿਤੀ ਵੀ ਰੀਟਰੋਸ-ਪੈਕਟਿਵ ਇਫੈਕਟ ਤੋਂ ਹੈ। ਪਰ ਜਿਹੜੇ ਮੈਂਬਰ ਅਸੀਂ ਚੁਣ ਕੇ ਇਥੋਂ ਰਾਜ ਸਭਾ ਦੇ ਮੈਂਬਰ ਬਣਾ ਦਿੱਤੇ ਹਨ ਜਾਂ ਜਿਨ੍ਹਾਂ ਨੂੰ ਸਿੱਧੇ ਚੁਣ ਕੇ ਪਾਰਲੀਮੈਂਟ ਦੇ ਮੈਂਬਰ ਬਣਾ ਦਿਤਾ ਹੈ ਉਹ ਇਸ ਫਾਇਦੇ ਤੋਂ ਵਾਂਝੇ ਰਹਿਣਗੇ। ਰਾਜ ਸਭਾ ਦੇ ਮੈਂਬਰਾਂ ਦੀ ਜ਼ਿੰਮੇਵਾਰੀ ਪੰਜਾਬ ਵਿਧਾਨ ਸਭਾ ਦੇ ਮੈਂਬਰਾਂ ਨਾਲੋਂ ਘੱਟ ਨਹੀਂ ਸਗੋਂ ਜ਼ਿਆਦਾ ਹੈ, ਪਰ ਇਸ ਬਿਲ ਨੇ ਉਨ੍ਹਾਂ ਨੂੰ ਕੋਈ ਫਾਇਦਾ ਨਹੀਂ ਪਹੁੰਚਾਉਣਾ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਫਾਇਦਾ ਲੋਕ ਸਭਾ/ਰਾਜ ਸਭਾ ਦੇ ਮੈਂਬਰਾਂ ਨੂੰ ਵੀ ਮਿਲੇ। ਕਿਉਂਕਿ ਬਹੁਤ ਸਾਰੇ ਲੋਕ ਸਭਾ ਜਾਂ ਰਾਜ ਸਭਾ ਦੇ ਮੈਂਬਰ ਉਹ ਹਨ ਜਿਹੜੇ ਕਿ ਹੁਣ ਵਿਧਾਨ ਸਭਾ ਦੇ ਮੈਂਬਰ ਨਹੀਂ ਰਹੇ,ਇਸ ਕਰਕੇ ਉਹ ਇਸ ਤੋਂ ਵਾਂਝੇ ਰਹਿ ਜਾਣਗੇ। ਇਸ ਲਈ ਇਸ ਵਿਚ ਇਹ ਚੀਜ਼ ਵੀ ਹੋਵੇ। ਇਕ ਮੈਂਬਰ ਜਿਹੜਾ ਪਹਿਲੇ ਵਿਧਾਨ ਸਭਾ ਦਾ ਮੈਂਬਰ ਸੀ ਪਰ ਬਾਅਦ ਵਿਚ ਰਾਜ ਸਭਾ/ਲੋਕ ਸਭਾ ਦਾ ਮੈਂਬਰ ਚੁਣਿਆ ਜਾਂਦਾ ਹੈ ਅਤੇ ਉਹ ਆਪਣੀ ਟਰਮ ਪੂਰੀ ਨਹੀਂ ਕਰਦਾ ਹੈ, ਉਸ ਨੂੰ ਅਗਰ ਸਹੂਲਤ ਨਾ ਦਿੱਤੀ ਜਾਏ ਤਾਂ ਇਹ ਉਸ ਨਾਲ ਜਸਟੀ-ਫਿਕੇਸ਼ਨ ਨਹੀਂ ਹੈ।

ਹੁਣ ਮੈਂ ਹੋਰ ਅਰਜ਼ ਕਰਦਾ ਹਾਂ ਕਿ ਅਗੇ ਇਹ ਸੀ ਕਿ ਫਸਟ ਕਲਾਸ ਅਫ਼ਸਰ ਦੇ ਰਿਟਾਇਰ ਹੋਣ ਤੇ ਜਿਹੜੀਆਂ ਉਸ ਨੂੰ ਸਹੂਲਤਾਂ ਮਿਲਦੀਆਂ ਸੀ ਉਹ ਵਿਧਾਨ ਸਭਾ ਦੇ ਰਿਟਾਇਰ ਹੋਏ ਮੈਂਬਰ ਨੂੰ ਮਿਲਣੀਆਂ ਸਨ, ਪਰ ਇਸ ਰਾਹੀਂ ਰਿਟਾਈਰ ਲੱਫਜ਼ ਕੱਟ ਦਿੱਤਾ ਗਿਆ ਹੈ। ਫਸਟ ਕਲਾਸ ਅਫ਼ਸਰ ਨੂੰ ਰਿਟਾਇਰ ਹੋਣ ਤੇ ਜੋ ਸਹੂਲਤਾਂ ਮਿਲਦੀਆਂ ਸਨ ਉਹੀ ਉਨ੍ਹਾਂ ਨੂੰ ਮਿਲਣੀਆਂ ਚਾਹੀਦੀਆਂ ਹਨ। ਵੈਸੇ ਮੈਂਬਰਾਂ ਦੇ ਆਰਥਿਕ ਪੱਖ ਤੋਂ ਇਹ ਬਿੱਲ ਚੰਗਾ ਹੈ।ਮੈਂ ਇਸ ਦੇ ਨਾਲ ਸਹਿਮਤ ਹਾਂ ਪਰ ਇਸ ਵਿਚ ਜਿਹੜਾ ਡਰਾ ਬੈਕ ਹੈ ਉਸ ਬਾਰੇ ਜੋ ਮੈਂ ਮਹਿਸੂਸ ਕੀਤਾ ਹੈ, ਉਸ ਬਾਰੇ ਮੈਂ ਕਹਾਂਗਾ ਕਿ ਮੈਂਬਰ ਇਨ੍ਹਾਂ ਦੀ ਗਲਤ ਵਰਤੋਂ ਕਰਨਗੇ। ਇਸ ਤਰ੍ਹਾਂ ਇਹ ਬੇਇਨਸਾਫੀ ਹੋਵੇਗੀ। ਰੀਇੰਬਰਸਮੈਂਟ, ਟਰੀਟਮੈਂਟ ਦਾ ਖਰਚਾ ਠੀਕ ਨਹੀਂ ਹੋਵੇਗਾ।

**ਸ੍ਰੀ ਸਪੀਕਰ** : ਤੁਸੀਂ ਮੈਂਬਰਜ਼ ਦੇ ਕੰਡਕਟ ਨੂੰ ਡਿਸਕਸ ਨਾ ਕਰੋ ਤਾਂ ਠੀਕ ਹੋਵੇਗਾ। ਸਾਰੇ ਮੈਂਬਰ ਬੀਲੀਵੇਬਲ ਹਨ ਅਤੇ ਠੀਕ ਰੀਇੰਬਰਸਮੈਂਟ ਹੁੰਦੀ ਹੈ।

**ਸਰਦਾਰ ਹਰਬੰਸ ਸਿੰਘ ਜਲਾਲ** : ਜੇ ਇਸ ਵਿਚ ਮੈਂਬਰਜ਼ ਦਾ ਕੰਡਕਟ ਆਉਂਦਾ ਹੈ ਤਾਂ ਮੈਂ ਇਸ ਨੂੰ ਡਿਸਕਸ ਨਹੀਂ ਕਰਦਾ। ਮੈਂ ਇਕ ਹੋਰ ਵੀ ਅਮੈਂਡਮੈਂਟ ਦਿੱਤੀ ਸੀ ਜਿਸ ਦੇ ਵਿਚ ਸਿਰਫ ਸ਼ਬਦ 'ਮੈਡੀਕਲ' ਨੂੰ ਡਿਲੀਟ ਕਰਨ ਵਾਸਤੇ ਕਿਹਾ ਸੀ। ਉਸ ਦਾ ਅਸਰ ਇਹ ਹੋਵੇਗਾ ਕਿ ਇਕ ਮੈਂਬਰ ਦਿੱਲੀ ਜਾਂਦਾ ਹੈ ਅਤੇ ਉਥੇ ਉਸ ਨੂੰ ਅਕਾਮੋਡੇਸ਼ਨ ਨਹੀਂ ਮਿਲਦੀ। ਵਿਧਾਨ ਸਭਾ ਦਾ ਰਿਟਾਇਰਡ ਮੈਂਬਰ ਹੋਣ ਕਰਕੇ ਪੰਜਾਬ ਹਾਊਸ ਵਿਚ ਵੀ ਉਹ ਜਗ੍ਹਾ ਨਹੀਂ ਲੈ ਸਕਦਾ। ਇਸੇ ਤਰ੍ਹਾਂ ਹੀ ਪੀ. ਡਬਲਿਯੂ. ਡੀ. ਦੇ ਰੈਸਟ ਹਾਊਸ ਦੀ ਵੀ ਉਹ ਮੈਂਬਰ ਵਰਤੋਂ ਨਹੀਂ ਕਰ ਸਕੇਗਾ। ਇਸ ਲਈ ਇਸ ਦੇ ਵਿਚੋਂ 'ਮੈਡੀਕਲ' ਦਾ ਲੱਫਜ਼ ਕੱਟ ਦਿੱਤਾ ਜਾਵੇ ਅਤੇ ਉਸ ਨੂੰ ਘੱਟੋ ਘੱਟ ਜਿਹੜੀਆਂ ਸਹੂਲਤਾਂ ਕਲਾਸ ਵਨ ਰਿਟਾਇਰ ਅਫਸਰ ਨੂੰ ਮਿਲਦੀਆਂ ਹਨ ਉਹ ਮਿਲਣੀਆਂ ਚਾਹੀਦੀਆਂ ਹਨ। ਇਸ ਲਈ ਇਸ ਮੈਡੀਕਲ ਲਫ਼ਜ਼ ਦੇ ਉਤੇ ਵਿਚਾਰ ਕਰ ਲਿਆ ਜਾਵੇ। (ਘੰਟੀ)

**ਕੈਪਟਨ ਰਤਨ ਸਿੰਘ** (ਕੁੰਮ ਕਲਾਂ) : ਸਪੀਕਰ ਸਾਹਿਬ, ਮੇਰੇ ਕੁੱਝ ਖ਼ਦਸ਼ੇ ਹਨ। ਉਹ ਇਹ ਕਿ ਅਸੀਂ ਇਸ ਤਰ੍ਹਾਂ ਦਾ ਇਕ ਬਿਲ ਪਾਸ ਕਰਕੇ ਭੇਜਿਆ ਹੈ, ਇਸ ਹਾਊਸ ਨੇ ਪਾਸ ਕਰਕੇ

ਭੇਜਿਆ ਹੈ, ਉਸ ਬਿਲ ਤੇ ਦਸਖ਼ਤ ਹੋ ਗਏ ਹਨ ਜਾਂ ਨਹੀਂ, ਇਸ ਬਾਰੇ ਸਾਨੂੰ ਨਹੀਂ ਦੱਸਿਆ ਗਿਆ ?

**ਸ੍ਰੀ ਸਪੀਕਰ :** ਦੱਸਦੇ ਹਨ ਕਿ ਨਹੀਂ ਹੋਏ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਇਹ ਕੰਸਟੀਚਿਊਸ਼ਨਲ ਬਾਰ ਹੈ। ਜਦੋਂ ਤੁਸੀਂ ਇਕ ਮੈਟਰ ਇਸ ਅਸੈਂਬਲੀ ਸੈਸ਼ਨ ਵਿਚ ਕਰ ਚੁੱਕੇ ਹੋ ਤਾਂ ਫਿਰ ਉਹ ਮੈਟਰ ਦੁਬਾਰਾ ਨਹੀਂ ਆ ਸਕਦਾ।

**ਸ੍ਰੀ ਸਪੀਕਰ** : ਉਹ ਆ ਸਕਦਾ ਹੈ ।

**ਕੈਪਟਨ ਰਤਨ ਸਿੰਘ** : ਨਹੀਂ ਆ ਸਕਦਾ। ਇਹ ਜਿਹੜਾ ਬਿੱਲ ਹੈ ਇਹ ਹਾਈ ਕੋਰਟ ਦੇ ਵਿਚ ਪਹਿਲੀ ਪੇਸ਼ੀ ਦੇ ਵਿਚ ਖਾਰਜ ਹੋ ਜਾਵੇਗਾ, ਜਿਹੜੀ ਕਿ ਤੁਹਾਡੀ ਮੈਂਬਰਾਂ ਨੂੰ ਪੈਨਸ਼ਨ ਦੇਣ ਦੀ ਸਕੀਮ ਹੈ।

**ਸ੍ਰੀ ਸਪੀਕਰ** : ਕਿਉਂਕਿ ਅਮੈਂਡਮੈਂਟ ਪੇਸ਼ ਕਰਨ ਵਾਸਤੇ ਗਵਰਨਰ ਸਾਹਿਬ ਦੀ ਮਨਜ਼ੂਰੀ ਨਹੀਂ ਸੀ ਆਈ, ਇਸ ਕਰਕੇ ਉਹ ਨਹੀਂ ਕਰ ਸਕੇ ਸੀ ।

**ਕੈਪਟਨ ਰਤਨ ਸਿੰਘ**: ਮੈਂ ਇਸੇ ਕਰਕੇ ਕਹਿ ਰਿਹਾ ਹਾਂ ਕਿ ਕਿਸੇ ਵਕਤ ਗ਼ਲਤ ਕੰਮ ਕਰ ਲੈਣ ਨਾਲ ਫਿਰ ਪਛਤਾਉਣਾ ਪੈਂਦਾ ਹੈ । ਇਸ ਲਈ ਮੇਰੀ ਰਾਏ ਹੈ ਕਿ ਜਿਸ ਤਰ੍ਹਾਂ ਅਸੀਂ ਪਾਸ ਕੀਤਾ ਸੀ ਉਸੇ ਤਰ੍ਹਾਂ ਪਾਸ ਰਹੇ ਅਤੇ ਜਿਸ ਵੇਲੇ ਗਵਰਨਰ ਦੇ ਦਸਖ਼ਤ ਹੋ ਜਾਣ ਫਿਰ ਉਸ ਦੇ ਵਿਚ ਸਰਕਾਰ ਆਰਡੀਨੈਂਸ ਰਾਹੀਂ ਅਮੈਂਡਮੈਂਟ ਕਰ ਸਕਦੀ ਹੈ। ਇਹ ਜਿਹੜਾ ਇਸ ਗਲ ਨੂੰ ਇਸੇ ਸ਼ੈਸ਼ਨ ਵਿਚ ਕਰਨ ਲਗੇ ਹਨ ਇਸ ਬਾਰੇ ਮੈਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਨਾ ਕਰਨ। ਇਸ ਤਰ੍ਹਾਂ ਨਾਲ ਸਾਡਾ ਨੁਕਸਾਨ ਹੋਵੇਗਾ । ਇਹ ਸਾਡਾ ਜਾਤੀ ਮਸਲਾ ਹੈ । ਇਸ ਬਾਰੇ ਕ੍ਰਿਟਿਸਿਜ਼ਮ ਨਾ ਹੋਵੇ । ਮੈਡੀਕਲ ਫੈਸਿਲਿਟੀਜ਼ ਜਿਹੜੀਆਂ ਰਿਟਾਇਰਡ ਕਲਾਸ ਵਨ ਅਫਸਰ ਨੂੰ ਮਿਲਦੀਆਂ ਹਨ ਉਹੀ ਫੈਸਿਲਿਟੀਜ਼ ਸਾਨੂੰ ਦੇਣ ਬਾਰੇ ਓਰਿਜਨਲ ਬਿੱਲ ਵਿਚ ਪ੍ਰਬੰਧ ਸੀ । ਜਿਸ ਤੇ ਡਿਸਕਸ਼ਨ ਹੋਏ ਅਤੇ ਬਿਲ ਪਾਸ ਹੋਇਆ ਉਹੀ ਗੱਲ ਰਹਿਣ ਦੇਣੀ ਚਾਹੀਦੀ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਨਾਲ ਇਸ ਬਿਲ ਨੂੰ ਹਾਊਸ ਨੇ ਪਾਸ ਕੀਤਾ ਸੀ ਉਸੇ ਤਰ੍ਹਾਂ ਇਸ ਨੂੰ ਪਾਸ ਕੀਤਾ ਜਾਵੇ। ਫਿਰ ਜਦੋਂ ਗਵਰਨਰ ਦੇ ਕੋਲ ਆ ਜਾਵੇ, ਐਕਟ ਬਣ ਜਾਵੇ, ਤਾਂ ਉਸ ਦੇ ਵਿਚ ਇਹ ਅਮੈਂਡਮੈਂਟ ਆਰਡੀਨੈਂਸ ਰਾਹੀਂ ਕਰਕੇ, ਜੇ ਕਰਨਾ ਚਾਹੋ ਤਾਂ ਕਰ ਲਵੋ। ਪਰ ਇਸ ਤਰ੍ਹਾਂ ਨਾ ਕਰੋ ਜਿਸ ਤਰ੍ਹਾਂ ਹੁਣ ਕਰ ਰਹੇ ਹੋ, ਇਸ ਨਾਲ ਨੁਕਸਾਨ ਹੋਵੇਗਾ । ਮੈਂ ਸਰਕਾਰ ਨੂੰ ਵਾਰਨ ਕਰਨਾ ਆਪਣਾ ਫਰਜ਼ ਸਮਝਦਾ ਸੀ ਬਾਕੀ ਜਿਸ ਤਰਾਂ ਤੁਸੀਂ ਫੈਸਲਾ ਕਰੋ, ਠੀਕ ਹੈ ।

**ਮਾਲ ਅਤੇ ਚੋਣ ਮੰਤਰੀ** (ਸਰਦਾਰ ਓਮਰਾਓ ਸਿੰਘ): ਸਪੀਕਰ ਸਾਹਿਬ, ਕੈਪਟਨ ਸਾਹਿਬ ਤਾਂ ਬੜੇ ਸਿਆਣੇ ਹਨ। ਇਹ ਇਕ ਮੰਨੀ ਹੋਈ ਗੱਲ ਹੈ...... (ਵਿਘਨ)

**ਸ੍ਰੀ ਪਰਤਾਪ ਚੰਦ ਭੰਡਾਰੀ**: ਸਪੀਕਰ ਸਾਹਿਬ, ਮੈਂ ਵੀ ਇਕ ਬੇਨਤੀ ਕਰਨੀ ਹੈ, ਇਸ ਦਾ ਵੀ ਵਿਚੇ ਜੁਆਬ ਦੇ ਦੇਣ। ਇਥੇ ਸਪੀਕਰ ਸਾਹਿਬ, ਟੈਰੇਟਰੀ ਦਾ ਸਵਾਲ ਆਉਂਦਾ ਹੈ ਕਿ ਇਹ ਪੰਜਾਬ ਦੀ ਟੈਰੇਟਰੀ ਵਿਚ ਹੀ ਜੋ ਰਹਿੰਦੇ ਹਨ ਉਨ੍ਹਾਂ ਦੇ ਬਾਰੇ ਹੈ ਜਾਂ ਚੰਡੀਗੜ੍ਹ ਵੀ ਵਿਚ ਇਨਕਲੂਡ ਹੋਵੇਗਾ ।

**ਮਾਲ ਅਤੇ ਚੋਣ ਮੰਤਰੀ**: ਸਪੀਕਰ ਸਾਹਿਬ, ਜਿਥੋਂ ਤਕ ਪਾਰਲੀਮੈਂਟਰੀ ਪ੍ਰੈਕਟਿਸ ਦਾ ਤੁਅਲਕ ਹੈ, ਇਹ ਚੀਜ਼ ਵੈਲ ਐਸਟੈਬਲਿਸ਼ਡ ਹੈ ਕਿ ਇਹ ਹਾਊਸ master of its own proceedings ਹੈ। ਇਸ ਹਾਊਸ ਦੀਆਂ ਪ੍ਰੋਸੀਡਿੰਗਜ਼ ਚੈਲਿੰਜ ਨਹੀਂ ਹੋ ਸਕਦੀਆਂ। There are numerous rulings on that.

[ਮਾਲ ਅਤੇ ਚੋਣ ਮੰਤਰੀ]

ਮੈਂ ਇਹ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਹਾਊਸ ਕਿਸੇ ਚੀਜ਼ ਨੂੰ ਵੀ ਰੀਕੰਸਿਡਰ ਕਰ ਸਕਦਾ ਹੈ, ਇਸ ਦੇ ਉਤੇ ਕੋਈ ਬਾਰ ਨਹੀਂ। ਤੁਸੀਂ ਜਾਣਦੇ ਹੋ ਸਪੀਕਰ ਸਾਹਿਬ, ਕਿ ਉਸ ਦਿਨ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਦੀ ਯੂਨਾਨੀਮਸਲੀ ਰਾਇ ਸੀ ਅਤੇ ਹਾਊਸ ਦੀ ਵਿਸ਼ਿਜ਼ ਦੇ ਮੁਤਾਬਿਕ ਹੀ ਇਸ ਸਰਕਾਰ ਨੇ ਅਮੈਂਡਮੈਂਟ ਲਿਆਂਦੀ ਹੈ। ਮੈਂ ਸਮਝਦਾ ਹਾਂ ਕਿ ਇਸ ਗਲ ਦੀ ਪ੍ਰਸ਼ੰਸਾ ਹੋਣੀ ਚਾਹੀਦੀ ਹੈ। ਇਸ ਦੇ ਵਿਚ ਲੀਗਲ ਲਾਕੂਨਾ ਨਹੀਂ ਰਹਿ ਗਿਆ। ਇਸ ਨੂੰ ਤੁਹਾਡੇ ਸੈਕਟਰੀਏਟ ਅਤੇ ਲਾਅ ਡੀਪਾਰਟਮੈਂਟ ਨੇ ਚੰਗੀ ਤਰ੍ਹਾਂ ਐਗਜ਼ਾਮਿਨ ਕਰ ਲਿਆ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਕੁਝ ਗਲਾਂ ਜਲਾਲ ਸਾਹਿਬ ਨੇ ਕਹੀਆਂ ਹਨ ਮੈਂ ਉਨ੍ਹਾਂ ਦਾ ਜ਼ਿਕਰ ਜ਼ਰੂਰ ਕਰਨਾ ਚਾਹੁੰਦਾ ਹਾਂ।ਉਨ੍ਹਾਂ ਨੇ ਕਿਹਾ ਹੈ ਕਿ ਜਦੋਂ ਕੋਈ ਸਟੇਟ ਕੌਂਸਿਲ ਦਾ ਮੈਂਬਰ ਬਣ ਜਾਂਦਾ ਹੈ ਤਾਂ ਉਸ ਨੂੰ ਪੈਨਸ਼ਨ ਕਿਉਂ ਨਹੀਂ ਮਿਲ ਜਾਂਦੀ। ਸਪੀਕਰ ਸਾਹਿਬ, ਪੈਨਸ਼ਨ ਉਸ ਵੇਲੇ ਮਿਲਦੀ ਹੈ ਜਦੋਂ ਕੋਈ ਬੰਦਾ ਰਿਟਾਇਰ ਹੁੰਦਾ ਹੈ। ਜਦੋਂ ਉਹ ਕਿਸੇ ਹਾਊਸ ਦਾ ਮੈਂਬਰ ਹੋਵੇ, ਅਸੈਂਬਲੀ ਦਾ ਮੈਂਬਰ ਹੋਵੇ, ਪਾਰਲੀਮੈਂਟ ਦਾ ਹੋਵੇ ਜਾਂ ਕੌਂਸਿਲ ਆਫ ਸਟੇਟ ਦਾ ਮੈਂਬਰ ਹੋਵੇ ਤਾਂ ਉਹ ਪੈਨਸ਼ਨ ਲਈ ਇਲੀਜੀਬਲ ਬਣ ਜਾਂਦਾ ਹੈ। ਇਸ ਕਰਕੇ ਹੀ ਇਹ ਕਲਾਜ਼ਾਂ ਰਖੀਆਂ ਗਈਆਂ ਹਨ। ਇਸ ਦੇ ਨਾਲ ਕਿਸੇ ਮੈਂਬਰ ਨੇ ਡੀਬਾਰ ਨਹੀਂ ਹੋ ਜਾਣਾ। ਅਗਰ ਉਹ ਪਾਰਲੀਮੈਂਟ ਦਾ, ਅਸੈਂਬਲੀ ਦਾ ਮੈਂਬਰ ਨਹੀਂ ਰਹੇਗਾ, ਤਾਂ ਉਹ ਪੈਨਸ਼ਨ ਡਰਾ ਕਰ ਸਕਦਾ ਹੈ।

ਇਕ ਚੀਜ਼, ਸਪੀਕਰ ਸਾਹਿਬ, ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਮੈਂ ਕੁੱਝ ਅਖ਼ਬਾਰਾਂ ਵਿਚ ਲੈਟਰ ਟੂ ਦੀ ਐਡੀਟਰਜ਼ ਦੇਖੀਆਂ ਹਨ। ਉਨ੍ਹਾਂ ਵਿਚ ਅਨਫਾਊਂਡਿਡ ਖਦਸ਼ੇ ਦਸੇ ਗਏ ਹਨ ਜਿਹੜੇ ਕਿ ਇਸ ਬਿੱਲ ਦੇ ਮੁਤਾਬਿਕ ਨਹੀਂ। ਸ਼ਾਇਦ ਇਹ ਵੀ ਜ਼ਿਕਰ ਕੀਤਾ ਗਿਆ ਹੈ ਕਿ 1952 ਵਿਚ ਜੋ ਮੈਂਬਰ ਰਿਹਾ ਹੈ ਅਤੇ ਪਿਛਲੀ ਮਿਆਦ ਦੀ ਪੈਨਸ਼ਨ ਬਾਰੇ ਦਸਿੱਆ ਗਿਆ ਹੈ,ਇਹ ਬਿਲਕੁਲ ਨਾ ਮੁਨਾਸਿਬ ਹੈ। ਪੁਰਾਣਿਆਂ ਦੇ ਬਾਰੇ ਵਿਚ ਇਸ ਦੇ ਵਿਚ ਕੋਈ ਗਲ ਨਹੀਂ ਹੈ ਅਤੇ ਪੁਰਾਣਿਆਂ ਨੂੰ ਇਸ ਦੇ ਮੁਤਾਬਿਕ ਪੈਨਸ਼ਨ ਨਹੀਂ ਮਿਲੇਗੀ। (ਵਿਘਨ) ਕੁੱਝ ਰਿਪ੍ਰੇਜ਼ੈਂਟੇਸ਼ਨਜ਼ ਸੀ. ਐਮ. ਸਾਹਿਬ ਨੂੰ ਮੈਂਬਰ ਸਾਹਿਬਾਨ ਦੀਆਂ ਆਈਆਂ ਹਨ ਕਿ ਜਿਹੜੇ 1946 ਵਿਚ ਜਾਂ 37 ਵਿਚ ਪੰਜਾਬ ਅਸੈਂਬਲੀ ਦੇ ਮੈਂਬਰ ਰਹੇ ਹਨ ਉਨ੍ਹਾਂ ਨੂੰ ਵੀ ਵਿਚ ਲਿਆ ਜਾਵੇ। ਉਨ੍ਹਾਂ ਦੀ ਰਿਪ੍ਰੇਜ਼ੈਂਟੇਸ਼ਨ ਤੇ ਗੌਰ ਕਰ ਰਹੇ ਹਾਂ। ਜੋ ਯੋਗ ਕਾਰਵਾਈ ਹੋਵੇਗੀ ਉਸ ਦੇ ਮੁਤਾਬਿਕ ਕੀਤਾ ਜਾਵੇਗਾ। ਇਸ ਦੇ ਨਾਲ ਹੀ ਕੁੱਝ ਪੋਲੀਟੀਕਲ ਸਫ਼ਰਰ ਹਨ ਜਿਨ੍ਹਾਂ ਨੇ ਬੜੀਆਂ ਕੁਰਬਾਨੀਆਂ ਦਿਤੀਆਂ ਹਨ ਉਨ੍ਹਾਂ ਵਲ ਵੀ ਬੜੀ ਹਮਦਰਦੀ ਨਾਲ ਗੌਰ ਕਰਾਂਗੇ ਅਤੇ ਕੋਸ਼ਿਸ਼ ਕਰਾਂਗੇ ਕਿ ਰੂਲਜ਼ ਅਤੇ ਵਿਧਾਨ ਦੇ ਮੁਤਾਬਿਕ ਅਗਰ ਕਰ ਸਕਦੇ ਹੋਵਾਂਗੇ ਤਾਂ ਕਰਾਂਗੇ।

ਸਪੀਕਰ ਸਾਹਿਬ, ਭੰਡਾਰੀ ਸਾਹਿਬ ਨੇ ਟੈਰੇਟਰੀ ਦਾ ਜ਼ਿਕਰ ਕੀਤਾ ਹੈ ਅਤੇ ਕਿਹਾ ਹੈ ਕਿ ਜਿਹੜਾ ਚੰਡੀਗੜ੍ਹ ਵਿਚ ਰਹਿੰਦਾ ਹੈ ਉਸਦੇ ਬਾਰੇ ਦਸਿਆ ਜਾਵੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਪੰਜਾਬ ਵਿਚ ਰਹਿੰਦਾ ਹੈ ਚਾਹੇ ਉਹ ਅਸੈਂਬਲੀ ਦਾ ਮੈਂਬਰ ਹੋਵੇ ਚਾਹੇ ਕੌਂਸਿਲ ਦਾ, ਅੱਪਰ ਹਾਊਸ ਦਾ ਮੈਂਬਰ ਹੋਵੇ ਉਹ ਸਾਰੇ ਹੀ ਇਸ ਬਿਲ ਦੇ ਮੁਤਾਬਿਕ ਇਲੀਜੀਬਲ ਹਨ ਪਰ ਸ਼ਰਤ ਇਹ ਹੈ ਕਿ ਉਹ ਪੰਜਾਬ ਵਿਚ ਰਹਿੰਦਾ ਹੋਵੇ,ਪੰਜਾਬ ਵਿਚ ਉਸ ਦੀ ਜਾਇਦਾਦ ਹੋਵੇ,ਪੰਜਾਬ ਦਾ ਵੋਟਰ ਹੋਵੇ, ਉਹੀ ਇਲੀਜੀਬਲ ਹੈ। ਜੇ ਇਹ ਚੀਜ਼ ਨਾ ਰਖਦੇ ਤਾਂ ਸਾਰੇ ਕੌਂਸਿਲ ਦੇ ਮੈਂਬਰ ਹੋ ਸਕਦੇ ਸੀ। ਇਸ ਲਈ ਇਤਨਾ ਕਹਿੰਦਾ ਹੋਇਆ ਮੈਂ ਬੇਨਤੀ ਕਰਦਾ ਹਾਂ ਕਿ ਇਹ ਬਿੱਲ ਪਾਸ ਕਰ ਦੇਣਾ ਚਾਹੀਦਾ ਹੈ।

**Mr. Speaker** : Question is—

> That Clause 4 of the Punjab State Legislative Members (Pension and Medical Facilities Regulation) Bill, 1977 (Bill No. 7—PLA 77) which was passed by the Punjab Vidhan Sabha at its meeting held on the 31st March, 1977, be considered.

That having reconsidered the above referred to Clause the word "retired" occurring in line 3, between the letter "a" and word "Class" be deleted.

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the moving of the above motion that rule/those rules will stand suspended to that extent.

*The motion was carried*

---

## RESOLUTION *RE*-SENTENCING THE PERSON WHO RAISED SLOGANS AND THREW HAND WRITTEN PAPERS FROM THE VISITORS' GALLERY

**Revenue & Elections Minister** (Sardar Umrao Singh) Sir, I beg to move—

This House resolves that a person calling himself Harbans Singh Bagla son of Shri Bhagat Ram, village Maqsoodan, P.O. D.A.V. College District Jullundur, who raised slogans and threw some hand written papers from the Visitors' Gallery on the floor of the House at 10.05 A.M. today and whom the Watch and Ward Staff took into custody immediately, has committed a grave offence and is guilty of the contempt of the House.

This House further resolves that he be sentenced to simple imprisonment till 5.00 P.M, on the 15th April, 1977 and sent to the Sub-Jail, Roopnagar.

**Mr. Speaker**: *Motion moved—*

This House resolves that a person calling himself Harbans Singh Bagla son of Shri Bhagat Ram, village Maqsoodan, P.O., D.A.V., College District Jullundur, who raised slogans and threw some hand written papers from the Visitors' Gallery on the floor of the House at 10.05 A.M. today and whom the Watch and Ward Staff took into custody immediately, has committed a grave offence and is guilty of the contempt of the House.

This House further resolves that he be sentenced to simple imprisonment till 5.00 P.M, on the 15th April, 1977 and sent to Sub-Jail, Roopnagar.

**ਸਰਦਾਰ ਸੁਖਦੇਵ ਸਿੰਘ ਢੀਂਡਸਾ**: ਸਪੀਕਰ ਸਾਹਿਬ, ਮੈਂ ਤਾਂ ਸਿਰਫ ਇਹ ਹੀ ਪੁੱਛਣਾ ਚਾਹੁੰਦਾ ਹਾਂ ਕਿ ਪਾਸ ਕਿਸ ਦੇ ਵਲੋਂ ਇਸ਼ੂ ਕੀਤਾ ਗਿਆ ਸੀ,ਕਿਹੜੇ ਮੈਂਬਰ ਸਾਹਿਬ ਵਲੋਂ ਇਹ ਪਾਸ ਇਸ਼ੂ ਹੋਇਆ ਸੀ ?

**ਗਿਆਨੀ ਕੁੰਦਨ ਸਿੰਘ ਪਤੰਗ**: ਪਾਸ ਤਾਂ ਉਹ ਮੇਰੇ ਕੋਲੋਂ ਲੈ ਗਿਆ ਸੀ ਪਰ ਮੈਨੂੰ ਇਸ ਗਲ ਦਾ ਕੋਈ ਪਤਾ ਨਹੀਂ ਸੀ ਕਿ ਉਹ ਕੁਝ ਕਰੇਗਾ ਜਾਂ ਨਹੀਂ ਕਰੇਗਾ । (ਵਿਘਨ)

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਸਪੀਕਰ ਸਾਹਿਬ, ਆਫੀਸ਼ੀਅਲੀ ਦਸੋ ਕਿ ਉਹ ਪਾਸ ਕਿਸ ਦਾ ਸੀ ? ਇਹ ਤਾਂ ਆਪਣੇ ਆਪ ਕਹਿ ਰਹੇ ਹਨ ਕੋਈ ਹੋਰ ਵੀ ਬੰਦਾ ਹੋ ਸਕਦਾ ਹੈ ਇਸ ਨਾਮ ਦਾ। (ਵਿਘਨ)

**ਸ਼੍ਰੀ ਸਪੀਕਰ** : ਪਤੰਗ ਸਾਹਿਬ ਨੇ ਆਪ ਹੀ ਦਸ ਦਿੱਤਾ ਹੈ, । ਮੈਂ ਤਾਂ ਦਫਤਰ ਵਿਚੋਂ ਪੁੱਛ ਕੇ ਹੀ ਦੱਸ ਸਕਦਾ ਹਾਂ ।

**Mr. Speaker** : Question is—

> This House resolves that a person calling himself Harbans Singh Bagla son of Shri Bhagat Ram, village Maqsoodan, P.O. D.A.V. College, District Jullundur, who raised slogans and threw some hand written papers from the Visitors' Gallery on the floor of the House at 10.05 A.M. today and whom the Watch and Ward Staff took into custody immediately, has committed a grave offence and is guilty of the contempt of the House.
>
> This House further resolves that he be sentenced to simple imprisonment till 5.00 P.M. on the 15th April, 1977 and sent to the Sub Jail, Roopnagar.

*The motion was carried*

## QUESTION OF PRIVILEGE

**Mr. Speaker**: The House would recall that Shri Randhir Singh Cheema, M.L.A., had sought to raise a privilege motion wherein he had alleged that while speaking on the Governor's Address on 5th April, 1977, the Minister of State for Development misled the House deliberately on some of the points and I had stated that as per past practice I had written to the Minister concerned to clarify the position.

Now I have received a detailed reply from the Minister. After going through the proceedings of the House and the reply received from the Minister, I am satisfied that the Minister has not made any wrong statement and thus has not misled the House. I, therefore, do not give my consent to the question of privilege being raised.

## OBSERVATION BY THE SPEAKER

**ਸ਼੍ਰੀ ਸਪੀਕਰ** : ਇਸ ਤੋਂ ਪਹਿਲਾਂ ਕਿ ਸਦਨ ਅਣਮਿਥੇ ਸਮੇਂ ਲਈ ਉਠਾ ਦਿੱਤਾ ਜਾਵੇ ਮੈਂ ਇਸ ਸਨਮਾਨਿਤ ਸਦਨ ਦੇ ਸਾਰੇ ਮਾਨਯੋਗ ਮੈਂਬਰਾਂ ਦਾ ਛੇਵੇਂ ਬਜਟ ਸੈਸ਼ਨ ਦੇ ਨਿਰਵਿਘਨ ਸਫਲਤਾ—ਪੂਰਵਕ ਸਮਾਪਤ ਹੋਣ ਤੇ ਆਪਣੇ ਹਿਰਦੇ ਦੀਆਂ ਡੂੰਘਾਈਆਂ ਤੋਂ ਬੜੀ ਹੀ ਨਿਮਰਤਾ ਪੂਰਵਕ ਧੰਨਵਾਦ ਕਰਨਾ ਆਪਣਾ ਕਰਤਵ ਸਮਝਦਾ ਹਾਂ । ਸਰਕਾਰ ਚਲਾ ਰਹੀ ਕਾਂਗਰਸ ਪਾਰਟੀ, ਵਿਰੋਧੀ ਧਿਰ ਦੀ ਅਕਾਲੀ ਪਾਰਟੀ, ਸੀ. ਪੀ. ਆਈ. ਪਾਰਟੀ, ਸੀ. ਪੀ. ਐਮ. ਅਤੇ ਸੀ. ਐਫ.ਡੀ. ਦੇ ਸਤਿਕਾਰ ਯੋਗ ਮੈਬਰਾਂ ਦੇ ਸ਼ਲਾਘਾਯੋਗ ਸਹਿਯੋਗ ਨਾਲ ਹੀ ਪੰਜਾਬ ਵਿਧਾਨ ਸਭਾ ਦੀ ਕਾਰਵਾਈ ਸੰਪਨ ਹੋ ਸਕੀ ਹੈ। ਲੀਡਰ ਆਫ ਦੀ ਹਾਊਸ, ਮੁੱਖ ਮੰਤਰੀ, ਪੰਜਾਬ, ਗਿਆਨੀ ਜ਼ੈਲ ਸਿੰਘ ਜੀ ਨੇ ਸਮੇਂ ਸਮੇਂ ਤੇ ਆਪਣੇ ਸਹਿਯੋਗੀ ਮੰਤਰੀ ਮੰਡਲ ਅਤੇ ਪਾਰਟੀ ਦੇ ਸਾਥੀਆਂ ਨਾਲ ਇਸ ਸਦਨ ਵਿਚ ਅਪੋਜੀਸ਼ਨ ਦੇ ਮਾਨਯੋਗ ਮੈਬਰਾਂ ਨੂੰ ਜਿਹੜਾ ਮਿਲਵਰਤਨ ਦਿਤਾ ਉਹ ਬੜਾ ਹੀ ਪ੍ਰਸ਼ੰਸਾ ਯੋਗ ਹੈ। ਅਪੋਜੀਸ਼ਨ ਦੇ ਲੀਡਰ ਬਰਾੜ ਸਾਹਿਬ, ਸੀ. ਪੀ. ਆਈ. ਦੇ ਲੀਡਰ ਕਾਮਰੇਡ ਸੱਤ ਪਾਲ ਜੀ ਡਾਂਗ ਦੇ ਮੱਹਤਵਪੂਰਨ ਯੋਗਦਾਨ ਨੇ ਆਪਣੇ ਯੋਗ ਸਾਥੀਆਂ ਨਾਲ ਇਸ ਸਦਨ ਦੀ ਕਾਰਵਾਈ ਵਿਚ ਉਘਾ ਹਿੱਸਾ ਪਾਇਆ ਹੈ।

ਬਜਟ ਸੈਸ਼ਨ ਦੇ ਦੌਰਾਨ ਜਾਣੇ ਅਣਜਾਣੇ ਆਪਣਾ ਫਰਜ਼ ਨਿਭਾਉਂਦੇ ਹੋਏ ਸਤਿਕਾਰ ਯੋਗ ਸਦਨ ਦੇ ਮੈਂਬਰਾਂ ਨੂੰ ਮੇਰੇ ਨਾਲ ਕੋਈ ਗਿਲਾ ਸ਼ਿਕਵਾ ਹੋਵੇ ਅਤੇ ਉਹ ਦੁੱਖ ਦਾ ਕਾਰਨ ਬਣਿਆ ਹੋਵੇ

ਜਾਂ ਹੁਣ ਵੀ ਬਣ ਰਿਹਾ ਹੋਵੇ, ਮੈਂ ਬੜੀ ਨਿਮਰਤਾ ਪੂਰਵਕ ਉਨ੍ਹਾਂ ਮਾਨਯੋਗ ਸਾਥੀਆਂ ਨੂੰ ਬੇਨਤੀ ਕਰਾਂਗਾ ਕਿ ਉਹ ਮਹਿਸੂਸ ਨਾ ਕਰਨ । ਮੈਨੂੰ ਆਸ ਹੈ ਕਿ ਉਹ ਅਸੈਂਬਲੀ ਦੇ ਤੌਰ ਤਰੀਕੇ, ਰੂਲਜ਼ ਅਤੇ ਰਵਾਇਤ ਨੂੰ ਮੁੱਖ ਰੱਖਦੇ ਹੋਏ ਭੁਲਾ ਦੇਣਗੇ। ਇਸ ਸੈਸ਼ਨ ਵਿਚ ਆਪ ਸਭ ਨੇ ਮੈਨੂੰ ਜੋ ਸਹਿਯੋਗ ਦਿੱਤਾ ਹੈ ਉਸ ਲਈ ਇਕ ਵਾਰ ਫਿਰ ਮੈਂ ਆਪ ਸਭ ਦਾ ਧੰਨਵਾਦੀ ਹਾਂ।

The House stands adjourned *sine die*

1.13 P.M.

(*The Sabha then adjourned sine die*)

## *APPENDIX*
## TO
# PUNJAB VIDHAN SABHA DEBATES
*Dated 9th April, 1977*

Vol. I.—No. 13

## UNSTARRED QUESTIONS AND ANSWERS
(Converted as such from being Starred Questions)

**ਮੁੱਖ ਚੌਕਸੀ ਅਫਸਰ, ਲੋਕ ਕਾਰਜ ਵਿਭਾਗ, ਜਨ ਸਿਹਤ ਦੀ ਪੜਤਾਲ ਰਿਪੋਰਟ**

*3909 (C.U.) **ਕਾਮਰੇਡ ਸੱਤ ਪਾਲ ਡਾਂਗ** : ਕੀ ਜਨ ਸਿਹਤ ਦੇ ਰਾਜ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ ਕੀ ਅਗੱਸਤ, 1974 ਦੇ ਮਹੀਨੇ ਵਿਚ ਜਾਂ ਇਸ ਦੇ ਬਾਅਦ ਮੁੱਖ ਚੌਕਸੀ ਅਫਸਰ ਲੋਕ ਕਾਰਜ ਵਿਭਾਗ, ਜਨ ਸਿਹਤ ਵਿਭਾਗ ਨੇ ਕੁਝ ਏਅਰ ਕੰਡੀਸ਼ਨਰਜ਼ (ਮੈਡੀਕਲ ਹੈਲਥ, ਅੰਮ੍ਰਿਤਸਰ) ਦੇ ਪੁਰਜ਼ਿਆਂ ਨੂੰ ਬਦਲਣ ਵਿਚ ਕੁਵਰਤੋਂ ਬਾਰੇ ਕੁਝ ਦੋਸ਼ਾਂ ਦੀ ਕੋਈ ਪੜਤਾਲ ਕੀਤੀ, ਜੇਕਰ ਅਜਿਹਾ ਹੋਵੇ, ਤਾਂ ਪੜਤਾਲ ਕਿਸ ਤਰੀਕ ਨੂੰ ਮੁਕੰਮਲ ਹੋਈ, ਇਸ ਦੇ ਕੀ ਸਿੱਟੇ ਹਨ ਅਤੇ ਇਸ ਤੇ ਕੀਤੀ ਗਈ ਕਾਰਵਾਈ ਦਾ ਕੀ ਵੇਰਵਾ ਹੈ ?

**ਜਥੇਦਾਰ ਸੋਹਨ ਸਿੰਘ ਜਲਾਲ-ਉਸਮਾਨ:** ਜੀ ਹਾਂ। ਪੜਤਾਲ ਮਿਤੀ 18 ਅਕਤੂਬਰ, 1974 ਨੂੰ ਮੁਕੰਮਲ ਹੋਈ। ਮੁੱਖ ਚੌਕਸੀ ਅਫਸਰ ਨੇ ਆਪਣੀ ਪੜਤਾਲ ਰਿਪੋਰਟ ਵਿਚ ਇਹ ਸੰਕੇਤ ਕੀਤਾ ਹੈ ਕਿ ਏਅਰਕੰਡੀਸ਼ਨਰਜ਼ ਦੇ ਪੁਰਜ਼ੇ ਬਦਲਣ ਅਤੇ ਕੁਟੇਸ਼ਨਜ਼ ਹਾਸਲ ਕਰਨ ਵਿਚ ਕੁੱਝ ਬੇਕਾਇਦਗੀਆਂ ਕੀਤੀਆਂ ਗਈਆਂ ਸਨ ਅਤੇ ਪੁਰਾਣੇ ਪੁਰਜ਼ੇ ਸੰਭਾਲ ਕੇ ਨਹੀਂ ਰੱਖੇ ਗਏ। ਪੜਤਾਲ ਰਿਪੋਰਟ ਵਿਚ ਕਿਸੇ ਅਫਸਰ/ਕਰਮਚਾਰੀ ਵਿਰੁੱਧ ਭ੍ਰਿਸ਼ਟਾਚਾਰ ਸਿੱਧ ਨਹੀਂ ਕੀਤਾ ਗਿਆ।

ਮਾਮਲੇ ਵਿਚ ਕੀਤੀ ਗਈ ਅਣਗਹਿਲੀ ਲਈ ਸਬੰਧਤ ਕਾਰਜਕਾਰੀ ਇੰਜੀਨੀਅਰ, ਉਪ ਮੰਡਲ ਇੰਜੀਨੀਅਰ ਅਤੇ ਭਾਗ ਅਫ਼ਸਰ ਨੂੰ ਤਾੜਨਾ ਜਾਰੀ ਕੀਤੀਆਂ ਜਾ ਚੁੱਕੀਆਂ ਹਨ।

---

**ਪਠਾਨਕੋਟ ਅਤੇ ਗੁਰਦਾਸਪੁਰ ਵਿਚ ਪੁਲਿਸ ਕਰਮਚਾਰੀਆਂ ਲਈ ਰਿਹਾਇਸ਼ੀ ਮਕਾਨ**

*3975 (C.U.) **ਚੌਧਰੀ ਰਾਮ ਸਿੰਘ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ—

(ੳ) ਕੀ ਸਰਕਾਰ ਨੇ 1 ਅਪ੍ਰੈਲ, 1976 ਤੋਂ 31 ਦਸੰਬਰ, 1976 ਤੱਕ ਦੇ ਸਮੇਂ ਦੇ ਦੌਰਾਨ ਪਠਾਨਕੋਟ ਵਿਚ ਪੁਲਿਸ ਕਰਮਚਾਰੀਆਂ ਦੀ ਗਿਣਤੀ ਵਿਚ ਵਾਧਾ ਕੀਤਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਉਨ੍ਹਾਂ ਨੂੰ ਰਿਹਾਇਸ਼ੀ ਮਕਾਨ ਦੇਣ ਲਈ ਕਿਸੇ ਤਜਵੀਜ਼ ਤੇ ਵਿਚਾਰ ਕਰ ਰਹੀ ਹੈ ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਗਿਆਨੀ ਜ਼ੈਲ ਸਿੰਘ** : (ੳ) ਹਾਂ ਜੀ।

(ਅ) ਰਾਜ ਸਰਕਾਰ ਨੇ ਪੁਲਿਸ ਥਾਣਾ ਸਿਟੀ ਪਠਾਨਕੋਟ ਦੀ ਨਵੀਂ ਇਮਾਰਤ ਦੀ ਉਸਾਰੀ ਬਾਰੇ 10,80,400/- ਦੀ ਇਕ ਸਕੀਮ ਮਨਜ਼ੂਰ ਕੀਤੀ ਹੈ ਜਿਸ ਵਿਚ 3 ਥਾਣੇਦਾਰ, 5 ਸਹਾਇਕ ਥਾਣੇਦਾਰ, 4 ਹਵਾਲਦਾਰ, 43 ਸਿਪਾਹੀਆਂ ਦੇ ਰਿਹਾਇਸ਼ੀ ਮਕਾਨ ਅਤੇ 100 ਸਿਪਾਹੀਆਂ ਲਈ ਬੈਰਕ ਅਕਾਮੋਡੇਸ਼ਨ ਬਣਾਉਣ ਦਾ ਕੰਮ ਵੀ ਸ਼ਾਮਲ ਹੈ। ਇਸ ਤੇ ਲੱਗ ਭੱਗ ਇਕ ਸਾਲ ਦਾ ਸਮਾਂ ਲਗ ਜਾਵੇਗਾ।

—o—

89—6-6-77—286 ਕਾਪੀਆਂ—ਪੰਜਾਬ ਸਰਕਾਰ ਪਰੈਸ, ਪਟਿਆਲਾ।

# Punjab Vidhan Sabha Debates

*30th June, 1977*

**Vol. I—No. 1**

OFFICIAL REPORT

CONTENTS

*Thursday, the 30th June, 1977*



**Punjab Vidhan Sabha Secretariat, Chandigarh.**

**Price :** Rs. 4.25 Paise

## OFFICERS OF THE PUNJAB VIDHAN SABHA

**Speaker**

*Sardar Ravi Inder Singh (Morinda)

**Deputy Speaker**

**Shri Panna Lal Nayar (Batala)

**Secretary**

Shri Partap Singh

**Deputy Secretaries**

1. Shri Naginder Singh
2. Shri S. N. Kalia

**Under Secretaries**

1. Shri Geja Singh
2. Shri Harbans Singh
3. Shri B. B. Sehgal

---

*Elected on the 1st July, 1977.

**Elected on the 8th July, 1977.

## COUNCIL OF MINISTERS

### CHIEF MINISTER

1. Sardar Parkash Singh Badal ..

### MINISTERS

| | | |
|---|---|---|
| 1. | Shri Balramji Das Tandon .. | Industries Minister |
| 2. | Sardar Atma Singh .. | Development Minister |
| 3. | Shri Hit Abhilashi .. | Excise and Taxation Minister |
| 4. | Sardar Balwant Singh .. | Finance Minister |
| 5. | Sardar Jaswinder Singh Brar .. | Co-operation Minister |
| 6. | Sardar Harbhajan Singh .. | Food and Supplies Minister |
| 7. | Jathedar Jiwan Singh Umranangal | Revenue Minister |
| 8. | Sardar Randhir Singh Cheema .. | Public Works Minister |
| 9. | Sardar Sukhjinder Singh Khaira.. | Education Minister |
| 10. | Shrimati Satwant Kaur Sandhu.. | Welfare Minister |
| 11. | Shri Des Raj .. | Health Minister |
| 12. | Sardar Balwinder Singh Bhunder | Agriculture Minister |

### MINISTERS OF STATE

| | | |
|---|---|---|
| 1. | Sardar Sukhdev Singh Dhindsa.. | Minister of State for Transport and Sports |
| 2. | Sardar Dalip Singh Talwandi .. | Minister of State for Animal Husbandry |
| 3. | Sathi Dharam Pal Sabharwal .. | Minister of State for Labour and Employment |

### ADVOCATE-GENERAL

1. Sardar Ajit Singh Sarhadi,

**Alphabetical List of Members showing their Party/Group affiliation in the Punjab Vidhan Sabha, Constituencies and Districts.**

| Serial No. | Name of Member | Party/ Group affiliation | Constituency | District |
|---|---|---|---|---|
| 1 | 2 | 3 | 4 | 5 |
| 1. | Anwar Ahmed Khan, Haji .. | S.A.D. | Malerkotla | Sangrur |
| 2. | Arjan Singh Litt, Giani .. | S.A.D. | Qila Raipur | Ludhiana |
| 3. | Atma Singh, Sardar .. | S.A.D. | Sultanpur | Kapurthala |
| 4. | A. Vishwanathan, Sri .. | Janata | Ludhiana West | Ludhiana |
| 5. | Babu Singh, Master .. | C.P.I. | Rampuraphul | Bhatinda |
| 6. | Bachan Singh Cheema, Sardar .. | S.A.D. | Khanna (S.C.) | Ludhiana |
| 7. | Bachittar Singh, Sardar .. | S.A.D. | Kharar | Roop Nagar |
| 8. | Baldev Singh Khiala, Sardar .. | S.A.D. | Joga | Bhatinda |
| 9. | Baldev Singh Loomba, Comrade .. | C.P.I. | Shutrana (S.C.) | Patiala |
| 10. | Baldev Singh Mann, Sardar .. | S.A.D. | Dirbha | Sangrur |
| 11. | Bal Ram Jakhar, Chaudhri .. | Cong. | Abohar | Ferozepur |
| 12. | Balramji Das Tandon, Shri .. | Janata | Amritsar Central | Amritsar |
| 13. | Balwant Singh, Sardar .. | S.A.D. | Lohian | Jullundur |
| 14. | Balwinder Singh Bhunder, Sardar | S.A.D. | Sardulgarh | Bhatinda |
| 15. | Beant Singh, Sardar .. | Cong. | Payal | Ludhiana |
| 16. | Bhagat Singh, Doctor .. | S.A.D. | Kartarpur (S.C.) | Jullundur |
| 17. | Chaman Lal, Shri .. | Cong. | Sujanpur | Gurdaspur |
| 18. | Chand Singh, Master .. | C.P.I.(M.) | Sherpur (S.C.) | Sangrur |
| 19. | Charanjit Singh, Sardar .. | S.A.D. | Dakha (S.C.) | Ludhiana |
| 20. | Chitwant Singh Kouhrian Sardar .. | Ind. | Lehra | Sangrur |
| 21. | Dalbir Singh, Sardar .. | S.A.D. | Jandiala (S.C.) | Amritsar |
| 22. | Dalip Singh Pandhi, Sardar .. | Akali | Amloh (S.C.) | Patiala |
| 23. | Dalip Singh Talwandi, Sardar .. | S.A.D. | Jagraon | Ludhiana |
| 24. | Dalip Singh Tapiala, Comrade | C.P.I.(M) | Raja Sansi | Amritsar |
| 25. | Dana Ram, Comrade .. | C.P.I. | Malout (S.C.) | Faridkot |
| 26. | Darshan Singh Canadian, Comrade | C.P.I. | Garh Shankar | Hoshiarpur |

| Serial No. | Name of Member | Party/ Group affiliation | Constituency | District |
|---|---|---|---|---|
| 1 | 2 | 3 | 4 | 5 |
| 27. | Darshn Singh Jhabhal, Comrade .. | C.P.I.(M) | Attari (S.C.) | Amritsar |
| 28. | Darshan Singh K.P., Sardar | Cong. | Jullundur South (S.C.) | Jullundur |
| 29. | Daya Singh Ghamnewal, Comrade .. | C.P.I.(M) | Kum Kalan (S.C.) | Ludhiana |
| 30. | Des Raj, Shri .. | Janata | Mansa | Bhatinda |
| 31. | Dev Raj Nasrala, Dr. .. | C.P.I.(M) | Sham Chaurasi (S.C.) | Hoshiarpur |
| 32. | Dev Raj Singh, Sardar .. | S.A.D. | Raikot | Ludhiana |
| 33. | Dhanraj Singh Gill, Sardar .. | S.A.D. | Ludhiana Rural | Ludhiana |
| 34. | Dharam Pal Sabharwal, Sathi .. | Janata | Garhdiwala (S.C.) | Hoshiarpur |
| 35. | Gardhara Singh, Sardar .. | Janata | Ferozepur | Ferozepur |
| 36. | Gian Chand Vaid, Shri .. | Janata | Dina Nagar (S.C.) | Gurdaspur |
| 37. | Gurbachan Singh Cheema, Sardar | Cong. | Dasuya | Hoshiarpur |
| 38. | Gurdarshan Singh, Sardar .. | Cong. | Nabha | Patiala |
| 39. | Gurdas Singh Badal, Sardar .. | S.A.D. | Lambi | Faridkot |
| 40. | Gurdev Singh Badal, Sardar .. | S.A.D. | Panj Grain (S.C.) | Faridkot |
| 41. | Gurdev Singh Garewal, Sardar .. | S.A.D. | Samana | Patiala |
| 42. | Gurdev Singh 'Shant', Sardar .. | S.A.D. | Nihalsinghwala (S.C.) | Faridkot |
| 43. | Gurdial Singh, Sardar .. | Janata | Sangrur | Sangrur |
| 44. | Hans Raj Sharma, Shri .. | Cong. | Banur | Patiala |
| 45. | Harbans Lal, Shri .. | Janata | Rajpura | Patiala |
| 46. | Harbans Lal Khanna, Shri .. | Janata | Amritsar North | Amritsar |
| 47. | Harbans Singh Bika, Comrade .. | C.P.I.(M) | Banga (S.C.) | Jullundur |
| 48. | Harbhajan Singh, Sardar .. | Janata | Jullundur Cantt. | Jullundur |
| 49. | Hari Singh, Sardar .. | S.A.D. | Zira | Ferozepur |
| 50. | Harpreet Singh Sandhu, Sardar .. | S.A.D. | Ferozepur Cantt. | Ferozepur |
| 51. | Hit Abhilashi, Shri .. | Janata | Bhatinda | Bhatinda |
| 52. | Hukam Chand, Shri .. | Janata | Kapurthala | Kapurthala |
| 53. | Jagir Singh, Prof. .. | S.A.D. | Valtoha | Amritsar |

| Serial No. | Name of Member | Party/ Group affiliation | Constituency | District |
|---|---|---|---|---|
| 1 | 2 | 3 | 4 | 5 |
| 54. | Jasdev Kaur Sandhu, Shrimati | S.A.D. | Ghanaur | Patiala |
| 55. | Jaswinder Singh Brar, Sardar | S.A.D. | Kot Kapura | Faridkot |
| 56. | Jitinder Singh Kariha, Sardar .. | S.A.D. | Nawanshahar | Jullundur |
| 57. | Jiwan Singh Umranangal, Jathedar .. | S.A.D. | Beas | Amritsar |
| 58. | Jodh Singh, Doctor .. | S.A.D. | Fatehgarh | Gurdaspur |
| 59. | Kanshi Ram, Chaudhri .. | Cong. | Fazilka | Ferozepur |
| 60. | Kanwarjit Singh Brar, Sardar ... | Cong. | Muktsar | Faridkot |
| 61. | Kapur Chand Jain, Shri .. | Janata | Ludhiana North | Ludhiana |
| 62. | Kartar Singh, Vaid .. | S.A.D. | Mahilpur (S.C.) | Hoshiarpur |
| 63. | Kewal Krishan, Doctor .. | Cong. | Mukerian | Hoshiarpur |
| 64. | Khazan Singh Mirankot, Jathedar .. | S.A.D. | Verka (S.C.) | Amritsar |
| 65. | Khushhal Behl, Shri .. | Cong. | Gurdaspur | Gurdaspur |
| 66. | Kirpal Singh, Sardar .. | Janata | Amritsar South | Amritsar |
| 67. | Kundan Singh Patang, Giani | S.A.D. | Bhadaur (S.C.) | Sangrur |
| 68. | Lachhman Singh, Sardar .. | Cong. | Guru Har Sahai | Ferozepur |
| 69. | Lal Singh, Sardar .. | Cong. | Dakala | Patiala |
| 70. | Madan Mohan Mittal, Shri .. | Janata | Nangal | Roop Nagar |
| 71. | Manjinder Singh Behla, Sardar | Ind. | Tarn Taran | Amritsar |
| 72. | Manmohan Kalia, Shri .. | Janata | Jullundur Central | Jullundur |
| 73. | Manmohan Singh Brar, Sardar .. | S.A.D. | Faridkot | Faridkot |
| 74. | Mehtab Singh Naukerian, Comrade .. | C.P.I. | Jallalabad | Ferozepur |
| 75. | Mohinder Singh Sarupwali, Sardar .. | S.A.D. | Qadian | Gurdaspur |
| 76. | Naranjan Singh Patti, Jathedar .. | S.A.D. | Patti | Amritsar |
| 77. | Naranjan Singh Seron, Sardar | S.A.D. | Khadoor Sahib (S.C.) | Amritsar |
| 78. | Natha Singh Dalam, Sardar.. | S.A.D. | Srihargobindpur | Gurdaspur |
| 79. | Om Parkash Bagga, Principal.. | Janata | Hoshiarpur | Hoshiarpur |
| 80. | Om Parkash Bhardwaj, Shri | Janata | Pathankot | Gurdaspur |

| Serial No. | Name of Member | Party/ Group affiliation | Constituency | District |
|---|---|---|---|---|
| 1 | 2 | 3 | 4 | 5 |
| 81. | Om Parkash Gupta, Shri .. | Cong. | Ludhiana East | Ludhiana |
| 82. | Panna Lal Nayar, Shri .. | Janata | Batala | Gurdaspur |
| 83. | Parkash Singh, Sardar | S.A.D. | Majitha | Amritsar |
| 84. | Parkash Singh Badal, Sardar | S.A.D. | Gidderbaha | Faridkot |
| 85. | Prehlad Singh, Sardar .. | S.A.D. | Samrala | Ludhiana |
| 86. | Ram Kishan Kataria, Shri .. | Janata | Balachaur | Hoshiarpur |
| 87. | Randhir Singh Cheema, Sardar | S.A.D. | Sirhind | Patiala |
| 88. | Ranjit Singh, Sardar .. | S.A.D. | Naushehra Panwan | Amritsar |
| 89. | Ravi Inder Singh, Sardar .. | S.A.D. | Morinda | Roop Nagar |
| 90. | Romesh Chander, Shri .. | Janata | Jullundur North | Jullundur |
| 91. | Rup Lal, Sathi .. | Janata | Moga | Faridkot |
| 92. | Sadhu Ram, Doctor .. | Janata | Phagwara (S.C.) | Kapurthala |
| 93. | Sampuran Singh Dhaula, Comrade .. | C.P.I.(M) | Dhanaula | Sangrur |
| 94. | Sant Singh, Sardar .. | S.A.D. | Dhuri | Sangrur |
| 95. | Sardara Singh Kohli, Sardar | S.A.D. | Patiala Town | Patiala |
| 96. | Sarup Singh, Sardar .. | Janata | Adampur | Jullundur |
| 97. | Sarwan Singh Cheema, Comrade .. | C.P.I.(M) | Nur Mahal | Jullundur |
| 98. | Sarwan Singh, Comrade .. | C.P.I. | Dharamkot (S.C.) | Ferozepur |
| 99. | Sarwan Singh, Sardar .. | S.A.D. | Phillaur (S.C.) | Jullundur |
| 100. | Satwant Kaur Sandhu, Shrimati | S.A.D. | Chamkaur Sahib, (S.C.) | RoopNagar |
| 101. | Satya Pal Dang, Comrade .. | C.PI. | Amritsar West | Amritsar |
| 102. | Shashpal Singh, Sardar .. | S.A.D. | Ajnala | Amritsar |
| 103. | Sukhdev Singh Dhillon, Sardar | S.A.D. | Talwandi Sabo | Bhatinda |
| 104. | Sukhdev Singh Dhindsa, Sardar | S.A.D. | Sunam | Sangrur |
| 105. | Sukhdev Singh Sukhladhi, Sardar | S.A.D. | Pakka Kalan (S.C.) | Bhatinda |

| Serial No. | Name of the Member | Party/ Group affiliation | Constituency | District |
|---|---|---|---|---|
| 1 | 2 | 3 | 4 | 5 |
| 106. | Sukhjinder Singh Khaira, Sardar | S.A.D. | Bholath | Kapurthala |
| 107. | Sunder Singh, Chaudhri .. | Cong. | Narot Mehra (S.C.) | Gurdaspur |
| 108. | Surjit Kaur Barnala, Sardarni, .. | S.A.D. | Barnala | Sangrur |
| 109. | Swaran Singh, Sardar .. | S.A.D. | Dhariwal | Gurdaspur |
| 110. | Tara Singh, Jathedar .. | S.A.D. | Budhlada | Bhatinda |
| 111. | Tej Singh, Sardar .. | S.A.D. | Bagha Purana | Faridkot |
| 112. | Teja Singh Dardi, Sardar .. | S.A.D. | Nathana (S.C.) | Bhatinda |
| 113. | Ujagar Singh, Sardar .. | Cong. | Balluana (S.C.) | Ferozepur |
| 114. | Ujagar Singh Sekhwan, Jathedar .. | S.A.D. | Kahnuwan | Gurdaspur |
| 115. | Umrao Singh, Sardar .. | Cong. | Nakodar | Jullundur |
| 116. | Upkar Singh Randhawa, Sardar .. | S.A.D. | Tanda | Hoshiarpur |
| 117. | *Vacant* | | | |

**Party-wise break-up**

| *Name of Party* | | *Strength* |
|---|---|---|
| 1. Shiromani Akali Dal (S.A.D.) | .. | 58 |
| 2. Janata Party (J.P.) | .. | 24 |
| 3. Congress Party (Cong.) | .. | 17 |
| 4. Communist Party of India (Marxist) [C.P.I. (M)] | .. | 8 |
| 5. Communist Party of India (C.P.I.) | .. | 7 |
| 6. Independents (Ind.) | .. | 2 |
| 7. *Vacant* | .. | 1 |
| Total | | 117 |

# PUNJAB VIDHAN SABHA

*Thursday, the 30th June, 1977.*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2-00 p.m. of the clock. Mr. Acting Speaker (Sardar Ravi Inder Singh) in the Chair.*

## ANNOUNCEMENTS BY THE SECRETARY

**ਸ਼੍ਰੀ ਸਕੱਤਰ** : ਮੈਂ ਸਦਨ ਨੂੰ ਸੂਚਨਾ ਦਿੰਦਾ ਹਾਂ ਕਿ ਰਾਜਪਾਲ ਨੇ ਭਾਰਤ ਦੇ ਸੰਵਿਧਾਨ ਦੇ ਅਨੁਛੇਦ 188 ਦੁਆਰਾ ਦਿੱਤੀਆਂ ਗਈਆਂ ਸ਼ਕਤੀਆਂ ਦੀ ਵਰਤੋਂ ਕਰਦਿਆਂ ਹੋਇਆਂ ਸਰਦਾਰ ਰਵੀ ਇੰਦਰ ਸਿੰਘ, ਐਮ.ਐਲ.ਏ., ਨੂੰ ਇਕ ਅਜਿਹੇ ਵਿਅੱਕਤੀ ਵੱਜੋਂ ਨਿਯੁਕਤ ਕੀਤਾ ਹੈ ਜਿਸ ਦੇ ਸਾਹਮਣੇ ਸਤਵੀਂ ਪੰਜਾਬ ਵਿਧਾਨ ਸਭਾ ਦਾ ਹਰ ਇਕ ਮੈਂਬਰ ਆਪਣੀ ਸੀਟ ਲੈਣ ਤੋਂ ਪਹਿਲਾਂ ਸਹੁੰ ਚੁਕੇਗਾ ਜਾਂ ਪਰਤਿਗਿਆ ਕਰੇਗਾ ਅਤੇ ਉਸ ਤੇ ਦਸਤਖਤ ਕਰੇਗਾ।

ਮੈਂ ਸਦਨ ਨੂੰ ਇਹ ਵੀ ਸੂਚਨਾ ਦਿੰਦਾ ਹਾਂ ਕਿ ਰਾਜਪਾਲ ਨੇ ਭਾਰਤ ਦੇ ਸੰਵਿਧਾਨ ਦੇ ਅਨੁਛੇਦ 180 ਦੀ ਕਲਾਜ਼ 1 ਦੁਆਰਾ ਦਿੱਤੀਆਂ ਗਈਆਂ ਸ਼ਕਤੀਆਂ ਦੀ ਵਰਤੋਂ ਕਰਦਿਆਂ ਹੋਇਆਂ ਸਰਦਾਰ ਰਵੀ ਇੰਦਰ ਸਿੰਘ, ਐਮ.ਐਲ.ਏ., ਨੂੰ ਉਦੋਂ ਤਕ ਸਤਵੀਂ ਪੰਜਾਬ ਵਿਧਾਨ ਸਭਾ ਦੇ ਸਪੀਕਰ ਦੇ ਅਹੁਦੇ ਦੇ ਕਰਤੱਵ ਨਿਭਾਉਣ ਲਈ ਨਿਯੁਕਤ ਕੀਤਾ ਹੈ ਜਦੋਂ ਤਕ ਅਨੁਛੇਦ 178 ਅਧੀਨ ਸਪੀਕਰ ਦੀ ਚੋਣ ਨਹੀਂ ਹੋ ਜਾਂਦੀ ।

(ਇਸ ਸਮੇਂ ਸਰਦਾਰ ਰਵੀ ਇੰਦਰ ਸਿੰਘ, ਐਮ.ਐਲ.ਏ., ਨੇ ਤਾੜੀਆਂ ਦੀ ਗੂੰਜ ਵਿਚਕਾਰ ਪਰਧਾਨਗੀ ਦੀ ਕੁਰਸੀ ਸੰਭਾਲੀ )

## OATH OR AFFIRMATION BY MEMBERS

**Mr. Acting Speaker :** Now the Members will make and subscribe the oath/affirmation under Article 188 of the Constitution of India.

The following is the order in which the hon'ble Members will make and subscribe the oath or affirmation :—

Chief Minister.

Cabinet Ministers.

Ministers of State.

Lady Members.

Members, district-wise in alphabetical order.

[Mr. Acting Speaker]

ਹੇਠ ਦਰਜ ਮੰਤਰੀਆਂ/ਮੈਂਬਰਾਂ ਨੇ ਸਹੁੰ ਚੁੱਕੀ/ਪਰਤਿਗਿਆ ਕੀਤੀ :—

| ਕ੍ਰਮ ਨੰ: | ਮੈਂਬਰਾਂ ਦਾ ਨਾਮ | ਹਲਕਾ |
|---|---|---|
| | **ਮੁੱਖ ਮੰਤਰੀ** | |
| 1. | ਸਰਦਾਰ ਪ੍ਰਕਾਸ਼ ਸਿੰਘ ਬਾਦਲ | ... ਗਿੱਦੜਬਾਹਾ |
| | **ਕੈਬਨਟ ਮੰਤਰੀ** | |
| 2. | ਸ੍ਰੀ ਬਲਰਾਮਜੀ ਦਾਸ ਟੰਡਨ | ... ਅੰਮ੍ਰਿਤਸਰ ਸੈਂਟਰਲ |
| 3. | ਸਰਦਾਰ ਆਤਮਾ ਸਿੰਘ | ... ਸੁਲਤਾਨਪੁਰ |
| 4. | ਸ੍ਰੀ ਹਿਤ ਅਭਿਲਾਸ਼ੀ | .... ਬਠਿੰਡਾ |
| 5. | ਸਰਦਾਰ ਬਲਵੰਤ ਸਿੰਘ | ... ਲੋਹੀਆਂ |
| 6. | ਸਰਦਾਰ ਜਸਵਿੰਦਰ ਸਿੰਘ ਬਰਾੜ | ... ਕੋਟ ਕਪੂਰਾ |
| 7. | ਸਰਦਾਰ ਹਰਭਜਨ ਸਿੰਘ | ... ਜਲੰਧਰ ਕੈਂਟੋਨਮੈਂਟ |
| 8. | ਜੱਥੇਦਾਰ ਜੀਵਨ ਸਿੰਘ ਉਮਰਾਨੰਗਲ | ... ਬਿਆਸ |
| 9. | ਸਰਦਾਰ ਰਣਧੀਰ ਸਿੰਘ ਚੀਮਾ | ... ਸਰਹੰਦ |
| 10. | ਸਰਦਾਰ ਸੁਖਜਿੰਦਰ ਸਿੰਘ ਖੈਰਾ | ... ਭੋਲਥ |
| 11. | ਸ੍ਰੀਮਤੀ ਸਤਵੰਤ ਕੌਰ ਸੰਧੂ | ... ਚਮਕੌਰ ਸਾਹਿਬ (ਐਸ.ਸੀ) |
| 12. | ਸ੍ਰੀ ਦੇਸ ਰਾਜ | ... ਮਾਨਸਾ |
| 13. | ਸਰਦਾਰ ਬਲਵਿੰਦਰ ਸਿੰਘ ਭੂੰਦੜ | .... ਸਰਦੂਲਗੜ੍ਹ |
| | **ਰਾਜ ਮੰਤਰੀ** | |
| 14. | ਸਰਦਾਰ ਸੁਖਦੇਵ ਸਿੰਘ ਢੀਂਡਸਾ | ... ਸੁਨਾਮ |
| 15. | ਸਰਦਾਰ ਦਲੀਪ ਸਿੰਘ ਤਲਵੰਡੀ | ... ਜਗਰਾਉਂ |
| 16. | ਸਾਥੀ ਧਰਮ ਪਾਲ ਸਭਰਵਾਲ | ... ਗੜ੍ਹਦੀਵਾਲਾ (ਐਸ.ਸੀਂ) |
| | **ਇਸਤਰੀ ਮੈਂਬਰ** | |
| 17. | ਸ੍ਰੀਮਤੀ ਜਸਦੇਵ ਕੌਰ ਸੰਧੂ | ... ਘਨੌਰ (ਜ਼ਿਲ੍ਹਾ ਪਟਿਆਲਾ) |

| ਕ੍ਰਮ ਨੰ. | ਮੈਂਬਰ ਦਾ ਨਾਮ | | ਹਲਕਾ |
|---|---|---|---|
| 18. | ਸਰਦਾਰਨੀ ਸੁਰਜੀਤ ਕੌਰ ਬਰਨਾਲਾ | ... | ਬਰਨਾਲਾ (ਜ਼ਿਲ੍ਹਾ ਸੰਗਰੂਰ) |
| | **ਜ਼ਿਲ੍ਹਾ ਅੰਮ੍ਰਿਤਸਰ** | | |
| 19. | ਸਰਦਾਰ ਦਲਬੀਰ ਸਿੰਘ | ... | ਜੰਡਿਆਲਾ (ਐਸ.ਸੀ.) |
| 20. | ਕਾਮਰੇਡ ਦਲੀਪ ਸਿੰਘ ਟਪਿਆਲਾ | ... | ਅਜਨਾਲਾ |
| 21. | ਕਾਮਰੇਡ ਦਰਸ਼ਨ ਸਿੰਘ ਝਬਾਲ | ... | ਅਟਾਰੀ (ਐਸ.ਸੀ) |
| 22. | ਸ੍ਰੀ ਹਰਬੰਸ ਲਾਲ ਖੰਨਾ | ... | ਅੰਮ੍ਰਿਤਸਰ ਨਾਰਥ |
| 23. | ਪ੍ਰੋਫੈਸਰ ਜਗੀਰ ਸਿੰਘ | ... | ਵਲਟੋਹਾ |
| 24. | ਜਥੇਦਾਰ ਖਜ਼ਾਨ ਸਿੰਘ ਮੀਰਾਂਕੋਟ | ... | ਵੇਰਕਾ (ਐਸ.ਸੀ.) |
| 25. | ਸਰਦਾਰ ਕਿਰਪਾਲ ਸਿੰਘ | ... | ਅੰਮਿਤਸਰ ਸਾਊਥ |
| 26. | ਸਰਦਾਰ ਮਨਜਿੰਦਰ ਸਿੰਘ ਬਹਿਲਾ | ... | ਤਰਨ ਤਾਰਨ |
| 27. | ਜਥੇਦਾਰ ਨਰੰਜਨ ਸਿੰਘ ਪੱਟੀ | ... | ਪੱਟੀ |
| 28. | ਸਰਦਾਰ ਨਰੰਜਨ ਸਿੰਘ ਸੇਰੋਂ | ... | ਖਡੂਰ ਸਾਹਿਬ (ਐਸ.ਸੀ.) |
| 29. | ਸਰਦਾਰ ਪ੍ਰਕਾਸ਼ ਸਿੰਘ | ... | ਮਜੀਠਾ |
| 30. | *ਸਰਦਾਰ ਰਣਜੀਤ ਸਿੰਘ | ... | ਨੌਸ਼ਹਿਰਾ ਪੰਨੂਆਂ |
| 31. | ਕਾਮਰੇਡ ਸੱਤਪਾਲ ਡਾਂਗ | ... | ਅੰਮ੍ਰਿਤਸਰ ਵੈਸਟ |
| 32. | ਸਰਦਾਰ ਸ਼ਸ਼ਪਾਲ ਸਿੰਘ | ... | ਅਜਨਾਲਾ |
| | **ਜ਼ਿਲ੍ਹਾ ਬਠਿੰਡਾ** | | |
| 33. | ਮਾਸਟਰ ਬਾਬੂ ਸਿੰਘ | ... | ਰਾਮਪੁਰਾ ਫੂਲ |
| 34. | ਸਰਦਾਰ ਬਲਦੇਵ ਸਿੰਘ ਖਿਆਲਾ | ... | ਜੋਗਾ |
| 35. | ਸਰਦਾਰ ਸੁਖਦੇਵ ਸਿੰਘ ਸੁਖਲੱਧੀ | ... | ਪੱਕਾ ਕਲਾਂ (ਐਸ.ਸੀ.) |

*ਮੈਂਬਰ ਸਾਹਿਬ ਦੇ ਸਦਨ ਵਿਚ ਲੇਟ ਆਉਣ ਕਰਕੇ ਇਨ੍ਹਾਂ ਨੇ ਅੰਤ ਤੇ ਸਹੁੰ ਖਾਧੀ ।

[Mr. Acting Speaker]

| ਕ੍ਰਮ ਨੰ. | ਮੈਂਬਰ ਦਾ ਨਾਮ | ਹਲਕਾ |
|---|---|---|
| 36. | ਸਰਦਾਰ ਸੁਖਦੇਵ ਸਿੰਘ ਢਿੱਲੋਂ | ... ਤਲਵੰਡੀ ਸਾਬੋ |
| 37. | ਜਥੇਦਾਰ ਤਾਰਾ ਸਿੰਘ | ... ਬੁਢਲਾਡਾ |
| 38. | ਸਰਦਾਰ ਤੇਜਾ ਸਿੰਘ ਦਰਦੀ | ... ਨਥਾਣਾ (ਐਸ.ਸੀ.) |
| | **ਜ਼ਿਲ੍ਹਾ ਫਰੀਦਕੋਟ** | |
| 39. | ਕਾਮਰੇਡ ਦਾਨਾ ਰਾਮ | ... ਮਲੋਟ (ਐਸ.ਸੀ.) |
| 40. | ਸਰਦਾਰ ਗੁਰਦਾਸ ਸਿੰਘ ਬਾਦਲ | ... ਲੰਬੀ |
| 41. | ਸਰਦਾਰ ਗੁਰਦੇਵ ਸਿੰਘ 'ਸ਼ਾਂਤ' | ... ਨਿਹਾਲਸਿੰਘਵਾਲਾ (ਐਸ.ਸੀ) |
| 42. | ਸਰਦਾਰ ਗੁਰਦੇਵ ਸਿੰਘ ਬਾਦਲ | ... ਪੰਜ ਗਰਾਈਂ (ਐਸ.ਸੀ.) |
| 43. | ਸਰਦਾਰ ਕੰਵਰਜੀਤ ਸਿੰਘ ਬਰਾੜ | ... ਮੁਕਤਸਰ |
| 44. | ਸਰਦਾਰ ਮਨਮੋਹਨ ਸਿੰਘ ਬਰਾੜ | ... ਫਰੀਦਕੋਟ |
| 45. | ਸਾਥੀ ਰੂਪ ਲਾਲ | ... ਮੋਗਾ |
| 46. | ਸਰਦਾਰ ਤੇਜ ਸਿੰਘ | ... ਬਾਘਾ ਪੁਰਾਣਾ |
| | **ਜ਼ਿਲ੍ਹਾ ਫਿਰੋਜ਼ਪੁਰ** | |
| 47. | ਚੌਧਰੀ ਬਲ ਰਾਮ ਜਾਖੜ | ... ਅਬੋਹਰ |
| 48. | ਸਰਦਾਰ ਗਰਧਾਰਾ ਸਿੰਘ | ... ਫਿਰੋਜ਼ਪੁਰ |
| 49. | ਸਰਦਾਰ ਹਰੀ ਸਿੰਘ | ... ਜ਼ੀਰਾ |
| 50. | ਸਰਦਾਰ ਹਰਪ੍ਰੀਤ ਸਿੰਘ ਸੰਧੂ | ... ਫਿਰੋਜ਼ਪੁਰ ਕੈਂਟੋਨਮੈਂਟ |
| 51. | ਚੌਧਰੀ ਕਾਂਸ਼ੀ ਰਾਮ | ... ਫਾਜ਼ਿਲਕਾ |

| ਕ੍ਰਮ ਨੰ. | ਮੈਂਬਰ ਦਾ ਨਾਮ | ਹਲਕਾ |
|---|---|---|
| 52. | ਸਰਦਾਰ ਲਛਮਣ ਸਿੰਘ | .. ਗੁਰੂ ਹਰ ਸਹਾਇ |
| 53. | ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ | ... ਜਲਾਲਾਬਾਦ |
| 54. | ਕਾਮਰੇਡ ਸਰਵਨ ਸਿੰਘ | ... ਧਰਮਕੋਟ (ਐਸ.ਸੀ.) |
| 55. | ਸਰਦਾਰ ਉਜਾਗਰ ਸਿੰਘ | ... ਬਲੂਆਨਾ (ਐਸ.ਸੀ.) |

**ਜ਼ਿਲ੍ਹਾ ਗੁਰਦਾਸਪੁਰ**

| | | |
|---|---|---|
| 56. | ਵੈਦ ਗਿਆਨ ਚੰਦ | ... ਦੀਨਾ ਨਗਰ (ਐਸ.ਸੀ.) |
| 57. | ਡਾਕਟਰ ਜੋਧ ਸਿੰਘ | ... ਫਤਿਹਗੜ੍ਹ |
| 58. | ਸ੍ਰੀ ਚਮਨ ਲਾਲ | ... ਸੁਜਾਨਪੁਰ |
| 59. | ਸ੍ਰੀ ਖੁਸ਼ਹਾਲ ਬਹਿਲ | ... ਗੁਰਦਾਸਪੁਰ |
| 60. | ਸਰਦਾਰ ਮਹਿੰਦਰ ਸਿੰਘ ਸਰੂਪਵਾਲ਼ੀ | ... ਕਾਦੀਆਂ |
| 61. | ਸਰਦਾਰ ਨੱਥਾ ਸਿੰਘ ਦਾਲਮ | ... ਸ੍ਰੀ ਹਰਗੋਬਿੰਦਪੁਰ |
| 62. | ਸ੍ਰੀ ਓਮ ਪ੍ਰਕਾਸ਼ ਭਾਰਦਵਾਜ | ... ਪਠਾਨਕੋਟ |
| 63. | ਸ੍ਰੀ ਪੰਨਾ ਲਾਲ ਨਈਅਰ | ... ਬਟਾਲਾ |
| 64. | ਚੌਧਰੀ ਸੁੰਦਰ ਸਿੰਘ | ... ਨਰੋਟ ਮਹਿਰਾ (ਐਸ.ਸੀ.) |
| 65. | ਸਰਦਾਰ ਸਵਰਨ ਸਿੰਘ | ... ਧਾਰੀਵਾਲ |
| 66. | ਜਥੇਦਾਰ ਉਜਾਗਰ ਸਿੰਘ ਸੇਖਵਾਂ | ... ਕਾਹਨੂਵਾਂ |

**ਜ਼ਿਲ੍ਹਾ ਹੁਸ਼ਿਆਰਪੁਰ**

| | | |
|---|---|---|
| 67. | ਕਾਮਰੇਡ ਦਰਸ਼ਨ ਸਿੰਘ ਕਨੇਡੀਅਨ | ... ਗੜ੍ਹਸ਼ੰਕਰ |
| 68. | ਡਾਕਟਰ ਦੇਵ ਰਾਜ ਨਸਰਾਲਾ | ... ਸ਼ਾਮ ਚੁਰਾਸੀ (ਐਸ.ਸੀ.) |
| 69. | ਸਰਦਾਰ ਗੁਰਬਚਨ ਸਿੰਘ ਚੀਮਾ | ... ਦਸੂਆ |
| 70. | ਵੈਦ ਕਰਤਾਰ ਸਿੰਘ | ... ਮਾਹਲਪੁਰ (ਐਸ.ਸੀ.) |
| 71. | ਡਾਕਟਰ ਕੇਵਲ ਕ੍ਰਿਸ਼ਨ | ... ਮੁਕੇਰੀਆਂ |
| 72. | ਪ੍ਰਿੰਸੀਪਲ ਓਮ ਪਰਕਾਸ਼ ਬੱਗਾ | ... ਹੁਸ਼ਿਆਰਪੁਰ |
| 73. | ਸ੍ਰੀ ਰਾਮ ਕਿਸ਼ਨ ਕਟਾਰੀਆ | ... ਬਲਾਚੌਰ |
| 74. | ਸਰਦਾਰ ਉਪਕਾਰ ਸਿੰਘ ਰੰਧਾਵਾ | ... ਟਾਂਡਾ |

[Mr. Acting Speaker]

| ਕ੍ਰਮ ਨੰ. | ਮੈਂਬਰ ਦਾ ਨਾਮ | ਹਲਕਾ |
|---|---|---|
| | **ਜ਼ਿਲ੍ਹਾ ਜਲੰਧਰ** | |
| 75. | ਡਾਕਟਰ ਭਗਤ ਸਿੰਘ | ... ਕਰਤਾਰਪੁਰ (ਐਸ.ਸੀ.) |
| 76. | ਸਰਦਾਰ ਦਰਸ਼ਨ ਸਿੰਘ ਕੇ.ਪੀ. | ... ਜਲੰਧਰ ਸਾਊਥ (ਐਸ.ਸੀ.) |
| 77. | ਕਾਮਰੇਡ ਹਰਬੰਸ ਸਿੰਘ ਬੀਕਾ | ... ਬੰਗਾ (ਐਸ.ਸੀ.) |
| 78. | ਸਰਦਾਰ ਜਤਿੰਦਰ ਸਿੰਘ ਕਰੀਹਾ | ... ਨਵਾਂ ਸ਼ਹਿਰ |
| 79. | ਸ੍ਰੀ ਮਨਮੋਹਨ ਕਾਲੀਆ | ... ਜਲੰਧਰ ਸੈਂਟਰਲ |
| 80. | ਸ੍ਰੀ ਰਮੇਸ਼ ਚੰਦਰ | ... ਜਲੰਧਰ ਨਾਰਥ |
| 81. | ਸਰਦਾਰ ਸਰੂਪ ਸਿੰਘ | ... ਆਦਮਪੁਰ |
| 82. | ਕਾਮਰੇਡ ਸਰਵਨ ਸਿੰਘ ਚੀਮਾ | ... ਨੂਰਮਹਿਲ |
| 83. | ਸਰਦਾਰ ਸਰਵਨ ਸਿੰਘ | ... ਫਿਲੌਰ (ਐਸ.ਸੀ.) |
| 84. | ਸਰਦਾਰ ਉਮਰਾਓ ਸਿੰਘ | ... ਨਕੋਦਰ |
| | **ਜ਼ਿਲ੍ਹਾ ਕਪੂਰਥਲਾ** | |
| 85. | ਸ੍ਰੀ ਹੁਕਮ ਚੰਦ | ... ਕਪੂਰਥਲਾ |
| 86. | ਡਾ: ਸਾਧੂ ਰਾਮ | ... ਫਗਵਾੜਾ (ਐਸ.ਸੀ.) |
| | **ਜ਼ਿਲ੍ਹਾ ਲੁਧਿਆਣਾ** | |
| 87. | ਸ੍ਰੀ. ਅ. ਵਿਸ਼ਵਾਨਾਥਨ | ... ਲੁਧਿਆਣਾ ਵੈਸਟ |
| 88. | ਗਿਆਨੀ ਅਰਜਨ ਸਿੰਘ ਲਿੱਟ | ... ਕਿਲ੍ਹਾ ਰਾਏਪੁਰ |
| 89. | ਸਰਦਾਰ ਬਚਨ ਸਿੰਘ ਚੀਮਾ | ... ਖੰਨਾ (ਐਸ.ਸੀ.) |
| 90. | ਸਰਦਾਰ ਬੇਅੰਤ ਸਿੰਘ | ... ਪਾਇਲ |
| 91. | ਸਰਦਾਰ ਚਰਨਜੀਤ ਸਿੰਘ | ... ਦਾਖਾ (ਐਸ.ਸੀ.) |
| 92. | ਸਰਦਾਰ ਦੇਵਰਾਜ ਸਿੰਘ | ... ਰਾਏਕੋਟ |
| 93. | ਕਾਮਰੇਡ ਦਯਾ ਸਿੰਘ ਘਮਨੇਵਾਲ | ... ਕੁਮਕਲਾਂ (ਐਸ.ਸੀ.) |
| 94. | ਸਰਦਾਰ ਧੰਨਰਾਜ ਸਿੰਘ ਗਿੱਲ | ... ਲੁਧਿਆਣਾ ਰੂਰਲ |
| 95. | ਸ੍ਰੀ ਕਪੂਰ ਚੰਦ ਜੈਨ | ... ਲੁਧਿਆਣਾ ਨਾਰਥ |
| 96. | ਸਰਦਾਰ ਪ੍ਰਹਿਲਾਦ ਸਿੰਘ | ... ਸਮਰਾਲਾ |
| 97. | ਸ੍ਰੀ ਓਮ ਪ੍ਰਕਾਸ਼ ਗੁਪਤਾ | ... ਲੁਧਿਆਣਾ ਈਸਟ |

| ਕ੍ਰਮ ਨੰ. | ਮੈਂਬਰ ਦਾ ਨਾਮ | ਹਲਕਾ |
|---|---|---|
| | **ਜ਼ਿਲ੍ਹਾ ਪਟਿਆਲਾ** | |
| 98. | ਕਾਮਰੇਡ ਬਲਦੇਵ ਸਿੰਘ ਲੁੱਖਾ | ... ਸ਼ਤੁਰਾਣਾ (ਐਸ.ਸੀ.) |
| 99. | ਸਰਦਾਰ ਦਲੀਪ ਸਿੰਘ ਪਾਂਧੀ | ... ਅਮਲੋਹ (ਐਸ.ਸੀ.) |
| 100. | ਸਰਦਾਰ ਗੁਰਦਰਸ਼ਨ ਸਿੰਘ | ... ਨਾਭਾ |
| 101. | ਸਰਦਾਰ ਗੁਰਦੇਵ ਸਿੰਘ ਗਰੇਵਾਲ | ... ਸਮਾਣਾ |
| 102. | ਸ੍ਰੀ ਹੰਸ ਰਾਜ ਸ਼ਰਮਾ | ... ਬਨੂੜ |
| 103. | ਸ੍ਰੀ ਹਰਬੰਸ ਲਾਲ | ... ਰਾਜਪੁਰਾ |
| 104. | ਸ੍ਰੀ ਲਾਲ ਸਿੰਘ | ... ਡਕਾਲਾ |
| 105. | ਸਰਦਾਰ ਸਰਦਾਰਾ ਸਿੰਘ ਕੋਹਲੀ | ... ਪਟਿਆਲਾ ਟਾਊਨ |
| | **ਜ਼ਿਲ੍ਹਾ ਰੂਪਨਗਰ** | |
| 106. | ਸਰਦਾਰ ਬਚਿੱਤਰ ਸਿੰਘ | ... ਖਰੜ |
| 107. | ਸ੍ਰੀ ਮਦਨ ਮੋਹਨ ਮਿੱਤਲ | ... ਨੰਗਲ |
| | **ਜ਼ਿਲ੍ਹਾ ਸੰਗਰੂਰ** | |
| 108. | ਹਾਜੀ ਅਨਵਰ ਅਹਮਦ ਖਾਨ | ... ਮਲੇਰਕੋਟਲਾ |
| 109. | ਸਰਦਾਰ ਬਲਦੇਵ ਸਿੰਘ ਮਾਨ | ... ਦਿੜ੍ਹਬਾ |
| 110. | ਮਾਸਟਰ ਚੰਦ ਸਿੰਘ | ... ਸ਼ੇਰਪੁਰ (ਐਸ.ਸੀ.). |
| 111. | ਸਰਦਾਰ ਚਿਤਵੰਤ ਸਿੰਘ ਕੌਹਰੀਆਂ | ... ਲਹਿਰਾ |
| 112. | ਸਰਦਾਰ ਗੁਰਦਿਆਲ ਸਿੰਘ | ... ਸੰਗਰੂਰ |
| 113. | ਗਿਆਨੀ ਕੁੰਦਨ ਸਿੰਘ ਪਤੰਗ | ... ਭਦੌੜ (ਐਸ.ਸੀ.) |
| 114. | ਕਾਮਰੇਡ ਸੰਪੂਰਨ ਸਿੰਘ ਧੌਲਾ | ... ਧਨੌਲਾ |
| 115. | ਸਰਦਾਰ ਸੰਤ ਸਿੰਘ | ... ਧੂਰੀ |

**Mr. Acting Speaker :** The House stands adjourned till 9.00 A.M. on Friday, the 1st July, 1977.

3.32 P.M. | *(The Sabha then adjourned till* 9.00 *A.M. on Friday, the* 1*st July,* 1977)

28469/PVS—Govt. Press, (U.T.) Chd.

# Punjab Vidhan Sabha Debates

*1st July, 1977*

**Vol. I—No. 2**

OFFICIAL REPORT

CONTENTS

*Friday, the 1st July, 1977*




**Punjab Vidhan Sabha Secretariat Chandigarh**

Price: **Rs. 3.50 Paise**

# PUNJAB VIDHAN SABHA

*Friday, the 1st July, 1977*

*The Vidhan Sabha met in the Punjab Vidhan Sabha Hall, Vidhan Bhavan, Chandigarh at 9.00 A.M. of the Clock. Mr. Acting Speaker (Sardar Ravi Inder Singh) in the Chair.*

## ELECTION OF SPEAKER

**Mr. Acting Speaker.** : Now the House will elect the Speaker.

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ੍ਰੀ ਮਾਨ ਜੀ, ਮੈਂ ਤਜਵੀਜ਼ ਕਰਦਾ ਹਾਂ ਕਿ ਸਰਦਾਰ ਰਵੀਇੰਦਰ ਸਿੰਘ, ਪੰਜਾਬ ਵਿਧਾਨ ਸਭਾ ਦੇ ਮੈਂਬਰ, ਜੋ ਇਸ ਸਮੇਂ ਹਾਊਸ ਵਿਚ ਹਾਜ਼ਰ ਹਨ, ਸਪੀਕਰ ਦੀ ਕੁਰਸੀ ਤੇ ਬਰਾਜਮਾਨ ਹੋਣ।

**ਉਦਯੋਗ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) : ਮੈਂ ਇਸ ਪ੍ਰੋਪੋਜ਼ਲ ਨੂੰ ਸੈਕੰਡ ਕਰਦਾ ਹਾਂ।

**ਚੌਧਰੀ ਬਲਰਾਮ ਜਾਖੜ** : ਮੈਂ ਇਸ ਦੀ ਤਾਈਦ ਕਰਦਾ ਹਾਂ।

**Mr. Acting Speaker** : Motion moved—

That Sardar Ravi Inder Singh, a Member of the Punjab Vidhan Sabha, who is present in the House, do take the Chair, as Speaker of the Punjab Vidhan Sabha.

**Mr. Acting Speaker** : Is there any other proposal ?

(No other proposal was put forward by any other hon. Member).

**Mr. Acting Speaker** : Since no other proposal has been put forward by any other hon. Member, I declare Sardar Ravi Inder Singh elected as Speaker of the Punjab Vidhan Sabha and I call upon him to take the Chair. (*Thumping*).

(*At this stage Mr. Speaker, who was already in the Chair as Acting Speaker, rose in his seat and occupied the Chair again*).

## CONGRATULATORY SPEECHES

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ) : ਸਪੀਕਰ ਸਾਹਿਬ, ਮੈਂ ਤੁਹਾਨੂੰ ਇਸ ਉੱਚੇ ਤੇ ਸੁੱਚੇ ਅਹੁਦੇ ਤੇ ਸਾਰੇ ਹਾਊਸ ਵੱਲੋਂ ਯੁਨਾਨੀਮਸਲੀ ਚੁਣੇ ਜਾਣ ਤੇ ਹਾਰਦਿਕ ਵਧਾਈ ਦਿੰਦਾ ਹਾਂ (ਥੰਪਿੰਗ) ਮੈਨੂੰ ਇਹ ਗਲ ਕਹਿਣ ਦੀ ਜ਼ਰੂਰਤ ਨਹੀਂ ਹੈ ਕਿ ਸਪੀਕਰ ਦੇ ਕੀ ਫਰਜ਼ ਹੁੰਦੇ ਹਨ। ਕਿਉਂਕਿ ਤੁਸੀਂ ਪਹਿਲੀ ਵਾਰੀ ਇਸ ਹਾਊਸ ਵਿਚ ਨਹੀਂ ਆਏ ਬਲਕਿ ਇਸ ਤੋਂ ਪਹਿਲਾਂ ਵੀ ਕਈ ਸਾਲ ਇਸ ਹਾਊਸ ਦੇ ਮੈਂਬਰ ਰਹੇ ਹੋ ਅਤੇ ਉਸ ਸਮੇਂ ਦੇ ਦੌਰਾਨ ਤੁਸੀਂ ਇਹ ਸਾਬਤ ਕੀਤਾ ਹੈ ਕਿ ਤੁਸੀਂ ਪੰਜਾਬ ਦੇ ਇਕ ਉਘੇ ਪਾਰਲੀਮੈਂਟੇਰੀਅਨ ਹੋ। ਸਪੀਕਰ ਸਾਹਿਬ, ਤੁਸੀਂ ਜਿਥੇ ਇਸ ਹਾਊਸ ਦੇ ਦੋਹਾਂ ਪੱਖਾਂ ਦਾ ਖਿਆਲ ਰੱਖਣਾ ਹੈ ਉਥੇ ਮੈਂ ਸਮਝਦਾ ਹਾਂ ਕਿ ਹਰ ਇਕ ਮੈਂਬਰ ਦਾ ਵੀ ਤੁਸੀਂ ਖਿਆਲ ਰਖੋਗੇ। ਮੈਂ ਤਾਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਟ੍ਰੇਯਰੀ ਬੈਂਚਾਂ ਦਾ ਭਾਵੇਂ ਘਟ

[ਮੁੱਖ ਮੰਤਰੀ]

ਖਿਆਲ ਰਖਣਾ ਪਰ ਸਾਡੇ ਸਾਹਮਣੇ ਜੋ ਭਰਾ ਆਪੋਜ਼ੀਸ਼ਨ ਵਿਚ ਬੈਠੇ ਹਨ, ਉਨ੍ਹਾਂ ਦਾ ਵਧੇਰੇ ਖਿਆਲ ਰੱਖਣਾ । (ਥੰਪਿੰਗ) ਅਸੀਂ ਮਹਿਸੂਸ ਨਹੀਂ ਹੋਣ ਦੇਣਾ ਚਾਹੁੰਦੇ ਕਿ ਸਾਹਮਣੇ ਬੈਠੇ ਭਰਾਵਾਂ ਨਾਲ ਕੋਈ ਵਿਤਕਰਾ ਹੋ ਰਿਹਾ ਹੈ, ਜਾਂ ਧੱਕਾ ਹੋ ਰਿਹਾ ਹੈ। ਮੈਨੂੰ ਬੜੀ ਖੁਸ਼ੀ ਹੈ ਕਿ ਆਪੋਜ਼ੀਸ਼ਨ ਵਿਚ ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਡਾਂਗ ਸਾਹਿਬ ਵਰਗੀਆਂ ਅਜਿਹੀਆਂ ਹਸਤੀਆਂ ਹਨ, ਜਿਨ੍ਹਾਂ ਦੀ ਨੁਕਤਾਚੀਨੀ, ਕ੍ਰਿਟੀਸਿਜ਼ਮ ਹਮੇਸ਼ਾ ਹੀ ਮੈਂ ਸਮਝਦਾ ਹਾਂ ਕਿ ਕਨਸਟਰੱਕਟਿਵ ਹੁੰਦਾ ਹੈ । ਮੈਨੂੰ ਇਹ ਵੀ ਖੁਸ਼ੀ ਹੈ ਕਿ ਇਨ੍ਹਾਂ ਤੋਂ ਇਲਾਵਾ ਵੀ ਸਾਹਮਣੇ ਬੈਠੇ ਭਰਾਵਾਂ ਵਿਚ ਬੜੇ ਅੱਛੇ ਪਾਰਲੀਮੈਂਟੇਰੀਅਨ ਹਨ ਜਿਨ੍ਹਾਂ ਨੇ ਇਸ ਹਾਊਸ ਵਿਚ ਬੜਾ ਭਾਰੀ ਕੰਮ ਕੀਤਾ ਹੈ । ਮੈਂ ਆਪਣੇ ਵੱਲੋਂ, ਤੁਹਾਡੇ ਥਰੂ, ਇਹ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਅਕਾਲੀ ਜਨਤਾ ਪਾਰਟੀ ਦੀ ਜੋ ਸਰਕਾਰ ਹੈ ਇਹ ਹਰ ਵੱਡਾ ਕੰਮ ਜਿਸ ਦਾ ਕਿ ਸਬੰਧ ਸਾਰੀ ਸਟੇਟ ਨਾਲ ਹੈ ਉਸ ਵਿਚ ਇਨ੍ਹਾਂ ਦੇ ਜੋ ਸੁਝਾਉ ਹੋਣਗੇ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਾਲ ਮੰਨੇਗੀ। ਮੈਂ ਚਾਹੁੰਦਾ ਹਾਂ ਕਿ ਅਸੀਂ ਸਾਰੇ ਰਲ ਕੇ ਪੰਜਾਬ ਦਾ ਨਕਸ਼ਾ ਬਣਾਈਏ ਅਤੇ ਲੋਕ ਰਾਜ ਦੀਆਂ ਨੀਹਾਂ ਪੱਕੀਆਂ ਕਰੀਏ । ਸਪੀਕਰ ਦਾ ਜੋ ਰੋਲ ਡੈਮੋਕਰੇਸੀ ਨੂੰ ਪੱਕਾ ਕਰਨ ਦਾ ਹੁੰਦਾ ਹੈ ਉਹ ਇਕ ਉਚਾ ਰੋਲ ਹੈ। ਇਸ ਲਈ ਮੈਂ ਆਪਣੀ ਪਾਰਟੀ ਵੱਲੋਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਹਾਊਸ ਦੀ ਕਾਰਵਾਈ ਚਲਾਉਣ ਵਾਸਤੇ ਜੋ ਵੱਧ ਤੋਂ ਵੱਧ ਕੋਆਪਰੇਸ਼ਨ ਤੁਸੀਂ ਕਹੋਗੇ, ਉਹ ਦਿਆਂਗੇ । ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ, ਮੈਂ ਇਕ ਵਾਰ ਫਿਰ ਆਪਣੇ ਵੱਲੋਂ, ਅਕਾਲੀ ਜਨਤਾ ਪਾਰਟੀ ਵੱਲੋਂ ਤੁਹਾਨੂੰ ਇਸ ਅਹੁਦੇ ਤੇ ਚੁਣੇ ਜਾਣ ਦੀ ਹਾਰਦਿਕ ਵਧਾਈ ਦਿੰਦਾ ਹਾਂ। (ਥੰਪਿੰਗ) ।

**ਚੌਧਰੀ ਬਲਰਾਮ ਜਾਖੜ** (ਅਬੋਹਰ) : ਸਪੀਕਰ ਸਾਹਿਬ, ਮੈਂ ਕਾਂਗਰਸ ਪਾਰਟੀ ਵੱਲੋਂ ਤੁਹਾਨੂੰ ਦਿਲੀ ਮੁਬਾਰਕਬਾਦ ਪੇਸ਼ ਕਰਦਾ ਹਾਂ। ਇਸ ਉਚੇ ਅਹੁਦੇ ਤੇ ਜਿਸ ਤੇ ਬਹੁਤ ਕੁਝ ਨਿਰਭਰ ਹੈ, ਤੁਸੀਂ ਅੱਜ ਬਰਾਜਮਾਨ ਹੋਏ ਹੋ । ਤੁਹਾਡੀ ਮਹਾਨ ਸ਼ਖਸ਼ੀਅਤ ਤੋਂ ਸਾਨੂੰ ਉਮੀਦ ਹੈ ਕਿ ਤੁਸੀਂ ਹਾਊਸ ਦੀਆਂ ਰਵਾਇਤਾਂ ਨੂੰ ਕਾਇਮ ਕਰੋਗੇ। ਕਾਇਮ ਹੀ ਨਹੀਂ ਕਰੋਗੇ ਬਲਕਿ ਹੋਰ ਵੀ ਅੱਗੇ ਲੈ ਜਾਉਗੇ। ਇਸ ਕੁਰਸੀ ਤੇ ਜੋ ਪਹਿਲਾਂ ਬਹੁਤ ਵੱਡੀਆਂ ਵੱਡੀਆਂ ਸ਼ਖਸ਼ੀਅਤਾਂ ਰਹੀਆਂ ਹਨ ਜਿਨ੍ਹਾਂ ਵਿਚ ਸ੍ਰੀ ਸੱਤਪਾਲ ਜੀ, ਫਿਰ ਢਿੱਲੋਂ ਸਾਹਿਬ, ਸ੍ਰੀ ਪ੍ਰਬੋਧ ਚੰਦਰ ਜੀ, ਡਾਕਟਰ ਕੇਵਲ ਕ੍ਰਿਸ਼ਨ ਅਤੇ ਹੋਰ ਜਿਤਨੇ ਵੀ ਸਾਥੀ ਰਹੇ ਹਨ, ਉਨ੍ਹਾਂ ਨੇ ਇਸ ਕੁਰਸੀ ਦੀ ਅਹਿਮੀਅਤ ਨੂੰ ਉਚਾ ਕੀਤਾ ਹੈ। ਸ੍ਰੀ ਸੱਤਪਾਲ ਜੀ, ਜਿਨ੍ਹਾਂ ਨੇ ਆਜ਼ਾਦੀ ਦੀ ਪਰਾਪਤੀ ਲਈ ਬਹੁਤ ਸੇਵਾ ਕੀਤੀ, ਕੁਰਬਾਨੀ ਕੀਤੀ, ਤਨ, ਮਨ ਤੇ ਧੰਨ ਦੀ ਪਰਵਾਹ ਨਹੀਂ ਕੀਤੀ, ਉਹ ਵੀ ਇਸ ਕੁਰਸੀ ਤੇ ਰਹੇ ਹਨ। ਫਿਰ ਢਿੱਲੋਂ ਸਾਹਿਬ ਜਿਹੀ ਸ਼ਖਸੀਅਤ ਨੇ ਹਿਦੁਸਤਾਨ ਵਿਚ ਪੰਜਾਬ ਦੇ ਮਾਣ ਨੂੰ ਉੱਚਾ ਕੀਤਾ ਹੈ । ਪੰਜਾਬ ਦੇ ਮਾਣ ਨੂੰ ਹਿੰਦੁਸਤਾਨ ਵਿਚ ਹੀ ਉਚਾ ਨਹੀਂ ਕੀਤਾ ਬਲਕਿ ਪਾਰਲੀਮੈਂਟਰੀ ਵਰਲਡ ਵਿਚ ਪੰਜਾਬ ਦਾ ਸਿਰ ਉੱਚਾ ਕੀਤਾ ਹੈ। ਇਸ ਲਈ ਮੈਂ ਉਮੀਦ ਕਰ ਸਕਦਾ ਹਾਂ ਕਿ ਰਵੀਇੰਦਰ ਜੀ, ਤੁਸੀਂ ਉਨ੍ਹਾਂ ਰਵਾਇਤਾਂ ਨੂੰ ਕਾਇਮ ਰਖੋਗੇ। ਇਸ ਕੁਰਸੀ ਤੇ ਇਮਤਿਹਾਨ ਦਾ ਵਕਤ ਵੀ ਆਉਂਦਾ ਹੈ। ਸ੍ਰੀ ਪਰਬੋਧ ਚੰਦਰ ਜੀ ਨੇ ਸਭ ਕੁਝ ਛੱਡ ਕੇ ਵੀ ਇਸ ਕੁਰਸੀ ਦੀ ਮਹਾਨਤਾ ਕਾਇਮ ਰੱਖੀ । ਮੈਂ ਸਮਝਦਾ ਹਾਂ ਕਿ ਤੁਸੀਂ ਪਾਰਟੀ ਤੋਂ ਉਚੇ ਹੋ ਕੇ ਆਪੋਜ਼ੀਸ਼ਨ ਦਾ ਜ਼ਿਆਦਾ ਖ਼ਿਆਲ ਰੱਖੋਗੇ। ਤੁਹਾਨੂੰ ਇਹ ਵੀ ਪਤਾ ਹੈ ਕਿ ਅਸੀਂ ਇਥੇ ਆਪਣੇ ਵਾਸਤੇ ਨਹੀਂ ਆਏ। ਅਸੀਂ ਸੌਂਹ ਖਾਧੀ ਹੈ, ਪਹਿਲਾਂ ਹੀ ਸੌਂਹ ਖਾਕੇ ਆਏ ਹਾਂ ਕਿ ਅਸੀਂ ਪੰਜਾਬ ਦੀ ਸੇਵਾ ਕਰਨੀ ਹੈ, ਪੰਜਾਬ ਦੇ ਲੋਕਾਂ ਨੂੰ ਔਰ ਪੰਜਾਬ ਨੂੰ ਉਚਾ ਚੁਕਣਾ ਹੈ। ਜੇ ਕਰ ਮੈਂਬਰਜ਼ ਨੇ ਲੋਕਾਂ ਦੀ ਸੇਵਾ ਕਰਨੀ ਹੈ ਤਾਂ ਉਹ ਇਸ ਹਾਊਸ ਦੀ ਮਾਰਫਤ ਹੋ ਸਕਦੀ ਹੈ। ਮੈਂ ਲੀਡਰ ਆਫ ਦੀ ਹਾਊਸ ਨੂੰ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਸਾਡਾ ਕ੍ਰਿਟੀਸਿਜ਼ਮ ਕਨਸਟਰੱਕਟਿਵ ਹੋਵੇਗਾ, ਕਰੀਏਟਿਵ ਹੋਵੇਗਾ। (ਥੰਪਿੰਗ) ਆਪਣੀ ਗੱਲ

ਨਹੀਂ ਹੋਵੇਗੀ, ਜੋ ਗੱਲ ਹੋਵੇਗੀ, ਲੋਕਾਂ ਵਾਸਤੇ ਹੋਵੇਗੀ, ਪੰਜਾਬ ਦੀ ਭਲਾਈ ਵਾਸਤੇ ਹੋਵੇਗੀ। ਇਹ ਵਿਚਾਰ ਕਰਕੇ ਹੀ ਇਥੇ ਆਏ ਹਾਂ। ਆਸ ਹੈ ਇਹ ਵੀ ਸਿਰਫ ਆਪਦੇ ਵਾਸਤੇ ਨਹੀਂ, ਲੋਕਾਂ ਦੇ ਵਾਸਤੇ ਕੰਮ ਕਰਨਗੇ। ਉਨ੍ਹਾਂ ਰਵਾਇਤਾਂ ਨੂੰ ਕਾਇਮ ਰੱਖਣਗੇ। ਹੋ ਸਕਦਾ ਹੈ ਕਿ ਕਦੇ ਨਾ ਕਦੇ ਤੁਹਾਡੇ ਸਾਹਮਣੇ ਆਪਣੀ ਪਾਰਟੀ ਦੇ ਹਿਤ ਦਾ ਮਸਲਾ ਆ ਜਾਵੇ। ਸਾਨੂੰ ਆਸ ਹੈ ਕਿ ਐਸੇ ਮਸਲਿਆਂ ਨੂੰ ਤੁਸੀਂ ਆਪਣੀ ਪਾਰਟੀ ਤੋਂ ਉਚਾ ਉਠ ਕੇ ਨਿਊਟਰਲ ਹੋਕੇ, ਹੱਲ ਕਰੋਗੇ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਾਲਾਤ ਬਦਲਦੇ ਰਹਿੰਦੇ ਹਨ। ਹੁਣ ਬਾਦਲ ਸਾਹਿਬ ਇਥੇ ਚੀਫ ਮਨਿਸਟਰ ਬਣੇ ਹਨ, ਇਨ੍ਹਾਂ ਨੇ ਕੁਝ ਕਰਨਾ ਹੈ। ਅਸੀਂ ਵੀ ਦੋ-ਚਾਰ ਦਿਨਾਂ ਵਿਚ ਕੁਝ ਚੀਜ਼ਾਂ ਪੇਸ਼ ਕਰਾਂਗੇ ਜਿਨ੍ਹਾਂ ਕਾਰਨ ਸਾਡੇ ਮਨਾਂ ਵਿਚ ਦੁਖ ਹੋਇਆ ਹੈ। ਕੁਝ ਘਟਨਾਵਾਂ, ਕੁਝ ਕੇਸ ਅੰਮ੍ਰਿਤਸਰ ਵਿਚ ਅਤੇ ਕੁਝ ਪਟਿਆਲਾ ਵਿਚ ਹੋਏ ਹਨ, ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਲੋਕਾਂ ਦਾ ਵਿਸ਼ਵਾਸ ਲਾਅ ਐਂਡ ਆਰਡਰ ਵਿਚ ਨਹੀਂ ਰਿਹਾ। ਲੇਕਿਨ ਮੈਨੂੰ ਉਮੀਦ ਹੈ ਕਿ ਬਾਦਲ ਸਾਹਿਬ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਧਿਆਨ ਵਿਚ ਰਖਣਗੇ ਅਤੇ ਸੁਧਾਰ ਕਰਨਗੇ।

**ਸਾਥੀ ਰੂਪ ਲਾਲ** : ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਪੁਆਇੰਟ ਆਫ ਆਰਡਰ ਰੇਜ਼ ਕਰਨ ਦਾ ਇਹ ਮੌਕਾ ਨਹੀਂ ਹੈ।

**श्री श्रोम प्रकाश बग्गा** : व्यवस्था का प्रस्ताव है जी। कुछ ऐसी, बातें कही गई हैं . . ।

**ਸ੍ਰੀ ਸਪੀਕਰ** : ਮੈਂ ਇਹ ਬੇਨਤੀ ਕਰਾਂਗਾ ਕਿ ਜੋ ਇਸ ਵੇਲੇ ਉਕੇਯਨ ਹੈ, ਇਹ ਸੌਲਮ ਉਕੇਯਨ ਹੈ ਅਤੇ ਇਸ ਵੇਲੇ ਕੋਈ ਕੰਟਰੋਵਰਸੀ ਉਠਾਉਣੀ, ਮੇਰਾ ਖਿਆਲ ਹੈ, ਕਿਸੇ ਵੀ ਮਾਨਯੋਗ ਮੈਂਬਰ ਨੂੰ ਸ਼ੋਭਾ ਨਹੀਂ ਦੇਵੇਗੀ।

**ਚੌਧਰੀ ਬਲਰਾਮ ਜਾਖੜ** : ਮੈਨੂੰ ਪੂਰਾ ਵਿਸ਼ਵਾਸ ਹੈ ਕਿ ਜਿਸ ਤਰੀਕੇ ਨਾਲ, ਸਪੀਕਰ ਸਾਹਿਬ, ਹਾਈਲੀ ਕੁਆਲੀਫਾਈਡ ਹੋ, ਜਰਮਨੀ ਤੋਂ ਤੁਸੀਂ ਇੰਜਨੀਅਰਿੰਗ ਦੀ ਡਿਗਰੀ ਹਾਸਲ ਕੀਤੀ ਹੈ, ਤੁਸੀਂ ਵਧੀਆ ਕਿਸਮ ਦੇ ਹਵਾਈ ਜਹਾਜ਼ ਦੇ ਪਾਈਲਟ ਹੋ, ਸਾਡੇ ਮੈਂਬਰਾਂ ਨੂੰ ਵੀ ਹਵਾਈ ਜਹਾਜ਼ ਦੇ ਝੂਟੇ ਦਵਾਵੋਗੇ ਅਤੇ ਡੈਮੋਕਰੇਸੀ ਦੇ ਸ਼ਿਪ ਨੂੰ ਵੀ ਤੁਸੀਂ ਅਛੀ ਤਰ੍ਹਾਂ ਪਾਈਲਟ ਕਰੋਗੇ। ਇਥੇ ਮੈਂ ਇਕ ਸ਼ੇਅਰ ਪੜ੍ਹ ਕੇ ਸੁਣਾਉਂਦਾ ਹਾਂ :

ਨਜ਼ਰ ਨੀਚੀ, ਜਬੀਂ ਪਰ ਸਾਦਗੀ, ਹਰ ਬਾਤ ਮੇਂ ਨਰਮੀ,
ਮੁਖਾਤਿਬ ਕੌਣ ਕਰ ਸਕਤਾ ਹੈ ਤੁਝ ਕੋ ਲਫਜ਼ੇ ਕਾਤਿਲ ਸੇ ।

ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਨੂੰ ਇਹ ਬੇਨਤੀ ਕਰਦਾ ਹਾਂ ਕਿ ਅਸੀਂ ਤੁਹਾਨੂੰ ਪੂਰੀ ਮਿਲਵਰਤਨ ਦੇਵਾਂਗੇ ਅਤੇ ਮੈਨੂੰ ਆਸ ਹੈ ਕਿ ਤੁਸੀਂ ਵੀ ਆਪਣੇ ਇਸ ਉਚੇ ਅਹੁਦੇ ਤੇ ਰਹਿੰਦੇ ਹੋਏ ਸਾਰੇ ਹਾਊਸ ਦੇ ਹਕਾਂ ਦੀ ਰਾਖੀ ਕਰੋਗੇ ਅਤੇ ਇਸ ਕੁਰਸੀ ਦੀ ਸ਼ਾਨ ਵਧਾਵੋਗੇ।

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਇਸ ਉਚੇ ਆਹੁਦੇ ਤੇ ਚੁਣੇ ਜਾਣ ਤੇ ਅਤੇ ਇਸ ਦੇ ਨਾਲੋਂ ਵੀ ਵੱਧ ਸਰਵ-ਸੰਮਤੀ ਨਾਲ ਚੁਣੇ ਜਾਣ ਤੇ ਮੈਂ ਤੁਹਾਨੂੰ ਆਪਣੀ ਪਾਰਟੀ ਵੱਲੋਂ ਬਹੁਤ ਵਧਾਈ ਦਿੰਦਾ ਹਾਂ। ਮੈਂ ਇਸ ਗੱਲ ਦਾ ਤੁਹਾਨੂੰ ਯਕੀਨ ਦਵਾਉਣਾ ਚਾਹੁੰਦਾ ਹਾਂ ਕਿ ਇਸ ਸਦਨ ਦੀ ਕਾਰਵਾਈ ਨੂੰ ਨਿਯਮਾਂ ਦੇ ਅਨੁਸਾਰ ਅਤੇ ਇਸ ਢੰਗ ਦੇ ਨਾਲ ਚਲਾਉਣ ਵਿਚ ਜਿਸ ਨਾਲ ਕਿ ਜਨਤਾ ਦੇ ਹਿਤਾਂ ਦੀ ਰਾਖੀ ਹੋ ਸਕੇ, ਸਾਡੇ ਮੈਂਬਰਾਂ ਵੱਲੋਂ ਤੁਹਾਨੂੰ ਪੂਰੀ ਮਿਲਵਰਤਣ ਦਿਤੀ ਜਾਵੇਗੀ।

[ਕਾਮਰੇਡ ਸੱਤ ਪਾਲ ਡਾਂਗ]

ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਸਾਡੇ ਦੇਸ਼ ਦੇ ਵਿਚ, ਜਦੋਂ ਦੇਸ਼ ਆਜ਼ਾਦ ਵੀ ਨਹੀਂ ਸੀ ਹੋਇਆ, ਉਸ ਤੋਂ ਪਹਿਲਾਂ ਵੀ ਐਸੀਆਂ ਐਸੀਆਂ ਸ਼ਖਸ਼ੀਅਤਾਂ ਦਿੱਲੀ ਦੇ ਵਿੱਚ, ਹਿੰਦੁਸਤਾਨ ਦੀ ਪਾਰਲੀਮੈਂਟ ਵਿਚ ਸਪੀਕਰ ਰਹੀਆਂ ਹਨ ਜਿਨ੍ਹਾਂ ਦੀ ਦੇਸ਼ ਵਿਚ ਹੀ ਨਹੀਂ ਬਲਕਿ ਬਾਹਰ ਵੀ ਧੁੰਮ ਮਚੀ ਕਿ ਉਹ ਸਹੀ ਮਾਇਨਿਆਂ ਵਿਚ ਸਪੀਕਰ ਦੇ ਤੌਰ ਤੇ ਫੰਕਸ਼ਨ ਕਰਦੇ ਸਨ। ਉਹ ਭਾਵੇਂ ਕਿਸੇ ਪਾਰਟੀ ਵੱਲੋਂ ਆਏ ਹੁੰਦੇ ਸਨ, ਪਰ ਜਦੋਂ ਸਪੀਕਰ ਇਲੈਕਟ ਹੋ ਜਾਂਦੇ ਸਨ ਤਾਂ ਕਿਸੇ ਪਾਰਟੀ ਨਾਲ ਉਨ੍ਹਾਂ ਦਾ ਸਬੰਧ ਨਹੀਂ ਸੀ ਰਹਿੰਦਾ ਅਤੇ ਉਹ ਹਾਊਸ ਦੇ ਸਾਰੇ ਮੈਂਬਰਾਂ ਦੀ, ਸਰਕਾਰੀ ਬੈਂਚਾਂ ਦੀ ਵੀ ਅਤੇ ਆਪੋਜ਼ੀਸ਼ਨ ਦੇ ਬੈਂਚਾਂ ਦੀ, ਪੂਰੀ ਰਾਖੀ ਕਰਦੇ ਸਨ ਅਤੇ ਜਮਹੂਰੀਅਤ ਦੇ ਠੀਕ ਅਸੂਲਾਂ ਤੇ ਚਲਦੇ ਸਨ। ਇਥੇ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਮਹੂਰੀਅਤ ਜੋ ਹੈ ਉਹ ਰੂਲਾਂ ਦੇ ਮੁਤਾਬਿਕ ਚਲਣੀ ਚਾਹੀਦੀ ਹੈ ਲੇਕਿਨ ਇਹ ਵੀ ਹੋਣਾ ਚਾਹੀਦਾ ਹੈ ਕਿ ਰੂਲ ਇੰਨੇ ਰਜਿਡ ਨਹੀਂ ਹੋਣੇ ਚਾਹੀਦੇ ਕਿ ਲੋਕਾਂ ਦੇ ਹਿਤਾਂ ਦੀ ਰਾਖੀ ਨਾ ਹੋ ਸਕੇ। ਇਸ ਕਰਕੇ ਜਿਥੇ ਲੋੜ ਹੋਵੇ, ਉਹ ਰੂਲਜ਼ ਇਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ ਕਿ ਕਿਸੇ ਤਰ੍ਹਾਂ ਲੋਕਾਂ ਦੇ ਹਿਤਾਂ ਦਾ ਨੁਕਸਾਨ ਨਾ ਹੋਵੇ। ਜਿਸ ਤਰ੍ਹਾਂ ਮੈਂ ਪਹਿਲਾਂ ਜ਼ਿਕਰ ਕੀਤਾ ਹੈ ਕਿ ਪਹਿਲਾਂ ਸਪੀਕਰ ਜਿਹੜੇ ਹੁੰਦੇ ਸਨ, ਉਹ ਬਿਲਕੁਲ ਨਿਰਪੱਖ ਹੋ ਕੇ ਫੰਕਸ਼ਨ ਕਰਦੇ ਸਨ, ਇੰਡੀਪੈਂਡੈਂਟ ਵਿਊ ਸਾਹਮਣੇ ਰਖ ਕੇ ਆਪਣੀ ਰੂਲਿੰਗ ਦਿੰਦੇ ਸਨ, ਉਸ ਤੋਂ ਬਾਅਦ ਕੀ ਹੋਇਆ ਕਿ ਸਮਾਂ ਬਦਲਦਾ ਗਿਆ ਅਤੇ ਸਾਡੇ ਦੇਸ਼ ਵਿਚ ਅਜਿਹਾ ਸਮਾਂ ਆ ਗਿਆ ਕਿ ਜਨਤਾ ਵਿਚ, ਅਤੇ ਲੈਜਿਸਲੇਟਰਾਂ ਵਿਚ ਇਹ ਅਹਿਸਾਸ ਹੋਣ ਲਗ ਪਿਆ ਕਿ ਕੋਈ ਵੀ ਸਪੀਕਰ ਹੋਵੇ, ਉਹ ਜਿਸ ਪਾਰਟੀ ਵਿਚੋਂ ਆਇਆ ਹੁੰਦਾ ਹੈ, ਉਸ ਪਾਰਟੀ ਵਲ ਵੀ ਜ਼ਿਆਦਾ ਝੁਕਾ ਰਖਦਾ ਹੈ। ਇਸ ਕਰਕੇ ਮੈਨੂੰ ਕਹਿਣਾ ਪੈਂਦਾ ਹੈ ਕਿ ਸਾਨੂੰ ਇਸ ਤਰ੍ਹਾਂ ਦੀਆਂ ਪੁਰਾਣੀਆਂ ਰਵਾਇਤਾਂ ਨੂੰ ਹੁਣ ਖਤਮ ਕਰ ਦੇਣਾ ਚਾਹੀਦਾ ਹੈ ਅਤੇ ਜਿਸ ਤਰ੍ਹਾਂ ਬਾਦਲ ਸਾਹਿਬ ਨੇ ਖੁਦ ਕਿਹਾ ਹੈ ਕਿ, ਸਪੀਕਰ ਸਾਹਿਬ, ਤੁਸੀਂ ਟਰੈਜ਼ਰੀ ਬੈਂਚਾਂ ਤੋਂ ਜ਼ਿਆਦਾ ਆਪੋਜ਼ੀਸ਼ਨ ਬੈਂਚਾਂ ਦਾ ਖਿਆਲ ਰਖਣਾ, ਇਹ ਬਹੁਤ ਹੀ ਚੰਗੀ ਗਲ ਹੈ ਅਤੇ ਜੇ ਅਸੀਂ ਇਸ ਤਰ੍ਹਾਂ ਫੰਕਸ਼ਨ ਕਰਾਂਗੇ ਤਾਂ ਮੈਨੂੰ ਆਸ ਹੈ ਅਤੇ ਯਕੀਨ ਹੈ ਕਿ ਸਾਡੀ ਪਾਰਟੀ ਦੇ ਮੈਂਬਰ ਪੂਰਾ ਮਿਲਵਰਤਣ ਦੇਣਗੇ। ਇਸ ਦੇ ਬਾਰੇ ਮੈਂ ਦੋ ਬੇਨਤੀਆਂ ਕਰਨੀਆਂ ਚਾਹੁਦਾ ਹਾਂ।

ਇਕ ਗੱਲ ਤਾਂ ਇਹ ਹੈ ਕਿ ਐਮਰਜੈਂਸੀ ਦੇ ਵਿਚ ਸਾਡੇ ਦੇਸ਼ ਦੇ ਵਿਚ ਅਸੈਂਬਲੀਆਂ ਵਿਚ ਕੁਝ ਘੁਟਨ ਮਹਿਸੂਸ ਹੋਣ ਦਾ ਰੁਹਜਾਨ ਆ ਗਿਆ ਸੀ। ਅਸੈਂਬਲੀਆਂ ਦੇ ਇਜਲਾਸ ਥੋੜ੍ਹੇ ਤੋਂ ਥੋੜ੍ਹੇ ਸਮੇਂ ਲਈ ਕੀਤੇ ਜਾਂਦੇ ਰਹੇ ਜਿਸ ਕਾਰਨ ਜਿਹੜੇ ਜਨਤਾ ਦੇ ਮਸਲੇ ਹੁੰਦੇ ਸਨ ਉਹ ਇਥੇ ਪੇਸ਼ ਨਹੀਂ ਹੋ ਸਕਦੇ ਸਨ। ਜੇ ਆਪੋਜ਼ੀਸ਼ਨ ਵਾਲੇ ਇਥੇ ਜਨਤਾ ਦੇ ਮਸਲੇ ਰਖਣ ਤਾਂ ਲੋਕਾਂ ਨੂੰ ਵੀ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਹੱਕਾਂ ਦੀ ਰਾਖੀ ਹੋ ਰਹੀ ਹੈ, ਪਰ ਜੇ ਇਜਲਾਸ ਹੀ ਫਟਾ ਫਟ ਖਤਮ ਕਰ ਦਿਤੇ ਜਾਣ ਅਤੇ ਲੋਕਾਂ ਦਾ ਕੋਈ ਮਸਲਾ ਇਥੇ ਡਿਸਕਸ ਹੀ ਨਾ ਹੋ ਸਕੇ ਤਾਂ ਮੈਂ ਸਮਝਦਾ ਹਾਂ ਕਿ ਇਨਸਾਫ ਵਾਲੀ ਗਲ ਨਹੀਂ। ਇਸ ਕਰਕੇ ਮੈਂ ਇਹ ਆਸ ਕਰਾਂਗਾ, ਸਪੀਕਰ ਸਾਹਿਬ, ਕਿ ਤੁਸੀਂ ਵੀ ਇਸ ਗਲ ਵਿਚ ਸਰਕਾਰ ਤੇ ਆਪਣਾ ਜ਼ੋਰ ਰਖੋਗੇ ਕਿ ਸੈਸ਼ਨ ਕਾਫੀ ਦਿਨਾਂ ਵਾਸਤੇ ਹੋਣ ਤਾਂ ਜੋ ਜਨਤਾ ਦੇ ਮਸਲੇ ਇਥੇ ਡਿਸਕਸ ਹੋ ਸਕਣ ਅਤੇ ਜਨਤਾ ਦੇ ਹਿਤਾਂ ਦੀ ਰਾਖੀ ਹੋ ਸਕੇ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਇਸ ਗਲ ਵਲ ਜ਼ਿਆਦਾ ਤੋਂ ਜ਼ਿਆਦਾ ਧਿਆਨ ਦਿਤਾ ਜਾਵੇ ਅਤੇ ਇਜਲਾਸ ਮੁਨਾਸਬ ਸਮੇਂ ਲਈ ਚਲਾਏ ਜਾਣ।

ਦੂਜੀ ਬੇਨਤੀ ਮੈਂ ਇਹ ਕਰਨੀ ਹੈ ਕਿ ਬਹੁਤ ਸਾਰੇ ਮਸਲੇ ਹੁੰਦੇ ਹਨ ਜਿਨ੍ਹਾਂ ਬਾਰੇ ਦੱਸਣਾ ਹੁੰਦਾ ਹੈ ਅਤੇ ਕਈ ਕਾਰਨਾਂ ਕਰਕੇ ਆਪੋਜ਼ੀਸ਼ਨ ਨੇ ਸਰਕਾਰ ਤੇ ਨੁਕਤਾ ਚੀਨੀ ਕਰਨੀ ਹੁੰਦੀ ਹੈ। ਇਸ ਤਰ੍ਹਾਂ ਦੀ ਨੁਕਤਾਚੀਨੀ ਵਿਚ, ਜਿਹੜੀ ਕਿ ਜਾਇਜ਼ ਹੋਵੇ, ਸਾਰੇ ਹੀ ਮੈਂਬਰ ਸਾਹਿਬਾਨ ਨੂੰ, ਟਰੈਜ਼ਰੀ

ਬੈਂਚਾਂ ਵਾਲਿਆਂ ਨੂੰ ਵੀ ਅਤੇ ਆਪੋਜ਼ੀਸ਼ਨ ਦੇ ਬੈਂਚਾਂ ਵਾਲਿਆਂ ਨੂੰ ਵੀ ਅਸਹਿਮਤੀ ਨਹੀਂ ਹੁੰਦੀ। ਇਸ ਤਰ੍ਹਾਂ ਦੇ ਮਸਲਿਆਂ ਵਲ ਸਾਰੇ ਮੈਂਬਰਾਂ ਨੂੰ ਇਕਠੇ ਹੋ ਕੇ ਰਜੂਹ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਹਲ ਕੱਢਣੇ ਚਾਹੀਦੇ ਹਨ। ਜਿਸ ਤਰ੍ਹਾਂ ਅੰਮ੍ਰਿਤਸਰ ਦੀ ਧਾਗੇ ਦੀ ਗਲ ਹੈ, ਧਾਗਾ ਉਥੇ ਲਭਦਾ ਨਹੀਂ ਅਤੇ ਛੋਟੇ ਛੋਟੇ ਕਾਰਖਾਨੇ ਬੰਦ ਹੋ ਰਹੇ ਹਨ ਅਤੇ ਇਸ ਗਲ ਦਾ ਜਿੰਨਾ ਦੁਖ ਸਾਨੂੰ ਹੈ, ਉਨ੍ਹਾਂ ਟੰਡਨ ਸਾਹਿਬ ਨੂੰ ਵੀ ਸਾਰੀ ਮਨਿਸਟਰੀ ਨੂੰ ਵੀ ਅਤੇ ਬਾਕੀ ਵੀ ਸਾਰਿਆਂ ਨੂੰ ਹੈ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਸਟੂਡੈਂਟ ਨੂੰ ਬੱਸਾਂ ਵਿਚ ਕੋਈ ਰਿਆਇਤ ਮਿਲਦੀ ਹੋਵੇ ਅਤੇ ਉਹ ਵਾਪਸ ਕਰ ਲਈ ਜਾਵੇ ਤਾਂ ਉਹ ਐਜ਼ੀਟੇਸ਼ਨ ਕਰਨਗੇ ਹੀ, ਪਰ ਇਸ ਮਸਲੇ ਦਾ ਕੋਈ ਹਲ ਕਢਣਾ ਚਾਹੀਦਾ ਹੈ। ਇਸ ਤਰ੍ਹਾਂ ਹੀ ਅੰਮ੍ਰਿਤਸਰ ਦੇ ਆਰਟਸ ਐਂਡ ਕਰਾਫਟਸ ਇੰਸਟੀਚਿਊਟ ਵਿਚ ਤਿੰਨ ਮਹੀਨਿਆਂ ਤੋਂ ਹੜਤਾਲ ਹੈ। ਜ਼ਿਲ੍ਹੇ ਦੇ ਅਫਸਰਾਂ ਨੇ ਕਹਿ ਦਿੱਤਾ ਹੈ ਕਿ ਫੈਸਲਾ ਹੋ ਗਿਆ ਹੈ, ਪਰ ਅਜੇ ਤਕ ਗੈਰ ਕਾਨੂੰਨੀ ਡੋਨੇਸ਼ਨਜ਼ ਵਾਪਿਸ ਨਹੀਂ ਹੋਈਆਂ। ਇਸ ਤਰ੍ਹਾਂ ਹੀ ਹਰੀਜਨਾਂ ਨਾਲ ਇੱਕਾ ਦੁੱਕਾ ਗੱਲਾਂ ਹੁੰਦੀਆਂ ਰਹਿੰਦੀਆਂ ਹਨ ਅਤੇ ਜ਼ਿਆਦਤੀਆਂ ਦੀਆਂ ਗੱਲਾਂ ਹੁੰਦੀਆਂ ਹਨ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ, ਅਤੇ ਬਾਦਲ ਸਾਹਿਬ ਵੀ ਇਸ ਗਲ ਨਾਲ ਸਹਿਮਤ ਹੋਣਗੇ, ਕਿ ਸਾਡੇ ਰੂਲਜ਼ ਇਸ ਤਰ੍ਹਾਂ ਬਣਾਏ ਜਾਂਦੇ ਹਨ ਕਿ ਜੋ ਅਸੈਂਬਲੀ ਦਾ ਸੈਸ਼ਨ ਹੈ, ਉਸ ਦਾ ਬਿਜ਼ਨੈਸ ਇਸ ਤਰੀਕੇ ਨਾਲ ਚਲੇ ਕਿ ਲੋਕਾਂ ਦੀਆਂ ਤਕਲੀਫਾਂ ਅਤੇ ਉਨ੍ਹਾਂ ਦੇ ਮਸਲੇ ਜਿਹੜੇ ਹਨ, ਉਨ੍ਹਾਂ ਦਾ ਇਜ਼ਹਾਰ ਇਥੇ ਨਾ ਹੋ ਸਕੇ। ਮੈਨੂੰ ਪੂਰੀ ਆਸ ਹੈ ਕਿ ਪਿਛਲੇ ਤਰੀਕਿਆਂ ਨੂੰ ਛੱਡ ਕੇ ਸਾਨੂੰ ਇਸ ਤਰ੍ਹਾਂ ਫੰਕਸ਼ਨਿੰਗ ਕਰਨੀ ਚਾਹੀਦੀ ਹੈ ਕਿ ਸਾਰੇ ਲੋਕਾਂ ਨੂੰ ਪਤਾ ਲਗ ਸਕੇ ਕਿ ਕਿਹੜੇ ਕਿਹੜੇ ਮਸਲੇ ਹਨ ਅਤੇ ਉਨ੍ਹਾਂ ਬਾਰੇ ਕੀ ਕੀਤਾ ਜਾ ਰਿਹਾ ਹੈ ਅਤੇ ਲੋਕਾਂ ਦੇ ਜੋ ਇਥੇ ਨੁਮਾਇੰਦੇ, ਚੁਣ ਕੇ ਆਏ ਹਨ, ਉਹ ਉਨ੍ਹਾਂ ਦੇ ਮਸਲਿਆਂ ਬਾਰੇ ਕੀ ਕਰ ਰਹੇ ਹਨ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਅਖਬਾਰ ਵਿਚ ਅੱਜ ਖਬਰ ਛਪੀ ਹੈ ਕਿ ਥੀਨ ਡੈਮ ਤੋਂ 35,000 ਬੰਦਿਆਂ ਦੀ ਛਾਂਟੀ ਹੋ ਰਹੀ ਹੈ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਰੂਲਜ਼ ਇਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ ਕਿ ਉਨ੍ਹਾਂ ਦੀ ਇੰਟਰਪਰੇਟੇਸ਼ਨ ਠੀਕ ਹੋਵੇ, ਰੂਲਜ਼ ਲਿਬਰਲ ਹੋਣੇ ਚਾਹੀਦੇ ਹਨ, ਰੂਲਜ਼ ਇਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ ਜਿਨ੍ਹਾਂ ਨੂੰ ਲਾਗੂ ਕਰਨ ਤੇ ਕਿਸੇ ਦਾ ਨਾਜਾਇਜ਼ ਨੁਕਸਾਨ ਨਾ ਹੋਵੇ, ਬਲਕਿ ਉਸ ਦਾ ਉਸ ਨੂੰ ਸਹੀ ਹੱਕ ਮਿਲੇ। ਜੋ ਪਾਰਲੀਮੈਂਟ ਦੀ ਸਿਪਰਿਟ ਹੈ ਉਸ ਦੇ ਆਧਾਰ ਤੇ ਇਹ ਹਾਊਸ ਕੰਮ ਕਰੇ ਔਰ ਮੈਂ ਤਾਂ ਇਹ ਚਾਹੁੰਦਾ ਹਾਂ ਕਿ ਸਾਡਾ ਸਦਨ ਹਿੰਦੁਸਤਾਨ ਦੇ ਸਾਰੇ ਸਦਨਾਂ ਵਿਚੋਂ ਇਕ ਚੰਗੀ ਮਿਸਾਲ ਪੈਦਾ ਕਰੇ ਤਾਂ ਕਿ ਜਮਹੂਰੀਅਤ ਨੂੰ ਹੋਰ ਜ਼ਿਆਦਾ ਮਜ਼ਬੂਤ ਕੀਤਾ ਜਾ ਸਕੇ। ਇਸ ਹਾਊਸ ਵਿਚ ਲੋਕਾਂ ਦੇ ਮਸਲੇ ਰਖੇ ਜਾਂਦੇ ਹਨ ਔਰ ਉਨ੍ਹਾਂ ਤੇ ਚੰਗੇ ਢੰਗ ਦੇ ਨਾਲ ਬਹਿਸ ਕੀਤੀ ਜਾਂਦੀ ਹੈ। ਬਹਿਸ ਕਰਨ ਵੇਲੇ ਕਈ ਗੱਲਾਂ ਤੇ ਸਾਡੇ ਮਤਭੇਦ ਵੀ ਹੋ ਜਾਂਦੇ ਹਨ ਲੇਕਿਨ ਉਨ੍ਹਾਂ ਨੂੰ ਦੂਰ ਕਰਨ ਲਈ ਇਥੇ ਅਸੀਂ ਡਿਗਨੀਫਾਈਡ ਤਰੀਕੇ ਨਾਲ ਆਪਣੀਆਂ ਰਾਵਾਂ ਰਖਦੇ ਹਾਂ ਅਤੇ ਕਈ ਵਾਰ ਪਰੋਟੈਸਟ ਵੀ ਕਰਦੇ ਹਾਂ ਪਰ ਉਹ ਵੀ ਬੜੇ ਚੰਗੇ ਢੰਗ ਨਾਲ ਕੀਤਾ ਜਾਂਦਾ ਹੈ। ਇਨ੍ਹਾਂ ਲਫਜ਼ਾਂ ਦੇ ਨਾਲ ਮੈਂ ਤੁਹਾਡੇ ਤੋਂ ਇਹ ਆਸ ਰਖਦਾ ਹਾਂ ਕਿ ਤੁਸੀਂ ਜਮਹੂਰੀਅਤ ਦੀ ਰਿਵਾਇਤਾਂ ਨੂੰ ਕਾਇਮ ਰਖੋਗੇ। ਅੰਤ ਵਿਚ ਮੈਂ ਆਪਜੀ ਨੂੰ ਫਿਰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਬਹੁਤ ਜ਼ਿਆਦਾ ਵਧਾਈ ਦਿੰਦਾ ਹਾਂ ਔਰ ਇਸ ਗਲ ਦਾ ਪੂਰਾ ਯਕੀਨ ਕਰਦਾ ਹਾਂ ਕਿ ਜਿਹੜਾ ਵਿਸ਼ਵਾਸ ਤੁਹਾਡੇ ਵਿਚ ਸਾਰੇ ਸਦਨ ਵੱਲੋਂ ਸਰਵਸੰਮਤੀ ਨਾਲ ਰਖਿਆ ਹੈ, ਉਸ ਵਿਚ ਕੋਈ ਗਲਤੀ ਨਹੀਂ ਕੀਤੀ ਗਈ, ਠੀਕ ਹੀ ਕੀਤਾ ਗਿਆ ਹੈ। ਸਾਨੂੰ ਆਸ ਹੈ ਕਿ ਤੁਸੀਂ ਜਮਹੂਰੀਅਤ ਦੀ ਰਾਖੀ ਠੀਕ ਢੰਗ ਨਾਲ ਕਰੋਗੇ।

**ਕਾਮਰੇਡ ਦਲੀਪ ਸਿੰਘ ਟਪਿਆਲਾ** (ਅਜਨਾਲਾ): ਸਪੀਕਰ ਸਾਹਿਬ, ਮੈਂ ਇਸ ਹਾਊਸ ਵਿਚ ਸੀ.ਪੀ. ਆਈ (ਐਮ). ਗਰੁਪ ਵੱਲੋਂ, ਤੁਹਾਡੇ ਸਰਵਸੰਮਤੀ ਦੇ ਨਾਲ ਚੁਣੇ ਜਾਣ ਤੇ ਹਾਰਦਿਕ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਵਧਾਈ ਪੇਸ਼ ਕਰਦਾ ਹਾਂ । ਸਪੀਕਰ ਸਾਹਿਬ, ਤੁਸੀਂ ਇਕ ਬਹੁਤ ਅਹਿਮ ਜ਼ਿਮੇਵਾਰੀ ਉਸ ਵੇਲੇ ਸੰਭਾਲ ਰਹੇ ਹੋ ਜਦੋਂ ਕਿ ਦੇਸ਼ ਦੇ ਅੰਦਰ ਜਮਹੂਰੀ ਜ਼ਿੰਦਗੀ ਬਹਾਲ ਹੋ ਰਹੀ ਹੈ ਔਰ ਹੁਣ ਤਕ ਪਿਛਲੇ ਸਮੇਂ ਵਿਚ ਜੋ ਪਿਛਲੀ ਸਰਕਾਰ ਨੇ ਜਮਹੂਰੀਅਤ ਨੂੰ ਖ਼ਤਮ ਕਰਕੇ ਰਖ ਦਿਤਾ ਸੀ ਉਸ ਨੂੰ ਹੁਣ ਦੁਰਸਤ ਕਰਨਾ ਹੈ। ਸਪੀਕਰ ਸਾਹਿਬ, ਤੁਹਾਨੂੰ ਇਸ ਗਲ ਦਾ ਭਲੀ ਪਰਕਾਰ ਪਤਾ ਹੈ ਕਿ ਐਮਰਜੈਂਸੀ ਦੇ ਦੌਰਾਨ ਖਾਸ ਤੌਰ ਤੇ ਅਤੇ ਐਮਰਜੈਂਸੀ ਤੋਂ ਪਹਿਲੇ ਆਮ ਤੌਰ ਤੇ ਸਾਡੇ ਦੇਸ਼ ਵਿਚ ਜਮਹੂਰੀਅਤ ਨੂੰ ਖ਼ਤਮ ਕਰ ਕੇ ਰਖ ਦਿੱਤਾ ਗਿਆ ਸੀ ਔਰ ਇਸਦਾ ਸਾਡੀ ਪਾਰਲੀਮੈਂਟਰੀ ਜ਼ਿੰਦਗੀ ਤੇ ਬਹੁਤ ਬੁਰਾ ਅਸਰ ਪਿਆ। ਮੈਂ ਸਮਝਦਾ ਹਾਂ ਕਿ ਪਿਛਲੇ ਸਮੇਂ ਵਿਚ ਜਿਹੜੀਆਂ ਪਾਬੰਦੀਆਂ ਲਗੀਆਂ ਸਨ ਅਤੇ ਜਿਹੜੀਆਂ ਰੁਕਾਵਟਾਂ ਸਾਡੀ ਜ਼ਿੰਦਗੀ ਤੇ ਲਗੀਆਂ ਸਨ, ਤੁਸੀਂ ਉਨ੍ਹਾਂ ਨੂੰ ਦੂਰ ਕਰਨ ਦਾ ਪੂਰਾ ਯਤਨ ਕਰੋਗੇ।

ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ ਕਿ ਅਸੈਂਬਲੀ ਦੀਆਂ ਸਿਟਿੰਗਜ਼ ਘੱਟ ਹੁੰਦੀਆਂ ਜਾ ਰਹੀਆਂ ਸਨ। ਮੈਂ ਵੀ ਇਸ ਹਕ ਵਿਚ ਨਹੀਂ । ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ 1935 ਵਿਚ ਜਦੋਂ ਅਸੈਂਬਲੀਆਂ ਬਣਾਈਆਂ ਗਈਆਂ ਸਨ ਤਾਂ ਉਸ ਵੇਲੇ ਉਨ੍ਹਾਂ ਦੀਆਂ ਸਿਟਿੰਗਜ਼ 70 ਤੋਂ 90 ਤਕ ਹੁੰਦੀਆਂ ਸਨ ਪਰ ਹੁਣ ਇਹ ਸਾਲ ਵਿਚ 20 ਜਾਂ 25 ਤਕ ਹੀ ਰਹਿ ਗਈਆਂ ਹਨ। ਹੁਣ ਜਦ ਕਿ ਜਮਹੂਰੀਅਤ ਫਿਰ ਤੋਂ ਬਹਾਲ ਹੋ ਰਹੀ ਹੈ ਅਤੇ ਜਮਹੂਰੀਅਤ ਨੂੰ ਦਰੁਸਤ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ, ਇਸ ਵੇਲੇ ਤੁਸੀਂ ਇਸ ਹਾਊਸ ਦੀ ਸਭ ਤੋਂ ਉਚੀ ਪਦਵੀ ਤੇ ਬੈਠੇ ਹੋ ਇਸ ਲਈ ਮੈਨੂੰ ਆਸ ਹੈ ਕਿ ਤੁਸੀਂ ਜਮਹੂਰੀ ਰਵਾਇਤਾਂ ਨੂੰ ਫਿਰ ਤੋਂ ਕਾਇਮ ਕਰੋਗੇ ਅਤੇ ਮੈਂਬਰ ਸਾਹਿਬਾਨ ਨੂੰ ਆਪਣੇ ਇਲਾਕੇ ਦੇ ਲੋਕਾਂ ਦੀਆਂ ਤਕਲੀਫਾਂ ਨੂੰ ਇਥੇ ਰੱਖਣ ਲਈ ਪੂਰਾ ਮੌਕਾ ਦੇਵੋਗੇ।

ਐਡਜਰਨਮੈਂਟ ਮੋਸ਼ਨਜ਼ ਇਸ ਪਾਰਲੀਮੈਂਟਰੀ ਜ਼ਿੰਦਗੀ ਦਾ ਇਕ ਬਹੁਤ ਵਡਾ ਹਿੱਸਾ ਹਨ। ਐਮਰਜੈਂਸੀ ਦੇ ਦੌਰਾਨ ਇਨ੍ਹਾਂ ਨੂੰ ਇਥੇ ਪੇਸ਼ ਕਰਨ ਦੀ ਇਜਾਜ਼ਤ ਨਹੀਂ ਸੀ ਦਿਤੀ ਜਾਂਦੀ । ਮੈਂ ਆਸ ਕਰਾਂਗਾ ਕਿ ਤੁਸੀਂ ਉਨ੍ਹਾਂ ਰਵਾਇਤਾਂ ਨੂੰ ਬਹਾਲ ਕਰੋਗੇ ਅਤੇ ਰੂਲਜ਼ ਦੇ ਮੁਤਾਬਿਕ ਐਡਜਰਨਮੈਂਟ ਮੋਸ਼ਨਜ਼ ਇਥੇ ਪਰਮਿਟ ਕਰੋਗੇ ।

ਇਸ ਦੇ ਨਾਲ ਹੀ ਮੈਂ ਤੀਸਰੀ ਗਲ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਥੋਂ ਤਕ ਡਿਸਕਸ਼ਨ ਦਾ ਤੁਅੱਲਕ ਹੈ, ਡਾਂਗ ਸਾਹਿਬ ਨੇ ਦਰੁਸਤ ਕਿਹਾ ਹੈ—ਡਿਸਕਸ਼ਨ ਸਿਰਫ ਗਰੁਪ ਲੀਡਰਜ਼ ਜਾਂ ਪਾਰਟੀ ਲੀਡਰਜ਼ ਤਕ ਹੀ ਸੀਮਤ ਨਹੀਂ ਹੋਣੀ ਚਾਹੀਦੀ । ਅਸੈਂਬਲੀ ਵਿਚ ਲੋਕਾਂ ਦੇ ਜਿਹੜੇ ਨੁਮਾਇੰਦੇ ਹਨ ਉਨ੍ਹਾਂ ਨੂੰ ਡਿਸਕਸ਼ਨ ਕਰਨ ਦਾ ਪੂਰਾ ਸਮਾਂ ਮਿਲਣਾ ਚਾਹੀਦਾ ਹੈ ਤਾਕਿ ਉਹ ਆਪਣੇ ਹਲਕੇ ਦੇ ਲੋਕਾਂ ਦੇ ਮਸਲੇ ਇਥੇ ਪੇਸ਼ ਕਰ ਸਕਣ। ਹੁਣ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਹ ਤੁਹਾਡੇ ਤੋਂ ਆਸ ਕਰਦਾ ਹਾਂ ਕਿ ਤੁਸੀਂ ਉਹ ਪਾਬੰਦੀਆਂ ਅਤੇ ਰੁਕਾਵਟਾਂ ਜਿਹੜੀਆਂ ਪਿਛਲੇ ਸਮੇਂ ਵਿਚ ਲਗਾਈਆਂ ਗਈਆਂ ਸਨ, ਉਨ੍ਹਾਂ ਨੂੰ ਖ਼ਤਮ ਕਰਨ ਦਾ ਪੂਰਾ ਯਤਨ ਕਰੋਗੇ । ਇਸ ਦੇ ਨਾਲ ਹੀ ਮੈਂ ਤੁਹਾਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ।

**ਸਰਦਾਰ ਕ੍ਰਿਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਜਿਸ ਖ਼ੂਬਸੂਰਤ ਢੰਗ ਨਾਲ ਇਸ ਹਾਊਸ ਦੇ ਵਿਚ ਅੱਜ ਤੁਸੀਂ ਚੁਣੇ ਗਏ ਹੋ, ਉਸ ਲਈ ਮੈਂ ਆਪ ਨੂੰ ਬਹੁਤ ਮੁਬਾਰਕਬਾਦ ਦਿੰਦਾ ਹਾਂ। ਇਸ ਦੇ ਨਾਲ ਹੀ ਜਿਹੜੇ ਜਜ਼ਬਾਤ ਦਾ ਇਜ਼ਹਾਰ ਸਾਰੀਆਂ ਪਾਰਟੀਜ਼ ਦੇ ਲੀਡਰਾਂ ਨੇ ਕੀਤਾ ਹੈ, ਉਹ ਠੀਕ ਅਤੇ ਸੁਚੱਜੇ ਢੰਗ ਨਾਲ ਕੀਤਾ ਗਿਆ ਹੈ ਅਤੇ ਸਭ ਪਾਰਟੀਆਂ ਵਲੋਂ ਆਪ ਨੂੰ ਬਹੁਤ ਬਹੁਤ ਵਧਾਈ ਦਿਤੀ ਗਈ ਹੈ । ਪਿਛਲੇ ਸਮੇਂ ਦੇ ਵਿਚ ਜਿਸ ਢੰਗ ਨਾਲ ਜਮਹੂਰੀਅਤ

ਨੂੰ ਖ਼ਤਮ ਕੀਤਾ ਗਿਆ ਸੀ ਔਰ ਤਾਨਾਸ਼ਾਹੀ ਰਾਜ ਕਾਇਮ ਕੀਤਾ ਗਿਆ ਸੀ ਉਸ ਨੂੰ ਹੁਣ ਨੰਗਾ ਕਰਕੇ ਰਖ ਦਿਤਾ ਗਿਆ ਹੈ ਔਰ ਹੁਣ ਇਸ ਦੀ ਰਾਖੀ ਕਰਨਾ ਤੁਹਾਡੇ ਅਤੇ ਸਾਡੇ ਸਾਰਿਆਂ ਤੇ ਨਿਰਭਰ ਹੈ। ਅਸੀਂ ਜਮਹੂਰੀ ਰਵਾਇਤਾਂ ਨੂੰ ਸਹੀ ਢੰਗ ਨਾਲ ਇਥੇ ਕਾਇਮ ਰਖਣਾ ਹੈ। ਇਸ ਦੇ ਲਈ ਸਾਨੂੰ ਆਸ ਹੈ ਕਿ ਤੁਸੀਂ ਲੋਕਾਂ ਦੇ ਨੁਮਾਇੰਦਿਆਂ ਦੇ ਹੱਕਾਂ ਦੀ ਰਾਖੀ ਕਰਦੇ ਰਹੋਗੇ।

ਹੰਗਾਮ-ਏ ਮਹਿਫਲ ਮੇਂ ਕਹੀਂ ਭੂਲ ਨਾ ਜਾਨਾ,
ਹਾਥੋਂ ਮੇਂ ਤੇਰੇ ਸਾਕੀ, ਸਬੂ ਹਮ ਨੇ ਦੀਆ ਹੈ।

ਅਸੀਂ ਇਥੇ ਲੋਕਾਂ ਦੇ ਹੱਕਾਂ ਦੀ ਤਰਜਮਾਨੀ ਕਰਨ ਵਾਸਤੇ ਬੈਠੇ ਹਾਂ ਔਰ ਉਹੀ ਬੋਲਦੇ ਹਾਂ ਜੋ ਲੋਕਾਂ ਦੀ ਆਵਾਜ਼ ਹੈ। ਜਿਸ ਤਰ੍ਹਾਂ ਦੇ ਤਲਖੀ ਭਰੇ ਜਜ਼ਬਾਤ ਲੋਕਾਂ ਦੇ ਹੁੰਦੇ ਹਨ ਉਸੇ ਤਰ੍ਹਾਂ ਦੇ ਤਲਖੀ ਭਰੇ ਜਜ਼ਬਾਤ ਇਥੇ ਅਸੀਂ ਰਖਦੇ ਹਾਂ। ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ, ਇਸ ਲਈ ਸਭ ਨੂੰ ਠੰਡਾ ਰਖਣਾ ਹੈ ਔਰ ਕੋਸ਼ਿਸ਼ ਕਰਨੀ ਹੈ ਕਿ ਉਨ੍ਹਾਂ ਨੂੰ ਇਨਸਾਫ ਮਿਲੇ। ਜਿਹੜੀ ਬੋਲੀ ਵਿਚ ਸਾਡੇ ਇਲਾਕੇ ਦੇ ਲੋਕ ਆਪਣੀ ਆਵਾਜ਼ ਸਾਡੇ ਅੱਗੇ ਰਖਦੇ ਹਨ, ਉਸੇ ਆਵਾਜ਼ ਦੇ ਵਿਚ ਹੀ ਅਸੀਂ ਉਹ ਤਕਲੀਫ ਇਥੇ ਹਾਊਸ ਦੇ ਵਿਚ ਰਖਦੇ ਹਾਂ। ਸਾਨੂੰ ਆਸ ਹੈ ਕਿ ਤੁਸੀਂ ਇਨ੍ਹਾਂ ਤਕਲੀਫਾਂ ਨੂੰ ਦੂਰ ਕਰਨ ਦਾ ਪੂਰਾ ਯਤਨ ਕਰੋਗੇ।

ਸਪੀਕਰ ਸਾਹਿਬ, ਕਈ ਵਾਰ ਐਸੇ ਕੁਐਸਚਨ ਵੀ ਆਉਂਦੇ ਹਨ ਜਿਨ੍ਹਾਂ ਉਤੇ ਸਪਲੀਮੈਂਟਰੀਜ਼ ਕੁਐਸਚਨ ਕਰਨ ਵਾਸਤੇ ਮੈਂਬਰਜ਼ ਬਹੁਤ ਚਾਹਵਾਨ ਹੁੰਦੇ ਹਨ ਪਰ ਗੌਰਮਿੰਟ ਇਸ ਤਰ੍ਹਾਂ ਨਹੀਂ ਚਾਹੁੰਦੀ। ਪਿਛਲੇ ਸਮੇਂ ਵਿਚ ਕਈ ਵਾਰ ਅਜਿਹੇ ਕੁਐਸਚਨਜ਼ ਨੂੰ ਜਲਦੀ ਹੀ ਖ਼ਤਮ ਕਰ ਦਿੱਤਾ ਜਾਂਦਾ ਰਿਹਾ ਹੈ। ਮੈਂ ਆਸ ਕਰਦਾ ਹਾਂ ਕਿ ਤੁਸੀਂ ਇਹ ਚੀਜ਼ ਨਹੀਂ ਹੋਣ ਦਿਓਗੇ ਅਤੇ ਇਸ ਹਾਊਸ ਦੇ ਮੈਂਬਰਜ਼ ਨੂੰ ਆਪਣੇ ਸਵਾਲਾਂ ਦਾ ਜਵਾਬ ਲੈਣ ਲਈ ਪੂਰਾ ਮੌਕਾ ਦਿਓਗੇ। ਔਰ ਜਿਨ੍ਹਾਂ ਮੈਂਬਰਾਂ ਨੇ ਤੁਹਾਨੂੰ ਇਹ ਤਾਕਤ ਦਿੱਤੀ ਹੈ ਉਨ੍ਹਾਂ ਦੇ ਹੱਕਾਂ ਦਾ ਪੂਰਾ ਖਿਆਲ ਰਖੋਗੇ।

ਇਕ ਜੁਰਮ-ਏ-ਖਿਆਨਤ ਤੂਨੇ ਕੀਆ, ਤਾਕਤ ਕੋ ਜੋ ਅਪਨਾ ਸਮਝਾ।

ਤਾਕਤ ਪਾ ਕਰ ਭੂਲ ਨਾ ਜਾ, ਤਾਕਤ ਤੋ ਅਮਾਨਤ ਹੋਤੀ ਹੈ॥

ਇਹ ਤਾਕਤ ਪਾ ਕੇ ਜਿਨ੍ਹਾਂ ਨੇ ਇਸ ਵਿਚ ਖਿਆਨਤ ਕੀਤੀ ਹੈ ਉਹ ਇਸ ਤਾਕਤ ਵਿਚ ਨਹੀਂ ਰਹਿ ਸਕੇ। ਇਸ ਗਲ ਦਾ ਸਾਰੀ ਦੁਨੀਆਂ ਨੂੰ ਪਤਾ ਹੈ ਕਿ ਕਿਸ ਤਰੀਕੇ ਨਾਲ ਤਾਕਤ ਵਿਚੋ ਖਿਆਨਤ ਕਰਨ ਵਾਲਿਆਂ ਨੂੰ ਖਤਮ ਕੀਤਾ ਗਿਆ ਹੈ। ਇਨ੍ਹਾਂ ਲਫ਼ਜ਼ਾਂ ਦੇ ਨਾਲ ਮੈਂ ਤੁਹਾਡੇ ਤੋਂ ਇਹ ਆਸ ਰਖਦਾ ਹਾਂ ਕਿ ਤੁਸੀਂ ਜਮਹੂਰੀਅਤ ਦੀਆਂ ਰਵਾਇਤਾਂ ਬਹੁਤ ਖ਼ੂਬਸੂਰਤ ਅਤੇ ਠੰਡੇ ਦਿਲ ਦੇ ਨਾਲ ਕਾਇਮ ਰਖੋਗੇ ਅਤੇ ਉਨ੍ਹਾਂ ਨੂੰ ਨਿਭਾਉਣ ਦੀ ਪੂਰੀ ਕੋਸ਼ਿਸ਼ ਕਰੋਗੇ ਅਤੇ ਇਹ ਜਿਹੜੀ ਸ਼ੋਭਾ ਤੁਹਾਨੂੰ ਪ੍ਰਾਪਤ ਹੋਈ ਹੈ ਉਸ ਤੇ ਕਾਇਮ ਰਹੋਗੇ।

**श्री श्रोम प्रकाश बग्गा** (होशियारपुर) : अध्यक्ष महोदय, आप के इस पदवी पर सर्वसम्मति से चुने जाने पर मैं आप को बधाई देने के लिए खड़ा हुआ हूं। स्पीकर साहिब, इस प्रजातन्त्र में सदन का अध्यक्ष सदन की माता होती है। इस लिए जैसे एक माता अपने कमजोर बच्चे की तरफ ज्यादा ध्यान देती है उसी तरह मुझे पूरी आशा है आप भी मुझ जैसे मैम्बर जो बैकवर्ड एरिया से जीत कर आये हैं, उन की तरफ ज्यादा ध्यान देंगे।

[श्री ओम प्रकाश बग्गा]

अध्यक्ष महोदय, आप को पता ही है कि कांग्रेस के राज में बैकवर्ड एरिया की तरफ बिल्कुल ध्यान नहीं दिया गया। आज तक उनकी आवाज को दबाया जाता रहा है। हमें आशा है कि आप इस व्यवस्था को जो अब तक बिगड़ रही थी उस को सुधारेंगे। अब तक कांग्रेस के राज में जिस ढंग से समाजवाद को खत्म किया जाता रहा है अब उस को बहाल किया जायेगा। (विघ्न)

**सरदार गुरदर्शन सिंह** : हाथी के दांत खाने के और, दिखाने के और !

**श्री ओम प्रकाश बग्गा** : यह कह रहे हैं कि हाथी के दांत खाने के और दिखाने के और, इस तरह तो इस हाउस में पिछले दो सालों से चलता आ रहा था। इन्हें चुनाव में वह ** ** लगी हैं और भी लगेंगी (विघ्न)।

**Sardar Umrao Singh** : Sir, the hon. Member must withdraw the word ** ** **. This is unparliamentary. He must know the parliamentary procedure.

**Mr. Speaker** : This word should be deleted.

**श्री ओम प्रकाश बग्गा** : अब इन को आपोजीशन में बैठना पड़ रहा है। स्पीकर साहिब, इन्होंने भी आप को बधाई दी है और मैं भी आप को बधाई देता हूं और आशा रखता हूं कि आप देश की गरीब जनता का विशेष ध्यान रखेंगे। (विघ्न)

**ਸਰਦਾਰ ਉਮਰਾਓ ਸਿੰਘ** (ਨਕੋਦਰ) : ਸਪੀਕਰ ਸਾਹਿਬ, ਜਿਸ ਤਰ੍ਹਾਂ ਦੂਸਰੇ ਮੇਰੇ ਸਾਥੀਆਂ ਨੇ ਵਧਾਈ ਦਿੱਤੀ ਹੈ ਮੈਂ ਵੀ ਆਪ ਜੀ ਨੂੰ ਹਾਰਦਿਕ ਵਧਾਈ ਦੇਣ ਵਿਚ ਸ਼ਾਮਲ ਹੁੰਦਾ ਹਾਂ। ਸਪੀਕਰ ਸਾਹਿਬ, ਤੁਸੀਂ ਇਕ ਉਘੇ ਪਾਰਲੀਮੈਂਟਰੀਅਨ ਹੋ ਅਤੇ ਨਾਲ ਹੀ ਤੁਸੀਂ ਜਿਸ ਪਰਿਵਾਰ ਦੇ ਨਾਲ ਸਬੰਧ ਰਖਦੇ ਹੋ ਉਸ ਤੁਹਾਡੇ ਪਰਿਵਾਰ ਦੀ ਪੰਜਾਬ ਸਟੇਟ ਲਈ ਅਤੇ ਦੇਸ਼ ਲਈ ਬਹੁਤ ਵੱਡੀ ਕੰਟਰੀਬਿਊਸ਼ਨ ਹੈ। ਕੌਣ ਹੈ ਜੋ ਸਰਦਾਰ ਬਲਦੇਵ ਸਿੰਘ ਜੀ ਨੂੰ ਨਹੀਂ ਜਾਣਦਾ। ਉਨ੍ਹਾਂ ਨੇ ਪੰਜਾਬ ਵੱਲੋਂ ਮੰਤਰੀ ਹੋਣ ਤੇ ਦੇਸ਼ ਦੀ ਸੇਵਾ ਕੀਤੀ ਹੈ। ਇਹ ਤੁਹਾਡਾ ਪਿਛੋਕੜ ਹੈ। ਆਪ ਦੇ ਪਿਤਾ ਜੀ ਅਤੇ ਬਾਬਾ ਜੀ ਨੇ ਇੰਡਸਟਰੀ ਦੇ ਖੇਤਰ ਵਿਚ ਪਾਇਓਨੀਅਰ ਦਾ ਕੰਮ ਕੀਤਾ ਹੈ। ਦੇਸ਼ ਸੇਵਾ ਤੁਸੀਂ ਵਿਰਾਸਤ ਵਿਚ ਪ੍ਰਾਪਤ ਕੀਤੀ ਹੈ। ਤੁਸੀਂ ਪਹਿਲੇ ਵੀ ਇਸ ਹਾਊਸ ਦੀ ਸੇਵਾ ਕੀਤੀ ਸੀ ਅਤੇ ਹੁਣ ਇਹ ਜ਼ਿੰਮੇਵਾਰੀ ਇਸ ਹਾਊਸ ਦੀ ਸੇਵਾ ਕਰਨ ਦੇ ਵਾਸਤੇ ਲਈ ਹੈ। ਸਪੀਕਰ ਸਾਹਿਬ, ਸੇਵਾ ਦਾ ਲਫਜ਼ ਮੈਂ ਇਸ ਕਰਕੇ ਵਰਤਿਆ ਹੈ ਤਾਕਿ ਸਾਡੇ ਸਾਥੀ ਜਿਹੜੇ ਪਹਿਲੀ ਵਾਰ ਇਥੇ ਇਸ ਹਾਊਸ ਵਿਚ ਆਏ ਹਨ ਉਹ ਇਸ ਸ਼ਬਦ ਦੀ ਭਾਵਨਾ ਨੂੰ ਸਮਝਣ ਦੀ ਕੋਸ਼ਿਸ਼ ਕਰਨ। ਇੰਗਲੈਂਡ ਦੇ ਹਾਊਸ ਆਫ ਕਾਮਨਜ਼ ਵਿਚ ਸਪੀਕਰ ਨੂੰ ਸਰਵੈਂਟ ਆਫ ਦੀ ਹਾਊਸ ਕਿਹਾ ਜਾਂਦਾ ਹੈ। (ਵਿਘਨ) ਸਰਵਿਸ ਲਫਜ਼ ਜਿਹੜਾ ਹੈ ਇਹ ਸੇਵਾ ਭਾਵਨਾ ਦਾ ਹੈ। ਇਹ ਤੁਹਾਡੇ ਜ਼ਿੰਮੇ ਲਗੀ ਹੈ।

ਸਪੀਕਰ ਸਾਹਿਬ, ਜਿਸ ਤਰ੍ਹਾਂ ਲੀਡਰ ਆਫ਼ ਦੀ ਹਾਊਸ ਅਤੇ ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਆਪਣੀ ਭਾਵਨਾ ਜ਼ਾਹਰ ਕੀਤੀ ਹੈ, ਮੈਂ ਸਮਝਦਾ ਹਾਂ ਕਿ ਤੁਸੀਂ ਇਸ ਜ਼ਿੰਮੇਵਾਰੀ ਨੂੰ ਪੂਰੀ ਤਰ੍ਹਾਂ

**Expunged as ordered by the Chair.

ਨਿਭਾਉਣ ਵਿਚ ਸਫਲ ਹੋਣਗੇ । ਇਹ ਤੁਹਾਡੇ ਤੇ ਸਭ ਤੋਂ ਵੱਡੀ ਜ਼ਿੰਮੇਵਾਰੀ ਆ ਪਈ ਹੈ। ਮੈਨੂੰ ਆਸ ਹੈ ਕਿ ਤੁਸੀਂ ਸਾਡੇ ਹੱਕਾਂ ਦੀ ਰਾਖੀ ਕਰੋਗੇ ਅਤੇ ਹਾਊਸ ਦੀ ਮਰਯਾਦਾ ਨੂੰ ਕਾਇਮ ਰਖੋਗੇ । ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਇਸ ਵਿਚ ਕਾਮਯਾਬ ਹੋਵੋਗੇ । ਜਿਥੋਂ ਤਕ ਮੈਂਬਰਾਂ ਦੇ ਹੱਕਾਂ ਅਤੇ ਪ੍ਰਿਵਿਲਿਜਿਜ਼ ਦਾ ਤੁਅਲੱਕ ਹੈ ਉਸ ਨੂੰ ਬਰਕਰਾਰ ਰੱਖੋਗੇ। ਜਿਹੜੀ ਭਾਵਨਾ ਲੀਡਰ ਆਫ ਦੀ ਹਾਊਸ ਨੇ ਪੇਸ਼ ਕੀਤੀ ਹੈ ਤੁਸੀਂ ਉਸ ਨੂੰ ਕਾਇਮ ਕਰਵਾਉਣ ਵਿਚ ਆਪਣਾ ਰੋਲ ਅਦਾ ਕਰੋਗੇ । ਇਸ ਹਾਊਸ ਦੀ ਕਾਰਵਾਈ ਨੂੰ ਚਲਾਉਣ ਬਾਰੇ ਮੇਰੇ ਕੁਝ ਸਾਥੀਆਂ ਨੇ ਜ਼ਿਕਰ ਕੀਤਾ ਹੈ। ਮੇਰਾ ਸੁਝਾਵ ਹੈ ਕਿ ਤੁਸੀਂ ਆਪਣੇ ਚੈਂਬਰ ਦੇ ਵਿਚ ਲੀਡਰ ਆਫ ਦੀ ਹਾਊਸ, ਲੀਡਰ ਆਫ ਦੀ ਆਪੋਜ਼ੀਸ਼ਨ ਅਤੇ ਗਰੁਪ ਲੀਡਰਾਂ ਨੂੰ ਬੁਲਾ ਕੇ ਡਿਸਕਸ ਕਰ ਲਓ ਤਾਕਿ ਇੱਕ ਕੋਡ ਆਫ ਕੰਡਕਟ ਕਾਇਮ ਹੋ ਸਕੇ ਅਤੇ ਹਾਊਸ ਦੀ ਕਾਰਵਾਈ ਇਕ ਚੰਗੇ ਢੰਗ ਨਾਲ ਚਲ ਸਕੇ। ਸਪੀਕਰ ਸਾਹਿਬ, ਮੇਰੇ ਸਾਥੀ ਬੱਗਾ ਸਾਹਿਬ ਜੋ ਪਹਿਲੀ ਵਾਰ ਇਸ ਹਾਊਸ ਦੇ ਮੈਂਬਰ ਬਣੇ ਹਨ ਉਨ੍ਹਾਂ ਨੂੰ ਇਸ ਹਾਊਸ ਦੀ ਕਾਰਵਾਈ ਨੂੰ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿਉਂਕਿ ਇਨ੍ਹਾਂ ਦੀ ਸਪੀਚ ਬਿਲਕੁਲ ਇਰਰੈਲੇਵੈਂਟ ਸੀ। ਉਹ ਟੀਚਰ ਰਹੇ ਹਨ, ਇਨ੍ਹਾਂ ਨੂੰ ਇਸ ਚੀਜ਼ ਨੂੰ ਸਮਝਣਾ ਚਾਹੀਦਾ ਹੈ (ਵਿਘਨ) ਸਪੀਕਰ ਸਾਹਿਬ, ਅਸੀਂ ਕੋਈ ਪਹਿਲੀ ਵਾਰ ਇਧਰ ਨਹੀਂ ਬੈਠੇ ਹਾਂ, ਪਹਿਲੇ ਵੀ ਬੈਠੇ ਸਾਂ। ਇਸ ਦੇ ਨਾਲ ਹੀ ਬਾਦਲ ਸਾਹਿਬ, ਕੋਈ ਪਹਿਲੀ ਵਾਰ ਉਧਰ ਨਹੀਂ ਬੈਠੇ ਹਨ ਪਹਿਲੇ ਵੀ ਬੈਠ ਸਨ। ਡੈਮੋਕਰੇਸੀ ਦੇ ਵਿਚ ਇਹ ਚਲਦਾ ਰਿਹਾ ਹੈ ਅਤੇ ਚਲਦਾ ਰਹੇਗਾ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਗੱਲ ਤਾਂ ਸਿਰਫ ਆਪ ਜੀ ਨੂੰ ਮੁਬਾਰਕਬਾਦ ਦੇਣ ਦੀ ਸੀ ਪਰ ਇਹ ਸਪੀਚਾਂ ਸ਼ੁਰੂ ਹੋ ਗਈਆਂ ਹਨ । ਇਹ ਸਮਾਂ ਮੁਬਾਰਕਬਾਦ ਦੇਣ ਦਾ ਹੋਣਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਆਪਣੀ ਸਪੀਚ ਨੂੰ ਬਰੀਫ ਕਰੋ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮਾਸਟਰ ਚੰਦ ਸਿੰਘ ਜੀ ਨੇ ਅੱਜ ਬੜੀ ਚੰਗੀ ਗੱਲ ਕੀਤੀ ਹੈ। ਇਸ ਹਾਊਸ ਦੀ ਕਾਰਵਾਈ ਦੇ ਵਿਚ ਤੁਸੀਂ ਹਰ ਇਕ ਮੈਂਬਰ ਨੂੰ ਯੋਗ ਟਾਈਮ ਦਿਓਗੇ ਅਤੇ ਆਪੋਜ਼ੀਸ਼ਨ ਦਾ ਖਿਆਲ ਰਖੋਗੇ। ਅਸੀਂ ਤੁਹਾਡੇ ਕੋਲੋਂ ਆਸ ਕਰਦੇ ਹਾਂ। ਇਸ ਦੇ ਨਾਲ ਹੀ ਆਪੋਜ਼ੀਸ਼ਨ ਦੇ ਵਿਚਾਰਾਂ ਦੀ ਕਦਰ ਹੋਵੇ ਅਤੇ ਉਨ੍ਹਾਂ ਦੇ ਵਿਚਾਰਾਂ ਨੂੰ ਸੁਨਣ ਦਾ ਹੌਸਲਾ ਰੂਲਿੰਗ ਪਾਰਟੀ ਨੂੰ ਰੱਖਣਾ ਚਾਹੀਦਾ ਹੈ ਤਾਕਿ ਇਸ ਦੇਸ਼ ਦਾ ਡੈਮੋਕਰੈਟਿਕ ਢਾਂਚਾ ਚੰਗੀ ਤਰ੍ਹਾਂ ਦੇ ਨਾਲ ਕਾਇਮ ਹੋ ਸਕੇ । (ਵਿਘਨ) ਪਾਰਲੀਮੈਂਟਰੀ ਸਿਸਟਮ ਦੇ ਵਿਚ ਲੋਕਾਂ ਨੂੰ ਹੱਕ ਹੈ ਕਿ ਜਿਸ ਪਾਰਟੀ ਨੂੰ ਚੰਗਾ ਸਮਝਣ ਉਸ ਨੂੰ ਚੋਣਾਂ ਦੇ ਵਿਚ ਵੋਟਾਂ ਪਾ ਕੇ ਪਾਵਰ ਦੇਣ, ਮੈਂ ਤਾਂ ਕਹਾਂਗਾ ਕਿ ਜਿਸ ਤਰ੍ਹਾਂ ਕਾਂਗਰਸ ਪਾਰਟੀ ਬੜੀ ਖੁਲ੍ਹਦਿਲੀ ਨਾਲ ਆਪੋਜ਼ੀਸ਼ਨ ਨੂੰ ਨੁਕਤਾਚੀਨੀ ਕਰਨ ਦਾ ਅਤੇ ਸੁਝਾਵ ਦੇਣ ਦਾ ਮੌਕਾ ਦਿੰਦੀ ਰਹੀ ਹੈ ਉਸੇ ਤਰ੍ਹਾਂ ਹੁਣ ਰੂਲਿੰਗ ਪਾਰਟੀ ਵਾਲੇ ਵੀ ਖੁਲ੍ਹਦਿਲੀ ਨਾਲ ਉਸ ਰਵਾਇਤ ਨੂੰ ਕਾਇਮ ਰੱਖਣਗੇ।

**ਸ਼੍ਰੀ ਸਪੀਕਰ**: ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਹੁਣ ਵਾਈਂਡ ਅਪ ਕਰ ਦਿਉ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਖ਼ਤਮ ਹੀ ਕਰਨ ਵਾਲਾ ਹਾਂ। ਸਪੀਕਰ ਸਾਹਿਬ, ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵਲੋਂ ਆਪ ਜੀ ਨੂੰ ਹਾਰਦਿਕ ਵਧਾਈ ਦਿੰਦਾ ਹਾਂ ਅਤੇ ਆਸ ਰਖਦਾ ਹਾਂ ਕਿ ਤੁਸੀਂ ਆਪੋਜ਼ੀਸ਼ਨ ਦੇ ਵਿਚਾਰਾਂ ਨੂੰ ਸਰਕਾਰ ਦੇ ਸਾਹਮਣੇ ਪੇਸ਼ ਕਰਨ ਦੇ ਵਿਚ ਪੂਰਾ ਪੂਰਾ ਮੌਕਾ ਦਿਓਗੇ । ਤੁਸੀਂ ਇਸ ਹਾਊਸ ਦੇ ਸਾਰੇ ਮੈਂਬਰਾਂ ਨੂੰ ਇਕ ਨਿਗਾਹ ਦੇ ਨਾਲ ਵੇਖੋਗੇ। (ਇਸ ਸਮੇਂ ਸਰਦਾਰ ਸਰਦਾਰਾ ਸਿੰਘ ਕੋਹਲੀ ਵਲੋਂ ਵਿਘਨ ਪਾਇਆ ਗਿਆ) * * * *

(ਵਿਘਨ)............

**Expunged as ordered by the chair.

**Mr. Speaker :** Remarks made about the hon. Members including Sardar Sardara Singh Kohli be expunged.

**ਸਾਥੀ ਰੂਪ ਲਾਲ :** ** **

**Mr. Speaker :** This is no point of order. Please take your seat.

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) : ਸਪੀਕਰ ਸਾਹਿਬ, ਤੁਹਾਨੂੰ ਚਾਹੀਦਾ ਹੈ ਕਿ ਭਾਵੇਂ ਕੋਈ ਜਨਤਾ ਪਾਰਟੀ ਦਾ ਹੋਵੇ, ਅਕਾਲੀ ਪਾਰਟੀ ਦਾ ਹੋਵੇ ਜਾਂ ਚਾਹੇ ਕਾਂਗਰਸ ਦਾ ਹੋਵੇ ਸਾਡੇ ਹਰੀਜਨਾਂ ਦਾ ਖਿਆਲ ਰਖੋ। ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਤੁਹਾਡਾ ਵੀ ਇਹ ਫਰਜ਼ ਬਣਦਾ ਹੈ।

> 'The right performance of duty in any station of life without attachment to the results leads us to the highest realisation of perfection of soul.

ਮੈਂ ਦਸਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਹਰੀਜਨਾਂ ਦਾ ਤੁਅਲਕ ਹੈ, ਇਨ੍ਹਾਂ ਦੀ ਗੁਡਵਿਲ ਵਿਨ ਕਰ ਲਓ।

> 'Where should you seek for God ? Are not the poor, the miserable, the down trodden Gods ? Worship them first. I do not believe in a God and religion who cannot wipe out tears from widows eyes and who cannot bring morsel of food to the orphan's mouth.

ਇਸ ਵਾਸਤੇ ਮੈਂ ਸਮਝਦਾ ਹਾਂ ਕਿ ਤੁਹਾਡਾ ਵੀ ਫਰਜ਼ ਹੋ ਜਾਂਦਾ ਹੈ ਕਿ ਉਨ੍ਹਾਂ ਦੀ ਮਦਦ ਕਰੋ। ਅਸੀਂ ਵੇਖਣਾ ਹੈ ਕਿ ਚਾਹੇ ਕੋਈ ਹਰੀਜਨ ਹੋਵੇ, ਕਿਸੇ ਪਾਰਟੀ ਦਾ ਹੋਵੇ ਜਾਂ ਕੋਈ ਹੋਰ ਗਰੀਬ ਹੋਵੇ, ਉਨ੍ਹਾਂ ਦਾ ਸਪੀਕਰ ਸਾਹਿਬ ਵਲੋਂ ਖਿਆਲ ਰਖਿਆ ਜਾਵੇ। ਸਾਰੇ ਗਰੀਬਾਂ ਦੀ ਮਦਦ ਕਰਨੀ ਚਾਹੀਦੀ ਹੈ। ਮਹਾਤਮਾਂ ਗਾਂਧੀ ਅਤੇ ਜਵਾਹਰ ਲਾਲ ਨਹਿਰੂ ਵੀ ਗਰੀਬ ਤਬਕਿਆਂ ਦੀ ਮਦਦ ਕਰਦੇ ਸਨ। ਮਹਾਤਮਾਂ ਗਾਂਧੀ ਜੀ ਵਰਗਾ ਸੋਸ਼ਲਿਜ਼ਮ ਲਿਆਓ ਅਤੇ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਸਮਝੋ ਅਤੇ ਉਸ ਤੇ ਅਮਲ ਕਰੋ। ਅਗਰ ਜਨਤਾ ਪਾਰਟੀ ਇਨ੍ਹਾਂ ਵੱਡੇ ਲੀਡਰਾਂ ਦਾ ਮਾਨ ਕਰਦੀ ਹੈ ਤਾਂ ਉਨ੍ਹਾਂ ਦੇ ਕਹੇ ਤੇ ਚਲੋ। ਜਿਹੜਾ ਉਸ ਤੇ ਅਮਲ ਨਹੀਂ ਕਰੇਗਾ, ਉਹ ਪਿਛੇ ਰਹਿ ਜਾਏਗਾ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਤੁਸੀਂ ਜਿਸ ਤਰ੍ਹਾਂ ਦਾ ਮਾਹੌਲ ਬਣਾਇਆ ਹੈ ਅਸੀਂ ਹੂ ਹੂ ਨਹੀਂ ਕਰਾਂਗੇ (ਸ਼ੋਰ) ਅਸੀਂ ਹੂੰ ਹੂੰ ਨਹੀਂ ਕਰਨਾ, ਅਤੇ ਅਸੀਂ ਬਾਕਾਇਦਾ ਤੁਹਾਡੇ ਨਾਲ ਹਾਂ।

**ਸ੍ਰੀ ਮਨਮੋਹਨ ਕਾਲੀਆ** (ਜਲੰਧਰ ਸੈਂਟਰਲ) : ਸਪੀਕਰ ਸਾਹਿਬ, ਮੈਂ ਕੁਝ ਸੁਝਾਓ ਦੇਣਾ ਚਾਹੁੰਦਾ ਹਾਂ (ਵਿਘਨ) ਮੇਰਾ ਬਹੁਤ ਜ਼ਰੂਰੀ ਸੁਝਾਓ ਹੈ, ਜੇ ਇਜਾਜ਼ਤ ਹੋਵੇ ਤਾਂ ਕਹਿ ਲਵਾਂ।

**Mr. Speaker :** Next time.

ਮੈਂ ਲੀਡਰ ਆਫ ਦੀ ਹਾਊਸ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਲੀਡਰ ਆਫ ਦੀ ਆਪੋਜ਼ੀਸ਼ਨ, ਚੌਧਰੀ ਬਲਰਾਮ ਜੀ, ਸਾਰੇ ਸੀ. ਪੀ. ਆਈ, ਅਤੇ ਸੀ. ਪੀ. ਆਈ. (ਐਮ) ਅਤੇ ਹੋਰ ਜਿੰਨੇ ਵੀ ਮੈਂਬਰ ਸਾਹਿਬਾਨ ਜਿਨ੍ਹਾਂ ਨੇ ਉਠਕੇ ਆਪਣੇ ਖਿਆਲਾਤ ਪਰਗਟ ਕੀਤੇ ਹਨ, ਉਨ੍ਹਾਂ ਸਾਰਿਆਂ ਦਾ ਮੈਂ ਬੜਾ ਆਭਾਰੀ ਹਾਂ। ਤੁਸੀਂ ਮੈਨੂੰ ਇਕ ਭਾਰੀ ਜ਼ਿੰਮੇਂਵਾਰੀ ਸੌਂਪੀ ਹੈ, ਜਿਸ ਦੀ ਰਵਾਇਤ ਇਸ ਹਾਊਸ ਵਿਚ ਪਿਛਲੇ 30 ਸਾਲ ਤੋਂ ਚਲੀ ਆਉਂਦੀ ਹੈ। ਮੈਂ ਆਸ ਰੱਖਾਂਗਾ ਕਿ ਜਿਥੇ ਇਸ ਦੀ ਮੇਰੇ ਤੇ ਭਾਰੀ ਜ਼ਿੰਮੇਂਵਾਰੀ ਹੈ ਅਤੇ ਇਸ ਜਮਹੂਰੀਅਤ ਨੂੰ ਕਾਇਮ ਰਖਣਾ ਹੈ ਉਥੇ ਤੁਸੀਂ ਸਾਰੇ ਮੈਂਬਰ ਸਾਹਿਬਾਨ ਮੇਰੇ ਨਾਲ ਮਿਲਕੇ ਸਹੀ ਤੌਰ ਤੇ ਇਸ ਜਮਹੂਰੀਅਤ ਨੂੰ ਕਾਇਮ ਰੱਖਣ ਲਈ ਮੇਰੇ ਹੱਥ ਤਕੜੇ ਕਰੋਗੇ। ਇੱਕ ਗੱਲ ਮੈਂ ਕਹਾਂ ਕਿ ਛੋਟੀਆਂ ਛੋਟੀਆਂ ਗੱਲਾਂ ਵਿਚ ਐਵੇਂ ਗਰਮਾ ਗਰਮੀ ਹੋ ਜਾਂਦੀ ਹੈ, ਇਸ ਨੂੰ

**Expunged as ordered by the Chair.

ਰੋਕਣਾ ਚਾਹੀਦਾ ਹੈ। ਇਸ ਹਾਊਸ ਦੀ ਕਾਰਵਾਈ ਸੁਚੱਜੇ ਢੰਗ ਨਾਲ ਤਾਂ ਹੀ ਚਲ ਸਕਦੀ ਹੈ ਜੇ ਸਾਰੇ ਮੈਂਬਰ ਸਾਹਿਬਾਨ ਸਹਿਣ-ਸ਼ਕਤੀ ਰੱਖਣ। ਇਸ ਦੀ ਸਾਰੀ ਜ਼ਿੰਮੇਵਾਰੀ ਰੂਲਿੰਗ ਪਾਰਟੀ ਦੀ ਹੁੰਦੀ ਹੈ। ਮੈਂ ਆਸ ਰਖਾਂਗਾ ਕਿ ਜੇ ਕੋਈ ਆਪੋਜ਼ੀਸ਼ਨ ਦਾ ਮੈਂਬਰ ਸਾਹਿਬ ਮਾੜੀ ਮੋਟੀ ਗੱਲ ਕਹਿ ਵੀ ਦੇਵੇ ਤਾਂ ਰੂਲਿੰਗ ਪਾਰਟੀ ਦਾ ਫਰਜ਼ ਬਣਦਾ ਹੈ ਕਿ ਉਸ ਨੂੰ ਬਰਦਾਸ਼ਤ ਕਰੇ। ਆਖਿਰ ਰਾਜ ਭਾਗ ਨੂੰ ਚਲਾਉਣ ਵਾਸਤੇ ਗਲਤੀਆਂ ਦਾ ਅਹਿਸਾਸ ਕਰਨਾ ਬਹੁਤ ਜ਼ਰੂਰੀ ਹੈ। ਡੈਮੋਕਰੈਟਿਕ ਵਰਤਾਰੇ ਤੋਂ ਬਿਨਾਂ ਜਮਹੂਰੀਅਤ ਚਲ ਨਹੀਂ ਸਕਦੀ। ਅੰਤ ਵਿਚ ਮੈਂ ਜਿਥੇ ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਮੈਨੂੰ ਇਸ ਨੂੰ ਚੰਗੇ ਢੰਗ ਨਾਲ ਚਲਾਉਣ ਵਾਸਤੇ ਬਲ-ਬਖਸ਼ੇ, ਉਥੇ ਮੈਂ ਇਹ ਵੀ ਆਸ ਰਖਾਂਗਾ ਕਿ ਸਾਰੇ ਮੈਂਬਰ ਸਾਹਿਬਾਨ ਮੇਰਾ ਸਾਥ ਦੇਣ। ਜਿਹੜੀਆਂ ਇਸ ਹਾਊਸ ਦੀਆਂ ਕਮੇਟੀਆਂ ਹਨ, ਉਨ੍ਹਾਂ ਵਿਚ ਪੂਰਾ ਅਤੇ ਸੁਚੱਜੇ ਢੰਗ ਨਾਲ ਹਿਸਾ ਪਾਉਣ ਅਤੇ ਹਰ ਪਾਰਟੀ ਇਸ ਹਾਊਸ ਨੂੰ ਆਪਣਾ ਸਮਝੇ।

ਧੰਨਵਾਦ (ਤਾੜੀਆਂ)

## ANNOUNCEMENT BY THE SPEAKER

**Mr. Speaker :** I would like to remind the hon'ble Members that the Governor will address the Members on Monday, the 4th July, 1977, at 4.00 P.M.

The House stands adjourned till 9.00 A.M. on Tuesday, the 5th July, 1977.

*

*9.45 A.M. *(The Sabha then adjourned till 9.00 A.M. on Tuesday, the 5th July, 1977).*

28470 PVS—Govt. Press, Chd.

SP 16

# PUNJAB VIDHAN SABHA DEBATES


*5th July, 1977*

Vol. I—No. 3

OFFICIAL REPORT


CONTENTS

*Tuesday the 5th July, 1977*




Punjab Vidhan Sabha Secretariat, Chandigarh.

Price : Rs. 17.50 NP

# PUNJAB VIDHAN SABHA

*Tuesday, the 5th July, 1977*

*The Vidhan Sabha met in the Punjab Vidhan Sabha Hall, Vidhan Bhavan, Chandigarh, at 9·00 A.M. of the Clock. Mr. Speaker (Sardar Ravi Inder Singh) in the Chair.*

## OBITUARY REFERENCE

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਅੱਜ ਤੋਂ ਢਾਈ ਮਹੀਨੇ ਪਹਿਲਾਂ, 20 ਅਪ੍ਰੈਲ, 1977 ਨੂੰ ਸ: ਈਸ਼ਰ ਸਿੰਘ ਮਝੈਲ, ਜਿਹੜੇ ਕਿ ਇਸ ਸਦਨ ਦੇ ਮੈਂਬਰ ਵੀ ਰਹੇ ਹਨ, ਸਾਡੇ ਤੋਂ ਹਮੇਸ਼ਾ ਲਈ ਵਿਛੜ ਗਏ।

ਮੈਂ ਇਸ ਪਵਿੱਤਰ ਆਤਮਾ ਨੂੰ ਆਪਣੀ ਭਾਵ-ਪੂਰਵਕ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਮਝੈਲ ਸਾਹਿਬ ਨਾ ਸਿਰਫ ਇਕ ਸੱਚੇ ਦੇਸ਼-ਭਗਤ, ਦ੍ਰਿੜ੍ਹ ਸੁਤੰਤਰਤਾ ਸੰਗਰਾਮੀਏ ਅਤੇ ਉਚ-ਕੋਟੀ ਦੇ ਸਮਾਜ ਸੇਵਕ ਹੀ ਸਨ, ਬਲਕਿ ਉਹ ਇਕ ਮਸ਼ਹੂਰ ਵਿਧਾਨਕਾਰ ਵੀ ਸਨ। ਦੇਸ਼ ਦੀ ਆਜ਼ਾਦੀ ਲਈ ਕੀਤੇ ਜਾ ਰਹੇ ਘੋਲ ਵਿਚ ਆਪ ਅਨੇਕਾਂ ਵਾਰ ਕੈਦ ਹੋਏ। ਜੈਤੋ ਦੇ ਮੋਰਚੇ ਅਤੇ "ਭਾਰਤ ਛੋੜੋ" ਅੰਦੋਲਨ ਵਿਚ ਵੀ ਆਪ ਨੇ ਸਰਗਰਮ ਹਿੱਸਾ ਲਿਆ। ਮਝੈਲ ਸਾਹਿਬ ਨੇ ਆਪਣਾ ਸਾਰਾ ਜੀਵਨ ਅੰਗਰੇਜ਼ਾਂ ਤੋਂ ਦੇਸ਼ ਨੂੰ ਆਜ਼ਾਦ ਕਰਾਉਣ ਲਈ ਅਰਪਣ ਕਰ ਦਿੱਤਾ।

ਮਝੈਲ ਸਾਹਿਬ 1946 ਵਿਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਬਣੇ ਅਤੇ 1947 ਤੋਂ 1950 ਤੱਕ ਪੰਜਾਬ ਦੇ ਮੰਤਰੀ ਵੀ ਰਹੇ। ਇਸ ਤੋਂ ਉਪਰੰਤ ਉਹ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਵਿਚ ਵੀ ਉਚੀਆਂ ਪਦਵੀਆਂ ਤੇ ਸੇਵਾ ਕਰਦੇ ਰਹੇ। ਆਪ ਕਰੀਬਨ 10 ਸਾਲ ਤਕ ਦਰਬਾਰ ਸਾਹਿਬ ਕਮੇਟੀ, ਅੰਮ੍ਰਿਤਸਰ ਦੇ ਪ੍ਰਧਾਨ ਵੀ ਰਹੇ।

ਮਝੈਲ ਸਾਹਿਬ ਸਾਨੂੰ ਸਦਾ ਲਈ ਵਿਛੋੜਾ ਦੇ ਗਏ ਹਨ ਅਤੇ ਪੰਜਾਬ ਇਕ ਸੱਚੇ ਦੇਸ਼-ਭਗਤ, ਪ੍ਰਸਿੱਧ ਸੁਤੰਤਰਤਾ ਸੰਗਰਾਮੀਏ, ਨਿਪੁੰਨ ਪ੍ਰਸ਼ਾਸਕ ਅਤੇ ਤਜਰਬੇਕਾਰ ਵਿਧਾਨਕਾਰ ਤੋਂ ਸਦਾ ਲਈ ਸਖਣਾ ਹੋ ਗਿਆ ਹੈ।

ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਇਸ ਸਦਨ ਦੇ ਸਾਰੇ ਮੈਂਬਰ ਇਸ ਵਿਛੜੀ ਮਹਾਨ ਸ਼ਖਸੀਅਤ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਦੋ ਮਿੰਟ ਦਾ ਮੌਨ ਧਾਰਨ ਕਰਨ ਅਤੇ ਨਾਲ ਹੀ ਬੇਨਤੀ ਕਰਦਾ ਹਾਂ ਕਿ ਇਸ ਸਦਨ ਦੀ ਦਿਲੀ-ਹਮਦਰਦੀ ਉਨ੍ਹਾਂ ਦੇ ਪਰਿਵਾਰ ਨੂੰ ਭਿਜਵਾ ਦਿੱਤੀ ਜਾਵੇ।

**ਚੌਧਰੀ ਬਲਰਾਮ ਜਾਖੜ (ਅਬੋਹਰ)**: ਸਪੀਕਰ ਸਾਹਿਬ, ਸਰਦਾਰ ਈਸ਼ਰ ਸਿੰਘ ਮਝੈਲ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਮੈਂ ਕਾਂਗਰਸ ਪਾਰਟੀ ਦੀ ਤਰਫੋਂ ਖੜਾ ਹੋਇਆ ਹਾਂ। ਮਝੈਲ ਸਾਹਿਬ ਬਚਪਨ ਤੋਂ ਹੀ ਜਦ ਕਿ ਉਹ ਸਟੂਡੈਂਟ ਲਾਈਫ ਵਿਚ ਸਨ, ਪਲੀਟੀਕਲ ਲਾਈਫ ਵਿਚ ਆ ਗਏ ਅਤੇ ਪੜ੍ਹਾਈ ਛਡਕੇ ਰਾਜਸੀ ਖੇਤਰ ਵਿਚ ਕੁੱਦ ਪਏ। ਸੰਨ 1923 ਵਿਚ ਉਨ੍ਹਾਂ ਨੇ ਕਾਂਗਰਸ ਜੁਆਇਨ ਕਰ ਲਈ। ਇਸ ਦੇ ਬਾਅਦ ਉਨ੍ਹਾਂ ਦਾ ਜੇਲ੍ਹ ਵਿਚ ਜਾਣ ਆਉਣ ਦਾ ਸਿਲਸਿਲਾ ਸ਼ੁਰੂ ਹੋ ਗਿਆ। ਜੰਗੇ-ਆਜ਼ਾਦੀ ਦੀ

[ਚੌਧਰੀ ਬਲਰਾਮ ਜਾਖੜ]

ਲੜਾਈ 1929, 1938, 1939, ਅਤੇ 1942 ਵਿਚ ਜੇਲ੍ਹ ਗਏ ਅਤੇ ਕਾਫੀ ਅਰਸਾ ਜੇਲ੍ਹ ਅੰਦਰ ਰਹੇ ਅਤੇ ਦੇਸ਼ ਦੀ ਆਜ਼ਾਦੀ ਵਾਸਤੇ ਸਖਤ ਤਕਲੀਫਾਂ ਭੁਗਤੀਆਂ । ਸਪੀਕਰ ਸਾਹਿਬ, ਉਹ ਸੱਚੇ ਦੇਸ਼-ਭਗਤ ਸਨ। ਉਨ੍ਹਾਂ ਵਿਚ ਸਚਾਈ ਕੁੱਟ ਕੁੱਟ ਕੇ ਭਰੀ ਹੋਈ ਸੀ। ਉਨ੍ਹਾਂ ਨੇ ਜੈਤੋ ਦੇ ਮੋਰਚੇ ਵਿਚ ਬੜਾ ਭਾਰੀ ਹਿੱਸਾ ਲਿਆ। ਉਹ ਵੱਡੀਆਂ ਵੱਡੀਆਂ ਪਦਵੀਆਂ ਤੇ ਰਹੇ। ਉਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਵਿਚ ਵੀ ਆਪਣਾ ਯੋਗ ਦਾਨ ਪਾਇਆ। ਇਨ੍ਹਾਂ ਸਾਰੀਆਂ ਗੱਲਾਂ ਤੋਂ ਇਲਾਵਾ ਉਨ੍ਹਾਂ ਇਕ ਬੜੇ ਸੁਲਝੇ ਹੋਏ ਪਾਲੀਟੀਸ਼ਨ ਹੋਣ ਦੇ ਨਾਤੇ ਆਜ਼ਾਦੀ ਦੇ ਬਾਅਦ ਰਾਜ ਭਾਗ ਚਲਾਉਣ ਵਿਚ ਬੜਾ ਹਿੱਸਾ ਪਾਇਆ। ਤੁਹਾਨੂੰ ਪਤਾ ਹੈ ਕਿ ਪੰਜਾਬ ਦੇ ਲੋਕ ਉਨ੍ਹਾਂ ਦੀ ਹਰ ਯੋਗਤਾ ਨੂੰ ਬੜੀ ਉਚੀ ਨਜ਼ਰ ਨਾਲ ਦੇਖਦੇ ਹਨ। ਅਸੀਂ, ਪਿੱਛੇ ਦੇਖਿਆ ਸੀ ਕਿ ਉਨ੍ਹਾਂ ਨੂੰ ਐਗਰੋ-ਇੰਡਸਟਰੀ ਵਿਚ ਜਦ ਲਗਾਇਆ ਗਿਆ ਸੀ , ਐਗਰੋ-ਇੰਡਸਟਰੀ ਦਾ ਕੰਮ ਜਦ ਉਨ੍ਹਾਂ ਨੂੰ ਸੌਂਪਿਆ ਗਿਆ ਸੀ ਤਾਂ ਉਨ੍ਹਾਂ ਨੇ ਬੜੀ ਚੰਗੀ ਤਰ੍ਹਾਂ ਉਸ ਕੰਮ ਨੂੰ ਚਲਾਉਣ ਦਾ ਯਤਨ ਕੀਤਾ ਸੀ। ਇਹੋ ਜਿਹੇ ਸੁਚੱਜੇ ਦੇਸ਼ ਭਗਤਾਂ ਦੇ ਚਲੇ ਜਾਣ ਨਾਲ ਪੰਜਾਬ ਦੀ ਰਾਜਨੀਤੀ ਅਤੇ ਸਮਾਜਿਕ ਲਾਈਫ ਵਿਚ ਜਿਹੜਾ ਘਾਟਾ, ਖੱਪਾ ਪਿਆ ਹੈ ਉਸ ਨੂੰ ਪੂਰਾ ਕਰਨਾ ਬੜਾ ਮੁਸ਼ਕਲ ਹੋਵੇਗਾ। ਅਸੀਂ ਆਪਣੀ ਤਰਫੋਂ ਉਨ੍ਹਾਂ ਦੇ ਪਰੀਵਾਰ ਨੂੰ ਹਮਦਰਦੀ ਜਿਤਾਉਣਾ ਚਾਹੁੰਦੇ ਹਾਂ ਅਤੇ ਇਸ ਮਤੇ ਦੇ ਘੋਲ ਵਿਚ ਸ਼ਾਮਿਲ ਹੋਣਾ ਚਾਹੁੰਦੇ ਹਾਂ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵੱਲੋਂ ਸਰਦਾਰ ਈਸ਼ਰ ਸਿੰਘ ਮਝੈਲ ਨੂੰ ਸ਼ਰਧਾਂਜਲੀ ਅਰਪਣ ਕਰਨ ਲਈ ਖੜਾ ਹੋਇਆ ਹਾਂ। ਅੱਜ ਇਹ ਜੋ ਯੁਗ ਖਤਮ ਹੋ ਰਿਹਾ ਹੈ, ਜਿੰਨੇ ਆਜ਼ਾਦੀ ਦੇ ਸੰਗਰਾਮੀਏ ਜਾਂ ਮਹਾਂ ਰਿਸ਼ੀ ਹਨ, ਉਹ ਸਾਡੇ ਤੋਂ ਇਕ ਇਕ ਕਰਕੇ ਵਿੱਛੜ ਰਹੇ ਹਨ। ਮਝੈਲ ਸਾਹਿਬ ਵਿਚ ਬੜਾ ਉੱਚਾ ਰੁਤਬਾ ਸੀ, ਉਨ੍ਹਾਂ ਨੇ ਜੰਗੇ ਅਜ਼ਾਦੀ ਵਿਚ ਬੜਾ ਵੱਧ ਚੜ੍ਹ ਕੇ ਹਿੱਸਾ ਲਿਆ। ਉਹ ਬੜੀ ਵੱਡੀ ਸ਼ਖਸ਼ੀਅਤ ਦੇ ਮਾਲਿਕ ਸਨ। ਉਹ ਅਕਾਲੀ ਲਹਿਰ ਵਿਚ ਆਏ , ਉਹ ਰਾਜਸੀ ਮੈਦਾਨ ਵਿਚ ਆਏ ਅਤੇ ਬੜਾ ਕੁਰਬਾਨੀ ਭਰਿਆ ਕੰਮ ਕੀਤਾ। ਮਝੈਲ ਸਾਹਿਬ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਵਿਚ ਬੜੀਆਂ ਉਚੀਆਂ ਪਦਵੀਆਂ ਤੇ ਰਹੇ। ਉਸ ਸਮੇਂ ਦੀ ਰਾਜਨੀਤੀ ਦੇ ਅੰਦਰ ਜਦੋਂ ਕਿ ਮੁਲਕ ਆਜ਼ਾਦੀ ਲਈ ਲੜ ਰਿਹਾ ਸੀ ਤਾਂ ਕੁਝ ਸਮੇਂ ਤੋਂ ਬਾਅਦ ਉਨ੍ਹਾਂ ਨੇ ਆਪਣੇ ਆਪ ਨੂੰ ਉਸ ਧਾਰਨਾ ਨਾਲ ਸਮਿਲਤ ਕੀਤਾ ਜਿਹੜਾ ਕਿ ਦੇਸ਼ ਦੀ ਆਜ਼ਾਦੀ ਲਈ ਕੌਮੀ ਮੰਚ ਤੇ ਲੜ ਰਿਹਾ ਸੀ । ਕਾਂਗਰਸ ਪਾਰਟੀ ਦੇ ਅੰਦਰ ਆਉਣ ਤੋਂ ਬਾਅਦ ਉਹ ਬੜੀਆਂ ਉਚੀਆਂ ਪਦਵੀਆਂ ਤੇ ਰਹੇ। ਆਪ ਮਨਿਸਟਰ ਵੀ ਰਹੇ। ਉਨ੍ਹਾਂ ਦਾ ਸਾਰਾ ਜੀਵਨ ਕੁਰਬਾਨੀ ਦਾ ਜੀਵਨ ਸੀ। ਅੱਜ ਉਹ ਜਦ ਸਾਡੇ ਤੋਂ ਵਿੱਛੜ ਗਏ ਹਨ ਅਤੇ ਉਨ੍ਹਾਂ ਦੇ ਵਿੱਛੜ ਜਾਣ ਨਾਲ ਜਿਹੜਾ ਖਲਾਅ ਪੈਦਾ ਹੋਇਆ ਹੈ, ਇਹ ਜਿਹੜਾ ਘਾਟਾ ਪਿਆ ਹੈ ਇਹ ਸਾਡੇ ਲਈ ਬੜਾ ਔਖਾ ਹੋਵੇਗਾ। ਸਾਲ ਡੇਢ ਸਾਲ ਹੋਇਆ ਪੰਜਾਬ ਦੀ ਸਰਕਾਰ ਨੇ ਉਨ੍ਹਾਂ ਨੂੰ ਸਨਮਾਨਤ ਕੀਤਾ ਸੀ। ਸਪੀਕਰ ਸਾਹਿਬ, ਮੇਰੀ ਤੁਹਾਡੇ ਕੋਲ ਅਤੇ ਤੁਹਾਡੇ ਰਾਹੀਂ ਸਰਕਾਰ ਕੋਲ ਬੇਨਤੀ ਹੈ ਕਿ ਆਉਣ ਵਾਲੀਆਂ ਪੁਸ਼ਤਾਂ ਨੂੰ ਉਨ੍ਹਾਂ ਦੀਆਂ ਕੁਰਬਾਨੀਆਂ ਅਤੇ ਅਜਿਹੀਆਂ ਮਹਾਨ ਸ਼ਖਸ਼ੀਅਤਾਂ ਦਾ ਪਤਾ ਨਹੀਂ, ਇਸ ਲਈ ਮੈਂ ਕਹਾਂਗਾ ਕਿ ਇਸ ਕਿਸਮ ਦੀਆਂ ਪੁਸਤਕਾਂ, ਕਿਤਾਬਾਂ ਅਤੇ ਪੈਂਫਲੈਟ ਸਰਕਾਰ ਨੂੰ ਛਪਾਉਣੇ ਚਾਹੀਦੇ ਹਨ ਜਿਨ੍ਹਾਂ ਨੂੰ ਪੜ੍ਹ ਕੇ ਸਾਡੀ ਆਉਣ ਵਾਲੀ ਜੈਨਰੇਸ਼ਨ ਨੂੰ ਉਸ ਤੋਂ ਪਤਾ ਲੱਗੇ ਕਿ ਸਾਡੇ ਦੇਸ਼ ਭਗਤਾਂ, ਮਹਾਨ ਸ਼ਖਸ਼ੀਅਤਾਂ ਨੇ ਅਜਿਹੇ ਮਹਾਨ ਅਤੇ ਕੁਰਬਾਨੀ ਦੇ ਕੰਮ ਕੀਤੇ ਹਨ। ਐਨਾ ਕਹਿੰਦਾ ਹੋਇਆ ਮੈਂ ਇਕ ਵਾਰ ਫਿਰ ਆਪਣੀ ਪਾਰਟੀ ਵੱਲੋਂ ਸਰਦਾਰ ਈਸ਼ਰ ਸਿੰਘ ਮਝੈਲ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ): ਸਪੀਕਰ ਸਾਹਿਬ, ਸਰਦਾਰ ਈਸ਼ਰ ਸਿੰਘ ਮਝੈਲ ਪੰਜਾਬ ਦੇ ਉਨ੍ਹਾਂ ਮਹਾਂ ਪੁਰਸ਼ਾਂ ਵਿਚੋਂ, ਲੀਡਰਾਂ, ਦੋਸਤਾਂ ਵਿਚੋਂ ਹਨ ਜਿਨ੍ਹਾਂ ਦੀ ਬਦੌਲਤ ਅਸੀਂ ਆਜ਼ਾਦੀ ਦਾ ਸੁੱਖ ਮਾਣ ਰਹੇ ਹਾਂ ਅਤੇ ਜਿਨ੍ਹਾਂ ਦੀ ਬਦੌਲਤ ਹਿੰਦੁਸਤਾਨ ਆਜ਼ਾਦ ਹੋਇਆ। ਇਹ ਸਭ ਉਨ੍ਹਾਂ ਦੀਆਂ ਕੁਰਬਾਨੀਆਂ ਦਾ ਹੀ ਨਤੀਜ਼ਾ ਹੈ। ਮਝੈਲ ਸਾਹਿਬ ਨੇ ਆਪਣੇ ਬਚਪਨ ਤੋਂ ਹੀ ਇਸ ਰਾਹ ਤੇ ਆਪਣਾ ਕਦਮ ਰੱਖਿਆ ਅਤੇ ਉਨ੍ਹਾਂ ਨੇ ਨਾ ਕੰਡਿਆਂ ਦੀ ਅਤੇ ਨਾਂ ਪੱਥਰਾਂ ਦੀ ਕੋਈ ਪਰਵਾਹ ਕੀਤੀ। ਉਨ੍ਹਾਂ ਦੇ ਉਤੇ ਅੰਗਰੇਜ਼ ਦੇ ਰਾਜ ਵਿਚ ਕਤਲ ਦਾ ਝੂਠਾ ਕੇਸ ਬਣਾਇਆ ਗਿਆ, ਪਰ ਉਨ੍ਹਾਂ ਨੇ ਇਸ ਦੀ ਵੀ ਕੋਈ ਪਰਵਾਹ ਨਹੀਂ ਕੀਤੀ। ਉਨ੍ਹਾਂ ਨੇ ਗੁਰਦਵਾਰਾ ਤਹਿਰੀਕ ਵਿਚ ਵੱਡਾ ਹਿਸਾ ਪਾਇਆ ਅਤੇ ਦੇਸ਼ ਸੇਵਾ ਲਈ ਯੋਗਦਾਨ ਪਾਇਆ। ਉਨ੍ਹਾਂ ਨੂੰ ਬਹੁਤ ਸਾਰੀਆਂ ਮੁਸੀਬਤਾਂ ਝੱਲਣੀਆਂ ਪਈਆਂ। ਉਚੇਚੇ ਤੌਰ ਤੇ ਅੰਗਰੇਜ਼ ਸਰਕਾਰ ਨੇ ਉਨ੍ਹਾਂ ਤੇ ਬੜੀਆਂ ਮੁਸੀਬਤਾਂ ਲਿਆਂਦੀਆਂ ਪਰ ਆਪ ਉਨ੍ਹਾਂ ਵਿਚੋਂ ਸੁਰਖਰੂ ਹੋ ਕੇ ਨਿਕਲੇ।

**ਮਕਦੂਰ ਹੋ ਤੋ ਖਾਕ ਸੇ ਪੂਛੂੰ ਕਿ ਐਅਲੀਮ,**
**ਤੂਨੇ ਵੁਹ ਗੰਜ ਹਾਏ ਗਰਾਂ ਮਾਇਆ ਕਿਆ ਕੀਏ।**

ਉਨ੍ਹਾਂ ਦੀਆਂ ਇਨ੍ਹਾਂ ਮਹਾਨ ਕੁਰਬਾਨੀਆਂ ਨਾਲ ਅਸੀਂ ਆਜ਼ਾਦ ਹੋਏ। ਅੱਜ ਉਹ ਸਾਡੇ ਕੋਲੋਂ ਵਿਛੜ ਗਏ ਹਨ ਪਰ ਆਤਮਿਕ ਤੌਰ ਤੇ ਉਨ੍ਹਾਂ ਦੀ ਯਾਦ ਦੇ ਤੌਰ ਤੇ ਅਸੀਂ ਉਨ੍ਹਾਂ ਨੂੰ ਜ਼ਿੰਦਾ ਰੱਖ ਸਕੀਏ, ਇਸ ਲਈ ਮੈਂ ਕਹਾਂਗਾ:

**ਇਸ਼ਕ ਕੁਛ ਮਹਿਬੂਬ ਕੇ ਮਰਨੇ ਸੇ ਮਰ ਜਾਤਾ ਨਹੀਂ,**
**ਰੂਹ ਮੇਂ ਗਮ ਬਣਕੇ ਰਹਿਤਾ ਹੈ ਮਗਰ ਜਾਤਾ ਨਹੀਂ।**

ਇਹ ਦੇਖਣਾ ਹੈ ਕਿ ਅਸੀਂ ਉਨ੍ਹਾਂ ਮਹਾਂ ਪੁਰਸ਼ਾਂ ਦੀ ਯਾਦ ਨੂੰ ਕਿੰਨਾ ਕੁ ਜ਼ਿੰਦਾ ਰੱਖ ਸਕਦੇ ਹਾਂ। ਦੇਸ਼ ਦੀ ਆਜ਼ਾਦੀ ਵਾਸਤੇ ਉਨ੍ਹਾਂ ਨੇ ਜੋ ਯੋਗਦਾਨ ਪਾਇਆ ਉਸ ਬਾਰੇ ਜਿੰਨਾ ਕਿਹਾ ਜਾਵੇ, ਘੱਟ ਹੈ। ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਪਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਪਰਮਾਤਮਾ ਉਨ੍ਹਾਂ ਦੀ ਆਤਮਾ ਨੂੰ ਸ਼ਾਂਤੀ ਬਖਸ਼ੇ ਅਤੇ ਉਨ੍ਹਾਂ ਦੇ ਪਰੀਵਾਰ ਨੂੰ ਭਾਣਾ ਮੰਨਣਾ ਦਾ ਬਲ ਬਖਸ਼ੇ। ਉਨ੍ਹਾਂ ਵਿਚ ਕੁਰਬਾਨੀ ਦਾ ਜ਼ਜ਼ਬਾ ਕੁੱਟ ਕੁੱਟ ਕੇ ਭਰਿਆ ਹੋਇਆ ਸੀ ਅਤੇ ਉਨ੍ਹਾਂ ਨੇ ਕੁਰਬਾਨੀ ਦੇਣ ਦੀ ਸਾਡੇ ਦਿਲਾਂ ਵਿਚ ਇਕ ਮਿਸਾਲ ਕਾਇਮ ਕੀਤੀ। ਅਸੀਂ ਇਹ ਕਹਾਂਗੇ ਕਿ:

**ਖਤਮ ਕਰ ਮਹਿਸ਼ਰ ਬਸ ਇਤਨਾ ਕਹਿ ਕੇ ਰਸਮੇ ਤਾਜ਼ੀਅਤ,**
**ਅਬ ਮਿਲੇਗੀ ਮੁਸ਼ਕਲੋਂ ਸੇ ਮਰਨੇ ਵਾਲੇ ਕੀ ਮਿਸਾਲ।**

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾਸਾਂਸੀ): ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵੱਲੋਂ, ਆਪਣੇ ਗਰੁਪ ਵੱਲੋਂ ਸਰਦਾਰ ਈਸ਼ਰ ਸਿੰਘ ਮਝੈਲ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ। ਈਸ਼ਰ ਸਿੰਘ ਮਝੈਲ ਨਾ ਇਕ ਉਘੇ ਦੇਸ਼ਭਗਤ ਸਨ ਬਲਕਿ ਅੰਗਰੇਜ਼ ਦੇ ਰਾਜ ਵਿਚ ਆਪਣੇ ਦੇਸ਼ ਦੀ ਆਜ਼ਾਦੀ ਲਈ ਜਾਂ ਦੇਸ਼ ਭਲਾਈ ਲਈ ਜਿੰਨੀਆਂ ਵੀ ਤਹਿਰੀਕਾਂ ਪੰਜਾਬ ਵਿਚ ਚਲੀਆਂ, ਉਨ੍ਹਾਂ ਨੇ ਮੋਹਰੇ ਲੱਗ ਕੇ ਉਨ੍ਹਾਂ ਵਿਚ ਹਿੱਸਾ ਲਿਆ। ਉਹ ਅੱਜ ਸਾਡੇ ਵਿਚ ਨਹੀਂ ਹਨ। ਉਨ੍ਹਾਂ ਦੀ ਜੁਦਾਈ ਨਾਲ ਪਾਲਿਟਿਕਸ ਵਿਚ ਇਕ ਬੜਾ ਵੱਡਾ ਖਲਾਅ ਪੈਦਾ ਹੋ ਚੁਕਾ ਹੈ। ਮੈਂ ਸਮਝਦਾ ਹਾਂ ਕਿ ਅੱਜ ਸਾਨੂੰ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਦਾ ਬੇਹਤਰ ਤਰੀਕਾ ਇਹੀ ਹੈ ਕਿ ਉਨ੍ਹਾਂ ਦੇ ਮਰਨ ਤਕ ਜੋ ਉਨ੍ਹਾਂ ਨੇ ਦੇਸ਼ ਭਗਤੀ ਦਾ ਜਜ਼ਬਾ ਦੱਸਿਆ ਹੈ ਉਸ ਨੂੰ ਸੁਰਜੀਤ ਰਖੀਏ ਅਤੇ ਜਿਹੜਾ ਦੇਸ਼ ਭਗਤੀ ਦਾ ਦੀਵਾ ਦੇਸ਼ ਦੇ ਅੰਦਰ ਟਿਮਟਿਮਾ ਰਿਹਾ ਹੈ ਉਸ ਨੂੰ ਅਮਰ ਕਰੀਏ ਅਤੇ ਆਪਣੇ ਦੇਸ਼ ਦੇ ਅੰਦਰ, ਪੰਜਾਬ ਦੇ ਅੰਦਰ ਜਿਹੜੀ ਦੇਸ਼ ਭਗਤੀ ਦੀ ਜਵਾਲਾ ਹੈ ਉਸ ਨੂੰ ਸੁਰਜੀਤ ਕਰੀਏ ਅਤੇ ਦੇਸ਼ ਭਗਤੀ ਦੀਆਂ ਪ੍ਰੰਪਰਾਵਾਂ ਨੂੰ ਅੱਗੇ ਵਧਾਈਏ।

ਸ਼੍ਰੀ ਸਪੀਕਰ : ਇਸ ਹਾਊਸ ਦੇ ਵਿਚ ਜੋ ਸਰਦਾਰ ਈਸ਼ਰ ਸਿੰਘ ਮਝੈਲ ਦੇ ਮੁਤੱਲਕ ਖਿਆਲਾਤ ਪ੍ਰਗਟ ਕੀਤੇ ਗਏ ਹਨ ਮੈਂ ਉਨ੍ਹਾਂ ਸਾਰਿਆਂ ਦੇ ਨਾਲ ਸਹਿਮਤ ਹਾਂ ਔਰ ਅਹਿਸਾਸ ਕਰਦਾ ਹਾਂ ਕਿ ਇਥੇ ਜਿਹੜੇ ਜਜ਼ਬਾਤ ਪੇਸ਼ ਕੀਤੇ ਗਏ ਹਨ ਇਸ ਹਾਊਸ ਵੱਲੋਂ ਅਸੀਂ ਉਨ੍ਹਾਂ ਦੇ ਸਮੂਹ ਟੱਬਰ ਨੂੰ ਇਹ ਜਜ਼ਬਾਤ ਘੱਲਾਂਗੇ । ਹੁਣ ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਅਸੀਂ ਸਾਰੇ 2 ਮਿੰਟ ਵਾਸਤੇ ਖੜੇ ਹੋ ਕੇ ਉਸ ਵਿਛੜੀ ਰੂਹ ਦੀ ਆਤਮਕ ਸ਼ਾਂਤੀ ਲਈ ਸ਼ਰਧਾਂਜਲੀ ਭੇਂਟ ਕਰੀਏ ।

(ਇਸ ਵਕਤ ਸਦਨ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਨੇ ਖੜੇ ਹੋ ਕੇ 2 ਮਿੰਟ ਲਈ ਮੌਨ ਧਾਰ ਕੇ ਸ਼ਰਧਾਂਜਲੀ ਅਰਪਿਤ ਕੀਤੀ )

---

## ANNOUNCEMENTS BY THE SPEAKER

### (i) Re. Governor's Address

**Mr. Speaker :** In pursuance of Rule 18 of the Rules of Procedure and Conduct of Business in the Punjab Vidhan Sabha (Punjab Legislative Assembly), I have to report that the Governor was pleased to address the Punjab Vidhan Sabha on the 4th July, 1977 under Article 176(1) of the Constitution. A copy of the Address is laid on the Table of the House.

## GOVERNOR'S ADDRESS

Hon'ble members, as I stand here to welcome and address you, the newly elected members of Punjab Vidhan Sabha, I am over-whelmed by the feeling that mine is the privilege to discharge this constiutional obligation on this historic occasion. This Vidhan Sabha is not meeting merely in continuity to the previous Vidhan Sabha but also as a token of the reassertion of the sovereignty of the people, which had been so callously usurped after the proclamation of Emergency in 1975. The people of India had to wage a grim struggle under the leadership of Shri Jaya Parkash Narayan, Shri Morar Ji Desai and their comrades-in-arms to win back their freedom to choose for themselves their own Government and to safeguard their fundamental democratic rights. The people of Punjab, in keeping with their hoary traditions of actively fighting tyranny and oppression and reviving the memories of their singular contribution to the freedom struggle, played a heroic role in defeating the usurpers of people's rights and helping the people of India to find their soul and their voice. As I stand here, my thoughts go out to thousands of those great Punjabi patriots who suffered the privations and persecutions of imprisonment under the 'black laws' fashioned after the Emergency. The moment is made poignant by the thought that there had been such a great emasculation of the spirit of democracy in our country that in this very House the 42nd amendment of the Constitution, aimed at transferring the sovereignty of the people to a single individual, was ratified.

The gloom is relieved only by the thought that the true spokemen of the poeple, at that time, had been kept out of this House and were suffering imprisonment for their daring to stand up for the rights of the people. It is a matter of great pride for all of us that my new Chief Minister and most of his colleagues in the Government were put behind the bars for their courage in raising their voice against tyranny and for upholding the rights of the people. They came to their offices after passing through the test of fire. The March Lok Sabha Poll and the recent Punjab Vidhan Sabha Poll are significant not only for throwing the Congress Party out of power but also for rejecting its political philosophy, which demanded enslavement of the people. Entering the portals of this August Assembly, you have taken upon your shoulders a great responsibility as defenders and upholders of the rights of our people. I am confident that your past sacrifices will inspire you to serve the best interests of the people and the State with still greater zeal and I hope you will fully restore the democratic rights of the people.

2. Before proceeding further I would invite you all to join me in expressing our deep sense of sorrow at the passing away of S. Ishar Singh Mujhail, former Jathedar of Akal Takhat and Minister in Punjab Government, a true patriot, fearless freedom fighter and an honest and dedicated servant of the people. I shall be failing in my duty if I fail to avail myself of the opportunity to pay homage to those martyrs who sacrificed their lives resisting the emergency period.

3. A political drift in the affairs of this country during the last more than a decade, leading up to the Emergency and the excesses committed on the countless millions of Indian people has exposed not only the extent to which the administration had been demoralised and corrupted but also a systematic attempt to choke-off the democratic institutions so as to deny the people any active participation in decision-making. As a matter of fact, both these processes are mutually complementary and feed upon each other. My Government is deeply aware of the un-breakable link between the two and is) therefore committed to infusing new life into the democratic institutions as a primary condition for providing a clean administration to the people of Punjab. Eradication of corruption is no easy task but without combating this evil the inner fibre of society cannot be sustained. My Government is, therefore, determined to root out corruption at all levels with a firm hand.

4. My Government is also committed to introducing fundamental reforms in the administrative set-up so as to bring it in tune with the aspirations of the common man for a better deal and to curb wasteful expenditure and slash the top heavy posts. With this end in view, a Cabinet Sub-Committee is being appointed, which will suggest measures to streamline the administration in all its details.

5. My Government attaches top priority to overhauling the planning structure of the State to ensure speedy implementation of the commitments made by Shiromani Akali Dal and Janata Party in their Election Manifestoes. The main guide-lines for the new planning authority will be to esnsure total removal of unemployment within ten years achieving of a balance between agricultural and industrial sectors of production, diversification of industrial production through greater emphasis on Agro-based, cottage and small-scale and other labour-intensive industries, steady growth of agricultural production with remunerative prices for the growers and greater share for the economically weaker sections in the production and prosperity in the agricultural sector, checking of inflationary trends and provision of basic minimum needs to the people through fair supplies at reasonable prices. The new Planning Authority will draw up short term and long term perspective plans in active consultation with representatives of various economic interests.

6. The new Government is deeply distressed to find that the previous Government has left the State finances on the verge of bankruptcy. The original estimates of budgetary deficit for the year 1976-77 were allowed to increase by 100 per cent primarily because of the irresponsible handling of the State finances. To conceal the true magnitude of the deficit for 1977-78 payments on account of bonus on the procurement of food-grains which were actually the farmer's money to be held in trust by the Government was shown as part of revenue receipts.

On the eve of its exist from office, the previous Government played ducks and drakes with the State finances, by announcing hasty decisions, aimed solely at promoting their partisan interests. The upshot of all these steps have been that the deficit today stands around 90 crores of rupees.

To restore financial health to the State my Government has undertaken a radical review of the entire situation to be followed up by drastic measures like curtailment of all wasteful expenditure, plugging of loopholes in tax collection and augmenting of receipts from all possible sources. A consistent effort will be made to recast the Taxation structure in the State to make it more radical, simple and responsive to the needs of the people.

7. The economic statistics of Punjab reveal that during the last five years, while there has been a steady slowing down of agricultural production, the industrial sector has been suffering from stagnation and recession. The whole emphasis during the previous regime had shifted from development to enforcing coercive measures against the people. The emphasis under my Government will shift towards development both in agriculture as well as industry.

8. My Government propose to undertake reclamation of 15 lakh acres of agricultural land covered by kallar and make it fit for cultivation within next five years. Furthermore, modernisation of agricultural processes will receive greater encouragement in the form of subsidies as also through opening up of 300 Integrated Agro-Services Centres, providing facilities for tractor-hiring, servicing of agricultural machinery and supply of in-puts, better quality seeds, etc. The Government will also introduce a scheme of compulsory but adequately subsidized aerial spraying of cotton crop so as to secure an increase of atleast 15 per cent in yields

[ ਸਰਦਾਰ ਸੁਖਦੇਵ ਸਿੰਘ ਢਿੱਲੋਂ ]

ਵਾਸਤੇ ਇਨ੍ਹਾਂ ਨੇ ਪੜ੍ਹੇ ਲਿਖੇ ਲੜਕੇ, ਲੜਕੀਆਂ ਕੋਲੋਂ ਪੈਸੇ ਰਿਸ਼ਵਤ ਦੇ ਤੌਰ ਤੇ ਲਿਆ ਅਤੇ ਕਈਆਂ ਦੀ ਇਜ਼ਤ ਵੀ ਲੁਟੀ ਗਈ, ਕਈਆਂ ਕੋਲੋਂ ਪੈਸੇ ਲੈ ਲਏ ਪਰ ਐਡਮਿਸ਼ਨ ਫਿਰ ਵੀ ਨਹੀਂ ਦਿੱਤੀ। ਹੁਣ ਮੈਂ ਤੁਹਾਨੂੰ ਡੀਟੇਲ ਵਿਚ ਤਾਂ ਨਹੀਂ ਬਲਕਿ ਬਰੀਫ ਦੇ ਵਿਚ ਦੱਸਦਾ ਹਾਂ ਕਿ ਜੇ.ਬੀ.ਟੀ ਦੇ ਵਾਸਤੇ 34 ਯੂਨਿਟਸ ਸੀ, ਜਿਸ ਦੇ ਵਿਚ 1,360 ਸੀਟਾਂ ਸਨ । ਪਰ ਇਨ੍ਹਾਂ ਨੇ 5 ਪ੍ਰਤੀਸ਼ਤ ਭਰਤੀ ਵਜ਼ੀਰ ਸਾਹਿਬ ਰਾਹੀਂ ਕਰਨ ਦਾ ਅਧਿਕਾਰ ਲੈ ਲਿਆ ਤਾ ਕਿ ਗਰੀਬ ਲੋਕਾਂ ਦੀ ਭਲਾਈ ਹੋ ਸਕੇ। ਪਰ, ਸਪੀਕਰ ਸਾਹਿਬ ਹੁੰਦਾ ਕੀ ਰਿਹਾ, ਇਨ੍ਹਾਂ ਨੇ ਕੁਰੱਪਸ਼ਨ ਕਰਨੀ ਸ਼ੁਰੂ ਕਰ ਦਿੱਤੀ, ਜਿਹੜੀ ਕਿ ਇਕ ਗਲਤ ਗਲ ਸੀ। ਇਸ 5 ਪ੍ਰਤੀਸ਼ਤ ਭਰਤੀ ਰਾਹੀਂ ਵਜ਼ੀਰ ਸਾਹਿਬ ਨੂੰ 170 ਸੀਟਾਂ ਭਰਨ ਦਾ ਅਧਿਕਾਰ ਮਿਲ ਗਿਆ ਸੀ, ਜਿਸ ਨੂੰ ਮੇਰੀ ਸਰਕਾਰ ਨੇ ਰੱਦ ਕਰ ਦਿਤਾ ਹੈ। ਮਗਰ ਪਿਛਲੀ ਸਰਕਾਰ ਨੇ ਫਸਟ ਕਲਾਸ ਵਾਲੇ, ਮੈਰਿਟ ਵਾਲੇ ਸਾਰੇ ਛੱਡ ਕੇ 662 ਬੱਚਿਆਂ ਨੂੰ ਭਰਤੀ ਕੀਤਾ ਔਰ ਇਨ੍ਹਾਂ ਗਰੀਬਾਂ ਲੜਕੀਆਂ ਦੀ ਇਜ਼ਤ ਵੀ ਲੁੱਟੀ। ਇਹ ਕਿਤਨੀ ਸ਼ਰਮ ਦੀ ਗੱਲ ਹੈ। ਇਸ ਗੱਲ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਔਰ ਜਿਨ੍ਹਾਂ ਲੜਕੇ ਅਤੇ ਲੜਕੀਆਂ ਕੋਲੋਂ ਪੈਸੇ ਲਏ ਗਏ ਅਤੇ ਇਜ਼ਤ ਲੁਟੀ ਗਈ ਹੈ ਉਨ੍ਹਾਂ ਕੋਲੋਂ ਪੁੱਛਿਆ ਜਾਣਾ ਚਾਹੀਦਾ ਹੈ। ਇਸੇ ਤਰ੍ਹਾਂ ਓ.ਟੀ. ਦੇ ਵਿਚ ਵੀ ਹੋਇਆ। ਇਸ ਦੇ ਵਿਚ ਇਨਾਂ ਨੇ 440 ਬੱਚਿਆਂ ਨੂੰ ਭਰਤੀ ਕੀਤਾ (ਵਿਘਨ)

**ਸਾਥੀ ਰੂਪ ਲਾਲ :** ** **

**ਸ਼੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ :** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ਸਪੀਕਰ ਸਾਹਿਬ, ਜੋ ਕੁਝ ਵੀ ਮੈਂ ਇਥੇ ਕਿਹਾ ਹੈ ਉਹ ਬੜੀ ਜ਼ਿੰਮੇਵਾਰੀ ਦੇ ਨਾਲ ਕਿਹਾ ਹੈ, ਮੇਰੇ ਕੋਲ ਇਸ ਦੇ ਸਬੂਤ ਹਨ। ਇਨ੍ਹਾਂ ਨੇ ਓ.ਟੀ. ਦੇ ਵਿਚ 137 ਸੀਟਾਂ ਵੱਧ ਭੱਰੀਆਂ ਅਤੇ ਜੇ.ਬੀ.ਟੀ ਦੇ ਵਿਚ 492 ਵੱਧ ਭਰੀਆਂ। ਸਪੀਕਰ ਸਾਹਿਬ, ਹੁਣ ਮੈਂ ਜ਼ਿਲ੍ਹਾ ਬਠਿੰਡਾ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਇਸ ਦੇ ਵਿਚ ਤਲਵੰਡੀ ਸਾਬੋ ਦਾ ਹਲਕਾ ਆਉਂਦਾ ਹੈ। ਲੇਕਿਨ ਇਸ ਮੇਰੇ ਹਲਕੇ ਦੇ ਵਿਚ ਪੜ੍ਹੇ ਲਿਖੇ ਬੱਚਿਆਂ ਦੀ ਗਿਣਤੀ ਸਾਰੇ ਪੰਜਾਬ ਦੇ ਨਾਲੋਂ ਘੱਟ ਹੈ। ਮੈਂ ਫਰਕ ਦਸ ਦਿੰਦਾ ਹਾਂ। ਅੰਮ੍ਰਿਤਸਰ ਦੇ ਵਿਚ 35.5 ਪ੍ਰਤੀਸ਼ਤ ਹੈ। ਫਰੀਦਕੋਟ ਦੇ ਵਿਚ 28% ਹੈ, ਹੁਸ਼ਿਆਰਪੁਰ ਵਿਚ ਗਿਣਤੀ 40% ਹੈ, ਕਪੂਰਥਲਾ ਦੇ ਵਿਚ 35.3 ਹੈ ਲੁਧਿਆਣਾ ਦੇ ਵਿਚ 42% ਹੈ, ਰੋਪੜ ਵਿਚ ਇਸ ਦੀ ਗਿਣਤੀ 37% ਹੈ ਅਤੇ ਜਲੰਧਰ ਦੇ ਵਿਚ 41% ਹੈ ਮਗਰ ਸਾਡੇ ਇਸ ਜ਼ਿਲ੍ਹੇ ਬਠਿੰਡੇ ਵਿਚ ਕੇਵਲ 22.2% ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਵਿਤਕਰਾ ਇਸ ਜ਼ਿਲ੍ਹੇ ਦੇ ਨਾਲ ਪਿਛਲੇ 30 ਸਾਲਾਂ ਦੇ ਵਿੱਚ ਹੁੰਦਾ ਰਿਹਾ ਹੈ ਉਸ ਵਿਤਕਰੇ ਨੂੰ ਦੂਰ ਕਰਕੇ ਪਹਿਲਾਂ ਇਸ ਨੂੰ ਦੂਜਿਆਂ ਦੇ ਬਰਾਬਰ ਲਿਆਂਦਾ ਜਾਵੇ। ਇਸ ਦੇ ਨਾਲ ਹੀ ਪੀਣ ਦੇ ਪਾਣੀ ਦੀ ਗੱਲ ਹੈ। ਇਸ ਜ਼ਿਲ੍ਹੇ ਦੇ ਵਿਚ ਪਾਣੀ ਦੀ ਬੜੀ ਘਾਟ ਹੈ ਜਦ ਕਿ ਅੰਮ੍ਰਿਤਸਰ ਜ਼ਿਲ੍ਹੇ ਦੇ ਵਿਚ 95% ਜ਼ਮੀਨ ਇਰੀਗੇਟਿਡ ਹੈ। ਲੇਕਿਨ ਸਾਡੇ ਇਸ ਜ਼ਿਲ੍ਹੇ ਦੇ ਵਿਚ ਕੇਵਲ 60 ਫੀ ਸਦੀ ਜ਼ਮੀਨ ਇਰੀਗੇਟ ਹੁੰਦੀ ਹੈ। ਮੈਂ ਇਸ ਬਾਰੇ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਇਸ ਗੱਲ ਵੱਲ ਧਿਆਨ ਦੇਣ । ਪਾਣੀ ਦੀ ਘਾਟ ਕਰਕੇ ਲੋਕਾਂ ਨੂੰ ਬੜੀ ਤੰਗੀ ਹੈ।

---

**Expunged as ordered by the Chair.

ਇਸ ਨੂੰ ਦੂਰ ਕਰਨ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਹੁਣ ਮੈਂ ਇਸ ਬਠਿੰਡੇ ਜ਼ਿਲ੍ਹੇ ਦੀ ਆਮਦਨ ਬਾਰੇ ਦੱਸਦਾ ਹਾਂ ਕਿ ਖੇਤੀ ਵਿਚ ਆਮਦਨੀ ਬਹੁਤ ਘੱਟ ਹੈ। ਪਰ ਜੇ ਦੂਜੇ ਜ਼ਿਲ੍ਹਿਆਂ ਦੇ ਵਿਚ ਜ਼ਿਆਦਾ ਹੈ ਲੁਧਿਆਣੇ ਵਿਚ 2700 ਰੁਪਏ ਹੈਕਟੈਅਰ ਆਮਦਨੀ ਹੈ ਜਦ ਕਿ ਬਠਿੰਡੇ ਵਿਚ ਪਰ ਹੈਕਟੇਅਰ ਆਮਦਨ 1400 ਰੁਪਏ ਦੇ ਕਰੀਬ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਜ਼ਿਲੇ ਦੇ ਨਾਲ ਪਿਛਲੇ 30 ਸਾਲਾਂ ਦੇ ਵਿਚ ਵਿਤਕਰਾ ਹੁੰਦਾ ਆ ਰਿਹਾ ਹੈ। ਇਨ੍ਹਾਂ ਮੁਸ਼ਕਲਾਂ ਵੱਲ ਧਿਆਨ ਦੇ ਕੇ ਇਸ ਜ਼ਿਲ੍ਹੇ ਦੀ ਆਮਦਨੀ ਅਤੇ ਪੀਣ ਦੇ ਪਾਣੀ ਦਾ ਪ੍ਰਬੰਧ ਅਤੇ ਵਿਦਿਆ ਵੱਲ ਧਿਆਨ ਦੇਣ ਦੀ ਲੋੜ ਹੈ।

ਹੁਣ ਮੈਂ ਟਰਾਂਸਪੋਰਟ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਦੇ ਆਪ ਤਾਂ ਬਸ ਵਿਚ ਸਫਰ ਨਹੀਂ ਕੀਤਾ ਅਤੇ ਨਾਂ ਕਦੇ ਕਰਦੇ ਸਨ। ਇਸ ਬਸ ਸਰਵਿਸ ਦੀ ਸਮਸਿਆ ਬਾਰੇ ਕੋਈ ਇਨ੍ਹਾਂ ਨੇ ਧਿਆਨ ਨਹੀਂ ਦਿੱਤਾ ਸੀ ਅਤੇ ਲੋਕਾਂ ਨੂੰ ਬਹੁਤ ਤੰਗੀ ਹੁੰਦੀ ਰਹੀ ਹੈ ਅਤੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਇਸ ਤੰਗੀ ਦਾ ਸਾਹਮਣਾ ਕਰਨਾ ਪੈਂਦਾ ਸੀ। ਮੇਰੀ ਸਰਕਾਰ ਦੇ ਰਾਜ ਭਾਗ ਸੰਭਾਲਣ ਤੋਂ ਬਾਅਦ ਪਤਾ ਲਗਾ ਹੈ ਕਿ ਪੀ. ਆਰ. ਟੀ. ਸੀ. ਦੀਆਂ ਬਸਾਂ ਹਰ ਰੋਜ਼ 40 ਹਜ਼ਾਰ ਕਿਲੋਮੀਟਰ ਮਿਸ ਕਰਦੀਆਂ ਹਨ। ਇਸ ਤਰਾਂ ਦਾ ਹਾਲ ਦੂਜੀ ਰੋਡਵੇਜ਼ ਦਾ ਹੈ। ਇਸ ਦੇ ਵੱਲ ਧਿਆਨ ਦੇਣ ਦੀ ਲੋੜ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ (ਕਾਂਗਰਸ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਇਕ ਕਰੋੜ ਰੁਪਏ ਦੇ ਹਵਾਈ ਜਹਾਜ਼ ਖਰੀਦਣ ਦੇ ਆਰਡਰ ਕੀਤੇ ਸਨ। ਇਸ ਤੇ ਇਤਨਾ ਰੁਪਿਆ ਖਰਚ ਕੀਤਾ ਸੀ। ਉਹ ਮਾਰੂਤੀ ਕੰਪਨੀ ਨੂੰ ਵਾਪਸ ਕਰ ਦਿੰਦੇ। ਉਹੀ ਰੁਪਿਆ ਲੋਕਾਂ ਦੀ ਭਲਾਈ ਤੇ ਖਰਚ ਕਰਦੇ ਤਾਂਕਿ ਲੋਕ ਖੁਸ਼ ਹੁੰਦੇ ਤੇ ਨਾਲੇ ਖਜ਼ਾਨਾ ਖਾਲੀ ਨਾ ਹੁੰਦਾ। ਸਪੀਕਰ ਸਾਹਿਬ, ਮੈਂ ਅੰਤ ਵਿਚ ਇਕ ਵਾਰ ਫਿਰ ਸ਼ਲਾਘਾ ਕਰਦਾ ਹਾਂ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਦੇ ਵਿਚ ਜੋ ਗੱਲਾਂ ਕਹੀਆਂ ਹਨ। ਮੈਂ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਯੂਨਾਨੀਮਸਲੀ ਇਸ ਨੂੰ ਪਾਸ ਕੀਤਾ ਜਾਵੇ। (ਥੰਪਿੰਗ)

**ਸ੍ਰੀ ਸਪੀਕਰ** : ਸ੍ਰੀ ਮਨਮੋਹਨ ਕਾਲੀਆ ਜੀ।

**ਸ੍ਰੀ ਮਨਮੋਹਨ ਕਾਲੀਆ** (ਜਲੰਧਰ ਕੇਂਦਰੀ) : ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਦੀ ਤਾਈਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਇਹ ਜੋ ਐਡਰੈਸ ਹੈ, ਇਹ ਇਕ ਨਵੀਂ ਉਮੀਦ ਲਿਆਉਣ ਵਾਲਾ ਅਤੇ ਨਵੀਂ ਰੋਸ਼ਨੀ ਦੀ ਕਿਰਨ ਦੇਣ ਵਾਲਾ ਹੈ। ਐਮਰਜੰਸੀ ਦੇ ਦੌਰਾਨ ਜੋ ਅੰਧਕਾਰ ਪਿਆ ਉਸ ਦੀ ਮਿਸਾਲ ਹੋਰ ਕਿਤੇ ਵੀ ਨਹੀਂ ਮਿਲਦੀ। ਜਮਹੂਰੀਅਤ ਦੀਆਂ ਜੜ੍ਹਾਂ ਪੱਕੀਆਂ ਕਰਨ ਵਾਸਤੇ ਅੱਛੀਆਂ ਰਵਾਇਤਾਂ ਪਾਈਆਂ ਜਾ ਰਹੀਆਂ ਹਨ, ਪਰ ਇਨ੍ਹਾਂ ਨੇ ਇਕ ਸ਼ਖਸ਼ ਨੂੰ ਡਿਕਟੇਟਰ ਬਣਾਉਣ ਦੀ ਖਾਤਰ ਸਾਰੇ ਦੇਸ਼ ਨੂੰ ਇਕ ਜੇਲ੍ਹ ਖਾਨੇ ਵਿੱਚ ਤਬਦੀਲ ਕਰ ਦਿਤਾ। (ਸ਼ੇਮ, ਸ਼ੇਮ)

ਪੰਜਾਬ ਅੰਦਰ ਵੀ 43,000 ਅਕਾਲੀ ਵਰਕਰਾਂ ਨੇ ਆਪਣੇ ਆਪ ਨੂੰ ਜੇਲ੍ਹ-ਖਾਨੇ ਜਾਣ ਲਈ ਪੇਸ਼ ਕੀਤਾ। ਲੋਕ ਸੰਘਰਸ਼ ਮਿਤੀ ਦੇ ਹਜ਼ਾਰਾਂ ਵਰਕਰ ਜੇਲ੍ਹਾਂ ਵਿਚ ਗਏ ਅਤੇ ਉਨ੍ਹਾਂ ਤੇ ਜੋ ਜ਼ੁਲਮ ਕੀਤੇ ਗਏ, ਉਨ੍ਹਾਂ ਦੀ ਕੋਈ ਮਿਸਾਲ ਕਿਤੇ ਨਹੀਂ ਮਿਲਦੀ। ਸਿਆਸੀ ਆਦਮੀਆਂ ਨੂੰ ਇੰਟੈਰੋਗੇਸ਼ਨ ਸੈਂਟਰਾਂ ਵਿਚ ਰਖਿਆ ਗਿਆ ਔਰ ਜੇਲ੍ਹਾਂ ਦੇ ਅੰਦਰ ਨਿਕੰਮੀ ਖੁਰਾਕ ਸਪਲਾਈ ਕੀਤੀ ਗਈ। ਮੈਨੂੰ ਇਕ ਪੁਰਾਣਾ ਵਾਕਿਆ ਯਾਦ ਆਉਂਦਾ ਹੈ ਅਸੀਂ ਹਿਸਟਰੀ ਆਫ ਅੰਡੇਮਾਨ ਪੜ੍ਹਦੇ ਹੁੰਦੇ ਸੀ। ਉਨ੍ਹਾਂ ਦਿਨਾਂ ਵਿਚ ਵੀਰ ਸਾਵਰਕਰ ਨੂੰ ਉਥੇ ਜੇਲ੍ਹ ਵਿਚ ਰਖਿਆ ਗਿਆ। ਉਸ ਵੇਲੇ ਅਗਜ਼ੈਕਟਿਵ ਕੌਂਸਿਲ ਦੇ ਵਾਈਸ ਰਾਇ ਉਥੇ ਗਏ ਤਾਂ ਉਥੋਂ ਦੇ ਕੈਦੀਆਂ ਨੂੰ ਕਿਹਾ ਕਿ ਤੁਹਾਨੂੰ ਬਹੁਤ ਚੰਗੀਆਂ ਸੁਵਿਧਾਵਾਂ ਦੇ ਰਹੇ ਹਾਂ ਜਿਹੜੀਆਂ ਕਿ ਹੋ ਸਕਦਾ ਹੈ ਕਿ ਹਿੰਦੁਸਤਾਨ ਦੇ ਰਾਜ ਵਿਚ ਤੁਹਾਨੂੰ ਨਾ ਮਿਲ ਸਕਣ। ਜੇਕਰ ਤੁਸੀਂ

[ਸ੍ਰੀ ਮਨਮੋਹਨ ਕਾਲੀਆ]

ਕਿਸੇ ਹੋਰ ਦੇਸ਼ ਦੇ ਕਿਸੇ ਹਿੱਸੇ ਵਿਚ ਹੁੰਦੇ ਤਾਂ ਤੁਹਾਡੀ ਹਾਲਤ ਬਹੁਤ ਭੈੜੀ ਹੁੰਦੀ, ਉਸਦੀਇਹ ਗਲ ਮੈਨੂੰ ਯਾਦ ਆਉਂਦੀ ਹੈ। ਐਮਰਜੰਸੀ ਦੇ ਦੌਰਾਨ ਸਿਆਸੀ ਕੈਦੀਆਂ ਨਾਲ ਜੋ ਸਲੂਕ ਕੀਤਾ ਗਿਆ, ਜੋ ਜ਼ਿਆਦਤੀਆਂ ਕੀਤੀਆਂ ਗਈਆਂ, ਹਿੰਦੁਸਤਾਨ ਦੇ ਅੰਦਰ ਮੈਂ ਸਮਝਦਾ ਹਾਂ ਕਿ ਹੋਰ ਕਿਸੇ ਰਜੀਮ ਵਿਚ ਨਹੀਂ ਕੀਤੀਆਂ ਗਈਆਂ ਹੋਣਗੀਆਂ

ਪ੍ਰਾਂਤ ਦੇ ਇਕ ਸਾਬਕਾ ਚੀਫ਼ ਮਨਿਸਟਰ ਸਾਹਿਬ ਨੂੰ 107/51 ਅੰਦਰ ਫੜਿਆ ਗਿਆ। 107/51 ਦੀ ਜਿਹੜੀ ਦਫਾ ਹੈ ਉਹ ਦੋ ਪਾਰਟੀਆਂ ਦੇ ਵਿਚ ਆਪਸ ਵਿਚ ਕਸ਼ਮਕਸ਼ ਕਾਰਣ ਲਾਗੂ ਹੁੰਦੀ ਹੈ। ਇਨ੍ਹਾਂ ਕਾਂਗਰਸੀਆਂ ਨੇ ਇਸ ਦੀ ਗਲਤ ਵਰਤੋਂ ਕੀਤੀ। ਸਪੀਕਰ ਸਾਹਿਬ, ਡੈਮੋਕਰੇਸੀ ਦੀ ਡੈਫੀਨੇਸ਼ਨ ਹੀ ਬਦਲ ਦਿਤੀ ਗਈ। They have changed the definition of Democracy. They have said, "Indira is India". By Democracy they do not mean association of people with Government. ਇਸ ਬਾਰੇ ਕਹਿਣਾ ਹੈ ਕਿ ਇਹ ਇਕ ਡੈਮੋਕਰੇਸੀ ਹੈ ਜਿਥੇ ਪੰਜ ਸਾਲਾਂ ਵਿਚ ਲੋਕਾਂ ਦਾ ਪੈਸਾ ਅਤੇ ਵਕਤ ਜ਼ਾਇਆ ਹੁੰਦਾ ਹੈ। ਇਥੇ ਇਸ ਤਰੀਕੇ ਦਾ ਮਾਹੌਲ ਪੈਦਾ ਕੀਤਾ ਗਿਆ ਹੈ ਕਿ ਜਮਹੂਰੀਅਤ ਸਿਰਫ ਇਨ੍ਹਾਂ ਦੇ ਹੱਥਾਂ ਵਿਚ ਹੀ ਬੱਚ ਸਕਦੀ ਹੈ।

ਅਸੀਂ ਸ੍ਰੀ ਜੈ ਪ੍ਰਕਾਸ਼ ਨਰਾਇਣ ਅਤੇ ਸ੍ਰੀ ਮੁਰਾਰਜੀ ਦਿਸਾਈ ਦੇ ਧੰਨਵਾਦੀ ਹਾਂ (ਥੰਪਿੰਗ) ਨਾਲ ਹੀ ਉਨ੍ਹਾਂ ਦੇ ਸਾਥੀਆਂ ਦਾ ਜਿਨ੍ਹਾਂ ਨੇ ਜੇਲ੍ਹਾਂ ਕੱਟੀਆਂ ਅਤੇ ਤਕਲੀਫਾਂ ਸਹੀਆਂ। ਉਸ ਤੋਂ ਬਾਅਦ ਜਿਹੜੀ 42ਵੀਂ ਅਮੈਂਡਮੈਂਟ ਆਈ। ਜਿਸ ਤਰੀਕੇ ਦੇ ਨਾਲ ਕਾਂਗਰਸੀ ਹੁਕਮਰਾਨਾਂ ਨੇ ਇਹ ਪਾਸ ਕਰਵਾਈ ਸੀ, ਇਹ ਸਾਰੇ ਜਾਣਦੇ ਹਨ। ਇਸ ਤੋਂ ਇਲਾਵਾ, ਸਪੀਕਰ ਸਾਹਿਬ ਐਮਰਜੰਸੀ ਦੇ ਦੌਰਾਨ ਜਿਹੜਾ 20 ਨੁਕਾਤੀ ਪਰੋਗਰਾਮ ਸੀ ਉਸ ਵਿਚ ਕੋਈ ਚੰਗਾ ਕੰਮ ਨਹੀਂ ਸੀ ਕੀਤਾ ਗਿਆ। ਇਸ ਸਮੇਂ ਦੇ ਦੌਰਾਨ ਬਹੁਤ ਜ਼ਿਆਦਤੀਆਂ ਲੋਕਾਂ ਨਾਲ ਹੋਈਆਂ। ਕਾਂਗਰਸ ਦੇ 30 ਸਾਲਾਂ ਦੇ ਰਾਜ ਵਿਚ ਇਤਨੀ ਕੁਰੱਪਸ਼ਨ ਨਹੀਂ ਹੋਈ ਜਿਤਨੀ ਕਿ ਇਸ ਐਮਰਜੰਸੀ ਦੇ ਦੌਰਾਨ ਹੋਈ। ਇਹ ਕਾਂਗਰਸ ਦੇ ਕੀਤੇ ਹੋਏ ਚੰਗੇ ਕੰਮਾਂ ਦਾ ਕਰੈਡਿਟ ਲੈਣਾ ਚਾਹੁੰਦੇ ਹਨ। ਪਰ ਜੋ ਦੁਰਵਰਤੋਂ ਪਾਵਰ ਦੀ ਇਨ੍ਹਾਂ ਨੇ ਐਮਰਜੰਸੀ ਦੇ ਦੌਰਾਨ ਕੀਤੀ ਉਸਦੀ ਕਿਤੇ ਮਿਸਾਲ ਨਹੀਂ ਮਿਲਦੀ।

ਮਟੌਰ ਸੈਸ਼ਨ ਵਿਚ ਕੀ ਹੋਇਆ ! ਪੁਲਿਸ ਇਨਸਪੈਕਟਰਾਂ, ਮੈਜਿਸਟਰੇਟਾਂ ਅਤੇ ਐਕਸਾਈਜ਼ ਦੇ ਇਨਸਪੈਕਟਰਾਂ ਤੋਂ ਪੈਸੇ ਮੰਗੇ ਗਏ, ਉਨ੍ਹਾਂ ਤੋਂ ਚੈਕ ਲਏ ਗਏ। ਜੇਕਰ ਬੈਂਕ ਦੇ ਵਿਚ ਉਸਦੇ ਅਕਾਉਂਟ ਦੇ ਵਿਚ ਪੈਸੇ ਨਹੀਂ ਸਨ ਤਾਂ ਉਸ ਕੋਲੋਂ ਕੈਸ਼ ਲਏ ਗਏ। ਇਸ ਦੌਰਾਨ ਲੱਖਾਂ ਰੁਪਏ ਇੱਕਠੇ ਕੀਤੇ ਗਏ। ਇਹ ਸਾਰੇ ਪੈਸੇ ਕਿਥੇ ਗਏ ? ਜਿਹੜੇ ਵੱਡੇ ਵੱਡੇ ਬੋਰਡ ਲੱਗੇ ਹੋਏ ਹਨ ਜਿਨ੍ਹਾਂ ਉਤੇ ਲਿਖਿਆ ਹੋਇਆ ਹੈ ਕਿ "Emergency brought efficiency" ਇਹ ਬੋਰਡ ਉਤਾਰਨੇ ਚਾਹੀਦੇ ਹਨ। ਕਿਉਂਕਿ ਇਸੇ ਐਫੀਸ਼ੈਂਸ਼ੀ ਨਾਲ ਇਸ 42ਵੀਂ ਅਮੈਂਡਮੈਂਟ ਨੂੰ ਪਾਸ ਕੀਤਾ ਗਿਆ ਸੀ। ਅਗਰ ਹੋਰ ਕੰਮਾਂ ਵਿਚ ਇਹ ਐਫੀਸ਼ੈਂਸੀ ਵਰਤਦੇ ਤਾਂ ਦੇਸ਼ ਬਹੁਤ ਤਰੱਕੀ ਕਰਦਾ। ਮਟੌਰ ਸੈਸ਼ਨ ਵਿਚ ਉਨ੍ਹਾਂ ਲੋਕਾਂ ਤੋਂ ਵੀ ਪੈਸਾ ਇਕੱਠਾ ਕੀਤਾ ਗਿਆ ਜਿਨ੍ਹਾਂ ਦਾ ਬੈਂਕ ਵਿਚ ਇੱਕ ਪੈਸਾ ਵੀ ਨਹੀਂ ਸੀ, ਉਨ੍ਹਾਂ ਕੋਲੋਂ ਪੋਸਟ ਡੇਟਿਡ ਚੈਕ ਲੈ ਲਏ ਗਏ ਅਤੇ ਜਦੋਂ ਉਹ ਬਾਅਦ ਵਿਚ ਡਿਸਆਨਰ ਹੋ ਗਏ ਤਾਂ ਫੇਰ ਉਨ੍ਹਾਂ ਕਾਂਗਰਸੀਆਂ ਨੇ ਉਨ੍ਹਾਂ ਦੀਆਂ ਇੰਡਸਟਰੀਆਂ ਤੇ ਛਾਪੇ ਮਰਵਾ ਦਿੱਤੇ। ਕੁਰੱਪਸ਼ਨ ਦੀ ਇਕ ਹੋਰ ਜ਼ਬਰਦਸਤ ਮਿਸਾਲ ਮੈਂ ਹਾਊਸ ਦੇ ਸਾਹਮਣੇ ਰਖਦਾ ਹਾਂ। 'ਨੈਸ਼ਨਲ ਹੈਰਲਡ' ਨਾਂ ਦਾ ਅਖਬਾਰ ਜਿਹੜਾ ਕਿ ਪੰਡਿਤ ਜਵਾਹਰ ਲਾਲ ਨਹਿਰੂ ਦੇ ਪਿਤਾ ਪੰਡਿਤ ਮੋਤੀ ਲਾਲ ਨਹਿਰੂ ਨੇ ਸ਼ੁਰੂ ਕੀਤਾ ਸੀ। ਇਹ ਅਖਬਾਰ ਪੰਡਿਤ ਜਵਾਹਰ ਲਾਲ ਨਹਿਰੂ ਵੀ ਨਹੀਂ ਚਲਾ ਸਕੇ ਸਨ।

ਅਤੇ ਇੰਦਰਾ ਗਾਂਧੀ ਜੀ ਤੋਂ ਵੀ ਨਹੀਂ ਚਲ ਸਕਿਆ ਸੀ। ਉਸ ਤੋਂ ਬਾਅਦ ਐਮਰਜੈਂਸੀ ਦੇ ਦੌਰਾਨ ਐਕਸਾਈਜ਼ ਇਨਸਪੈਕਟਰਾਂ ਦੇ ਰਾਹੀਂ ਗਰੀਬ ਜ਼ਿਮੀਦਾਰਾਂ ਕੋਲੋਂ 120 ਰੁਪਏ ਸਾਲਾਨਾ ਦੇ ਹਿਸਾਬ ਨਾਲ ਚੰਦਾ ਇਕੱਠਾ ਕੀਤਾ ਗਿਆ। ਲੋਕਾਂ ਦੇ ਕੋਲ ਰਸੀਦਾਂ ਮੌਜੂਦ ਹਨ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਹ ਸਭ ਕੁਝ ਇਸ ਅਖਬਾਰ ਨੂੰ ਚਲਾਉਣ ਲਈ ਐਮਰਜੈਂਸੀ ਦੇ ਦੌਰਾਨ ਕੀਤਾ ਗਿਆ।

ਕੁਝ ਸ਼ਹਿਰਾਂ ਵਿਚ ਜਿਥੇ ਇੰਪਰੂਵਮੈਂਟ ਟਰੱਸਟ ਬਣਾਏ ਗਏ ਸਨ, ਉਹ ਕੁਰੱਪਸ਼ਨ ਦਾ ਕੇਂਦਰ ਬਣ ਗਏ ਹਨ। ਕਾਂਗਰਸੀ ਲੀਡਰਾਂ ਨੇ ਇਨ੍ਹਾਂ ਵਿਚੋਂ ਬਹੁਤ ਪੈਸਾ ਕਮਾਇਆ ਹੈ। ਇਨ੍ਹਾਂ ਕਾਂਗਰਸੀਆਂ ਨੇ ਆਪਣੇ ਰਿਸ਼ਤੇਦਾਰਾਂ ਅਤੇ ਆਪਣੇ ਦੋਸਤਾਂ ਦੇ ਨਾਂ ਬੇਇਮਾਨੀ ਨਾਲ ਪਲਾਟ ਲਏ। ਇਸ ਦੀ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਨ੍ਹਾਂ ਪਲਾਟਾਂ ਦੀ ਸੇਲ ਨੂੰ ਸੈਟ-ਅਸਾਇਡ ਕਰਕੇ, ਇਹ ਪਲਾਟ ਲੈ ਕੇ ਗਰੀਬ ਲੋਕਾਂ ਨੂੰ, ਹਰੀਜਨਾਂ ਅਤੇ ਗਰੀਬ ਮਜ਼ਦੂਰਾਂ ਨੂੰ ਅਲਾਟ ਕਰਨੇ ਚਾਹੀਦੇ ਹਨ।

ਸਪੀਕਰ ਸਾਹਿਬ, ਮੈਂ ਇਹ ਸੁਝਾਵ ਵੀ ਦੇਣਾ ਚਾਹੁੰਦਾ ਹਾਂ ਕਿ ਐਗਰੀਕਲਚਰ ਅਤੇ ਇੰਡਸਟਰੀ ਨੂੰ ਠੀਕ ਮਹਾਨਤਾ ਦੇਣੀ ਚਾਹੀਦੀ ਹੈ। ਬਾਕੀ ਇਹ ਵੀ ਠੀਕ ਹੈ ਕਿ ਜੋ ਇਨ-ਸੈਂਟਿਵ ਐਗਰੀਕਲਚਰਿਸਟਾਂ ਨੂੰ ਬਾਦਲ ਸਾਹਿਬ ਦੀ ਸਰਕਾਰ ਵੇਲੇ ਦਿਤੇ ਗਏ ਸਨ ਉਹ ਕਾਂਗਰਸ ਦੀ ਸਰਕਾਰ ਵੇਲੇ ਨਹੀਂ ਦਿਤੇ ਗਏ। ਐਗਰੀਕਲਚਰਲ ਪ੍ਰੋਡਕਸ਼ਨ ਦਾ ਜੋ ਟੀਚਾ ਇਸ ਸਰਕਾਰ ਨੇ ਰੱਖਿਆ ਹੈ ਉਸਦੇ ਲਈ ਇਹ ਵਧਾਈ ਦੀ ਪਾਤਰ ਹੈ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਸਰਕਾਰ ਨੂੰ ਇਕ ਬੇਨਤੀ ਕਰਨਾ ਚਾਹੁੰਦਾ ਹਾਂ। ਮੈਂ ਸਮਝਦਾ ਹਾਂ ਕਿ ਬਾਦਲ ਸਾਹਿਬ ਦੀ ਸਰਕਾਰ ਇਸ ਗਲ ਤੋਂ ਜਾਣੂ ਹੈ ਕਿ ਐਗਰੀਕਲਚਰ ਲਈ ਜਿਹੜੇ ਇੰਪਲੀਮੈਂਟਸ ਹਨ ਇਹਦੇ ਨਾਲ ਜਿਹੜੀਆਂ ਹੋਰ ਅਲਾਈਡ ਚੀਜ਼ਾਂ ਹਨ ਜਿਨ੍ਹਾਂ ਦੀ ਕਿ ਐਗਰੀ-ਕਲਚਰ ਲਈ ਲੋੜ ਹੈ ਉਨ੍ਹਾਂ ਦੀ ਪ੍ਰਾਈਸ ਵਿਚ ਫਿਨਾਮੀਨਲ ਰਾਈਜ਼ ਹੋਈ ਹੈ। ਟ੍ਰੈਕਟਰ ਜਾਂ ਟ੍ਰੈਕਟਰ ਦੇ ਪਾਰਟਸ ਜਾਂ ਹੋਰ ਇਸ ਲਈ ਇੰਪਲੀਮੈਂਟਸ ਲਏ ਜਾਣ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਦੀ ਪ੍ਰਾਈਸ ਵਿਚ ਫਿਨਾਮੀਨਲ ਰਾਈਜ਼ ਹੋਈ ਹੈ। ਇਨ੍ਹਾਂ ਦੀ ਪ੍ਰਾਈਸ ਨੂੰ ਘਟਾਉਣ ਬਾਰੇ ਜੋ ਗਵਰਨਰ ਸਾਹਿਬ ਦੇ ਐਡਰੈਸ ਵਿਚ ਲਿਖਿਆ ਹੋਇਆ ਹੈ, ਇਹ ਬੜੀ ਸ਼ਲਾਘਾ-ਯੋਗ ਗਲ ਕੀਤੀ ਗਈ ਹੈ। ਇਸਦੇ ਵਿਚ ਬੜੀਆਂ ਅਛੀਆਂ ਗੱਲਾਂ ਲਿਖੀਆਂ ਗਈਆਂ ਹਨ ਕਿ ਵਰਕਸ਼ਾਪਾਂ ਪਿੰਡਾਂ ਵਿਚ ਐਗਰੋ-ਬੇਸਡ ਕੀਤੀਆਂ ਜਾਣਗੀਆਂ ਤਾਂ ਕਿ ਟਰੈਕਟਰਜ਼ ਦੀ ਮੁਰੰਮਤ ਵਗੈਰਾ ਦਾ ਕੰਮ ਚੰਗੀ ਤਰ੍ਹਾਂ ਨਾਲ ਹੋ ਸਕੇ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪ੍ਰਾਰਥਨਾ ਕਰਾਂਗਾ ਕਿ ਜੇ ਅਸੀਂ ਐਗਰੀਕਲਚਰ ਪਰੋਡਿਊਸ ਦੀ ਪ੍ਰਾਈਸ ਨੂੰ ਘਟਾਉਣਾ ਚਾਹੁੰਦੇ ਹਾਂ ਤਾਂ ਸਾਨੂੰ ਕੋਸ਼ਿਸ਼ ਕਰਨੀ ਪਏਗੀ ਕਿ ਅਸੀਂ ਕਿਸਾਨਾਂ ਨੂੰ ਐਗਰੀ-ਕਲਚਰ ਪਰੋਡਿਊਸ ਕਰਨ ਲਈ ਜਿਹੜੀਆਂ ਚੀਜ਼ਾਂ ਦੀ ਲੋੜ ਹੈ ਉਨ੍ਹਾਂ ਦੀਆਂ ਕੀਮਤਾਂ ਵਿਚ ਵੀ ਘਾਟਾ ਕੀਤਾ ਜਾਵੇ।

ਬਾਕੀ ਪੰਜਾਬ ਕੇਵਲ ਕ੍ਰਿਸ਼ੀ ਪਰਧਾਨ ਸੂਬਾ ਹੀ ਨਹੀਂ ਹੈ ਬਲਕਿ ਇਹ ਇੰਡਸਟਰੀ ਬੇਸਡ ਵੀ ਹੈ। ਇਸ ਦੇ ਵਾਸਤੇ ਵੀ ਜੋ ਕੁਝ ਐਡਰੈਸ ਵਿਚ ਲਿਖਿਆ ਗਿਆ ਹੈ ਉਸ ਲਈ ਮੈਂ ਵਧਾਈ ਦਿੰਦਾ ਹਾਂ। ਪੰਜਾਬ ਵਿਚ ਕਈ ਅਜਿਹੀਆਂ ਇੰਡਸਟਰੀਆਂ ਹਨ ਜੋ ਸਾਰੇ ਹਿੰਦੁਸਤਾਨ ਵਿਚੋਂ 90 ਪ੍ਰਤੀਸ਼ਤ ਸਿਰਫ ਪੰਜਾਬ ਵਿਚ ਹੀ ਹਨ, ਜਿਸ ਤਰ੍ਹਾਂ ਕਿ ਸਪੋਰਟਸ ਦੀ ਇੰਡਸਟਰੀ ਹੈ। ਇਸ ਸਪੋਰਟਸ ਦੀ ਇੰਡ-ਸਟਰੀ ਦੀ ਐਕਸਪੋਰਟ ਸਾਲਾਨਾ 16 ਕਰੋੜ ਰੁਪਏ ਦੇ ਸਮਾਨ ਦੀ ਹੈ ਜਿਸ ਵਿਚੋਂ ਕਿ 12 ਕਰੋੜ ਰੁਪਏ ਦੀ ਐਕਸਪੋਰਟ ਸਿਰਫ ਪੰਜਾਬ ਵਿਚੋਂ ਇੱਕਲੇ ਜਲੰਧਰ ਜ਼ਿਲ੍ਹੇ ਵਿਚੋਂ ਹੀ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਇਸ ਇੰਡਸਟਰੀ ਨੂੰ ਇਨਸੈਂਟਿਵ ਦੇਣ ਵਾਸਤੇ ਸਾਡੀ ਸਰਕਾਰ ਚੰਗੀ ਤਰ੍ਹਾਂ ਨਾਲ ਜਾਣੂ ਹੈ। ਇਨ੍ਹਾਂ ਨੂੰ ਕਈ ਤਕਲੀਫਾਂ ਹਨ, ਰਾਅ-ਮੈਟੀਰੀਅਲ ਲੈਣ ਲਈ ਵੀ ਤਕਲੀਫ ਹੈ। ਸਾਡੇ ਕਾਂਸਟੀਚੂਸ਼ਨ

[ਸ੍ਰੀ ਮਨਮੋਹਨ ਕਾਲੀਆ]

ਦੇ ਆਰਟੀਕਲ-19 ਤਹਿਤ ਹਰ ਵਿਅਕਤੀ ਜਿਥੇ ਚਾਹੇ ਜਾ ਸਕਦਾ ਹੈ ਔਰ ਜੋ ਟ੍ਰੇਡ ਜਾਂ ਪਰੋਫੈਸ਼ਨ ਚਾਹੇ, ਅਡਾਪਟ ਕਰ ਸਕਦਾ ਹੈ। ਪਰ ਕਾਂਗਰਸ ਸਰਕਾਰ ਵੇਲੇ ਜੋ ਸੂਬਾ-ਪ੍ਰਸਤੀ ਦੀ ਬਦਤਰੀਨ ਹਾਲਤ ਸੀ, ਉਸ ਬਾਰੇ ਮੈਂ ਮਿਸਾਲ ਦੇਣਾ ਚਾਹੁੰਦਾ ਹਾਂ । ਜਿਹੜੀ ਸਪੋਰਟਸ ਦੇ ਸਾਮਾਨ ਦੀ ਐਕਸਪੋਰਟ ਹੁੰਦੀ ਹੈ ਉਸਦੇ ਲਈ ਜੋ ਲੱਕੜ ਹੈ ਉਹ ਜ਼ਿਆਦਾਤਰ ਹਿਮਾਚਲ ਪ੍ਰਦੇਸ਼ ਔਰ ਜੰਮੂ ਵਿਚ ਪਾਈ ਜਾਂਦੀ ਹੈ। ਪਰ ਉਹ ਲੱਕੜ ਪੰਜਾਬ ਵਿਚ ਔਰ ਜਲੰਧਰ ਵਿਚ ਨਹੀਂ ਆ ਸਕਦੀ । ਉਸ ਲਈ ਸਪੋਰਟਸ ਦਾ ਸਾਮਾਨ ਬਨਾਉਣ ਵਿਚ ਇਥੇ ਪੰਜਾਬ ਵਿਚ ਕਾਫੀ ਤਕਲੀਫ ਪੇਸ਼ ਆਉਂਦੀ ਹੈ । ਇਨ੍ਹਾਂ ਨੂੰ ਰਾਅ-ਮੈਟੀਰੀਅਲ ਲੈਣ ਦੀ ਕਾਫੀ ਮੁਸ਼ਕਿਲ ਪੇਸ਼ ਆਉਂਦੀ ਹੈ । ਇਸੇ ਤਰ੍ਹਾਂ ਨਾਲ ਕਾਂਗਰਸ ਔਰ ਸੀ.ਪੀ.ਆਈ. ਦੀ ਸਰਕਾਰ ਵੇਲੇ ਬੈਂਤ ਦੇ ਮਿਲਣ ਦੀ ਬੜੀ ਤਕਲੀਫ ਸੀ। ਇੰਡਸਟਰੀ ਇਥੇ ਉਦੋਂ ਹੀ ਫਲ ਫੂਲ ਸਕਦੀ ਹੈ ਜਦੋਂ ਕਿ ਇਸਦੇ ਵਿਚ ਜੋ ਰੁਕਾਵਟਾਂ ਹਨ ਉਹ ਦੂਰ ਕੀਤੀਆਂ ਜਾਣ । ਇਸ ਲਈ, ਸਪੀਕਰ ਸਾਹਿਬ, ਮੈਂ ਇਹ ਪ੍ਰਾਰਥਨਾ ਕਰਦਾ ਹਾਂ ਕਿ ਜੇ ਇਹ ਤਕਲੀਫਾਂ ਦੂਰ ਕਰ ਦਿੱਤੀਆਂ ਜਾਣ ਤਾਂ ਇਹ ਜਿਹੜੀ ਟਰੇਡ ਹੈ ਇਹ ਡੱਬਲ ਹੋ ਸਕਦੀ ਹੈ।

ਹੈਂਡ ਟੂਲਜ਼ ਬਾਰੇ ਲੈ ਲਉ ਇਹ ਛੋਟੇ ਛੋਟੇ ਕਾਰਖਾਨੇਦਾਰ ਚਾਹੇ ਉਹ ਇਕ ਕਮਰੇ ਵਿਚ ਰਹਿੰਦੇ ਹਨ, ਚਾਹੇ ਦੋ ਕਮਰਿਆਂ ਵਿਚ ਰਹਿੰਦੇ ਹਨ ਜਾਂ ਤਿੰਨ ਕਮਰਿਆਂ ਵਿਚ ਰਹਿੰਦੇ ਹਨ, ਇਹ ਉਥੇ ਹੀ ਹੈਂਡ ਟੂਲਜ਼ ਬਣਾਉਂਦੇ ਹਨ। ਇਸ ਬਾਰੇ ਸਾਡੀ ਸੈਂਟਰ ਦੀ ਹਕੂਮਤ ਨੇ ਐਕਸਾਈਜ਼ ਡਿਊਟੀ ਬਾਰੇ ਜੋ ਪਾਲਿਸੀ ਅਪਣਾਈ ਹੈ, ਉਹ ਬੜੀ ਅੱਛੀ ਗਲ ਕੀਤੀ ਹੈ। ਇਸ ਸਬੰਧ ਵਿਚ ਮੈਂ ਬਾਦਲ ਸਾਹਿਬ ਨੂੰ ਵੀ ਵਧਾਈ ਦਿੰਦਾ ਹਾਂ। ਇਸ ਦੇ ਨਾਲ ਹੀ ਮੈਂ ਸਮਝਦਾ ਹਾਂ ਕਿ ਜੇ ਸਮਾਲ ਸਕੇਲ ਇੰਡਸਟਰੀ ਦੀ ਮਸ਼ੀਨਰੀ ਕਾਸਟ ਪ੍ਰਾਈਸ ਤੇ ਲਗ ਜਾਵੇ ਤਾਂ ਚੰਗੀ ਗਲ ਹੈ। ਸਮਾਲ ਸਕੇਲ ਇੰਡਸ-ਟਰੀਜ਼ ਦੇ 10,001 ਕਾਰਖਾਨਿਆਂ ਵਿਚੋਂ ਸਿਰਫ 700 ਕਾਰਖਾਨੇ ਪੰਜਾਬ ਵਿਚ ਹਨ। ਇਹ ਇਸ ਵੇਲੇ 9 ਕਰੋੜ ਰੁਪਏ ਦੇ ਸਾਮਾਨ ਦੀ ਐਕਸਪੋਰਟ ਕਰਦੇ ਹਨ ਪਰ ਜੇ ਸਮਾਲ ਸਕੇਲ ਇੰਡਸਟਰੀਜ਼ ਨੂੰ ਐਗਰੀਕਲਚਰ ਵਾਂਗੂ ਤਰੱਕੀ ਦੇਣ ਲਈ ਕੰਮ ਕਰੀਏ ਤਾਂ ਮੈਂ ਸਮਝਦਾ ਹਾਂ ਕਿ ਸਮਾਲ ਸਕੇਲ ਇੰਡਸਟਰੀਜ਼ ਦੀ ਪ੍ਰੋਡਕਸ਼ਨ ਅਤੇ ਐਕਸਪੋਰਟ ਵੱਧ ਕੇ ਡਬਲ ਹੋ ਸਕਦੀ ਹੈ।

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਨੂੰ ਲਾਰਜ ਸਕੇਲ ਇੰਡਸਟਰੀ, ਜੋ ਪਬਲਿਕ ਸੈਕਟਰ ਵਿਚ ਲਗੀ ਹੈ ਦਾ ਰੀਜ਼ਨੇਬਲ ਸ਼ੇਅਰ ਨਹੀਂ ਮਿਲਿਆ ਹੈ। ਪੰਜਾਬੀ ਬਹੁਤ ਮਿਹਨਤੀ ਹਨ ਪਰ ਕਾਂਗਰਸ ਸਰਕਾਰ ਵੇਲੇ ਸਾਡੇ ਪੰਜਾਬ ਨੂੰ ਇਸ ਪਖੋਂ ਇਗਨੋਰ ਕੀਤਾ ਗਿਆ, ਚਾਹੇ ਉਹ ਪਬਲਿਕ ਪਰਾਜੈਕਟਸ ਸਨ, ਚਾਹੇ ਪਾਵਰ ਵਿਚ ਹਿੱਸਾ ਦੇਣਾ ਸੀ, ਚਾਹੇ ਕੋਈ ਹੋਰ ਕੰਮ ਸਨ । ਹੁਣ ਕਿਸਾਨਾਂ ਲਈ ਜਿਹੜੇ ਬਿਜਲੀ ਦੇ ਰੇਟਸ ਘੱਟ ਕੀਤੇ ਗਏ ਹਨ, ਇਹ ਸ਼ਲਾਘਾ ਯੋਗ ਕੰਮ ਕੀਤਾ ਗਿਆ ਹੈ। ਪਰ ਇਸ ਦੇ ਨਾਲ ਹੀ ਨਾਲ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਇਹ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ ਕਿ ਤਿੰਨ ਦਿਨ ਕਿਸਾਨ ਨੂੰ ਬਿਜਲੀ ਮਿਲਦੀ ਹੈ ਔਰ ਤਿੰਨ ਦਿਨ ਬਿਜਲੀ ਨਹੀਂ ਮਿਲਦੀ, ਪਰ ਚਾਰਜਿਜ਼ ਉਨ੍ਹਾਂ ਤੋਂ ਪੂਰੇ ਹੀ ਲਏ ਜਾਂਦੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੰਨੀ ਬਿਜਲੀ ਕਿਸਾਨ ਨੂੰ ਮਿਲਦੀ ਹੈ ਉਸ ਹਿਸਾਬ ਨਾਲ ਹੀ ਉਨ੍ਹਾਂ ਤੋਂ ਬਿਜਲੀ ਦੇ ਚਾਰਜਿਜ਼ ਲੈਣੇ ਚਾਹੀਦੇ ਹਨ। ਬਾਕੀ ਬਿਜਲੀ ਦੀ ਡਿਸਟ੍ਰੀਬਿਊਸ਼ਨ ਵੇਲੇ ਜਿਹੜੀ 25 ਪ੍ਰਤੀਸ਼ਤ ਬਿਜਲੀ ਦਾ ਨੁਕਸਾਨ ਹੋ ਜਾਂਦਾ ਹੈ ਉਸ ਵਲ ਵੀ ਧਿਆਨ ਦੇਣਾ ਚਾਹੀਦਾ ਹੈ। ਬਿਜਲੀ ਦੀ ਲਾਈਨਾਂ ਪੁਰਾਣੀਆਂ ਹੋ ਚੁਕੀਆਂ ਹਨ ਅਤੇ ਬਿਜਲੀ ਬੋਰਡ ਕੁਰੱਪਸ਼ਨ ਦਾ ਅਖਾੜਾ ਬਣ ਗਿਆ ਹੈ। ਇਸ ਬੋਰਡ ਵਿਚ ਅੱਛੇ ਔਰ ਕਾਬਲ ਇੰਜੀਨੀਅਰ ਵੀ ਹਨ ਪਰ ਉਨ੍ਹਾਂ ਤੇ ਕੁਰੱਪਸ਼ਨ ਦੇ ਚਾਰਜ਼ ਲਗਾ ਉਨ੍ਹਾਂ ਨੂੰ ਪਰੇ ਕੀਤਾ ਗਿਆ ਹੈ। ਮੇਰੀ ਪ੍ਰਾਰਥਨਾ ਇਹ ਹੈ ਕਿ ਕੁਰੱਪਟ ਅਫਸਰਾਂ ਨੂੰ ਹੀ ਸਜ਼ਾ ਦੇਣੀ ਚਾਹੀਦੀ ਹੈ, ਅਗਰ ਕੋਈ ਅਫਸਰ ਕੁਰੱਪਟ ਨਹੀਂ ਹੈ ਤਾ ਉਸਦੇ ਖਿਲਾਫ ਇਨਕੁਆਇਰੀਜ਼ ਪੈਂਡਿੰਗ

ਰਖਣੀਆਂ ਕੋਈ ਚੰਗੀ ਗਲ ਨਹੀਂ ਹੈ। ਇਸਦਾ ਕੋਈ ਫਾਇਦਾ ਨਹੀਂ ਹੈ । ਸਟੇਟ ਇਲੈਕਟ੍ਰਿਸਿਟੀ ਬੋਰਡ ਨੂੰ ਰੀ-ਕੰਸਟੀਚੂਟ ਕਰਨਾ ਚਾਹੀਦਾ ਹੈ । ਉਥੇ ਕੁਰੱਪਟ ਔਰ ਭਰਿਸ਼ਟਾਚਾਰੀ ਅਫਸਰਾਂ ਦੀ ਛਾਂਟੀ ਕਰਨੀ ਚਾਹੀਦੀ ਹੈ। ਲਾਸ ਆਫ ਐਨਰਜੀ ਨੂੰ ਪੂਰਾ ਕਰਨਾ ਚਾਹੀਦਾ ਹੈ। ਇਸ ਦੇ ਨਾਲ ਜਿੰਨੀ ਐਨਰਜੀ ਦੀ ਨੇਸ਼ਨ ਨੂੰ ਲੋੜ ਹੈ ਉਹ ਪੂਰੀ ਕਰਨੀ ਚਾਹੀਦੀ ਹੈ।

ਲਿੰਕ ਰੋਡਜ਼ ਦੇ ਬਾਰੇ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਆਵਾਜਾਈ ਦੇ ਬਹੁਤ ਸਾਧਨ ਹਨ, ਇਥੇ ਮੋਟਰਜ਼, ਵੈਹੀਕਲਜ਼, ਸਕੂਟਰਜ਼, ਕਾਰਾਂ ਇਹ ਬਹੁਤ ਹਨ ਪਰ ਇਥੇ ਜਿਹੜੀਆਂ ਲਿੰਕ ਰੋਡਜ਼ ਹਨ ਉਹ ਹਾਲੇ ਤਕ ਸਾਰੀਆਂ ਨਹੀਂ ਬਣੀਆਂ, ਇਹ ਕਾਂਗਰਸ ਸਰਕਾਰ ਦੀ ਜ਼ਿਮੇਵਾਰੀ ਹੈ । ਹੁਣ ਅੱਜ ਦੀ ਸਰਕਾਰ ਦਾ ਬੜਾ ਸ਼ਲਾਘਾਯੋਗ ਕੰਮ ਹੈ ਕਿ ਲਿੰਕ ਰੋਡਜ਼ ਬਣਾਈਆਂ ਜਾਣਗੀਆਂ, ਟੁੱਟੀਆਂ ਹੋਈਆਂ ਸੜਕਾਂ ਦੀ ਮੁਰੰਮਤ ਕੀਤੀ ਜਾਵੇਗੀ ।

ਪੀਣ ਦਾ ਪਾਣੀ ਸਪਲਾਈ ਕਰਨ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬੜਾ ਭਾਰੀ ਪੁੰਨ ਗਿਣਿਆ ਜਾਂਦਾ ਹੈ। ਸੋਨਾ ਦੇਣਾ, ਚਾਂਦੀ ਦੇਣਾ ਜਾਂ ਪੈਸਾ ਕਿਸੇ ਨੂੰ ਦੇਣਾ ਇਨ੍ਹਾਂ ਸਾਰਿਆਂ ਤੋਂ ਉਪਰ ਪਿਆਸਿਆਂ ਨੂੰ ਪਾਣੀ ਪਿਲਾਉਣ ਦਾ ਪੁੰਨ ਗਿਣਿਆ ਗਿਆ ਹੈ। ਇਸ ਸਮਸਿਆ ਨੂੰ ਕਾਂਗਰਸ ਸਰਕਾਰ ਵਿਚ ਕੋਈ ਮਹੱਤਤਾ ਨਹੀਂ ਦਿੱਤੀ ਗਈ । ਪਰ, ਸਪੀਕਰ ਸਾਹਿਬ, ਮੈਂ ਹੁਣ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਸ ਨੇ ਇਹ ਪਾਣੀ ਦੀ ਸਮਸਿਆ ਨੂੰ ਹਲ ਕੀਤਾ ਹੈ।

ਹਰੀਜਨਾਂ ਦੇ ਬਾਰੇ ਸਪੀਕਰ ਸਾਹਿਬ, ਅੱਜ ਹਾਲਤ ਇਹ ਹੈ ਕਿ ਪੜ੍ਹੇ ਲਿਖੇ ਹਰੀਜਨ ਨੌਜਵਾਨ ਵੀ ਐਬਜ਼ਾਰਬ ਨਹੀਂ ਹੋ ਸਕੇ । ਪਰ ਹੁਣ ਦੀ ਸਰਕਾਰ ਨੇ ਇਨ੍ਹਾਂ ਹਰੀਜਨਾਂ ਪੜ੍ਹੇ ਲਿਖੇ ਨੌਜਵਾਨਾਂ ਲਈ ਜੋ ਸਕੀਮ ਬਣਾਈ ਹੈ, ਇਨ੍ਹਾਂ ਨੂੰ ਇੰਡਸਟਰੀ ਵਿਚ ਭੇਜਣ ਵਾਸਤੇ ਜੋ ਸਕੀਮ ਬਣਾਈ ਹੈ, ਇਹ ਬਹੁਤ ਅੱਛੀ ਸਕੀਮ ਹੈ। ਮੈਂ ਪ੍ਰਾਰਥਨਾ ਕਰਾਂਗਾ ਕਿ ਇਸ ਸਕੀਮ ਨੂੰ ਬਹੁਤ ਜ਼ਿਆਦਾ ਪਾਪੂਲਰ ਕਰਨਾ ਚਾਹੀਦਾ ਹੈ ।

ਇੰਪਲਾਇਮੈਂਟ ਐਕਸਚੇਂਜਿਜ਼ ਵਿਚ ਜਿਹੜੇ ਅਫਸਰ ਹਨ ਉਨ੍ਹਾਂ ਨੂੰ ਵੀ ਇਸ ਦੇ ਵਿਚ ਪੂਰਾ ਗਿਆਨ ਹੋਣਾ ਚਾਹੀਦਾ ਹੈ ਕਿ ਪੜ੍ਹੇ ਲਿਖੇ ਲੋਕ ਜਿਹੜੇ ਹਰੀਜਨ ਹਨ, ਅਗਰ ਉਹ ਇੰਡਸਟਰੀ ਵੱਲ ਜਾਣਾ ਚਾਹੁਣ, ਟਰੇਡ ਵੱਲ ਜਾਣਾ ਚਾਹੁਣ ਤਾਂ ਉਨ੍ਹਾਂ ਨੂੰ ਲੋਨ ਦੇ ਕੇ, ਗਾਈਡੈਂਸ ਦੇ ਕੇ ਉਨ੍ਹਾਂ ਦੀ ਪੂਰੀ ਮੱਦਦ ਕੀਤੀ ਜਾਵੇ।

ਹੁਣ ਮੈਂ ਪੁਲਿਸ ਆਰਗੇਨਾਈਜ਼ੇਸ਼ਨ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਇਸ ਵਿਚ ਪੁਲਿਸ ਦੀ ਰੀ-ਆਰਗੇਨਾਈਜ਼ੇਸ਼ਨ ਦਾ ਜ਼ਿਕਰ ਕੀਤਾ ਗਿਆ ਹੈ। ਇਹ ਬਹੁਤ ਸਰਾਹਨੀਏ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਵਿਚ ਇਹ ਚੀਜ਼ ਕਿਉਂ ਆਈ ? ਕਾਂਗਰਸ ਨੇ 30 ਸਾਲ ਰਾਜ ਕੀਤਾ ਆਪਣੀ ਹਕੂਮਤ ਦੇ ਜ਼ਰੀਏ । ਤੁਸੀਂ ਐਮਰਜੰਸੀ ਵਿਚ ਦੇਖਿਆ ਹੋਣਾ ਹੈ ਕਿ ਦਿੱਲੀ ਤੋਂ ਇਕ ਪ੍ਰੋਫਾਰਮਾ ਆ ਗਿਆ ਅਤੇ ਉਹ ਪ੍ਰੋਫਾਰਮਾ ਭਰ ਦਿਤਾ ਗਿਆ । ਜਲੰਧਰ ਵਿਚ ਲੋਕਾਂ ਨੂੰ ਗ੍ਰਿਫਤਾਰ ਕਰਨ ਵਾਸਤੇ, ਅੰਮ੍ਰਿਤਸਰ ਵਿਚ ਲੋਕਾਂ ਨੂੰ ਗ੍ਰਿਫਤਾਰ ਕਰਨ ਵਾਸਤੇ ਅਤੇ ਲੁਧਿਆਣਾ ਵਿਚ ਲੋਕਾਂ ਨੂੰ ਗ੍ਰਿਫਤਾਰ ਕਰਨ ਵਾਸਤੇ ਇਨ੍ਹਾਂ ਵਲੋਂ ਇਕ ਨਾਹਰਾ ਲਗਾਇਆ ਗਿਆ, "ਗਲੀ ਗਲੀ ਮੇਂ ਸ਼ੋਰ ਹੈ, ਇੰਦਰਾ ਗਾਂਧੀ****ਹੈ" । ਇਸੇ ਆਧਾਰ ਤੇ ਪੁਲਿਸ ਵਾਲਿਆਂ ਨੇ ਹੋਰ ਲੋਕਾਂ ਨੂੰ ਗ੍ਰਿਫਤਾਰ ਕਰਨਾ ਸ਼ੁਰੂ ਕਰ ਦਿਤਾ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਹ ਵਰਡ ਅਨਪਾਰਲੀਮੈਂਟਰੀ ਹੈ। ਕਿਸੇ ਨੂੰ '**' ਕਹਿਣਾ ਠੀਕ ਨਹੀਂ ।

**Expunged as ordered by the Chair.

**Mr. Speaker :** I do not think she needs to be mentioned.

**Sardar Umrao Singh :** Sir, the Hon. Member has used the word ** ** This is absolutely unparliamentary.

**Mr. Speaker :** Mr. Kalia, I don't think it needs to be mentioned.

ਸ੍ਰੀ ਮਨਮੋਹਨ ਕਾਲੀਆ: ਮੈਂ ਕਲੀਅਰ ਕਰ ਦੇਣਾ ਚਾਹੁੰਦਾ ਹਾਂ। ਮੈਂ ਕੋਈ ਚਿੱਕੜ ਉਛਾਲਣਾ ਨਹੀਂ ਚਾਹੁੰਦਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪੁਲਿਸ ਨੇ ਕਿਸ ਤਰ੍ਹਾਂ ਇਨਐਫੀਸੈਂਸੀ ਅਤੇ ਨਾ-ਅਹਿਲੀਅਤ ਦਾ ਸਬੂਤ ਦਿੱਤਾ ਅਤੇ ਲੋਕਾਂ ਨੂੰ ਗ੍ਰਿਫਤਾਰ ਕੀਤਾ । ਮੈਨੂੰ ਵੀ ਜਦ ਗ੍ਰਿਫਤਾਰ ਕੀਤਾ ਗਿਆ ਤਾਂ ਉਦੋਂ ਵੀ ਇਹ ਨਾਹਰਾ ਲੱਗ ਰਿਹਾ ਸੀ ਕਿ "ਗਲੀ ਗਲੀ ਮੈਂ ਸ਼ੋਰ ਹੈ, ਇੰਦਰਾ ਗਾਂਧੀ * * * * ਹੈ"। (ਵਿਘਨ) ਮੈਨੂੰ ਵੀ ਗ੍ਰਿਫਤਾਰ ਕੀਤਾ ਗਿਆ। ਐਜੀਟੇਟਰਾਂ ਨੇ ਨਾਹਰੇ ਲਾਉਣੇ ਸ਼ੁਰੂ ਕੀਤੇ ਅਤੇ ਜੇਲ੍ਹ ਦੀ ਚਾਰ ਦੀਵਾਰੀ ਦੇ ਅੰਦਰ ਲੋਕਾਂ ਨੇ ਇਹ ਨਾਹਰੇ ਲਾਉਣੇ ਸ਼ੁਰੂ ਕੀਤੇ (ਵਿਘਨ) ਹੁਣ ਉਮਰਾਓ ਸਿੰਘ ਜੀ ਅਜਿਹੀਆਂ ਗੱਲਾਂ ਕਰਦੇ ਹਨ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਐਮਰਜੰਸੀ ਤੋਂ ਪਹਿਲਾਂ ਇਹ ਨਾਹਰਾ ਕਦੇ ਨਹੀਂ ਸੀ ਲੱਗਿਆ। (ਵਿਘਨ) ਐਮਰਜੈਂਸੀ ਤੋਂ ਪਹਿਲਾਂ ਇੰਦਰਾ ਗਾਂਧੀ * ** ਦਾ ਨਾਹਰਾ ਨਹੀਂ ਲਗਾਇਆ ਗਿਆ। ਜਿਸ ਵੇਲੇ ਅਸੀਂ ਇਹ ਨਾਹਰਾ ਲਗਾਉਣਾ ਸ਼ੁਰੂ ਕੀਤਾ ਤਾਂ ਫਿਰ ਇਨ੍ਹਾਂ ਦੀ ਸੈਂਟਰਲ ਇੰਟੈਲੀਜੈਂਸ ਨੇ ਰਿਪੋਰਟ ਕੀਤੀ ਕਿ ਇਹ ਨਾਹਰਾ ਦੇ ਕੇ ਤੁਸੀਂ ਗਲਤੀ ਕੀਤੀ ਹੈ ਅਤੇ ਫਿਰ ਜਾ ਕੇ ਉਨ੍ਹਾਂ ਨੇ ਇਹ ਨਾਹਰਾ ਬੰਦ ਕੀਤਾ। (ਵਿਘਨ) ਪੁਲਿਸ ਦਾ ਇਕ ਭਰਿਸ਼ਟਾ-ਚਾਰੀ ਅਤੇ ਬਦਨਾਮ ਅਫਸਰ ਬਾਦਲ ਸਾਹਿਬ ਕੋਲ ਆਇਆ ਅਤੇ ਕਹਿਣ ਲੱਗਾ ਕਿ ਸਾਨੂੰ ਕਾਂਗਰਸ ਅਜਿਹਾ ਕਰਨ ਵਾਸਤੇ ਕਹਿੰਦੀ ਸੀ । ਐਮਰਜੰਸੀ ਦੇ ਦੌਰਾਨ ਰਿਸ਼ਵਤ ਖਾਸ ਕਰਕੇ ਪੁਲਿਸ ਵਿਚ ਬੜੀ ਚੱਲੀ ਸੀ। ਸਿਆਸੀ ਬੰਦਿਆਂ ਤੋਂ ਜ਼ਮਾਨਤ ਵਾਸਤੇ ਪੁਲਿਸ ਵੱਲੋਂ ਰਿਸ਼ਵਤ ਲਈ ਗਈ। ਰਿਸ਼ਵਤ ਬਹੁਤ ਜ਼ੋਰਾਂ ਤੇ ਰਹੀ । (ਵਿਘਨ) ਇਸ ਤਰੀਕੇ ਨਾਲ ਅੱਜ ਇਸ ਸਰਕਾਰ ਦੇ ਕੋਲ ਭਰਿਸ਼ਟਾ-ਚਾਰੀ ਪੁਲਿਸ ਅਫਸਰ ਸਲੂਟ ਮਾਰਨ ਵਾਸਤੇ ਆਉਂਦੇ ਹਨ ਅਤੇ ਕਹਿੰਦੇ ਹਨ ਕਿ ਕਾਂਗਰਸ ਸਾਡੇ ਕੋਲੋਂ ਅਜਿਹੇ ਕੰਮ ਕਰਵਾਉਂਦੀ ਰਹੀ ਹੈ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਲੋਕਾਂ ਨੂੰ ਮੁਆਫ ਨਹੀਂ ਕਰਨਾ।

ਆਖਿਰ ਵਿਚ ਮੈਂ ਕਹਾਂਗਾ ਕਿ ਜਿਸ ਤਰ੍ਹਾਂ ਹਰਚੰਦ ਸਿੰਘ ਕਮੇਟੀ ਬਣੀ ਸੀ, ਰੂਰਲ ਏਰੀਆ ਵਿੱਚੋਂ ਜ਼ਿਮੀਦਾਰਾਂ ਪਾਸੋਂ ਜ਼ਮੀਨ ਕਢਵਾਉਣ ਵਾਸਤੇ, ਬਾਦਲ ਸਾਹਿਬ ਨੂੰ ਮੈਂ ਕਹਾਂਗਾ ਕਿ ਅਰਬਨ ਲੈਂਡ ਕੱਢਣ ਵਾਸਤੇ ਵੀ, ਭਾਵੇਂ ਉਹ ਜ਼ਮੀਨ ਪੁਲਿਟੀਕਲ ਆਦਮੀਆਂ ਨੇ ਗਰੈਬ ਕੀਤੀ ਹੈ ਜਾਂ ਇਨਫਲੂਐਂਸ਼ਲ ਆਦਮੀਆਂ ਨੇ ਦੱਬੀ ਹੋਈ ਹੈ ਉਸ ਬਾਰੇ ਵੀ ਇਕ ਕਮੇਟੀ ਬਣਾਉਣੀ ਚਾਹੀਦੀ ਹੈ ਅਤੇ ਉਨ੍ਹਾਂ ਕੋਲੋਂ ਜ਼ਮੀਨ ਕੱਢਣੀ ਚਾਹੀਦੀ ਹੈ ਅਤੇ ਜ਼ਮੀਨ ਦੀ ਕੋਈ ਲਿਮਟ ਮੁਕੱਰਰ ਹੋਣੀ ਚਾਹੀਦੀ ਹੈ। ਜਿਸ ਤਰ੍ਹਾਂ ਹਰਚੰਦ ਸਿੰਘ ਕਮੇਟੀ ਨੇ ਰਿਪੋਰਟ ਕੀਤੀ ਹੈ ਕਿ ਲੋਕਾਂ ਨੇ ਨਜਾਇਜ਼ ਕਬਜ਼ੇ ਕੀਤੇ ਹੋਏ ਹਨ ਉਸੇ ਤਰ੍ਹਾਂ ਹੀ ਇਕ ਕਮੇਟੀ ਬਣਾਉਣੀ ਚਾਹੀਦੀ ਹੈ ਸ਼ਹਿਰਾਂ ਵਾਸਤੇ ਜਿਹੜੀ ਇਹ ਦੱਸੇ ਕਿ ਕਿਹੜੇ ਕਿਹੜੇ ਲੋਕਾਂ ਨੇ ਸ਼ਹਿਰਾਂ ਵਿਚ ਜ਼ਮੀਨ ਨੱਪੀ ਹੋਈ ਹੈ ਅਤੇ ਉਨ੍ਹਾਂ ਕੋਲੋਂ ਉਹ ਜ਼ਮੀਨਾਂ ਖਾਲੀ ਕਰਵਾਈਆਂ ਜਾਣੀਆਂ ਚਾਹੀਦੀਆਂ ਹਨ। ਇਸ ਚੀਜ਼ ਤੇ ਅਮਲ ਹੋਣਾ ਚਾਹੀਦਾ ਹੈ।

ਸਪੀਕਰ ਸਾਹਿਬ, ਦੋ ਚਾਰ ਗੱਲਾਂ ਦਾ ਜ਼ਿਕਰ ਮੈਂ ਹੋਰ ਕਰਨਾ ਚਾਹੁੰਦਾ ਹਾਂ । ਸੇਲਜ਼ ਟੈਕਸ ਦੇ ਮਸਲੇ ਬਾਰੇ ਅਸੀਂ ਵਚਨਬੱਧ ਹਾਂ। ਪਹਿਲੇ ਸੇਲਜ਼ ਟੈਕਸ ਵਧਾ ਦਿਤਾ ਗਿਆ ਸੀ। ਇਹ ਜਿਹੜਾ ਇਕ ਕਿਸਮ ਦਾ ਇਨਸਪੈਕਟਰੀ ਰਾਜ ਕਾਇਮ ਕੀਤਾ ਗਿਆ ਸੀ ਦੁਕਾਨਦਾਰਾਂ ਦੇ ਉਤੇ ਉਸ ਨੂੰ ਖਤਮ ਕਰਨਾ

**Expunged as ordered by the Chair.

ਹੈ। ਦੁਕਾਨਦਾਰ ਇਮਾਨਦਾਰ ਆਦਮੀ ਹਨ। ਕਾਂਗਰਸ ਰਾਜ ਦੇ ਵਿਚ ਸੇਲਜ਼ ਟੈਕਸ ਵਿਚ ਤਾਂ ਕੁਰੱਪਸ਼ਨ ਦਾ ਅੱਡਾ ਬਣ ਗਿਆ ਸੀ। ਜੇ ਕਿਸੇ ਨੇ ਤਾਰੀਖ ਲੈਣੀ ਹੋਵੇ ਤਾਂ ਪੈਸੇ ਦਿਓ, ਜੇ ਕਿਸੇ ਨੇ ਰੀਟਰਨ ਦੇਣੀ ਹੋਵੇ ਤਾਂ ਪੈਸੇ ਦਿਓ। ਇਸ ਤਰੀਕੇ ਨਾਲ ਕੁਰੱਪਸ਼ਨ ਬਹੁਤ ਵੱਧ ਗਈ। ਸੋ ਇਸ ਕਿਸਮ ਦੀ ਕੁਰੱਪਸ਼ਨ, ਭ੍ਰਿਸ਼ਟਾਚਾਰ ਨੂੰ ਦੂਰ ਕਰਨਾ ਹੈ। ਸ਼ਹਿਰਾਂ ਦੀ ਹਾਲਤ ਸੁਧਾਰਨ ਵਾਸਤੇ, ਹਾਊਸ ਟੈਕਸ ਦੇ ਮਸਲੇ ਬਾਰੇ, ਇੰਡਸਟਰੀਅਲ ਕੰਪਲੈਕਸ ਦੇ ਬਾਰੇ ਅਤੇ ਇਨ੍ਹਾਂ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਗੱਲਾਂ ਹਨ ਜਿਸ ਤਰ੍ਹਾਂ ਕਿ ਲੋਕਲ ਬਾਡੀਜ਼ ਜੋ ਆਪਣੇ ਵੇਡ ਰੇਜ਼ ਨਹੀਂ ਕਰ ਸਕਦੀਆਂ, ਉਨ੍ਹਾਂ ਬਾਰੇ, ਅਤੇ ਇਸ ਤੋਂ ਇਲਾਵਾ ਰੈਵਨਿਊ ਕਰੋੜਾਂ ਰੁਪਏ ਆਉਂਦਾ ਹੈ ਚਾਹੇ ਇੰਡਸਟਰੀਅਲ ਏਰੀਆ ਵਿਚ ਹੋਵੇ, ਚਾਹੇ ਹਰੀਜਨ ਕਾਲੋਨੀਜ਼ ਹੋਣ, ਇਨ੍ਹਾਂ ਸਾਰੀਆਂ ਚੀਜ਼ਾਂ ਬਾਰੇ ਇਹ ਜਿਹੜਾ ਐਡਰੈਸ ਹੈ, ਇਹ ਬੜਾ ਸ਼ਲਾਘਾ ਯੋਗ ਹੈ। ਇਨ੍ਹਾਂ ਗੱਲਾਂ ਦੇ ਨਾਲ ਇਹ ਐਡਰੈਸ ਨਵੀਂ ਉਮੀਦ ਦੇ ਨਾਲ ਆਇਆ ਹੈ, ਨਵੀਂ ਰੋਸ਼ਨੀ ਵਿਚ ਆਇਆ ਹੈ। ਇਸ ਦੇ ਵਿਚ ਅਸੀਂ ਸਮਝਦੇ ਸੀ ਕਿ ਅਸੀਂ ਨਵਾਂ ਨਜ਼ਰੀਆ ਪੇਸ਼ ਕਰਾਂਗੇ ਅਤੇ ਜੋ ਜਾਲਾ ਲੱਗਾ ਹੋਇਆ ਸੀ ਕਾਂਗਰਸ ਰਾਜ ਦੇ ਵੇਲੇ ਦਾ ਕੁਰੱਪਸ਼ਨ ਆਦਿ ਦਾ ਉਸ ਨੂੰ ਦੂਰ ਕਰਨਾ ਹੈ, ਉਸ ਨੂੰ ਸਾਫ ਕਰਨਾ ਹੈ ਅਤੇ ਇਕ ਸਵੱਛ ਰਾਜ ਪ੍ਰਬੰਧ ਦੇਣਾ ਹੈ ਤਾਂ ਕਿ ਹਰੀਜਨ ਵੀ ਅੱਗੇ ਵਧੇ, ਗਰੀਬ ਵੀ ਅੱਗੇ ਵਧੇ ਅਤੇ ਮਜ਼ਦੂਰ ਵੀ ਅੱਗੇ ਵਧੇ ਅਤੇ ਗਰੀਬ ਲੋਕਾਂ ਨੂੰ ਕੁਝ ਰਾਹਤ ਮਿਲੇ ਅਤੇ ਇਕ ਸੈਕੂਲਰ ਕਿਸਮ ਦੀ ਡੈਮੋਕਰੇਸੀ ਇਥੇ ਆਵੇ। ਇਸ ਐਡਰੈਸ ਦੀ ਤਾਈਦ ਕਰਦਾ ਹੋਇਆ ਮੈਂ ਆਪਣੀ ਜਗ੍ਹਾ ਲੈਂਦਾ ਹਾਂ।

**ਸਾਥੀ ਰੂਪ ਲਾਲ :** ** ** ** (ਵਿਘਨ)

**Mr. Speaker :** This is no point of order.

**Mr. Speaker :** Motion moved—

That an Address be presented to the Governor in the following terms :—

"That the Members of this House assembled in this Session are deeply grateful to the Governor for the Address which he has been pleased to deliver to the House on the 4th July, 1977".

**ਚੌਧਰੀ ਬਲਰਾਮ ਜਾਖੜ** (ਅਬੋਹਰ) : ਸਪੀਕਰ ਸਾਹਿਬ, ਅੱਜ ਜੋ ਅਸੀਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਬਹਿਸ ਕਰ ਰਹੇ ਹਾਂ, ਟਰੈਜ਼ਰੀ ਬੈਂਚਿਜ਼ ਦੀ ਤਰਫੋਂ ਇਕ ਥੈਂਕਸ ਦੀ ਮੋਸ਼ਨ ਰੱਖੀ ਗਈ ਹੈ ਗਵਰਨਰ ਸਾਹਿਬ ਦੇ ਭਾਸ਼ਣ ਦੇ ਲਈ। ਸਪੀਕਰ ਸਾਹਿਬ, ਮੈਂ ਉਸ ਮੋਸ਼ਨ ਦੇ ਮੁਤੱਲਕ ਕੁਝ ਕਹਿਣਾ ਹੈ। ਇਹ ਜਿਹੜਾ ਭਾਸ਼ਣ ਕੱਲ ਰਾਜਪਾਲ ਮਹੋਦਯ ਨੇ ਹਾਊਸ ਵਿਚ ਦਿੱਤਾ ਹੈ ਉਸ ਦੇ ਮੁਤੱਲਕ ਮੈਂ ਅਗਰ ਇਨ੍ਹਾਂ ਸ਼ਬਦਾਂ ਵਿਚ ਕੁਝ ਆਖਾਂ ਕਿ ਇਸ ਵਿਚ ਨਵਾਂ ਕੁਝ ਨਹੀਂ ਸੀ, ਸਗੋਂ ਅੰਗਰੇਜ਼ੀ ਦੀ ਕਹਾਵਤ ਅਨੁਸਾਰ, old wine in new bottles ਵਾਲੀ ਗਲ ਕਰਨਾ ਚਾਹੁੰਦੇ ਸਨ, ਆਪਣੇ ਕੋਈ ਵਿਚਾਰ ਨਹੀਂ ਸਨ। ਕੁਝ ਵਿਚਾਰ ਲੈਕੇ ਉਨ੍ਹਾਂ ਨੂੰ ਆਪਣੇ ਵਿਚਾਰਾਂ ਦੇ ਤੌਰ ਤੇ ਇਸ ਹਾਊਸ ਦੇ ਸਾਹਮਣੇ ਰੱਖਿਆ ਗਿਆ। ਸਭ ਤੋਂ ਪਹਿਲੇ, ਸਪੀਕਰ ਸਾਹਿਬ, ਬੜਾ ਪਰਚਾਰ ਕੀਤਾ ਗਿਆ ਅਤੇ ਕਾਂਗਰਸ ਪਾਰਟੀ ਨੂੰ ਇਹ ਦੱਸਣ ਦੀ ਕੋਸ਼ਿਸ਼ ਕੀਤੀ ਗਈ ਕਿ ਅਸੀਂ ਡੈਮੋਕਰੇਸੀ ਦਾ ਗਲਾ ਘੁੱਟਣ ਅਤੇ ਪਰਜਾਤੰਤਰ ਨੂੰ ਮਾਰਨ ਦੀ ਕੋਸ਼ਿਸ਼ ਕੀਤੀ ਅਤੇ ਐਮਰਜੰਸੀ ਲਗਾ ਕੇ ਪਤਾ ਨਹੀਂ ਕੀ ਕੁਝ ਕੀਤਾ ਗਿਆ। ਸਪੀਕਰ ਸਾਹਿਬ, ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਰੀਆਂ ਚੀਜ਼ਾਂ ਬੰਦਾ ਪਤਾ ਨਹੀਂ ਕਿਉਂ ਭੁੱਲ ਜਾਂਦਾ ਹੈ। ਸਿਰਫ ਕਾਲੇ ਅੱਖਰ ਜਾਂ ਕਾਲੀ ਥਾਂ ਦੇਖਣ ਦੀ ਕੋਸ਼ਿਸ਼ ਕਰਨੀ ਕੋਈ ਚੰਗੀ ਗਲ ਨਹੀਂ ਹੁੰਦੀ। ਜੋ ਕਾਂਗਰਸ ਦੀ ਸਰਕਾਰ ਨੇ, ਜੋ ਪੰਜਾਬ ਦੀ ਕਾਂਗਰਸ ਦੀ ਸਰਕਾਰ ਨੇ ਉਸਾਰੀ ਦੇ ਕੰਮ ਕੀਤੇ ਹਨ ਉਹ ਸਾਰੇ ਨਜ਼ਰ ਅੰਦਾਜ਼ ਕਰ ਦਿਤੇ ਹਨ। (ਵਿਘਨ) ਸਪੀਕਰ ਸਾਹਿਬ, ਅਗਰ ਡੈਮੋਕਰੇਸੀ

---

**Expunged as ordered by the Chair.

[ਚੌਧਰੀ ਬਲਰਾਮ ਜਾਖੜ]
ਵਿਚ ਸਾਡਾ ਵਿਸ਼ਵਾਸ ਨਾ ਹੁੰਦਾ ਤਾਂ ਅੱਜ ਇਹ ਸਾਥੀ ਉਧਰ ਨਾਂ ਬੈਠੇ ਹੁੰਦੇ ਅਤੇ ਅਸੀਂ ਇਧਰ ਨਾ ਬੈਠੇ ਹੁੰਦੇ । (ਵਿਘਨ) (ਸ਼ੋਰ) ਹੁਣ ਤੁਸੀਂ ਆਰਾਮ ਨਾਲ ਗੱਲ ਸੁਣੋ । ਅਸੀਂ ਤੁਹਾਡੀ ਗੱਲ ਬੜੇ ਆਰਾਮ ਨਾਲ ਸੁਣੀ ਹੈ ਹੁਣ ਤੁਸੀਂ ਸਾਡੀ ਗਲ ਨੂੰ ਆਰਾਮ ਨਾਲ ਸੁਣੋ ।

**ਸ੍ਰੀ ਸਪੀਕਰ** : ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਸੁਣਨ । (ਵਿਘਨ)

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਅਸੀਂ ਕਨਸਟ੍ਰਕਟਿਵ ਅਪੋਜ਼ੀਸ਼ਨ ਕਰਾਂਗੇ, ਪ੍ਰੋਡਕਟਿਵ ਅਪੋਜ਼ੀਸ਼ਨ ਕਰਾਂਗੇ । ਪੰਜਾਬ ਦੀ ਉਸਾਰੀ ਦੇ ਕੰਮਾਂ ਵਾਸਤੇ ਹਰ ਤਰ੍ਹਾਂ ਦਾ ਸਹਿਯੋਗ ਦੇਵਾਂਗੇ। ਅਸੀਂ ਪੰਜਾਬ ਦੀ ਉਸਾਰੀ ਦੇ ਕੰਮ ਕੀਤੇ ਹਨ ਅਤੇ ਕਰਦੇ ਰਹਾਂਗੇ । ਅਸੀਂ ਇਹ ਸਾਬਤ ਕੀਤਾ ਹੈ ਕਿ ਅਸੀਂ ਕਨਸਟ੍ਰਕਟਿਵ ਆਪੋਜ਼ੀਸ਼ਨ ਕੀਤੀ ਹੈ । ਸਪੀਕਰ ਸਾਹਿਬ, ਤੁਸੀਂ ਦੇਖਿਆ ਹੋਣਾ ਹੈ ਕਿ ਜਦੋਂ ਇਥੇ ਗਵਰਨਰ ਸਾਹਿਬ ਆਏ ਤਾਂ ਅਸੀਂ ਉਹ ਕੁਝ ਬਿਲਕੁਲ ਨਹੀਂ ਕੀਤਾ ਜੋ ਤੁਸੀਂ ਪਿਛੇ ਦੇਖਦੇ ਰਹੇ ਹੋ । ਅਸੀਂ ਇਹ ਸਾਬਤ ਕੀਤਾ ਹੈ ਕਿ ਅਸੀਂ ਸਹਿਯੋਗ ਦੇਣ ਨੂੰ ਤਿਆਰ ਹਾਂ ਪਰ ਜੇ ਤੁਸੀਂ ਸਹਿਯੋਗ ਲੈਣ ਨੂੰ ਤਿਆਰ ਹੋ ਤਾਂ, ਅਗਰ ਤੁਸੀਂ ਲੈਣ ਨੂੰ ਤਿਆਰ ਨਹੀਂ ਹੋ ਤਾਂ ਦੂਜਾ ਕਦਮ ਵੀ ਉਠਾਇਆ ਜਾ ਸਕਦਾ ਹੈ, ਇਹ ਕੋਈ ਵਡੀ ਗਲ ਨਹੀਂ ਹੈ । (ਵਿਘਨ)(ਸ਼ੋਰ) ਸਪੀਕਰ ਸਾਹਿਬ, ਦੁਨੀਆਂ ਵਿਚ ਬਣਾਉਣੀ ਔਖੀ ਹੈ, ਵਿਗਾੜਨੀ ਔਖੀ ਨਹੀਂ ਹੈ ।

**ਇਕ ਮਾਨਯੋਗ ਮੈਂਬਰ** : ਦੂਜਾ ਕਦਮ ਕੀ ਹੈ; ਉਹ ਦੱਸ ਦਿਉ। (ਵਿਘਨ)

**ਚੌਧਰੀ ਬਲਰਾਮ ਜਾਖੜ** : 15 ਮਹੀਨੇ ਪਹਿਲੇ ਅਸੀਂ ਇਲੈਕਸ਼ਨ ਕਰਵਾਏ ਹਨ। ਕਾਨੂੰਨੀ ਤੌਰ ਤੇ ਜਿਸ ਨੂੰ ਤੁਸੀਂ ਕਾਲਾ ਕਾਨੂੰਨ ਕਹਿੰਦੇ ਹੋ ਉਸ ਦੇ ਤਹਿਤ ਹੀ 15 ਮਹੀਨੇ ਪਹਿਲੇ ਇਲੈਕਸ਼ਨ ਕਰਵਾਏ ਹਨ । ਸਾਨੂੰ ਜਨਤਾ ਤੇ ਵਿਸ਼ਵਾਸ ਹੈ, ਅਸੀਂ ਜਨਤਾ ਦੇ ਵਿਸ਼ਵਾਸ ਨੂੰ ਮੰਨਦੇ ਹਾਂ । (ਵਿਘਨ) ਜਨਤਾ ਦੇ ਵਿਸ਼ਵਾਸ ਨੂੰ ਮੰਨਦੇ ਹੋਏ ਹੀ ਅਸੀਂ ਇਥੇ ਬੈਠੇ ਹਾਂ । ਤੁਸੀਂ ਨੈਗੇਟਿਵ ਵੋਟ ਲੈਕੇ ਇਥੇ ਬੈਠੇ ਹੋ, ਜਦੋਂ ਪਾਜ਼ੇਟਿਵ ਵੋਟਸ ਲੈਕੇ ਜਿਤ ਕੇ ਆਓਗੇ ਤਾਂ ਅਸੀਂ ਦੇਖਾਂਗੇ । ਹੁਣ ਤੁਸੀਂ ਨੈਗੇਟਿਵ ਵੋਟ ਲੈ ਕੇ ਆਏ ਹੋ । (ਵਿਘਨ)

**ਇਕ ਮਾਨਯੋਗ ਮੈਂਬਰ** : ਨੈਗੇਟਿਵ ਵੋਟ ਦਾ ਕੀ ਮਤਲਬ ਹੈ ?

**ਚੌਧਰੀ ਬਲਰਾਮ ਜਾਖੜ** : ਸਾਡੇ ਕੁਝ ਬੰਦਿਆਂ ਨੇ ਜੋ ਗਲਤ ਕੰਮ ਕੀਤੇ ਹਨ ਉਨ੍ਹਾਂ ਦੀ ਵਜ੍ਹਾ ਨਾਲ ਅਤੇ ਉਨ੍ਹਾਂ ਦਾ ਫਾਇਦਾ ਉਠਾ ਕੇ ਤੁਸੀਂ ਇਥੇ ਆਏ ਹੋ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਚੇਅਰ ਨੂੰ ਐਡਰੈਸ ਕਰੋ ।

**ਚੌਧਰੀ ਬਲਰਾਮ ਜਾਖੜ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਕਿਸੇ ਨੇ ਉਲਟਾ ਕੰਮ ਕੀਤਾ ਹੈ, ਜੋ ਕਿਸੇ ਨੇ ਗਲਤ ਕੰਮ ਕੀਤਾ ਹੈ ਉਨ੍ਹਾਂ ਕਦਮਾਂ ਤੇ ਤੁਸੀਂ ਚਲਣਾ ਚਾਹੁੰਦੇ ਹੋ । ਜੋ ਗਲ ਹੋ ਚੁਕੀ ਹੈ ਉਸ ਨੂੰ ਫਿਰ ਕਰਨਾ ਚਾਹੁੰਦੇ ਹੋ । ਸਾਨੂੰ ਤਾਂ ਨਵੀਂ ਗਲ ਕਰਨੀ ਚਾਹੀਦੀ ਹੈ । ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਫਰਾਂਸੀਸੀ ਜੋ ਇੰਗਲੈਂਡ ਵਿਚ ਰਹਿੰਦੇ ਸਨ ਉਨ੍ਹਾਂ ਨੂੰ ਅੰਗਰੇਜ਼ ਮਾਰਨਾ ਚਾਹੁੰਦੇ ਸਨ । ਇਕ ਫਰਾਂਸੀਸੀ ਵਾਲਟੇਅਰ ਨੂੰ ਅੰਗਰੇਜ਼ਾਂ ਨੇ ਘੇਰ ਲਿਆ ਅਤੇ ਅੰਗਰੇਜ਼ਾਂ ਨੇ ਕਿਹਾ ਕਿ ਇਸ ਫਰਾਂਸੀਸੀ ਨੂੰ ਮਾਰ ਦਿਉ । ਉਹ ਬੜਾ ਹੁਸ਼ਿਆਰ ਸੀ, ਰਾਈਟਰ ਸੀ । ਉਸ ਨੇ

ਕਿਹਾ ਤੁਸੀਂ ਮੇਰੀ ਪਹਿਲਾਂ ਗਲ ਤਾਂ ਸੁਣ ਲਓ । ਅੰਗਰੇਜ਼ ਕਹਿਣ ਲਗੇ ਕਿ ਦੱਸ ਕੀ ਗਲ ਹੈ; 'ਤਾਂ ਉਹ ਕਹਿਣ ਲਗਾ ਕਿ ਗਲ ਇਹੀ ਹੈ ਕਿ ਤੁਸੀਂ ਮੈਨੂੰ ਕਿਉਂ ਮਾਰਨਾਂ ਚਾਹੁੰਦੇ ਹੋ । ਸਿਰਫ ਇਸੀ ਵਜ੍ਹਾ ਨਾਲ ਮਾਰਨਾ ਚਾਹੁੰਦੇ ਹੋ ਨਾਂ ਕਿ ਮੈਂ ਫਰਾਂਸੀਸੀ ਹਾਂ ਅਤੇ ਅੰਗਰੇਜ਼ ਨਹੀਂ ਹਾਂ । ਉਨ੍ਹਾਂ ਨੇ ਕਿਹਾ ਕਿ ਹਾਂ ਇਹੀ ਵਜ੍ਹਾ ਹੈ । ਉਹ ਕਹਿਣ ਲਗਾ ਕਿ ਇਸ ਤੋਂ ਵਡੀ ਸਜ਼ਾ ਹੋਰ ਕੀ ਹੋ ਸਕਦੀ ਹੈ ਕਿ ਮੈਂ ਅੰਗਰੇਜ਼ ਨਹੀਂ । ਕੀ ਸਾਡੇ ਲਈ ਇਹ ਸਜ਼ਾ ਘਟ ਹੈ ਕਿ ਅੱਜ ਅਸੀਂ ਇਥੇ ਬੈਠੇ ਹਾਂ ਅਤੇ ਤੁਸੀਂ ਉਥੇ, ਇਹ ਸਭ ਤੋਂ ਵਡੀ ਸਜ਼ਾ ਸਾਨੂੰ ਪਬਲਿਕ ਨੇ ਦਿਤੀ ਹੈ ਕਿ ਅੱਜ ਅਸੀਂ ਇਥੇ ਬੈਠੇ ਹਾਂ ਅਤੇ ਤੁਸੀਂ ਉਧਰ ਬੈਠੇ ਹੋ । (ਵਿਘਨ) ਅਸੀਂ ਇਹ ਸਜ਼ਾ ਪ੍ਰਵਾਨ ਕੀਤੀ ਹੈ । ਅਸੀਂ ਸਹੀ ਮਾਅਨਿਆਂ ਵਿਚ ਡੈਮੋਕਰੇਸੀ ਤੇ ਚਲਣਾ ਚਾਹੁੰਦੇ ਹਾਂ । ਡੈਮੋਕਰੇਸੀ ਵਿਚ ਰੂਲਿੰਗ ਪਾਰਟੀ ਵੀ ਹੁੰਦੀ ਹੈ ਅਤੇ ਆਪੋਜ਼ੀਸ਼ਨ ਪਾਰਟੀ ਵੀ ਹੁੰਦੀ ਹੈ । ਅੱਜ ਤਕ ਤੁਸੀਂ ਇਥੇ ਬੈਠੇ ਸੀ ਅੱਜ ਅਸੀਂ ਇਥੇ ਬੈਠੇ ਹਾਂ । ਜਦੋਂ ਤਕ ਸਟਰੋਂਗ ਅਪੋਜ਼ੀਸ਼ਨ ਨਹੀਂ ਹੁੰਦੀ, ਐਕਟਿਵ ਅਪੋਜ਼ੀਸ਼ਨ ਨਹੀਂ ਹੁੰਦੀ ਉਦੋਂ ਤਕ ਡੈਮੋਕਰੇਸੀ ਨਹੀਂ ਚਲ ਸਕਦੀ । ਉਦੋਂ ਤਕ ਕੋਈ ਤਰੱਕੀ ਨਹੀਂ ਹੁੰਦੀ ਜਦੋਂ ਤਕ ਸਟਰੋਂਗ ਅਪੋਜ਼ੀਸ਼ਨ ਨਹੀਂ ਹੁੰਦੀ । ਸਪੀਕਰ ਸਾਹਿਬ, ਜੋ ਗਵਰਨਰ ਸਾਹਿਬ ਨੇ ਭਾਸ਼ਣ ਦਿਤਾ ਹੈ ਉਸ ਦੇ ਵਿਚ ਸਾਡੇ ਚੰਗੇ ਕੰਮਾਂ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ । ਇਸ ਭਾਸ਼ਣ ਵਿਚ ਇਹ ਚਰਚਾ ਆਉਣਾ ਚਾਹੀਦਾ ਸੀ ਕਿ ਫਲਾਂ ਫਲਾਂ ਕੰਮ ਇਸ ਕਾਂਗਰਸ ਦੀ ਸਰਕਾਰ ਨੇ ਕੀਤੇ ਹਨ, ਉਨ੍ਹਾਂ ਕੰਮਾਂ ਦੀ ਤਾਰੀਫ਼ ਕੀਤੀ ਜਾਣੀ ਚਾਹੀਦੀ ਸੀ । ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਕਮੇਟੀ ਬਣਾ ਲਓ, ਮੈਂ ਬਣਾਉਣ ਦੇ ਲਈ ਤਿਆਰ ਹਾਂ ਜੋ ਪੰਜ ਸਾਲਾਂ ਦੇ ਵਿਚ ਕਾਂਗਰਸ ਦੀ ਸਰਕਾਰ ਨੇ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ ਅਤੇ ਪੰਜਾਬ ਨੇ ਤਰੱਕੀ ਕੀਤੀ ਉਹ ਮੈਂ ਹਰ ਥਾਂ ਤੇ ਖੜੇ ਹੋਕੇ ਕਹਿਣ ਨੂੰ ਤਿਆਰ ਹਾਂ । ਕਾਂਗਰਸ ਦੀ ਸਰਕਾਰ ਨੇ ਸੜਕਾਂ ਬਣਾਉਣ ਦਾ ਕੰਮ ਕੀਤਾ, ਬਿਜਲੀ ਦਾ ਕੰਮ, ਪਾਣੀ ਦਾ ਕੰਮ, ਹਸਪਤਾਲਾਂ ਦਾ ਕੰਮ ਕੀਤਾ ਹੈ , ਕਿਸੇ ਵੀ ਸ਼ੋਭੇ ਵਿਚ ਲੈ ਲਓ ਕਾਂਗਰਸ ਦੀ ਸਰਕਾਰ ਨੇ ਹਰ ਲਿਹਾਜ਼ ਨਾਲ ਤਰੱਕੀ ਦੇ ਕੰਮ ਕੀਤੇ ਹਨ । ਇਹ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ (ਵਿਘਨ) I am responsible for that । ਸਪੀਕਰ ਸਾਹਿਬ, ਗਲਤੀਆਂ ਹੁੰਦੀਆਂ ਹੀ ਹਨ । ਜਿਹੜਾ ਇਨਸਾਨ ਕੰਮ ਕਰਦਾ ਹੈ ਉਸ ਦੇ ਕੋਲੋਂ ਗਲਤੀਆਂ ਵੀ ਹੁੰਦੀਆਂ ਹਨ । ਗਲਤੀਆਂ ਬੰਦਿਆਂ ਤੋਂ ਹੀ ਹੁੰਦੀਆਂ ਹਨ । ਇਹ ਕੁਰੱਪਸ਼ਨ ਦਾ ਬੜਾ ਚਰਚਾ ਕਰਦੇ ਸਨ । ਮੈਂ ਵੀ ਇਹ ਗਲ ਮੰਨਦਾ ਹਾਂ ਕਿ ਕੁਰੱਪਸ਼ਨ ਜੋ ਹੈ ਉਹ ਕਿਸੇ ਸ਼ੋਭੇ ਵਿਚ ਹੋਵੇ ਉਹ ਖ਼ਰਾਬ ਹੁੰਦੀ ਹੈ, ਉਹ ਕੈਂਸਰ ਹੁੰਦੀ ਹੈ । ਮੈਂ ਕਿਸੇ ਨੂੰ ਸ਼ੀਲਡ ਨਹੀਂ ਕਰਦਾ ਚਾਹੇ ਕੋਈ ਇਧਰ ਬੈਠਾ ਹੋਵੇ ਅਤੇ ਚਾਹੇ ਕੋਈ ਉਧਰ ਬੈਠਾ ਹੋਵੇ । ਸੰਸਕ੍ਰਿਤ ਵਿਚ ਇਕ ਕਹਾਵਤ ਹੈ --

ਅਰਥ ਆਦਿ ਰਾਮ, ਨਾ ਗੁਰੂ ਨਾ ਬੰਧੂ ।

ਜਿਸ ਦਾ ਦੁਨੀਆਂ ਵਿਚ ਹੋਰ ਕੁਝ ਨਹੀਂ ਪੈਸਾ ਹੀ ਈਮਾਨ ਹੈ, ਪੈਸਾ ਹੀ ਧਰਮ ਹੈ ਅਤੇ ਪੈਸੇ ਤੋਂ ਬਿਨਾਂ ਹੋਰ ਕੁਝ ਨਾ ਰਖਦਾ ਹੋਵੇ, ਉਹ ਕਿਸੇ ਵੀ ਪਾਰਟੀ ਵਿਚ ਹੋਵੇ ਉਸ ਨੂੰ ਬਰਦਾਸ਼ਤ ਨਹੀਂ ਕਰਨਾ ਚਾਹੀਦਾ । ਮੈਂ ਇਹ ਕਹਿਣ ਨੂੰ ਤਿਆਰ ਹਾਂ ਇਹ ਬੜੇ ਬਿਆਨ ਦਿੰਦੇ ਸੀ ਕਿ ਅਸੀਂ ਕੁਰੱਪਸ਼ਨ ਹਟਾਵਾਂਗੇ, ਬੜਾ ਚਰਚਾ ਕਰਦੇ ਸਨ ਪਰ ਜਦੋਂ ਗਵਰਨਰ ਸਾਹਿਬ ਦਾ ਐਡਰੈਸ ਆਇਆ ਤਾਂ ਤੁਸੀਂ ਦੇਖ ਹੀ ਲਿਆ ਹੈ ।

ਬਹੁਤ ਸ਼ੋਰ ਸੁਨਤੇ ਥੇ ਪਹਿਲੂ ਮੇਂ ਦਿਲ ਕਾ,
ਜੋ ਚੀਰਾ ਤੋ ਏਕ ਕਤਰਾ ਏ ਖ਼ੂਨ ਨਿਕਲਾ ।

[ਚੌਧਰੀ ਬਲਰਾਮ ਜਾਖੜ]
ਉਸ ਦੇ ਵਿਚ ਤੁਸੀਂ ਦੇਖਿਆ ਹੈ ਕਿ ਕੀ ਕੁਝ ਕੀਤਾ ਹੈ। ਤੁਸੀਂ ਵੀ ਕਹੋਗੇ ਕਿ ਇਨ੍ਹਾਂ ਨੂੰ ਕੀ ਹੋ ਗਿਆ ਹੈ ।

ਹਰ ਇਕ ਇਨਸਾਨ ਦੁਨੀਆਂ ਮੇਂ ਲਾਏ ਇਖਲਾਕ ਕਾ ਮਿਆਰ,
ਆਪਣੇ ਲੀਏ ਔਰ, ਔਰੋਂ ਕੇ ਲੀਏ ਔਰ।

ਜੇ ਇਹ ਛੰਗਾਨੀ ਕਮਿਸ਼ਨ ਵਿਚੋਂ ਬਰੀ ਹੁੰਦੇ ਅਤੇ ਜੋ ਕੇਸ ਸਾਬਤ ਇਨ੍ਹਾਂ ਦੇ ਹੋਏ ਹਨ ਉਨ੍ਹਾਂ ਨੂੰ ਮੰਨਦੇ ਤਾਂ ਫਿਰ ਸਾਡੇ ਤੇ ਇਹ ਕੋਈ ਲਾਂਛਣ ਲਾਉਂਦੇ ਤਾਂ ਗੱਲ ਕੋਈ ਠੀਕ ਲਗਦੀ। (ਵਿਘਨ) (ਆਪੋਜ਼ੀਸ਼ਨ ਵਲੋਂ ਥੰਪਿੰਗ)

**ਇਕ ਮਾਨਯੋਗ ਮੈਂਬਰ**: ਛੱਜ ਤਾਂ ਬੋਲੇ ਛਾਨਣੀ ਕੀ ਬੋਲੇ।

**ਸਾਥੀ ਰੂਪ ਲਾਲ** : ** ** ** **

**ਸ੍ਰੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਨਹੀਂ ਹੈ।

**Chaudhri Bal Ram Jakhar**: He is like my friends. I would request him to hear me.

ਨਾਂ ਮੈਂ ਇਹ ਗਲ ਬਰਦਾਸ਼ਤ ਕਰਨਾ ਚਾਹੁੰਦਾ ਹਾਂ ਅਤੇ ਨਾਂ ਮੈਂ ਕੋਈ ਲਾਂਛਣ ਲਾਉਣਾ ਚਾਹੁੰਦਾ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਇਨ੍ਹਾਂ ਨੇ ਫਲੱਡ ਗੇਟਸ ਆਫ ਕੁਰੱਪਸ਼ਨ ਖੋਲ੍ਹ ਦਿਤੇ ਹਨ। ਇਹ ਕੁਰੱਪਸ਼ਨ ਨੂੰ ਰੋਕਣ ਦੀਆਂ ਗਲਾਂ ਕਰਦੇ ਹਨ? ਹਮੇਸ਼ਾ ਲਈ ਉਥੇ ਕਿਸੇ ਨੇ ਨਹੀਂ ਬੈਠੇ ਰਹਿਣਾ। ਅਸੀਂ ਵੀ 25 ਸਾਲ ਉਥੇ ਬੈਠੇ ਰਹੇ ਹਾਂ। ਮੈਂ 5 ਸਾਲ ਜਨ ਸੰਘ ਔਰ ਅਕਾਲੀ ਪਾਰਟੀ ਦੀ ਸਰਕਾਰ ਵੀ ਦੇਖੀ ਹੈ। ਉਨ੍ਹਾਂ ਦੀਆਂ ਸ਼ਰਤਾਂ ਵੀ ਦੇਖੀਆਂ ਹਨ ਅਤੇ ਉਨ੍ਹਾਂ ਦੇ ਪ੍ਰੋਗਰਾਮ ਵੀ ਦੇਖੇ ਹਨ, ਉਨ੍ਹਾਂ ਦੇ ਕੰਮ ਵੀ ਦੇਖੇ ਹਨ।

ਸਰਦਾਰ ਹਰਪਰੀਤ ਸਿੰਘ ਸੰਧੂ : ** ** **

**Mr. Speaker** : This is no point of order.

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਹਾਲੀਂ ਇਹ ਬੱਚਾ ਹੈ ਇਸਦਾ ਖਿਆਲ ਰੱਖੋ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵਲੋਂ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਤੁਹਾਡੇ ਰਾਹੀਂ ਕਿ We are prepared to go to any Court. But I do not want that a thief should be set to catch a thief. We will not tolerate it. (ਮਾਨਯੋਗ ਮੈਂਬਰ ਸਾਥੀ ਰੂਪ ਲਾਲ ਜੀ ਵਲੋਂ ਵਿਘਨ) ਬਿਲਕੁਲ ਦਸਾਂਗੇ। ਕੋਈ ਚਿੰਤਾ ਵਾਲੀ ਗਲ ਨਹੀਂ ਹੈ। ਅਸੀਂ ਖੜ੍ਹੇ ਹੋ ਕੇ ਦੱਸਾਂ ਗੇ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਕੋਈ ਹੱਕ ਨਹੀਂ ਬਣਦਾ.........(ਵਿਘਨ)

**ਸ੍ਰੀ ਸਪੀਕਰ**: ਚੌਧਰੀ ਸਾਹਿਬ, ਤੁਸੀਂ ਆਪਣੇ ਆਪ ਨੂੰ ਸਪੀਚ ਤੇ ਹੀ ਕਨਫਾਈਨ ਕਰੋ।

**Expunged as ordered by the Chair.

**ਚੌਧਰੀ ਬਲ ਰਾਮ ਜਾਖੜ**: ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਹਾਲਾਤ ਇਸ ਤਰ੍ਹਾਂ ਬਣ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਆਪ ਹੀ ਇਲਜ਼ਾਮ ਲਾਉਣ ਵਾਲੇ ਔਰ ਆਪ ਹੀ ਜੱਜ ਬਣ ਗਏ। ਮੈਂ ਪੰਜਾਬ ਦੇ ਭਲੇ ਵਾਸਤੇ ਕਹਿੰਦਾ ਹਾਂ, ਮੈਂ ਕਿਸੇ ਤੇ ਚਿੱਕੜ ਨਹੀਂ ਉਛਾਲਦਾ ਬਲਿਕ ਪੰਜਾਬ ਦੀ ਪਬਲਿਕ ਵਾਸਤੇ ਕਹਿੰਦਾ ਹਾਂ। ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਇਥੇ ਆਕੇ ਭਾਸ਼ਣ ਦੇ ਦਿੱਤਾ। ਮੈਂ ਸਮਝਦਾ ਹਾਂ ਕਿ ਉਹ ਇਥੇ ਭਾਸ਼ਣ ਦੇਣ ਤੋਂ ਪਹਿਲਾਂ ਘਰ ਚਲੇ ਜਾਂਦੇ ਤਾਂ ਚੰਗਾ ਸੀ ਕਿਉਂਕਿ ਉਹ ਇਕ ਭਲੇ ਆਦਮੀ ਹਨ ਅਤੇ ਸਾਰੀ ਜ਼ਿੰਦਗੀ ਭਲੇ ਦੇ ਕੰਮ ਕੀਤੇ ਸਨ। ਜਿਹੜਾ ਕੰਮ ਪਹਿਲੋਂ ਕੀਤਾ ਉਸ ਦੇ ਉਲਟ ਹੁਣ ਉਨ੍ਹਾਂ ਨੂੰ ਦੋਬਾਰਾ ਦਸਤਖਤ ਕਰਨੇ ਪਏ। ਜੋ ਕੰਮ ਅਸੀਂ ਕਰ ਗਏ ਉਸ ਦਾ ਸ਼੍ਰੇ ਇਹ ਲੈਣਾ ਚਾਹੁੰਦੇ ਹਨ। (ਸਾਥੀ ਰੂਪ ਲਾਲ ਵਲੋਂ ਵਿਘਨ)

**ਸ੍ਰੀ ਸਪੀਕਰ**: ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਪੁਆਇੰਟ ਆਫ਼ ਆਰਡਰ ਰੂਲਜ਼ ਦੇ ਮੁਤਾਬਕ ਰੇਜ਼ ਕੀਤਾ ਜਾਵੇ, ਇਸ ਤਰ੍ਹਾਂ ਹਾਊਸ ਦਾ ਸਮਾਂ ਜ਼ਾਇਆ ਹੁੰਦਾ ਹੈ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਦਿਨ ਰਾਤ ਲੇਬਰ ਅਸੀਂ ਕੀਤੀ ਔਰ ਉਸ ਦਾ ਸ਼੍ਰੇ ਇਹ ਲੈਣ । ਇਹ ਠੀਕ ਨਹੀਂ। ਮੈਂ ਅਰਜ਼ ਕਰਾਂ ਕਿ ਇਹ ਨਕਲ ਮਾਰਨ ਦੀ ਆਦਤ ਤਾਂ ਸਕੂਲਾਂ ਵਿਚ ਵੀ ਮਨ੍ਹਾ ਹੈ।

**ਸ੍ਰੀ ਸਪੀਕਰ**: ਚੰਗੀ ਚੀਜ਼ ਦੀ ਨਕਲ ਕਰਨਾ ਮਾੜੀ ਗਲ ਨਹੀਂ।

**ਚੌਧਰੀ ਬਲ ਰਾਮ ਜਾਖੜ**: ਇਹ ਕਹਿ ਕੇ ਕਰਨ ਅਤੇ ਦਸਣ ਕਿ from where they have taken it ? From where they have taken that idea ?

ਇਸ ਦਾ ਪਤਾ ਲੈਣ ਵਾਲੇ ਨੂੰ ਵੀ ਲਗੇ ਅਤੇ ਦੇਣ ਵਾਲੇ ਨੂੰ ਵੀ, ਇਹ ਕਹਿ ਕੇ ਲੈਣ। ਸਪੀਕਰ ਸਾਹਿਬ, ੀ ਢਿੱਲੋਂ ਸਾਹਿਬ ਬੋਲ ਰਹੇ ਸਨ ਉਨ੍ਹਾਂ ਨੇ ਕਿਹਾ ਕਿ ਜਿਹੜੀਆਂ ਕੈਨਾਲਜ਼ ਹਨ, ਜਿਹੜੀਆਂ ਇਰੀਗੇਸ਼ਨ ਚੈਨਲਜ਼ ਹਨ ਉਹ 30 ਸਾਲਾਂ ਵਿਚ ਪਹਿਲੀ ਵਾਰੀ ਅਸੀਂ ਬਣਾ ਰਹੇ ਹਾਂ। ਮੈਨੂੰ ਇਹ ਸੁਣ ਕੇ ਅਫਸੋਸ ਹੋਇਆ। ਇਹ 5 ਸਾਲ ਪਹਿਲਾਂ ਰਹੇ ਔਰ 15 ਮਹੀਨੇ ਬਾਦਲ ਸਾਹਿਬ ਵੀ ਇਥੇ ਚੀਫ਼ ਮਨਿਸਟਰ ਰਹੇ ਇਨ੍ਹਾਂ ਨੇ ਕੁਝ ਨਹੀਂ ਸੀ ਕੀਤਾ। ਇਨ੍ਹਾਂ ਨੇ ਖਿਵਾਈ ਇਕ ਪ੍ਰੋਗਰਾਮ ਬਣਾਇਆ ਸੀ ਉਸ ਦੇ ਬਾਅਦ ਅਸੀਂ ਪ੍ਰੋਗਰਾਮ ਬਣਾਇਆ। ਮੈਂ ਜਾ ਕੇ ਖੇਤਾਂ ਵਿਚ ਚੈਕ ਕਰਕੇ ਆਇਆ ਅਤੇ ਵੇਖਿਆ ਕਿ ਲਾਈਨਿੰਗ ਨਾਲਿਆਂ ਨਾਲ ਖੇਤਾਂ ਵਿਚ ਕਿੰਨਾਂ ਫ਼ਰਕ ਪੈਂਦਾ ਹੈ। ਅਸੀਂ ਕੰਮ ਸ਼ੁਰੂ ਕਰ ਦਿਤਾ ਸੀ। ਇਹ ਦੋ ਸਾਲਾਂ ਦਾ ਸਾਡਾ ਪ੍ਰੋਗਰਾਮ ਸੀ। ਇਹ ਕਹਿਣਾ ਕਿ ਇਨ੍ਹਾਂ ਦਾ ਕੋਈ ਪ੍ਰੋਗਰਾਮ ਹੀ ਨਹੀਂ ਸੀ ਇਹ ਕਿੰਨੀ ਦੁਖ ਦੀ ਗਲ ਹੈ। ਇਹ ਸ਼ਲਾਘਾ ਨਹੀਂ ਕਰਨਾ ਚਾਹੁੰਦੇ ਨਾ ਕਰਨ ਪਰ ਇਤਨਾ ਤਾਂ ਕਹਿ ਦੇਣ ਕਿ ਇਹ ਪ੍ਰੋਗਰਾਮ ਇਨ੍ਹਾਂ ਨੇ ਬਣਾਇਆ ਸੀ ਅਤੇ ਅਸੀਂ ਇਸ ਨੂੰ ਅਗੇ ਬੜੀ ਤੇਜ਼ੀ ਨਾਲ ਨੇਪਰੇ ਚਾੜ੍ਹਾਂਗੇ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਕੋਈ ਆਦਮੀ ਵਚਨ ਕਰੇ ਤਾਂ ਉਹ ਪੂਰਾ ਹੋਣਾ ਚਾਹੀਦਾ ਹੈ। ਮੇਰੀ ਪਾਰਟੀ ਨੇ ਬਾਦਲ ਸਾਹਿਬ ਨੂੰ ਕਦੇ ਨਹੀਂ ਜਾ ਕੇ ਕਿਹਾ ਸੀ ਕਿ ਉਹ 10 ਪ੍ਰਤੀਸ਼ਤ ਦੇ ਅੰਦਰ ਅੰਦਰ ਵਜ਼ਾਰਤ ਬਣਾਉਣ ਲਈ ਬਿਆਨ ਦੇਣ। ਪਹਿਲਾਂ ਇਨ੍ਹਾਂ ਨੇ ਬਿਆਨ ਦੇ ਦਿਤੇ ਕਿ ਅਸੀਂ 10 ਪ੍ਰਤੀਸ਼ਤ ਦੇ ਅੰਦਰ ਅੰਦਰ ਮੰਤਰੀ ਬਣਾਉਣੇ ਹਨ ਪਰ ਬਾਅਦ ਵਿਚ 15 ਬਣਾ ਦਿਤੇ। ਇਸ ਤੋਂ ਅਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਕਾਲੀ ਪਾਰਟੀ ਦੇ ਮੁੱਖ ਮੰਤਰੀ ਜੀ ਨੇ ਇਲਾਨ ਕੀਤਾ ਸੀ ਕਿ 150 ਰੁਪਏ ਪ੍ਰਤੀ ਕੁਇੰਟਲ ਕਣਕ ਦੀ ਕੀਮਤ ਕਿਸਾਨ ਨੂੰ ਦਿਵਾਵਾਂਗੇ ਅਤੇ 90 ਰੁਪਏ ਕੁਇੰਟਲ ਖਪਤਕਾਰਾਂ ਨੂੰ ਦੇਵਾਂਗੇ। ਇਹ ਵਿਸ਼ਵਾਸ ਵੀ ਦਿਲਾਇਆ, ਪਰ ਇਹ ਤਾਂ ਮਰਾਸੀ ਵਾਲੀ ਗਲ ਹੋ ਗਈ। ਇਕ ਮਰਾਸੀ ਇਕ ਪਿੰਡ ਤੋਂ ਦੂਸਰ ਪਿੰਡ ਪੈਦਲ ਜਾ ਰਿਹਾ ਸੀ। ਗਰਮੀ ਦਾ ਮੌਸਮ ਸੀ, ਪਸੀਨਾ ਪਸੀਨਾ ਹੋਇਆ ਹੋਇਆ ਸੀ ਅਤੇ ਬਹੁਤ ਤਕਲੀਫ਼ ਮਹਿਸੂਸ ਕਰ ਰਿਹਾ ਸੀ। ਉਸ ਨੇ ਕਿਹਾ ਕਿ ਅਲਾਹ ਤ੍ਾਲਾਹ ਮੈਨੂੰ

[ਚੌਧਰੀ ਬਲਰਾਮ ਜਾਖੜ]

ਇਕ ਘੋੜੀ ਦੇ ਦਿੰਦਾ ਤਾਂ ਚੰਗਾ ਹੁੰਦਾ। ਉਹ ਅਗੇ ਤੁਰਿਆ ਤਾਂ ਕੀ ਵੇਖਦਾ ਹੈ ਕਿ ਥਾਣੇਦਾਰ ਸਾਹਿਬ ਦੀ ਘੋੜੀ ਨੇ ਬੱਚਾ ਦਿਤਾ ਹੋਇਆ ਸੀ। ਥਾਣੇਦਾਰ ਨੇ ਬੱਚਾ ਉਸ ਨੂੰ ਚੁੱਕਣ ਲਈ ਕਹਿ ਦਿਤਾ। ਉਹ ਕਹਿੰਦਾ ਅਲਾਹ ਤਾਲਾਹ ਮੈਂ ਤਾਂ ਘੋੜੀ ਚੜ੍ਹਣ ਲਈ ਮੰਗੀ ਸੀ ਚੁਕਣ ਲਈ ਨਹੀਂ। (ਹਾਸਾ) ਸਪੀਕਰ ਸਾਹਿਬ, ਇਥੇ ਜਨਤਾ ਪਾਰਟੀ ਦੇ ਮੈਂਬਰ ਸਾਹਿਬਾਨ ਵੀ ਬੈਠੇ ਹੋਏ ਹਨ ਅਤੇ ਅਕਾਲੀ ਪਾਰਟੀ ਦੇ ਵੀ। ਇਨ੍ਹਾਂ ਨੇ ਬੜੇ ਇਲਾਨ ਕੀਤੇ ਕਿ ਅਸੀਂ ਡਿਫ਼ੈਕਸ਼ਨਜ਼ ਅਲਾਓ ਨਹੀਂ ਕਰਾਂਗੇ, ਪਰ ਇਨ੍ਹਾਂ ਨੇ ਫਲੱਡ ਗੇਟ ਹੀ ਖੋਲ੍ਹ ਦਿਤਾ। ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਸਾਡੇ ਨਹੀਂ ਰਹੇ ਇਹ ਤੁਹਾਡੇ ਵੀ ਨਹੀਂ ਰਹਿਣੇ। ਇਹ ਤਾਂ ਕੁਰਸੀ ਦੇ ਭੁਖੇ ਹਨ ਨਾ ਤੁਹਾਡੇ ਹਨ ਅਤੇ ਨਾ ਸਾਡੇ ਹਨ।

ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਪ੍ਰਾਈਸ ਰਾਈਜ਼ ਬੰਦ ਕਰਾਂਗੇ ਅਤੇ ਗਰੀਬ ਲੋਕਾਂ ਦਾ ਧਿਆਨ ਕਰਾਂਗੇ। ਪਰ ਇਸ ਭਾਸ਼ਣ ਵਿਚ ਇਸ ਗਲ ਦਾ ਜ਼ਿਕਰ ਤਕ ਨਹੀਂ। Is there anywhere any reference to price-rise in these papers ? Is there any ? Nobody has cared to look at it. ਦੁਨੀਆਂ ਹਾਹਾਕਾਰ ਕਰ ਰਹੀ ਹੈ। ਗਰੀਬ ਲੋਕਾਂ ਦੇ ਘਰਾਂ ਵਿਚ ਜਾ ਕੇ ਵੇਖੋ ਉਨ੍ਹਾਂ ਦੀ ਕੀ ਹਾਲਤ ਹੈ। ਪਿਛਲੇ ਛੇ ਮਹੀਨਿਆਂ ਤੋਂ ਕੁਝ ਲੋਕਾਂ ਨੇ ਕਾਫ਼ੀ ਗੜਬੜ ਕੀਤੀ ਅਤੇ ਲੋਕ ਉਨ੍ਹਾਂ ਲੋਕਾਂ ਤੋਂ ਕੁਝ ਨਾਰਾਜ਼ ਹੋ ਗਏ ਸਨ। ਹੁਣ ਉਹੀ ਲੋਕ ਜਿਹੜੇ ਨਾਰਾਜ਼ ਸਨ ਕਹਿ ਰਹੇ ਹਨ ਕਿ ਇਨ੍ਹਾਂ (ਟਰੈਜ਼ਰੀ ਬੈਂਚਿਜ਼ ਵਲ ਇਸ਼ਾਰਾ ਕਰਦੇ ਹੋਏ) ਨਾਲੋਂ ਤਾਂ ਉਹੀ ਚੰਗੇ ਸਨ। ਮਹਿੰਗਾਈ ਰੁਕੀ ਹੋਈ ਸੀ, ਚੀਜ਼ਾਂ ਮਿਲਦੀਆਂ ਸਨ। ਪਰ ਹੁਣ ਕਿਸੇ ਚੀਜ਼ ਤੇ ਕੋਈ ਚੈਕ ਨਹੀਂ। (ਵਿਘਨ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਇਹ ਮਿਸ-ਸਟੇਟਮੈਂਟ ਕਰ ਰਹੇ ਹਨ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਇਸ ਹਾਊਸ ਵਿਚ ਅਤੇ ਹਾਊਸ ਦੇ ਬਾਹਰ ਇਹ ਰਾਤ ਦਿਨ ਇਸ ਗਲ ਵਲ ਲਗੇ ਰਹਿੰਦੇ ਸਨ ਕਿ ਪੰਜਾਬ ਦੇ ਨਾਲ ਪਾਣੀ ਦੀ ਵੰਡ, ਜਿਹੜੀ ਹਰਿਆਣਾ ਨਾਲ ਹੋਈ ਹੈ, ਵਿਚ ਧੱਕਾ ਹੋਇਆ ਹੈ, ਥੇਈਂ ਡੈਮ ਨਹੀਂ ਬਣਿਆ। ਸਪੀਕਰ ਸਾਹਿਬ, ਇਸ ਸਬੰਧ ਵਿਚ ਮੈਂ ਪੰਜਾਬ ਨੂੰ ਰੀਪ੍ਰੇਜ਼ੈਂਟ ਕਰਦਾ ਰਿਹਾ ਹਾਂ, ਪਰ ਪੰਜਾਬ ਇਸ ਕੰਮ ਵਿਚ ਕਾਮਯਾਬ ਨਹੀਂ ਹੋਇਆ। ਮੈਂ ਕਹਿੰਦਾ ਹਾਂ ਕਿ ਬਾਦਲ ਸਾਹਿਬ, ਇਸ ਸਬੰਧੀ ਰਿਕਾਰਡ ਵੇਖਣਗੇ ਤਾਂ ਪਤਾ ਲਗੇਗਾ ਕਿ what gallant fight we put to get our share. ਅਸੀਂ ਬਹੁਤ ਲੜਾਈ ਕੀਤੀ ਲੇਕਿਨ ਸਾਨੂੰ ਕੁਝ ਨਹੀਂ ਸਫ਼ਲਤਾ ਪ੍ਰਾਪਤ ਹੋਈ। ਪਰ ਇਨ੍ਹਾਂ ਦੇ ਐਡਰੈਸ ਵਿਚ ਇਨ੍ਹਾਂ ਗਲਾਂ ਬਾਰੇ ਜ਼ਿਕਰ ਤਕ ਨਹੀਂ। ਪਤਾ ਨਹੀਂ ਪੰਜਾਬ ਦੇ ਖੇਤਾਂ ਵਿਚ ਪਾਣੀ ਹੀ ਪਾਣੀ ਆ ਗਿਆ ਹੈ ਜਾਂ ਜਿਹੜਾ ਥਾਈਂ ਡੈਮ ਸੀ ਉਸ ਦੀ ਜ਼ਰੂਰਤ ਨਹੀਂ, ਇਸ ਬਾਰੇ ਸਿਰਫ਼ ਜ਼ਿਕਰ ਹੀ ਕਰ ਦਿੰਦੇ ਕਿ ਅਸੀਂ ਕੋਸ਼ਿਸ਼ ਕਰਾਂਗੇ। ਸਪੀਕਰ ਸਾਹਿਬ, ਅਸੀਂ ਜਿਹੜੀ ਰਿਪਰੈਜ਼ੈਂਟੇਸ਼ਨ ਕੀਤੀ ਹੈ ਯਾਨੀ ਇਸ ਹਾਊਸ ਦੇ ਸਾਰੇ ਮੈਂਬਰਾਂ ਨੇ ਇਕ ਮਤਾ ਪਾਸ ਕੀਤਾ ਸੀ ਕਿ ਪੰਜਾਬ ਦੇ ਨਾਲ ਜਿਹੜਾ ਵਿਤਕਰਾ ਹੋਇਆ ਹੈ, ਜਿਹੜਾ ਪਾਣੀ ਹਰਿਆਣਾ ਨੂੰ ਜ਼ਿਆਦਾ ਦਿਤਾ ਗਿਆ ਹੈ ਉਸ ਦਾ ਖਸਾਰਾ ਪੂਰਾ ਕੀਤਾ ਜਾਵੇ।

**ਮਾਲ ਮੰਤਰੀ**: ਉਹ ਪਾਣੀ ਤੁਸੀਂ ਦਿਤਾ, ਤੁਸੀਂ ਪੰਜਾਬ ਦੇ ਮੁਜਰਮ ਹੋ।

**ਚੌਧਰੀ ਬਲਰਾਮ ਜਾਖੜ** : ਸਰਦਾਰ ਸਾਹਿਬ, ਮੈਂ ਉਹੀ ਗਲ ਕਰ ਰਿਹਾ ਹਾਂ। ਮੈਂ ਮੰਨ ਰਿਹਾ ਹਾਂ, ਮੇਰੀ ਕਮਜ਼ੋਰੀ ਸੀ। ਸਪੀਕਰ ਸਾਹਿਬ, ਵੇਖਣ ਵਾਲੀ ਗਲ ਇਹ ਹੈ ਕਿ ਇਹ ਕੀ ਕਰਦੇ ਹਨ। ਜਨਤਾ ਇਨ੍ਹਾਂ ਦੀ ਕਿਹੜੀ ਗਲ ਤੇ ਵਿਸ਼ਵਾਸ ਕਰੇ। ਇਨ੍ਹਾਂ ਨੇ ਤਾਂ ਇਕ ਬੰਦੇ ਨੂੰ ਬਚਾਉਣ ਦੀ ਖਾਤਰ ਅਬੋਹਰ ਅਤੇ

[ਚੌਧਰੀ ਬਲ ਰਾਮ ਜਾਖੜ]
ਫ਼ਾਜ਼ਿਲਕਾ ਜੈਸੇ ਉਪਜਾਊ ਇਲਾਕਿਆਂ ਨੂੰ ਵੇਚ ਦਿਤਾ ਸੀ। ਉਸ ਦਾ ਜ਼ਿਕਰ ਕਿਉਂ ਨਹੀਂ ਕੀਤਾ। ਮੈਂ ਬਾਦਲ ਸਾਹਿਬ ਨੂੰ ਕਹਿੰਦਾ ਹਾਂ ਕਿ ਅਸੀਂ ਮੋਰਚਾ ਮਾਰਾਂਗੇ ਇਸ ਗਲ ਲਈ।

'ਅਸੀਂ ਤੈਨੂੰ ਨਹੀਂ ਛੱਡਣਾ ਭਾਵੇਂ ਲਗ ਜਾਣ ਹੱਥਕੜੀਆਂ'

ਸਪੀਕਰ ਸਾਹਿਬ, ਅਸੀਂ ਬਹੁਤ ਕੁਝ ਕੀਤਾ, ਅਸੀਂ ਜੋ ਕੁਝ ਕੀਤਾ, ਮੈਂ ਉਸ ਬਾਰੇ ਦਸਣਾ ਚਾਹੁੰਦਾ ਹਾਂ ਕਿ ਅਬੋਹਰ ਫ਼ਾਜ਼ਿਲਕਾ ਹਮੇਸ਼ਾ ਨਗਲੈਕਟਿਡ ਰਿਹਾ। ਅਸੀਂ ਉਥੇ ਉਹ ਚੀਜ਼ ਕੀਤੀ ਜੋ ਪਹਿਲਾਂ ਨਹੀਂ ਸੀ ਹੋਈ। ਜਿਹੜਾ 25 ਸਾਲਾਂ ਤੋਂ ਵਿਤਕਰਾ ਕੀਤਾ ਗਿਆ ਸੀ ਅਸੀਂ ਉਸ ਨੂੰ ਦੂਰ ਕੀਤਾ ਅਤੇ ਦੂਜਿਆਂ ਇਲਾਕਿਆਂ ਦੇ ਬਰਾਬਰ ਲਿਆ ਕੇ ਖੜਾ ਕਰ ਦਿਤਾ। ਸਪੀਕਰ ਸਾਹਿਬ, ਲੋਕ ਅੱਜ ਮਹਿਸੂਸ ਕਰਦੇ ਹਨ। ਉਸ ਇਲਾਕੇ ਵਿੱਚ, ਸਪੀਕਰ ਸਾਹਿਬ, ਜਿਥੇ ਪਹਿਲਾਂ 7 ਲੱਖ ਏਕੜ ਜ਼ਮੀਨ ਵਿੱਚ ਕਾਸ਼ਤ ਹੁੰਦੀ ਸੀ ਉਥੇ ਅੱਜ 8 ਲੱਖ 60 ਹਜ਼ਾਰ ਏਕੜ ਜ਼ਮੀਨ ਵਿੱਚ ਕਾਸ਼ਤ ਹੁੰਦੀ ਹੈ। ਉਸ 7 ਲੱਖ ਏਕੜ ਜ਼ਮੀਨ ਵਿੱਚ ਵੀ ਕਦੇ ਕੋਈ ਫਸਲ ਪੱਕਦੀ ਸੀ ਅਤੇ ਕਦੇ ਨਹੀਂ ਪੱਕਦੀ ਸੀ ਲੇਕਿਨ ਹੁਣ 8 ਲੱਖ 60 ਹਜ਼ਾਰ ਏਕੜ ਜ਼ਮੀਨ ਵਿੱਚ ਫਸਲ ਪੱਕਦੀ ਹੈ। ਇਹ ਕਿਸ ਤਰ੍ਹਾਂ ਹੋ ਗਿਆ। ਅੱਜ ਪੈਦਾਵਾਰ ਘਟੀ ਨਹੀਂ। ਅੰਕੜੇ ਦੇਖ ਲੈਣ। ਅੱਜ ਅਨਾਜ ਦੇ ਢੇਰ ਲੱਗੇ ਹਨ। ਇਨ੍ਹਾਂ ਨੇ ਮੈਨੂੰ ਇੱਕ ਗਲ ਯਾਦ ਕਰਾ ਦਿੱਤੀ। ਮੈਂ ਤੁਹਾਡੇ ਰਾਹੀਂ ਸਪੀਕਰ ਸਾਹਿਬ ਖੁਰਾਕ ਮੰਤਰੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੱਗੇ 15 ਜੁਲਾਈ ਨੂੰ ਮੰਡੀਆਂ ਬੰਦ ਹੁੰਦੀਆਂ ਸਨ। ਲੇਕਿਨ ਇਸ ਵਾਰੀ ਇਨ੍ਹਾਂ ਨੇ ਜੂਨ ਦੇ ਵਿੱਚ ਹੀ ਮੰਡੀਆਂ ਬੰਦ ਕਰ ਦਿੱਤੀਆਂ ਹਨ। ਅੱਜ ਮਾਰਕਿਟ ਵਿੱਚੋਂ ਮਾਲ ਕੋਈ ਚੁੱਕ ਨਹੀਂ ਰਿਹਾ। ਅਸੀਂ ਇਸ ਸਬੰਧ ਵਿੱਚ ਕਾਲ ਅਟੈਨਸ਼ਨ ਮੋਸ਼ਨ ਵੀ ਲਿਆ ਰਹੇ ਹਾਂ। ਅਗਰ ਅਨਾਜ ਜ਼ਿਆਦਾ ਹੋ ਗਿਆ ਤਾਂ ਇਸਦਾ ਮਤਲਬ ਇਹ ਨਹੀਂ ਕਿ ਮੰਡੀਆਂ ਵਿਚੋਂ ਚੁਕਿਆ ਨਾ ਜਾਵੇ। 31, 32 ਲੱਖ ਟਨ ਦੀ ਰਿਕਾਰਡ ਪ੍ਰੋਡਕਸ਼ਨ ਹੋਈ ਹੈ। ਇਹ ਅਸੀਂ ਨਹੀਂ ਕੀਤੀ, ਪੰਜਾਬ ਦੇ ਕਿਸਾਨ ਨੇ ਕੀਤੀ ਹੈ। ਇਹ ਪੰਜਾਬ ਦੇ ਵਾਹਦ ਕਿਸਾਨ ਨੇ ਕੀਤੀ ਹੈ। ਉਸਦੇ ਵਰਗਾ ਕਿਸਾਨ ਸਾਰੇ ਸੰਸਾਰ ਵਿੱਚ ਦੂਜਾ ਨਹੀਂ। ਅਸੀਂ ਤਾਂ ਉਸ ਨੂੰ ਸਿਰਫ ਸਾਧਨ ਮੁਹਈਆ ਕੀਤੇ ਹਨ।

**ਗਿਆਨੀ ਅਰਜਨ ਸਿੰਘ ਲਿੱਟ :** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਇਹ ਆਪਣੀ ਗੌਰਮਿੰਟ ਕੋਲੋਂ ਅੰਕੜੇ ਲੈ ਲੈਣ। ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇਹ ਮੰਡੀਆਂ ਇਸ ਵਾਸਤੇ ਬਣਾਈਆਂ ਸਨ ਕਿ ਕਿਸਾਨ ਨੂੰ ਫਾਇਦਾ ਪਹੁੰਚੇ, ਉਸਦਾ ਮਾਲ ਵਿਕ ਜਾਵੇ। ਉਸਦੇ ਉਤੇ ਵਿਉਪਾਰੀ ਜਿਆਦਾ ਛੁਰੀ ਨਾ ਚਲਾਉਣ। ਮੈਂ ਤੁਹਾਡੇ ਰਾਹੀਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਗਰ ਇਸ ਕੰਮ ਲਈ ਮੈਨੂੰ ਹੱਥ ਵੀ ਬੰਨਣੇ ਪੈਣ ਤਾਂ ਵੀ ਬੰਨ੍ਹਾਂਗਾ ਕਿਉਂਕਿ ਇਹ ਗਰੀਬ ਕਿਸਾਨਾਂ ਦੇ ਨਾਲ ਤੁਅੱਲਕ ਰਖਣ ਵਾਲਾ ਮਸਲਾ ਹੈ। (ਤਾੜੀਆਂ) ਇਥੇ ਹੀ ਬੱਸ ਨਹੀਂ, ਹੋਰ ਵੀ ਬਹੁਤ ਸਾਰੇ ਮਸਲੇ ਹਨ। ਢਿਲੋਂ ਸਾਹਿਬ ਵੀ ਕਹਿ ਕੇ ਚਲੇ ਗਏ ਹਨ ਕਿ ਖਜ਼ਾਨਾ ਖਾਲੀ ਕਰ ਦਿੱਤਾ, ਲੁੱਟਾ ਦਿੱਤਾ। ਪੁਰਾਣੇ ਜ਼ਮਾਨੇ ਵਿੱਚ ਖਜ਼ਾਨੇ ਲੁੱਟੇ ਜਾਂਦੇ ਸਨ। ਜਦੋਂ ਇਥੇ ਅਹਿਮਦ ਸ਼ਾਹ ਅਬਦਾਲੀ ਆਇਆ, ਨਾਦਰ ਸ਼ਾਹ ਆਇਆ ਤਾਂ ਉਹ ਦਿਲੀ ਦਾ ਖਜ਼ਾਨਾ ਲੁੱਟ ਕੇ ਲੈ ਗਿਆ। ਹੀਰੇ ਜਵਾਹਰ ਅਤੇ ਅਸ਼ਰਫੀਆਂ ਲੈ ਗਿਆ। ਅੱਜ ਕਲ ਤਾਂ ਬੈਂਕ ਅਕਾਊਂਟ ਹੁੰਦਾ ਹੈ। It is a question of ways and means ਇਸ ਵਿੱਚ ਲੁੱਟਣ ਵਾਲੀ ਗਲ ਕਿਥੋਂ ਆ ਗਈ। ਇਨ੍ਹਾਂ

**Expunged as ordered by the Chair.

[ਚੌਧਰੀ ਬਲ ਰਾਮ ਜਾਖੜ]

ਨੂੰ ਤਾਂ ਇਹ ਹੀ ਨਹੀਂ ਪਤਾ ਕਿ ਡੈਫਿਸਿਟ ਫਾਈਨਾਨਸਿੰਗ ਕੀ ਹੁੰਦੀ ਹੈ? ਇਹ ਇਨਸੋਲਵੈਂਸੀ ਦੀ ਨਿਸ਼ਾਨੀ ਨਹੀਂ। ਇਨ੍ਹਾਂ ਨੇ ਇਕਨਾਮਿਕਸ ਪੜ੍ਹੀ ਨਹੀਂ। ਇਹ ਇਕਨਾਮਿਕਸ ਪੜ੍ਹ ਲੈਣ। ਡੈਫਿਸਿਟ ਫਾਈਨਾਂਨ-ਸਿੰਗ ਤਾਂ ਡਿਵੈਲਪਮੈਂਟ ਦੀ ਸਾਈਨ ਹੁੰਦੀ ਹੈ। ਅਗਰ ਕੋਈ ਕਿਸਾਨ ਆਪਣੇ ਬੱਚੇ ਨੂੰ ਕਰੈਡਿਟ ਲੈ ਕੇ ਕਪੜੇ ਪਵਾਉਂਦਾ ਹੈ, ਉਸ ਨੂੰ ਖਾਣਾ ਖਵਾਉਂਦਾ ਹੈ ਤਾਂ ਉਹ ਗਲਤ ਗਲ ਹੈ। ਪਰ ਜੇਕਰ ਉਹ ਕਰੈਡਿਟ ਲੈ ਕੇ ਆਪਣੇ ਬੱਚੇ ਨੂੰ ਇੰਜੀਨਿਰਿੰਗ ਕਰਾਉਂਦਾ ਹੈ ਜਾਂ ਉਸ ਨੂੰ ਡਾਕਟਰ ਬਣਾਉਂਦਾ ਹੈ ਤਾਂ ਉਹ ਇੱਕ ਇਨਵੈਸਟ-ਮੈਂਟ ਹੈ। ਇਹ ਇਨਵੈਸਟ ਕੀਤਾ ਹੋਇਆ ਪੈਸਾ ਰੀਜੈਨਰੇਟ ਕਰੇਗਾ। The richest country in the world, America, lives on credit. American economy is based on credit. ਅਗਰ ਅਸੀਂ ਡੈਫਿਸਿਟ ਫਾਈਨਾਂਨਸਿੰਗ ਕੀਤੀ ਹੈ ਤਾਂ ਕਿਹੜਾ ਗੁਨਾਹ ਹੋ ਗਿਆ। ਅਗਰ ਅਸੀਂ ਪੁਲਿਸ ਦਾ ਖਰਚਾ ਚਲਾਉਣ ਵਾਸਤੇ ਜਾਂ ਚੀਫ਼ ਸੈਕਟਰੀ ਦੀ ਐਸਟੈਬਲਿਸ਼ਮੈਂਟ ਨੂੰ ਤਨਖਾਹ ਦੇਣ ਵਾਸਤੇ ਕਰੈਡਿਟ ਲਿਆ ਹੈ ਤਾਂ ਇਹ ਗਲਤ ਗਲ ਹੈ। ਲੇਕਿਨ ਡਿਵੈਲਪਮੈਂਟ ਵਾਸਤੇ ਅਗਰ ਕਰੈਡਿਟ ਲਈਏ ਤਾਂ ਗਲਤ ਗਲ ਨਹੀਂ ਹੈ। ਸੈਂਟਰ ਦੇ ਵਿੱਚ 1,100 ਕਰੋੜ ਰੁਪਏ ਘਾਟੇ ਦਾ ਬਜਟ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਗੈਲਰੀਆਂ ਵਿੱਚ ਬਹੁਤ ਸ਼ੋਰ ਹੈ। ਇਹ ਬੰਦ ਕਰਾ ਦਿਓ।

**ਸ੍ਰੀ ਸਪੀਕਰ**: ਜੇ ਗੈਲਰੀਆਂ ਵਿੱਚ ਵਿਜ਼ਟਰਜ਼ ਚੁੱਪ ਨਹੀਂ ਹੋਣਗੇ ਤਾਂ ਮੈਂ ਗੈਲਰੀਆਂ ਖਾਲੀ ਕਰਵਾ ਦਿਆਂਗਾ। ਚੌਧਰੀ ਸਾਹਿਬ, ਤੁਸੀਂ ਕੰਟੀਨਿਊ ਕਰੋ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਡਿਵੈਲਪਮੈਂਟ ਦੇ ਬਾਰੇ ਗਲ ਕਹਿ ਰਿਹਾ ਸੀ। ਡਿਵੈਲਪਮੈਂਟ ਦਾ ਮਤਲਬ ਹੈ ਕਿ ਕੰਟਰੀ ਦੀ ਅਤੇ ਸਾਰੇ ਸੂਬਿਆਂ ਦੀ ਡਿਵੈਲਪਮੈਂਟ। ਅਸੀਂ ਤਾਂ ਇਹ ਕੋਸ਼ਿਸ਼ ਕੀਤੀ ਕਿ ਪੰਜਾਬ ਤਰੱਕੀ ਕਰੇ। ਮੇਰੇ ਸਾਹਮਣੇ ਬੈਠੇ ਵਜ਼ਾਰਤ ਦੇ ਮੈਂਬਰ ਸਾਹਿਬਾਨ ਜਦੋਂ ਆਖਰੀ ਦਿਨਾਂ ਵਿੱਚ ਸਨ ਤਾਂ ਇਹ ਸੌ ਕਰੋੜ ਰੁਪਏ ਦਾ ਪਲਾਨ ਛੱਡ ਗਏ ਸਨ। ਇਹ ਪਲਾਨ 257 ਕਰੋੜ ਰੁਪਏ ਦਾ ਕਿਸ ਤਰ੍ਹਾਂ ਹੋ ਗਿਆ। ਇਹ ਹੁਣ ਕਹਿੰਦੇ ਹਨ ਕਿ ਡੈਫੀਸਿਟ ਫਾਇਨਾਂਨਸਿੰਗ ਕੀਤੀ ਹੈ। ਮੈਂ ਕਹਾਂਗਾ ਕਿ ਇਹ ਪਲਾਨ ਨੂੰ ਛੋਟਾ ਕਰ ਲੈਣ। ਇਹ ਡੈਫੀਸਿਟ ਫਾਇਨਾਂਨਸਿੰਗ ਤਾਂ ਰਿਸੋਰਸਿਜ਼ ਨੂੰ ਰੀਜੈਨਰੇਟ ਕਰਨ ਵਾਸਤੇ ਕੀਤੀ ਗਈ ਸੀ। ਇਹ ਪੈਸਾ ਕੋਈ ਫਾਈਨਾਂਸ ਸੈਕਟਰੀ ਜਾਂ ਫਾਈਨਾਂਸ ਮਨਿਸਟਰ ਆਪਣੇ ਘਰ ਨਹੀਂ ਲੈ ਗਏ। The Finance Minister of the Shadow Cabinet will deal with it tomorrow or day after tomorrow. He will give the facts about it. ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਰੇ ਪ੍ਰੋਗਰਾਮ ਪੰਜਾਬ ਦੀ ਤਰੱਕੀ ਦੇ ਮੁਤੱਲਕ ਸਨ। ਪੰਜਾਬ ਦੀ ਉਸਾਰੀ ਦੀ ਗਲ ਸਾਡੇ ਦਿਲ ਵਿੱਚ ਵਸਦੀ ਹੈ। ਅਸੀਂ ਇਸ ਨੂੰ ਅੱਗੇ ਲਿਜਾਣ ਵਾਸਤੇ ਕੰਮ ਕੀਤਾ ਹੈ। ਸਾਡੇ ਦਿਲ ਵਿੱਚ ਇਹ ਸੀ ਕਿ ਇਥੇ ਨਿਆਂ ਰਹੇ, ਸ਼ਾਂਤੀ ਰਹੇ। ਠੀਕ ਹੈ ਅਸੀਂ ਗਲਤੀਆਂ ਕੀਤੀਆਂ ਹਨ। ਅਸੀਂ ਉਨ੍ਹਾਂ ਦੇ ਲਈ ਹਰ ਥਾਂ ਖੜ੍ਹੇ ਹਾਂ। ਗਲਤੀਆਂ ਇਨਸਾਨ ਕਰਦਾ ਹੈ। ਮੈਂ ਮੈਂਬਰ ਸਾਹਿਬਾਨ ਨੂੰ ਦਰਖਾਸਤ ਕਰਾਂਗਾ ਕਿ ਅਲੈਕਟ੍ਰਿਸਿਟੀ ਦੇ ਰੇਟਸ ਵਿੱਚ ਜਿਹੜੀ ਰਿਡੱਕਸ਼ਨ ਦਿਖਾਈ ਹੈ, ਇਹ ਅਸੀਂ ਕੈਬਨਿਟ ਵਿੱਚ ਪਾਸ ਕੀਤਾ ਸੀ, ਹੁਣ ਇਨ੍ਹਾਂ ਨੇ ਆਪਣੀ ਤਰਫੋਂ ਦਿਖਾਇਆ ਹੈ। ਰਿਕਾਰਡ ਇਹ ਵੇਖ ਲੈਣ। The Finance Minister will bear me out.

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਜਿਸ ਵੇਲੇ ਇਹ ਸਵਰਗਵਾਸ ਹੋਣ ਵਾਲੇ ਸੀ ਤਾਂ ਉਸ ਵੇਲੇ ਕੀਤਾ ਸੀ।

**Chaudhri Balram Jakhar** : A man never dies in a democracy nor the Constitution. It is a false comment on your part.

**ਵਿੱਤ ਮੰਤਰੀ** : ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**Chaudhri Bal Ram Jakhar** : The basic thing remains, I am pleased. I am gratified. The Finance Minister has admitted it. He has supported my contention. That is what I wanted to say.

**ਸਾਥੀ ਰੂਪ ਲਾਲ** : ਪੰਜਾਬੀ ਵਿੱਚ ਬੋਲੋ ਅੰਗਰੇਜ਼ੀ ਬੰਦ ਕਰੋ ।

**ਚੌਧਰੀ ਬਲ ਰਾਮ** : ਤੁਸੀਂ ਮੇਰੀ ਜ਼ਬਾਨ ਬੰਦ ਨਹੀਂ ਕਰ ਸਕਦੇ । ਸਪੀਕਰ ਸਾਹਿਬ, ਇਸ ਤੋਂ ਇਲਾਵਾ ਇੰਡਸਟਰੀਅਲ ਡਿਊਟੀ ਅਸੀਂ ਘਟਾਈ ਸੀ, ਮਾਲੀਆ ਅਸੀਂ ਮੁਆਫ ਕੀਤਾ ਸੀ, ਇਨ੍ਹਾਂ ਨੇ ਨਹੀਂ । ਸਕੂਲ ਅਪਗਰੇਡ ਅਸੀਂ ਕੀਤੇ ਸਨ, ਇਨ੍ਹਾਂ ਨੇ ਨਹੀਂ । ਉਨ੍ਹਾਂ ਸਕੂਲਾਂ ਵਿੱਚ ਇਕੱਲੇ ਮੇਰੇ ਬੱਚੇ ਨਹੀਂ ਸਨ ਪੜ੍ਹਨੇ । ਉਥੇ ਤਾਂ ਜਨਤਾ ਦੇ ਬੱਚੇ ਦਾਖਲ ਹੋਣੇ ਸਨ ।

ਹੁਣ ਮੈਂ ਇਨ੍ਹਾਂ ਦੀਆਂ ਡੈਮੋਕਰੈਟਿਕ ਟਰੈਡੀਸ਼ਨਜ਼ ਵੱਲ ਆਉਂਦਾ ਹਾਂ ਜਿਨ੍ਹਾਂ ਦੇ ਬਾਰੇ ਇਹ ਜ਼ਿਆਦਾ ਸ਼ੋਰ ਪਾਉਂਦੇ ਹਨ । ਮੈਂ ਇਹ ਚੀਜ਼ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ, ਫਿਰੋਜ਼ਪੁਰ ਦੇ ਪਾਰਲੀਮੈਂਟਰੀ ਹਲਕੇ ਦਾ ਚੁਨਾਵ ਹੋਇਆ । ਗਿਣਤੀ ਦੇ ਦੌਰਾਨ, ਆਖਰੀ ਵਕਤ ਜਿਸ ਵੇਲੇ ਪੋਸਟਲ ਬੈਲਟਸ ਦੀ ਗਿਣਤੀ ਚਲ ਰਹੀ ਸੀ ਤਾਂ ਸਾਰੇ ਹਾਊਸ ਨੂੰ ਪਤਾ ਹੈ ਕਿ ਉਥੇ ਕੀ ਹੋਇਆ? ਰੀਪੋਲ ਹੋ ਗਈ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਇਹ ਮਾਮਲਾ ਕੋਰਟ ਵਿੱਚ ਹੈ ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਇਹ ਗਵਰਨਰ ਐਡਰਸ ਦਾ ਹਿੱਸਾ ਨਹੀਂ ।

**ਚੌਧਰੀ ਬਲ ਰਾਮ ਜਾਖੜ** : ਮੈਂ ਆਪਣੀ ਸਪੀਚ ਗਵਰਨਰ ਐਡਰੈਸ ਤਕ ਹੀ ਕਨਫਾਈਨ ਰਖਾਂਗਾ । ਸਪੀਕਰ ਸਾਹਿਬ, ਪ੍ਰਜਾਤੰਤਰ ਦੀ ਗਲ ਹੋ ਰਹੀ ਹੈ ।

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ ।

**ਚੌਧਰੀ ਬਲ ਰਾਮ ਜਾਖੜ**: ਸਪੀਕਰ ਸਾਹਿਬ, ਮੈਂ ਇਹ ਗੱਲ ਇਸ ਕਰਕੇ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਲੋਂ ਕਿਹਾ ਜਾਂਦਾ ਹੈ ਕਿ ਅਸੀਂ ਪਰਜਾਤੰਤਰ ਵਿਚ ਬਿਲੀਵ ਕਰਦੇ ਹਾਂ । ਮੈਂ ਕਹਿੰਦਾ ਹਾਂ ਕਿ ਪਰਜਾ-ਤੰਤਰ ਵਿਚ ਅਸੀਂ ਵਿਸ਼ਵਾਸ ਕਰਦੇ ਹਾਂ । ਜਦੋਂ ਵੀ ਇਲੈਕਟੋਰੇਟ ਨੇ ਕਿਹਾ ਅਸੀਂ ਇਕ ਮਿੰਟ ਨਹੀਂ ਲਗਾਇਆ ਅਸਤੀਫਾ ਦੇ ਦਿੱਤਾ, ਇੰਦਰਾ ਗਾਂਧੀ ਨੇ ਅਸਤੀਫਾ ਦੇ ਦਿੱਤਾ । (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਰੂਲ 90 ਹੈ ਜਿਸ ਦੇ ਮੁਤਾਬਿਕ ਮੈਂਬਰਜ਼ ਬੋਲਣ ਵਾਲੇ ਮੈਂਬਰ ਨੂੰ ਇੰਟਰੱਪਟ ਨਹੀਂ ਕਰ ਸਕਦੇ, ਲੀਡਰ ਆਫ ਦੀ ਆਪੋਜੀਸ਼ਨ ਬੋਲ ਰਹੇ ਹਨ ਔਰ ਮੈਂਬਰਜ਼ ਪੁਆਇੰਟ ਆਫ ਆਰਡਰ ਤੇ ਉਠ ਕੇ ਰਿਪੀ-ਟਿਡਲੀ ਇੰਟਰੱਪਸ਼ਨ ਕਰ ਰਹੇ ਹਨ । ਤੁਹਾਨੂੰ ਇਸ ਚੀਜ਼ ਨੂੰ ਕੰਟਰੋਲ ਕਰਨਾ ਚਾਹੀਦਾ ਹੈ ।

**ਸ਼੍ਰੀ ਸਪੀਕਰ**: ਡਾਕਟਰ ਸਾਹਿਬ, ਤੁਹਾਡਾ ਪੁਆਇੰਟ ਆਫ ਆਰਡਰ ਤਾਂ ਵੈਲਿਡ ਹੈ ਪਰ ਜਦੋਂ ਤੁਸੀਂ ਵੀ ਹਾਊਸ ਨੂੰ ਚਲਾਉਂਦੇ ਸੀ ਤਾਂ ਮੈਂਬਰਜ਼ ਵਿਘਨ ਪਾਉਂਦੇ ਸਨ । ਮਾੜਾ ਮੋਟਾ ਤਾਂ ਵਿਘਨ ਚਲਦਾ ਹੀ ਰਹਿੰਦਾ ਹੈ ।

---

**Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ**: ਮਾੜਾ ਮੋਟਾ ਨਹੀਂ, ਲਗਾਤਾਰ 30 ਦਫਾ ਇੰਟ੍ਰੱਪਸ਼ਨ ਹੋਈ ਹੈ। ਇਸ ਤਰ੍ਹਾਂ ਹਾਊਸ ਨਹੀਂ ਚਲ ਸਕੇਗਾ ਜੇਕਰ ਇੰਟ੍ਰੱਪਸ਼ਨ ਹੁੰਦੀ ਰਹੀ।

**ਚੌਧਰੀ ਬਲ ਰਾਮ ਜਾਖੜ**: ਸਪੀਕਰ ਸਾਹਿਬ, ਹੁਣ ਮੈਂ ਹਰੀਜਨਾਂ ਦੇ ਬਾਰੇ ਦੱਸਦਾ ਹਾਂ। ਅੱਜ ਤੁਸੀਂ ਵੇਖੋ ਕਿ ਦਫਾ 107/151 ਦੇ ਕਿਤਨੇ ਕੇਸ ਹਰੀਜਨਾਂ ਤੇ ਚਲ ਰਹੇ ਹਨ। ਉਨ੍ਹਾਂ ਦਾ ਕਸੂਰ ਕੀ ਹੈ ? ਉਨ੍ਹਾਂ ਤੇ ਯਕਤਰਫਾ ਕੇਸ ਹੋਏ ਹਨ। ਕੀ ਉਨ੍ਹਾਂ ਨੇ ਜਿਰ੍ਹਾ-ਬਕਤਰ ਪਹਿਨੇ ਹੋਏ ਸਨ ?

**ਸ੍ਰੀ ਮਨਮੋਹਨ ਕਾਲੀਆ**: ** ** **

**ਸ੍ਰੀ ਸਪੀਕਰ**: ਇਨ੍ਹਾਂ ਨੂੰ ਮੈਂ ਬੋਲਣ ਵਾਸਤੇ ਇਜਾਜ਼ਤ ਨਹੀਂ ਦਿੱਤੀ ਇਸ ਕਰਕੇ these words should be expunged.

**ਚੌਧਰੀ ਬਲਰਾਮ ਜਾਖੜ**: ਵੇਖੋ ਤੁਸੀਂ ਐਮਰਜੈਂਸੀ ਦੀ ਗੱਲ ਬਾਰ ਬਾਰ ਨਾ ਕਰੋ।

**ਸ੍ਰੀ ਸਪੀਕਰ**: ਚੌਧਰੀ ਸਾਹਿਬ, ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਆਜ਼ਾਦੀ ਸਾਰਿਆਂ ਲਈ ਹੈ, ਵੋਟ ਦੇ ਹੱਕਦਾਰ ਅਸੀਂ ਸਾਰੇ ਹੀ ਹਾਂ, ਔਰ ਬਰਾਬਰ ਹਾਂ ਪਰ ਇਹ ਫਰੀਡਮ ਆਫ ਵੋਟ ਵੀ ਨਹੀਂ ਦੇ ਸਕਦੇ। ਮੁਰਾਰਜੀ ਭਾਈ ਬਾਰ ਬਾਰ ਇਹ ਕਹਿੰਦੇ ਹਨ ਕਿ I want that there should be no fear complex. ਠੀਕ ਹੈ, ਫੀਅਰ ਕੰਪਲੈਕਸ ਖਤਮ ਕਰਨ। ਇਸ ਤਰ੍ਹਾਂ ਦੋ ਤਿੰਨ ਕੇਸ ਹੋਏ ਹਨ। ਉਨ੍ਹਾਂ ਦੀ ਬਾਦਲ ਸਾਹਿਬ ਇਨਕੁਆਇਰੀ ਕਰਵਾ ਕੇ ਵੇਖ ਲੈਣ। ਅੰਮ੍ਰਿਤਸਰ ਵਿਚ ਕੀ ਹੋਇਆ ਹੈ? ਅੱਗੇ ਕਿਸੇ ਵੀ ਇਲੈਕਸ਼ਨ ਵਿਚ ਕਿਸੇ ਵੀ ਪਾਰਟੀ ਨੂੰ ਹਿੰਮਤ ਨਹੀਂ ਪਈ ਕਿ ਕਿਸੇ ਨੂੰ ਕਿਹਾ ਹੋਵੇ ਕਿ ਫਲਾਣੇ ਦਾ ਘਰ ਸਾੜ ਦਿਓ। ਉਥੇ ਇਕ ਆਦਮੀ ਦੇ ਖਿਲਾਫ 302 ਦਾ ਝੂਠਾ ਕੇਸ ਰਜਿਸਟਰ ਕਰਵਾਇਆ ਔਰ ਇਸ ਤਰ੍ਹਾਂ ਘਰ ਨੂੰ ਅੱਗ ਲਗਾ ਦਿੱਤੀ, ਮੈਂ ਸਮਝਦਾ ਹਾਂ ਕਿ ਇਹ ਗੱਲਾਂ ਠੀਕ ਨਹੀਂ। ਇਸ ਤਰ੍ਹਾਂ ਨਾਲ ਯਕੀਨ-ਦਹਾਨੀ ਕੀਤੀ ਗਈ .........

(ਇਸ ਸਮੇਂ ਗਿਆਨੀ ਅਰਜਨ ਸਿੰਘ ਲਿੱਟ ਖੜੇ ਹੋਏ।)

**ਸਰਦਾਰ ਉਮਰਾਓ ਸਿੰਘ**: ਗਿਆਨੀ ਜੀ, ਤੁਸੀਂ ਬੈਠ ਜਾਓ। ਤੁਸੀਂ ਨਹੀਂ ਸਾੜਿਆ। (ਹਾਸਾ)

**ਗਿਆਨੀ ਅਰਜਨ ਸਿੰਘ ਲਿੱਟ**: ** ** **

**Mr. Speaker**: This is no point of order.

ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਇਸ ਤਰ੍ਹਾਂ ਇੰਟਰੱਪਸ਼ਨ ਨਾ ਕਰਨ। ਲੀਡਰ ਆਫ਼ ਦੀ ਆਪੋਜ਼ੀਸ਼ਨ ਆਪਣੇ ਖਿਆਲਾਤ ਪੇਸ਼ ਕਰ ਰਹੇ ਹਨ। ਮੈਂ ਚਾਹਵਾਂਗਾ ਕਿ ਘੱਟੋ ਘੱਟ ਅਸੀਂ ਉਨ੍ਹਾਂ ਦੇ ਖਿਆਲਾਤ ਤਾਂ ਸੁਣ ਲਈਏ। ਲੀਡਰ ਆਫ ਦੀ ਆਪੋਜ਼ੀਸ਼ਨ ਬੋਲ ਰਹੇ ਹਨ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਲੇਕਿਨ ਇਰ-ਰੈਲੇਵੈਂਟ ਨਹੀਂ ਬੋਲਣਾ ਚਾਹੀਦਾ। (ਵਿਘਨ)

**ਚੌਧਰੀ ਬਲਰਾਮ ਜਾਖੜ**: ਮੈਂ ਇਰ-ਰੈਲੇਵੈਂਟ ਨਹੀਂ ਬੋਲ ਰਿਹਾ, ਸਪੀਕਰ ਸਾਹਿਬ। ਇਕ ਸੱਜਣ ਨੇ ਕਿਹਾ ਹੈ ਕਿ ਕਹਿਣ ਵਾਸਤੇ ਹਿੰਮਤ ਦੀ ਲੋੜ ਹੈ ਲੇਕਿਨ ਸੁਣਨ ਵਾਸਤੇ ਉਸ ਤੋਂ ਵੀ ਜ਼ਿਆਦਾ ਹਿੰਮਤ ਦੀ ਲੋੜ ਹੈ। ਹਿੰਮਤ ਵਾਲਾ ਹੀ ਕਹਿ ਸਕਦਾ ਹੈ ਔਰ ਹਿੰਮਤ ਵਾਲਾ ਹੀ ਸੁਣ ਸਕਦਾ ਹੈ। ਹੁਣ ਇਹ ਸੁਣਨ। ਇਹ ਵੀ ਸੁਣਾਉਣ, ਅਸੀਂ ਸੁਣਾਂਗੇ।

**Expunged as ordered by the Chair.

[ਚੌਧਰੀ ਬਲ ਰਾਮ ਜਾਖੜ]

ਤੋਂ, ਸਪੀਕਰ ਸਾਹਿਬ, ਕੋਈ 3½ ਕਿਲੋਮੀਟਰ ਜਲੂਸ ਜਾ ਕੇ ਅੱਗ ਲਗਾਉਂਦਾ ਹੈ। 40 ਦਿਨਾਂ ਦਾ ਬੱਚਾ ਕਮਰੇ ਵਿਚ ਹੈ। ਮਾਂ ਉਸ ਦੇ ਪਾਸ ਨਹੀਂ ਹੈ। ਕੋਈ ਪੜੋਸੀ ਉਸ ਨੂੰ ਬਚਾਉਂਦਾ ਹੈ। ਫਿਰ ਫਾਇਰ ਬਰਗੇਡ ਵਾਲੇ ਗਏ, ਪਰ ਉਹ ਲੇਟ ਗਏ (ਸ਼ੇਮ ਸ਼ੇਮ) ਇਸ ਤਰ੍ਹਾਂ ਦਾ ਜ਼ੁਲਮ ਤੇ ਤਸ਼ੱਦਦ ਕੀਤਾ ਹੈ। ਇਸ ਤਰ੍ਹਾਂ ਕੱਲ ਨੂੰ ਤੁਹਾਡੇ ਨਾਲ ਵੀ ਹੋ ਸਕਦਾ ਹੈ, ਕਿਸੇ ਨਾਲ ਵੀ ਹੋ ਸਕਦਾ ਹੈ।

**ਸਰਦਾਰ ਸਰੂਪ ਸਿੰਘ** : ** ** ** **

**ਸ਼੍ਰੀ ਸਪੀਕਰ**: ਇਹ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਬਲਰਾਮ ਜਾਖੜ** : ਫਿਰ, ਸਪੀਕਰ ਸਾਹਿਬ, ਜਿਹੜੇ ਬੰਦੇ ਪਕੜੇ ਗਏ ਹਨ, ਉਹ ਵੀ ਦੂਜੇ ਹਨ, ਅਸਲ ਨਹੀਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਥਰੂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹ ਇਨ੍ਹਾਂ ਦੀ ਇਜ਼ਤ ਦਾ ਸਵਾਲ ਹੈ, ਹਾਊਸ ਦੀ ਇਜ਼ਤ ਦਾ ਸਵਾਲ ਹੈ, ਪੰਜਾਬ ਦੀ ਇਜ਼ਤ ਦਾ ਸਵਾਲ ਹੈ। ਸਪੀਕਰ ਸਾਹਿਬ, ਪਟਿਆਲੇ ਵਿਚ ਕਲ੍ਹ ਕੀ ਹੋਇਆ ਹੈ? ਸ੍ਰੀ ਪ੍ਰੇਮ ਗੁਪਤਾ ਜੀ ਦੇ ਸਰੀਰ ਤੇ ਲਾਠੀਆਂ ਦੇ ਅਜੇ ਵੀ ਨਿਸ਼ਾਨ ਹਨ। (ਸ਼ੇਮ ਸ਼ੇਮ) ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ।

ਹੁਣ, ਸਪੀਕਰ ਸਾਹਿਬ, ਮੈਂ ਇਕ ਸਪੈਸ਼ਲ ਵਾਕਿਆ ਦੱਸਣ ਲਗਾ ਹਾਂ। ਪਿੰਡ 'ਖੰਡਾ ਹਲਾਂ' ਜਿਹੜਾ ਕਿ ਮੁਕਤਸਰ ਥਾਣੇ ਵਿਚ ਹੈ, ਉਥੋਂ ਦਾ ਥਾਨੇਦਾਰ, ਸ੍ਰੀ ਭਗਤ ਰਾਮ, ਇਕ ਹਰੀਜਨ ਲੜਕੀ ਦਿਨੇ ਹੀ ਲੈ ਕੇ ਗਿਆ ਹੈ। ਉਸ ਨੂੰ ਰਾਤ ਪਤਾ ਨਹੀਂ ਕਿ ਕਿਥੇ ਰਖਿਆ। ਇਸ ਤਰ੍ਹਾਂ ਨਾਲ ਸਾਰਾ ਕੁਝ ਹੁੰਦਾ ਹੈ। ਮੈਂ ਹਾਊਸ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ we are the guardians of Punjab public. ਅਸੀਂ ਉਨ੍ਹਾਂ ਦੇ ਹਿਤਾਂ ਦੇ ਰਾਖੇ ਹਾਂ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਗਰੀਬ ਕਿਸਾਨਾਂ ਦਾ, ਹਰੀਜਨ ਮਜ਼ਦੂਰਾਂ ਦਾ ਖਿਆਲ ਕਰਨਾ ਚਾਹੀਦਾ ਹੈ। ਤੁਸੀਂ ਭਲੇ ਬੰਦੇ ਹੋ। ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਇਸ ਚੀਜ਼ ਨੂੰ ਆਪਣੇ ਹੱਥ ਵਿਚ ਲਵੋਗੇ। ਮੈਂ ਅੰਮ੍ਰਿਤਸਰ ਗਿਆ, ਉਥੇ ਦਾ ਨਜ਼ਾਰਾ ਇਸ ਤਰ੍ਹਾਂ ਦਾ ਸੀ ਕਿ ਬਿਆਨ ਨਹੀਂ ਕੀਤਾ ਜਾ ਸਕਦਾ। ਕਿਸ ਤਰ੍ਹਾਂ ਨਾਲ ਲੋਕਾਂ ਨੂੰ ਭੜਕਾਇਆ ਗਿਆ। ਜਦੋਂ ਪੰਜਾਬੀ ਸੂਬਾ ਬਣਿਆ ਸੀ ਤਾਂ ਇਹੀ ** ਭਰਾ ਸਨ ਜਿਨ੍ਹਾਂ ਨੇ ਪਾਨੀਪਤ ਵਿਚ ਕਾਂਗਰਸੀ ਵਰਕਰ ਨੂੰ ਅੰਦਰ ਸਾੜ ਦਿੱਤਾ ਸੀ। (ਇੰਟਰੱਪਸ਼ਨ)

**ਆਬਕਾਰੀ ਤੇ ਕਰ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਪਾਨੀਪਤ ** ਅੱਗ ਲਾਉਣ ਬਾਰੇ ਕਿਹਾ ਹੈ, ਇਹ ਸਪੀਚ ਵਿਚੋਂ ਕਢਾ ਦਿੱਤਾ ਜਾਣਾ ਚਾਹੀਦਾ ਹੈ। ਕੋਰਟ ਵਿਚ ਵੀ ਇਹ ਕੇਸ ਗਲਤ ਸਾਬਿਤ ਹੋ ਚੁਕਾ ਹੈ ਔਰ ਕੋਰਟ ਆਪਣਾ ਫੈਸਲਾ ਦੇ ਚੁਕੀ ਹੈ। ਇਹ ਗਲਤ ਇਲਜ਼ਾਮ ਲਗਾਉਂਦੇ ਹਨ।

**Mr. Speaker** : The word ** should be expunged.

**ਚੌਧਰੀ ਬਲ ਰਾਮ ਜਾਖੜ**: ਸਪੀਕਰ ਸਾਹਿਬ, ਮੇਰੇ ਪਾਸੋਂ ਇਹ ਗਲਤੀ ਹੋ ਗਈ ਹੈ, ਜਨਸੰਘ ਤਾਂ ਹੁਣ ਰਿਹਾ ਨਹੀਂ ਹੈ। Sorry sir.

ਆਖਿਰ ਵਿਚ ਮੈਂ ਚੀਫ ਮਨਿਸਟਰ ਸਾਹਿਬ ਨੂੰ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਦੁਨੀਆਂ ਵਿਚ ਬੂਟ ਪਾਲਿਸ਼ ਕਰਨ ਵਾਲੇ ਬਹੁਤ ਹੁੰਦੇ ਹਨ, ਅਸੀਂ ਵੀ ਕੁਝ ਮਜ਼ਾ ਚੱਖ ਲਿਆ ਹੈ, ਤੁਸੀਂ ਵੀ ਹੁਸ਼ਿਆਰ ਰਹਿਣਾ, ਤੁਹਾਡੇ ਵੀ ਆਲੇ ਦੁਆਲੇ ਲੋਕ ਇਕੱਠੇ ਹੋ ਜਾਣਗੇ। ਇੰਨਾ ਕਹਿੰਦਾ ਹੋਇਆ ਮੈਂ ਖਤਮ ਕਰਦਾ ਹਾਂ।

---

**Expunged as ordered by the Chair.

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾਸਾਂਸੀ) : ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਭਾਸ਼ਨ ਨਾਲ ਇਤਫਾਕ ਕਰਦਾ ਹਾਂ ਕਿ ਪੰਜਾਬ ਦੀ ਮੌਜੂਦਾ ਸਰਕਾਰ ਜਮਹੂਰੀਅਤ ਨੂੰ ਬਚਾਉਣ ਵਾਸਤੇ ਅਤੇ ਦੇਸ਼ ਦੀ ਸ਼ਹਿਰੀ ਆਜ਼ਾਦੀ ਨੂੰ ਮੁੜ ਬਹਾਲ ਕਰਨ ਵਾਸਤੇ ਇਕ ਲੰਮੀ ਅਤੇ ਮੁਸੱਲਸਲ ਜੱਦੋ ਜਹਿਦ ਤੋਂ ਬਾਅਦ ਬਣੀ ਹੈ। ਮੈਂ ਸਮਝਦਾ ਹਾਂ ਕਿ ਤਕਰੀਬਨ ਪੌਣੇ ਦੋ ਸਾਲ ਦੇ ਅਰਸੇ ਵਿਚ ਜਦ ਕਿ ਦੇਸ਼ ਦੇ ਅੰਦਰ ਸ਼ਹਿਰੀ ਆਜ਼ਾਦੀ ਨੂੰ ਖਤਮ ਕਰਨ ਵਾਸਤੇ ਬੜੇ ਭਾਰੀ ਵਾਰ ਹੋ ਰਹੇ ਸਨ, ਉਸ ਵੇਲੇ ਕੁਝ ਲੋਕ, ਕੁਝ ਪਾਰਟੀਆਂ ਆਪਣੇ ਹੱਕਾਂ ਦੀ ਰਾਖੀ ਲਈ ਮੈਦਾਨ ਵਿਚ ਆਈਆਂ ਅਤੇ ਉਨ੍ਹਾਂ ਨੇ ਕੀ ਕੀ ਕੁਰਬਾਨੀਆਂ ਦਿਤੀਆਂ, ਇਹ ਸਭ ਨੂੰ ਪਤਾ ਹੈ। ਐਮਰਜੈਂਸੀ ਵੇਲੇ ਸਾਡੇ ਆਪਣੇ ਦੇਸ਼ ਵਿਚ ਇਹ ਹਾਲਤ ਪੈਦਾ ਹੋਈ ਹੋਈ ਸੀ ਕਿ :

> ਨਾ ਤੜਪਨੇ ਕੀ ਇਜਾਜ਼ਤ ਹੈ ਨਾ ਫਰਿਆਦ ਕੀ ਹੈ,
> ਘੁੱਟ ਕੇ ਮਰ ਜਾਊਂ ਯਹੀ ਮਰਜ਼ੀ ਮੇਰੇ ਸੈਯਾਦ ਕੀ ਹੈ।

ਮੈਂ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ ਜ਼ਮਾਨੇ ਵਿਚ ਸੰਜੇ ਗਾਂਧੀ ਜਿਸ ਦੀ ਨਾ ਕੋਈ ਪਬਲਿਕ ਪੋਜ਼ੀਸ਼ਨ ਸੀ ਅਤੇ ਨਾ ਕੋਈ ਉਹ ਹਿੰਦੁਸਤਾਨ ਦਾ ਕੋਈ ਇੰਪਾਰਟੈਂਟ ਵਿਅਕਤੀ ਸੀ, ਨਾ ਕੋਈ ਉਸ ਦੀ ਆਫ਼ੀਸ਼ਲ ਹਸਤੀ ਸੀ, ਜਦੋਂ ਉਹ ਪੰਜਾਬ ਦੀ ਧਰਤੀ ਤੇ ਕਦਮ ਰਖਦਾ ਸੀ ਤਾਂ ਇਹ ਸਾਰੇ ਦੇ ਸਾਰੇ ਕਾਂਗਰਸੀ ਅਤੇ ਇਨ੍ਹਾਂ ਦੇ ਵਜ਼ੀਰ ਉਸ ਦੇ ਅੱਗੇ ਝੁਕਦੇ ਸਨ। ਕਾਂਗਰਸ ਦੀ ਸਰਕਾਰ ਨੇ ਸੰਜੇ ਗਾਂਧੀ ਤੇ ਇੰਨਾ ਰੁਪਿਆ ਖਰਚ ਕੀਤਾ ਕਿ ਖਜ਼ਾਨਾ ਹੀ ਖਾਲੀ ਕਰ ਦਿਤਾ। ਜਦੋਂ ਉਹ ਅਜਨਾਲਾ ਵਿਚ ਆਇਆ ਤਾਂ ਪੰਡਾਲ ਵਿਚ ਗਿਆਨੀ ਜ਼ੈਲ ਸਿੰਘ, ਪੰਜਾਬ ਦੇ ਉਸ ਵੇਲੇ ਦੇ ਮੁੱਖ ਮੰਤਰੀ ਅਤੇ ਸੈਂਟਰ ਦੇ ਉਸ ਵੇਲੇ ਦੇ ਟਰਾਂਸਪੋਰਟ ਮੰਤਰੀ, ਸਰਦਾਰ ਗੁਰਦਿਆਲ ਸਿੰਘ ਢਿਲੋਂ ਘੁਟਵੀਆਂ ਪਜਾਮੀਆਂ ਪਾ ਕੇ ਉਸ ਦੇ ਅਗੇ ਪਿਛੇ ਫਿਰਦੇ ਸਨ ਜਿਸ ਤਰ੍ਹਾਂ ਕਿ ਇਕ ਸੰਤਰੀ ਅਫਸਰਾਂ ਦੇ ਅਗੇ ਪਿਛੇ ਘੁੰਮਦਾ ਹੈ। ਇਨ੍ਹਾਂ ਕਾਂਗਰਸ ਵਾਲਿਆਂ ਨੂੰ ਇਸ ਗ਼ੱਲ ਦਾ ਅਹਿਸਾਸ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਨੇ ਮੁਲਕ ਵਿਚ ਕਿਹੋ ਜਿਹੇ ਹਾਲਾਤ ਪੈਦਾ ਕੀਤੇ ਹੋਏ ਸਨ ਅਤੇ ਇਨ੍ਹਾਂ ਨੇ ਦੇਸ਼ ਦਾ ਕਿੰਨਾ ਨੁਕਸਾਨ ਕੀਤਾ। ਇਸ ਗਵਰਨਮੈਂਟ ਨੂੰ ਆਫਿਸ ਸੰਭਾਲੇ ਹੋਏ ਅਜੇ ਥੋੜ੍ਹੇ ਹੀ ਦਿਨ ਹੋਏ ਹਨ, ਪਰ ਪੰਜਾਬ ਦੇ ਅੰਦਰ ਅਤੇ ਸਾਰੇ ਹਿੰਦੁਸਤਾਨ ਦੇ ਅੰਦਰ ਲੋਕਾਂ ਨੂੰ ਉਨ੍ਹਾਂ ਦੇ ਹਕੂਕ ਵਾਪਸ ਮਿਲ ਗਏ ਹਨ ਅਤੇ ਡੈਮੋਕਰੈਟਿਕ ਢੰਗ ਨਾਲ ਹਰ ਕੋਈ ਐਜੀਟੇਸ਼ਨ ਵੀ ਕਰ ਰਿਹਾ ਹੈ, ਜਲੂਸ ਵੀ ਕੱਢ ਰਿਹਾ ਹੈ। ਅੱਜ ਇਹ ਜੈ ਇੰਦਰ ਸਿੰਘ ਦਾ ਜ਼ਿਕਰ ਕਰਦੇ ਹਨ। ਜੇ ਐਮਰਜੈਂਸੀ ਹੁੰਦੀ ਤਾਂ ਇਸ ਬਾਰੇ ਕੋਈ ਆਦਮੀ ਬੋਲ ਤਕ ਨਹੀਂ ਸੀ ਸਕਦਾ, ਪਰ ਹੁਣ ਤਾਂ ਤੁਹਾਨੂੰ ਹਰ ਗੱਲ ਡੈਮੋਕਰੇਟਿਕ ਤਰੀਕੇ ਨਾਲ ਕਰਨ ਦੀ ਇਜਾਜ਼ਤ ਹੈ। ਅਖ਼ਬਾਰਾਂ ਵਿਚ ਖ਼ਬਰ ਛਪੀ ਹੈ, ਤੁਸੀਂ ਹਰ ਗਲ ਕਹਿ ਸਕਦੇ ਹੋ, ਇਸ ਵੇਲੇ ਨਵੀਂ ਹਾਲਤ ਪੈਦਾ ਹੋਈ ਹੈ ਅਤੇ ਤੁਹਾਨੂੰ ਇਸ ਸਾਰੀ ਚੀਜ਼ ਨੂੰ ਵੈੱਲਕਮ ਕਰਨਾ ਚਾਹੀਦਾ ਹੈ। ਇਸ ਸਰਕਾਰ ਨੇ ਤੁਹਾਨੂੰ ਬੋਲਣ ਦੀ ਇਜਾਜ਼ਤ ਦਿਤੀ ਹੈ; ਤੁਸੀਂ ਕਸੂਰਵਾਰ ਨਹੀਂ ਹੋ ਤਾਂ ਦੱਸੋ। ਇਸ ਸਰਕਾਰ ਨੇ ਤਾਂ ਅਜੇ 42ਵੀਂ ਕੰਸਟੀਚਿਊਸ਼ਨ ਅਮੈਂਡਮੈਂਟ ਖਤਮ ਕਰਨੀ ਹੈ, ਮੀਸਾ ਦਾ ਕਾਨੂੰਨ ਖਤਮ ਕਰਨਾ ਹੈ ਜਿਸ ਦੇ ਨਾਲ ਕਿ ਕਈ ਬੰਦੇ ਜਿਹੜੇ ਕਿ ਅਜੇ ਤਕ ਵੀ ਜੇਲ੍ਹਾਂ ਵਿਚ ਹਨ, ਉਨ੍ਹਾਂ ਨੂੰ ਰਿਹਾਅ ਕਰਨ ਦਾ ਸਵਾਲ ਹੈ। ਮੈਂ ਪੰਜਾਬ ਦੇ ਚੀਫ਼ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਪੰਜਾਬ ਦੀਆਂ ਜੇਲ੍ਹਾਂ ਵਿਚ ਅਜੇ ਵੀ ਕਈ ਸਾਥੀ ਹਨ, ਇਸ ਕਰਕੇ ਬਦਲੇ ਹੋਏ ਹਾਲਾਤ ਦੇ ਮੁਤਾਬਿਕ ਜੇ ਉਨ੍ਹਾਂ ਤੇ ਮੁਕਦਮੇ ਚਲਦੇ ਹਨ ਤਾਂ ਉਹ ਵਾਪਿਸ ਲੈ ਲੈਣੇ ਚਾਹੀਦੇ ਹਨ ਅਤੇ ਉਨ੍ਹਾਂ ਨੂੰ ਰਿਹਾਅ ਕਰ ਦੇਣਾ ਚਾਹੀਦਾ ਹੈ ਅਤੇ ਇਕ ਚੰਗਾ ਵਾਤਾਵਰਨ ਇਥੇ ਪੈਦਾ ਕਰਨਾ ਚਾਹੀਦਾ ਹੈ। ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 30 ਸਾਲ ਤੱਕ ਕਾਂਗਰਸ ਪਾਰਟੀ ਨੇ ਇਸ ਦੇਸ਼ ਤੇ ਰਾਜ ਕੀਤਾ, ਪਰ ਇਸ ਤਰ੍ਹਾਂ ਇਨ੍ਹਾਂ ਨਾਲ ਕਦੇ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਨਹੀਂ ਹੋਇਆ ਕਿ ਬਾਘਾ ਬਾਰਡਰ ਤੋਂ ਲੈ ਕੇ ਕੱਲਕਤੇ ਤਕ ਪਾਰਲੀਆਮੈਂਟ ਦੇ ਇਲੈਕਸ਼ਨ ਵਿਚ ਇਨ੍ਹਾਂ ਨੂੰ ਇਕ ਵੀ ਸੀਟ ਨਾ ਮਿਲੀ ਹੋਵੇ। ਲੋਕਾਂ ਨੇ ਇਨ੍ਹਾਂ ਦੇ 30 ਸਾਲਾਂ ਦੇ ਰਾਜ ਨੂੰ ਖਤਮ ਕਰਕੇ ਪਰੇ ਸੁਟਿਆ ਕਿਉਂਕਿ ਐਮਰਜੈਂਸੀ ਦੇ ਦੌਰਾਨ ਲੋਕ ਬਹੁਤ ਦੁਖੀ ਸੀ ਅਤੇ ਇਸ ਕਾਰਨ ਲੋਕਾਂ ਦੇ ਮਨਾਂ ਵਿਚ ਕਾਂਗਰਸ ਸਰਕਾਰ ਤੋਂ ਨਫਰਤ ਹੋ ਗਈ ਸੀ ਅਤੇ ਉਨ੍ਹਾਂ ਦੇ ਦਿਲਾਂ ਵਿਚ ਗੁੱਸਾ ਪੈਦਾ ਹੋ ਗਿਆ ਸੀ। ਉਸ ਨਫਰਤ ਅਤੇ ਗੁੱਸੇ ਦਾ ਇਜ਼ਹਾਰ ਲੋਕਾਂ ਨੇ ਪਿਛਲੇ ਇਲੈਕਸ਼ਨ ਵਿਚ ਕੀਤਾ। ਸੈਕੰਡ ਵਰਲਡ ਵਾਰ 1946 ਵਿਚ ਜਦੋਂ ਖਤਮ ਹੋਈ ਤਾਂ ਦੇਸ਼ ਦੇ ਅੰਦਰ ਕਈ ਡੈਮੋਕਰੈ-ਟਿਕ ਮੂਵਮੈਂਟਸ ਉਠਣ ਲੱਗੀਆਂ। ਅੰਗਰੇਜ਼ਾਂ ਦੇ ਨਾਲ ਆਜ਼ਾਦੀ ਦੇ ਸਵਾਲ ਤੇ ਇਨ੍ਹਾਂ ਨੇ ਸਮਝੌਤਾ ਕੀਤਾ ਅਤੇ ਮੇਰੇ ਦੇਸ਼ ਦੇ ਦੋ ਟੁਕੜੇ ਹੋ ਗਏ ਅਤੇ 1947 ਵਿਚ ਅੰਗਰੇਜ਼ਾਂ ਨੇ ਫਿਰਕਾਪਰਸਤੀ ਦੀ ਅਗ ਵਿਚ ਮੇਰੇ ਦੇਸ਼ ਨੂੰ ਝੋਂਕ ਦਿਤਾ ਜਿਸ ਦੇ ਕਾਰਨ ਦੇਸ਼ ਦਾ ਬਹੁਤ ਨੁਕਸਾਨ ਹੋਇਆ। ਫਿਰ ਪਿਛਲੇ 30 ਸਾਲਾਂ ਵਿਚ ਇਸ ਕਾਂਗਰਸ ਪਾਰਟੀ ਨੇ ਦੇਸ਼ ਵਿਚ ਇਸ ਤਰੀਕੇ ਨਾਲ ਰਾਜ ਕੀਤਾ ਕਿ ਲੋਕ ਬਹੁਤ ਤੰਗ ਹੋਏ। ਐਮਰਜੈਂਸੀ ਦੇ ਦੌਰਾਨ ਇਨ੍ਹਾਂ ਦੀ ਸਰਕਾਰ ਨੇ ਲੋਕਾਂ ਦੇ ਸ਼ਹਿਰੀ ਹਕੂਕ ਖਤਮ ਕਰ ਦਿਤੇ, ਬਗੈਰ ਮੁਕਦਮੇ ਚਲਾਏ ਲੋਕਾਂ ਨੂੰ ਜੇਲ੍ਹਾਂ ਵਿਚ ਸੁਟ ਦਿਤਾ; ਜਿਸ ਦਾ ਨਤੀਜਾ ਅੱਜ ਇਨ੍ਹਾਂ ਵੀਰਾਂ ਦੇ ਸਾਹਮਣੇ ਹੈ।

ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਵਾਲਿਆਂ ਨੂੰ ਨਵੀਂ ਸਰਕਾਰ ਵੈਲ-ਕਮ ਕਰਨੀ ਚਾਹੀਦੀ ਹੈ ਅਤੇ ਇਸ ਨੂੰ ਸਪੋਰਟ ਕਰੋ, ਕਰੀਟੀਕਲੀ ਸਪੋਰਟ ਕਰੋ, ਲੇਕਿਨ ਬਗੈਰ ਮਤਲਬ ਤੋਂ ਕਰੀਟਿਸਾਈਜ਼ ਨਾ ਕਰੋ। ਖਾਸ ਕਰ ਮੈਂ ਆਪਣੇ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦੇ ਸਾਥੀਆਂ ਨੂੰ ਕਹਾਂਗਾ ਕਿ ਉਹ ਵੀ ਇਨ੍ਹਾਂ ਦਾ ਸਾਥ ਛੱਡ ਦੇਣ, ਅਤੇ ਇਨ੍ਹਾਂ ਵਿਚੋਂ ਨਿਕਲਣ ਦੀ ਕੋਸ਼ਿਸ਼ ਕਰਨ (ਟਰੈਜ਼ਰੀ ਬੈਂਚਾਂ ਵਲੋਂ ਥੰਪਿੰਗ)।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡੈਮੋਕਰੇਸੀ ਕਾਹਦੀ ਹੈ?

**ਕਾਮਰੇਡ ਦਲੀਪ ਸਿੰਘ ਟਪਿਆਲਾ** : ਡੈਮੋਕਰੇਸੀ ਤਾਂ ਹੁਣ ਹੈ, ਡੈਮੋਕਰੇਸੀ ਦੇ ਮਾਇਨੇ ਕੱਢਣ ਦੀ ਕੋਸ਼ਿਸ਼ ਕਰੋ। ਸੋ, ਮੈਂ ਰਿਕੁਐਸਟ ਕਰਾਂਗਾ ਕਿ ਪੰਜਾਬ ਦੇ ਲੋਕਾਂ ਨੂੰ ਸਾਹਮਣੇ ਰਖ ਕੇ ਸਰਕਾਰ ਤੇ ਨੁਕਤਾ ਚੀਨੀ ਕੀਤੀ ਜਾਣੀ ਚਾਹੀਦੀ ਹੈ. ਨੁਕਤਾਚੀਨੀ ਵਾਸਤੇ ਨੁਕਤਾਚੀਨੀ ਨਾ ਕਰੋ।

11.40 ਸਵੇਰੇ | (ਇਸ ਸਮੇਂ ਸਰਦਾਰ ਮਨਮੋਹਨ ਸਿੰਘ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸ਼੍ਰੀ ਸਭਾਪਤੀ** : ਤੁਸੀਂ ਇਨ੍ਹਾਂ ਦਾ ਜ਼ਿਕਰ ਨਾ ਕਰੋ, ਇਨ੍ਹਾਂ ਨੇ ਤਾਂ ਰੋਈ ਜਾਣਾ ਹੈ, ਇਨ੍ਹਾਂ ਦੀ ਗੱਲ ਛੱਡੋ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਜਿਥੋਂ ਤਕ ਸਾਡਾ ਤੁਅੱਲਕ ਹੈ, ਅਸੀਂ ਗੌਰਮਿੰਟ ਨੂੰ ਸਪੋਰਟ ਕਰਨਾ ਚਾਹੁੰਦੇ ਹਾਂ ਅਤੇ ਗੌਰਮਿੰਟ ਦੀ ਸਪੋਰਟ ਸਾਡੀ ਤਰਫੋਂ ਜਾਰੀ ਰਹੇਗੀ ਜੇ ਗੌਰਮਿੰਟ ਦੀ ਕਥਨੀ ਅਤੇ ਕਰਨੀ ਵਿਚ ਫਰਕ ਹੋਵੇਗਾ ਤਾਂ ਨੁਕਤਾਚੀਨੀ ਜ਼ਰੂਰ ਹੋਵੇਗੀ ਅਤੇ ਸਖ਼ਤੀ ਹੋਵੇਗੀ ਅਤੇ ਉਸ ਵੇਲੇ ਦੇ ਹਾਲਾਤ ਦੇ ਮੁਤਾਬਿਕ ਸੋਚਾਂਗੇ ਕਿ ਅਸੀਂ ਸਪੋਰਟ ਦੇਣੀ ਹੈ ਕਿ ਨਹੀਂ (ਵਿਘਨ) ਲੇਕਿਨ ਹੁਣ ਦੇ ਹਾਲਾਤ ਇਹ ਮੰਗ ਕਰਦੇ ਹਨ ਕਿ ਕਾਂਗਰਸ ਦੇ ਮੈਂਬਰਜ਼ ਵੀ ਸਰਕਾਰ ਦੀ ਪੂਰੀ ਸਪੋਰਟ ਕਰਨ।

**ਚੌਧਰੀ ਸੁੰਦਰ ਸਿੰਘ** : ** ** **

**Expunged as ordered by the Chair.

**Mr. Chairman** : This is no point of order.

**ਕਾਮਰੇਡ ਦਲੀਪ ਸਿੰਘ ਟਪਿਆਲਾ** : ਚੇਅਰਮੈਨ ਸਾਹਿਬ, ਜਿਥੋਂ ਤਕ ਟਿਊਬਵੈਲਾਂ ਦਾ ਤੁਅੱਲਕ ਹੈ, 3,000 ਕਿਲੋਮੀਟਰ ਤਕ ਸੜਕਾਂ ਬਣਾਉਣ ਦਾ ਤੁਅੱਲਕ ਹੈ, ਪਾਣੀ ਸਪਲਾਈ ਕਰਨ ਦਾ ਤੁਅੱਲਕ ਹੈ ਜਾਂ ਹਰੀਜਨਾਂ ਨੂੰ ਬਗੈਰ ਸੂਦ ਦੇ ਕਰਜ਼ੇ ਦੇਣ ਦਾ ਤੁਅੱਲਕ ਹੈ ਇਹ ਐਸੇ ਕਦਮ ਹਨ ਜਿਨ੍ਹਾਂ ਨੂੰ ਅਸੀਂ ਵੈਲਕਮ ਕਰਦੇ ਹਾਂ। ਲੇਕਿਨ ਕੁਝ ਗਲਾਂ ਐਸੀਆਂ ਹਨ ਜਿਨ੍ਹਾਂ ਦਾ ਕਿ ਗਵਰਨਰ ਐਡਰੈਸ ਵਿਚ ਬਿਲਕੁਲ ਜ਼ਿਕਰ ਨਹੀਂ ਕੀਤਾ ਗਿਆ, ਜਿਵੇਂ ਕਿ ਹੈਲਥ, ਐਜੂਕੇਸ਼ਨ ਜਾਂ ਲੋਕਲ ਬਾਡੀਜ਼ ਹਨ । ਇਸ ਬਾਰੇ ਮੈਂ ਰੂਲਿੰਗ ਪਾਰਟੀ ਨੂੰ ਕਹਾਂਗਾ ਐਜੂਕੇਸ਼ਨ, ਹੈਲਥ ਅਤੇ ਲੋਕਲ ਬਾਡੀਜ਼ ਵਲ ਇਹ ਹੋਰ ਜ਼ਿਆਦਾ ਧਿਆਨ ਦੇਣ ਦੀ ਕੋਸ਼ਿਸ਼ ਕਰਨ।

ਇਕ ਗੱਲ ਮੈਂ ਐਜੂਕੇਸ਼ਨ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਐਜੂਕੇਸ਼ਨ ਦਾ ਤੁਅੱਲਕ ਹੈ, ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਵਿਚ ਬੜੀ ਦੇਰ ਤੋਂ ਪੁਰਾਣਾ ਸਿਸਟਮ ਚਲਦਾ ਆ ਰਿਹਾ ਹੈ। ਐਜੂਕੇਸ਼ਨ ਵਾਸਤੇ ਕੋਈ ਕੰਪਰੀਹੈਂਸਿਵ ਪਾਲਿਸੀ ਨਹੀਂ ਬਣਾਈ ਗਈ। ਓਲਡ ਪੈਟਰਨ ਆਫ਼ ਐਜੂਕੇਸ਼ਨ ਹੀ ਚਲਦਾ ਰਿਹਾ ਹੈ ਜਾਂ ਫਿਰ ਹਾਇਰ ਸਕੈਂਡਰੀ ਐਜੂਕੇਸ਼ਨ ਚਲਿਆ ਹੈ। ਹੁਣ ਜਿਹੜਾ 10+2+3 ਦਾ ਫਾਰਮੂਲਾ ਸਾਡੇ ਸਾਹਮਣੇ ਆਇਆ ਹੈ, ਮੈਂ ਸਮਝਦਾ ਹਾਂ ਕਿ ਇਹ ਵੀ ਕੋਈ ਕੰਪਰੀਹੈਂਸਿਵ ਫਾਰਮੂਲਾ ਨਹੀਂ। ਇਸ ਵਾਸਤੇ ਮੈਂ ਐਜੂਕੇਸ਼ਨ ਮਨਿਸਟਰ ਨੂੰ ਅਰਜ਼ ਕਰਾਂਗਾ ਕਿ ਉਹ ਕੋਈ ਐਜੂਕੇਸ਼ਨ ਵਾਸਤੇ ਕੰਪਰੀਹੈਂਸਿਵ ਪਾਲਿਸੀ ਬਣਾਉਣ ਜਿਸ ਨਾਲ ਕਿ ਐਜੂਕੇਸ਼ਨ ਦਾ ਪ੍ਰਬੰਧ ਚੰਗਾ ਹੋ ਸਕੇ। ਤੁਸੀਂ ਯੂਨੀਵਰਸਿਟੀਆਂ ਦਾ ਪ੍ਰਬੰਧ ਵੇਖ ਲਓ। ਮੈਨੂੰ ਤਾਂ ਹਾਸਾ ਆਉਂਦਾ ਹੈ ਇਹ ਵੇਖ ਕੇ ਕਿ ਯੂਨੀਵਰਸਿਟੀਆਂ ਵਿਚ, ਗੁਰੂ ਨਾਨਕ ਯੂਨੀਵਰਸਿਟੀ ਵਿਚ, ਪਿਛੇ ਗੌਰਮਿੰਟ ਨੇ ਪਰੋ-ਵਾਈਸ ਚਾਂਸਲਰ ਦੀ ਪੋਸਟ ਕਰੀਏਟ ਕੀਤੀ ਹੈ। ਇਹ ਸਿਰਫ਼ ਪੁਲਿਟੀਕਲ ਪੋਸਟ ਹੈ। ਇਸ ਪੋਸਟ ਨੂੰ ਖਤਮ ਕੀਤਾ ਜਾਣਾ ਚਾਹੀਦਾ ਹੈ। ਇਸ ਨਾਲ ਖਜ਼ਾਨੇ ਤੇ ਕਾਫ਼ੀ ਭਾਰ ਪਿਆ ਹੈ।

ਕਮੇਟੀਜ਼ ਦੇ ਸਕੈਂਡਲ ਦਾ ਜਿਥੋਂ ਤਕ ਤੁਅੱਲਕ ਹੈ, ਕਾਗਜ਼ ਦੇ ਸਕੈਂਡਲ ਦਾ ਤੁਅੱਲਕ ਹੈ, ਜਾਂ ਟੈਕਸਟ ਬੁਕਾਂ ਦੇ ਸਕੈਂਡਲ ਦਾ ਤੁਅੱਲਕ ਹੈ, ਇਹ ਜਿਹੜਾ ਐਜੂਕੇਸ਼ਨ ਵਿਚ ਘਾਲਾ ਮਾਲਾ ਹੈ ਇਸ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕਰਨੀ ਚਾਹਦੀ ਹੈ। ਮੈਨੂੰ ਆਸ ਹੈ ਕਿ ਨਵੇਂ ਐਜੂਕੇਸ਼ਨ ਮਨਿਸਟਰ ਸਾਹਿਬ ਇਸ ਗਲ ਵਲ ਖਾਸ ਧਿਆਨ ਦੇਣਗੇ।

ਦੂਸਰੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਇਸ ਬਾਰੀ ਤੁਸੀਂ ਸਾਰੇ ਮੇਰੇ ਨਾਲ ਇਤਫ਼ਾਕ ਕਰੋਗੇ ਕਿ ਜਦੋਂ ਸਾਡਾ ਦੇਸ਼ ਆਜ਼ਾਦ ਹੋਇਆ ਸੀ ਤਾਂ ਉਸ ਵੇਲੇ ਦੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਇਹ ਕਿਹਾ ਸੀ ਕਿ ਸਾਡਾ ਦੇਸ਼ ਇਕ ਖੇਤੀਬਾੜੀ ਕਰਨ ਵਾਲਾ ਦੇਸ਼ ਹੈ। Peasant problem is a national problem. ਕਿਸਾਨ ਦਾ ਮਸਲਾ ਸਾਰੀ ਕੌਮ ਦਾ ਮਸਲਾ ਹੈ। ਅਗਰ ਦੇਸ਼ ਦਾ ਕਿਸਾਨ ਤਰੱਕੀ ਨਹੀਂ ਕਰੇਗਾ ਤਾਂ ਅਸੀਂ ਤਰੱਕੀ ਨਹੀਂ ਕਰ ਸਕਾਂਗੇ। ਜਿੰਨੇ ਤਕ ਕਿਸਾਨ ਤਰੱਕੀ ਨਹੀਂ ਕਰ ਸਕਦਾ ਉਤਨੇ ਤਕ ਦੇਸ਼ ਦਾ ਹੋਰ ਕੋਈ ਵੀ ਵਰਗ ਤਰੱਕੀ ਨਹੀਂ ਕਰ ਸਕਦਾ। ਲੇਕਿਨ ਮੈਨੂੰ ਇਹ ਅਫ਼ਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਹੁਣ ਤਕ ਸਰਕਾਰ ਦੀ ਕਥਨੀ ਅਤੇ ਕਰਨੀ ਵਿਚ ਜ਼ਮੀਨ ਅਸਮਾਨ ਦਾ ਫਰਕ ਰਿਹਾ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਸਾਡੀ ਸਰਕਾਰ ਦੀ ਕਿਸਾਨਾਂ ਦੇ ਵਲ ਬਹੁਤ ਚੰਗੀ ਐਪਰੋਚ ਹੋਣੀ ਚਾਹੀਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿਥੋਂ ਤਕ ਖੇਤੀ ਬਾੜੀ ਦੇ ਇੰਪਲੀਮੈਂਟਸ ਦਾ ਤੁਅੱਲਕ ਹੈ ਮੈਂ ਸਮਝਦਾ ਹਾਂ ਕਿ ਇਹ ਸਸਤੇ ਹੋਣੇ ਚਾਹੀਦੇ ਹਨ। ਇਸ ਵਾਸਤੇ ਐਗਰੋ ਇਡਸਟਰੀ ਕਾਰਪੋਰੇਸ਼ਨ ਨੂੰ ਆਪਣੀ ਪੂਰੀ ਜ਼ਿਮੇਵਾਰੀ ਨਿਭਾਉਣੀ ਚਾਹੀਦੀ ਹੈ। ਕਿਸਾਨਾਂ ਨੂੰ ਥਰੈਸ਼ਰ 2, 2 ਹਜ਼ਾਰ ਰੁਪਏ ਮਹਿੰਗੇ ਭਾਅ ਤੇ ਮਿਲਦੇ ਹਨ, ਮੇਰੀ ਇਹ ਅਰਜ਼ ਹੈ ਕਿ ਇਹ ਉਨ੍ਹਾਂ ਨੂੰ ਸਸਤੇ ਰੇਟ ਤੇ ਦੇਣੇ ਚਾਹੀਦੇ ਹਨ।

ਇਕ ਗੱਲ ਮੈਂ ਬਹੁਤ ਜ਼ਰੂਰੀ ਇਹ ਕਹਾਂਗਾ ਕਿ ਮੈਂ ਇੰਡਸਟਰੀਅਲ ਡਿਵੈਲਪਮੈਂਟ ਦੇ ਬਹੁਤ ਜ਼ਿਆਦਾ ਹੱਕ ਵਿਚ ਹਾਂ । ਇੰਡਸਟਰੀਅਲ ਡਿਵੈਲਪਮੈਂਟ ਬਹੁਤ ਹੋਣੀ ਚਾਹੀਦੀ ਹੈ । ਪਰ ਮੈਂ ਸਮਝਦਾ ਹਾਂ ਕਿ ਸਾਡਾ ਦੇਸ਼ ਉਤਨੇ ਤਕ ਤਰੱਕੀ ਨਹੀਂ ਕਰ ਸਕਦਾ ਜਦੋਂ ਤਕ ਕਿ ਇਸ ਦੇਸ਼ ਦੀ ਇੰਡਸਟਰੀ ਕਿਸਾਨੀ ਇੰਪਲੀਮੈਂਟਸ ਜ਼ਿਆਦਾ ਤਦਾਦ ਵਿਚ ਤਿਆਰ ਨਹੀਂ ਕਰਦੀ । ਖੇਤੀਬਾੜੀ ਦੀ ਤਰੱਕੀ ਹੋਣ ਨਾਲ ਹੀ ਸਾਡੀ ਇੰਡਸਟਰੀ ਤਰੱਕੀ ਕਰ ਸਕਦੀ ਹੈ। ਅਗਰ ਬਿਜਲੀ ਇੰਡਸਟਰੀ ਨੂੰ ਸਸਤੇ ਰੇਟ ਤੇ ਦਿੱਤੀ ਜਾਂਦੀ ਹੈ ਤਾਂ ਕਿਸਾਨਾਂ ਨੂੰ ਵੀ ਸਸਤੇ ਰੇਟ ਤੇ ਹੀ ਦੇਣੀ ਚਾਹੀਦੀ ਹੈ। ਇਸੇ ਤਰ੍ਹਾਂ ਹੀ ਖਾਦ ਅਤੇ ਬੀਜ ਵਗੈਰਾ ਵੀ ਉਨ੍ਹਾਂ ਨੂੰ ਸਸਤੇ ਰੇਟ ਤੇ ਹੀ ਦੇਣੇ ਚਾਹੀਦੇ ਹਨ।

ਇਕ ਗੱਲ ਮੈਂ ਇਰੀਗੇਸ਼ਨ ਦੇ ਸਬੰਧ ਵਿਚ ਕਹਿਣੀ ਚਾਹੁੰਦਾ ਹਾਂ ਕਿ ਸਾਡਾ ਇਰੀਗੇਸ਼ਨ ਦਾ ਸਿਸਟਮ ਹੁਣ ਤਕ ਪੁਰਾਣਾ ਸਿਸਟਮ ਹੀ ਰਿਹਾ ਹੈ। ਇਹ ਅੰਗਰੇਜ਼ਾਂ ਦੇ ਵੇਲੇ ਦਾ ਚਲ ਰਿਹਾ ਹੈ । ਉਸ ਵੇਲੇ ਸਿਸਟਮ ਇਹ ਸੀ ਕਿ ਪਾਣੀ ਘੱਟ ਤੋਂ ਘੱਟ ਦਿਤਾ ਜਾਵੇ ਅਤੇ ਆਬਿਆਨਾ ਵੱਧ ਤੋਂ ਵੱਧ ਵਸੂਲ ਕੀਤਾ ਜਾਵੇ । ਹੁਣ ਤਕ ਇਹੀ ਸਿਸਟਮ ਜਾਰੀ ਰਖਿਆ ਗਿਆ ਹੈ। ਭਾਵੇਂ ਬਾਰਸ਼ਾਂ ਨਹੀਂ ਹੋਈਆਂ ਅਤੇ ਨਹਿਰੀ ਪਾਣੀ ਵੀ ਉਨ੍ਹਾਂ ਨੂੰ ਵੇਲੇ ਸਿਰ ਨਹੀਂ ਦਿੱਤਾ ਜਾ ਸਕਿਆ ਪਰ ਫਿਰ ਵੀ ਆਬਿਆਨਾ ਲਿਆ ਜਾਂਦਾ ਰਿਹਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਹ ਓਲਡ ਪੈਟਰਨ ਹੈ, ਹੁਣ ਨਵਾਂ ਪੈਟਰਨ ਐਡਾਪਟ ਕਰਨਾ ਚਾਹੀਦਾ ਹੈ। ਹੁਣ ਭਾਵੇਂ ਇਨ੍ਹਾਂ ਨੇ ਇਲੈਕਟ੍ਰਿਸਿਟੀ ਦੇ ਰੇਟ ਘਟਾ ਦਿੱਤੇ ਹਨ, ਲੇਕਿਨ ਮੈਂ ਇਹ ਅਰਜ਼ ਕਰਾਂਗਾ ਕਿ ਇਸ ਸਰਕਾਰ ਨੂੰ ਇਹ ਗਰੰਟੀ ਕਰਨੀ ਚਾਹੀਦੀ ਹੈ ਕਿ ਕਿਸਾਨਾਂ ਨੂੰ ਬਿਜਲੀ ਰੋਜ਼ ਮਿਲੇ। ਇਹ ਨਾ ਹੋਵੇ ਕਿ ਸਾਰਾ ਦਿਨ ਵਿਚ ਇਕ ਘੰਟਾ ਬਿਜਲੀ ਮਿਲੇ ਅਤੇ ਫਲੈਟ ਰੇਟ ਚਾਰਜ ਕਰ ਲਿਆ ਜਾਵੇ । ਬਿਜਲੀ ਦੇਣ ਦੀ ਗਰੰਟੀ ਜ਼ਰੂਰ ਕਰਨੀ ਚਾਹੀਦੀ ਹੈ । ਇਹ ਜਿਹੜਾ ਪੁਰਾਣਾ ਸਿਸਟਮ ਹੈ ਕਿ ਘੱਟ ਤੋਂ ਘੱਟ ਪਾਣੀ ਅਤੇ ਜ਼ਿਆਦਾ ਤੋਂ ਜ਼ਿਆਦਾ ਆਬਿਆਨਾ ਵਸੂਲ ਕਰਨਾ, ਇਹ ਖਤਮ ਕਰਨਾ ਚਾਹੀਦਾ ਹੈ। ਮੈਂ ਬਾਦਲ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਇਸ ਪਾਸੇ ਖਾਸ ਧਿਆਨ ਦੇਣ ।

ਇਕ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਥੋਂ ਤਕ ਇੰਡਸਟਰੀ ਦੀ ਡਿਵੈਲਪਮੈਂਟ ਦਾ ਤੁਅੱਲਕ ਹੈ ਮੈਂ ਇਸ ਦੇ ਹੱਕ ਵਿਚ ਹਾਂ । ਲੇਕਿਨ ਇੰਡਸਟਰੀ ਦੀ ਡਿਵੈਲਪਮੈਂਟ ਇਸ ਢੰਗ ਨਾਲ ਹੋਣੀ ਚਾਹੀਦੀ ਹੈ ਕਿ ਉਸ ਵਿਚ ਮਨਾਪਲੀ ਦੀ ਡਿਵੈਲਪਮੈਂਟ ਬਿਲਕੁਲ ਨਜ਼ਰ ਹੀ ਨਾ ਆਵੇ । (ਥੰਪਿੰਗ) ਦੂਸਰੀ ਗੱਲ ਮੈਂ ਇੰਡਸਟਰੀ ਦੇ ਬਾਰੇ ਇਹ ਕਹਿਣੀ ਚਾਹੁੰਦਾ ਹਾਂ ਕਿ, ਜਿਸ਼ ਤਰ੍ਹਾਂ ਮੈਂ ਪਹਿਲੇ ਕਿਹਾ ਹੈ ਕਿ ਇੰਡਸਟਰੀ ਇਸ ਢੰਗ ਦੀ ਹੋਵੇ ਜਿਸ ਨਾਲ ਕਿ 75 ਫੀ ਸਦੀ ਕਿਸਾਨੀ ਰਿਕੁਆਇਰਮੈਂਟਸ ਪੂਰੀਆਂ ਹੋ ਸਕਣ । ਇਸ ਵਾਸਤੇ ਮੈਂ ਨਵੇਂ ਇੰਡਸਟਰੀ ਮਨਿਸਟਰ ਸ੍ਰੀ ਟੰਡਨ ਜੀ ਨੂੰ ਰਿਕੁਐਸਟ ਕਰਾਂਗਾ ਕਿ ਉਹ ਇੰਡਸਟਰੀ ਦੀ ਤਰੱਕੀ ਦੇ ਨਾਲ ਮਨਾਪਲੀ ਨੂੰ ਬਿਲਕੁਲ ਨਾ ਵੱਧਣ ਦੇਣ ਅਤੇ ਇਸ ਤਰੀਕੇ ਨਾਲ ਇੰਡਸਟਰੀ ਦੀ ਤਰੱਕੀ ਕਰਨ ਕਿ ਕਿਸਾਨਾਂ ਦੀਆਂ ਰਿਕੁਆਇਰਮੈਂਟਸ ਪੂਰੀਆਂ ਹੋ ਸਕਣ ।

ਬਾਕੀ ਜਿਥੋਂ ਤਕ ਹੈਲਥ ਦਾ ਤੁਅੱਲਕ ਹੈ, ਮੈਂ ਇਸ ਸੰਬੰਧ ਵਿਚ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਇੰਡੀਵਿਜੁਅਲ ਕੇਸ ਤਾਂ ਮੈਂ ਨਹੀਂ ਇਸ ਨੂੰ ਲੈਂਦਾ ਪਰ ਮੈਂ ਪਰਸੋਂ ਦੀ ਹੀ ਗੱਲ ਦਸਦਾ ਹਾਂ ਕਿ ਮੈਂ ਪਰਸੋਂ ਅੰਮ੍ਰਿਤਸਰ ਹਸਪਤਾਲ ਵਿਚ ਗਿਆ ਤਾਂ ਇਕ ਆਦਮੀ ਜਿਸ ਨੂੰ ਕਿ ਸੱਟਾਂ ਲਗੀਆਂ ਸਨ, ਉਹ ਹਸਪਤਾਲ ਵਿਚ ਆਇਆ ਅਤੇ ਮੇਰੀ ਮੌਜੂਦਗੀ ਵਿਚ ਹੀ ਉਸ ਨੇ 111 ਰੁਪਏ ਦੀਆਂ ਦਵਾਈਆਂ ਬਾਹਰੋਂ ਮੰਗਵਾਈਆਂ । ਇਹ ਉਸ ਨੇ ਆਪਣੀ ਜੇਬ ਤੋਂ ਖਰਚ ਕੀਤਾ ਅਤੇ ਇਸ

[ਕਾਮਰੇਡ ਦਲੀਪ ਸਿੰਘ ਟਪਿਆਲਾ]

111 ਰੁਪਏ ਦੇ ਨਾਲ ਉਸ ਨੇ ਪਟੀਆਂ, ਰੂਈ ਅਤੇ ਹੋਰ ਕਈ ਦਵਾਈਆਂ ਮੰਗਵਾਈਆਂ । ਮੈਂ ਸਮਝਦਾ ਹਾਂ ਕਿ ਇਹ ਜਿਹੜੀ ਬੇਰੁਖੀ ਹੈ, ਇਸ ਨੂੰ ਖਤਮ ਕਰਨਾ ਚਾਹੀਦਾ ਹੈ। Seventy per cent of the people are below the poverty line. ਜਿਸ ਮੁਲਕ ਦੇ ਅੰਦਰ 70 ਫੀ ਸਦੀ ਲੋਕ ਗਰੀਬੀ ਦੀ ਜ਼ਿੰਦਗੀ ਬਤੀਤ ਕਰ ਰਹੇ ਹੋਣ ਉਨ੍ਹਾਂ ਨੂੰ ਇਸ ਲੁਟ ਖਸੁਟ ਤੋਂ ਬਚਾਉਣ ਦਾ ਯਤਨ ਕਰਨਾ ਚਾਹੀਦਾ ਹੈ। ਪਿਛਲੇ 30 ਸਾਲਾਂ ਦੇ ਵਿਚ ਇਹ ਗਰੀਬ ਜਨਤਾ ਨੂੰ ਲੁਟਦੇ ਰਹੇ ਹਨ । ਇਨ੍ਹਾਂ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ ਅਤੇ ਮਦਦ ਕਰਨ ਦੀ ਲੋੜ ਹੈ। ਇਸ ਸਬੰਧ ਵਿਚ ਸਰਕਾਰ ਨੂੰ ਉਚੇਚੇ ਕਦਮ ਚੁਕਣੇ ਚਾਹੀਦੇ ਹਨ ।

ਇਸੇ ਤਰ੍ਹਾਂ ਕੁਰੱਪਸ਼ਨ ਦੇ ਖਿਲਾਫ ਲੜਨ ਦਾ ਸਵਾਲ ਹੈ । ਇਸ ਕੁਰੱਪਸ਼ਨ ਨੂੰ ਦੂਰ ਕਰਨ ਲਈ ਬਹੁਤ ਵੱਡੀ ਜ਼ਿੰਮੇਵਾਰੀ ਇਸ ਸਰਕਾਰ ਤੇ ਆ ਗਈ ਹੈ, ਇਹ ਕੰਮ ਕੋਈ ਸੁਖਾਲਾ ਨਹੀਂ ਹੈ ਇਹ ਬਹੁਤ ਵੱਡਾ ਕੰਮ ਹੈ ਇਸ ਦੇ ਵਿਚ ਹਰ ਇਕ ਪਾਰਟੀ ਦਾ ਸਹਿਯੋਗ ਲੈਣ ਦੀ ਜ਼ਰੂਰਤ ਹੈ। ਇਸ ਸਰਕਾਰ ਦੇ ਉਸਾਰੀ ਦੇ ਕੰਮਾਂ ਵਾਲੇ ਕਦਮਾਂ ਨੂੰ ਸਪੋਰਟ ਕਰਨਾ ਸਾਡਾ ਫਰਜ਼ ਹੈ। ਇਹ ਐਕਸ਼ਨ ਸਿਰਫ ਚੰਦ ਲੋਕਾਂ ਦੇ ਖਿਲਾਫ ਹੀ ਨਹੀਂ ਹੋਣੇ ਚਾਹੀਦੇ ਬਲਕਿ ਜਿਹੜੇ ਪਿਛਲੀ ਸਰਕਾਰ ਦੇ ਵਿਚ ਮਨਿਸਟਰਜ਼ ਕੁਰੱਪਸ਼ਨ ਕਰਦੇ ਰਹੇ ਹਨ ਉਨ੍ਹਾਂ ਦੇ ਖਿਲਾਫ ਵੀ ਕਾਰਵਾਈ ਕਰਨ ਦੀ ਲੋੜ ਹੈ । ਮੇਰੀ ਬਾਦਲ ਸਾਹਿਬ ਨੂੰ ਅਰਜ਼ ਹੈ ਕਿ ਉਨ੍ਹਾਂ ਮਨਿਸਟਰਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ। ਮੈਨੂੰ ਪਤਾ ਹੈ ਕਿ ਕੁਝ ਐਸੇ ਮਨਿਸਟਰ ਸਨ ਜਿਨ੍ਹਾਂ ਦੀ ਚਰਚਾ ਘਰ ਘਰ ਵਿਚ ਚਲ ਰਹੀ ਹੈ (ਤਾੜੀਆਂ) ਇਹ ਆਪਣੇ ਆਪ ਨੂੰ ਬਚਾ ਨਹੀਂ ਸਕਦੇ । ਹੁਣ ਹਾਲਾਤ ਬਦਲ ਚੁਕੇ ਹਨ । ਮੈਂ ਫਿਰ ਬਾਦਲ ਸਾਹਿਬ ਨੂੰ ਕਹਾਂਗਾ ਕਿ ਕਿਸੇ ਨੂੰ ਵੀ ਛੱਡਿਆ ਨਾ ਜਾਵੇ । ਇਹ ਜ਼ਿੰਮੇਵਾਰੀ ਲੋਕਾਂ ਨੇ ਤੁਹਾਡੇ ਉਪਰ ਦੇ ਦਿੱਤੀ ਹੈ ਜੇਕਰ ਇਨ੍ਹਾਂ ਦੇ ਖਿਲਾਫ ਕਾਰਵਾਈ ਨਾ ਕੀਤੀ ਤਾਂ ਇਹ ਲੋਕਾਂ ਦੇ ਨਾਲ ਵਿਸ਼ਵਾਸਘਾਤ ਹੋਵੇਗਾ । ਹੁਣ ਇਹ ਕੁਰੱਪਸ਼ਨ, ਰਿਸ਼ਵਤਖੋਰੀ ਇਕ ਅਹਿਮ ਸਵਾਲ ਬਣ ਗਿਆ ਹੈ । ਇਸ ਲਈ ਸਰਕਾਰ ਨੂੰ ਉਚੇਚੇ ਕਦਮ ਚੁਕਣੇ ਚਾਹੀਦੇ ਹਨ । ਇਸ ਕੁਰੱਪਸ਼ਨ ਨੂੰ ਦੂਰ ਕਰਨ ਲਈ ਆਪੋਜ਼ੀਸ਼ਨ ਪਾਰਟੀਜ਼ ਦਾ ਸਹਿਯੋਗ ਲੈਣਾ ਪਵੇਗਾ ਅਤੇ ਸਲਾਹ ਕਰਨੀ ਪਵੇਗੀ (ਚੌਧਰੀ ਸੁੰਦਰ ਸਿੰਘ ਵੱਲੋਂ ਵਿਘਨ)। ਮੇਰੀ ਅਰਜ਼ ਹੈ ਕਿ ਸਾਨੂੰ ਇਸ ਕੰਮ ਦੇ ਵਾਸਤੇ ਐਂਟੀ ਕੁਰੱਪਸ਼ਨ ਕਮੇਟੀਆਂ ਬਣਾਉਣ ਦੀ ਲੋੜ ਹੈ ਜਿਸ ਦੇ ਵਿਚ ਹਰ ਇਕ ਪਾਰਟੀ ਦੇ ਮੈਂਬਰ ਹੋਣ, ਜਿਸ ਦੇ ਵਿਚ ਸਹੀ ਤਸਵੀਰ ਸਰਕਾਰ ਦੇ ਸਾਹਮਣੇ ਆ ਸਕੇ । ਇਸ ਮੁਲਕ ਦੇ ਵਿਚ ਜਮਹੂਰੀਅਤ ਦਾ ਨਿਜ਼ਾਮ ਹੈ, ਸੈਕੂਲਰਿਜ਼ਮ ਹੈ । ਇਸ ਤਰ੍ਹਾਂ ਦੀ ਇਕ ਕਮੇਟੀ ਬਣਾ ਦਿਉ ਜਿਹੜੀ ਇਕ ਲਟਕਦੀ ਤਲਵਾਰ ਵਾਂਗ ਕੰਮ ਕਰ ਸਕੇ ਔਰ ਕੁਰੱਪਟ ਐਲੀਮੈਂਟ ਦੇ ਅੰਦਰ ਡਰ ਪੈਦਾ ਕਰ ਸਕੇ । ਜਿਸ ਦੇ ਨਾਲ ਕੁਰੱਪਸ਼ਨ ਨੂੰ ਦੂਰ ਕੀਤਾ ਜਾ ਸਕੇ । ਇਸ ਦੇ ਵਿਚ ਹਰ ਇਕ ਦੇ ਸਹਿਯੋਗ ਦੀ ਲੋੜ ਹੈ। ਤਾ ਕਿ ਇਸ ਕੁਰੱਪਸ਼ਨ ਤੋਂ ਪੰਜਾਬ ਦੀ ਗਰੀਬ ਜਨਤਾ ਨੂੰ ਬਚਾਇਆ ਜਾ ਸਕੇ । ਇਹ ਬਹੁਤ ਵੱਡਾ ਸਵਾਲ ਹੈ ਕੋਈ ਛੋਟੀ ਗੱਲ ਨਹੀਂ ਹੈ।

**ਚੇਅਰਮੈਨ ਸਾਹਿਬ,** ਮੈਂ ਕੋਈ ਐਸੀ ਗੱਲ ਇਥੇ ਨਹੀਂ ਕਰਨਾ ਚਾਹੁੰਦਾ ਹਾਂ ਕਿਉਂਕਿ ਸਾਨੂੰ ਸਾਰਿਆਂ ਨੂੰ ਇਸ ਹਾਊਸ ਦੇ ਵਿਚ ਲੋਕਾਂ ਨੇ ਵੋਟਾਂ ਪਾ ਕੇ ਭੇਜਿਆ ਹੈ ਤਾਕਿ ਅਸੀਂ ਉਨ੍ਹਾਂ ਦੀ ਭਲਾਈ ਦੇ ਕੰਮ ਕਰ ਸਕੀਏ ਅਤੇ ਵੱਧ ਤੋਂ ਵੱਧ ਸੇਵਾ ਕਰ ਸਕੀਏ। ਉਹ ਲੋਕ ਸਾਡੇ ਕੋਲੋਂ ਕੁਝ ਐਕਸ-ਪੈਕਟ ਕਰਦੇ ਹਨ । ਇਕ ਦੂਜੇ ਨੂੰ ਤਾਨੇ ਬਾਜ਼ੀ ਵਿਚ ਨਹੀਂ ਜਾਣਾ ਚਾਹੀਦਾ । ਲੋਕ ਐਕਸਪੈਕਟ

ਕਰਦੇ ਹਨ ਕਿ ਸਾਡੇ ਨੁਮਾਇੰਦੇ ਸਾਡੀ ਭਲਾਈ ਲਈ ਚੰਗੇ ਕਦਮ ਚੁੱਕਣ । (ਵਿਘਨ) ਚੇਅਰਮੈਨ ਸਾਹਿਬ, ਸਾਨੂੰ ਇਥੇ ਆ ਕੇ ਉਨ੍ਹਾਂ ਲੋਕਾਂ ਨੂੰ ਭੁਲਾ ਨਹੀਂ ਦੇਣਾ ਚਾਹੀਦਾ । ਜਿੰਨੇ ਵੀ ਉਸਾਰੀ ਦੇ ਕੰਮ ਸਰਕਾਰ ਵੱਲੋਂ ਕੀਤੇ ਜਾਣਗੇ ਮੇਰੀ ਪਾਰਟੀ ਉਸ ਦੀ ਸਪੋਰਟ ਕਰੇਗੀ ਅਤੇ ਇਨ੍ਹਾਂ ਉਸਾਰੀ ਦੇ ਕੰਮਾਂ ਨੂੰ ਇੰਪਲੀਮੈਂਟ ਕਰਨ ਦੇ ਵਿਚ ਮਦਦ ਕਰਨ ਦੀ ਲੋੜ ਹੈ ਔਰ ਜਿੱਥੋਂ ਸਰਕਾਰ ਵੱਲੋਂ ਕੋਈ ਵੀ ਗਲਤ ਕਦਮ ਚੁਕਿਆ ਜਾਂਦਾ ਹੈ ਉਸ ਦੀ ਵਿਰੋਧਤਾ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਕਰਨ ਨਾਲ ਹੀ ਡੈਮੋਕਰੇਸੀ ਚਲ ਸਕਦੀ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਬੈਠਦਾ ਹਾਂ।

**ਸਰਦਾਰ ਨੱਥਾ ਸਿੰਘ ਦਾਲਮ** (ਸ੍ਰੀ ਹਰਗੋਬਿੰਦਪੁਰ) : ਚੇਅਰਮੈਨ ਸਾਹਿਬ, ਮੈਂ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਰਖਿਆ ਗਿਆ ਧੰਨਵਾਦ ਦਾ ਮਤਾ ਜੋ ਪੇਸ਼ ਕੀਤਾ ਗਿਆ ਹੈ ਉਸ ਦੀ ਪੋੜ੍ਹਤਾ ਕਰਨ ਲਈ ਖੜਾ ਹੋਇਆ ਹਾਂ । ਮੈਂ ਮਹਿਸੂਸ ਕਰਦਾ ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਵਿਚ ਜਿਨ੍ਹਾਂ ਗੱਲਾਂ ਦਾ ਜ਼ਿਕਰ ਕੀਤਾ ਹੈ ਉਹ ਪਿਛਲੀ ਸਰਕਾਰ ਦੇ ਕਾਲੇ ਕਾਰਨਾਮਿਆਂ ਦੀ ਇਕ ਤਸਵੀਰ ਹੈ । (ਵਿਘਨ) ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਦੱਸਿਆ ਹੈ ਕਿ ਪੰਜਾਬ ਦੀ ਜਨਤਾ ਦੇ ਨਾਲ ਕਿਤਨੀਆਂ ਬੇਇਨਸਾਫੀਆਂ ਅਤੇ ਜ਼ੁਲਮ ਕੀਤੇ ਗਏ, ਉਸ ਦੀ ਮੂੰਹ ਬੋਲਦੀ ਤਸਵੀਰ ਵਿਚ, ਪੰਜਾਬੀਆਂ ਦੇ ਜਜ਼ਬਾਤ ਦੀ ਤਰਜਮਾਨੀ ਕੀਤੀ ਗਈ ਹੈ । ਇਸ ਗੱਲ ਦੇ ਵਿਚ ਕੋਈ ਸ਼ੱਕ ਨਹੀਂ ਹੈ ਕਿ ਪੰਜਾਬ ਦੀ ਮੌਜੂਦਾ ਸਰਕਾਰ ਬਣਾਉਣ ਨਾਲ ਪੰਜਾਬ ਦੇ ਵਿਚ ਜਮਹੂਰੀਅਤ ਅਤੇ ਜਮਹੂਰੀ ਅਦਾਰੇ ਮਜ਼ਬੂਤ ਹੋਣਗੇ ਅਤੇ ਬਹਾਲ ਕੀਤੇ ਹਨ। ਚੇਅਰਮੈਨ ਸਾਹਿਬ, ਐਮਰਜੈਂਸੀ ਦੇ ਦੌਰਾਨ ਕਰੀਬ 2 ਲੱਖ ਲੋਕਾਂ ਨੂੰ ਜੇਲਾਂ ਦੇ ਵਿਚ ਬੰਦ ਕੀਤਾ ਗਿਆ ਅਤੇ ਲੋਕਾਂ ਦੀ ਆਵਾਜ਼ ਨੂੰ ਦਬਾ ਦਿੱਤਾ ਗਿਆ ਸੀ। ਇਸ ਦੇ ਨਾਲ ਸਾਡੇ ਸ਼ਹਿਰੀ ਹਕੂਕ ਨੂੰ ਖਤਮ ਕਰ ਦਿੱਤਾ ਸੀ ਅਤੇ ਝੂਠੇ ਕੇਸਿਜ਼ ਬਣਾ ਕੇ ਟੀਚਰਾਂ, ਪ੍ਰੋਫੈਸਰਾਂ, ਵਕੀਲਾਂ ਅਤੇ ਪੁਲੀਟੀਕਲ ਆਦਮੀਆਂ ਨੂੰ ਜੇਲ੍ਹਾਂ ਦੇ ਵਿਚ ਬੰਦ ਕੀਤਾ ਗਿਆ । ਸਾਡੇ ਜ਼ਿਲ੍ਹਾ ਗੁਰਦਾਸਪੁਰ ਦਾ ਪਿਛਲੀ ਸਰਕਾਰ ਵਿਚ ਰਾਜ ਮੰਤਰੀ ਸੀ ਉਸ ਨੇ ਲੋਕਾਂ ਦੇ ਨਾਲ ਬੜੇ ਜ਼ੁਲਮ ਕੀਤੇ, ਬੇਇਨਸਾਫੀਆਂ ਕੀਤੀਆਂ ਅਤੇ ਸਾਡੇ ਜ਼ਿਲ੍ਹੇ ਦੇ ਵਿਚ ਦਹਿਸ਼ਤ ਵਾਲਾ ਰਾਜ ਕਾਇਮ ਕਰ ਦਿੱਤਾ ਸੀ। ਇਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ । ਚੇਅਰਮੈਨ ਸਾਹਿਬ, ਸਾਡੇ ਵੀਰ ਜਿਹੜੇ ਹੁਣ ਆਪੋਜ਼ੀਸ਼ਨ ਦੇ ਵਿਚ ਬੈਠੇ ਹੋਏ ਹਨ ਜਿਹੜੇ ਧਰਮ ਨਿਰਪੇਖਤਾ ਦੀ ਨੀਤੀ ਦੇ ਦਾਅਵੇਦਾਰ ਬਣਦੇ ਹਨ ਅਤੇ ਸੈਕੂਲਰਿਜ਼ਮ ਦੇ ਦਾਅਵੇਦਾਰ ਬਣਦੇ ਹਨ ਲੇਕਿਨ ਇਨ੍ਹਾਂ ਨੇ ਐਮਰਜੈਂਸੀ ਦੇ ਦੌਰਾਨ ਇਨ੍ਹਾਂ ਨੀਤੀਆਂ ਨੂੰ ਨਸ਼ਟ ਕਰ ਦਿੱਤਾ । ਕਿਸ ਤਰ੍ਹਾਂ ਲੋਕਾਂ ਤੇ ਝੂਠੇ ਮੁਕਦਮੇ ਬਣਾਏ ਗਏ ਔਰ ਉਨ੍ਹਾਂ ਨੂੰ ਤੰਗ ਕੀਤਾ ਗਿਆ, ਇਸ ਦਾ ਜ਼ਿਕਰ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਕੀਤਾ ਗਿਆ ਹੈ।

ਇਸ ਐਡਰੈਸ ਦੇ ਵਿਚ 10 ਸਾਲਾਂ ਵਿਚ ਬੇਰੋਜ਼ਗਾਰੀ ਖਤਮ ਕਰਨ ਦਾ ਅਤੇ ਇਸ ਨੂੰ ਦੂਰ ਕਰਨ ਦਾ ਵਚਨ ਦਿੱਤਾ ਹੈ। ਇਹ ਬੜਾ ਸ਼ਲਾਘਾਯੋਗ ਕਦਮ ਹੈ। ਚੇਅਰਮੈਨ ਸਾਹਿਬ ਅੱਜ ਦੇਸ਼ ਦੇ ਅੰਦਰ ਕਰੋੜਾਂ ਪੜ੍ਹੇ ਲਿਖੇ ਲੋਕ ਬੇਰੁਜ਼ਗਾਰ ਹਨ। ਇਹ ਲੋਕ ਜੋ ਆਪੋਜ਼ੀਸ਼ਨ ਬੈਂਚਾਂ ਉਤੇ ਬੈਠੇ ਹਨ, 30 ਸਾਲ ਰਾਜ ਕਰਨ ਬਾਅਦ ਵੀ ਇਹ ਪੜ੍ਹੇ ਲਿਖੇ ਲੋਕਾਂ ਵਾਸਤੇ ਰੋਜ਼ਗਾਰ ਦੇ ਸਾਧਨ ਪੈਦਾ ਨਹੀਂ ਕਰ ਸਕੇ। ਇਹ ਉਨ੍ਹਾਂ ਲੋਕਾਂ ਨੂੰ ਜੋ ਪੜ੍ਹੇ ਲਿਖੇ ਹਨ ਉਨ੍ਹਾਂ ਵਾਸਤੇ ਨੌਕਰੀ ਦਾ ਪਰਬੰਧ ਨਹੀਂ ਕਰ ਸਕੇ। ਮੈਂ ਤਾਂ ਕਹਾਂਗਾ ਕਿ ਜਿਨ੍ਹਾਂ ਹਜ਼ਾਰਾ ਲੋਕਾਂ ਨੇ, ਜਿਨ੍ਹਾਂ ਹਜ਼ਾਰਾਂ ਨੌਜਵਾਨਾਂ ਨੇ ਖੁਦਕਸ਼ੀ ਕੀਤੀ ਹੈ, ਉਹ ਹਜ਼ਾਰਾਂ ਨੌਜਵਾਨ ਜਿਨ੍ਹਾਂ ਨੂੰ ਨੌਕਰੀ ਦੇ ਸਾਧਨ ਨਹੀਂ ਮਿਲ ਸਕੇ, ਉਹ ਨਕਸਲਾਈਟ ਬਣ ਗਏ । ਇਸ ਦਾ ਇਲਜ਼ਾਮ ਆਪੋਜ਼ੀਸ਼ਨ ਬੈਂਚਾਂ ਤੇ ਬੈਠੇ ਕਾਂਗਰਸੀ ਦੋਸਤਾਂ ਉਤੇ ਆਉਂਦਾ ਹੈ। ਮੈਂ ਪੰਜਾਬ ਦੀ ਮੌਜੂਦਾ ਸਰਕਾਰ ਨੂੰ ਵਧਾਈ ਦਿੰਦਾ ਹਾਂ। ਉਨ੍ਹਾਂ ਨੇ 10 ਸਾਲ ਦੇ ਅੰਦਰ ਅੰਦਰ ਪੜ੍ਹੇ ਲਿਖੇ ਨੌਜਵਾਨਾਂ ਨੂੰ ਬੇਰੁਜ਼ਗਾਰੀ ਖਤਮ ਕਰਨ ਦਾ ਵਚਨ ਦਿੱਤਾ ਹੈ।

[ਸਰਦਾਰ ਨੱਥਾ ਸਿੰਘ ਦਾਲਮ]

ਚੇਅਰਮੈਨ ਸਾਹਿਬ, ਮੈਂ ਇਕ ਗੱਲ ਹੋਰ ਕਹਾਗਾਂ ਜੋ ਕਿ ਵਰਨਣ ਯੋਗ ਹੈ। ਪੰਜਾਬ ਸਰਕਾਰ ਨੇ ਜੰਗਲਾਤ ਲਗਾਉਣ ਦਾ ਪ੍ਰੋਗਰਾਮ ਬਣਾਇਆ ਹੈ। ਇਹ ਬਹੁਤ ਸ਼ਲਾਘਾਯੋਗ ਪ੍ਰੋਗਰਾਮ ਹੈ। ਮੈਂ ਕਹਾਗਾਂ ਕਿ ਜਿਥੇ ਨਵੇਂ ਜੰਗਲਾਤ ਲਗਾਉਣੇ ਹਨ, ਉਥੇ ਪੁਰਾਣੇ ਲਗੇ ਹੋਏ ਦਰਖਤਾਂ ਨੂੰ ਪ੍ਰੀਜ਼ਰਵ ਕਰਨ ਵਾਸਤੇ ਉਹਨਾਂ ਨੂੰ ਬਚਾਉਣ ਦੀ ਵੀ ਬੜੀ ਲੋੜ ਹੈ। ਮੈਂ ਖਾਸ ਤੌਰ ਤੇ ਕਹਾਗਾਂ ਕਿ ਸਾਡੇ ਜ਼ਿਲ੍ਹਾ ਗੁਰਦਾਸਪੁਰ ਵਿੱਚ ਦਰਿਆ ਦੇ ਨੇੜੇ ਬੇਟ ਵਿਚ 10 ਸਾਲ ਪਹਿਲਾਂ 1,000 ਏਕੜ ਜ਼ਮੀਨ ਜੰਗਲਾਤ ਵਾਸਤੇ ਰਿਜ਼ਰਵ ਕੀਤੀ ਸੀ। ਉਸ ਜ਼ਮੀਨ ਤੇ ਜੰਗਲਾਤ ਲਾਉਣੇ ਸੀ ਪਰ ਸਾਡੇ ਉਸ ਸਮੇਂ ਦੇ ਰਾਜ ਮੰਤਰੀ ਨੇ ਜੋ ਆਪਣੇ ਆਪ ਨੂੰ ਧਰਮ-ਪੁੱਤਰ ਕਹਿੰਦੇ ਸੀ, ਆਪਣੇ ਆਪ ਨੂੰ ਇਮਾਨਦਾਰ ਕਹਿੰਦੇ ਸੀ, ਉਹਨਾਂ ਦੇ ਸਾਥੀ ਜ਼ਮੀਨਾਂ ਉਤੇ ਪਿਛਲੇ ਪੰਜ ਸਾਲਾਂ ਤੋਂ ਕਾਸ਼ਤ ਕਰ ਰਹੇ ਹਨ। ਇਸ ਵਿਚੋਂ ਉਹਨਾਂ ਨੇ ਲੱਖਾਂ ਰੁਪਏ ਦਾ ਫਾਇਦਾ ਉਠਾਇਆ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਸਾਰੇ ਮਾਮਲੇ ਬਾਰੇ ਇਨਕੁਆਰੀ ਕਰਵਾਈ ਜਾਵੇ ਅਤੇ ਉਹਨਾਂ ਦੋਸ਼ੀਆਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ। ਮਹਿਕਮਾ ਜੰਗਲਾਤ ਉਸ ਜ਼ਮੀਨ ਨੂੰ ਖਾਲੀ ਕਰਵਾਏ।

ਚੇਅਰਮੈਨ ਸਾਹਿਬ, ਸਾਡੀ ਨਵੀਂ ਸਰਕਾਰ ਨੇ ਪੰਜਾਬ ਦੀ ਧਰਤੀ ਨੂੰ ਪਾਣੀ ਦੇਣ ਵਾਸਤੇ ਕਈ ਨਵੀਆਂ ਯੋਜਨਾਵਾਂ ਬਣਾਈਆਂ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਜੇ ਪੰਜਾਬ ਦੀ ਧਰਤੀ ਨੂੰ ਸਮੇਂ ਸਮੇਂ ਸਿਰ ਪਾਣੀ ਦਿੱਤਾ ਜਾਵੇ, ਖਾਦ ਦਿੱਤੀ ਜਾਵੇ ਅਤੇ ਕਿਸਾਨਾਂ ਨੂੰ ਚੰਗੇ ਇੰਮਪਲੀਮੈਂਟਸ ਦਿਤੇ ਜਾਣ ਤਾਂ ਉਹ ਸੋਨਾ ਪੈਦਾ ਕਰ ਸਕਦੀ ਹੈ ਲੇਕਿਨ ਮੈਂ ਕਹਾਗਾਂ ਕਿ ਪਿਛਲੀ ਸਰਕਾਰ ਨੇ ਖਾਸ ਕਰਕੇ ਪੰਜਾਬ ਦੇ ਹਿਤਾਂ ਦੀ ਰਾਖੀ ਨਹੀਂ ਕੀਤੀ। ਸਤਲੁਜ ਬਿਆਸ ਲਿੰਕ ਪ੍ਰਾਜੈਕਟ ਬਣਨਾ ਸ਼ੁਰੂ ਹੋਇਆ। ਜਦੋਂ ਪੰਜਾਬੀ ਸੂਬਾ ਬਣਿਆ ਉਦੋਂ ਦਿੱਲੀ ਦੀ ਸਰਕਾਰ ਨੇ ਭਾਖੜਾ ਬੋਰਡ ਦੀ ਤਰ੍ਹਾਂ ਇਸ ਦਾ ਪ੍ਰਬੰਧ ਵੀ ਆਪਣੇ ਹੱਥਾਂ ਵਿਚ ਲੈ ਲਿਆ। ਉਸ ਰਾਹੀਂ ਬਹੁਤ ਸਾਰਾ ਪਾਣੀ ਬਿਆਸ ਦਾ ਸਤਲੁਜ ਵਿਚ ਆਉਣਾ ਸੀ। ਉਹ 1970 ਵਿਚ ਮੁਕੰਮਲ ਹੋ ਜਾਣਾ ਸੀ ਜੇਕਰ ਇਹ ਕੋਸ਼ਿਸ਼ ਕਰਦੇ, ਲੇਕਿਨ ਇਹਨਾਂ ਕੋਸ਼ਿਸ਼ ਨਹੀਂ ਕੀਤੀ। ਇਹਨਾਂ ਨੂੰ ਪੰਜਾਬੀਆਂ ਦੇ ਹਿਤਾਂ ਦੇ ਨਾਲ ਪਿਆਰ ਨਹੀਂ ਸੀ ਅਤੇ ਨਾ ਹੀ ਲੋਕਾਂ ਦੇ ਹਿਤਾਂ ਦੀ ਰਾਖੀ ਕੀਤੀ ਜਦੋਂ ਕਿ ਇਹ ਦਾਅਵਾ ਕਰਦੇ ਰਹੇ ਕਿ ਅਸੀਂ ਪੰਜਾਬ ਦੇ ਹਿਤਾਂ ਦੀ ਰਾਖੀ ਕਰਦੇ ਹਾਂ। ਜੇ ਇਹ ਉਨ੍ਹਾਂ ਬਾਰੇ ਕੋਈ ਯਤਨ ਕਰਦੇ ਤਾਂ ਉਹ ਪ੍ਰਾਜੈਕਟਸ ਹੁਣ ਤਕ ਮੁਕੰਮਲ ਹੋ ਜਾਣੇ ਸੀ ਤੇ ਇਸ ਨਾਲ ਬਹੁਤ ਸਾਰਾ ਪਾਣੀ ਭਾਖੜਾ ਦੇ ਵਿਚ ਆ ਜਾਂਦਾ। ਇਸ ਨਾਲ ਹੋਰ 200 ਮੈਗਾਵਾਟ ਅਤੇ ਟੋਟਲ ਪਰੋਡਕਸ਼ਨ 1050 ਮੈਗਾਵਾਟਸ ਬਿਜਲੀ ਦੀ ਪੈਦਾ ਕੀਤੀ ਜਾ ਸਕਦੀ ਸੀ। ਇਸ ਪਾਣੀ ਨਾਲ ਜ਼ਮੀਨ ਇਰੀਗੇਟ ਕੀਤੀ ਜਾ ਸਕਦੀ ਸੀ ਅਤੇ ਲੱਖਾਂ ਟਨ ਅਨਾਜ ਦੀ ਉਪਜ ਵਧਾਈ ਜਾ ਸਕਦੀ ਸੀ। ਇਹੀ ਕਾਰਨ ਹੈ ਕਿ ਅੱਜ ਪੰਜਾਬ ਦੇ ਅੰਦਰ ਬਿਜਲੀ ਦਾ ਭਾਰੀ ਸੰਕਟ ਹੈ। ਮੈਂ ਕਹਾਗਾਂ ਕਿ ਇਹ ਜੋ ਸੰਕਟ ਹੈ, ਇਹ ਹੁਣ ਜਿਹੜੀ ਆਪੋਜ਼ੀਸ਼ਨ ਹੈ, ਇਸ ਦੀ ਬਦੌਲਤ ਹੀ ਹੋਇਆ ਹੈ। ਥੀਨ ਡੈਮ ਜਿਹੜਾ ਪੰਜਾਬ ਦੇ ਵਾਸਤੇ ਬਹੁਤ ਜ਼ਰੂਰੀ ਡੈਮ ਹੈ ਜਿਸਦਾ ਕੰਮ 1960 ਦੇ ਵਿੱਚ ਸ਼ੁਰੂ ਹੋ ਜਾਣਾ ਸੀ ਜਿਸ ਵੇਲੇ ਹਿੰਦੁਸਤਾਨ ਦੀ ਸਰਕਾਰ ਨੇ ਪਾਕਿਸਤਾਨ ਨਾਲ 10 ਸਾਲ ਪਾਣੀ ਦੇਣ ਦਾ ਫੈਸਲਾ ਕੀਤਾ ਸੀ। ਇਹ ਡੈਮ ਸੱਤਾਂ ਸਾਲਾਂ ਦੇ ਅੰਦਰ ਮੁਕੰਮਲ ਹੋ ਜਾਣਾ ਚਾਹੀਦਾ ਸੀ। ਸੈਂਟਰ ਦੀ ਸਰਕਾਰ ਜੋ ਪੰਜਾਬ ਦੇ ਹਿਤਾਂ ਬਾਰੇ ਕੰਮ ਕਰਦੀ ਹੈ, ਉਹ ਪੰਜਾਬ ਦੇ ਨਾਲ ਵਿਤਕਰਾ ਕਰਦੀ ਰਹੀ ਹੈ। ਅੱਜ ਉਸ ਦੀ ਕਾਸਟ ਆਫ ਕੰਨਸਟਰਕਸ਼ਨ ਚੌਗੁਣੀ ਹੋ ਗਈ ਹੈ। ਅੱਜ ਉਸ ਦਾ ਪਾਣੀ ਜਿਹੜਾ ਧਰਤੀ ਨੂੰ ਸਿੰਝ ਕੇ ਸੋਨਾ ਪੈਦਾ ਕਰ ਸਕਦਾ ਸੀ, ਅਗਰ ਇਹ ਥੀਨ ਡੈਮ ਪੂਰਾ ਹੋ ਜਾਂਦਾ ਇਸ ਦੇ ਨਾਲ ਕਈ ਫਾਇਦੇ ਹੋਣੇ ਸਨ। ਦਰਿਆ ਰਾਵੀ ਵਿਚ ਜਿਹੜਾ ਕਿ ਹਰ ਸਾਲ ਹੜ੍ਹ ਆਉਂਦਾ ਹੈ ਅਤੇ ਜਿਸ ਨਾਲ ਅੰਮ੍ਰਿਤਸਰ ਗੁਰਦਾਸਪੁਰ ਦੀ ਜ਼ਮੀਨ ਬਰਬਾਦ ਹੁੰਦੀ ਹੈ ਬਚ ਜਾਂਦੀ। ਦੂਸਰਾ ਪਾਣੀ ਜਿਹੜਾ ਕਿ ਪਾਕਿਸਤਾਨ ਨੂੰ ਜਾ ਰਿਹਾ ਹੈ ਸਾਨੂੰ ਮਿਲ ਜਾਂਦਾ ਅਤੇ ਇਸ ਨਾਲ ਹਜ਼ਾਰਾਂ ਏਕੜ ਜ਼ਮੀਨ ਦੀ ਕਾਸ਼ਤ ਹੋ ਸਕਦੀ ਸੀ ਅਤੇ ਲੱਖਾਂ ਟੱਨ ਅਨਾਜ ਦੀ ਉਪਜ ਵੱਧ ਸਕਦੀ ਸੀ। ਇਸਦੇ ਨਾਲ 800 ਮੈਗਾਵਾਟ ਬਿਜਲੀ ਪੈਦਾ ਹੋਣੀ ਸੀ। ਮੈਂ

ਮਹਿਸੂਸ ਕਰਦਾ ਹਾਂ ਕਿ ਜੋ ਅੱਜ ਜਨਤਾ ਦੀ ਰਾਖੀ ਕਰਨ ਦਾ ਇਥੇ ਦਾਅਵਾ ਕਰਦੇ ਹਨ ਅਤੇ ਇਹ ਵੀ ਕਹਿੰਦੇ ਹਨ ਕਿ ਪੰਜਾਬ ਦੇ ਲੋਕਾਂ ਦੀ ਰਾਖੀ ਅਸੀਂ ਨਹੀਂ ਕਰ ਸਕਦੇ ਤਾਂ ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ।

**ਸਰਦਾਰ ਉਮਰਾਓ ਸਿੰਘ** : ਇਹ ਅਨਪਾਰਲੀਮੈਂਟਰੀ ਸ਼ਬਦ ਹੈ ।

**ਸਰਦਾਰ ਨੱਥਾ ਸਿੰਘ ਦਾਲਮ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਬਿਜਲੀ ਬੋਰਡ ਨੂੰ ਨਵੇਂ ਸਿਰਿਓਂ ਤਰਤੀਬ ਦੇਣ ਦਾ ਜੋ ਵਰਨ ਦਿੱਤਾ ਹੈ, ਉਹ ਵੀ ਸ਼ਲਾਘਾਯੋਗ ਹੈ ਅਤੇ ਪੰਜਾਬ ਦੇ ਲੋਕਾਂ ਖਾਸ ਤੌਰ ਤੇ ਪੰਜਾਬ ਦੇ ਕਿਸਾਨਾਂ ਦੇ ਹਿਤਾਂ ਦੇ ਵਿਚ ਹੋਵੇਗਾ। ਮੈਂ ਮਹਿਸੂਸ ਕਰਦਾ ਹਾਂ ਕਿ ਪਿਛਲੇ ਕੁਝ ਸਾਲਾਂ ਦੇ ਵਿਚ ਪੰਜਾਬ ਬਿਜਲੀ ਬੋਰਡ ਦਾ ਪ੍ਰਬੰਧ ਬਹੁਤ ਹੀ ਗਲਤ ਹੱਥਾਂ ਵਿਚ ਰਿਹਾ ਹੈ। ਬਹੁਤ ਹੀ ਨਾਕਸ ਪ੍ਰਬੰਧ ਰਿਹਾ ਹੈ, ਇਨਕੰਪੀਟੈਂਟ ਬੰਦਿਆਂ ਨੂੰ ਅਤੇ ਆਪਣੇ ਚਹੇਤਿਆਂ ਨੂੰ ਜੋ ਇੰਜਨੀਅਰ ਨਹੀਂ ਹਨ, ਅਤੇ ਜਿਹੜੇ ਕੰਮਪੀਟੈਂਟ ਨਹੀਂ ਹਨ ਜੋ ਇਮਾਨਦਾਰ ਨਹੀਂ ਹਨ, ਉਨ੍ਹਾਂ ਨੂੰ ਬਾਹਰੋਂ ਲਿਆ ਕੇ ਪੰਜਾਬ ਬਿਜਲੀ ਬੋਰਡ ਵਿਚ ਬਿਠਾ ਦਿਤਾ ਗਿਆ। ਬਿਜਲੀ ਬੋਰਡ ਤੋਂ ਸਾਨੂੰ ਜਿਹੜੀਆਂ ਉਮੀਦਾਂ ਸਨ, ਉਹ ਬਿਲਕੁਲ ਖਤਮ ਹੋ ਗਈਆਂ ਸਨ। ਬਿਜਲੀ ਬੋਰਡ ਤੇ ਕਰੋੜਾਂ ਰੁਪਏ ਖਰਚ ਕੀਤੇ ਗਏ। ਥਰਮਲ ਪਲਾਂਟ, ਬਠਿੰਡਾ ਦੇ ਇਕ ਯੂਨਿਟ ਵਿਚੋਂ 110 ਮੈਗਾਵਾਟ ਬਿਜਲੀ ਪੈਦਾ ਹੋਣੀ ਸੀ। ਦੂਸਰੇ ਯੂਨਿਟ ਵਿਚੋਂ ਵੀ 110 ਮੈਗਾਵਾਟ ਹੋਣੀ ਸੀ, ਲੇਕਿਨ ਬਠਿੰਡਾ ਥਰਮਲ ਪਲਾਂਟ ਵਿਚ ਇਨਕੰਪੀਟੈਂਟ ਬੰਦੇ ਬਿਠਾ ਕੇ ਉਹ ਪਲਾਂਟ ਤਬਾਹ ਕੀਤਾ ਗਿਆ। ਅੱਜ ਇਹੀ ਕਾਰਣ ਹੈ ਕਿ ਬਿਜਲੀ ਬਹੁਤ ਘੱਟ ਮਿਲਦੀ ਹੈ ਜਿਸ ਕਾਰਣ ਪਜਾਬ ਨੂੰ ਸੰਕਟ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਮੈਂ ਬੇਨਤੀ ਕਰਾਂਗਾ ਕਿ ਜਿਥੋਂ ਤਕ ਪੰਜਾਬ ਬਿਜਲੀ ਬੋਰਡ ਦਾ ਤੁਅੱਲਕ ਹੈ, ਉਸ ਬਾਰੇ ਮੈਂ ਅਰਜ਼ ਕਰਾਂ ਕਿ ਇਸ ਵਿਚ ਕਰੋੜਾਂ ਰੁਪਏ ਦੀ ਮਸ਼ੀਨਰੀ ਖਰੀਦੀ ਗਈ ਹੈ। ਇਹ ਮਸ਼ੀਨਰੀ ਸਸਤੇ ਭਾਅ ਤੇ ਖਰੀਦੀ ਜਾ ਸਕਦੀ ਸੀ, ਪਰ ਇਨ੍ਹਾਂ ਲੋਕਾਂ ਨੇ ਕਮਿਸ਼ਨ ਲੈਕੇ ਉਹ ਮਹਿੰਗੇ ਭਾਅ ਤੇ ਖਰੀਦ ਕੀਤੀ ਅਤੇ ਇਸ ਵਿਚ ਬਹੁਤ ਵੱਡੇ ਵੱਡੇ ਸਕੈਂਡਲ ਹਨ। ਮੈਂ ਕਹਾਂਗਾ ਕਿ ਸਰਕਾਰ ਨਵੇਂ ਸਿਰੇ ਤੋਂ ਇਸ ਬਿਜਲੀ ਬੋਰਡ ਨੂੰ ਰੀਆਰਗੇਨਾਈਜ਼ ਕਰੇ ਤਾਂ ਕਿ ਪੰਜਾਬ ਦੇ ਹਿਤਾਂ ਦੀ ਰਾਖੀ ਕੀਤੀ ਜਾ ਸਕੇ।

ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਖਾਸ ਤੌਰ ਤੇ ਬੇਨਤੀ ਕਰਾਂਗਾ ਕਿ ਇਸ ਐਡਰੈਸ ਵਿਚ ਟੀਚਰਜ਼ ਦੇ ਮੁਤਅੱਲਕ, ਐਜੂਕੇਸ਼ਨ ਦੇ ਮੁਤਅੱਲਕ ਕੋਈ ਖਾਸ ਜ਼ਿਕਰ ਨਹੀਂ ਆਇਆ ਹੈ। ਜਿਥੋਂ ਤਕ ਐਜੂਕੇਸ਼ਨ ਦਾ ਤਾਅਲੁਕ ਹੈ ਜਦੋਂ ਤਕ ਇਸ ਨੂੰ ਰੀ-ਆਰਗੇਨਾਈਜ਼ ਨਾ ਕੀਤਾ ਜਾਵੇ ਸਾਡੀ ਨਵੀਂ ਪਨੀਰੀ ਤੰਦਰੁਸਤ ਅਤੇ ਚੰਗੀ ਨਹੀਂ ਬਣ ਸਕੇਗੀ। ਪਿਛਲੇ ਸਾਲ ਗਿਆਨੀ ਜ਼ੈਲ ਸਿੰਘ ਨੇ ਪ੍ਰਾਇਮਰੀ ਟੀਚਰਜ਼ ਨਾਲ ਇਹ ਵਾਇਦਾ ਕੀਤਾ ਸੀ ਕਿ ਤੁਹਾਡਾ ਪ੍ਰਾਇਮਰੀ ਐਜੂਕੇਸ਼ਨ ਦਾ ਸੈਪਰੇਟ ਡਾਇਰਕਟੋਰੇਟ ਬਣਾ ਦਿੱਤਾ ਜਾਏਗਾ। ਮੈਂ ਮਹਿਸੂਸ ਕਰਦਾ ਹਾਂ ਕਿ ਕਿਉਂਕਿ ਪਜਾਬ ਅੰਦਰ 13,000 ਪ੍ਰਾਇਮਰੀ ਸਕੂਲ ਹਨ, ਇਨ੍ਹਾਂ ਦਾ ਪਰਬੰਧ ਕਰਨ ਵਾਸਤੇ ਇੱਕ ਸਪੇਰੇਟ ਪ੍ਰਾਇਮਰੀ ਐਜੂਕੇਸ਼ਨ ਡਾਇਰਕਟੋਰੇਟ ਦਾ ਹੋਣਾ ਬਹੁਤ ਜ਼ਰੂਰੀ ਹੈ। ਵੈਸੇ ਵੀ, ਚੇਅਰਮੈਨ ਸਾਹਿਬ, ਸਾਡੀ ਨਵੀਂ ਬਣੀ ਸਰਕਾਰ ਟੀਚਰਜ਼ ਨੂੰ ਬਹੁਤ ਸਤਿਕਾਰ ਦਿੰਦੀ ਹੈ, ਬਹੁਤ ਮਾਣ ਦਿੰਦੀ ਹੈ। ਅਸੀਂ ਸਾਰੇ ਮਹਿਸੂਸ ਕਰਦੇ ਹਾਂ ਕਿ ਟੀਚਰਜ਼ ਨੇਸ਼ਨ ਬਿਲਡਰਜ਼ ਹਨ। ਉਨ੍ਹਾਂ ਨੂੰ ਸਮਾਜ ਵਿਚ ਪੂਰਾ ਸਨਮਾਨ ਮਿਲਣਾ ਚਾਹੀਦਾ ਹੈ, ਪੂਰਾ ਸਤਿਕਾਰ ਮਿਲਣਾ ਚਾਹੀਦਾ ਹੈ। ਜਦ ਤਕ ਇਨ੍ਹਾਂ ਨੂੰ ਸਮਾਜ ਵਲੋਂ ਸਤਿਕਾਰ ਨਹੀਂ ਮਿਲੇਗਾ ਇਹ ਪੂਰੀ ਤਰਾਂ ਆਪਣੀ ਡਿਊਟੀ ਨਹੀਂ ਨਿਭਾ ਸਕਣਗੇ। ਇਸ ਵਾਸਤੇ ਉਨ੍ਹਾਂ ਦੀਆਂ ਜੋ ਵੀ ਜ਼ਰੂਰੀ ਮੰਗਾਂ ਹੋਣ ਉਨ੍ਹਾਂ ਨੂੰ ਪਰਵਾਨ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਅਸੀਂ ਇਨ੍ਹਾਂ ਦਾ ਇੱਕ ਬਹੁਤ ਜਰੂਰੀ ਮਸਲਾ ਹਲ ਕਰਾਂਗੇ। ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਪ੍ਰਾਇਮਰੀ ਟੀਚਰਜ਼ ਲਗਦੇ ਹਨ ਉਹ ਉਸੇ ਤਰ੍ਹਾਂ ਹੀ ਰਿਟਾਇਰ ਹੋ ਜਾਂਦੇ ਹਨ। ਇਨ੍ਹਾਂ ਲਈ ਚੈਨਲ ਆਫ ਪਰੋਮੋਸ਼ਨ ਕੋਈ ਨਹੀਂ ਹੈ। ਇਨ੍ਹਾਂ ਨੂੰ ਤਰੱਕੀ ਕੋਈ ਨਹੀਂ ਮਿਲਦੀ ਹੈ। ਜੇ ਕਿਸੇ ਨੂੰ ਤਰੱਕੀ ਨਾ ਮਿਲੇ ਤਾਂ ਉਸ ਦੇ ਕੰਮ ਕਰਨ ਦਾ ਉਤਸ਼ਾਹ ਮਾਰਿਆ ਜਾਂਦਾ ਹੈ।

[ਸਰਦਾਰ ਨੱਥਾ ਸਿੰਘ ਦਾਲਮ]

ਇਨ੍ਹਾਂ ਲਈ ਕੋਈ ਨਾ ਕੋਈ ਪਰੋਮੋਸ਼ਨ ਦਾ ਜ਼ਰੀਆ ਕਢਣਾ ਚਾਹੀਦਾ ਹੈ। ਤਾਂਕਿ ਇਸ ਇਨਸੈਂਟਿਵ ਨਾਲ ਇਨ੍ਹਾਂ ਵਿਚ ਕੰਮ ਕਰਨ ਦਾ ਉਤਸ਼ਾਹ ਪੈਦਾ ਕਰ ਸਕੀਏ।

ਚੇਅਰਮੈਨ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਪੰਜਾਬ ਵਿਚ ਲਿੰਕ ਰੋਡਜ਼ ਨੂੰ 1989 ਤਕ ਮੁਕੰਮਲ ਕਰਨ ਦਾ ਵਚਨ ਦਿੱਤਾ ਹੈ। ਇਹ ਬੜੀ ਸ਼ਲਾਘਾਯੋਗ ਗੱਲ ਹੈ। ਪਹਿਲਾਂ ਵੀ ਜੋ ਲਿੰਕ ਰੋਡਜ਼ ਬਣਾਉਣ ਦਾ ਕੰਮ ਸ਼ੁਰੂ ਕੀਤਾ ਗਿਆ ਸੀ ਉਹ ਸਾਡੀ ਸਰਕਾਰ ਨੇ ਹੀ ਸ਼ੁਰੂ ਕੀਤਾ ਸੀ। ਇਨ੍ਹਾਂ ਨੇ (ਕਾਂਗਰਸ ਵੱਲ ਇਸ਼ਾਰਾ ਕਰਦੇ ਹੋਏ) ਪੂਰੇ 10 ਸਾਲ ਪੇਂਡੂ ਲੋਕਾਂ ਦੇ ਵਿਕਾਸ ਵਲ ਕੋਈ ਤੱਵਜੋ ਨਹੀਂ ਸੀ ਦਿੱਤੀ। ਇਨ੍ਹਾਂ ਨੇ ਪੇਂਡੂ ਲੋਕਾਂ ਦੀ ਡਿਵੈਲਪਮੈਂਟ ਦਾ ਕੋਈ ਕੰਮ ਨਹੀਂ ਸੀ ਕੀਤਾ। ਇਹ ਚੀਜ਼ ਸਭ ਤੋਂ ਪਹਿਲਾਂ ਸਾਡੀ ਸਰਕਾਰ ਨੇ ਹੀ ਮਹਿਸੂਸ ਕੀਤੀ ਕਿ ਜਦ ਤਕ ਪਿੰਡਾਂ ਦੇ ਲੋਕਾਂ ਨੂੰ ਲਿੰਕ ਰੋਡਜ਼ ਨਹੀਂ ਦਿਆਂਗੇ ਉਦੋਂ ਤਕ ਪਿੰਡਾਂ ਦੀ ਡਿਵੈਲਪਮੈਂਟ ਨਹੀਂ ਹੋ ਸਕਦੀ। ਮੈਂ ਬੇਨਤੀ ਕਰਾਂਗਾ ਕਿ ਜਿਥੇ ਜ਼ਰੂਰੀ ਹੈ ਜਿਨ੍ਹਾਂ ਪਿੰਡਾਂ ਨੂੰ ਅੱਜ ਤਕ ਸੜਕਾਂ ਨਾਲ ਨਹੀਂ ਮਿਲਾਇਆ ਜਾ ਸਕਿਆ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਸੜਕਾਂ ਨਾਲ ਮਿਲਾਏ ਜਾਣ ਦਾ ਪਰਬੰਧ ਕੀਤਾ ਜਾਵੇ। ਜਿਹੜੀਆਂ ਪੁਰਾਣੀਆਂ ਬਣੀਆਂ ਹੋਈਆਂ ਸੜਕਾਂ ਹਨ ਉਨ੍ਹਾਂ ਦੀ ਰਿਪੇਅਰ ਕਰਨ ਦਾ ਪਰਬੰਧ ਕੀਤਾ ਜਾਵੇ ਕਿਉਂਕਿ ਉਨ੍ਹਾਂ ਸੜਕਾਂ ਦੀ ਹਾਲਤ ਬਹੁਤ ਭੈੜੀ ਹੋ ਚੁੱਕੀ ਹੈ।

ਚੇਅਰਮਨ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਗਵਰਨਰ ਸਾਹਿਬ ਨੇ ਜੋ ਲੋਕਾਂ ਦੀ ਭਲਾਈ ਲਈ ਆਪਣਾ ਐਡਰੈਸ ਸਾਡੇ ਸਾਹਮਣੇ ਪੇਸ਼ ਕੀਤਾ ਹੈ ਮੈਂ ਉਸ ਦੀ ਪੁਰ ਜ਼ੋਰ ਪ੍ਰੋੜ੍ਹਤਾ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਸਤਿਕਾਰ ਯੋਗ ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਦਾ ਜਿਹੜਾ ਐਡਰੈਸ ਸਾਡੇ ਸਾਹਮਣੇ ਪੇਸ਼ ਹੈ, ਉਸ ਦੇ ਵਿਚ ਜਿਹੜੇ ਚੰਗੇ ਨੁਕਤੇ ਹਨ ਉਨ੍ਹਾਂ ਦਾ ਮੈਂ ਆਪਣੀ ਪਾਰਟੀ ਵਲੋਂ ਸਮਰਥਨ ਕਰਾਂਗਾ ਜਿਸ ਤਰ੍ਹਾਂ ਕਿ ਟਿਊਬਵਲ ਦੇ ਰੇਟ ਵਿਚ ਘਾਟਾ ਕਰਨ ਬਾਰੇ ਵਿਸ਼ਵਾਸ ਦਿਵਾਉਣਾ, ਕੁਰੱਪਸ਼ਨ ਦੇ ਵਿਰੁਧ ਲੜਨਾ ਅਤੇ ਕੁਰੱਪਟ ਅਫਸਰਾਂ ਨੂੰ ਤਕੜੇ ਹੋ ਕੇ ਹੱਥ ਪਾਉਣਾ, ਬੀ. ਐਡ., ਜੇ. ਬੀ. ਟੀ. ਕੋਰਸਿਜ਼ ਵਿਚ ਨੌਮੀਨੇਸ਼ਨ ਬੰਦ ਕਰਨਾ। ਇਸ ਤਰ੍ਹਾਂ ਕਰਨ ਨਾਲ ਕੁਰੱਪਸ਼ਨ ਘਟ ਜਾਏਗੀ। ਨੀਮ ਪਹਾੜੀ ਇਲਾਕਿਆਂ ਦੇ ਵਿਕਾਸ ਕਰਨ ਬਾਰੇ ਜੋ ਲਿਖਿਆ ਗਿਆ ਹੈ ਇਹ ਵੀ ਸ਼ਲਾਘਾਯੋਗ ਹੈ। ਇਸ ਦੇ ਨਾਲ ਹੀ ਨਾਲ ਜੇ ਸਮੁਚੇ ਤੌਰ ਤੇ ਰਾਜਪਾਲ ਦੇ ਭਾਸ਼ਣ ਨੂੰ ਦੇਖਿਆ ਜਾਵੇ ਤਾਂ ਨਿਰਸੰਦੇਹ ਇਹ ਨਿਰਾਸ਼ਾਜਨਕ ਹੈ। ਇਹ ਵੀ ਉਸੇ ਰਸਤੇ ਤੇ ਤੁਰ ਰਹੇ ਹਨ ਜਿਸ ਰਸਤੇ ਤੇ ਕਾਂਗਰਸ ਸਰਕਾਰ ਤੁਰਦੀ ਹੁੰਦੀ ਸੀ। ਇਸ ਭਾਸ਼ਣ ਵਿਚ ਕੋਈ ਗਾਂਧੀਵਾਦ ਦੀ ਜਾਂ ਕੋਈ ਹੋਰ ਨਵੀਂ ਝਲਕ ਨਜ਼ਰ ਨਹੀਂ ਪੈਂਦੀ ਹੈ। ਇਲੈਕਸ਼ਨਾਂ ਵੇਲੇ ਜਨਤਾ ਪਾਰਟੀ ਨੇ ਜਾਂ ਸ਼ਰੋਮਣੀ ਅਕਾਲੀ ਦਲ ਨੇ ਜੋ ਕੁਝ ਆਪਣੇ ਮੈਨੀਫੈਸਟੋ ਵਿਚ ਕਿਹਾ ਸੀ ਉਸ ਬਾਰੇ ਇਸ ਐਡਰੈਸ ਵਿਚ ਕੁਝ ਨਜ਼ਰ ਨਹੀਂ ਆਉਂਦਾ ਹੈ। ਰਾਜਪਾਲ ਦੇ ਭਾਸ਼ਣ ਵਿਚ ਨਾ ਚੰਡੀਗੜ੍ਹ ਨੂੰ ਪੰਜਾਬ ਵਿਚ ਮਿਲਾਉਣ ਬਾਰੇ ਅਤੇ ਨਾ ਹੋਰ ਪੰਜਾਬ ਤੋਂ ਬਾਹਰ ਰਹੇ ਇਲਾਕੇ ਪੰਜਾਬ ਵਿਚ ਮਿਲਾਉਣ ਬਾਰੇ ਜ਼ਿਕਰ ਹੈ। ਪਾਣੀ ਦੇ ਮਸਲੇ ਭਾਵੇਂ ਉਸ ਨੂੰ ਕਾਂਗਰਸ ਸਰਕਾਰ ਵੀ ਆਪਣੇ ਵੇਲੇ ਹੱਲ ਨਹੀਂ ਕਰ ਸਕੀ ਪਰ ਹੁਣ ਦੀ ਸਰਕਾਰ ਇਸ ਨੂੰ ਕਿਸ ਤਰ੍ਹਾਂ ਹੱਲ ਕਰੇਗੀ ਜਿਵੇਂ ਕਿ ਥੀਨ ਡੈਮ ਦਾ ਮਸਲਾ ਹੈ। ਇਸ ਬਗੈਰ ਪਾਵਰ ਸੰਕਟ ਰਹਿੰਦਾ ਹੈ, ਸੱਨਤਕਾਰਾਂ ਨੂੰ, ਖੇਤੀ ਕਰਨ ਵਾਲਿਆਂ ਨੂੰ ਪਾਵਰ ਸੰਕਟ ਤਕਲੀਫ ਦਿੰਦਾ ਹੈ ਇਸ ਲਈ ਇਸ ਥੀਨ ਡੈਮ ਨੂੰ ਪੂਰਾ ਕਰਨ ਵਾਸਤੇ ਇਹ ਹੁਣ ਦੀ ਸਰਕਾਰ ਕੀ ਕਰੇਗੀ ਇਸ ਬਾਰੇ ਇਸ ਐਡਰੈਸ ਵਿਚ ਕੁਝ ਵੀ ਨਹੀਂ ਲਿਖਿਆ ਹੈ। ਇਸ ਥੀਨ ਡੈਮ ਨੂੰ ਜਲਦੀ ਤੋਂ ਜਲਦੀ ਪੂਰਾ ਕਰਨ ਵਾਸਤੇ ਕੀ ਕਦਮ ਚੁੱਕੇ ਜਾਣਗੇ ਇਸ ਬਾਰੇ ਵਿਚ ਇਸ ਭਾਸ਼ਣ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਚੀਜ਼ਾਂ ਦੀਆਂ ਕੀਮਤਾਂ ਵਿਚ ਵਾਧਾ ਹੋ ਰਿਹਾ ਹੈ। ਇਸ ਦੀ ਪਹਿਲੀ ਸਰਕਾਰ ਦੀ

ਜ਼ਿਮੇਵਾਰੀ ਹੈ ਪਰ ਹੁਣ ਦੀ ਸਰਕਾਰ ਦੀ ਵੀ ਜ਼ਿਮੇਵਾਰੀ ਹੈ । ਇਸ ਨੂੰ ਘਟਾਉਣ ਬਾਰੇ ਕੋਈ ਜ਼ਿਕਰ ਨਾ ਕਰਨਾ ਇਹ ਕੋਈ ਅੱਛੀ ਗੱਲ ਨਹੀਂ ਹੈ। (ਸ਼ੋਰ) ਜੱਥੇਦਾਰ ਜੀ ਹੁਣ ਰਾਜ ਤੁਹਾਡਾ ਹੈ। (ਗਿਆਨੀ ਕੁੰਦਨ ਸਿੰਘ ਵੱਲੋਂ ਵਿਘਨ) ਇਹ ਜੋ ਪਿਛਲੀ ਸਰਕਾਰ ਨੇ ਗੁਨਾਹ ਕੀਤੇ ਹਨ ਉਨ੍ਹਾਂ ਦਾ ਹਿਸਾਬ ਜਨਤਾ ਨੇ ਕਰ ਦਿੱਤਾ ਹੈ । ਉਨ੍ਹਾਂ ਨੂੰ ਰਾਜ ਗੱਦੀ ਤੋਂ ਲਾਹ ਕੇ ਇਧਰ ਬਿਠਾ ਦਿੱਤਾ ਹੈ ਔਰ ਭੁੰਜੇ ਬੈਠੇ ਲੋਕਾਂ ਨੂੰ ਰਾਜ ਗੱਦੀ ਤੇ ਬਿਠਾ ਦਿੱਤਾ ਹੈ। (ਵਿਘਨ) ਇਸ ਐਡਰੈਸ ਵਿਚ ਜੋ ਤਰੁੱਟੀਆਂ ਹਨ ਕੀ ਉਨ੍ਹਾਂ ਬਾਰੇ ਸਾਨੂੰ ਜ਼ਿਕਰ ਕਰਨ ਦਾ ਕੋਈ ਹੱਕ ਨਹੀਂ ਹੈ? ਭੂਮੀ ਸੁਧਾਰ ਦਾ ਬਹੁਤ ਭਾਰੀ ਮਸਲਾ ਹੈ। ਕਾਨੂੰਨ ਬਣਿਆ, ਅਮੈਂਡਮੈਂਟਸ ਹੋਈਆਂ, ਸਭ ਕੁਝ ਕਿਹਾ ਗਿਆ , ਪਰ ਜਿਹੜੀ ਜ਼ਮੀਨ ਹਥਿਆਈ ਹੋਈ ਹੈ ਉਸ ਨੂੰ ਵਾਪਸ ਲੈਣ ਬਾਰੇ ਇਸ ਵਿਚ ਇੱਕ ਲਫਜ਼ ਵੀ ਨਹੀਂ ਕਿਹਾ ਗਿਆ ਹੈ। ਮਜ਼ਦੂਰਾਂ ਬਾਰੇ ਇਸ ਐਡਰੈਸ ਵਿਚ ਇੱਕ ਲਫਜ਼ ਵੀ ਨਹੀਂ ਕਿਹਾ ਗਿਆ ਹੈ। ਇਨ੍ਹਾਂ ਦਾ ਬੋਨਸ ਦਾ ਮਸਲਾ ਹੈ ਕਿ ਇਨ੍ਹਾਂ ਨੂੰ 8.33 ਦੇ ਹਿਸਾਬ ਨਾਲ ਬੋਨਸ ਦਿੱਤਾ ਜਾਵੇ ਜੋ ਕਿ ਕਾਂਗਰਸ ਸਰਕਾਰ ਨੇ ਖਤਮ ਕਰ ਦਿੱਤਾ ਸੀ । ਉਸ ਬਾਰੇ ਬੜਾ ਰੌਲਾ ਪਿਆ। ਸਾਰੀਆਂ ਪਾਰਟੀਆਂ ਨੇ ਆਪਣੇ ਮੈਨੀਫੈਸਟੋ ਵਿਚ ਇਸ ਬਾਰੇ ਲਿਖਿਆ ਸੀ। ਸੱਨਅਤਾਂ ਵਿਚ ਬੜੀ ਬੇਚੈਨੀ ਫੈਲੀ ਹੋਈ ਹੈ । ਇਸ ਨੂੰ ਕਿਸ ਤਰ੍ਹਾਂ ਨਾਲ ਸੰਭਾਲਣਾ ਹੈ; ਇਸ ਬਾਰੇ ਇਸ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਇਨ੍ਹਾਂ ਸਵਾਲਾਂ ਬਾਰੇ ਨਵੀਂ ਸਰਕਾਰ ਦੀ ਪੁਰਾਣੀ ਸਰਕਾਰ ਨਾਲੋਂ ਕੀ ਮੁਖਤਲਿਫ ਪਾਲਿਸੀ ਹੈ, ਇਸ ਬਾਰੇ ਲਾਜ਼ਮੀ ਤੌਰ ਤੇ ਜ਼ਿਕਰ ਹੋਣਾ ਚਾਹੀਦਾ ਹੈ।

ਅਗਲੀ ਗੱਲ ਜਿਹੜੀ ਮੈਂ ਕਰਨੀ ਚਾਹੁੰਦਾ ਹਾਂ ਉਹ ਹੈ ਐਮਰਜੈਂਸੀ ਤੋਂ ਬਾਅਦ ਜਮਹੂਰੀਅਤ ਨੂੰ ਬਹਾਲ ਕਰਨਾ। ਜੇ ਸੰਜੇ ਗਾਂਧੀ ਔਰ ਬੰਸੀ ਲਾਲ ਜਿੱਤ ਜਾਂਦੇ ਤਾਂ ਮੁਲਕ ਦੀ ਭਾਰੀ ਬਦਕਿਸਮਤੀ ਹੁੰਦੀ । ਐਮਰਜੈਂਸੀ ਤੋਂ ਬਾਅਦ ਕੁਝ ਜਮਹੂਰੀਅਤ ਬਹਾਲ ਹੋਈ ਹੈ ਪਰ ਹਾਲੇ ਵੀ ਕਾਫੀ ਕੁਝ ਕਰਨ ਦੀ ਲੋੜ ਹੈ। ਮੀਸਾ ਨੂੰ ਖਤਮ ਕਰਨ ਦੀ ਲੋੜ ਹੈ । ਨੈਕਸੇਲਾਈਟਸ ਨੂੰ ਬਹਾਲ ਕਰਨ ਦੀ ਲੋੜ ਹੈ। ਸਾਡਾ ਰਵੱਈਆ ਤਾਂ ਸਰਕਾਰ ਦੇ ਗੁਣ ਔਰ ਔਗੁਣ ਦੇ ਅਧਾਰ ਤੇ ਸਮੱਰਥਨ ਕਰਨ ਦਾ ਹੈ। ਜਿਹੜੇ ਸਰਕਾਰ ਦੇ ਚੰਗੇ ਕੰਮ ਹੋਣਗੇ, ਉਨ੍ਹਾਂ ਦੀ ਅਸੀਂ ਸ਼ਲਾਘਾ ਕਰਾਂਗੇ ਔਰ ਜੋ ਮਾੜੇ ਕੰਮ ਹੋਣਗੇ ਉਨ੍ਹਾਂ ਬਾਰੇ ਅਸੀਂ ਆਪਣੀ ਆਵਾਜ਼ ਉਠਾਵਾਂਗੇ । ਚੰਗੀਆਂ ਗੱਲਾਂ ਦਾ ਅਸੀਂ ਲਾਜ਼ਮੀ ਤੌਰ ਤੇ ਸਮੱਰਥਨ ਕਰਾਂਗੇ ।

**ਸਾਥੀ ਰੂਪ ਲਾਲ** : ** ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਇਨ੍ਹਾਂ ਗੱਲਾਂ ਦੀ ਭਰਪੂਰ ਕੰਡੈਮਨੇਸ਼ਨ ਹੋ ਰਹੀ ਹੈ ਕਿ ਐਮਰਜੰਸੀ ਵਿਚ ਵਧੀਕੀਆਂ ਹੋਈਆਂ ਹਨ । (ਇਕ ਆਵਾਜ਼: ਤੁਸੀਂ ਉਸ ਵੇਲੇ ਕੰਡੈਮ ਕਿਉਂ ਨਹੀਂ ਕੀਤਾ ਸੀ?) ਅਸੀਂ ਤਾਂ ਉਸ ਵੇਲੇ ਵੀ ਬੋਲੇ ਸੀ ਅਤੇ ਅੱਜ ਵੀ ਬੋਲਣਾ ਹੈ। ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਮਹੂਰੀਅਤ ਵਿਚ ਜ਼ਿਮੇਵਾਰੀ ਰਾਜ ਕਰਨ ਵਾਲੀ ਪਾਰਟੀ ਦੀ ਹੁੰਦੀ ਹੈ ਅਤੇ ਨਾਲ ਹੀ ਆਪੋਜ਼ੀਸ਼ਨ ਦੀ ਵੀ ਜ਼ਿਮੇਵਾਰੀ ਹੁੰਦੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਐਮਰਜੈਂਸੀ ਲਗਾਉਣ ਤੋਂ ਪਹਿਲਾਂ ਹਾਲਾਤ ਅਜਿਹੇ ਕਿਸ ਨੇ ਪੈਦਾ ਕੀਤੇ? ਐਮਰਜੈਂਸੀ ਕਿਉਂ ਲਗਾਉਣੀ ਪਈ? ਫੌਜਾਂ ਨੂੰ ਕਿਹਾ ਗਿਆ ਕਿ ਬਗਾਵਤ ਕਰੋ । ਐਜੀਟੇਸ਼ਨਾਂ ਕੀਤੀਆਂ ਗਈਆਂ ਅਤੇ ਲੋਕਾਂ ਨੂੰ ਕਿਹਾ ਗਿਆ ਕਿ ਐਮ. ਐਲ. ਏਜ਼. ਨੂੰ ਮਾਰੋ ਅਤੇ ਐਮ. ਐਲ. ਏਜ਼. ਨੂੰ ਅਸਤੀਫੇ ਦੇਣ ਲਈ ਕਿਹਾ ਗਿਆ । ਫਿਰ ਐਲਾਨ ਹੋਇਆ ਕਿ ਜੇ ਯੂ. ਪੀ. ਦੀਆਂ ਇਲੈਕਸ਼ਨਾਂ ਅਸੀਂ ਜਿੱਤ ਗਏ ਤਾਂ 10 ਹਜ਼ਾਰ ਆਦਮੀ ਲੈ ਕੇ ਅਸੀਂ ਘੇਰਾ ਪਾਵਾਂਗੇ । ਕੀ ਇਹ ਗਲਾਂ ਠੀਕ ਸਨ? ਹਕੂਮਤ ਇਨ੍ਹਾਂ ਗੱਲਾਂ ਨੂੰ ਨਹੀਂ ਮੰਨਦੀ । ਐਮਰਜੈਂਸੀ ਕਿਉਂ ਲਗਾਉਣੀ ਪਈ ? ਇਸ ਪਿਛੇ

---

**Expunged as ordered by the Chair.

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਕਿਸ ਦਾ ਹੱਥ ਸੀ? ਮੁਲਕ ਦੇ ਹਾਲਾਤ ਵਿਗਾੜਨ ਵਿਚ ਕਿਸ ਦਾ ਹੱਥ ਸੀ? ਇਸ ਵਿਚ ਕਿਸ ਕਿਸ ਨੇ ਹਿੱਸਾ ਲਿਆ ਏ

**ਸਰਦਾਰ ਜਤਿੰਦਰ ਸਿੰਘ ਕਰੀਹਾ:** ** ** ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਅਰਡਰ ਨਹੀਂ ਹੈ।

**ਸਰਦਾਰ ਜਤਿੰਦਰ ਸਿੰਘ ਕਰੀਹਾ:** ਉਨ੍ਹਾਂ ਦੀ ਮੱਦਦ ਨਾਲ ਤੁਸੀਂ ਇਥੇ ਜਿੱਤ ਕੇ ਆਏ ਹੋ, ਨਹੀਂ ਤਾਂ ਤੁਸੀਂ ਜਿਤ ਕੇ ਨਹੀਂ ਸੀ ਆ ਸਕਦੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ਅਸੀਂ ਆ ਗਏ ਭਾਵੇਂ ਕਿਸੇ ਤਰ੍ਹਾਂ ਵੀ ਆ ਗਏ ਹਾਂ। ਇਹ ਠੀਕ ਹੈ ਕਿ ਐਮਰਜੈਂਸੀ ਦੇ ਦੌਰਾਨ ਜਿਹੜੀ ਧੱਕੇਸ਼ਾਹੀ ਹੋਈ ਉਸ ਦੀ ਕੰਡੈਮਨੇਸ਼ਨ ਹੋਈ ਹੈ, ਪਰ ਜਿਹੜਾ ਚੰਗਾ ਕੰਮ ਹੋਇਆ ਹੈ ਉਸ ਨੂੰ ਭੁੱਲਣਾ ਨਹੀਂ ਚਾਹੀਦਾ। (ਵਿਘਨ) ਇਨਫਲੇਸ਼ਨ 30 ਪ੍ਰਤੀਸਤ ਹੋਈ। ਸਾਡੇ ਇਹ ਸਾਥੀ ਸੋਚ ਲੈਣ, ਅਜਿਹੀਆਂ ਗੱਲਾਂ ਨੂੰ ਰੋਕਣਾ ਪਵੇਗਾ। ਐਮਰਜੈਂਸੀ ਦੇ ਦੌਰਾਨ ਸਮਗਲਿੰਗ ਨੂੰ ਅਤੇ ਬਲੈਕ ਮਾਰਕੀਟਿੰਗ ਨੂੰ ਰੋਕਣ ਵਾਸਤੇ ਜਿਹੜਾ ਕਾਨੂੰਨ ਬਣਿਆ, ਉਹ ਠੀਕ ਸੀ। ਤੁਹਾਨੂੰ ਵੀ ਇਸ ਤਰ੍ਹਾਂ ਕਰਨਾ ਪਵੇਗਾ। ਜੇ ਤੁਸੀਂ ਸਮਗਲਿੰਗ ਨੂੰ ਰੋਕਣਾ ਹੈ ਅਤੇ ਬਲੈਕਮਾਰਕੀਟਿੰਗ ਨੂੰ ਰੋਕਣਾ ਹੈ ਅਤੇ ਉਸਦੇ ਖਿਲਾਫ ਅਗਰ ਕੋਈ ਹੱਲਾ ਗੁੱਲਾ ਹੁੰਦਾ ਹੈ ਤਾਂ ਫਿਰ ਤੁਹਾਨੂੰ ਵੀ ਇਸ ਤਰ੍ਹਾਂ ਕਰਨਾ ਪਵੇਗਾ। ਮੈਂ ਇਹ ਨਹੀਂ ਕਹਿੰਦਾ ਕਿ ਮੀਸਾ ਲਗਾਓ। (ਵਿਘਨ) ਰਾਜਨੀਤਕ ਹੀਰੋ ਬਣਾਏ ਗਏ। (ਵਿਘਨ) ਮੈਂ ਕਹਿੰਦਾ ਹਾਂ ਕਿ ਸਮਗਲਰਾਂ ਨੂੰ ਛੱਡਣ ਦੀ ਲੋੜ ਨਹੀਂ, ਉਹ ਅੰਦਰ ਰਹਿੰਦੇ ਤਾਂ ਠੀਕ ਸੀ। ਜੇ ਉਹ ਬਾਹਰ ਆ ਗਏ ਤਾਂ ਤੁਹਾਨੂੰ ਪਤਾ ਹੈ ਕਿ ਅੱਜ ਕੀਮਤਾਂ ਕਿਸ ਤਰ੍ਹਾਂ ਸ਼ੂਟ ਅੱਪ ਕਰ ਗਈਆਂ ਹਨ। ਸੀਮਿੰਟ ਦੀ ਬੋਰੀ ਜਿਹੜੀ ਪਹਿਲੇ 18 ਰੁਪਏ ਦੀ ਹੁੰਦੀ ਸੀ ਉਹ ਹੁਣ 35 ਰੁਪਏ ਵਿਚ ਮਿਲਦੀ ਹੈ। (ਵਿਘਨ) ਚਾਹ ਪਹਿਲੇ 12 ਰੁਪਏ ਕਿਲੋ ਹੁੰਦੀ ਸੀ ਅੱਜ ਉਹ 25 ਰੁਪਏ ਕਿਲੋ ਹੋ ਗਈ ਹੈ। ਜਵੈਣ ਮਾਮੂਲੀ ਜਿਹੀ ਚੀਜ਼ ਹੈ ਇਹ ਢਾਈ ਰੁਪਏ ਕਿਲੋ ਸੀ ਜੋ ਅੱਜ 14-15 ਰੁਪਏ ਕਿਲੋ ਵਿਕਦੀ ਹੈ। (ਵਿਘਨ)

ਸ੍ਰੀ **ਹਰਬੰਸ ਲਾਲ ਖੰਨਾ:** ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜੇ ਮੈਂਬਰ ਸਾਹਿਬ ਬੋਲ ਰਹੇ ਹਨ ਉਹ ਇਰਰੈਲੇਵੈਂਟ ਗੱਲਾਂ ਕਰ ਰਹੇ ਹਨ ਉਨ੍ਹਾਂ ਨੂੰ ਕਹੋ ਕਿ ਉਹ ਰੈਲੇਵੈਂਟ ਗੱਲਾਂ ਕਰਨ। ਉਹ ਐਮਰਜੈਂਸੀ ਦੀਆਂ ਗੱਲਾਂ ਕਰਦੇ ਹਨ, ਐਮਰਜੈਂਸੀ ਨੂੰ ਤਾਂ ਜਨਤਾ ਨੇ ਰਿਜੈਕਟ ਕਰ ਦਿਤਾ ਹੈ। ਉਹ ਐਮਰਜੈਂਸੀ ਦੇ ਹੱਕ ਵਿਚ ਬੋਲ ਰਹੇ ਹਨ।

**Comrade Darshan Singh Canadian :** There is a reference to emergency in the Governor's Address. I can discuss it. Every political issue that concerns the State can be discussed.

**ਸਰਦਾਰ ਸਰੂਪ ਸਿੰਘ** : ** ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ਜੇ ਕਾਂਗਰਸ ਨੇ ਚੰਦੇ ਲਏ ਹਨ ਤਾਂ ਉਨ੍ਹਾਂ ਨੂੰ ਖਿੱਚੋ।

ਸਰਦਾਰ ਸਰੂਪ ਸਿੰਘ : ਅਸੀਂ ਉਨ੍ਹਾਂ ਨੂੰ ਖਿੱਚ ਦਿਆਂਗੇ।

---

**Expunged as ordered by the Chair.

**ਸ੍ਰੀ ਸਭਾਪਤੀ** : ਮੈਂ ਬੇਨਤੀ ਕਰਾਂਗਾ ਕਿ ਕੋਈ ਵੀ ਮਾਨਯੋਗ ਮੈਂਬਰ ਬਗੈਰ ਪਰਮਿਸ਼ਨ ਦੇ ਇੰਟਰਪਸ਼ਨ ਨਾ ਕਰੇ।

**ਸਾਥੀ ਰੂਪ ਲਾਲ** : ** **

**ਸ੍ਰੀ ਸਭਾਪਤੀ** : ਇਹ ਜੋ ਕੁਝ ਸਾਥੀ ਜੀ ਨੇ ਕਿਹਾ ਹੈ, ਉਹ ਐਕਸਪੰਜ ਕੀਤਾ ਜਾਵ।

12.25 ਬਾਅਦ ਦੁਪਹਿਰ | (ਇਸ ਸਮੇਂ ਗਿਆਨੀ ਅਰਜਨ ਸਿੰਘ ਲਿੱਟ, ਮੈਂਬਰ ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਕੁਰੱਪਸ਼ਨ ਦੇ ਬਾਰੇ ਜੋ ਕੁਝ ਰਾਜਪਾਲ ਦੇ ਭਾਸ਼ਣ ਵਿਚ ਲਿਖਿਆ ਗਿਆ ਹੈ, ਜੋ ਬਾਦਲ ਸਾਹਿਬ ਨੇ ਕਦਮ ਚੁੱਕੇ ਹਨ ਉਨ੍ਹਾਂ ਦੀ ਮੈਂ ਸ਼ਲਾਘਾ ਕਰਦਾ ਹਾਂ, ਭਾਵੇਂ ਕਦਮ ਸੀਮਤ ਹੀ ਹਨ। ਮੈਂ ਕਹਿੰਦਾ ਹਾਂ ਕਿ ਕੁਰੱਪਸ਼ਨ ਸਿਰਫ ਅਫਸਰਾਂ ਤੋਂ ਹੀ ਨਹੀਂ ਤੁਰਦੀ ਇਹ ਮਨਿਸਟਰਾਂ ਤੋਂ ਵੀ ਤੁਰਦੀ ਹੈ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਨੂੰ ਸਪੇਅਰ ਕਰਨ ਦੀ ਲੋੜ ਨਹੀਂ ਹੈ। ਕੁਰੱਪਸ਼ਨ ਦੀ ਸਿਰਫ ਇਕ ਪਾਰਟੀ ਹੀ ਭਾਗੀ ਨਹੀਂ ਹੈ। ਪਿਛਲਾ ਇਤਿਹਾਸ ਸਾਰਿਆਂ ਦਾ ਪਿਆ ਹੈ। ਉਸ ਵਿਚ ਕਮਿਸ਼ਨਜ਼ ਦੀਆਂ ਰਿਪੋਰਟਾਂ ਹਨ। (ਵਿਘਨ) (ਆਪੋਜੀਸ਼ਨ ਵਲੋਂ ਤਾੜੀਆਂ) ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਮੇਰੀ ਪਾਰਟੀ ਦਾ ਕੋਈ ਇਕ ਆਦਮੀ ਦੱਸੋ ਜਿਸ ਦੇ ਖਿਲਾਫ ਕਦੇ ਕੋਈ ਕਮਿਸ਼ਨ ਬੈਠਾ ਹੋਵੇ। ਸਾਡੀ ਪਾਰਟੀ ਤਾਂ ਬੜੀ ਛੋਟੀ ਹੈ। (ਵਿਘਨ) ਇਥੇ ਕਿਹਾ ਗਿਆ ਕਿ ਡਾਂਗ ਸਾਹਿਬ ਜਦ ਮਨਿਸਟਰ ਸਨ ਤਾਂ ਅਜਿਹਾ ਹੁੰਦਾ ਰਿਹਾ ਅਤੇ ਕੀਮਤਾਂ ਦੇ ਭਾਅ ਵਧ ਗਏ। ਮੈਂ ਕਹਿੰਦਾ ਹਾਂ ਕਿ ਡਾਂਗ ਸਾਹਿਬ ਦੀ ਇਕ ਗੱਲ ਸਾਰੇ ਜਾਣਦੇ ਹਨ ਕਿ ਉਨ੍ਹਾਂ ਦੇ ਮੌਕੇ ਕਣਕ ਦਾ ਭਾਅ 72 ਰੁਪਏ ਤੋਂ 81 ਰੁਪਏ ਤੱਕ ਕੁਇੰਟਲ ਹੀ ਰਿਹਾ ਜੋ ਕਿ ਸਾਰਾ ਸਾਲ ਭਾਅ ਟਿਕਿਆ ਰਿਹਾ। (ਤਾੜੀਆਂ) ਪਰ ਹੁਣ ਤੁਸੀਂ ਵੇਖ ਲਵੋ..............

**ਸ੍ਰੀ ਹਰਬੰਸ ਲਾਲ ਖੰਨਾ** : ਕਨੇਡੀਅਨ ਜੀ ਨੇ ਕਿਹਾ ਕਿ ਸਾਡੀ ਪਾਰਟੀ ਤੇ ਕੋਈ ਇਲਜ਼ਾਮ ਨਹੀਂ ਲੱਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਦੇ ਰਾਜ ਵਿਚ ਸਟੂਡੈਂਟ ਦੀ ਡੈਥ ਹੋਈ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਉਸ ਬਾਰੇ ਐਕਸ਼ਨ ਹੋਇਆ ਹੈ। ਜਿਸ ਅਫਸਰ ਦਾ ਕਸੂਰ ਸੀ, ਉਸ ਡੀ. ਆਈ. ਜੀ. ਨੂੰ ਕੱਢ ਦਿਤਾ ਹੈ। ਮੈਂ ਕਹਿੰਦਾ ਹਾਂ ਕਿ ਤੁਹਾਡੇ ਵੀ ਇਥੇ ਇਹੋ ਜਿਹੀਆਂ ਮੌਤਾਂ ਹੋਈਆਂ ਹਨ, ਤੁਸੀਂ ਕਮਿਸ਼ਨ ਬਿਠਾਓ। (ਵਿਘਨ)

**ਸਾਥੀ ਰੂਪ ਲਾਲ**: ** ** **

**ਸ੍ਰੀ ਸਭਾਪਤੀ** : ਇਹ ਰਿਕਾਰਡ ਨਾ ਕੀਤਾ ਜਾਵੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਕੋਈ ਪਰਸਨਲ ਗੱਲ ਨਹੀਂ ਕੀਤੀ। ਮੈਂ ਕੁਰੱਪਸ਼ਨ ਦੇ ਬਾਰੇ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿੰਨੇ ਐਮ. ਐਲ. ਏਜ਼ ਹਨ, ਜਿੰਨੇ ਮਨਿਸਟਰ ਹਨ ਤੁਸੀਂ ਉਨ੍ਹਾਂ ਸਾਰਿਆਂ ਦੀ ਜਾਇਦਾਦ ਦਾ ਵੇਰਵਾ ਲਵੋ। ਉਨ੍ਹਾਂ ਦੀਆਂ ਜਾਇਦਾਦ ਦੀਆਂ ਰਿਪੋਟਾਂ ਲਈਆਂ ਜਾਣ ਅਤੇ ਉਹ ਰਿਪੋਰਟਾਂ ਇਸ ਹਾਊਸ ਦੇ ਸਾਹਮਣੇ ਆਉਣ। ਉਹ ਪਬਲਿਕ

**Expunged/not recorded as ordered by the Chair.

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਦੇ ਸਾਹਮਣੇ ਵੀ ਆਉਣ। ਉਹ ਬੇਸ਼ਕ ਇਥੇ ਡਿਸਕੱਸ ਕੀਤੀਆਂ ਜਾਣ। ਇਹ ਨਹੀਂ ਕਿ ਆਪਣੀ ਪਾਰਟੀ ਦੇ ਆਦਮੀਆਂ ਦੀਆਂ ਰਿਪੋਟਾਂ ਆਪਣੇ ਆਦਮੀਆਂ ਨੂੰ ਹੀ ਦਿਤੀਆਂ ਜਾਣ, ਉਨ੍ਹਾਂ ਦੀਆਂ ਰਿਪੋਟਾਂ ਸਾਨੂੰ ਦਿਓ ਅਤੇ ਸਾਡੀਆਂ ਕਿਸੇ ਹੋਰ ਪਾਰਟੀ ਨੂੰ ਦਿਓ। ਮੈਂ ਤਾਂ ਕਹਾਂਗਾ ਕਿ ਕਰੇਲਾ ਸਰਕਾਰ ਵਾਂਗ ਇਥੇ ਵੀ ਐਂਟੀ ਕੁਰਪਸ਼ਨ ਟਰੀਬਿਊਨਲ ਕਾਇਮ ਕੀਤਾ ਜਾਵੇ। ਉਥੇ ਇਹ ਹੈ ਕਿ ਢਾਈ ਸੌ ਰੁਪਏ ਜ਼ਮਾਨਤ ਰੱਖਕੇ ਕੋਈ ਵੀ ਕੇਸ ਟਰੀਬਿਊਨਲ ਦੇ ਸਾਹਮਣੇ ਲਿਆ ਸਕਦਾ ਹੈ।

**ਮਾਸਟਰ ਚੰਦ ਸਿੰਘ** : ** **

**ਸ਼੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਮੈਂ ਕੁਰੱਪਸ਼ਨ ਦੀ ਗੱਲ ਕੀਤੀ ਹੈ। ਮੈਂ ਤਾਂ ਕਹਿੰਦਾ ਹਾਂ ਕਿ ਇਥੇ ਵੀ ਐਂਟੀ ਕੁਰੱਪਸ਼ਨ ਟਰੀਬਿਊਨਲ ਬਣਾਇਆ ਜਾਵੇ ਪਰ ਇਹ ਕਹਿੰਦੇ ਹਨ ਕਿ ਅਜਿਹਾ ਨਹੀਂ ਕਰਨਾ।

**ਸਰਦਾਰ ਜਤਿੰਦਰ ਸਿੰਘ ਕਰੀਹਾ**: ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਨੇਡੀਅਨ ਜੀ ਨੇ ਕਿਹਾ ਸੀ ਕਿ ਮਨਿਸਟਰਾਂ ਦੀਆਂ ਅਤੇ ਐਮ. ਐਲ. ਏਜ਼ ਦੀਆਂ ਰਿਪੋਟਾਂ ਲਈਆਂ ਜਾਣ, ਮੈਂ ਕਹਾਂਗਾ ਕਿ ਜਿਹੜੇ ਪੁਰਾਣੇ ਮਨਿਸਟਰ ਅਤੇ ਐਮ. ਐਲ. ਏਜ਼ ਰਹਿ ਚੁੱਕੇ ਹਨ ਉਨ੍ਹਾਂ ਦੀਆਂ ਰਿਪੋਟਾਂ ਵੀ ਮੰਗਵਾਈਆਂ ਜਾਣ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਤੁਸੀਂ ਕਾਂਗਰਸ ਦੇ ਰਾਹ ਚੱਲ ਕੇ ਜ਼ਰੂਰ ਧੌਣ ਭਨਵਾਉਣੀ ਹੈ ?

ਚੇਅਰਮੈਨ ਸਾਹਿਬ, ਅੱਜ ਕੁਰੱਪਸ਼ਨ ਦੇ ਬਾਰੇ ਚਰਚਾ ਹਿੰਦੁਸਤਾਨ ਦੇ ਵਿਚ ਚਲ ਰਿਹਾ ਹੈ। (ਵਿਘਨ) ਇਕ ਤਾਂ ਚੇਅਰਮੈਨ ਸਾਹਿਬ ਇਹ ਹੁੰਦਾ ਹੈ ਕਿ ਮਾਲੀ ਬਾਗ ਦੀ ਰਾਖੀ ਕਰਦਾ ਹੈ ਤਾਂ ਉਹ ਤੋਤਾ, ਕਾਂ ਉਡਾਉਂਦਾ ਹੈ ਅਤੇ ਜਦੋਂ ਕੋਈ ਆ ਜਾਵੇ ਤਾਂ ਪਟਾਕਾ ਮਾਰਦਾ ਹੈ ਅਤੇ ਉਸ ਪਟਾਕੇ ਦੇ ਨਾਲ ਨਾ ਕੋਈ ਤੋਤਾ ਮਰਦਾ ਹੈ ਅਤੇ ਨਾ ਕੋਈ ਕਾਂ ਮਰਦਾ ਹੈ ਅਤੇ ਨਾ ਹੀ ਕਿਸੇ ਦਾ ਨੁਕਸਾਨ ਹੁੰਦਾ ਹੈ। ਇਕ ਇਹ ਹੁੰਦਾ ਹੈ ਕਿ ਕੋਈ ਮਰੇ ਹੋਏ ਕਾਂ ਨੂੰ ਟੰਗ ਦਿਉ ਤਾਂ 5-10 ਮਹੀਨੇ ਉਸ ਫਲ ਨੂੰ ਕਾਂ ਕੋਈ ਨਹੀਂ ਖਾਂਦੇ ਅਤੇ ਨਾਂ ਹੀ ਨੇੜੇ ਆਉਂਦਾ ਹੈ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਤੁਹਾਡਾ ਪਟਾਕਾ ਫੋਕਾ ਨਾ ਹੋਵੇ ਜੇ ਮਾਰ ਕੇ ਕੋਈ ਟੰਗਣਾ ਹੈ ਤਾਂ ਟੰਗ ਦਿਉ ਤਾਂ ਕਿ ਪੰਜਾਬ ਨੂੰ ਥੋੜੇ ਸਮੇਂ ਲਈ ਆਰਾਮ ਆ ਜਾਵੇ। (ਵਿਘਨ)

ਇਕ ਗਲ, ਚੇਅਰਮੈਨ ਸਾਹਿਬ, ਮੈਂ ਪਲੈਨਿੰਗ ਦੇ ਬਾਰੇ ਕਹਿਣੀ ਚਾਹੁੰਦਾ ਹਾਂ। ਸਨੌਅਤ ਦੇ ਬਾਰੇ ਵਿਚ ਰਾਜਪਾਲ ਜੀ ਦੇ ਭਾਸ਼ਣ ਵਿਚ ਜ਼ਿਕਰ ਕੀਤਾ ਗਿਆ ਹੈ ਕਿ ਸਰਕਾਰ ਸਨਅਤੀ ਖੇਤਰ ਦੇ ਵਿਸਤਾਰ ਅਤੇ ਵੰਨ-ਸੁਵੰਨਤਾ ਰਾਹੀਂ ਰੋਜ਼ਗਾਰ ਦੇ ਹੋਰ ਮੌਕੇ ਪੈਦਾ ਕਰੇਗੀ ਅਤੇ ਵਡੀਆਂ ਸਨਅਤਾਂ ਦੇ ਪ੍ਰਾਜੈਕਟ, ਛੋਟੀਆਂ ਸਨਅਤਾਂ, ਘਰੇਲੂ ਸਨਅਤਾਂ ਅਤੇ ਖੇਤੀ ਤੇ ਆਧਾਰਤ ਸਨਅਤਾਂ ਦੇ ਵਿਸਤਾਰ ਅਤੇ ਉਨ੍ਹਾਂ ਨੂੰ ਮੁੜ ਸੁਰਜੀਤ ਕਰਨ ਲਈ ਨਵੀਆਂ ਸਕੀਮਾਂ ਸ਼ੁਰੂ ਕਰੇਗੀ ਤਾਂ ਜੋ ਸਨਅਤੀ ਉਤਪਾਦਨ ਦੀ ਦਰ ਨੂੰ ਦੁਗਣਾ ਕੀਤਾ ਜਾ ਸਕੇ ਅਤੇ ਪੰਜ ਸਾਲਾਂ ਵਿਚ ਨਵਾਂ ਰੋਜ਼ਗਾਰ ਪੈਦਾ ਕੀਤਾ ਜਾ ਸਕੇ। ਮੈਂ ਇਸ ਖੇਤਰ ਵਿਚ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਇਸ ਖੇਤਰ ਵਿਚ ਕੋਈ

*Expunged as ordered by the Chair.

ਹੱਲ ਨਹੀਂ ਹੋ ਸਕਦਾ ਜਿੰਨਾ ਚਿਰ ਸਨਅਤੀਕਰਨ ਨਹੀਂ ਹੁੰਦਾ। ਅੱਜ ਕਲ੍ਹ ਬਹੁਤ ਸਾਰੇ ਸਾਡੇ ਲੋਕ ਭਾਰੀ ਸਨਅਤ ਦੇ ਖਿਲਾਫ ਕਹਿੰਦੇ ਹਨ। ਮੇਰੀ ਨਿਮਰਤਾ ਨਾਲ ਬੇਨਤੀ ਹੈ ਕਿ ਪੰਜਾਬ ਦੇ ਅੰਦਰ ਜਿੰਨੀ ਦੇਰ ਤਕ ਕੋਈ ਵੱਡੀ ਇੰਡਸਟਰੀ ਨਹੀਂ ਲਾਉਂਦੇ ਉਤਨੀ ਦੇਰ ਤਕ ਘਰੇਲੂ ਇੰਡਸਟਰੀ, ਮਾਡਰਨ ਇੰਡਸਟਰੀ ਜਿਹੜੀ ਹੈ ਇਹ ਵੱਧ ਨਹੀਂ ਸਕਦੀ, ਡਿਵੈਲਪ ਨਹੀਂ ਹੋ ਸਕਦੀ। ਇਸ ਲਈ ਪੰਜਾਬ ਦੇ ਅੰਦਰ ਕੋਈ ਇਲੈਕਟ੍ਰਿਕ ਯੂਨਿਟ ਲਾਓ, ਕੋਈ ਇੰਜੀਨੀਅਰਇੰਗ ਯੂਨਿਟ ਲਾਓ ਜਿਨ੍ਹਾਂ ਦੇ ਦੁਆਰਾ ਛੋਟਾ ਸਿਲਸਿਲਾ ਸ਼ੁਰੂ ਹੋ ਜਾਵੇ। ਸਾਡੇ ਪੰਜਾਬ ਦੇ ਅੰਦਰ ਪਾਵਰ ਦੀ ਬੜੀ ਭਾਰੀ ਕਮੀ ਹੈ, ਪੰਜਾਬ ਦੇ ਅੰਦਰ ਪਾਵਰ ਦਾ ਬੜਾ ਭਾਰੀ ਸੰਕਟ ਹੈ ਅਤੇ ਇਹ ਸੰਕਟ ਵੱਧਦਾ ਹੀ ਜਾਵੇਗਾ; ਮੰਗ ਕਿਤੇ ਜ਼ਿਆਦਾ ਹੈ ਅਤੇ ਪਾਵਰ ਉਸ ਦੀ ਨਿਸਬਤ ਬਹੁਤ ਥੋੜ੍ਹੀ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਾਵਰ ਦੀ ਪਰੋਡਕਸ਼ਨ ਕੋਈ ਤਸੱਲੀਬਖਸ਼ ਨਹੀਂ ਹੈ ਇਹ ਵਧਾਉਣੀ ਚਾਹੀਦੀ ਹੈ।

ਇਸ ਤੋਂ ਬਾਅਦ ਮੇਰੀ ਅਰਜ਼ ਹੈ ਕਿ ਐਗਰੀਕਲਚਰ ਵਲ ਵੀ ਜ਼ਿਆਦਾ ਧਿਆਨ ਦੇਣਾ ਪਵੇਗਾ ਲੇਕਿਨ ਜਿਹੜੀਆਂ ਬੁਨਿਆਦੀ ਚੀਜ਼ਾਂ ਹਨ ਉਨ੍ਹਾਂ ਵਲ ਵੀ ਹੋਰ ਧਿਆਨ ਦਿਤਾ ਜਾਵੇ। ਇਹ ਕਹਿੰਦੇ ਹਨ ਕਿ ਖੇਤੀ ਦੀ ਪੈਦਾਵਾਰ ਵਧਾਵਾਂਗੇ, ਹੋਰ ਵਧੇਰੇ ਖਾਦ ਤੇ ਬੀਜ਼ ਜਾਂ ਦੂਸਰੀਆਂ ਚੀਜ਼ਾਂ ਸਪਲਾਈ ਕਰਾਂਗ ਪਰ ਇਸਦੇ ਨਾਲ ਇਹ ਵੀ ਕਰਨਾ ਚਾਹੀਦਾ ਹੈ ਕਿ ਪੰਜਾਬ ਦੇ ਕਿਸਾਨ ਨੂੰ ਸਸਤੀ ਮਸ਼ੀਨ ਮਿਲੇ, ਸਸਤਾ ਤੇਲ ਮਿਲ, ਸਸਤਾ ਫਰਟੇਲਾਂਈਜ਼ਰ ਮਿਲੇ ਪਰ ਇਹ ਗਲ ਤਾਂ ਹੀ ਹੋ ਸਕਦੀ ਹੈ ਜੇ ਇਨ੍ਹਾਂ ਚੀਜ਼ਾਂ ਦੀ ਪੈਦਾਵਾਰ ਵਧਾਈ ਜਾਵੇ। ਕੌਣ ਕਿਸਾਨ ਹੈ ਜਿਸ ਦੇ ਕੋਲ 17 ਜਾਂ 18 ਕਿਲੇ ਤੋਂ ਵੱਧ ਜ਼ਮੀਨ ਹੈ? ਵਡੇ ਟੱਬਰ ਕੋਲ ਸ਼ਾਇਦ 25-30 ਕਿਲੇ ਹੋਵੇਗੀ। ਉਹ 60 ਹਜ਼ਾਰ ਦਾ ਟਰੈਕਟਰ ਨਹੀਂ ਖਰੀਦ ਸਕਦਾ ਅਤੇ 20-25 ਹਜ਼ਾਰ ਦੇ ਸਦ ਨਹੀਂ ਲੈ ਸਕਦਾ ਇਸਦਾ ਮਤਲਬ ਪਹਿਲਾਂ ਉਹ 80 ਹਜ਼ਾਰ ਰੁਪਿਆ ਖਰਚੇ ਤਾਂ ਹੀ ਖੇਤੀ ਵਧਾ ਸਕਦਾ ਹੈ। ਇਸ ਲਈ ਮੇਰੀ ਅਰਜ਼ ਹੈ ਕਿ ਕਿਸਾਨ੍ਹ ਨੂੰ ਮਸ਼ੀਨ ਸਸਤੀ ਮਿਲੇ ਤਾਂ ਹੀ ਉਹ ਖੇਤੀਬਾੜੀ ਨੂੰ ਵਧਾ ਸਕਦਾ ਹੈ। ਬਾਦਲ ਸਾਹਿਬ ਨੂੰ ਤਾਂ ਪੰਜਾਬ ਦੀ ਖੇਤੀ ਦਾ ਸਾਰਾ ਪਤਾ ਹੈ। ਉਸ ਲਿਹਾਜ਼ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਪਛੜੇ ਇਲਾਕੇ ਹਨ ਉਨ੍ਹਾਂ ਦੀਆਂ ਜੋ ਖੇਤੀ ਦੇ ਬਾਰੇ ਸਮੱਸਿਆਵਾਂ ਹਨ ਮਸਲਨ ਖਾਲ ਡੂੰਘੇ ਕਰਨੇ ਜਾਂ ਨਹਿਰਾਂ ਵਗੈਰਾ ਦਾ ਪਾਣੀ ਦੇਣਾ ਉਨ੍ਹਾਂ ਵਲ ਇਸ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਮੇਰਾ ਇਲਾਕਾ ਬੜਾ ਬੈਕਵਰਡ ਹੈ। ਇਹ ਕਹਿੰਦੇ ਹਨ ਕਿ ਅੰਮ੍ਰਿਤਸਰ ਵਿਚ 95% ਇਰੀਗੇਟਿਡ ਏਰੀਆ ਹੈ ਜਾਂ ਹੋਰ ਵੀ ਕਿਧਰੇ 40, 45 ਜਾਂ 50% ਹੈ ਪਰ ਮੈਂ ਆਪਣੇ ਇਲਾਕੇ ਦੇ ਬਾਰੇ ਵਿਚ ਦੱਸਣਾ ਚਾਹੁੰਦਾ ਹਾਂ ਕਿ ਮੇਰਾ ਕੰਡੀ ਦਾ ਏਰੀਆ ਹੈ, 10 ਫੀਸਦੀ ਤੋਂ ਵੱਧ ਇਲਾਕਾ ਨਹੀਂ ਜਿਥੇ ਪਾਣੀ ਮਿਲਦਾ ਹੋਵੇ। ਉਥੇ ਪੈਦਾਵਾਰ ਘੱਟ ਤੋਂ ਘੱਟ ਹੈ ਅਤੇ ਗਰੀਨ ਰੈਵੋਲਿਊਸ਼ਨ ਦਾ ਕਿਧਰੇ ਨਾਮੋ ਨਿਸ਼ਾਨ ਹੀ ਨਹੀਂ। ਇਸ ਸਾਰੇ ਇਲਾਕੇ ਵਿਚ ਪਾਣੀ ਘਟ ਹੈ। ਬਿਜਲੀ ਦੀ ਮੋਟਰ ਲਗਦੀ ਹੈ 15 ਘੋੜੇ ਦੀ, ਅਤੇ ਪੈਸੇ ਦੇਣੇ ਪੈਂਦੇ ਹਨ ਦੂਸਰੀਆਂ ਮੋਟਰਾਂ ਦੇ ਮੁਕਾਬਲੇ ਵਿਚ ਤਿੰਨ ਗੁਣਾ, ਪਰ ਪਾਣੀ 5 ਘੋੜੇ ਦੀ ਮੋਟਰ ਦਾ ਮਿਲਦਾ ਹੈ ਜ਼ਮੀਨ ਦੀ ਉਪਜਾਊ ਸ਼ਕਤੀ ਘਟ ਹੋਣ ਕਰਕੇ ਪੈਦਾਵਾਰ ਘਟ ਹੁੰਦੀ ਹੈ। ਸਰਕਾਰ ਨੇ ਡੀਪ ਟਿਊਬਵੈਲਜ਼ ਲਗਾਏ ਹਨ (ਵਿਘਨ) 15-16 ਰੁਪਏ ਘੰਟਾ ਕਿਸਾਨ ਨੂੰ ਦੇਣਾ ਪੈਂਦਾ ਹੈ। ਇਕ ਖੇਤ ਸਿੰਜਣ ਲਈ 7-8 ਘੰਟੇ ਲਗ ਜਾਂਦੇ ਹਨ। ਇਤਨੇ ਦੀ ਉਨ੍ਹਾਂ ਦੀ ਫਸਲ ਨਹੀਂ ਬਣਦੀ ਜਿੰਨਾ ਬਿਜਲੀ ਦਾ ਬਿਲ ਬਣ ਜਾਂਦਾ ਹੈ। ਮੇਰੀ ਅਰਜ਼ ਹੈ ਕਿ ਸਸਤਾ ਪਾਣੀ ਸਾਰੇ ਪੰਜਾਬ ਨੂੰ ਦਿਉ ਪਰ ਜਿਹੜੇ ਇਲਾਕੇ ਬਹੁਤ ਪਛੜੇ ਹੋਏ ਹਨ, ਜਿਸ ਤਰ੍ਹਾਂ ਕਿ ਮੇਰਾ ਇਲਾਕਾ ਹੈ, ਜਿਨ੍ਹਾਂ ਦਾ ਜ਼ਿਕਰ ਇਸ ਐਡਰੈਸ ਵਿਚ ਵੀ ਕੀਤਾ ਹੈ, ਮੈਂ ਉਸ ਦੇ ਲਈ ਧੰਨਵਾਦੀ ਵੀ ਹਾਂ, ਉਨ੍ਹਾਂ ਵੱਲ ਖਾਸ ਤੌਰ ਤੇ ਧਿਆਨ ਦਿਤਾ ਜਾਵੇ।

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਕਿਸਾਨ ਦੀ ਜਿਨਸ ਦੀ ਕੀਮਤ ਦਾ ਮਸਲਾ ਹੈ। ਪਰਸੋਂ ਚੌਥ ਬਾਦਲ ਸਾਹਿਬ ਦੀ 'ਟ੍ਰਿਬਿਊਨ' ਅਖਬਾਰ ਦੇ ਵਿਚ ਇਕ ਇੰਟਰਵਿਊ ਵੀ ਸੀ। ਉਨ੍ਹਾਂ ਨੇ ਕਿਹਾ ਹੈ ਕਿ 125 ਰੁਪਏ ਕਿਸਾਨ ਦੇ ਲਈ ਜਾਇਜ਼ ਹੋ ਸਕਦੇ ਹਨ। ਇਹ ਮੈਂ ਮੰਨਦਾ ਹਾਂ ਕਿ 125 ਰੁਪਏ ਨਾਲ ਕਿਸਾਨ ਦੀ ਕੁਝ ਤਸੱਲੀ ਹੋ ਸਕਦੀ ਹੈ ਪਰ ਉਸ ਦੇ ਬਾਅਦ ਵੀ ਉਨ੍ਹਾਂ ਦੀ ਮੰਗ ਰਹੇਗੀ। ਉਨ੍ਹਾਂ ਨੂੰ ਤੁਸੀਂ ਇਨਪੁਟਸ ਸਸਤੇ ਦਿਉ। ਅਸੀਂ ਤਾਂ 125 ਰੁਪਏ ਦੇ ਰੇਟ ਤੋਂ ਕਿਤੇ ਦੂਰ ਖੜੇ ਹਾਂ। ਫਿਰ ਕਪਾਹ ਜਾਂ ਗੰਨੇ ਅਤੇ ਹੋਰ ਪੈਦਾਵਾਰ ਦਾ ਸਵਾਲ ਹੈ, ਇਸ ਵਿਚ ਵੀ ਕਿਸਾਨ ਦੇ ਹਿੱਤਾਂ ਤੇ ਸੱਟ ਵਜਦੀ ਹੈ। ਇਜਾਰੇਦਾਰੀ ਅਤੇ ਸਰਮਾਇਦਾਰੀ ਦਾ ਟੋਲਾ ਬੈਠਾ ਹੈ ਜਿਸ ਦੇ ਕੋਲੋਂ ਕਿਸਾਨ ਨੂੰ ਪ੍ਰੋਟੈਕਸ਼ਨ ਦੇਣੀ ਚਾਹੀਦੀ ਹੈ ਤਾਂ ਹੀ ਖੇਤੀਬਾੜੀ ਦੀ ਤਰੱਕੀ ਹੋ ਸਕਦੀ ਹੈ। ਮੈਂ ਉਸ ਗੱਲ ਵਿਚ ਨਹੀਂ ਜਾਣਾ ਚਾਹੁੰਦਾ ਅਤੇ ਨਾ ਹੀ ਕੋਈ ਐਸੀ ਗਲ ਦੋਹਰਾਉਣਾ ਚਾਹੁੰਦਾ ਹਾਂ ਲੇਕਿਨ ਇਥੇ ਯਤਨ ਹੋਣਾ ਚਾਹੀਦਾ ਹੈ ਕਿ ਕਿਸਾਨ ਨੂੰ ਜੋ ਕੀਮਤ ਠੀਕ ਨਹੀਂ ਮਿਲ ਰਹੀ, ਉਸ ਦੀ ਤਸਲੀ ਨਹੀਂ ਹੋ ਰਹੀ ਉਸ ਦੀ ਤਸੱਲੀ ਕਰਵਾਉਣੀ ਚਾਹੀਦੀ ਹੈ। ਸਾਰਾ ਹਾਊਸ ਇਸ ਗੱਲ ਵਿਚ ਤੁਹਾਡੇ ਨਾਲ ਹੋਵੇਗਾ।

ਫਿਰ, ਚੇਅਰਮੈਨ ਸਾਹਿਬ, ਮਜ਼ਦੂਰ ਜਮਾਤ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ। ਮੈਂ ਫਿਰ ਕਹਿਣਾ ਚਾਹੁੰਦਾ ਹਾਂ ਕਿ ਮਜ਼ਦੂਰ ਦੇ ਬਾਰੇ ਇਸ ਐਡਰੈਸ ਵਿਚ ਇਕ ਲਫਜ਼ ਵੀ ਨਹੀਂ ਹੈ। ਸਨਅਤੀ ਮਜ਼ਦੂਰ ਦਾ ਇਕ ਅਹਿਮ ਰੋਲ ਹੈ ਪਰ ਉਸ ਦੇ ਬਾਰੇ ਇਕ ਲਫਜ਼ ਵੀ ਇਸ ਐਡਰੈਸ ਵਿਚ ਨਹੀਂ ਕਿਹਾ ਗਿਆ। ਜਿਹੜਾ ਘੱਟੋ ਘੱਟ ਜਾਂ ਮਿਨੀਮਮ ਵੇਜ ਦਾ ਸਵਾਲ ਹੈ, ਘੱਟੋ ਘੱਟੋ ਉਜਰਤ ਦਾ ਸਵਾਲ ਹੈ, ਇਸ ਸਵਾਲ ਦੇ ਉਤੇ ਪੂਰਾ ਗੌਰ ਹੋਣਾ ਚਾਹੀਦਾ ਹੈ। ਜਿਸ ਹਿਸਾਬ ਨਾਲ ਮਹਿੰਗਾਈ ਵੱਧੀ ਹੈ ਉਸ ਹਿਸਾਬ ਨਾਲ ਉਨ੍ਹਾਂ ਨੂੰ ਉਜਰਤ ਮਿਲਣੀ ਚਾਹੀਦੀ ਹੈ। ਸਨਅੱਤੀ ਮਜ਼ਦੂਰ ਨੂੰ ਮਿਨੀਮਮ ਵੇਜਿਜ਼ 300 ਰੁਪਏ ਮਾਸਿਕ ਦਿੱਤੇ ਜਾਣ ਤਾਂ ਹੀ ਉਹ ਆਪਣੀ ਪਾਲਣਾ ਕੁਝ ਕਰ ਸਕਦਾ ਹੈ। ਫਿਰ ਮੁਲਾਜ਼ਮਾਂ ਦੇ ਮਹਿੰਗਾਈ ਭੱਤੇ ਦਾ ਸਵਾਲ ਹੈ। ਪਿਛਲੇ ਸਾਲ ਉਨ੍ਹਾਂ ਨੂੰ ਕੁਝ ਪੈਸੇ ਦਿੱਤੇ ਗਏ, ਪਰ ਹਾਲੀ ਉਨ੍ਹਾਂ ਦੀਆਂ ਕਿਸ਼ਤਾਂ ਦੇਣੀਆਂ ਪਈਆਂ ਹਨ, ਕਿਰਪਾ ਕਰਕੇ ਉਨ੍ਹਾਂ ਵਲ ਧਿਆਨ ਦਿਤਾ ਜਾਵੇ ਅਤੇ ਇਹ ਜੋ ਉਨ੍ਹਾਂ ਦੀ ਹੱਕੀ ਮੰਗ ਹੈ ਉਹ ਮੰਨ ਲੈਣੀ ਚਾਹੀਦੀ ਹੈ। 8.33% ਮਜ਼ਦੂਰਾਂ ਨੂੰ ਬੋਨਸ ਦੇਣ ਦਾ ਸਵਾਲ ਹੈ ਉਸ ਦੇ ਲਈ ਕਮਿਟਮੈਂਟ ਕੀਤੀ ਹੋਈ ਹੈ ਪਰੰਤੂ ਉਹ ਬੋਨਸ ਅਜੇ ਤਕ ਨਹੀਂ ਦਿਤਾ ਗਿਆ। ਮੈਂ ਸਰਕਾਰ ਨੂੰ ਕਹਾਂਗਾ ਕਿ ਸਰਕਾਰ ਦੇ ਬੜੇ ਅਦਾਰੇ ਹਨ ਜਿਸ ਤਰ੍ਹਾਂ ਪੰਜਾਬ ਰੋਡਵੇਜ਼, ਪੈਪਸੂ ਰੋਡਵੇਜ਼ ਹੈ ਜਾਂ ਹੋਰ ਪੰਜਾਬ ਟਰੈਕਟਰਜ਼ ਵਗੈਰਾ ਹੈ ਜਿਥੇ ਕਿ ਹੜਤਾਲ ਵੀ ਹੋਈ ਹੈ, ਜਿਹੜੀਆਂ ਉਨ੍ਹਾਂ ਦੀਆਂ ਹੱਕੀ ਮੰਗਾਂ ਹਨ ਉਹ ਮੰਨ ਲੈਣੀਆਂ ਚਾਹੀ-ਦੀਆਂ ਹਨ। ਪਿਛਲੇ ਸਾਲ ਬਿਜਲੀ ਬੋਰਡ ਨੇ 30 ਰੁਪਏ ਮਹੀਨਾ ਇੰਟੇਰਮ ਰਿਲੀਫ ਦੇਣ ਦਾ ਵਚਨ ਕੀਤਾ ਸੀ ਉਹ ਪੂਰਾ ਹੋਣਾ ਚਾਹੀਦਾ ਹੈ। ਉਥੇ ਕੁਰੱਪਸ਼ਨ ਬਹੁਤ ਜਿਆਦਾ ਹੈ ਉਸ ਕੁਰੱਪ-ਸ਼ਨ ਨੂੰ ਟੈਕਲ ਕਰਕੇ ਜਿਥੇ ਸਜ਼ਾਵਾ ਦੇਣੀਆਂ ਪੈਂਦੀਆਂ ਹਨ ਸਜ਼ਾਵਾਂ ਵੀ ਦਿਉ ਅਤੇ ਉਥੇ ਜੋ ਕੁਰੱਪਸ਼ਨ ਹੋ ਰਹੀ ਹੈ ਉਸ ਨੂੰ ਰੋਕਿਆ ਜਾਵੇ। ਜਿਥੇ 34 ਫੀਸਦੀ ਬਿਜਲੀ ਲੀਕ ਹੋ ਜਾਵੇ, ਬਿਜਲੀ ਚੋਰੀ ਹੋ ਜਾਵੇ ਤਾਂ ਉਸ ਅਦਾਰੇ ਨੇ ਕੀ ਵੱਧਣਾ ਹੈ। ਕੁਰੱਪਸ਼ਨ ਨੂੰ ਰੋਕਣਾ ਚਾਹੀਦਾ ਹੈ ਨਾ ਕਿ ਮੁਲਾਜ਼ਮ ਦੇ ਹੱਕਾਂ ਨੂੰ ਮਾਰ ਕੇ ਬਚਤ ਹੋਣੀ ਚਾਹੀਦੀ ਹੈ। ਸੇਵਿੰਗ ਮੁਲਾਜ਼ਮਾਂ ਦੇ ਹੱਕਾਂ ਨੂੰ ਮਾਰ ਕੇ ਨਹੀਂ ਹੋਣੀ ਚਾਹੀਦੀ।

ਚੇਅਰਮੈਨ ਸਾਹਿਬ, ਮੁਲਾਜ਼ਮਾਂ ਦੇ ਭੱਤੇ ਦੀਆਂ ਕਿਸ਼ਤਾਂ ਦਾ ਮੈਂ ਕਹਿ ਚੁਕਾ ਹਾਂ। ਉਨ੍ਹਾਂ ਦੇ ਗਰੇਡ ਰਿਵਾਈਜ਼ ਕਰਨ ਦੀ ਜੋ ਮੰਗ ਹੈ ਉਹ ਵੀ ਮੰਨ ਲੈਣੀ ਚਾਹੀਦੀ ਹੈ। ਕਮਿਸ਼ਨ ਦਾ ਲੰਮਾ

ਚੌੜਾ ਕੰਮ ਨਾ ਕੀਤਾ ਜਾਵੇ। ਮੈਂ ਉਨ੍ਹਾਂ ਦੀ ਇਸ ਮੰਗ ਦਾ ਸਮੱਰਥਨ ਕਰਦਾ ਹਾਂ ਕਿ ਜੋ ਰਾਜ-ਸਥਾਨ ਪੈਟਰਨ ਹੈ ਉਸਦੇ ਆਧਾਰ ਤੇ ਉਨ੍ਹਾਂ ਨਾਲ ਗੱਲ ਬਾਤ ਕਰਕੇ ਇਸ਼ ਗਲ ਦਾ ਨਿਪਟਾਰਾ ਕੀਤਾ ਜਾਵੇ ਅਤੇ ਕਮਿਸ਼ਨ ਵਾਲੀ ਜਿਹੜੀ ਲੰਮੇ ਅਰਸੇ ਦੀ ਗਲ ਹੈ ਉਸ ਵਿਚ ਨਾ ਪਿਆ ਜਾਵੇ।

ਚੇਅਰਮੈਨ ਸਾਹਿਬ, ਕੁਝ ਲੋਕ ਬਾਹਰ ਬੈਠੇ ਹਨ ਜਿਸ ਤਰ੍ਹਾਂ ਵੈਕਸੀਨੇਟਰਜ਼ ਆਦਿ ਉਨ੍ਹਾਂ ਦੀ ਵੀ ਜਾਇਜ਼ ਮੰਗ ਹੈ। ਉਨ੍ਹਾਂ ਦੀ ਮੰਗ ਹੈ ਕਿ ਉਹ ਦਸਵੀਂ ਪਾਸ ਕਰਦੇ ਹਨ ਫਿਰ ਇਹ ਟਰੇਨਿੰਗ ਲੈਂਦੇ ਹਨ ਅਤੇ ਫਿਰ ਉਨ੍ਹਾਂ ਨੂੰ 110 ਰੁਪਏ ਤੋਂ ਸ਼ੁਰੂ ਕੀਤਾ ਜਾਂਦਾ ਹੈ ਜਦ ਕਿ ਦਸਵੀਂ ਪਾਸ ਕਲਰਕ ਨੂੰ ਉਨ੍ਹਾਂ ਤੋਂ ਵੱਧ ਦਿਤੇ ਜਾਂਦੇ ਹਨ। ਉਨ੍ਹਾਂ ਦੀ ਹੱਕੀ ਮੰਗਾਂ ਨੂੰ ਪ੍ਰਵਾਨ ਕਰਨਾ ਚਾਹੀਦਾ ਹੈ।

**ਸ਼੍ਰੀ ਸਭਾਪਤੀ**: ਕਨੇਡੀਅਨ ਸਾਹਿਬ, ਹੁਣ ਵਾਈਂਡ ਅਪ ਕਰ ਦਿਉ, ਤੁਹਾਡਾ ਸਮਾਂ ਹੋ ਗਿਆ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: 4-5 ਮਿੰਟ ਮਿਹਰਬਾਨੀ ਕਰਕੇ ਹੋਰ ਦਿਉ ਜੀ।

ਇਸੇ ਤਰ੍ਹਾਂ ਨਾਲ ਇਥੇ ਅਪਰੈਂਟਿਸ ਦਾ ਡੈਪੂਟੇਸ਼ਨ ਆਇਆ। ਉਹ ਮੰਗ ਕਰਦੇ ਹਨ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਕਿੱਤੇ ਵਿਚ ਲਾਇਆ ਜਾਣਾ ਨਿਯਮਬੱਧ ਕੀਤਾ ਜਾਏ। ਉਨ੍ਹਾਂ ਨੂੰ ਨੌਕਰੀਆਂ ਵਿਚ ਪਹਿਲ ਦਿਤੀ ਜਾਵੇ। ਇਹ ਕੋਈ ਨਾਵਾਜਬ ਗਲ ਨਹੀਂ। ਸਰਕਾਰ ਇਸ ਤੇ ਹਮਦਰਦੀ ਨਾਲ ਗੌਰ ਕਰੇ।

ਇਸ ਤੋਂ ਅੱਗੇ ਤਾਲੀਮ ਦਾ ਇਕ ਬਹੁਤ ਵੱਡਾ ਖੇਤਰ ਹੈ। ਇਸ ਦੇ ਬਾਰੇ ਮੈਂ ਸਮਝਦਾ ਹਾਂ ਕਿ ਇਥੇ ਜਿਹੜੀਆਂ ਪਹਿਲੋਂ ਗਲਤੀਆਂ ਕੀਤੀਆਂ ਗਈਆਂ ਹਨ, ਉਨ੍ਹਾਂ ਤੇ ਗੰਭੀਰਤਾ ਨਾਲ ਵਿਚਾਰ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ। ਹੋਰ ਵੀ ਇਸ ਖੇਤਰ ਵਿਚ ਕਈ ਅਰਜੈਂਟ ਪ੍ਰਾਬਲਮਜ਼ ਹਨ ਜਿਨ੍ਹਾਂ ਤੇ ਵਿਚਾਰ ਕਰਨ ਦੀ ਲੋੜ ਹੈ। ਪ੍ਰਾਈਮਰੀ ਡਾਇਰੈਕਟੋਰੇਟ ਦੀ ਮੰਗ ਬੜੀ ਪੁਰਾਣੀ ਹੈ। ਗਿਆਨੀ ਜ਼ੈਲ ਸਿੰਘ ਜੀ ਵੀ ਕੁਮਿਟਮੈਂਟ ਕਰਕੇ ਚਲੇ ਗਏ, ਅਕਾਲੀ ਦਲ ਵਾਲਿਆਂ ਦੀ ਵੀ ਮੰਗ ਰਹੀ ਹੈ, ਉਹ ਸਿਰੇ ਚੜ੍ਹਨੀ ਚਾਹੀਦੀ ਹੈ। ਪ੍ਰਾਈਮਰੀ ਟੀਚਰਜ਼ ਚਾਹੁੰਦੇ ਹਨ ਕਿ ਉਨ੍ਹਾਂ ਦੀ ਪਰਮੋਸ਼ਨ ਦਾ ਕੋਈ ਰਸਤਾ ਹੋਣਾ ਚਾਹੀਦਾ ਹੈ। ਹੈਡ ਟੀਚਰ ਜਾਂ ਬੀ. ਈ. ਓ. ਹਨ ਉਨ੍ਹਾਂ ਨੂੰ ਉਨ੍ਹਾਂ ਵਿਚ ਹਿੱਸਾ ਮਿਲਣਾ ਚਾਹੀਦਾ ਹੈ।

ਇਸ ਤੋਂ ਇਲਾਵਾ ਮੈਨੂੰ ਇਕ ਪੜ੍ਹਨ ਵਾਲੇ ਬੱਚਿਆਂ ਲਈ ਕਾਪੀ ਦਿਤੀ ਗਈ ਹੈ। ਇਹ ਸਰਕਾਰ ਬਣਾਉਂਦੀ ਹੈ ਅਤੇ ਇਸਦੀ ਕੀਮਤ 35 ਪੈਸੇ ਰੱਖੀ ਗਈ ਹੈ। ਇਸ ਦੇ 64 ਪੇਜ ਹੁੰਦੇ ਹਨ। ਪਰ ਇਸ ਵਿਚ 48 ਪੇਜ ਰਹਿ ਗਏ ਬਾਕੀ ਜਿਹੜਾ ਕਾਗਜ਼ ਬਚਿਆ ਉਹ ਸਾਰਾ ਬਲੈਕ ਵਿਚ ਚਲਾ ਗਿਆ। ਇਸ ਉਤੇ ਲਿਖਿਆ ਤੱਕ ਨਹੀਂ ਗਿਆ ਕਿ ਇਹ ਕਾਪੀ ਬਣਾਈ ਕਿਸ ਨੇ ਹੈ। ਮੈਂ ਸਮਝਦਾ ਹਾਂ ਕਿ ਇਸ ਕਿਸਮ ਦੇ ਹੋਰ ਵੀ ਘੱਪਲੇ ਹੋਣਗੇ। ਸਾਡੇ ਸਬੰਧਤ ਮੰਤਰੀ ਸਾਹਿਬ ਨੂੰ ਹੋਰ ਵੀ ਤਜ਼ਰਬਾ ਹੈ, ਇਸ਼ ਲਈ ਉਹ ਵੀ ਇਸ ਵਲ ਧਿਆਨ ਦੇਣ।

ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਕੁਝ ਪ੍ਰਾਈਵੇਟ ਕਾਲਜ ਟੀਚਰਾਂ ਦੀਆਂ ਮਗਾਂ ਹਨ। ਇਨ੍ਹਾਂ ਕਾਲਜਾਂ ਨੂੰ 99% ਗੌਰਮਿੰਟ ਵਲੋਂ ਏਡ ਮਿਲਦੀ ਹੈ। ਉਨ੍ਹਾਂ ਨੂੰ ਸਰਕਾਰੀ ਕਾਲਜਾਂ ਦੇ ਟੀਚਰਾਂ ਦੇ ਬਰਾਬਰ ਗਰੇਡ ਨਹੀਂ ਦਿੱਤੇ ਜਾਂਦੇ। ਮੈਂ ਕਹਿੰਦਾ ਹਾਂ ਕਿ ਜਾਂ ਤਾਂ ਉਨ੍ਹਾਂ ਦੇ ਗਰੇਡ ਬਰਾਬਰ ਕੀਤੇ ਜਾਣ ਜਾਂ ਫਿਰ ਉਨ੍ਹਾਂ ਕਾਲਜਾਂ ਨੂੰ ਨੈਸ਼ਨੇਲਾਈਜ਼ ਕਰੋ ਜਾਂ ਫਿਰ ਜਿਹੜਾ ਉਨ੍ਹਾਂ ਦਾ ਘਾਟਾ ਹੈ ਉਹ ਪੂਰਾ ਕਰੋ।

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਇਸ ਤੋਂ ਇਲਾਵਾ ਗਰੀਬ ਸਰਕਾਰੀ ਮੁਲਾਜ਼ਮ ਹਨ, ਉਨ੍ਹਾਂ ਦੇ ਕੁਝ ਮਸਲੇ ਹਨ। ਸਰਕਾਰ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਹਲ ਕਰੇ। ਥੋੜ੍ਹੇ ਜਿਹੇ ਕਰ ਵੀ ਦਿੱਤੇ ਹਨ, ਬਾਕੀ ਕੁਝ ਰਹਿ ਗਏ ਹਨ। ਜਿਹੜੀ ਜਾਇਜ਼ ਗੱਲ ਹੋਵੇ ਉਹ ਨਿਬੜਦੀ ਚੰਗੀ ਹੁੰਦੀ ਹੈ।

ਹੁਣ ਮੈਂ ਹਰੀਜਨਾਂ ਬਾਰੇ ਕੁਝ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਵੋਟਾਂ ਦੇ ਬਾਅਦ ਕਾਫੀ ਖਿਚਾਉ ਪੈਦਾ ਹੋਇਆ ਹੈ। ਜਦੋਂ ਉਹ ਵੋਟਾਂ ਨਹੀਂ ਪਾਉਂਦੇ ਤਾਂ ਜਿਹੜੇ ਉਤਲੇ ਤਬਕੇ ਦੇ ਲੋਕ ਹਨ ਉਹ ਕਹਿੰਦੇ ਹਨ ਕਿ ਅਸੀਂ ਵੇਖਾਂਗੇ। ਮੈਂ ਸਮਝਦਾ ਹਾਂ ਕਿ ਇਸ ਕਿਸਮ ਦੀ ਭਾਵਨਾ ਦੇ ਵਿਰੁਧ ਐਕਸ਼ਨ ਲੈਣਾ ਸਰਕਾਰ ਦਾ ਹੱਕ ਬਣਦਾ ਹੈ।

**ਵੈਦ ਕਰਤਾਰ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜੋ ਗੱਲਾਂ ਮੈਂਬਰ ਸਾਹਿਬ ਕਹਿ ਰਹੇ ਹਨ ਉਹ ਸਰਾਸਰ ਗਲਤ ਹਨ ** ਹਨ। ਇਸ ਤਰ੍ਹਾਂ ਦਾ ਕੋਈ ਵਾਕਿਆ ਨਹੀਂ ਹੋਇਆ। ਇਸ ਲਈ ਇਨ੍ਹਾਂ ਨੂੰ ਇਹ ਲਫਜ਼ ਵਾਪਿਸ ਲੈਣੇ ਚਾਹੀਦੇ ਹਨ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਚੇਅਰਮੈਨ ਸਾਹਿਬ, ਗਲਤ ਗਲ ਕਰਨਾ ਤਾਂ ਜਮਾਂਦਰੂ ਹੱਕ ਹੈ, ਚਲੋ ਠੀਕ ਹੈ। ਪਰ ਕੀ ** ਲਫ਼ਜ ਪਾਰਲੀਮੈਂਟਰੀ ਹੈ? ਮੈਂ ਅਰਜ ਕਰਾਂਗਾ ਕਿ ਇਹ ਲਫਜ਼ ਵਾਪਿਸ ਲੈਣਾ ਚਾਹੀਦਾ ਹੈ।

**ਸ਼੍ਰੀ ਸਭਾਪਤੀ** : ** ਲਫ਼ਜ਼ ਕੱਢ ਦਿੱਤਾ ਜਾਵੇ।

**ਸਾਥੀ ਰੂਪ ਲਾਲ** ** ** **

**ਸ਼੍ਰੀ ਸਭਾਪਤੀ** : ਜੋ ਕੁਝ ਸਾਥੀ ਸਾਹਿਬ ਨੇ ਕਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਚੌਧਰੀ ਬਲ ਰਾਮ ਜਾਖੜ** : ਚੇਅਰਮੈਨ ਸਾਹਿਬ, ਹਾਊਸ ਦੇ ਡੈਕੋਰਮ ਦਾ ਜ਼ਰੂਰ ਧਿਆਨ ਰਖਿਆ ਜਾਣਾ ਚਾਹੀਦਾ ਹੈ।

**ਸ਼੍ਰੀ ਸਭਾਪਤੀ** : ਉਹ ਕਹਿ ਦਿਤਾ ਹੈ ਕਿ ਜਿਹੜੇ ਲਫ਼ਜ਼ ਸਾਥੀ ਰੂਪ ਲਾਲ ਨੇ ਕਹੇ ਹਨ ਉਹ ਰਿਕਾਰਡ ਨਾ ਕੀਤੇ ਜਾਣ।

**प्रिन्सीपल श्रोम प्रकाश बग्गा** : चेयरमैन साहिब, मेरा व्यवस्था का प्रशन यह है कि ऐसी बातें वक्ता को नहीं कहनी चाहिएं जिन में फिर्कापरस्ती दिखाई दे, जिस से हरिजनों और दूसरों में तफरकात पैदा हों।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਨੂੰ ਰੈਜ਼ੀਡੈਂਸ਼ੀਅਲ ਪਲਾਟਸ ਦੇਣ ਦੀ ਸਕੀਮ ਬਣਾਈ ਸੀ। ਉਹ ਲਾਗੂ ਹੋਈ ਪਰ ਫਿਰ ਵੀ ਕਾਫ਼ੀ ਸਾਰੇ ਲੋਕ ਰਹਿ ਗਏ। ਮੈਂ ਬਾਦਲ ਸਾਹਿਬ ਕੋਲ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹ ਸਕੀਮ ਖਤਮ ਨਹੀਂ ਹੋਣੀ ਚਾਹੀਦੀ। ਗਰੀਬ ਲੋਕਾਂ ਨੂੰ ਰਿਹਾਇਸ਼ ਦੀ ਥਾਂ ਦੀ ਬੜੀ ਲੋੜ ਹੈ ਔਰ ਘਰ ਬਣਾਉਣ ਲਈ ਕਰਜ਼ੇ ਵੀ ਦਿੱਤੇ ਜਾਣੇ ਚਾਹੀਦੇ ਹਨ।

**Expunged/not recorded as ordered by the Chair.

ਇਸ ਤੋਂ ਇਲਾਵਾ ਇਕ ਐਨਵਾਇਰਨਮੈਂਟਲ ਇਮਪਰੂਵਮੈਂਟ ਸਕੀਮ ਹੈ। ਉਹ ਇਹ ਹੈ ਕਿ ਪਿੰਡਾਂ ਦੀਆਂ ਜਿਹੜੀਆਂ ਗੰਦੀਆਂ ਗਲੀਆਂ ਹਨ ਉਨ੍ਹਾਂ ਵਲ ਧਿਆਨ ਦੇਣਾ, ਫਰਸ਼ ਵਗੈਰਾ ਪੱਕੇ ਕਰਨੇ ਆਦਿ। ਇਸ ਵਲ ਪੂਰਾ ਧਿਆਨ ਦਿੱਤਾ ਜਾਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਸਰਕਾਰ ਨੇ ਬਿਆਨ ਦਿੱਤਾ ਸੀ ਕਿ ਪਿੰਡਾਂ ਵਿਚ ਜਿਹੜੇ ਖੇਤ ਮਜ਼ਦੂਰ ਹਨ, ਉਨ੍ਹਾਂ ਦੀ ਉਜਰਤ ਲਈ ਕੋਈ ਮਸ਼ੀਨਰੀ ਰਖਾਂਗੇ ਜਿਹੜੀ ਇਹ ਵੇਖੇਗੀ ਕਿ ਕੀ ਉਜਰਤ ਇਨ੍ਹਾਂ ਦੀ ਹੋਣੀ ਚਾਹੀਦੀ ਹੈ ? ਸਿਵਾਏ ਅੰਮ੍ਰਿਤਸਰ ਦੇ ਹੋਰ ਕਿਸੇ ਜ਼ਿਲ੍ਹੇ ਵਿਚ ਇਸ ਕੰਮ ਲਈ ਕੋਈ ਅਫਸਰ ਨਹੀਂ ਲਗਾਇਆ ਗਿਆ। ਇਸ ਮਸਲੇ ਨੂੰ ਹੱਲ ਕਰਨ ਲਈ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਆਖਰੀ ਗੱਲ ਹੈ, ਇਕ ਮਾਡਲ ਗਰਾਮਾਂ ਬਾਰੇ ਸਕੀਮ ਬਾਦਲ ਸਾਹਿਬ ਨੇ ਸ਼ੁਰੂ ਕੀਤੀ ਸੀ। ਉਹ ਇੱਕ ਅੱਛੀ ਸਕੀਮ ਸੀ, ਪਰ ਨਵੀਂ ਸਰਕਾਰ ਜਦੋਂ ਆਈ ਸੀ ਉਸ ਨੇ ਬੰਦ ਕਰ ਦਿਤੀ ਸੀ ਕਈ ਪਿੰਡਾਂ ਨੇ 10 ਹਜ਼ਾਰ ਰੁਪਏ ਜਮ੍ਹਾਂ ਕਰਵਾਏ ਸਨ। ਉਸ ਵਲ ਧਿਆਨ ਦੇਣਾ ਚਾਹੀਦਾ ਹੈ। ਲੋਕਾਂ ਦੇ ਜਿਹੜੇ ਪੁਰਾਣੇ ਕੰਮ ਸ਼ੁਰੂ ਹੋਏ ਪਏ ਹਨ ਉਹ ਸਿਰੇ ਚੜ੍ਹਾਉਣੇ ਚਾਹੀਦੇ ਹਨ।

ਮੈਂ ਇੰਨੇ ਸ਼ਬਦ ਕਹਿ ਕੇ ਤੁਹਾਡਾ ਧੰਨਵਾਦ ਕਰਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਨੇ ਜੋ ਆਪਣਾ ਭਾਸ਼ਣ ਦੀਤਾ ਹੈ ਮੈਂ ਉਸ ਦਾ ਸਵਾਗਤ ਕਰਦਾ ਹਾਂ ਕਿਉਂਕਿ ਇਸ ਭਾਸ਼ਣ ਵਿਚ ਗਰੀਬੀ ਦੂਰ ਕਰਨ ਦੇ, ਫਰਾਡ ਦੇ ਕੇਸਿਜ਼ ਨੰਗੇ ਕਰਨ ਦੇ, ਸਾਰੇ ਪ੍ਰਬੰਧਕੀ ਢਾਂਚੇ ਨੂੰ ਸੁਧਾਰਣ ਦੇ ਔਰ ਪੁਲੀਸ ਦੀ ਜਿਹੜੀ ਭੈੜੀ ਆਦਤ ਹੈ ਉਸਨੂੰ ਦੂਰ ਕਰਨ ਦਾ ਯਤਨ ਕੀਤਾ ਹੈ।

12.50 p. m. (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਬਿਜਲੀ ਬੋਰਡ ਦੇ ਫਰਾਡ ਬਾਰੇ ਗਲ ਕੀਤੀ ਗਈ ਹੈ। ਬਿਜਲੀ ਬੋਰਡ ਵਿਚ ਲੱਖਾਂ ਰੁਪਏ ਦੇ ਘੱਪਲੇ ਹੋਏ ਹਨ। ਉਸ ਦੀ ਜ਼ਿਮੇਵਾਰ ਪਿਛਲੀ ਕਾਂਗਰਸ ਦੀ ਸਰਕਾਰ ਹੈ। ਕਾਂਗਰਸ ਸਰਕਾਰ ਨੇ ਸਾਰੀਆਂ ਪੋਸਟਾਂ ਤੇ ਪੋਲੀਟੀਕਲ ਆਦਮੀ ਭਰਤੀ ਕੀਤੇ। ਉਨ੍ਹਾਂ ਲੋਕਾਂ ਨੇ ਆਪਣੀਆਂ ਪਦਵੀਆਂ ਦੀ ਨਾਜਾਇਜ਼ ਵਰਤੋਂ ਕਰਦਿਆਂ ਹੋਇਆਂ ਲੱਖਾਂ ਰੁਪਏ ਦੇ ਸਕੈਂਡਲ ਕੀਤੇ। ਸਪੀਕਰ ਸਾਹਿਬ, ਉਨ੍ਹਾਂ ਨੇ ਲੱਖਾਂ ਰੁਪਏ ਕਮਾ ਕੇ ਦੂਸਰਿਆਂ ਸੂਬਿਆਂ ਵਿਚ ਜਾਂ ਪੰਜਾਬ ਵਿੱਚ ਜ਼ਮੀਨਾਂ ਖਰੀਦੀਆਂ ਹਨ। ਇਨ੍ਹਾਂ ਗੱਲਾਂ ਦੀ ਇਕ ਇਨਕੁਆਇਰੀ ਹੋਣੀ ਚਾਹੀਦੀ ਹੈ।

ਬਿਜਲੀ ਦੀ ਸਪਲਾਈ ਦੀ ਗਲ ਲੈ ਲਓ। ਕਿਸਾਨਾਂ ਨੇ 1967-68 ਦੀਆਂ ਸਿਕਿਉਰਟੀਆਂ ਭਰੀਆਂ ਸਨ ਬਿਜਲੀ ਦੀਆਂ ਮੋਟਰਾਂ ਲਈ ਕੁਨੈਕਸ਼ਨ ਲੈਣ ਵਾਸਤੇ। ਉਹ ਅੱਜ ਵੀ ਕੁਰਲਾਉਂਦੇ ਫਿਰਦੇ ਹਨ। ਉਨ੍ਹਾਂ ਨੇ ਟੈਸਟ ਰਿਪੋਰਟਾਂ ਵੀ ਦੇ ਦਿੱਤੀਆਂ ਹਨ। ਬੈਂਕਾਂ ਤੋਂ ਕਰਜ਼ੇ ਵੀ ਲੈ ਲਏ ਹਨ। ਉਨ੍ਹਾਂ ਦੀਆਂ ਕਿਸ਼ਤਾਂ ਵੀ ਡਿਊ ਹੋ ਗਈਆਂ ਹਨ ਅਤੇ ਵਿਆਜ ਵੀ ਪੈ ਰਿਹਾ ਹੈ। ਪਰ ਅਫਸੋਸ ਇਸ ਗਲ ਦਾ ਹੈ ਕਿ ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਮਿਲ ਰਹੇ। ਸਬੰਧਤ ਕਰਮਚਾਰੀ ਕੁਨੈਕਸ਼ਨ ਦੇਣ ਲਈ ਰੁਪਏ ਮੰਗਦੇ ਹਨ। ਪਿਛਲੇ ਸੈਸ਼ਨ ਵਿਚ ਵੀ ਮੈਂ ਦੱਸਿਆ ਸੀ ਕਿ ਕਾਂਗਰਸ ਦੇ ਰਾਜ ਵਿਚ ਕੁਰੱਪਸ਼ਨ ਹੋਰ ਵਧੀ ਹੈ। ਇਸ ਦਾ ਕਾਰਣ ਇਹ ਹੈ ਕਿ ਜੇ ਸਰਕਾਰ ਹੀ ਕੁਰੱਪਟ ਹੋਵੇ ਤਾਂ ਫਿਰ ਕੁਰੱਪਸ਼ਨ ਹੋਰ ਵੀ ਜ਼ਿਆਦਾ ਵਧਦੀ ਹੈ। ਪਿਛਲੇ ਸਮੇਂ ਵਿੱਚ ਅਗਰ ਬਿਜਲੀ

[ਮਾਸਟਰ ਚੰਦ ਸਿੰਘ]

ਬੋਰਡ ਦੇ ਵਿੱਚ ਕੋਈ ਕਲਰਕ ਭਰਤੀ ਕਰਨਾ ਹੁੰਦਾ ਸੀ ਤਾਂ ਉਸ ਕੋਲੋਂ 10,000 ਰੁਪਿਆ ਕਾਂਗ-ਰਸੀ ਲੈ ਲੈਂਦੇ ਸਨ ਅਤੇ ਫਿਰ ਉਸਨੂੰ ਭਰਤੀ ਕੀਤਾ ਜਾਂਦਾ ਸੀ । ਇਸ ਤਰ੍ਹਾਂ ਕਦੇ ਕੁਰੱਪਸ਼ਨ ਦੂਰ ਹੋ ਸਕਦੀ ਹੈ ? ਇਹ ਜਿਹੜੇ ਅਜ ਆਪੋਜੀਸ਼ਨ ਦੀਆਂ ਬੈਂਚਾਂ ਤੇ ਬੈਠੇ ਹਨ ਇਹ ਖੁਦ ਕੁਰੱਪਸ਼ਨ ਦੇ ਜ਼ਿਮੇਵਾਰ ਹਨ। ਇੱਕ ਮੈਂ ਆਪਣੇ ਹਲਕੇ ਦੀ ਮਿਸਾਲ ਦੇਣਾ ਚਾਹੁੰਦਾ ਹਾਂ। ਉਥੇ ਇੱਕ ਐਸ. ਡੀ. ਓ. ਹੈ ਜਿਹੜਾ ਕਿ ਬਿਜਲੀ ਦੇ ਕੁਨੈਕਸ਼ਨ ਦੇਣ ਲਈ 800 ਰੁਪਿਆ ਮੰਗਦਾ ਹੈ। ਉਹ ਕਹਿੰਦਾ ਹੈ ਕਿ ਮੈਂ ਕਾਂਗਰਸ ਦੇ ਵਜੀਰਾਂ ਅਤੇ ਚੇਅਰਮੈਨਾਂ ਨੂੰ ਪੈਸੇ ਦਿੱਤੇ ਹਨ ਇਸ ਕਰਕੇ ਮੈਂ ਆਪਣਾ ਰੁਪਿਆ ਪੂਰਾ ਕਰਨਾ ਹੈ। ਇਸ ਤਰ੍ਹਾਂ ਕਿਸਾਨਾਂ ਦਾ ਗਲਾ ਵੱਢਿਆ ਗਿਆ। ਸ਼ੇਰ ਪੁਰ ਵਿੱਖੇ ਸਿਬੀਆ ਸਾਹਿਬ, ਸਾਬਕਾ ਸਿੰਜਾਈ ਮੰਤਰੀ ਗਏ ਤਾਂ ਉਥੇ ਦੇ ਲੋਕਾਂ ਨੇ ਉਨ੍ਹਾਂ ਨੂੰ ਘੇਰ ਕੇ ਪੁੱਛਿਆ ਕਿ ਕੀ ਉਸ ਐਸ. ਡੀ. ਓ. ਤੋਂ ਉਨ੍ਹਾਂ ਨੇ 20,000 ਰੁਪਿਆ ਲਿਆ ਹੈ। ਸਿਬੀਆ ਸਾਹਿਬ ਚੁੱਪ ਸਨ। ਇਸ ਤਰੀਕੇ ਨਾਲ ਇਹ ਕੁਰੱਪਸ਼ਨ ਕਰਦੇ ਸਨ। ਉਸ ਅਫ਼ਸਰ ਦੇ ਖਿਲਾਫ ਐਕਸ਼ਨ ਲੈਣ ਜਾਂ ਸਸਪੈਂਡ ਕਰਨ ਦੀ ਥਾਂ ਉਸ ਨੂੰ ਬਦਲ ਕੇ ਹੋਰ ਥਾਂ ਲਾ ਦਿੱਤਾ। ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਕੁਰੱਪਟ ਕਰਮਚਾਰੀਆਂ ਦੇ ਖਿਲਾਫ ਐਕਸ਼ਨ ਲਿਆ ਜਾਵੇ। ਜਿਹੜੀਆਂ ਧਾਂਦਲੀਆਂ ਉਨ੍ਹਾਂ ਨੇ ਮਚਾਈਆਂ ਸਨ ਉਨ੍ਹਾਂ ਦੀ ਜਾਂਚ ਕਰਾਈ ਜਾਵੇ। ਇਸ ਗਲ ਦੀ ਮੈਂ ਗੁਜਾਰਿਸ਼ ਕਰਾਂਗਾ ਕਿ ਉਨ੍ਹਾਂ ਕਰੱਪਟ ਕਰਮਚਾਰੀਆਂ ਨੂੰ ਨੰਗਾ ਕਰਕੇ ਲੋਕਾਂ ਦੇ ਸਾਹਮਣੇ ਲਿਆਂਦਾ ਜਾਵੇ ।

ਸਪੀਕਰ ਸਾਹਿਬ, ਪਿਛਲੀ ਸਰਕਾਰ ਦੇ ਸਮਾਜ ਭਲਾਈ ਮੰਤਰੀ ਨੇ ਕੀ ਕੀਤਾ। ਇਹ ਕਾਂਗਰਸ ਸਰਕਾਰ ਪਿਛਲੇ 30 ਸਾਲਾਂ ਤੋਂ ਰਾਜ ਕਰਦੀ ਰਹੀ ਹੈ ਅਤੇ ਹਰੀਜਨਾਂ ਦੀ ਮੁਦਈ ਬਣਦੀ ਹੈ। ਪਰ ਜਦੋਂ ਇਨ੍ਹਾਂ ਹਰੀਜਨਾਂ ਦੇ ਹੱਕ ਦੇਣ ਦੀ ਗਲ ਆਉਂਦੀ ਹੈ ਤਾਂ ਇਹ ਬਿਲਕੁਲ ਨਹੀਂ ਦਿੰਦੇ। ਰਿਜ਼ਰਵੇਸ਼ਨ ਦੀ ਹੀ ਗੱਲ ਲੈ ਲਉ। 1947 ਤੋਂ ਲੈ ਕੇ ਅੱਜ ਤੱਕ ਕਿਸੇ ਸੂਬੇ ਵਿਚ ਅਤੇ ਨਾਂ ਹੀ ਹਿੰਦੁਸਤਾਨ ਦੀ ਸਰਕਾਰ ਵਿੱਚ ਇਨ੍ਹਾਂ ਦੀ ਰਿਜ਼ਰਵੇਸ਼ਨ ਪੂਰੀ ਹੋਈ ਹੈ। ਪਿਛਲੀਆਂ ਇਲੈਕਸ਼ਨਾਂ ਦੇ ਦੌਰਾਨ ਕਾਂਗਰਸੀਆਂ ਨੇ ਇੱਕ ਬੜਾ ਸ਼ੋਸ਼ਾ ਚਲਾਇਆ ਸੀ। ਜੇ. ਪੀ. ਗੁਪਤਾ, ਸੈਕਟਰੀ, ਨੇ ਇੱਕ ਰਿਜ਼ਰਵੇਸ਼ਨ ਖਤਮ ਕਰਨ ਦਾ ਆਰਡਰ ਭੇਜਿਆ। ਇਸਦੇ ਨਾਲ ਆਪੋਜ਼ੀਸ਼ਨ ਦੀਆਂ ਵੋਟਾਂ ਖਰਾਬ ਹੋਈਆਂ ਸਨ। ਉਸ ਅਫਸਰ ਨੇ ਗਵਰਨਰੀ ਰਾਜ ਦੇ ਸਮੇਂ ਰਿਜ਼ਰਵੇਸ਼ਨ ਖਤਮ ਕਰਨ ਦਾ ਆਰਡਰ ਜਾਰੀ ਕੀਤਾ ਸੀ। ਉਸ ਦੇ ਖਿਲਾਫ ਸਰਕਾਰ ਨੂੰ ਤੁਰਤ ਐਕਸ਼ਨ ਲੈਣਾ ਚਾਹੀਦਾ ਹੈ। ਜਿਹੜੇ ਰਿਜ਼ਰਵੇਸ਼ਨ ਖਤਮ ਕਰਨ ਦੇ ਇਹ ਆਰਡਰ ਜਾਰੀ ਕੀਤੇ ਗਏ ਸਨ ਇਹ ਵੀ ਵਾਪਿਸ ਲੈਣੇ ਚਾਹੀਦੇ ਹਨ। (ਤਾੜੀਆਂ)

ਸਪੀਕਰ ਸਾਹਿਬ, ਸਮਾਜ ਭਲਾਈ ਦੇ ਮਹਿਕਮੇ ਵਿੱਚ ਇੱਕ ਬਹੁਤ ਵੱਡਾ ਗਬਨ ਹੋਇਆ। ਰੋਪੜ ਵਿਚ ਇਕ ਭਾਰਤ ਮਾਨਵ ਕਲਿਆਣ ਸੁਸਾਇਟੀ ਬਣੀ ਸੀ। ਉਸਨੇ 450 ਮੀਟਰਕ ਟਨ ਸੁੱਕਾ ਦੁੱਧ ਪੈਰਿਸ ਤੋਂ ਮੰਗਾਇਆ ਸੀ। ਇਹ ਦੁੱਧ ਲਿਆਉਣ ਦਾ 13 ਲੱਖ ਰੁਪਿਆ ਕਿਰਾਇਆ ਦਿੱਤਾ ਸੀ। ਇਸ ਸੁਸਾਇਟੀ ਕੋਲ ਸਾਰਾ 1000 ਰੁਪਿਆ ਵੀ ਸਰਮਾਇਆ ਨਹੀਂ ਸੀ। ਇਸ ਗਲ ਦੀ ਪੜਤਾਲ ਕਰਾਉਣੀ ਚਾਹੀਦੀ ਹੈ ਕਿ 13 ਲੱਖ ਰੁਪਿਆ ਕਿਸ ਤਰ੍ਹਾਂ ਇਕੱਠਾ ਕੀਤਾ ਗਿਆ। ਉਸ ਸੁਸਾਇਟੀ ਦਾ ਚੇਅਰਮੈਨ ਕੌਣ ਸੀ ? ਕਾਂਗਰਸ ਭਵਨ ਵਿਚ ਸਾਬਕਾ ਕਲਰਕ ਉਸ ਦਾ ਚੇਅਰ-ਮੈਨ ਸੀ। । ਇਨ੍ਹਾਂ ਨੇ ਬਹੁਤ ਵੱਡਾ ਘਪਲਾ ਕੀਤਾ ਹੈ। ਕੇਂਦਰੀ ਸਰਕਾਰ ਦਾ ਆਦੇਸ਼ ਸੀ ਕਿ ਇਹ ਸੁੱਕਾ ਦੁੱਧ ਗਰੀਬ ਹਰੀਜਨਾਂ ਅਤੇ ਹੋਰ ਪੱਛੜੇ ਵਰਗਾਂ ਦੇ ਬੱਚਿਆਂ ਨੂੰ ਤਰਲ ਬਣਾ ਦੇ ਸ਼ਕੂਲਾਂ ਵਿਚ ਪਿਲਾਇਆ ਜਾਵੇ । ਪਰ ਇਹ ਬਿਲਕੁਲ ਨਹੀਂ ਵੰਡਿਆ ਗਿਆ। ਇਸ ਦੇ ਵਿਚ ਬਹੁਤ ਵੱਡਾ ਗਬਨ ਹੋਇਆ। ਇਸ ਦੀ ਪੜਤਾਲ ਜੁਲਾਈ, 1974 ਵਿੱਚ ਨਿਊਟਰੀਸ਼ਨ ਇਨਸਪੈਕਟਰ

ਨੇ ਕੀਤੀ। ਉਸਨੇ ਰਿਪੋਰਟ ਦਿਤੀ ਕਿ ਇਸਦੇ ਵਿੱਚ ਬਹੁਤ ਵੱਡਾ ਗਬਨ ਹੈ । ਉਸਨੇ ਡਾਇਰੈਕਟਰ ਨੂੰ ਲਿਖਿਆ ਕਿ ਇਸਦੀ ਪੜਤਾਲ ਹੋਣੀ ਚਾਹੀਦੀ ਹੈ। ਉਸ ਵੇਲੇ ਦੇ ਡਾਇਰੈਕਟਰ ਸ਼ੋਸ਼ਲ ਵੈਲ-ਫੇਅਰ ਨੇ ਇਹ ਤਾਰ ਚੀਫ ਕੰਟਰੋਲਰ ਆਫ਼ ਇੰਮਪੋਰਟਸ ਨੂੰ ਦਿੱਤੀ ਸੀ ਕਿ ਜਿਤਨੀ ਦੇਰ ਅਸੀਂ ਫਰਦਰ ਆਰਡਰ ਨਹੀਂ ਦਿੰਦੇ ਉਦੋਂ ਤੱਕ ਇਹ ਦੁੱਧ ਸਪਲਾਈ ਨਾ ਕੀਤਾ ਜਾਵੇ। ਇਸ ਤਰ੍ਹਾਂ ਦਾ ਬਹੁਤ ਵੱਡਾ ਘਪਲਾ ਹੋਇਆ। । ਇਹ ਜਿਹੜਾ ਇੰਪੋਰਟ ਦਾ ਲਾਇਸੈਂਸ ਮਿਲਿਆ ਸੀ ਉਹ ਕਿਸ ਦੀ ਸਿਫਾਰਸ਼ ਤੇ ਮਿਲਿਆ ਸੀ। ਕਾਂਗਰਸ ਦੇ ਇਕ ਸਾਬਕਾ ਐਮ. ਪੀ. ਜਿਹੜਾ ਕਿ ਬਹੁੱਤ ਵੱਡਾ ਆਹੁੱਦੇਦਾਰ ਹੈ, ਉਸਦੀ ਸਿਫਾਰਸ਼ ਤੇ ਮਿਲਿਆ ਸੀ। ਇਸ ਤਰ੍ਹਾਂ ਦੀ ਰਿਪੋਰਟ ਦੇਣ ਤੋਂ ਬਾਅਦ ਵੀ 278 ਮੀਟ੍ਰਿਕ ਟਨ ਸੁੱਕਾ ਦੁੱਧ ਕਾਂਗਰਸੀਆਂ ਨੇ ਹੇਰਾ ਫੇਰੀਆਂ ਨਾਲ ਆਪਣੇ ਰਾਜਨੀਤਕ ਮੰਤਵਾਂ ਨੂੰ ਵਰਤ ਕੇ ਇਸ਼ੂ ਕਰਵਾ ਲਿਆ। ਉਹ ਦੁੱਧ ਪੰਜਾਬ ਵਿੱਚ ਨਹੀਂ ਪਹੁੰਚਿਆ। ਉਹ ਪੰਜਾਬ ਤੋਂ ਬਾਹਰ ਹੀ ਖਤਮ ਹੋ ਗਿਆ। ਉਸ ਵੇਲੇ ਇਨ੍ਹਾਂ ਦਾ ਰਾਜ ਸੀ। ਆਪਣਾ ਅਸਰ ਰਸੂਖ ਵਰਤ ਕੇ ਉਸ ਵੇਲੇ ਦੇ ਸਮਾਜ ਭਲਾਈ ਦੇ ਡਾਇਰੈਕਟਰ ਤੋਂ ਝੂਠਾ ਸਰਟੀਫੀਕੇਟ ਲੈ ਲਿਆ ਕਿ ਦੁੱਧ ਇੱਥੇ ਆ ਗਿਆ ਹੈ। ਇਸ ਦੀ ਪੜਤਾਲ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਉਦੋਂ ਦੇ ਸਾਬਕਾ ਸਮਾਜ ਭਲਾਈ ਦੇ ਮੰਤਰੀ ਨੇ ਇਕ ਡੀ. ਓ. ਲੈਟਰ ਲਿਖਿਆ ਸੀ ਚੀਫ਼ ਕੰਟਰੋਲਰ ਆਫ਼ ਇੰਪੋਰਟਸ ਨੂੰ ਕਿ ਇੱਥੇ ਬਹੁਤ ਵਧੀਆ ਪ੍ਰਬੰਧ ਚਲ ਰਿਹਾ ਹੈ। ਇਸ ਲਈ ਬਾਕੀ ਰਹਿੰਦਾ ਸਾਰਾ ਦੁੱਧ ਭੇਜਿਆ ਜਾਵੇ। ਪਰ ਉਨ੍ਹਾਂ ਨੇ ਸਾਫ ਇਨਕਾਰ ਕਰ ਦਿੱਤਾ ਉਨ੍ਹਾਂ ਨੇ ਕਿਹਾ ਕਿ ਅਸੀਂ ਸ਼ਰਤ ਲਾਈ ਸੀ ਕਿ ਇਹ ਦੁੱਧ ਗਰੀਬ ਮਜ਼ਦੂਰਾਂ ਅਤੇ ਗਰੀਬ ਹਰੀਜ਼ਨਾਂ ਦੇ ਬੱਚਿਆਂ ਵਿੱਚ ਵੰਡਿਆ ਜਾਵੇ, ਪਰ ਇਹ ਨਹੀਂ ਵੰਡਿਆ ਗਿਆ। ਇਸ ਦੇ ਵਿਚ ਬਹੁਤ ਵੱਡਾ ਘਪਲਾ ਕੀਤਾ ਗਿਆ। ਅੱਜ ਵੀ ਬੰਬਈ ਵਿੱਚ 172 ਮੀਟ੍ਰਿਕ ਟਨ ਦੁੱਧ ਪਿਆ ਹੈ । ਇਸ ਦੇ ਵਿਚ 60,65 ਲੱਖ ਰੁਪਏ ਦਾ ਸਕੈਂਡਲ ਹੈ। ਮੈਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਇਸ ਦੀ ਜਾਂਚ ਕੀਤੀ ਜਾਵੇ । (ਘੰਟੀ)

**ਸ੍ਰੀ ਸਪੀਕਰ:** ਹੁਣ ਤੁਸੀਂ ਵਾਈਂਡ ਅਪ ਕਰੋ ਜੀ।

**ਮਾਸਟਰ ਚੰਦ ਸਿੰਘ:** ਸਪੀਕਰ ਸਾਹਿਬ, ਗਵਰਨਰ ਐਡਰੈਸ ਦੇ ਵਿੱਚ ਮੁਲਾਜ਼ਮਾਂ ਬਾਰੇ ਕੋ ਈ ਜਿਕਰ ਨਹੀਂ ਕੀਤਾ ਗਿਆ। ਮੈਂ ਸਰਕਾਰ ਨੂੰ ਕਹਾਂਗਾ ਕਿ ਮੁਲਾਜ਼ਮ ਇੱਕ ਐਸਾ ਧੁਰਾ ਹੈ ਜਿਸਦੇ ਬਿਨਾਂ ਸਰਕਾਰ ਰਾਜ ਨਹੀਂ ਚਲਾ ਸਕਦੀ । ਮੁਲਾਜ਼ਮਾਂ ਦੀਆਂ ਮੰਗਾਂ ਫੌਰੀ ਤੌਰ ਤੇ ਮੰਨਣੀਆਂ ਚਾਹੀਦੀਆਂ ਹਨ। ਤੀਜੇ ਪੇ ਕਮਿਸ਼ਨ ਦੀ ਰਿਪੋਰਟ ਆ ਗਈ ਹੈ। ਉਹ ਲਾਗੂ ਕਰਨੀ ਚਾਹੀਦੀ ਹੈ। ਫਲੈਟ ਰੇਟ ਤੇ ਮੈਡੀਕਲ ਭੱਤਾ ਅਤੇ ਹਾਊਸ ਰੈਂਟ ਵਗੈਰਾ ਮਿਲਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੀ ਆਰਥਕ ਹਾਲਤ ਠੀਕ ਹੋ ਸਕੇ। ਇਸਦੇ ਨਾਲ ਹੀ ਗਵਰਨਰ ਸਾਹਿਬ ਨੇ ਬਹੁਤ ਵੱਧੀਆ ਗੱਲ ਕਹੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਕਾਂਗਰਸ ਰਾਜ ਵਿਚ ਇਨ੍ਹਾਂ ਨੇ ਬਹੁਤ ਜ਼ਿਆਦਾ ਖਰਚ ਕਰਕੇ ਸਾਰਾ ਖਜ਼ਾਨਾ ਖਾਲੀ ਕਰ ਦਿੱਤਾ ਹੈ। ਇਨ੍ਹਾਂ ਨੇ ਕਿਸਾਨ ਨੂੰ ਕਣਕ ਦਾ ਅਤੇ ਆਟੇ ਚਾਵਲ ਦਾ ਬੋਨਸ ਨਹੀਂ ਦਿੱਤਾ। ਇਸਦੇ ਨਾਲ ਹੀ ਇਕ ਹੋਰ ਬਹੁਤ ਵਧੀਆ ਗਲ ਕੀਤੀ ਹੈ। ਕਿਸਾਨ ਦੀ ਬਿਜਲੀ ਦਾ ਰੇਟ ਘਟਾ ਦਿੱਤਾ ਹੈ। ਇਹ 1967 ਵਿੱਚ 8 ਰੁਪਏ ਫ਼ੀ ਹਾਰਸ ਪਾਵਰ ਸੀ। ਕਾਂਗਰਸ ਦੇ ਰਾਜ ਵਿਚ ਇਹ 19 ਰੁਪਏ ਹੋ ਗਿਆ। ਇਨ੍ਹਾਂ ਨੇ ਘਟਾਉਣ ਦਾ ਐਲਾਨ ਕੀਤਾ ਸੀ। ਉਹ ਇਕ ਸਿਆਸੀ ਐਲਾਨ ਸੀ ਤਾਂ ਕਿ ਵੋਟਾਂ ਪ੍ਰਾਪਤ ਕੀਤੀਆਂ ਜਾ ਸਕਣ। ਇਨ੍ਹਾਂ ਨੇ 10 ਸਾਲਾਂ ਵਿੱਚ ਇਸ ਦਾ ਰੇਟ 11 ਰੁਪਏ ਵੱਧਾ ਦਿੱਤਾ। ਪੰਜਾਬ ਵਿਚ 33 ਲੱਖ ਤੋਂ ਲੈ ਕੇ 55 ਲੱਖ ਰੁਪਏ ਤਕ ਇਨ੍ਹਾਂ ਨੇ ਕਿਸਾਨ ਤੋਂ ਟੈਕਸ ਦੇ ਰੂਪ ਵਿਚ ਵਸੂਲ ਕੀਤਾ ਹੈ। ਬਾਦਲ ਸਾਹਿਬ ਦੀ ਸਰਕਾਰ ਨੇ, ਚੰਗਾ ਕੀਤਾ ਹੈ ਕਿ 6 ਰੁਪਏ ਪ੍ਰਤੀ ਹਾਰਸ ਪਾਵਰ ਇਹ ਰੇਟ ਘੱਟਾ ਦਿੱਤਾ ਹੈ।

[ਮਾਸਟਰ ਚੰਦ ਸਿੰਘ]

ਮੈਂ ਇਸਨੂੰ ਵੈਲਕਮ ਕਰਦਾ ਹਾਂ । ਮਜ਼ਦੂਰਾਂ ਦੀ 8.33% ਬੋਨਸ ਦੀ ਮੰਗ ਹੈ, ਇਹ ਬਹਾਲ ਕਰਨਾ ਚਾਹੀਦਾ ਹੈ। ਇਨ੍ਹਾਂ ਕਾਂਗਰਸੀਆਂ ਦੇ ਰਾਜ ਵਿਚ ਮਜ਼ਦੂਰਾਂ ਦੇ ਨਾਲ ਬਹੁਤ ਧੱਕਾ ਹੋਇਆ, ਤਾਲਾ ਬੰਦੀਆਂ ਕਰਵਾ ਦਿੱਤੀਆਂ, ਹਜ਼ਾਰਾਂ ਮਜ਼ਦੂਰ ਬੇਕਾਰ ਹੋ ਗਏ ਸਨ।

**ਸ੍ਰੀ ਸਪੀਕਰ** : ਵਾਈਂਡ ਅਪ ਕਰੋ ਜੀ।

**ਮਾਸਟਰ ਚੰਦ ਸਿੰਘ** : ਮੈਂ ਵਾਈਂਡ ਅਪ ਕਰਨ ਲੱਗਾ ਹਾਂ ਜੀ। ਮੌਲਿਨਜ਼ ਫੈਕਟਰੀ ਦੇ ਮਜ਼ਦੂਰਾਂ ਦੀ ਹੀ ਮਿਸਾਲ ਲੈ ਲਓ। ਉਥੇ ਦਾ ਐਮ. ਡੀ. ਮੁੱਖ ਮੰਤਰੀ ਦਾ ਮਿੱਤਰ ਸੀ। ਉਸ ਨੇ ਐਮਰਜੈਂਸੀ ਦੇ ਵਿੱਚ ਵੱਡੇ ਵੱਡੇ ਮਜ਼ਦੂਰ ਲੀਡਰਾਂ ਨੂੰ ਬੇਕਾਰ ਕਰ ਦਿੱਤਾ ਅਤੇ 25 ਮਜ਼ਦੂਰਾਂ ਤੇ ਕੇਸ ਚਲਾਏ। ਸਪੀਕਰ ਸਾਹਿਬ, ਅਜੇ ਵੀ ਕੇਸ ਚਲਦੇ ਹਨ। ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ 25 ਮਜ਼ਦੂਰਾਂ ਤੇ ਜਿਹੜੇ ਕੇਸ ਚਲਦੇ ਹਨ ਉਨ੍ਹਾਂ ਨੂੰ ਵਾਪਿਸ ਲਿਆ ਜਾਵੇ ਅਤੇ ਉਨ੍ਹਾਂ ਨਾਲ ਹੋ ਰਹੇ ਧੱਕੇ ਨੂੰ ਖਤਮ ਕੀਤਾ ਜਾਵੇ। ਸਰਕਾਰ ਨੂੰ ਇਕ ਹੋਰ ਗੱਲ ਕਰਨ ਵਾਸਤੇ ਵੀ ਮੈਂ ਬੇਨਤੀ ਕਰਾਂਗਾ ਕਿ ਪੰਜਾਬ ਟਰੈਕਟਰਜ਼ ਕਾਰਖਾਨੇ ਵਿਚ ਪੈਨ ਡਾਊਨ ਸਟਰਾਈਕ ਹੋਈ ਹੋਈ ਹੈ। ਉਨ੍ਹਾਂ ਦੇ ਮਸਲੇ ਨੂੰ ਤੁਰੰਤ ਹੱਲ ਕਰਨਾ ਚਾਹੀਦਾ ਹੈ। 28 ਤਾਰੀਖ ਨੂੰ ਮੁਹਾਲੀ ਦਾ ਸਾਰਾ ਸ਼ਹਿਰ ਬੰਦ ਸੀ। ਉਥੇ ਇਕ ਹਜ਼ਾਰ ਵਰਕਰ ਹੈ। ਸਰਕਾਰ ਨੂੰ ਉਨ੍ਹਾਂ ਦੀਆਂ ਡੀਮਾਂਡਜ਼ ਮੰਨ ਲੈਣੀਆਂ ਚਾਹੀ-ਦੀਆਂ ਹਨ।

ਫਿਰ, ਸਪੀਕਰ ਸਾਹਿਬ, ਰਜਵਾਹੇ ਪੱਕੇ ਕਰਨ ਬਾਰੇ ਗਵਰਨਰ ਸਾਹਿਬ ਨੇ ਦੱਸਿਆ ਹੈ ਕਿ 500 ਕਿਲੋਮੀਟਰ ਰਜਵਾਹੇ ਪੱਕੇ ਕੀਤੇ ਜਾਣਗੇ। ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਤਾਂ ਰਜਵਾਹੇ ਪੱਕੇ ਕਰਨ ਦੇ ਬਹਾਨੇ ਸੀਮਿੰਟ ਬਲੈਕ ਵਿਚ ਵੇਚ ਲਿਆ, ਇੱਟਾਂ ਬਲੈਕ ਵਿਚ ਵੇਚੀਆਂ ਗਈਆਂ।

**ਸ੍ਰੀ ਸਪੀਕਰ** : ਟਾਈਮ ਹੋ ਗਿਆ ਹੈ।

**ਮਾਸਟਰ ਚੰਦ ਸਿੰਘ** : ਬੱਸ ਜੀ, ਮੈਂ ਇਕ ਮਿੰਟ ਹੀ ਲੈਣਾ ਹੈ। ਮੈਂ ਐਜੂਕੇਸ਼ਨ ਬਾਰੇ ਬੋਲਣ ਲੱਗਾ ਹਾਂ। ਪਹਿਲਾਂ ਐਜੂਕੇਸ਼ਨ ਸਰਦਾਰ ਉਮਰਾਓ ਸਿੰਘ ਹੋਰਾਂ ਪਾਸ ਸੀ। ਫਿਰ ਇਕ ਘਟੀਆ ਸਿਆਸਤਦਾਨ ਜਿਹੜਾ ਕਿ ਪਹਿਲਾਂ ਮਨਿਸਟਰ ਸੀ, ਨੂੰ ਐਜੂਕੇਸ਼ਨ ਦਾ ਮਹਿਕਮਾ ਮਿਲ ਗਿਆ ਉਸਨੇ ਮੇਰੇ ਹਲਕੇ ਵਿਚ ਕੋਈ ਵੀ ਸਕੂਲ ਅਪ ਗਰੇਡ ਨਹੀਂ ਕੀਤਾ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ............

**ਸ੍ਰੀ ਸਪੀਕਰ**: ਤੁਹਾਡਾ ਟਾਈਮ ਹੋ ਗਿਆ ਹੈ, ਇਹ ਚੰਗੀ ਗਲ ਨਹੀਂ ਹੈ ਕਿ ਤੁਸੀਂ ਫਿਰ ਵੀ ਬੋਲਦੇ ਜਾਓ।

**ਮਾਸਟਰ ਚੰਦ ਸਿੰਘ** : ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਉਹ ਮੇਰੇ ਹਲਕੇ ਵਿਚ ਘੱਟੋ ਘੱਟ ਦੋ ਸਕਲ ਪ੍ਰਾਈਮਰੀ ਤੋਂ ਮਿਡਲ ਅਤੇ ਦੋ ਹੀ ਮਿਡਲ ਤੋਂ ਹਾਈ ਤੱਕ ਅਪਗਰੇਡ ਕਰੇ।

ਹੁਣ, ਸਪੀਕਰ ਸਾਹਿਬ, ਮੈਂ ਪਾਣੀ ਦੀ ਗੱਲ ਕਰਨ ਲੱਗਾ ਹਾਂ।...........

**ਸ੍ਰੀ ਸਪੀਕਰ** : ਕਲ ਸਵੇਰੇ ਕਰ ਲੈਣਾ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਪਾਣੀ ਥੱਲੇ ਚਲਾ ਗਿਆ ਹੈ। ਟਿਊਬਵੈਲਾਂ ਦੇ ਕੁਨੈਕਸ਼ਨ ਨਹੀਂ ਮਿਲ ਰਹੇ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਨਹਿਰੀ ਪਾਣੀ ਵਧਾਇਆ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਪੰਜ ਦਸ ਮਿੰਟ ਹੋਰ ਲਗ ਵੀ ਜਾਣ ਤਾਂ ਅਸੀਂ ਬੈਠ ਜਾਵਾਂਗੇ , ਮਿਉਂਸਿਪਲ ਐਕਟ ਦੀ ਅਮੈਂਡਮੈਂਟ ਤੇ ਵੀ ਜ਼ਿਆਦਾ ਟਾਈਮ ਨਹੀਂ ਲੱਗਣਾ। ਇਸ ਲਈ ਬੋਲਣ ਲਈ ਹੋਰ ਟਾਈਮ ਵਧਾ ਦਿਓ।

**ਸ਼੍ਰੀ ਸਪੀਕਰ** : ਜੋ ਕੁਝ ਹਾਊਸ ਨੇ ਪਾਸ ਕੀਤਾ ਹੈ ਸਾਨੂੰ ਉਸ ਤੇ ਪਾਬੰਦ ਰਹਿਣਾ ਚਾਹੀਦਾ ਹੈ ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਸਾਡੀ ਪਾਰਟੀ ਮੇਨ ਆਪੋਜ਼ੀਸ਼ਨ ਪਾਰਟੀ ਹੈ। ਸਾਡੇ ਇਕ ਹੀ ਆਦਮੀ ਨੂੰ ਬੋਲਣ ਵਾਸਤੇ ਟਾਈਮ ਮਿਲਿਆ ਹੈ, ਪਰ ਸੀ. ਪੀ. ਐਮ. ਵਲੋਂ ਦੋ ਬੋਲੇ ਹਨ। ਇਸ ਲਈ ਮੈਂ ਇਸ ਗੱਲ ਤੇ ਪ੍ਰੋਟੈਸਟ ਕਰਦਾ ਹਾਂ ਅਤੇ ਮੰਗ ਕਰਦਾ ਹਾਂ ਕਿ ਅਗੇ ਵਾਸਤੇ ਸਾਡੀ ਪਾਰਟੀ ਦਾ ਖਿਆਲ ਰੱਖਣਾ ਚਾਹੀਦਾ ਹੈ।

**Mr. Speaker :** I have taken note of what you have said.

## THE PUNJAB MUNICIPAL (AMENDMENT) BILL, 1977

**Finance Minister (Sardar Balwant Singh) :** Sir, I beg to introduce the Punjab Municipal (Amendment) Bill.

Sir, I also beg to move—

That the Punjab Municipal (Amendment) Bill be taken into consideration at once.

**Mr. Speaker :** Motion moved—

That the Punjab Municipal (Amendment) Bill be taken into consideration at once.

**ਸ਼੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ।

**ਸ਼੍ਰੀ ਸਪੀਕਰ**: ਕਲੈਰੀਫਿਕੇਸ਼ਨ ਤਾਂ ਨਹੀਂ, ਵੈਸੇ ਦੱਸੋ ਕੀ ਕਹਿਣਾ ਚਾਹੁੰਦੇ ਹੋ?

**ਸ਼੍ਰੀ ਮਨਮੋਹਨ ਕਾਲੀਆ** (ਜਲੰਧਰ ਕੇਂਦਰੀ): ਸਪੀਕਰ ਸਾਹਿਬ, ਇਸ ਵਿਚ ਐਮਰਜੈਂਸੀ ਦਾ ਜ਼ਿਕਰ ਆਉਂਦਾ ਹੈ ਕਿ ਅਗਰ ਐਮਰਜੈਂਸੀ ਲਗਾਈ ਜਾਵੇਗੀ ਤਾਂ ਇਸ ਦੀ ਲਾਈਫ ਛੇ ਮਹੀਨੇ ਤਕ ਐਕਸਟੈਂਡ ਕਰ ਦਿਤੀ ਜਾਵੇਗੀ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਇਕ ਤਾਂ ਐਸ਼ੋਰੈਂਸ ਲੈਣਾ ਚਾਹੁੰਦਾ ਹਾਂ ਕਿ ਐਮਰਜੈਂਸੀ ਵਾਲਾ ਵਾਕਿਆ ਦੁਹਰਾਇਆ ਨਹੀਂ ਜਾਵੇਗਾ। ਫਿਰ ਲਾਈਫ ਪੰਜ ਸਾਲ ਜੋ ਕੀਤੀ ਹੈ, ਇਸਦੇ ਬਾਰੇ ਇਹ ਕਹਿਣਾ ਚਾਹੁੰਦਾ ਹਾਂ ਕਿ ਤੇਰਾਂ ਚੌਦਾਂ ਮਿਉਂਸਪੈਲਿਟੀਜ਼ ਸੁਪਰਸੀਡਿਡ ਹਨ। ਚਾਰ ਤੋਂ ਪੰਜ ਸਾਲ ਦੀ ਮਿਆਦ ਕੀ ਉਨ੍ਹਾਂ ਵਾਸਤੇ ਵੀ ਹੈ? ਇਨ੍ਹਾਂ ਬਾਰੇ ਜਿਹੜੀ ਅਮੈਂਡਮੈਂਟ ਦਿਤੀ ਗਈ ਹੈ ਕੀ ਇਸ ਦਾ ਮੇਨ ਪਰਪਜ਼ ਇਹੋ ਹੀ ਹੈ ? ਇਸ ਬਾਰੇ ਮਨਿਸਟਰ ਸਾਹਿਬ ਐਸ਼ੋਰੈਂਸ ਦੇ ਦੇਣ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ ਐਸ. ਸੀ.): ਸਪੀਕਰ ਸਾਹਿਬ, ਮੈਂ ਇਸ ਬਿੱਲ ਦੀ ਮਨਿਸਟਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਔਰ ਪਿਛਲੀ ਸਰਕਾਰ ਤੇ ਇਸ ਗੱਲ ਬਾਰੇ ਅਫਸੋਸ ਵੀ ਹੁੰਦਾ ਹੈ। ਇਹ ਠੀਕ ਹੈ ਕਿ ਪੰਜ ਸਾਲ ਮਿਆਦ ਕਰ ਦਿੱਤੀ ਹੈ ਪਰ ਕਈ ਥਾਵਾਂ ਤੇ ਚੋਣਾਂ ਹੀ ਨਹੀਂ ਹੁੰਦੀਆਂ। ਸੰਨ 1972 ਵਿਚ ਕਮੇਟੀਆਂ ਦੀਆਂ ਚੋਣਾਂ ਹੋਈਆਂ, ਪਰ ਕਾਂਗਰਸ ਸਰਕਾਰ ਨੇ ਮੁੜ ਚੋਣਾਂ ਹੀ ਨਹੀਂ ਕਰਵਾਈਆਂ। ਪਟਿਆਲੇ ਦਾ ਤੁਹਾਨੂੰ ਸਪੀਕਰ ਸਾਹਿਬ ਯਾਦ ਹੋਵੇਗਾ, ਤੁਹਾਡਾ ਵੀ ਉਥੇ ਆਉਣਾ ਜਾਣਾ ਹੈ। ਕਾਫ਼ੀ ਅਰਸੇ ਤੋਂ ਚੋਣ ਨਹੀਂ ਕਰਵਾਈ। ਇਹ ਕਿਉਂ ਨਹੀਂ ਚੋਣਾਂ ਕਰਾਉਂਦੇ ਸਨ? ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਬਿੱਲ ਚੰਗਾ ਹੈ। ਲਾਈਫ ਚਾਰ ਸਾਲ ਤੋਂ ਪੰਜ ਸਾਲ ਕਰ ਦਿੱਤੀ ਹੈ। ਪਰ ਟਾਈਮ ਦੇ ਅੰਦਰ ਅੰਦਰ ਚੋਣਾਂ ਕਰਵਾਉਣੀਆਂ ਚਾਹੀਦੀਆਂ ਹਨ। ਪਟਿਆਲੇ ਦੀ ਮੈਂ ਗੱਲ ਕਰ ਰਿਹਾ ਸੀ। ਉਥੇ ਸੰਜੇ ਗਾਂਧੀ ਆਇਆ ਤਾਂ ਮਿਉਸਪੈਲਿਟੀ ਦੇ ਖਰਚ ਤੇ ਦਰਵਾਜ਼ੇ ਬਣਾਏ ਗਏ, ਇਸ ਲਈ ਇਸ ਤਰ੍ਹਾਂ ਦੀਆਂ ਮਿਉਂਸਪੈਲਿਟੀਆਂ ਤੇ ਕੰਟਰੋਲ ਕਰਨਾ ਚਾਹੀਦਾ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਜੋ ਇੰਪਰੂਵਮੈਂਟ ਟਰੱਸਟ ਬਣਾਏ ਗਏ ਹਨ ਉਹ ਕਿਸ ਵਾਸਤੇ ਬਣਾਏ ਗਏ ਸਨ ਜਦੋਂ ਕਿ ਮਿਉਂਸਪੈਲਟੀਆਂ ਹੀ ਕੰਮ ਕਰ ਸਕਦੀਆਂ ਸਨ। ਉਹ ਕਾਂਗਰਸ ਨੇ ਆਪਣੇ ਬੰਦੇ ਐਡਜਸਟ ਕਰਨ ਵਾਸਤੇ ਬਣਾਏ ਸਨ। ਜਿਹੜੇ ਪੋਲੀਟੀਸ਼ਨਜ਼ ਹਨ ਉਨ੍ਹਾਂ ਨੂੰ ਚੇਅਰਮੈਨ ਲਗਾਇਆ ਗਿਆ। ਇਹ ਕੰਮ ਮਿਉਂਸਪੈਲਿਟੀਆਂ ਕਰ ਸਕਦੀਆਂ ਹਨ। ਉਹ ਚੁਣੇ ਹੋਏ ਨੁਮਾਇੰਦਿਆਂ ਦੀਆਂ ਹਨ। ਇਕ ਹੋਰ ਅਰਜ਼ ਕਰਨੀ ਹੈ ਕਿ ਜਿਹੜੀਆਂ ਨਾਮੀਨੇਸ਼ਨਾਂ ਪਹਿਲੀ ਸਰਕਾਰ ਨੇ ਕੀਤੀਆਂ ਹਨ, ਉਹ ਫੌਰੀ ਤੌਰ ਤੇ ਖਤਮ ਕਰ ਦੇਣੀਆਂ ਚਾਹੀਦੀਆਂ ਹਨ। ਇੰਪਰੂਵਮੈਂਟ ਟਰੱਸਟਾਂ ਦੀ ਉੱਕਾ ਹੀ ਲੋੜ ਨਹੀਂ ਹੈ। ਇਨ੍ਹਾਂ ਨੇ ਤਾਂ 42 ਵੀਂ ਅਮੈਂਡਮੈਂਟ ਲਿਆ ਕੇ ਅਜ਼ਾਦੀ ਨੂੰ ਖਤਮ ਕਰ ਦਿੱਤਾ ਸੀ। ਇਥੋਂ ਤਕ ਕਿ ਸਰਦਾਰ ਕਿਰਪਾਲ ਸਿੰਘ ਜੀ ਬੈਠੇ ਹਨ ਇਨ੍ਹਾਂ ਨੂੰ ਵੀ ਪਤਾ ਹੈ ਕਿ ਕਿਸ ਤਰ੍ਹਾਂ ਉਥੇ ਸਰਕਾਰ ਦਖਲ ਦਿੰਦੀ ਰਹੀ ਹੈ। ਬਟਾਲੇ ਦੀ ਮਿਉਂਸਪੈਲਟੀ, ਜੇਕਰ ਇਨ੍ਹਾਂ ਨੂੰ ਚੰਗੀ ਨਹੀਂ ਲੱਗੀ ਤਾਂ ਇਕ ਦਿਨ ਨਹੀਂ ਚਲਣ ਦਿੱਤੀ। ਇਸ ਲਈ ਮੈਂ ਇਸ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਕਾਂਗਰਸ ਸਰਕਾਰ ਨੇ ਈ. ਓ. 40/40 ਹਜ਼ਾਰ ਰੁਪਏ ਲੈ ਕੇ ਲਗਾਏ ਸਨ, ਇਨ੍ਹਾਂ ਨੇ ਉਨ੍ਹਾਂ ਨੂੰ ਹਟਾ ਦਿੱਤਾ ਹੈ। ਇਸ ਗੱਲ ਲਈ ਮੈਂ ਇਨ੍ਹਾਂ ਨੂੰ ਮੁਬਾਰਿਕਬਾਦ ਦਿੰਦਾ ਹਾਂ। ਇਹ ਬਿੱਲ ਚੰਗਾ ਲਿਆਂਦਾ ਹੈ (ਵਿਘਨ) ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਸ੍ਰੀ ਰਮੇਸ਼ ਚੰਦਰ** (ਜਲੰਧਰ ਉੱਤਰ): ਸਪੀਕਰ ਸਾਹਿਬ, ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ, ਪਰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਮਿਉਂਸਪਲ ਕਮੇਟੀਆਂ ਨੂੰ ਸੁਪਰਸੀਡ ਕਰਨ ਦੀ ਪਾਵਰ ਹੈ, ਉਹ 4 ਸਾਲ ਤੋਂ 5 ਸਾਲ ਕੀਤੀ ਗਈ ਹੈ। ਇਸ ਵਾਸਤੇ ਮੈਂ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਹ ਪਾਵਰਜ਼ ਰਿਡਿਊਸ ਕਰ ਦੇਣੀਆਂ ਚਾਹੀਦੀਆਂ ਹਨ ਅਤੇ ਬਜਾਏ 5 ਸਾਲ ਦੇ ਕਰਨ ਦੇ ਇਹ ਦੋ ਸਾਲ ਹੋਣੀਆਂ ਚਾਹੀਦੀਆਂ ਹਨ। ਅਸੀਂ ਜਮਹੂਰੀਅਤ ਵਿਚ ਯਕੀਨ ਰਖਦੇ ਹਾਂ ਅਤੇ ਇਕ ਬਹੁਤ ਮੁਸ਼ਕਿਲ ਦੌਰ ਵਿਚੋਂ ਲੰਘ ਕੇ ਆਏ ਹਾਂ। ਇਸ ਕਰਕੇ ਜਿਹੜੀ ਵੀ ਮਿਉਂਸਪਲ ਕਮੇਟੀ ਸੁਪਰਸੀਡ ਹੋ ਜਾਵੇ, ਉਸ ਦੀ ਚੋਣ ਦੋ ਸਾਲ ਦੇ ਅੰਦਰ ਅੰਦਰ ਹੋ ਜਾਣੀ ਚਾਹੀਦੀ ਹੈ।

**ਕੁਝ ਆਨਰੇਬਲ ਮੈਂਬਰਜ਼** : ਇਕ ਸਾਲ ਦੀ ਪ੍ਰੋਵੀਜ਼ਨ ਹੈ।

**ਸ੍ਰੀ ਰਮੇਸ਼ ਚੰਦਰ:** ਐਕਸਟੈਂਡ ਹੋ ਸਕਦੀ ਹੈ।

**ਸਰਦਾਰ ਉਮਰਾਓ ਸਿੰਘ:** ਰਮੇਸ਼ ਜੀ, ਅਮੈਂਡਮੈਂਟ ਦੇ ਦੇਵੋ, ਅਸੀਂ ਸਪੋਰਟ ਕਰ ਦੇਵਾਂਗੇ।

**ਸ੍ਰੀ ਰਮੇਸ਼ ਚੰਦਰ**: ਅਗਰ ਲੋਕਲ ਬਾਡੀਜ਼ ਦੇ ਮਨਿਸਟਰ ਇਸ ਬਾਰੇ ਯਕੀਨ ਦਿਵਾ ਦੇਣ ਤਾਂ ਉਹੀ ਕਾਫ਼ੀ ਹੋਵੇਗਾ ।

**ਵਿੱਤ ਮੰਤਰੀ (ਸਰਦਾਰ ਬਲਵੰਤ** ਸਿੰਘ): ਸਪੀਕਰ ਸਾਹਿਬ, ਕੁਝ ਸੁਝਾਓ ਆਏ ਹਨ। ਮੈਂ ਰਮੇਸ਼ ਜੀ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਮਕਸਦ ਹੈ, ਉਹ ਡਿਫਰੈਂਟ ਹੈ। ਇਹ ਚੀਜ਼ ਕਾਲੀਆ ਸਾਹਿਬ ਨੇ ਵੀ ਪੁਆਇੰਟ ਆਊਟ ਕੀਤੀ ਸੀ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ, ਜੋ ਆਰਡੀਨੈਂਸ ਹੈ, ਉਹ ਰੈਗੂਲੇਟ ਕਰ ਰਹੇ ਹਾਂ। ਪੰਜਾਬ ਵਿਚ 14 ਮਿਊਂਸਪਲ ਕਮੇਟੀਆਂ ਐਸੀਆਂ ਹਨ ਜੋ ਕਿ 1972 ਤੋਂ ਸੁਪਰਸੀਡ ਕੀਤੀਆਂ ਗਈਆਂ ਸਨ। ਪਹਿਲਾਂ ਦੋ ਸਾਲ ਲਈ ਉਨ੍ਹਾਂ ਮਿਊਂਸਪਲ ਕਮੇਟੀਆਂ ਵਿਚ ਐਡ-ਮਨਿਸਟਰੇਟਰ ਲਗਾ ਦਿਤੇ ਗਏ ਇਸ ਖਿਆਲ ਨਾਲ ਕਿ ਦੋ ਸਾਲਾਂ ਵਿਚ ਇਲੈਕਸ਼ਨ ਹੋ ਜਾਣਗੇ। ਪਰ ਪਤਾ ਨਹੀਂ ਕਿ ਉਸ ਜ਼ਮਾਨੇ ਦੀ ਗੌਰਮਿੰਟ ਦੀ ਸੋਚਣੀ ਕੀ ਸੀ ਜਾਂ ਕੀ ਗਲ ਸੀ, ਇਲੈਕਸ਼ਨ ਨਹੀਂ ਕਰਾਏ ਗਏ ਅਤੇ ਇਕ ਸਾਲ ਦੀ ਮਿਆਦ ਵਧਾ ਦਿਤੀ ਅਤੇ ਐਡਮਨਿਸਟਰੇਟਰ ਮੁਕੱਰਰ ਕਰ ਦਿਤੇ, ਪਰ ਉਸ ਸਾਲ ਵਿਚ ਵੀ ਇਲੈਕਸ਼ਨ ਨਹੀਂ ਕਰਾ ਸਕੇ ਅਤੇ ਇਕ ਸਾਲ ਹੋਰ ਮਿਆਦ ਵਧਾ ਦਿਤੀ ਅਤੇ ਇਸ ਤਰ੍ਹਾਂ ਨਾਲ ਹੀ ਸਾਲ ਸਾਲ ਵਧਾ ਕੇ 4 ਸਾਲ ਲੰਘ ਗਏ। ਉਸ ਤੋਂ ਬਾਅਦ ਗਵਰਨਰ ਸਾਹਿਬ ਦਾ ਰੂਲ ਆ ਗਿਆ। ਪਰ ਕਿਉਂਕਿ ਜਨਰਲ ਇਲੈਕਸ਼ਨਜ਼ ਹੋਣੇ ਸਨ ਅਤੇ ਮਿਊਂਸਪਲ ਕਮੇਟੀਆਂ ਦੇ ਇਲੈਕਸ਼ਨ ਨਹੀਂ ਸੀ ਹੋ ਸਕਦੇ, ਗਵਰਨਰ ਸਾਹਿਬ ਨੇ 11 ਮਈ ਨੂੰ 4 ਸਾਲ ਪੂਰੇ ਹੋਣ ਤੇ ਇਕ ਆਰਡੀਨੈਂਸ ਜਾਰੀ ਕੀਤਾ ਅਤੇ ਇਹ ਮਿਆਦ 5 ਸਾਲ ਕਰ ਦਿਤੀ ਗਈ, ਕਿਉਂਕਿ ਉਸ ਵੇਲੇ ਇਨ੍ਹਾਂ ਕਮੇਟੀਆਂ ਦੇ ਇਲੈਕਸ਼ਨ ਕਰਵਾਉਣੇ ਇਸ ਕਰਕੇ ਵੀ ਔਖੇ ਸਨ ਕਿ ਵਾਰਡਾਂ ਵਗੈਰਾ ਦੀ ਡਿਮਾਰਕੇਸ਼ਨ ਨਹੀਂ ਸੀ ਹੋਈ ਅਤੇ ਵੋਟਰ ਲਿਸਟਾਂ ਵੀ ਤਿਆਰ ਨਹੀਂ ਸਨ। ਇਹ ਕਾਨੂੰਨ ਸਿਰਫ 14 ਮਿਊਂਸਪਲ ਕਮੇਟੀਆਂ ਵਾਸਤੇ ਹੈ, ਅਸੀਂ ਜਨਰਲ ਕਾਨੂੰਨ ਨਹੀਂ ਬਣਾਉਣ ਲਗੇ। ਉਸ ਆਰਡੀਨੈਂਸ ਨੂੰ ਰੈਗੂਲੇਟ ਕਰਵਾਉਣ ਵਾਸਤੇ ਮੈਂ ਇਥੇ ਇਹ ਬਿਲ ਲਿਆਇਆ ਹਾਂ। ਮੈਂ ਇਸ ਗਲ ਦੀ ਹਾਊਸ ਨੂੰ ਅਸ਼ੋਰੈਂਸ ਦਿਵਾਉਂਦਾ ਹਾਂ ਕਿ ਸਾਡੀ ਪਾਰਟੀ ਦਾ ਸਾਡੇ ਮੁੱਖ ਮੰਤਰੀ ਜੀ ਦਾ ਇਹ ਫੈਸਲਾ ਹੈ ਕਿ ਇਥੇ ਜਮਹੂਰੀਅਤ ਨੂੰ ਕਾਇਮ ਰਖਣਾ ਹੈ (ਥੰਪਿੰਗ), ਲੋਕਾਂ ਦੇ ਹਿੱਤਾਂ ਦਾ ਅਸੀਂ ਖਿਆਲ ਰਖਣਾ ਹੈ। ਇਹ ਕਾਨੂੰਨ ਸਿਰਫ 14 ਮਿਊਂਸਪਲ ਕਮੇਟੀਆਂ ਤਕ ਸੀਮਤ ਹੈ, ਸਾਰੀਆਂ ਮਿਊਂਸਪਲ ਕਮੇਟੀਆਂ ਤੇ ਲਾਗੂ ਨਹੀਂ ਹੋਣਾ, ਇਹ ਇਕ ਸਪੈਸ਼ਲ ਸਿਚੂਏਸ਼ਨ ਨੂੰ ਕਵਰ ਕਰਨ ਵਾਸਤੇ ਹੈ ਅਤੇ ਬਾਅਦ ਵਿੱਚ ਇਹ ਚੀਜ ਰਿਡੰਡੈਂਟ ਹੋ ਜਾਣੀ ਹੈ। ਮੈਂ ਇਹ ਅਸ਼ੋਰੈਂਸ ਦੇਣਾ ਚਾਹੁੰਦਾ ਹਾਂ ਕਿ ਇਕ ਸਾਲ ਵਿਚ ਇਲੈਕਸ਼ਨ ਕਰਵਾ ਦਿਤੇ ਜਾਣਗੇ ।

ਦੂਜੀ ਜਿਹੜੀ ਕਾਲੀਆ ਸਾਹਿਬ ਦੀ ਆਰਗੂਮੈਂਟ ਹੈ, ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੈਕਸ਼ਨ 13 ਦੇ ਥਲੇ ਧਾਰਾ 2 ਹੈ, ਸਬ-ਸੈਕਸ਼ਨ 2 ਹੈ ਜਿਸ ਦੇ ਵਿਚ ਐਕਟ ਵਿਚ ਅਮੈਂਡਮੈਂਟ ਕਰਨ ਦਾ ਫੈਸਲਾ ਕੀਤਾ ਸੀ। ਵਿਧਾਨ ਦਾ ਆਰਟੀਕਲ 352 ਪਰੋਕਲਾਮੇਸ਼ਨ ਆਫ ਐਮਰਜੈਂਸੀ ਬਾਰੇ ਹੈ ਕਿ ਜਿਸ ਵੇਲੇ ਤਕ ਐਮਰਜੈਂਸੀ ਹੋਵੇ, ਮਿਊਂਸਪਲ ਕਮੇਟੀਆਂ ਦੀ ਮਿਆਦ ਵਧਾਈ ਜਾ ਸਕਦੀ ਹੈ। ਇਸ ਕਰਕੇ ਐਮਰਜੈਂਸੀ ਖਤਮ ਹੋਣ ਤੋਂ ਬਾਅਦ ਆਪਣੇ ਆਪ ਹੀ ਇਹ ਚੀਜ਼ ਖਤਮ ਹੋ ਗਈ ਅਤੇ ਹੁਣ ਹਿੰਦੁਸਤਾਨ ਵਿਚ ਕੋਈ ਐਮਰਜੈਂਸੀ ਨਹੀਂ ਹੈ। ਇਹ ਕਲਾਜ਼ ਰਿਡੰਡੈਂਟ ਹੋ ਜਾਵੇਗੀ। ਇਸ ਦੇ ਨਾਲ ਹੀ ਇਹ ਹੈ ਕਿ 75 ਮਿਊਂਸਪਲ ਕਮੇਟੀਆਂ ਦੀ ਲਾਈਫ ਖਤਮ ਹੋ ਰਹੀ ਹੈ। ਇਨ੍ਹਾਂ 75 ਵਿਚੋਂ 70 ਦੀ ਲਾਈਫ ਜੁਲਾਈ ਵਿਚ, 2 ਦੀ ਸਿਤੰਬਰ ਵਿਚ, 2 ਦੀ ਅਕਤੂਬਰ ਵਿਚ ਅਤੇ ਇਕ ਦੀ ਨਵੰਬਰ ਵਿਚ ਖਤਮ ਹੋ ਰਹੀ ਹੈ। ਇਨ੍ਹਾਂ 75 ਮਿਊਂਸਪਲ ਕਮੇਟੀਆਂ ਦੇ ਇਲੈਕਸ਼ਨ ਜਲਦੀ ਹੋ ਜਾਣ, ਇਸ ਕਰਕੇ ਇਕ ਸਾਲ ਦਾ ਅਰਸਾ ਵਧਾਇਆ ਹੈ। ਜੋ ਸਿਆਸੀ ਤਬਦੀਲੀ ਹੁਣ ਇਥੇ ਆਈ ਹੈ, ਉਸ ਨੂੰ ਮੁੱਖ ਰਖਦਿਆਂ ਸਾਡੀ ਸਰਕਾਰ, ਜਿਹੜੀਆਂ ਤਾਕਤਾਂ ਕਾਂਗਰਸ ਸਰਕਾਰ ਨੇ ਲਈਆਂ ਸਨ, ਉਨ੍ਹਾਂ ਨੂੰ ਖਤਮ ਕਰ ਦੇਵੇਗੀ। ਮਿਊਂਸਪਲ ਕਮੇਟੀਆਂ ਦੀ ਟਰਮ

[ਵਿੱਤ ਮੰਤਰੀ]

ਖਤਮ ਹੋਣ ਤੇ ਇਲੈਕਸ਼ਨ ਕਰਵਾ ਦਿਤੇ ਜਾਇਆ ਕਰਨਗੇ ਅਤੇ ਜਦੋਂ ਵੀ ਕਿਸੇ ਮਿਊਂਸਪਲ ਕਮੇਟੀ ਦੇ 5 ਸਾਲ ਪੂਰੇ ਹੋ ਜਾਣ, ਉਸ ਦੀ ਮਿਆਦ ਨਹੀਂ ਵਧਾਈ ਜਾਵੇਗੀ ਅਤੇ ਕੋਈ ਐਡਮਨਿਸਟਰੇਟਰ ਨਹੀਂ ਲਗਾਇਆ ਜਾਵੇਗਾ। ਹੁਣ 8-9 ਮਹੀਨੇ ਲੱਗਣਗੇ ਇਲੈਕਸ਼ਨ ਕਰਵਾਉਣ ਵਿਚ ਕਿਉਂਕਿ ਇਸ ਬਾਰੇ ਕਈ ਚੀਜ਼ਾਂ ਤਿਆਰ ਕੀਤੀਆਂ ਜਾਣੀਆਂ ਹਨ। ਮੈਂ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਪਾਸ ਕਰ ਦਿਤਾ ਜਾਵੇ।

**Mr. Speaker :** Question is—

That the Punjab Municipal (Amendment) Bill be taken into consideration at once.

*The motion was carried*

**Mr. Speaker :** Now the House will proceed to consider the Bill Clause by Clause.

CLAUSE 2

**Mr. Speaker :** Now Clause 2 is before the House.

**ਸਰਦਾਰ ਬਲਦੇਵ ਸਿੰਘ (ਜੋਗਾ)** : ਸਪੀਕਰ ਸਾਹਿਬ, ਜੋ ਮਿਊਂਸਪਲ ਕਮੇਟੀਆਂ ਦੇ ਵਾਰਡ ਬਣਾਏ ਗਏ ਹਨ, ਉਹ ਕਾਂਗਰਸ ਦੇ ਪ੍ਰਧਾਨਾਂ ਨੇ ਆਪਣੇ ਹੱਕ ਵਿਚ ਛੋਟੇ ਛੋਟੇ ਬਣਾ ਲਏ ਸਨ। ਇਸ ਕਰਕੇ ਕੀ ਇਸ ਚੀਜ਼ ਤੇ ਦੋਬਾਰਾ ਗੌਰ ਕੀਤਾ ਜਾਵੇਗਾ ਅਤੇ ਇਸ ਗਲਤੀ ਨੂੰ ਠੀਕ ਕੀਤਾ ਜਾਵੇਗਾ ?

**Mr. Speaker :** Question is—

That Clause 2 stand part of the Bill.

*The motion was carried*

CLAUSE 3

**Mr. Speaker :** Question is—

That Clause 3 stand part of the Bill.

*The motion was carried*

CLAUSE 4

**Mr. Speaker .** Question is—

That Clause 4 stand part of the Bill.

*The motion was carried.*

CLAUSE 1

**Mr. Speaker :** Question is—

That Clause 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill.

*The motion was carried*

**Finance Minister (Sardar Balwant Singh)** . Sir, I beg to move—

That the Punjab Municipal (Amendment) Bill be passed.

**Mr. Speaker :** Motion moved —

That the Punjab Municipal (Amendment) Bill be passed.

**ਸਰਦਾਰ ਉਮਰਾਉ ਸਿੰਘ** (ਨਕੋਦਰ): ਸਪੀਕਰ ਸਾਹਿਬ, 5 ਸਾਲ ਤਾਈਂ ਐਕਸਟੈਨਸ਼ਨ ਦੇਣ ਦਾ ਸਵਾਲ ਹੈ। ਜਿਨ੍ਹਾਂ ਮਿਊਂਸਪਲ ਕਮੇਟੀਆਂ ਦੇ ਇਲੈਕਸ਼ਨ ਨਹੀਂ ਹੋਏ, ਉਨ੍ਹਾਂ ਬਾਰੇ ਇਹ ਗਲ ਹੈ। ਇਸ ਗਲ ਬਾਰੇ ਸਰਕਾਰ ਗਲਤੀ ਵਿਚ ਹੈ। ਇਹ ਅਮੈਂਡਮੈਂਟ ਐਕਟ ਦੀ ਹੋਈ ਹੈ ਅਤੇ ਮਿਯਾਦ ਸਾਰੀਆਂ ਕਮਟੀਆਂ ਦੀ ਵਧੀ ਹੈ, ਕਿਸੇ ਪਾਰਟੀਕੁਲਰ ਕਮੇਟੀ ਦੀ ਨਹੀਂ ਵਧੀ। ਜਿਸ ਤਰ੍ਹਾਂ ਰਮੇਸ਼ ਜੀ ਨੇ ਕਿਹਾ ਹੈ ਮੈਨੂੰ ਆਸ ਹੈ ਕਿ ਇਹ 15 ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾ ਕੇ ਫਿਰ ਅਮੈਂਡਮੈਂਟ ਕਰਕੇ ਇਹ ਪਹਿਲੀ ਮਿਆਦ ਹੀ ਰਹਿਣ ਦੇਣਗੇ ਅਤੇ ਉਸ ਲਈ ਨਵਾਂ ਬਿਲ ਲਿਆਉਣਗੇ।

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ): ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਬੜੇ ਲੀਗਲ ਬਰਨ ਰਖਦੇ ਹਨ। ਇਹ ਜਿਹੜੀ ਅਮੈਂਡਮੈਂਟ 4 ਸਾਲ ਤੋਂ 5 ਸਾਲ ਦੀ ਸੀ ਇਹ with reference to a particular Ordinance for particular Municipal Committees ਲਈ ਹੈ। 1973 ਵਿਚ ਜਿਹੜੀਆਂ 14, 15 ਮਿਊਂਸਪਲ ਕਮੇਟੀਆਂ ਸੁਪਰਸੀਡ ਕੀਤੀਆਂ ਸਨ ਉਹ ਇਸ ਕਰਕੇ ਹੋਈਆਂ ਸਨ ਕਿ ਸ਼ਾਇਦ ਤੁਹਾਡੀ ਸਰਕਾਰ ਸਾਲ ਵਿੱਚ ਇਨ੍ਹਾਂ ਦੇ ਇਲੈਕਸ਼ਨ ਕਰਵਾ ਲਵੇਗੀ। ਪਰ ਤੁਸੀਂ ਇਲੈਕਸ਼ਨ ਨਹੀਂ ਕਰਵਾ ਸਕੇ। ਇਹ ਜਿਹੜੀ ਹੁਣ 4 ਸਾਲ ਤੋਂ 5 ਸਾਲੀ ਦੀ ਮਿਆਦ ਕਰਨ ਲਈ ਕਿਹਾ ਹੈ, ਇਹ ਇਨ੍ਹਾਂ ਦੇ ਇਲੈਕਸ਼ਨ ਕਰਵਾਉਣ ਵਾਸਤੇ ਕੀਤਾ ਹੈ। ਇਹ ਐਕਟ ਦਾ ਕੋਈ ਪੱਕਾ ਪਾਰਟ ਨਹੀਂ।

ਇਕ ਹੋਰ ਗਲ ਬਾਰੇ ਵੀ ਮੈਂ ਹਾਊਸ ਨੂੰ ਅਸ਼ੋਰੈਂਸ ਦੇਣੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਹੁਣੇ ਇਕ ਮੈਂਬਰ ਸਾਹਿਬ ਨੇ ਪੁਆਇੰਟ ਆਊਟ ਕੀਤਾ ਹੈ ਕਿ ਬਹੁਤ ਸਾਰੀਆਂ ਮਿਊਂਸਪਲਟੀਆਂ ਵਿਚ ਹੱਦ ਬੰਦੀਆਂ ਪੁਲੀਟੀਕਲ ਲਿਹਾਜ਼ ਨਾਲ ਕੀਤੀਆਂ ਗਈਆਂ ਸਨ, ਇਸ ਸਬੰਧ ਵਿੱਚ ਸਾਨੂੰ ਜਿਥੋਂ ਵੀ ਸ਼ਿਕਾਇਤ ਆਵੇਗੀ ਅਸੀਂ ਉਸ ਨੂੰ ਦੂਰ ਕਰ ਦੇਵਾਂਗੇ।

**Mr. Speaker :** Question is—

That the Punjab Municipal (Amendment) Bill be passed.

*The motion was carried.*

**Mr. Speaker :** The House stands adjourned till 9·00 A.M. on Wednesday, the 6th July, 1977.

(*The Sabha then adjourned till 9·00 a.m. on Wednesday, the 6th July, 1977*).

26599 PVS—Govt· Press, Chd.

# Punjab Vidhan Sabha Debates

*6th July, 1977*

Vol. I—No. 4

OFFICIAL REPORT

CONTENTS

*Wednesday, the 6th July*, 1977.




Punjab Vidhan Sabha Secretariat, Chandigarh.

Price : Rs. 17 30 Paise

## PUNJAB VIDHAN SABHA

*Wednesday, the 6th July, 1977.*

*The Vidhan Sabha met in the Punjab Vidhan Sabha Hall, Vidhan Bhavan, Chandigarh, at 9-00 A.M., of the Clock. Mr. Speaker (Sardar Ravi Inder Singh ) in the Chair.*

### COMPLAINT *re.* LACK OF SUFFICIENT ACCOMMODATION IN M. L. AS' HOSTEL DURING SESSION DAYS.

**ਸ੍ਰੀ ਮਨਮੋਹਨ ਕਾਲੀਆ** (ਜਲੰਧਰ ਸੈਂਟਰਲ): ਸਪੀਕਰ ਸਾਹਿਬ, ਮੇਰੀ ਇੱਕ ਸਬ-ਮਿਸ਼ਨ ਹੈ ਕਿ ਐਮ. ਐਲ. ਏ. ਹੋਸਟਲ ਦੇ ਵਿਚ ਸਾਰੇ ਮੈਂਬਰਾਂ ਲਈ ਜਗ੍ਹਾ ਥੋੜੀ ਹੈ। ਇਹ ਸੈਸ਼ਨ ਤਾਂ ਬਹੁਤ ਛੋਟਾ ਹੈ ਅਤੇ ਹੁਣ ਤਾਂ ਗੁਜ਼ਾਰਾ ਹੋ ਜਾਵੇਗਾ ਪਰ ਅੱਗੇ ਤੋਂ ਪੰਚਾਇਤ ਭਵਨ ਜਾਂ ਹਰਿਆਣਾ ਐਮ. ਐਲ. ਏ. ਹੋਸਟਲ ਦੇ ਵਿਚ ਇੰਤਜ਼ਾਮ ਕਰ ਦਿੱਤਾ ਜਾਵੇ ਜਾਂ ਇਸ ਲਈ ਕੋਈ ਹੋਰ ਆਲਟਰਨੇਟਿਵ ਅਰੇਂਜਮੈਂਟ ਹੋਣਾ ਚਾਹੀਦਾ ਹੈ ਕਿਉਂਕਿ ਹਰ ਇਕ ਮੈਂਬਰ ਨੂੰ ਮਿਲਣ ਵਾਲੇ ਤਕਰੀਬਨ 20-25 ਆਦਮੀ ਹੁੰਦੇ ਹਨ। ਇਸ ਤਰ੍ਹਾਂ ਬੜੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਦਾ ਕੋਈ ਇੰਤਜ਼ਾਮ ਹੋ ਜਾਣਾ ਚਾਹੀਦਾ ਹੈ। ਮੇਰੀ ਇਤਨੀ ਹੀ ਪ੍ਰਾਰਥਨਾ ਹੈ।

**ਸ੍ਰੀ ਸਪੀਕਰ**: ਕਾਲੀਆ ਸਾਹਿਬ, ਮੈਂ ਤੁਹਾਡੇ ਨਾਲ ਸਹਿਮਤ ਹਾਂ। ਇਸ ਮੈਟਰ ਨੂੰ ਹਾਊਸ ਕਮੇਟੀ ਨੂੰ ਰੈਫਰ ਕਰ ਦਿੱਤਾ ਜਾਵੇਗਾ। ਇਹ ਵੀ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ ਕਿ ਸਾਡਾ ਸੈਸ਼ਨ ਹਰਿਆਣਾ ਦੇ ਸੈਸ਼ਨ ਨਾਲ ਕਲੈਸ਼ ਨਾ ਕਰੇ।

### CALL ATTENTION NOTICES UNDER RULE 66

(ਕ੍ਰਮ ਨੰ: 13)

**ਸਰਦਾਰ ਹਰੀ ਸਿੰਘ**
**ਸਰਦਾਰ ਹਰਪਰੀਤ ਸਿੰਘ** } ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਜ਼ਿਲ੍ਹਾ ਫਿਰੋਜ਼ਪੁਰ ਦੇ ਤਿੰਨ ਸੌ ਤੋਂ ਵਧ ਪਿੰਡਾਂ ਵਿੱਚ ਪਿਛਲੀ ਵਰਖਾ ਰੁੱਤ ਵਿੱਚ ਹੜ੍ਹਾਂ ਕਾਰਨ ਸਾਰੀ ਫਸਲ ਤਬਾਹ ਹੋ ਗਈ ਸੀ ਅਤੇ ਉਸ ਵਿੱਚ ਮੁਆਵਜ਼ਾ ਦੇਣ ਦਾ ਢੰਗ ਅਧੂਰਾ ਸੀ ਅਤੇ ਲੋਕਾਂ ਵਿਚ ਇਹੋ ਜਿਹੇ ਫਲੱਡਾਂ ਨੂੰ ਨਾ ਰੋਕੇ ਜਾਣ ਸਬੰਧੀ ਬਹੁਤ ਰੋਸ ਅਤੇ ਗੁੱਸਾ ਹੈ। ਸਰਕਾਰ ਇਸ ਸਬੰਧੀ ਵਿਸਥਾਰ ਪੂਰਬਕ ਬਿਆਨ ਦੇਵੇ।

**ਮਾਲ ਮੰਤਰੀ** (ਸਰਦਾਰ ਜੀਵਨ ਸਿੰਘ ਉਮਰਾਨੰਗਲ): 1976 ਵਿਚ ਪੰਜਾਬ ਪ੍ਰਦੇਸ਼ ਵਿੱਚ ਗੰਭੀਰ ਰੂਪ ਵਿਚ ਹੜ੍ਹ ਆਏ ਸਨ ਅਤੇ ਜ਼ਿਲ੍ਹਾ ਫਿਰੋਜ਼ਪੁਰ ਵਿੱਚ 885 ਪਿੰਡਾਂ ਵਿਚ 82,797 ਹੈਕਟੇਅਰ ਖੜੀਆਂ ਫਸਲਾਂ ਨੂੰ ਨੁਕਸਾਨ ਹੋਇਆ ਸੀ ਅਰਥਾਤ 14,24,34,477 ਰੁਪਏ ਦੀ ਮਾਲੀਅਤ ਦੀਆਂ ਫਸਲਾਂ ਨੂੰ ਨੁਕਸਾਨ ਹੋਇਆ ਸੀ ਅਤੇ 2,12,89,450 ਰੁਪਏ ਦੀ ਮਾਲੀਅਤ ਦੇ 70,749 ਮਕਾਨਾਂ ਨੂੰ ਨੁਕਸਾਨ ਪੁੱਜਿਆ। ਇਸ ਤੋਂ ਇਲਾਵਾ ਹੜ੍ਹਾਂ ਕਾਰਣ ਇਸ ਜ਼ਿਲ੍ਹੇ ਵਿਚ 264 ਪਸ਼ੂ ਅਤੇ 25 ਪੁਰਸ਼ ਮਰੇ। ਕੁੱਲ 3,04,051 ਪੁਰਸ਼ ਹੜ੍ਹਾਂ ਅਤੇ ਭਾਰੀ ਵਰਖਾ ਨਾਲ ਪ੍ਰਭਾਵਿਤ ਹੋਏ।

[ਮਾਲ ਮੰਤਰੀ]

2. ਹੜ੍ਹਾਂ ਦੇ ਨਾਲ ਪੀੜਤ ਪੁਰਸ਼ਾਂ ਨੂੰ ਹੇਠ ਦਰਸਾਏ ਢੰਗ ਨਾਲ ਸਹਾਇਤਾ ਵੰਡਣ ਲਈ ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਨੂੰ 1,26,22,500 ਰੁਪਏ ਮੁਹਈਆ ਕੀਤੇ ਗਏ ਸੀ ਜੋ ਕਿ ਹੜ੍ਹ ਪੀੜਤਾਂ ਨੂੰ ਵੰਡੇ ਗਏ :—

(1) ਖੜੀਆਂ ਫਸਲਾਂ ਨੂੰ ਹੜ੍ਹਾਂ ਨਾਲ 25% ਤੋਂ ਵੱਧ ਨੁਕਸਾਨ ਹੋਣ ਵਾਲੇ ਪਿੰਡਾਂ ਵਿਚ ਮਿਲਣ ਯੋਗ ਸਹਾਇਤਾ ।

(ੳ) **ਗੁਜ਼ਾਰਾ ਗਰਾਂਟ**:—40 ਰੁਪਏ ਪ੍ਰਤੀ ਪੁਰਸ਼ ਪ੍ਰਤੀ ਮਹੀਨਾ ਵੱਧ ਤੋਂ ਵੱਧ 2 ਮਹੀਨੇ ਲਈ ।

(ਅ) **ਮਰੇ ਪਸ਼ੂਆਂ ਲਈ ਗਰਾਂਟ**:—650 ਰੁਪਏ ਪ੍ਰਤੀ ਬੈਲ/ਮੱਝ, 400 ਰੁਪਏ ਪ੍ਰਤੀ ਗਾਂ 100 ਰੁਪਏ ਪ੍ਰਤੀ ਬੱਕਰੀ/ਭੇਡ ।

(ੲ) **ਚਾਰਾ ਗਰਾਂਟ** :—30 ਰੁਪਏ ਪ੍ਰਤੀ ਪਸ਼ੂ, ਵੱਧ ਤੋਂ ਵੱਧ 8 ਪਸ਼ੂ ਪ੍ਰਤੀ ਪਰਵਾਰ ।

(ਸ) **ਕਮਾਊ ਜੀਆਂ ਦੇ ਮਰਨ ਤੇ ਗਰਾਂਟ**:—5000 ਰੁਪਏ, ਮਰੇ ਕਮਾਊ ਜੀਆਂ, ਦੇ ਵਾਰਸਾਂ ਨੂੰ ।

(ਹ) **ਆਰਜ਼ੀ ਪਨਾਹ ਲਈ ਗਰਾਂਟ** :—50 ਰੁਪਏ ਪ੍ਰਤੀ ਪਰਵਾਰ ।

(2) 15% ਤੋਂ ਵੱਧ ਬਾਰਸ਼ਾਂ/ਹੜ੍ਹਾਂ ਨਾਲ ਟੁਟੇ ਭੱਜੇ ਕੱਚੇ ਮਕਾਨਾਂ ਵਾਲੇ ਪਿੰਡ ਵਿੱਚ ਟੁਟੇ ਭੱਜੇ/ਨਸ਼ਟ ਹੋਏ ਮਕਾਨਾਂ ਦੇ ਮਾਲਕਾਂ ਨੂੰ ਮਕਾਨ ਮੁਰੰਮਤ ਗਰਾਂਟ ।

(ੳ) 800 ਰੁਪਏ ਤੱਕ ਪ੍ਰਤੀ ਪੂਰੀ ਤਰ੍ਹਾਂ ਟੁਟਿਆ ਭੱਜਿਆ ਪੱਕਾ ਮਕਾਨ ।

400 ਰੁਪਏ ਤੱਕ ਪ੍ਰਤੀ ਅੱਧ ਪਚੱਧ ਟੁਟਿਆ ਭੱਜਿਆ ਪੱਕਾ ਮਕਾਨ ।

(ਅ) 400 ਰੁਪਏ ਤੱਕ ਪ੍ਰਤੀ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਕਚਾ ਮਕਾਨ ।
200 ਰੁਪਏ ਤੱਕ ਪ੍ਰਤੀ ਅੱਧ ਪਚੱਧ ਟੁਟਿਆ ਭੱਜਿਆ ਕੱਚਾ ਮਕਾਨ ।

(ੲ) 100 ਰੁਪਏ ਤੱਕ ਪ੍ਰਤੀ ਪੂਰੀ ਤਰ੍ਹਾਂ ਟੁੱਟੀ ਭੱਜੀ ਝੌਂਪੜੀ ।
50 ਰੁਪਏ ਤੱਕ ਪ੍ਰਤੀ ਅੱਧ ਪਚੱਧ ਟੁੱਟੀ ਭੱਜੀ ਝੌਂਪੜੀ ।

(3) 15% ਤੋਂ ਵੱਧ ਬਾਰਸ਼ਾਂ/ਹੜ੍ਹਾਂ ਨਾਲ ਟੁਟੇ ਭੱਜੇ ਕੱਚੇ ਮਕਾਨਾਂ ਵਾਲੇ ਕਸਬਿਆਂ/ਸ਼ਹਿਰਾਂ ਵਿਚ ਟੁਟੇ ਭੱਜੇ ਨਸ਼ਟ ਹੋਏ ਕੱਚੇ ਮਕਾਨਾਂ ਦੇ ਮਾਲਕਾਂ ਨੂੰ ਮਕਾਨ ਮੁਰੰਮਤ ਗਰਾਂਟ ।

(ੳ) 400 ਰੁਪਏ ਤੱਕ ਪ੍ਰਤੀ ਪੂਰਾ ਟੁਟਿਆ ਭੱਜਿਆ ਕੱਚਾ ਮਕਾਨ ।
200 ਰੁਪਏ ਤੱਕ ਪ੍ਰਤੀ ਅੱਧ ਪਚੱਧ ਟੁਟਿਆ ਭੱਜਿਆ ਕੱਚਾ ਮਕਾਨ ।

ਉਪਰੋਕਤ ਦਰਸਾਇਆ ਗਿਆ, ਸਹਾਇਤਾ ਵੰਡਣ ਦਾ ਢੰਗ ਕਾਫੀ ਸੋਚ ਵਿਚਾਰ ਮਗਰੋਂ ਪ੍ਰਦੇਸ਼ ਦੀ ਵਿਤੀ ਹਾਲਤ ਨੂੰ ਮੁੱਖ ਰਖਦੇ ਹੋਏ ਅਪਣਾਇਆ ਗਿਆ ਸੀ ਅਤੇ ਇਸੀ ਢੰਗ ਨਾਲ ਪ੍ਰਦੇਸ਼ ਦੇ ਸਾਰੇ ਜ਼ਿਲ੍ਹਿਆਂ ਵਿਚ ਹੜ੍ਹ ਪੀੜਤ ਪੁਰਸ਼ਾਂ ਨੂੰ ਸਹਾਇਤਾ ਵੰਡੀ ਗਈ ਹੈ।

(4) ਜਿੱਥੋਂ ਤੱਕ ਜ਼ਿਲ੍ਹਾ ਫਿਰੋਜ਼ਪੁਰ ਵਿਚ ਹੜ੍ਹਾਂ ਨੂੰ ਰੋਕੇ ਜਾਣ ਦਾ ਸਬੰਧ ਹੈ, 1976 ਦੀ ਵਰਖਾ ਰੁੱਤ ਵਿਚ ਫਿਰੋਜ਼ਪੁਰ ਵਿਖੇ ਬਹੁਤ ਜ਼ਿਆਦਾ ਬਾਰਸ਼ ਹੋਈ ਸੀ ਜਿਹੜੀ ਕਿ 35" (ਇੰਚ) ਸੀ, ਜਦੋਂ ਕਿ 1962 ਵਿਚ ਇਸ ਮੁਕਾਬਲੇ ਤੇ ਵੱਧ ਤੋਂ ਵੱਧ ਬਾਰਸ਼ 22 ਇੰਚ ਹੋਈ ਸੀ। ਫਿੱਡਾ, ਜਲਾਲਾਬਾਦ, ਭੈਰਾ, ਬੌਰੀ, ਜ਼ੀਰਾ ਅਤੇ ਮਖੂ ਜਲ ਨਿਕਾਸ ਸਿਸਟਮ ਰਾਹੀਂ ਇਨ੍ਹਾਂ ਡਰੇਨਾਂ ਨੇ ਬਹੁਤ ਸਾਰੇ ਪਾਣੀ ਦਾ ਨਿਕਾਸ ਕੀਤਾ ਸੀ, ਪ੍ਰੰਤੂ ਪੈਸੇ ਦੀ ਕਮੀ ਕਾਰਨ ਇਨ੍ਹਾਂ ਡਰੇਨਾਂ ਦੀ ਕਾਫੀ ਸਮੇਂ ਤੋਂ ਸਫਾਈ ਆਦਿ ਨਹੀਂ ਹੋ ਸਕੀ। ਇਹ ਡਰੇਨਾਂ ਜਿੰਨੀ ਰਾਹਤ ਦੇਣ ਵਾਸਤੇ ਬਣਾਈਆਂ ਗਈਆਂ ਸਨ, ਉਹ ਰਾਹਤ ਨਹੀਂ ਦੇ ਸਕੀਆਂ ਇਸ ਤੋਂ ਇਲਾਵਾ ਇਹ ਡਰੇਨਾਂ ਪਾਣੀ ਦੇ ਸਪਿਲ ਵਾਧੂ ਬਹਾਉ ਲਈ ਹਨ ਅਤੇ ਇਹ ਡਰੇਨਾਂ ਹੜ੍ਹਾਂ ਦੇ ਪਾਣੀ ਦਾ ਤਿੰਨ ਦਿਨਾਂ ਵਿਚ ਨਿਕਾਸ ਕਰਦੀਆਂ ਹਨ। ਹੁਣ ਪੈਸੇ ਸਿੰਜਾਈ ਵਿਭਾਗ ਨੂੰ ਮਿਲ ਚੁਕੇ ਹਨ ਅਤੇ ਹੁਣ ਡਰੇਨੇਜ਼ ਸਿਸਟਮ ਜਿਸ ਇਲਾਕੇ ਵਿੱਚ ਖਰਾਬੀ ਪੈਦਾ ਕਰਦਾ ਹੈ, ਨੂੰ ਮਸ਼ੀਨਾਂ ਅਤੇ ਲੇਬਰ ਦੁਆਰਾ ਸਾਫ ਕੀਤਾ ਜਾ ਰਿਹਾ ਹੈ। ਇਹ ਆਸ ਕੀਤੀ ਜਾਂਦੀ ਹੈ ਕਿ ਬਹੁਤ ਭੈੜੇ ਖੇਤਰ 15 ਦਿਨ ਵਿਚ ਸਾਫ ਕਰ ਦਿੱਤੇ ਜਾਣਗੇ ਅਰਥਾਤ ਇਹ ਕੰਮ 15 ਦਿਨਾਂ ਵਿਚ ਹੋ ਜਾਵੇਗਾ। ਇਨ੍ਹਾਂ ਖਾਸ ਕੰਮਾਂ ਰਾਹੀਂ ਫਿਰੋਜ਼ਪੁਰ ਵਿੱਚ ਆਉਣ ਵਾਲੀ ਵਰਖਾ ਰੁਤ ਵਿੱਚ ਇਹ ਖੇਤਰ ਸੁਰੱਖਿਅਤ ਰਹਿਣਗੇ।

ਇਸ ਤੋਂ ਇਲਾਵਾ ਅਜੇ ਕਈ ਛੋਟੇ ਹਿੱਸਿਆਂ ਵਿੱਚ ਡਰੇਨਾਂ ਨਹੀਂ ਹਨ ਜਿਸ ਕਾਰਨ ਪਾਣੀ ਇਕੱਠਾ ਹੋ ਜਾਂਦਾ ਹੈ ਅਤੇ ਹੜ੍ਹ ਆ ਜਾਂਦੇ ਹਨ। ਇਨ੍ਹਾਂ ਵਾਸਤੇ ਡਰੇਨਾਂ ਦੀ ਖੁਦਾਈ ਲਈ ਸਿੰਜਾਈ ਵਿਭਾਗ ਵਲੋਂ ਸਕੀਮਾਂ ਅਤੇ ਪਲੈਨ ਤਿਆਰ ਕੀਤੇ ਜਾ ਰਹੇ ਹਨ ਅਤੇ ਰਕਮਾਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ ਤਾਂ ਜੋ ਇਨ੍ਹਾਂ ਖੇਤਰਾਂ ਨੂੰ ਹੜ੍ਹਾਂ ਤੋਂ ਬਚਾਇਆ ਜਾ ਸਕੇ ।

**ਸਰਦਾਰ ਹਰਪਰੀਤ ਸਿੰਘ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 180 ਪਿੰਡ ਐਸੇ ਹਨ ਜਿਥੇ ਕੋਈ ਪੈਸਾ ਵੀ ਜਾਂ ਮੁਆਵਜ਼ਾ ਵਗੈਰਾ ਕੁਝ ਨਹੀਂ ਦਿਤਾ ਗਿਆ । ਇਨ੍ਹਾਂ ਦੇ ਬਾਰੇ ਦੱਸ ਦੇਣ।

**ਮਾਲ ਮੰਤਰੀ**: ਸਪੀਕਰ ਸਾਹਿਬ, ਡਿਪਟੀ ਕਮਿਸ਼ਨਰ, ਫਿਰੋਜ਼ਪੁਰ ਨੂੰ ਹਦਾਇਤ ਕਰ ਦਿਤੀ ਹਈ ਹੈ ਕਿ ਮੈਨੂੰ ਹਰ ਪਿੰਡ-ਵਾਰ, ਹਰ ਤਹਿਸੀਲ-ਵਾਰ ਅਤੇ ਹਰ ਪਰਿਵਾਰ-ਵਾਰ ਵੇਰਵੇ ਸਹਿਤ ਇਨਫਰਮੇਸ਼ਨ ਭੇਜੀ ਜਾਵੇ ਕਿ ਕਿਤਨੇ ਕਿਤਨੇ ਪੈਸੇ ਜਾਂ ਗਰਾਂਟ ਦੇ ਰੂਪ ਵਿਚ ਦਿੱਤੇ ਗਏ ਹਨ ਇਸ ਬਾਰੇ ਸਾਰੀ ਇਨਫਰਮੇਸ਼ਨ ਮੈਂ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਕਾਪੀ ਸਪਲਾਈ ਕਰਾਂਗਾ ਤਾਂ ਕਿ ਮੈਂਬਰ ਸਾਹਿਬਾਨ ਨੂੰ ਆਪਣੇ ਆਪਣੇ ਇਲਾਕੇ ਦੇ ਬਾਰੇ ਪਤਾ ਚਲ ਸਕੇ ਅਤੇ ਦੇਖ ਸਕਣ ਕਿ ਰਕਮਾਂ ਤਕਸੀਮ ਠੀਕ ਤਰੀਕੇ ਨਾਲ ਹੋਈਆਂ ਹਨ ਜਾਂ ਨਹੀਂ। ਜੇਕਰ ਕਿਸੇ ਅਫਸਰ ਨੇ ਕੋਈ ਹੇਰਾ ਫੇਰੀ ਜਾਂ ਗਲਤ ਕੰਮ ਕੀਤਾ ਹੋਵੇਗਾ ਤਦ ਉਸ ਦੇ ਖਿਲਾਫ ਸਖਤ ਕਾਰਵਾਈ ਕੀਤੀ ਜਾਵੇਗੀ (ਤਾੜੀਆਂ)

**ਸ੍ਰੀ ਸਪੀਕਰ**: ਮਨਿਸਟਰ ਸਾਹਿਬ ਦੀ ਗਿਆਤ ਲਈ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਸਰਦਾਰ ਹਰਪ੍ਰੀਤ ਸਿੰਘ ਜੀ ਦੀ ਗੱਲ ਦਾ ਤੱਲਕ ਜ਼ਿਲ੍ਹਾ ਫਿਰੋਜ਼ਪੁਰ ਨਾਲ ਸੀ। ਇਸ ਲਈ ਉਸ ਵੱਲ ਉਚੇਚਾ ਧਿਆਨ ਦਿੱਤਾ ਜਾਵੇ ਕਿਉਂਕਿ ਪਿਛਲੇ ਸਾਲ ਇਸ ਜ਼ਿਲ੍ਹੇ ਵਿਚ ਬਹੁਤ ਹੜ੍ਹ ਆਏ ਸਨ। ਇਸ ਜ਼ਿਲ੍ਹੇ ਵਲ ਉਚੇਚੇ ਤੌਰ ਤੇ ਧਿਆਨ ਦਿਵਾਉਣ ਦਾ ਇਨ੍ਹਾਂ ਦਾ ਖਿਆਲ ਸੀ।

**ਮਾਲ ਮੰਤਰੀ**: ਠੀਕ ਹੈ ਜੀ। ਸਪੀਕਰ ਸਾਹਿਬ, ਇਸ ਵੱਲ ਧਿਆਨ ਦਿੱਤਾ ਜਾਵੇਗਾ।

(ਕ੍ਰਮ ਨੰ : 16)

**ਸਰਦਾਰ ਕਿਰਪਾਲ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਿ ਸਾਬਕਾ ਕਾਂਗਰਸ ਸਰਕਾਰ ਦੀ ਇਜਾਜ਼ਤ ਨਾਲ ਆਰਟ ਐਂਡ ਕਰਾਫਟ ਅਤੇ ਓ.ਟੀ. ਦੀਆਂ ਕਲਾਸਾਂ ਲਗਾਉਣ ਦੀ ਇਜਾਜ਼ਤ ਹਾਸਿਲ ਕਰਨ ਵਾਲੇ ਸਕੂਲਾਂ ਅਤੇ ਸੰਸਥਾਵਾਂ ਨੇ ਦਾਨ ਦੇ ਨਾਂ ਤੇ ਬੱਚਿਆਂ ਦੇ ਮਾਪਿਆਂ ਕੋਲੋਂ ਹਜ਼ਾਰਾਂ ਰੁਪਏ ਵਸੂਲ ਕੀਤੇ। ਫੀਸਾਂ ਅਤੇ ਹੋਰ ਖਰਚਿਆਂ ਦੇ ਨਾਂ ਤੇ ਵੱਡੀਆਂ ਰਕਮਾਂ ਮਜ਼ਬੂਰ ਬੱਚਿਆਂ ਤੋਂ ਵਸੂਲੀਆਂ। ਇਨ੍ਹਾਂ ਸਕੂਲਾਂ ਦੇ ਬੱਚੇ ਗੁਜ਼ਰੇ ਤਿੰਨ ਚਾਰ ਮਹੀਨਿਆਂ ਤੋਂ ਅਯੋਗ ਢੰਗ ਨਾਲ ਵਸੂਲੀਆਂ ਰਕਮਾਂ ਵਾਪਸ ਲੈਣ ਲਈ ਅੰਦੋਲਨ ਕਰ ਰਹੇ ਹਨ। ਇਨ੍ਹਾਂ ਦੀ ਹਮਦਰਦੀ ਲਈ ਪੰਜਾਬ ਭਰ ਦੇ ਵਿਦਿਆਰਥੀਆਂ ਵਿਚ ਜੋਸ਼ ਬੜੀ ਤੇਜ਼ੀ ਨਾਲ ਵੱਧ ਰਿਹਾ ਹੈ। ਹਾਲਾਤ ਦਿਨ ਬਦਿਨ ਤਸ਼ਵੀਸ਼ਨਾਕ ਹੁੰਦੇ ਜਾ ਰਹੇ ਹਨ। ਸਰਕਾਰ ਇਸ ਅਹਿਮ ਮਸਲੇ ਮੁਤੱਲਿਕ ਆਪਣੀ ਪੁਜ਼ੀਸ਼ਨ ਵਾਜ਼ੇ ਕਰੇ।

**ਉਦਯੋਗ ਮੰਤਰੀ** (ਸ੍ਰੀ ਬਲਰਾਮ ਜੀ ਦਾਸ ਟੰਡਨ): ਸਪੀਕਰ ਸਾਹਿਬ, ਸਰਕਾਰ ਮਾਮਲੇ ਤੋਂ ਭਲੀਭਾਂਤ ਜਾਣੂ ਹੈ। ਜਿਉਂ ਹੀ ਇਹ ਸੰਘਰਸ਼ ਅਰੰਭ ਹੋਇਆ ਉਦੋਂ ਤੋਂ ਹੀ ਸਥਾਨਿਕ ਸਿਵਲ ਅਧਿ-ਕਾਰੀਆਂ ਨੇ ਵਿਦਿਆਰਥੀਆਂ ਨੂੰ ਸ਼ਾਂਤ ਕਰਨ ਲਈ ਹਰ ਸੰਭਵ ਯਤਨ ਕੀਤੇ ਪਰੰਤੂ ਉਨ੍ਹਾਂ ਦਾ ਰਵਈਆ ਸਮਝੌਤੇ ਵਾਲਾ ਨਹੀਂ ਸੀ ਜਿਸ ਦੇ ਸਿਟੇ ਵਜੋਂ ਕੋਈ ਫੈਸਲਾ ਨਹੀਂ ਹੋ ਸਕਿਆ। ਜਿਉਂ ਹੀ ਸਾਡੀ ਸਰਕਾਰ ਹੋਂਦ ਵਿਚ ਆਈ ਤਾਂ ਮੁੱਖ ਮੰਤਰੀ, ਪੰਜਾਬ ਜੀ ਨੇ ਮਿਤੀ 28 ਜੂਨ, 1977 ਨੂੰ ਵਿਦਿਆਰਥੀਆਂ, ਡਿਪਟੀ ਕਮਿਸ਼ਨਰ ਅੰਮ੍ਰਿਤਸਰ, ਤਕਨੀਕੀ ਸਿਖਿਆ ਵਿਭਾਗ ਦੇ ਪ੍ਰਤਿਨਿਧਾਂ ਅਤੇ ਸੰਸਥਾਵਾਂ ਦੇ ਪ੍ਰਬੰਧਕਾਂ ਦੇ ਪ੍ਰਤਿ-ਨਿਧੀਆਂ ਦੀ ਮੀਟਿੰਗ ਬੁਲਾਈ। ਅਜਿਹੀ ਹੀ ਇਕ ਹੋਰ ਮੀਟਿੰਗ ਮਿਤੀ 1 ਜੁਲਾਈ, 1977 ਨੂੰ ਬੁਲਾਈ ਗਈ। ਦੋਵੇਂ ਹੀ ਮੀਟਿੰਗਾਂ ਵਿਚ ਸਿਵਾਏ ਸੰਸਥਾਵਾਂ ਦੇ ਪ੍ਰਤਿਨਿਧੀਆਂ ਦੇ ਹੋਰ ਸਾਰੇ ਉਪਰ ਦੱਸੇ ਅਫ਼ਸਰਾਂ ਨੇ ਭਾਗ ਲਿੱਤਾ। ਵਿਚਾਰ ਵਟਾਂਦਰੇ ਮਗਰੋਂ ਨਿਮਨਲਿਖਤ ਫੈਸਲੇ ਕੀਤੇ :—

1. ਸਰਕਾਰ ਗੈਰ ਸਰਕਾਰੀ ਅਦਾਰਿਆਂ ਵਲੋਂ ਵਿਦਿਆਰਥੀਆਂ ਤੋਂ ਲਈ ਵਾਧੂ ਰਕਮ ਨੂੰ ਵਾਪਸ ਦਿਵਾਉਣ ਲਈ ਹਰ ਸੰਭਵ ਯਤਨ ਕਰੇਗੀ।

2. ਸਰਕਾਰ ਵਿਦਿਆਰਥੀਆਂ ਦੀ ਪੜ੍ਹਾਈ ਦੀ ਕਮੀ ਪੂਰੀ ਕਰਨ ਹਿੱਤ ਮਿਤੀ 1 ਜੁਲਾਈ, 1977 ਤੋਂ ਅੰਮ੍ਰਿਤਸਰ ਵਿਖੇ ਸਰਕਾਰੀ ਕੇਂਦਰ/ਸੰਸਥਾਵਾਂ ਵਿਚ ਵਾਧੂ ਕਲਾਸਾਂ ਚਾਲੂ ਕਰੇਗੀ।

3. ਜਿਨ੍ਹਾਂ ਵਿਦਿਆਰਥੀਆਂ ਦਾ ਦਾਖਲਾ ਅਨ-ਉਚਿਤ ਤਰੀਕੇ ਨਾਲ ਕੀਤਾ ਗਿਆ ਸੀ, ਨੂੰ ਬਕਾਇਦਾ ਰੈਗੂਲਰ ਕਰ ਦਿਤਾ ਜਾਵੇਗਾ ਤਾਂ ਕਿ ਉਨ੍ਹਾਂ ਨੂੰ ਕੋਈ ਮੁਸ਼ਕਲ ਦਾ ਸਾਹਮਣਾ ਨਾ ਕਰਨਾ ਪਵੇ।

ਡਿਪਟੀ ਕਮਿਸ਼ਨਰ, ਅੰਮ੍ਰਿਤਸਰ, ਨੇ ਕੁਝ ਕੁ ਪ੍ਰਬੰਧਕਾਂ ਵਿਰੁੱਧ ਵਿਦਿਆਰਥੀਆਂ ਦੀਆਂ ਸ਼ਕਾਇਤਾਂ ਤੇ ਆਧਾਰਤ ਪੁਲਿਸ ਕੇਸ ਦਰਜ ਕਰਵਾ ਦਿੱਤੇ ਹਨ। ਵਿਭਾਗ ਸੰਸਥਾਵਾਂ ਨੂੰ ਦਿੱਤੀ ਮਾਨਤਾ ਵਾਪਸ ਲੈਣ ਸਬੰਧੀ ਵੀ ਵਿਚਾਰ ਕਰ ਰਿਹਾ ਹੈ।

ਵਿਦਿਆਰਥੀਆਂ ਨੇ ਉਪਰ ਦੱਸੇ ਫੈਸਲੇ ਮੰਨ ਲਏ ਹਨ ਤੇ ਐਜੀਟੇਸ਼ਨ ਬੰਦ ਕਰ ਦਿੱਤੀ ਹੈ।

ਜਿਥੋਂ ਤੱਕ ਓਰੀਏਂਟਲ ਟਰੇਨਿੰਗ ਦੇ ਵਿਦਿਆਰਥੀਆਂ ਦੇ ਵਾਧੂ ਪੈਸੇ ਵਾਪਸ ਕਰਨ ਆਦਿ ਬਾਰੇ ਐਜੀਟੇਸ਼ਨ ਦਾ ਸਬੰਧ ਹੈ, ਸਿਖਿਆ ਵਿਭਾਗ ਇਸ ਸੰਘਰਸ਼ ਬਾਰੇ ਕੋਈ ਜਾਣਕਾਰੀ ਨਹੀਂ ਰੱਖਦਾ ਹੈ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਯਤਨ ਕੀਤੇ ਜਾਣਗੇ ਪੈਸੇ ਦਿਵਾਉਣ ਦੇ ਜਿਹੜੇ ਵਿਦਿਆਰਥੀਆਂ ਪਾਸੋਂ ਵਸੂਲ ਕੀਤੇ ਗਏ ਸਨ? ਕੀ ਉਨ੍ਹਾਂ ਤੋਂ ਸਾਰੇ ਪੈਸੇ ਵਾਪਸ ਲਏ ਜਾਣਗੇ। ਅਜਿਹੀਆਂ ਟੈਕਨੀਕਲ ਕਲਾਸਾਂ ਬਾਰੇ ਗੌਰਮਿੰਟ ਦੀ ਕੀ ਪਾਲਿਸੀ ਹੈ ?

**ਉਦਯੋਗ ਮੰਤਰੀ**: ਸਪੀਕਰ ਸਾਹਿਬ, ਮੇਰੇ ਇਕ ਜਵਾਬ ਤੇ ਸਰਦਾਰ ਕਿਰਪਾਲ ਸਿੰਘ ਨੇ ਤਿੰਨ ਸਵਾਲ ਕਰ ਦਿੱਤੇ ਹਨ। ਇਕ ਤਾਂ ਇਹ ਪੈਸਿਆਂ ਬਾਰੇ ਹੈ ਜੋ ਕਿ ਵਾਪਸ ਕਰਨੇ ਹਨ। ਇਸ ਬਾਰੇ ਵਿਚ ਜੋ ਵੀ ਕਾਨੂੰਨੀ ਕਾਰਵਾਈ ਹੋਵੇਗੀ ਉਹ ਕੀਤੀ ਜਾਵੇਗੀ ਅਤੇ ਹਰ ਸੰਭਵ ਕੋਸ਼ਿਸ਼ ਕੀਤੀ ਜਾਵੇਗੀ ਤਾਂ ਕਿ ਵਿਦਿਆਰਥੀਆਂ ਤੋਂ ਨਜਾਇਜ਼ ਢੰਗ ਦੇ ਨਾਲ ਵਸੂਲ ਕੀਤੇ ਹੋਏ ਪੈਸੇ ਵਾਪਿਸ ਹੋ ਸਕਣ।

ਅਗਲੀ ਗਲ ਜਿਹੜੀ ਕਹੀ ਹੈ ਉਹ ਆਰਟ ਐਂਡ ਕਰਾਫਟ ਦੀਆਂ ਕਲਾਸਾਂ ਬਾਰੇ ਹੈ ਕਿ ਜਿਹੜੀਆਂ ਫੀਸਾਂ ਲਈਆਂ ਜਾਣਗੀਆਂ ਕੀ ਉਹ ਗੌਰਮਿੰਟ ਸਕੂਲਾਂ ਵਾਲੀਆਂ ਹੋਣਗੀਆਂ ਜਾਂ ਪ੍ਰਾਈਵੇਟ ਸਕੂਲਾਂ ਵਾਲੀਆਂ ਹੋਣਗੀਆਂ? ਇਸ ਬਾਰੇ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਅਸੀਂ ਉਨ੍ਹਾਂ ਕੋਲੋਂ ਸਰਕਾਰੀ ਸਕੂਲਾਂ ਵਿੱਚ ਲਈਆਂ ਜਾਣ ਵਾਲੀਆਂ ਫ਼ੀਸਾਂ ਹੀ ਲਵਾਂਗੇ। ਬਾਕੀ ਸਰਕਾਰ ਦਾ ਵਿਵਹਾਰ ਵਿਦਿਆਰਥੀਆਂ ਨਾਲ ਸਹਾਨਭੂਤੀ ਪੂਰਨ ਹੋਵੇਗਾ।

## QUESTION OF PRIVILEGE

**Sardar Umrao Singh**: Sir, with your permission I will raise a point of privilege.

ਸਪੀਕਰ ਸਾਹਿਬ, ਅੱਜ ਟ੍ਰਿਬਿਊਨ ਦੇ ਵਿਚ ਛਪਿਆ ਹੈ ਅਤੇ ਹੋ ਸਕਦਾ ਹੈ ਕਿ ਹੋਰ ਅਖ਼ਬਾਰਾਂ ਦੇ ਵਿਚ ਵੀ ਆਇਆ ਹੋਵੇ ਕਿ ਕਿਸੇ ਨੇ ਬਤੌਰ ਐਮ. ਐਲ. ਏ.. ਇੰਪਰਸੋਨੇਸ਼ਨ ਕਰਕੇ ਬਸ ਵਿਚ ਸਫਰ ਕੀਤਾ ਹੈ। ਇਹ ਇਕ ਬੜੀ ਗਲਤ ਗਲ ਹੈ ਜੋ ਕਿ ਇਸ ਹਾਊਸ ਤੇ ਆਉਂਦੀ ਹੈ। ਸਪੀਕਰ ਸਾਹਿਬ, ਮੈਂ ਰਿਕੁਐਸਟ ਕਰਾਂਗਾ ਕਿ ਤੁਸੀਂ ਇਸ ਨੂੰ ਐਗਜ਼ਾਮਿਨ ਕਰਾਓ।

**ਸ੍ਰੀ ਸਪੀਕਰ**: ਮੈਂ ਇਸ ਨੂੰ ਐਗਜ਼ਾਮਿਨ ਕਰਾਵਾਂਗਾ।

## RESUMPTION OF DISCUSSION ON GOVERNOR'S ADDRESS

**Mr. Speaker** : Now the House will resume discussion on the* motion moved by S. Sukhdev Singh Dhillon, M.L.A. on the 5th July, 1977 and seconded by Sh. Manmohan Kalia, M.L.A.

**ਸ੍ਰੀ ਹੰਸ ਰਾਜ ਸ਼ਰਮਾ** (ਬਨੂੜ): ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜੋ ਐਡਰੈਸ ਪੜ੍ਹਿਆ ਹੈ ਅਤੇ ਢਿਲੋਂ ਸਾਹਿਬ ਨੇ ਜਿਹੜੀ ਮੋਸ਼ਨ ਹਾਊਸ ਦੇ ਵਿਚ ਲਿਆਂਦੀ ਹੈ, ਮੈਂ ਉਸ ਤੇ ਆਪਣੇ ਵਿਚਾਰ ਰਖਣ ਲਈ ਖੜਾ ਹੋਇਆ ਹਾਂ। ਸਪੀਕਰ ਸਾਹਿਬ, ਤੁਹਾਨੂੰ ਦੁੱਖ ਹੋਵੇਗਾ ਕਿ ਜਿਹੜਾ ਦੋ ਮਹੀਨੇ ਤੋਂ ਗਵਰਨਰ ਰਾਜ ਆਇਆ ਸੀ ਜਦੋਂ ਕਿ ਪੰਜਾਬ ਦਾ ਖਜ਼ਾਨਾ ਖਾਲੀ ਹੋ ਗਿਆ, ਪਰ ਇਹ ਕਹਿੰਦੇ ਹਨ ਕਿ ਕਾਂਗਰਸ ਸਰਕਾਰ ਨੇ ਇਹ ਖਜ਼ਾਨਾ ਖਾਲੀ ਕਰ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਮੈਮੋਰੰਡਮ ਇਨ੍ਹਾਂ ਨੇ ਪੇਸ਼ ਕੀਤਾ ਹੈ ਉਸ ਬਾਰੇ ਗਵਰਨਰ ਸਾਹਿਬ ਨੂੰ ਦਸ ਦਿੱਤਾ ਸੀ। ਉਸ ਵਿਚ ਉਨ੍ਹਾਂ ਨੇ ਇਹ ਗਲ ਆਖੀ ਸੀ ਕਿ ਇਲੈਕਸ਼ਨਾਂ ਆ ਰਹੀਆਂ ਹਨ। ਇਲੈਕਸ਼ਨਾਂ ਵਿਚ ਸਰਦਾਰ ਬਲਵੰਤ ਸਿੰਘ ਜੀ ਜਿਹੜੇ ਹੁਣ ਫਾਈਨੈਂਸ ਮੰਤਰੀ ਹਨ ਅਤੇ ਪਹਿਲਾਂ ਵੀ ਰਹੇ ਹਨ, ਅਗਰ ਉਹ ਫਾਇਦਾ ਉਠਾ ਸਕਦੇ ਤਾਂ

*That an address be presented to the Governor in the following terms :—
"That the Members of this House assembled in this Session are deeply grateful to the Governor for the Address which he has been pleased to deliver to the House on the 4th July, 1977.

[ਸ੍ਰੀ ਹੰਸ ਰਾਜ ਸ਼ਰਮਾ]

ਉਠਾ ਲੈਂਦੇ। ਮੈਂ ਵੀ ਉਸ ਵੇਲੇ ਇਲੈਕਸ਼ਨਾਂ ਵਿਚ ਲੱਗਾ ਹੋਇਆ ਸੀ। ਇਹ ਉਮੀਦ ਨਹੀਂ ਸੀ ਕਿ ਜਦੋਂ ਉਹ ਸਰਕਾਰ ਦੇ ਵਿਚ ਆ ਜਾਣਗੇ ਅਤੇ ਵਿੱਤ ਮੰਤਰੀ ਬਣ ਜਾਣਗੇ ਤਾਂ ਫਿਰ ਇਸ ਗਲ ਤੇ ਜ਼ੋਰ ਦੇਣਗੇ, ਕਿਉਂਕਿ ਇਹ ਪੰਜਾਬ ਦੇ ਹਿੱਤ ਵਿਚ ਨਹੀਂ ਹੈ। ਪੰਜ ਸਾਲਾਂ ਦੀ ਪਲੈਨ ਦੇ ਵਿਚ ਅਸੀਂ ਇਸ ਨਤੀਜੇ ਤੇ ਪਹੁੰਚੇ ਹਾਂ। (ਵਿਘਨ) ਇਸ ਹਾਊਸ ਦੇ ਵਿਚ ਬਹੁਤ ਕਿਸਮ ਦੀਆਂ ਪਾਰਟੀਆਂ ਹਨ ਅਤੇ ਸਾਨੂੰ ਛੋਟੀਆਂ ਛੋਟੀਆਂ ਗੱਲਾਂ ਤੇ ਨਹੀਂ ਸੋਚਣਾ ਚਾਹੀਦਾ ਕਿ ਦੇਸ਼ ਦੇ ਵਿੱਚ ਇਸ ਤਰ੍ਹਾਂ ਹੋਇਆ ਹੈ। ਹੁਣੇ ਹੀ ਜੋ ਰਾਸ਼ਟਰਪਤੀ ਦੀ ਚੋਣ ਹੋਈ ਹੈ, ਉਸ ਸਬੰਧ ਵਿਚ ਆਪੋਜ਼ੀਸ਼ਨ ਲੀਡਰ ਸ੍ਰੀ ਵਾਈ. ਬੀ. ਚਵਾਨ ਜੀ ਤੇ ਪ੍ਰਧਾਨ ਮੰਤਰੀ ਮੋਰਾਰ ਜੀ ਡੇਸਾਈ ਬਾਤ ਚੀਤ ਕਰ ਰਹੇ ਹਨ ਇਸ ਲਈ ਸਾਨੂੰ ਚੰਗੀ ਤਰ੍ਹਾਂ ਨਾਲ ਸੋਚਣਾ ਚਾਹੀਦਾ ਹੈ। ਬਹੁਤ ਸਾਰੀਆਂ ਸਮਸਿਆਵਾਂ ਹਨ ਜਿਵੇਂ ਕਿ ਕਸ਼ਮੀਰ ਔਰ ਨਾਗਾਲੈਂਡ ਆਦਿ ਦੀਆਂ। ਸਰਦਾਰ ਬਲਵੰਤ ਸਿੰਘ ਨੇ ਕੁਝ ਕਿਹਾ ਹੈ। ਗਵਰਨਰ ਦੇ ਐਡਰੈਸ ਦੇ ਤਿੰਨ ਦਿਨ ਪਹਿਲਾਂ, ਇਹ ਰੁਕ ਨਹੀਂ ਸਕੇ। ਅੱਜ ਇਸ ਵੇਲੇ ਇਹ ਇਥੇ ਮੌਜੂਦ ਨਹੀਂ ਹਨ ਸ਼ਾਇਦ ਰਸਤੇ ਵਿਚ ਹੀ ਕਿਤੇ ਰੁਕ ਗਏ ਹੋਣੇ ਹਨ। ਇਹ ਗਵਰਨਰ ਦੇ ਐਡਰਸ ਦੇ ਤਿੰਨ ਦਿਨ ਪਹਿਲਾਂ ਰੁਕ ਨਹੀਂ ਸਕੇ ਅਤੇ ਜਾਲੰਧਰ ਵਿਖੇ ਪ੍ਰੈਸ ਕਾਨਫਰੰਸ ਵਿਚ ਇਨ੍ਹਾਂ ਨੇ ਕਿਹਾ ਕਿ ਬੜਾ ਘਾਟਾ ਹੈ। ਜੋ ਚੀਜ਼ ਗਵਰਨਰਜ਼ ਐਡਰੈਸ ਵਿਚ ਆਉਣੀ ਸੀ ਉਹ ਜਲੰਧਰ ਵਿਚ ਕਹਿ ਦਿੱਤੀ ਗਈ ਹਾਲਾਂਕਿ ਉਨ੍ਹਾਂ ਨੂੰ ਪਤਾ ਸੀ ਕਿ ਗਵਰਨਰਜ਼ ਐਡਰੈਸ ਕੈਬਨੇਟ ਬਣਾਉਂਦੀ ਹੈ ਅਤੇ ਉਨ੍ਹਾਂ ਨੂੰ ਇਹ ਵੀ ਪਤਾ ਸੀ ਕਿ ਇਹ ਚੀਜ਼ ਗਵਰਨਰਜ਼ ਐਡਰੈਸ ਵਿਚ ਆਉਣੀ ਹੈ ਪਰ ਉਨ੍ਹਾਂ ਨੇ ਸੋਚਿਆ ਕਿ ਸ਼ਾਇਦ ਕਿਤੇ ਪ੍ਰਿੰਟ ਹੋਣ ਤੋਂ ਨਾ ਰਹਿ ਜਾਏ। ਜਦ ਕਿ ਹਾਊਸ ਜਲਦੀ ਹੀ ਮੀਟ ਕਰਨ ਵਾਲਾ ਸੀ ਪਰ ਫਿਰ ਵੀ ਗਵਰਨਰ ਸਾਹਿਬ ਦੇ ਐਡਰੈਸ ਤੋਂ ਪਹਿਲਾਂ ਕੋਈ ਚੀਜ਼ ਲੀਕ ਆਊਟ ਕਰ ਦੇਣੀ ਇਸ ਨੂੰ ਇਮਪ੍ਰੋਪਰਾਇਟੀ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਉਨ੍ਹਾਂ ਨੂੰ ਨਹੀਂ ਕਹਿਣਾ ਚਾਹੀਦਾ ਸੀ ਜਦ ਕਿ ਗਵਰਨਰਜ਼ ਐਡਰੈਸ ਵਿਚ ਇਸ ਚੀਜ਼ ਨੂੰ ਸ਼ਾਮਿਲ ਕਰ ਦਿਤਾ ਗਿਆ ਸੀ (ਵਿਘਨ)

**प्रिंसीपल प्रेम प्रकाश बग्गा** : स्पीकर साहिब, यह गलतबयानी कर रहे हैं कि उन्होंने लीक आउट कर दिया। यह तो सब को पता था कि बजट डैफिसिट में है।

**ਸ੍ਰੀ ਹੰਸ ਰਾਜ ਸ਼ਰਮਾ**: ਐਡਰੈਸ ਨੂੰ ਪੜ੍ਹਨ ਤੋਂ ਬਾਅਦ ਇਹ ਪਤਾ ਲਗਦਾ ਹੈ ਕਿ ਸਰਦਾਰ ਬਲਵੰਤ ਸਿੰਘ ਔਰ ਲੀਡਰ ਆਫ ਦੀ ਹਾਊਸ ਨੂੰ ਜੋ ਔਕੜਾਂ ਆਉਣੀਆਂ ਹਨ ਪੰਜਾਬ ਦੀ ਡਿਵੈਲਪ-ਮੈਂਟ ਕਰਨ ਵਿਚ ਉਨ੍ਹਾਂ ਵਲ ਇਨ੍ਹਾਂ ਨੇ ਕੋਈ ਧਿਆਨ ਨਹੀਂ ਦਿੱਤਾ ਹੈ। ਮੈਂ ਅਰਜ਼ ਕਰਾਂਗਾ ਕਿ ਜੇ ਸਾਡਾ ਬਜਟ ਇਸ ਸਾਲ ਦਾ ਵੇਖਿਆ ਜਾਏ ਔਰ ਪਿਛਲੇ ਸਾਲਾਂ ਦੇ ਬਜਟ ਵੇਖੇ ਜਾਣ ਤਾਂ ਪਤਾ ਲਗਦਾ ਹੈ ਕਿ ਰੈਵੇਨੀਊ ਅਕਾਊਂਟ ਵਿਚ ਸਾਡਾ ਘਾਟਾ ਨਹੀਂ। ਜੋ ਸਾਨੂੰ ਗੌਰਮਿੰਟ ਨੂੰ ਚਲਾਉਣ ਵਾਸਤੇ ਖਰਚਾ ਕਰਨਾ ਪੈਂਦਾ ਹੈ ਜਿਵੇਂ ਕਿ ਜਨਰਲ ਐਡਮਨਿਸਟ੍ਰੇਸ਼ਨ, ਪੁਲਿਸ, ਹੋਰ ਫਿਕਸਡ ਖਰਚਾ, ਨਾਨ-ਪਲੈਨ ਤੇ ਖਰਚਾ, ਇਹ ਸਾਡੇ ਰੈਵੇਨੀਊ ਅਕਾਊਂਟ ਵਿਚ ਘਾਟਾ ਨਹੀਂ ਸੀ। ਇਸ ਦੇ ਨਾਲ ਹੀ ਕੈਪੀਟਲ ਅਕਾਊਂਟ ਜਿਸ ਤਰ੍ਹਾਂ ਕਿ ਬਿਜਲੀ ਵਾਸਤੇ ਖਰਚਾ ਕਰਨਾ, ਬਿਜਲੀ ਪੈਦਾ ਕਰਨ ਵਾਸਤੇ ਖਰਚਾ ਕਰਨਾ, ਥੀਨ ਡੈਮ, ਬਿਆਸ ਡੈਮ ਨੂੰ ਪੈਸਾ ਦੇਣਾ, ਐਗਰੀਕਲਚਰ ਔਰ ਇੰਡਸਟਰੀਜ਼ ਵਾਸਤੇ ਖਰਚਾ ਕਰਨਾ, ਸਕੂਲਾਂ ਲਈ, ਸੜਕਾਂ ਲਈ ਖਰਚਾ ਕਰਨਾ, ਇਹ ਕੈਪੀਟਲ ਅਕਾਊਂਟ ਗਿਣਿਆ ਜਾਂਦਾ ਹੈ। ਇਸ ਕੈਪੀਟਲ ਅਕਾਊਂਟ ਵਿਚ ਘਾਟਾ ਜ਼ਰੂਰ ਮਿਲੇਗਾ। ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿੰਨੀਆਂ ਵੀ ਪ੍ਰੋਗਰੈਸਿਵ ਸਟੇਟਸ ਹੁੰਦੀਆਂ ਹਨ ਜਿਸ ਤਰ੍ਹਾਂ ਕਿ ਰਾਜਿਸਥਾਨ, ਮਦਰਾਸ ਔਰ ਗੁਜਰਾਤ ਜਾਂ ਯੂ. ਪੀ.

ਹਨ ਇਹ ਸਾਰੀਆਂ ਸਟੇਟ ਗੌਰਮਿੰਟਸ ਜਿੰਨਾ ਵੀ ਆਪਣਾ ਬਜਟ ਬਨਾਉਂਦੀਆਂ ਹਨ ਉਹ ਘਾਟੇ ਵਾਲਾ ਬਨਾਉਂਦੀਆਂ ਹਨ ਕਿਉਂਕਿ ਸਟੇਟ ਗੌਰਮਿੰਟ ਕੋਲ ਕੋਈ ਸਾਧਨ ਨਹੀਂ ਹੁੰਦੇ। ਇਹ ਬੈਂਕਾਂ ਕੋਲੋਂ ਸਿਧਾ ਪੈਸਾ ਨਹੀਂ ਲੈ ਸਕਦੀਆਂ ਕਿਉਂ ਕਿ ਇਨ੍ਹਾਂ ਬੈਂਕਾਂ ਤੇ ਰਿਜ਼ਰਵ ਬੈਂਕ ਕੰਟ੍ਰੋਲ ਕਰਦਾ ਹੈ। ਸਟੇਟ ਦਾ ਪ੍ਰੋਗਰੈਸਿਵ ਬਜਟ ਉਹ ਗਿਣਿਆ ਜਾਂਦਾ ਹੈ ਜਿਸ ਦੇ ਕੈਪੀਟਲ ਅਕਾਊਂਟ ਵਿਚ ਘਾਟਾ ਹੋਵੇ ਤਾਂ ਕਿ ਰਿਜ਼ਰਵ ਬੈਂਕ ਤੋਂ ਪੈਸਾ ਮਿਲ ਸਕੇ। ਬੜੇ ਭਾਈ ਸੈਂਟਰਲ ਗੌਰਮਿੰਟ ਕੋਲ ਕਈ ਸਾਧਨ ਹੁੰਦੇ ਹਨ ਉਹ ਵਰਲਡ ਬੈਂਕ ਤੋਂ ਵੀ ਪੈਸਾ ਲੈ ਸਕਦੇ ਹਨ, ਲੋਕਾਂ ਤੋਂ ਡਿਬੈਂਚਰ ਫਲੋਟ ਕਰ ਸਕਦੇ ਹਨ।ਇਸ ਕਰਕੇ ਹਰ ਸਟੇਟ ਗੌਰਮਿੰਟ ਆਪਣਾ ਬਜਟ ਡੈਫੀਸ਼ਟ ਪੇਸ਼ ਕਰਕੇ ਸੈਂਟਰਲ ਗੌਰਮਿੰਟ ਤੋਂ ਜ਼ਿਆਦਾ ਤੋਂ ਜ਼ਿਆਦਾ ਮਦਦ ਲੈਣ ਦੀ ਕੋਸ਼ਿਸ਼ ਕਰਦੀ ਹੈ। ਇਹ ਸਰਦਾਰ ਬਲਵੰਤ ਸਿੰਘ ਔਰ ਮੁੱਖ ਮੰਤਰੀ ਜੀ ਪਲੈਨਿੰਗ ਕਮਿਸ਼ਨ ਕੋਲ ਜਾਣਗੇ ਉਸ ਨੇ ਇੱਕ ਮਿਨਟ ਵਿਚ ਹੀ ਦੇਖ ਲੈਣਾ ਹੈ ਕਿ ਪਲੈਨ ਔਰ ਨਾਨ-ਪਲੈਨ ਵਿਚ ਕਿੰਨਾ ਘਾਟਾ ਹੈ। ਰੈਵੇਨੀਊ ਅਕਾਊਂਟ ਵਿਚ ਘਾਟਾ ਹੈ ਜਾਂ ਨਹੀਂ ਜਾਂ ਰੈਵਨੀਊ ਅਕਾਊਂਟ ਸਰਪਲਸ ਹੈ। ਇਹ ਚੀਜ਼ ਪਲੈਨਿੰਗ ਕਮਿਸ਼ਨ ਨੇ ਦੇਖਣੀ ਹੁੰਦੀ ਹੈ। ਰੈਵੇਨੀਊ ਅਕਾਊਂਟ ਤੋਂ ਪੈਸੇ ਕਢ ਕੇ ਐਨੂਅਲ ਪਲੈਨ ਵਲ ਲਗਾਉਣੇ ਇਸ ਵਿਚ ਹੀ ਸਾਡੀ ਤਰੱਕੀ ਹੈ, ਪੰਜਾਬ ਸਟੇਟ ਦੀ ਤਰੱਕੀ ਹੈ। ਜਦੋਂ ਪਾਵਟੇ ਸਾਹਿਬ ਗਵਰਨਰ ਸਨ ਉਨ੍ਹਾਂ ਦੇ ਰਾਜ ਵਿਚ ਸੰਨ 1971-72 ਵਿਚ 80 ਕਰੋੜ ਰੁਪਏ ਦੀ ਐਨੂਅਲ ਪਲੈਨ ਸੀ ਔਰ ਸਾਡੀ ਗੌਰਮਿੰਟ ਤੋਂ ਪਹਿਲਾਂ ਇਨ੍ਹਾਂ ਦੀ ਸਰਕਾਰ ਵੇਲੇ ਦਾ ਬਜਟ ਦੇਖ ਲਉ ਉਸ ਵੇਲੇ ਕਿੰਨੇ ਰੁਪਏ ਦੀ ਐਨੂਅਲ ਪਲੈਨ ਸੀ। ਇਸ 80 ਕਰੋੜ ਰੁਪਏ ਤੋਂ ਵਧਾਕੇ, ਸਪੀਕਰ ਸਾਹਿਬ, ਅਸੀਂ ਇਹ ਐਨੂਅਲ ਪਲੈਨ 110 ਕਰੋੜ ਰੁਪਏ ਦੀ ਕੀਤੀ, ਫਿਰ 116 ਕਰੋੜ ਰੁਪਏ ਦੀ ਕੀਤੀ, ਫਿਰ 200 ਕਰੋੜ ਰੁਪਏ ਦੀ ਕੀਤੀ ਔਰ ਇਸ ਸਾਲ ਇਹ ਐਨੂਅਲ ਪਲੈਨ 257 ਕਰੋੜ ਰੁਪਏ ਦੀ ਕੀਤੀ (ਥੰਪਿੰਗ) ਔਰ ਇਹ ਪਲੈਨਿੰਗ ਕਮਿਸ਼ਨ ਤੋਂ ਪਾਸ ਕਰਾਈ ਗਈ। ਇਥੇ ਦਾਣੇ ਪੈਦਾ ਕਰਦੇ ਹਾਂ, ਪਾਕਿਸਤਾਨ ਨਾਲ ਲੜਾਈ ਹੋਣ ਤੇ ਅਸੀਂ ਨੁਕਸਾਨ ਉਠਾਉਂਦੇ ਹਾਂ, ਇਥੇ ਵੱਡੇ ਕਾਰਖਾਨੇ ਨਹੀਂ ਹਨ, ਹੋਰ ਵੱਡੀ ਇੰਡਸਟਰੀ ਨਹੀਂ ਹੈ। ਇਹ ਸਾਰੇ ਰੀਜ਼ਨਜ਼ ਦੇ ਕੇ ਸੈਂਟ੍ਰਲ ਪਲੈਨਿੰਗ ਕਮਿਸ਼ਨ ਤੋਂ 257 ਕਰੋੜ ਰੁਪਏ ਦੀ ਐਨੂਅਲ ਪਲੈਨ ਮੰਨਜ਼ੂਰ ਕਰਾਈ ਸੀ ਜਿਸ ਵਿਚ ਲੋਨਜ਼ ਆਉਣੇ ਹਨ ਔਰ ਰਿਜ਼ਰਵ ਬੈਂਕ ਨੇ ਸਹੂਲਤਾਂ ਦੇਣੀਆਂ ਹਨ। ਅਸੀਂ ਐਨੂਅਲ ਪਲੈਨ 80 ਕਰੋੜ ਰੁਪਏ ਤੋਂ ਵਧਾ ਕੇ 257 ਕਰੋੜ ਰੁਪਏ ਦਾ ਕਰ ਦਿੱਤਾ, ਇਹ ਕੋਈ ਮਾੜੀ ਗੱਲ ਤਾਂ ਨਹੀਂ ਕੀਤੀ। ਇਹ ਹੁਣ ਕਹਿੰਦੇ ਹਨ ਕਿ 90 ਕਰੋੜ ਰੁਪਏ ਦਾ ਡੈਫੀਸ਼ਟ ਬਜਟ ਕਰ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜੇ ਅਸੀਂ ਐਨੂਅਲ ਪਲੈਨ 257 ਕਰੋੜ ਰੁਪਏ ਦੀ ਬਜਾਏ 200 ਕਰੋੜ ਰੁਪਏ ਦੀ ਕਰ ਦਿੰਦੇ ਤਾਂ ਕੀ ਇਨ੍ਹਾਂ ਨੇ ਸਾਨੂੰ ਫਾਂਸੀ ਦੇ ਦੇਣੀ ਸੀ। ਉਸ ਵੇਲੇ ਇਹ ਦੋਸਤ ਆਪੋਜ਼ੀਸ਼ਨ ਵਿਚ ਬੈਠੇ ਕਹਿੰਦੇ ਸਨ ਕਿ ਐਨੂਅਲ ਪਲੈਨ ਵੱਡੀ ਹੋਣੀ ਚਾਹੀਦੀ ਹੈ। ਖਰਚੇ ਨੂੰ ਘਟ ਕਰਨ ਵਾਸਤੇ ਅਸੀਂ ਕੰਟਿਨਜੈਂਸੀ ਤੇ 5 ਪ੍ਰਤੀਸ਼ਤ ਕੱਟ ਲਗਾਈ। ਨਏ ਫਰਨੀਚਰ, ਨਏ ਏਅਰ ਕੰਡੀਸ਼ਨਿੰਗ ਤੇ ਕੱਟ ਲਗਾਈ ਗਈ। ਪੰਜਾਬ ਦੀ ਅੰਡਰ ਡਿਵੈਲਪਡ ਇਕਾਨੋਮੀ ਜਿਹੜੀ ਸੀ ਉਹ ਸਾਰੇ ਪਰਾਂਤਾਂ ਨਾਲੋਂ ਅੱਗੇ ਨਿਕਲ ਗਈ। ਇਥੇ ਦੀ ਪਰ ਕੈਪੀਟਾ ਇਨਕਮ ਸਾਰੀਆਂ ਸਟੇਟਾਂ ਨਾਲੋਂ ਅੱਗੇ ਨਿਕਲ ਗਈ ਸੀ। ਸਾਡੇ ਪੰਜਾਬ ਵਿਚ ਇੰਡਸਟਰੀ ਔਰ ਐਗਰੀਕਲਚਰ ਪਰਧਾਨ ਹੋਵੇ ਇਸ ਲਈ 257 ਕਰੋੜ ਰੁਪਏ ਦੀ ਪਲੈਨ ਬਣਾਈ ਸੀ। ਇਸ ਬਾਰੇ ਇਹ ਕਹਿਣਾ ਕਿ 90 ਕਰੋੜ ਰੁਪਏ ਦਾ ਘਾਟਾ ਹੈ, ਇਹ ਕੋਈ ਰੀਜ਼ਨੇਬਲ ਗੱਲ ਨਹੀਂ ਹੈ। It is unfair. It has never been done in financial management. It has never been done. ਕੋਈ ਬਿਜ਼ਨੈਸਮੈਨ ਲੈ ਲਉ ਔਰ ਜਿੰਨੇ ਵੀ ਕਾਰਖਾਨੇ-ਦਾਰ ਹਨ ਉਹ ਸਭ ਬੈਂਕਾਂ ਦੇ ਕਰਜ਼ਦਾਰ ਮਿਲਣਗੇ। ਉਨ੍ਹਾਂ ਨੂੰ ਪੁਛਣ ਤੇ ਪਤਾ ਲਗੇਗਾ ਕਿ ਅਸੀਂ ਕਰਜ਼ਾ ਤਾਂ ਲੈ ਰਹੇ ਹਾਂ ਕਿਉਂਕਿ ਅਸੀਂ ਆਪਣੀ ਇੰਡਸਟਰੀ ਦੀ ਐਕਸਪੈਨਸ਼ਨ ਕਰ ਰਹੇ ਹਾਂ, ਇੰਡਸਟਰੀ ਲਈ ਚੰਗੀ ਮਸ਼ੀਨਰੀ ਲਗਾ ਰਹੇ ਹਾਂ। ਜੇ ਜ਼ਿਮੀਦਾਰਾਂ ਤੋਂ ਪੁੱਛੋ ਕਿ ਲੈਂਡ ਮਾਰਟਗੇਜ ਬੈਕਾਂ ਤੋਂ ਕਰਜ਼ਾ ਕਿਉਂ

[ਸ੍ਰੀ ਹੰਸ ਰਾਜ ਸ਼ਰਮਾ]

ਲਿੱਤਾ ਹੈ ਤਾਂ ਉਹ ਕਹਿੰਦੇ ਹਨ ਕਿ ਅਸੀਂ ਆਪਣੇ ਟਰੈਕਟਰਜ਼ ਲਈ ਕਰਜ਼ਾ ਲੈ ਰਹੇ ਹਾਂ ਤਾਂਕਿ ਹੋਰ ਚੰਗੇ ਢੰਗ ਨਾਲ ਖੇਤੀ ਬਾੜੀ ਕਰ ਸਕੀਏ। ਕੋਈ ਨਹੀਂ ਉਨ੍ਹਾਂ ਵਿਚੋਂ ਕਹੇਗਾ ਕਿ ਸਾਨੂੰ ਬਾਪੂ ਨੇ ਲੁਟਾ ਦਿੱਤਾ, ਲੈਂਡ ਮਾਰਟਗੇਜ ਬੈਂਕ ਤੋਂ ਕਰਜ਼ਾ ਲੈ ਕੇ। ਬਿਰਲਾ, ਟਾਟਾ ਵਰਗੇ ਵੀ ਆਪਣੀ ਇੰਡਸਟਰੀ ਨੂੰ ਡਿਵੈਲਪ ਕਰਨ ਲਈ ਕਰਜ਼ਾ ਲੈਂਦੇ ਹਨ। ਸੈਂਟਰਲ ਗੌਰਮਿੰਟ ਸਾਡਾ ਬੜਾ ਭਾਈ ਹੈ ਔਰ ਸਾਨੂੰ ਉਨ੍ਹਾਂ ਤੋਂ ਮੱਦਦ ਲੈਣੀ ਚਾਹੀਦੀ ਹੈ। ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਹਰਿਆਣੇ ਵਿਚ ਪਿਛੇ ਜਿਹੇ 60 ਕਰੋੜ ਰੁਪਏ ਦਾ ਘਾਟਾ ਹੋ ਗਿਆ ਸੀ (ਵਿਘਨ) ਪਰ ਸਾਡੇ ਪੰਜਾਬ ਵਿਚ ਕੋਈ ਚੈਕ ਕੈਸ਼ ਹੋਣ ਤੋਂ ਨਹੀਂ ਰਿਹਾ (ਵਿਘਨ)

**Sri A. Vishwanathan :** ** ** **

**Mr. Speaker.** This is no point of order.

**ਸ੍ਰੀ ਹੰਸ ਰਾਜ ਸ਼ਰਮਾ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜਿਸ ਵੇਲੇ ਹਰਿਆਣੇ ਵਿੱਚ 60 ਕਰੋੜ ਰੁਪਏ ਦਾ ਘਾਟਾ ਹੋਇਆ ਤਾਂ ਉਸ ਵੇਲੇ ਚੌਧਰੀ ਸਾਹਿਬ, ਚਵਾਨ ਸਾਹਿਬ ਜੋ ਕਿ ਉਸ ਵੇਲੇ ਫਾਈਨੈਂਸ ਮਨਿਸਟਰ ਸਨ, ਉਨ੍ਹਾਂ ਕੋਲ ਗਏ ਔਰ ਉਨ੍ਹਾਂ ਨੂੰ ਇਨ੍ਹਾਂ ਨੇ ਕਿਹਾ ਕਿ ਮੈਂ ਬੜੀ ਮੁਸ਼ਕਿਲ ਵਿਚ ਫਸ ਗਿਆ ਹਾਂ, ਡੀਪ ਟਿਊਬਵੈਲ ਲਗਾਉਣੇ ਸ਼ੁਰੂ ਕਰ ਦਿੱਤੇ ਹਨ, ਇਸ ਲਈ ਸਾਡੀ ਮੱਦਦ ਕੀਤੀ ਜਾਵੇ। ਚੌਧਰੀ ਸਾਹਿਬ ਨੇ ਉਨ੍ਹਾਂ ਨੂੰ ਕਿਹਾ ਕਿ 'ਹਮ ਨੇ ਕੋਈ ਬੁਰਾ ਕਾਮ ਤੋਂ ਨਹੀਂ ਕੀਆ ਹੈ, ਇਸ ਲੀਏ ਹਮਾਰੀ ਮੱਦਦ ਕੀ ਜਾਏ।' ਇਸ ਤੇ 40 ਕਰੋੜ ਰੁਪਏ ਸੈਂਟਰ ਵਲੋਂ ਹਰਿਆਣੇ ਨੂੰ ਦਿੱਤੇ ਗਏ। ਉਸਦੇ ਵਿਚ ਤੁਸੀਂ ਆਪ ਹੀ ਦੇਖੋ ਕਿ ਹਰਿਆਣੇ ਦਾ ਕੀ ਨੁਕਸਾਨ ਹੋਇਆ? ਅੱਜ ਤੁਸੀਂ ਪਾਵਰ ਵਿਚ ਹੋ। ਹੁਣ ਵਿੱਤ ਮੰਤਰੀ ਸਾਹਿਬ ਨੇ ਅਗਲਾ ਬਜਟ ਪੇਸ਼ ਕਰਨਾ ਹੈ। ਇਸ ਵੇਲੇ ਇਥੇ ਦਾ ਐਨੂਅਲ ਪਲੈਨ 257 ਕਰੋੜ ਰੁਪਏ ਦਾ ਹੈ। ਹੁਣ ਦੇਖੋ ਇਹ ਕੀ ਕਰਦੇ ਹਨ ?

ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੱਤਣ ਦੇ ਬਾਅਦ ਜਦ ਕਿ ਇਨ੍ਹਾਂ ਨੇ ਸਾਰੇ ਫਾਨੈਂਸਿਜ ਨੂੰ ਹੈਂਡਲ ਕਰਨਾ ਹੈ .........

**ਸਾਥੀ ਰੂਪ ਲਾਲ** : * * ** **

**ਸ੍ਰੀ ਸਪੀਕਰ** : ਮੈਂ ਅਰਜ਼ ਕਰਾਂਗਾ ਕਿ ਪੁਆਇਟ ਆਫ ਆਰਡਰ ਕੁਝ ਰੂਲਜ਼ ਦੇ ਥੱਲੇ ਹੀ ਹੋ ਸਕਦਾ ਹੈ। ਇਹ ਤਾਂ ਤੁਹਾਡਾ ਆਪਣਾ ਹੀ ਪੁਆਇੰਟ ਆਫ ਵੀਊ ਹੈ।

**ਸ੍ਰੀ ਹੰਸ ਰਾਜ ਸ਼ਰਮਾ** : ਇਹ ਜਿਹੜਾ ਇਨ੍ਹਾਂ ਨੇ 257 ਕਰੋੜ ਰੁਪਏ ਦਾ ਪਲਾਨ ਬਣਾਇਆ ਹੈ, ਜਿਸ ਦਾ ਗਵਰਨਰ ਐਡਰੈਸ ਵਿਚ ਜ਼ਿਕਰ ਕੀਤਾ ਗਿਆ ਹੈ, ਇਹ ਪਲਾਨ ਅਸੀਂ ਬਣਾਇਆ ਸੀ ਅਤੇ ਉਸ ਨੂੰ ਬਦਲਿਆ ਨਹੀਂ ਗਿਆ ਅਤੇ ਉਸ ਦੀ ਕੋਈ ਨੁਕਤਾਚੀਨੀ ਨਹੀਂ ਕੀਤੀ ਗਈ ਬਲਕਿ ਜੋ ਐਮਫੇਸਿਜ਼ ਇਸ ਗਵਰਨਰ ਐਡਰੈਸ ਵਿਚ ਦਿਤਾ ਹੈ ਅਤੇ ਜਿਹੜਾ ਪਲਾਨ ਪੇਸ਼ ਹੋਇਆ ਹੈ ਇਹ ਸਾਡੇ ਵਾਲਾ ਹੀ ਪਲਾਨ ਹੈ ਅਤੇ ਉਸ ਨੂੰ ਬਦਲਿਆ ਨਹੀਂ ਗਿਆ। ਜੋ ਬੱਜਟ ਚਲ ਰਿਹਾ ਹੈ, ਜੋ ਐਨੁਅਲ ਪਲਾਨ ਚਲ ਰਹੀ ਹੈ ਜਦ ਤੱਕ ਕੋਈ ਨਵੀਂ ਪ੍ਰਾਇਰਟੀ ਨਾ ਫਿਕਸ ਹੋਵੇ ਉਦੋਂ ਤੱਕ ਉਹ ਉਸੇ ਤਰ੍ਹਾਂ ਚੱਲਦੀ ਰਹੇਗੀ। ਇਸ ਨੂੰ ਚਲਾਉਣ ਵਾਸਤੇ ਐਫ.ਐਮ. ਨੂੰ ਦਿਲੀ ਜਾਣਾ ਪਵੇਗਾ, ਉਨ੍ਹਾਂ ਨਾਲ ਡਿਸਕੱਸ ਕਰਨਾ ਪਵੇਗਾ। ਇਨ੍ਹਾਂ ਨੂੰ ਰੀਜ਼ਰਵ ਬੈਂਕ ਕੋਲ ਜਾਣਾ ਪਵੇਗਾ। ਪਰ ਜੇ ਇਹ ਕਹਿੰਦੇ ਹਨ ਕਿ ਖ਼ਜ਼ਾਨਾ ਖਾਲੀ ਹੋ ਗਿਆ ਹੈ ਅਤੇ ਜੇ ਇਸ ਤਰ੍ਹਾਂ ਕਹਿਕੇ ਇਹ ਇਨ੍ਹਾਂ ਨੂੰ ਮੱਦਦ ਦਿੰਦਾ ਹੈ ਤਾਂ ਇਹ ਇਸ ਤਰ੍ਹਾਂ ਕਰ ਲੈਣ ਪਰ

**Expunged as ordered by the Chair.

ਮੈਂ ਕਹਾਂਗਾ ਕਿ ਇਸ ਤਰ੍ਹਾਂ ਇਹ ਪੰਜਾਬ ਦੀ ਡਿਸਸਰਵਿਸ ਹੈ ਅਤੇ ਇਹ ਕੋਈ ਸੇਵਾ ਨਹੀਂ ਹੈ (ਤਾੜੀਆਂ)। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਪੁਰਾਣੇ ਖਜ਼ਾਨੇ ਦੀ ਕੰਸੈਪਸ਼ਨ ਨਹੀਂ ਹੈ। ਪਿੰਡਾਂ ਵਿਚ ਵੀ ਲੋਕ ਜਾਣਦੇ ਹਨ ਕਿ ਜੇ 10 ਰੁਪਏ ਵੀ ਖਜ਼ਾਨੇ ਵਿਚੋਂ ਕਢਵਾਉਣੇ ਹੋਣ ਤਾਂ ਕਿੰਨੀ ਮੁਸ਼ਕਲ ਹੁੰਦੀ ਹੈ। ਪਹਿਲੇ ਸੋਨੇ ਅਤੇ ਚਾਂਦੀ ਦੇ ਰੁਪਏ ਹੁੰਦੇ ਸੀ ਅਤੇ ਉਨ੍ਹਾਂ ਨੂੰ ਖੱਚਰਾਂ ਤੇ ਲੱਦਕੇ ਲੈ ਜਾਂਦੇ ਸੀ ਪਰ ਅੱਜ ਕੱਲ ਇਸ ਤਰ੍ਹਾਂ ਨਹੀਂ ਹੈ। ਅੱਜ ਕਲ ਤਾਂ ਖਜ਼ਾਨੇ ਵਿਚ ਐਂਟਰੀਜ਼ ਹਨ, ਖਾਤੇ ਹਨ ਅਤੇ ਉਨ੍ਹਾਂ ਐਂਟਰੀਜ਼, ਖਾਤਿਆਂ ਦਾ ਪਤਾ ਲਿਆ ਜਾ ਸਕਦਾ ਹੈ ਅਤੇ ਜੇ ਇਕ ਪੈਸਾ ਵੀ ਖੁਰਦ ਬੁਰਦ ਹੋਇਆ ਹੋਵੇ ਤਾਂ ਪਤਾ ਲੱਗ ਸਕਦਾ ਹੈ। ਪੁਰਾਣੇ ਖਜ਼ਾਨੇ ਦੀ ਕੰਸੈਪਸ਼ਨ ਇਸ ਵੇਲੇ ਨਹੀਂ ਹੈ। ਅਗਰ ਸੈਂਟਰ ਦੇ ਫਾਈਨੈਂਸ ਮਨਿਸਟਰ ਸ਼੍ਰੀ ਪਟੇਲ ਇਸ ਢੰਗ ਦਾ ਰਵੱਈਆਂ ਅਖਤਿਆਰ ਕਰਨਾ ਚਾਹੁੰਦੇ ਤਾਂ ਉਹ ਕਹਿ ਸਕਦੇ ਸੀ ਕਿ ਇੰਦਰਾ ਸਰਕਾਰ 500 ਕਰੋੜ ਰੁਪਏ ਦਾ ਘਾਟਾ ਛੱਡ ਗਈ ਹੈ, ਪਰ ਉਨ੍ਹਾਂ ਨੇ ਇਸ ਤਰ੍ਹਾਂ ਨਹੀਂ ਕਿਹਾ ਕਿ 500 ਕਰੋੜ ਰੁਪਏ ਦਾ ਘਾਟਾ ਹੈ। (ਵਿਘਨ) ਇਸ ਗਲ ਨੂੰ ਉਹ ਵੋਟਾਂ ਦੇ ਚੱਕਰ ਵਿਚ ਵੀ ਲਿਆ ਸਕਦੇ ਸੀ ਪਰ ਉਨ੍ਹਾਂ ਨੇ ਇਸ ਤਰ੍ਹਾਂ ਨਹੀਂ ਕੀਤਾ। ਉਨ੍ਹਾਂ ਨੇ 1100 ਕਰੋੜ ਰੁਪਏ ਦਾ ਘਾਟਾ ਦੱਸਿਆ ਹੈ। (ਵਿਘਨ) ਜੇ ਰਾਜਿਸਥਾਨ ਨੇ 56 ਕਰੋੜ ਦਾ ਘਾਟਾ ਦੱਸਿਆ, ਯੂ.ਪੀ. ਨੇ 110 ਕਰੋੜ ਰੁਪਏ ਦਾ ਘਾਟਾ ਦੱਸਿਆ ਅਤੇ ਹਰਿਆਣਾ ਨੇ 40-42 ਕਰੋੜ ਰੁਪਏ ਦਾ ਘਾਟਾ ਦੱਸਿਆ ਤਾਂ ਕੀ ਉਹ ਦੀਵਾਲੀਏ ਹੋ ਗਏ ? (ਵਿਘਨ) ਸ਼੍ਰੀ ਪਟੇਲ ਜੀ ਨੇ 1100 ਕਰੋੜ ਰੁਪਏ ਦਾ ਘਾਟਾ ਦੱਸਿਆ ਹੈ। ਉਨ੍ਹਾਂ ਨੇ ਕਿਹਾ ਕਿ 800 ਕਰੋੜ ਰੁਪਇਆ ਕਰਜ਼ਾ ਲਵਾਂਗੇ ਅਤੇ 300 ਕਰੋੜ ਰੁਪਏ ਦੇ ਟੈਕਸ ਲਾਵਾਂਗੇ। ਪਰ ਸ਼੍ਰੀ ਪਟੇਲ ਜੀ ਨੇ ਇਸ ਟੈਕਨੀਕ ਦਾ ਫਾਇਦਾ ਨਹੀਂ ਉਠਾਇਆ। ਕਿਉਂ ਨਹੀਂ ਉਠਾਇਆ ? ਕਿਉਂਕਿ ਉਹ ਪੁਰਾਣੇ ਤਜ਼ਰਬੇਕਾਰ ਆਦਮੀ ਹਨ ਅਤੇ ਉਹ ਫਾਈਨੈਂਨਸ ਸੈਕ੍ਰਟਰੀ ਰਹੇ ਹਨ। ਉਨ੍ਹਾਂ ਨੂੰ ਪਤਾ ਸੀ ਕਿ ਜੇ ਉਹ ਇਸ ਚੀਜ਼ ਦਾ ਫਾਇਦਾ ਉਠਾਉਂਦੇ ਹਨ ਤਾਂ ਉਨ੍ਹਾਂ ਨੂੰ ਇੰਟਰਨੈਸ਼ਨਲ ਮੌਨੇਟਰੀ ਫੰਡ, ਵਰਲਡ ਬੈਂਕ ਕੋਲੋਂ ਕਰਜ਼ਾ ਨਹੀਂ ਮਿਲਣਾ। ਤੁਸੀਂ ਅਗਰ ਅੱਜ ਦੀ ਟਰੀਬਿਊਨ ਅਖਬਾਰ ਪੜ੍ਹੋ ਤਾਂ ਪਤਾ ਲੱਗਦਾ ਹੈ ਕਿ ਵਰਲਡ ਬੈਂਕ ਨੇ 2 ਬਿਲੀਅਨ ਡਾਲਰ ਕਰਜ਼ਾ ਹਿੰਦੁਸਤਾਨ ਨੂੰ ਦਿੱਤਾ ਹੈ। (ਵਿਘਨ) ਅੱਜ ਦੀ ਟਰੀਬਿਊਨ ਅਖਬਾਰ ਵਿਚ ਇਹ ਖਬਰ ਹੈ। ਵਰਲਡ ਬੈਂਕ ਦੇ ਕਨਸੋਰਟੀਅਮ ਨੇ ਪਲੈਜ ਕੀਤਾ ਹੈ ਕਿ ਅਸੀਂ ਐਨਾ ਕਰਜ਼ਾ ਦਿਆਂਗੇ। ਵਰਲਡ ਬੈਂਕ ਨੇ ਕਿਹਾ ਕਿ ਅਸੀਂ ਪਿਛਲੇ ਸਾਲ ਦੀ ਆਰਥਿਕ ਤਰੱਕੀ ਨੂੰ ਮੁੱਖ ਰੱਖਦੇ ਹੋਏ, ਜੋ ਪਿਛੇ ਗੁੱਡ ਪਰਫ਼ਾਰਮੈਂਸ ਹੋਈ ਹੈ, ਉਸ ਨੂੰ ਮੁੱਖ ਰੱਖਦੇ ਹੋਏ ਇਹ ਕਰਜ਼ਾ ਦੇ ਰਹੇ ਹਾਂ। (ਤਾੜੀਆਂ) ਅੱਜ ਦੀ ਟਰੀਬਿਊਨ ਅਖਬਾਰ ਦੇ ਪਹਿਲੇ ਸਫੇ ਤੇ ਇਹ ਵੀ ਦੱਸਿਆ ਗਿਆ ਹੈ ਕਿ ਪਿਛਲੇ ਸਾਲ ਫਾਰੇਨ ਕਰੰਸੀ ਦੇ ਰਿਜ਼ਰਵਜ਼ ਚੰਗੇ ਹੋਏ ਅਤੇ ਲੈਣ ਦੇਣ ਦੇ ਸਿਲਸਿਲੇ ਵਿਚ ਜੋ ਤਰੱਕੀ ਹੋਈ ਅਤੇ ਇੰਪਰੂਵਮੈਂਟ ਹੋਈ, ਇਨ੍ਹਾਂ ਦੋ ਗੱਲਾਂ ਨੂੰ ਮੁੱਖ ਰਖਕੇ ਅਸੀਂ ਹਿੰਦੁਸਤਾਨ ਨੂੰ ਕਰਜ਼ਾ ਦਿੰਦੇ ਹਾਂ। ਸੋ ਇਹ ਭਾਰਤ ਸਰਕਾਰ ਨੇ ਵਰਲਡ ਬੈਂਕ ਤੋਂ ਕਰਜ਼ਾ ਲਿਆ ਹੈ, (ਤਾੜੀਆਂ) ਤੁਹਾਨੂੰ ਯਾਦ ਹੋਣਾ ਹੈ ਕਿ ਮੈਂਬਰ ਸਾਹਿਬ ਨੇ ਕਿਹਾ ਕਿ ਪਿਛਲੇ ਸਾਲ ਹੜ੍ਹਾਂ ਨਾਲ ਜੋ ਫਿਰੋਜ਼ਪੁਰ ਵਿਚ ਨੁਕਸਾਨ ਹੋਇਆ ਉਸ ਬਾਰੇ ਖਿਆਲ ਰੱਖਣਾ ਅਤੇ ਕਿਹਾ ਕਿ ਮੱਦਦ ਜ਼ਿਆਦਾ ਹੋਣੀ ਚਾਹੀਦੀ ਹੈ। ਬਾਦਲ ਸਾਹਿਬ ਨੇ ਵੀ ਇਸ ਦੀ ਮੰਗ ਕੀਤੀ ਸੀ ਅਤੇ ਕਿਹਾ ਸੀ ਕਿ ਰੀਲੀਫ ਜ਼ਿਆਦਾ ਮਿਲਣੀ ਚਾਹੀਦੀ ਹੈ। ਫਿਰ ਹੇਲ ਸਟਾਰਮ ਬਾਰੇ ਵੀ ਕਿਹਾ ਕਿ ਮੱਦਦ ਜ਼ਿਆਦਾ ਮਿਲਣੀ ਚਾਹੀਦੀ ਹੈ। (ਵਿਘਨ) ਉਦੋਂ ਉਹ ਮਾਨਯੋਗ ਮੈਂਬਰ ਆਪੋਜ਼ੀਸ਼ਨ ਵਿਚ ਬੈਠੇ ਹੁੰਦੇ ਸਨ ਪਰ ਅੱਜ ਉਹ ਮਨਿਸਟਰ ਬਣੇ ਹੋਏ ਹਨ। ਇਨ੍ਹਾਂ ਨੂੰ ਯਾਦ ਹੋਵੇਗਾ ਕਿ ਹੇਲ ਸਟਾਰਮ ਬਾਰੇ ਉਦੋਂ ਮੈਂਬਰਾਂ ਦੇ ਜ਼ਜ਼ਬਾਤ ਕਿੰਨੇ ਭੜਕੇ ਹੋਏ ਸਨ ਅਤੇ ਕਿਹਾ ਗਿਆ ਕਿ ਹੇਲ ਸਟਾਰਮ ਲਈ ਕੰਪੈਨਸੇਸ਼ਨ ਦਿਤੀ ਜਾਵੇ। ਫਿਰ ਫਲੱਡ ਆਏ ਅਤੇ ਉਸ ਬਾਰੇ ਵੀ ਕਿਹਾ ਗਿਆ। ਹੜ੍ਹਾਂ ਦੇ ਬਾਅਦ ਹੇਲ ਸਟਾਰਮ ਹੋਈ। ਇਸ ਤੇ ਪਿਛਲੀ ਸਰਕਾਰ ਨੇ ਜਿਸ ਦੀ ਫਸਲ ਮਾਰੀ ਗਈ ਉਸ ਨੂੰ 300 ਰੁਪਿਆ ਪਰ ਏਕੜ ਦਾ ਦਿੱਤਾ। (ਤਾੜੀਆਂ)

[ਸ੍ਰੀ ਹੰਸ ਰਾਜ ਸ਼ਰਮਾ]
ਬਾਕੀ ਪਹਿਲੀਆਂ ਸਰਕਾਰਾਂ ਨੇ ਜ਼ਿਆਦਾ ਤੋਂ ਜ਼ਿਆਦਾ ਨੂੰ ਕਰਜ਼ੇ ਮੁਆਫ ਕਰ ਦਿਤੇ ਅਤੇ ਜਾਂ ਕਰਜ਼ੇ ਪਿਛੇ ਪਾ ਦਿਤੇ। ਪਰ ਇਹ ਸਾਡੀ ਸਰਕਾਰ ਹੀ ਸੀ ਜਿਸ ਨੇ 300 ਰੁਪਏ ਪਰ ਏਕੜ ਕੰਪੈਨਸ਼ੇਸ਼ਨ ਦਿਤਾ। (ਵਿਘਨ) ਐਨੀ ਸਹਾਇਤਾ ਅੱਜ ਤੱਕ ਪੰਜਾਬ ਵਿਚ ਜ਼ਿਮੀਦਾਰਾਂ ਨੂੰ ਪਹਿਲੇ ਕਦੇ ਨਹੀਂ ਮਿਲੀ ਜਿੰਨੀ ਕਿ ਪਿਛਲੀ ਸਰਕਾਰ ਨੇ ਦਿਤੀ ਹੈ। 10 ਕਰੋੜ ਰੁਪਿਆ ਪਹਿਲੇ ਹੇਲ ਸਟਾਰਮ ਦਾ ਦਿਤਾ। ਫਿਰ ਫਲੱਡ ਆਏ ਅਤੇ ਉਸ ਦਾ 7 ਕਰੋੜ ਰੁਪਿਆ ਦਿਤਾ। ਫਿਰ ਦੁਬਾਰਾ ਹੇਲ ਸਟਾਰਮ ਹੋਈ ਅਤੇ ਉਸ ਦਾ 5 ਕਰੋੜ ਰੁਪਇਆ ਦਿਤਾ। ਪਰ ਹਾਲਾਂ ਤੱਕ ਫਿਰੋਜ਼ਪੁਰ ਜ਼ਿਲੇ ਦੀ ਮੰਗ ਹੋਰ ਹੈ ਕਿ ਸਾਨੂੰ ਹੋਰ ਪੈਸਾ ਚਾਹੀਦਾ ਹੈ। ਜਿਨ੍ਹਾਂ ਦੇ ਪਸ਼ੂ ਮਰ ਗਏ ਉਨ੍ਹਾਂ ਦੀ ਇਮਦਾਦ ਦੇ ਰੇਟ ਵਧਾਏ ਔਰ ਜਿਹੜੇ ਆਦਮੀ ਮਰ ਗਏ ਉਨ੍ਹਾਂ ਦੀ ਇਮਦਾਦ ਦੇ ਰੇਟ ਵਧਾਏ ਗਏ। ਜਿਨ੍ਹਾਂ ਦੇ ਮਕਾਨ ਡਿੱਗ ਪਏ ਉਨਾਂ ਦੀ ਵੀ ਸਹਾਇਤਾ ਕੀਤੀ ਗਈ।

**ਸ੍ਰੀ ਹਰਬੰਸ ਲਾਲ ਖੰਨਾ:** ** ** **

**ਸ੍ਰੀ ਸਪੀਕਰ:** ਇਹ ਪੁਆਇੰਟ ਆਫ ਆਰਡਰ ਨਹੀਂ ਬਣਦਾ।

**ਸ੍ਰੀ ਹੰਸ ਰਾਜ ਸ਼ਰਮਾ:** ਪਹਿਲਾਂ ਤੁਸੀਂ ਮੇਰੀ ਪੂਰੀ ਗੱਲ ਤਾਂ ਸੁਣ ਲਵੋ, ਫਿਰ ਤੁਸੀਂ ਸਵਾਲ ਕਰ ਲੈਣਾ।

**ਲੋਕ ਨਿਰਮਾਣ ਮੰਤਰੀ (ਸਰਦਾਰ ਰਣਧੀਰ ਸਿੰਘ ਚੀਮਾ):** * * * *

**ਸ੍ਰੀ ਸਪੀਕਰ:** ਇਹ ਵੀ ਸਵਾਲ ਹੈ ਅਤੇ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਹੰਸ ਰਾਜ ਸ਼ਰਮਾ:** ਪਹਿਲੇ ਮੈਨੂੰ ਸੁਣ ਲਵੋ ਅਤੇ ਬਾਅਦ ਵਿਚ ਤੁਸੀਂ ਪੁਆਇੰਟ ਆਫ ਇਨ-ਫਰਮੇਸ਼ਨ ਤੇ ਪੁੱਛ ਲੈਣਾ। ਹੁਣ ਇਹ ਵਜ਼ੀਰ ਹਨ ਅਤੇ ਇਹ ਆਪੋਜ਼ੀਸ਼ਨ ਵਿਚ ਨਹੀਂ ਹਨ। ਮੈਂ ਦੱਸ ਰਿਹਾ ਸੀ ਕਿ ਹੇਲ ਸਟਾਰਮ ਵਾਸਤੇ ਮੱਦਦ ਕੀਤੀ ਗਈ। ਤੁਹਾਨੂੰ ਪਤਾ ਹੈ ਕਿ ਗੁਰਦਾਸਪੁਰ ਅਤੇ ਅੰਮ੍ਰਿਤਸਰ ਵਿਚ ਕਿੰਨੇ ਫਲੱਡ ਆਏ। ਫਿਰ ਹੇਲ ਸਟਾਰਮ ਵੀ ਹੋਈ। ਉਸ ਵਾਸਤੇ ਵੀ ਮੱਦਦ ਕੀਤੀ ਗਈ। ਫਿਰ ਇਹ ਕਹਿੰਦੇ ਹਨ ਕਿ ਬੋਨਸ ਕਿੱਥੇ ਗਿਆ? (ਵਿਘਨ) ਬੋਨਸ ਹਿੰਦ ਸਰਕਾਰ ਤੋਂ ਮਿਲਿਆ ਅਤੇ ਉਹ ਸਾਡੀ ਸਟੇਟ ਦੇ ਰਿਜ਼ਰਵਜ਼ ਹਨ। ਉਹ ਸਾਡੀ ਸਟੇਟ ਦੀ ਜਾਇਦਾਦ ਹਨ। ਉਹ ਸਾਡੀ ਰਕਮ ਹੈ ਪਰ ਇਹ ਕਹਿੰਦੇ ਹਨ ਕਿ ਦਿੱਤਾ ਨਹੀਂ ਹੈ। ਮੈਂ ਸਰਦਾਰ ਬਲਵੰਤ ਸਿੰਘ, ਫਾਈਨੈਂਸ ਮਨਿਸਟਰ ਨੂੰ ਕਹਾਂਗਾ, ਉਹ ਇਸ ਵੇਲੇ ਇਥੇ ਨਹੀਂ ਹਨ, ਸ੍ਰੀ ਹਿੱਤ ਅਭਿਲਾਸ਼ੀ ਜੀ ਮੇਰੇ ਪੁਆਇੰਟ ਨੋਟ ਕਰੀ ਜਾਂਦੇ ਹਨ, ਮੈਂ ਦੱਸਣਾ ਚਾਹੁੰਦਾ ਹਾਂ ਕਿ 30 ਕਰੋੜ ਰੁਪਿਆ ਬੋਨਸ ਦੇ ਤੌਰ ਤੇ ਜ਼ਿਮੀਦਾਰਾਂ ਨੂੰ ਦਿੱਤਾ ਗਿਆ। (ਤਾੜੀਆਂ) ਪਰ ਇਹ ਕਹਿੰਦੇ ਹਨ ਕਿ ਇੱਕ ਪਾਈ ਵੀ ਨਹੀਂ ਦਿੱਤੀ। ਇਕ ਵਾਰੀ 19/- ਫਿਰ 13/- ਤੇ ਫਿਰ 7/- ਰੁਪਏ ਕੁਇੰਟਲ ਦੇ ਹਿਸਾਬ ਨਾਲ ਬੋਨਸ ਦਿੱਤਾ ਹੈ। ਇਹ ਆਪਣੇ ਜਵਾਬ ਵਿੱਚ ਦੱਸਣਗੇ ਕਿ ਕਿੰਨਾ ਬੋਨਸ ਦਿੱਤਾ ਹੈ। ਸਪੀਕਰ ਸਾਹਿਬ, ਕੱਲ ਦੀ ਟ੍ਰਿਬਿਊਨ ਪੜ੍ਹ ਕੇ ਦੇਖੋ ਉਸਦੇ ਵਿਚ ਬਰਨਾਲਾ ਜੀ ਨੇ ਕਿਹਾ ਹੈ ਕਿ ਵਾਹਿਗੁਰੂ ਨੇ ਕਣਕ ਇਤਨੀ ਪੈਦਾ ਕਰ ਦਿੱਤੀ ਹੈ ਕਿ ਗੁਦਾਮ ਭਰ ਗਏ ਹਨ। ਇਹ ਇਤਨੀ ਕਣਕ ਕਿਥੋਂ ਆ ਜਾਂਦੀ, ਜੇ ਅਸੀਂ ਪੈਦਾ ਨਾ ਕਰਦੇ। (ਵਿਘਨ)

**ਸਰਦਾਰ ਦਲਬੀਰ ਸਿੰਘ:** ** ** **

**Mr. Speaker:** I am sorry, this is no point of order.

---

**Expunged as ordered by the Chair.

**ਸ੍ਰੀ ਹੰਸ ਰਾਜ ਸ਼ਰਮਾ**: ਸਪੀਕਰ ਸਾਹਿਬ, ਬਰਨਾਲਾ ਜੀ ਨੇ ਜਿਹੜੇ ਸਾਡੇ ਸੈਂਟਰ ਦੇ ਐਗਰੀਕਲਚਰ ਮਨਿਸਟਰ ਬਣੇ ਹਨ, ਬਾਦਲ ਸਾਹਿਬ ਵੀ ਉਥੇ ਐਗਰੀਕਲਚਰ ਮਨਿਸਟਰ ਰਹੇ ਹਨ, ਇਨ੍ਹਾਂ ਨੂੰ ਵੀ ਪਤਾ ਹੋਣਾ ਹੈ, ਉਨ੍ਹਾਂ ਨੇ ਕਿਹਾ ਹੈ ਕਿ ਸਾਨੂੰ ਬੋਨਸ ਦੇਣ ਦੀ ਲੋੜ ਨਹੀਂ ਪੈਣੀ। ਕੱਲ ਦੇ ਟ੍ਰਿਬਿਊਨ ਵਿਚ ਉਨ੍ਹਾਂ ਦਾ ਤੁਸੀਂ ਬਿਆਨ ਪੜ੍ਹੋ। (ਵਿਘਨ)

**ਸਰਦਾਰ ਸਰੂਪ ਸਿੰਘ**: ਆਨ ਏ ਪੁਆਇੰਟ ਆਫ਼ ਇਨਫਰਮੇਸ਼ਨ, ਸਰ। ਮੈਂ ਇਨ੍ਹਾਂ ਤੋਂ ਇਕ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ। (ਵਿਘਨ)

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਸਪੀਚ ਖਤਮ ਹੋਣ ਤੇ ਇਹ ਪੁਆਇੰਟ ਆਫ਼ ਇਨਫਰਮੇਸ਼ਨ ਰੇਜ਼ ਕਰ ਸਕਦੇ ਹਨ। ਸਪੀਚ ਤੋਂ ਬਾਅਦ ਜੋ ਇਨਫਰਮੇਸ਼ਨ ਇਨ੍ਹਾਂ ਨੇ ਲੈਣੀ ਹੈ, ਲੈ ਲੈਣ, ਇਸ ਤਰ੍ਹਾਂ ਇੰਟਰਪਟ ਨਾ ਕਰਨ।

**Mr. Speaker**: Now I will not permit any hon. Member to interrupt Shri Hans Raj Sharma in his speech.

**ਸ੍ਰੀ ਹੰਸ ਰਾਜ ਸ਼ਰਮਾ**: ਤੋਂ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਬਰਨਾਲਾ ਜੀ ਨੇ ਕਿਹਾ ਹੈ ਕਿ ਸਾਨੂੰ ਬੋਨਸ ਦੇਣ ਦੀ ਲੋੜ ਨਹੀਂ ਪੈਣੀ। ਮੋਰਾਰ ਜੀ ਭਾਈ ਜੋ ਕਿ ਸਾਡੇ ਪ੍ਰਾਈਮ ਮਨਿਸਟਰ ਸਾਹਿਬ ਹਨ ਉਨ੍ਹਾਂ ਨੇ ਵੀ ਹੁਸ਼ਿਆਰਪੁਰ ਦੇ ਵਿਚ ਆ ਕੇ ਕਿਹਾ ਹੈ ਕਿ ਜਿਹੜੇ ਗੜ੍ਹੇ ਔਰ ਫਲੱਡਜ਼ ਹਨ ਉਹ ਕੁਦਰਤੀ ਆਫ਼ਤ ਹਨ, ਇਸ ਦੇ ਲਈ ਕੰਪੈਨਸੇਸ਼ਨ ਅਸੀਂ ਨਹੀਂ ਦੇ ਸਕਦੇ। ਜ਼ਰਾ ਦੇਖੋ ਤੁਹਾਨੂੰ ਵੀ ਬੜੀਆਂ ਮੁਸ਼ਕਲਾਂ ਨਜ਼ਰ ਆਉਣਗੀਆਂ। ਮੋਰਾਰ ਜੀ ਭਾਈ ਨੇ ਕਿਹਾ ਹੈ ਕਿ ਅਸੀਂ ਕੰਪੈਨਸੇਸ਼ਨ ਨਹੀਂ ਦੇ ਸਕਦੇ। ਲਉ ਮੇਰੇ ਮਿੱਤਰ ਵੀ ਆ ਗਏ ਹਨ। (ਇਸ ਵਕਤ ਵਿੱਤ ਮੰਤਰੀ, ਸਰਦਾਰ ਬਲਵੰਤ ਸਿੰਘ ਜੀ ਹਾਊਸ ਵਿਚ ਆ ਕੇ ਅਪਣੀ ਸੀਟ ਤੇ ਬੈਠ ਗਏ) ਸਪੀਕਰ ਸਾਹਿਬ, ਬਰਨਾਲਾ ਜੀ ਕਹਿੰਦੇ ਹਨ ਕਿ ਅਸੀਂ ਬੋਨਸ ਨਹੀਂ ਦੇ ਸਕਦੇ, ਸਾਡੇ ਕੋਲ ਫੂਡ ਦਾ ਸਟਾਕ ਬਹੁਤ ਜਮ੍ਹਾ ਹੈ। ਇਹ ਸਟਾਕ ਕਿਥੋਂ ਆ ਗਿਆ ? ਪੰਜਾਬ ਨੇ ਫੂਡ ਲਗਾਤਾਰ ਪੈਦਾ ਕੀਤੀ ਹੈ, ਪੰਜਾਬ ਨੇ ਲਗਾਤਾਰ ਪ੍ਰੋਕਿਉਰਮੈਂਟ ਕੀਤੀ ਹੈ ਅਤੇ ਪੰਜਾਬ ਸਾਰੇ ਹਿੰਦੁਸਤਾਨ ਵਿਚ ਨੰਬਰ 1 ਤੇ ਰਿਹਾ ਹੈ ਅਤੇ ਪੰਜਾਬ ਨੇ ਸੈਂਟਰਲ ਪੂਲ ਵਿਚ ਸਭ ਤੋਂ ਵੱਧ ਹਿੱਸਾ ਪਾਇਆ ਹੈ। ਤੁਸੀਂ ਆਪ ਅੰਦਾਜ਼ਾ ਲਗਾਓ ਕਿ ਇਸ ਵੇਲੇ ਇਤਨਾ ਸਟਾਕ ਫੂਡ ਗਰੇਨਜ਼ ਦਾ ਪਿਆ ਹੈ ਕਿ ਇਕ ਦਾਣਾ ਵੀ ਬਾਹਰਲੇ ਮੁਲਕ ਵਿਚੋਂ ਮੰਗਵਾਉਣ ਦੀ ਲੋੜ ਨਹੀਂ ਹੈ। ਬਰਨਾਲਾ ਜੀ ਨੇ ਖੁਦ ਇਹ ਗਲ ਕਹੀ ਹੈ ਕਿ ਸਾਡੇ ਕੋਲ ਅਨਾਜ ਦਾ ਬਹੁਤ ਸਟਾਕ ਪਿਆ ਹੈ ਅਤੇ ਬੋਨਸ ਦੇਣ ਦੀ ਲੋੜ ਨਹੀਂ ਪੈਣੀ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਜਾਏ ਇਸ ਗਲ ਦੇ ਕਿ ਬਾਦਲ ਸਾਹਿਬ ਸ਼ਾਬਾਸ਼ ਦਿੰਦੇ ਕਿ ਪੰਜਾਬ ਨੇ ਬੜੀ ਪੈਦਾਵਾਰ ਕੀਤੀ ਹੈ, ਬੜੀ ਕਣਕ ਪੈਦਾ ਕੀਤੀ ਹੈ, ਬੜੀ ਪ੍ਰੋਕਿਉਰਮੈਂਟ ਕੀਤੀ ਹੈ ਅਤੇ ਪੰਜਾਬ ਵਿਚ ਇਤਨਾ ਬੋਨਸ ਸੈਂਟਰ ਤੋਂ ਲੈ ਕੇ ਦਿੱਤਾ ਹੈ, ਇਸ ਗਲ ਦੀ ਸ਼ਾਬਾਸ਼ ਦੇਣ ਦੀ ਥਾਂ ਇਨ੍ਹਾਂ ਨੇ ਇਹ ਕਿਹਾ ਹੈ ਕਿ ਪੰਜਾਬ ਦਾ ਖੇਤੀਬਾੜੀ ਵਿਚ ਵੀ ਬੇੜਾ ਗਰਕ ਹੋਇਆ ਹੈ, ਇੰਡਸਟਰੀ ਵਿਚ ਵੀ ਪੰਜਾਬ ਦਾ ਬੇੜਾ ਗਰਕ ਹੋਇਆ ਹੈ। ਕੀ ਇਹੋ ਜਿਹੀਆਂ ਗਲਾਂ ਕਰਨ ਨਾਲ ਪੰਜਾਬ ਨੂੰ ਕੋਈ ਸ਼ੋਭਾ ਮਿਲਦੀ ਹੈ? ਸੀ. ਡੀ. ਦੇਸ਼ਮੁਖ ਦੀ ਕਹਾਵਤ ਇਨ੍ਹਾਂ ਨੇ ਕਹੀ ਹੈ। ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਇਸ ਦਾ ਹੀ ਆਸਰਾ ਲਿਆ ਗਿਆ ਹੈ। ਸ਼ਾਇਦ ਇਸ ਦੇ ਆਰਚੀਟੈਕਟ ਵੀ ਵਿੱਤ ਮੰਤਰੀ ਸਾਹਿਬ ਆਪ ਹੀ ਲਗਦੇ ਹਨ। ਇਸ ਦੇ ਵਿਚ ਕਿਹਾ ਹੈ–

There are three types of lives—life, damn life and static life.

ਇਸ ਨੂੰ ਹੁਣ ਜਿਧਰ ਮਰਜ਼ੀ ਘੁਮਾ ਲਓ।

**ਸਰਦਾਰ ਹਰਪਰੀਤ ਸਿੰਘ ਸੰਧੂ :** ** ** **

**Mr. Speaker :** This is no point of order. The hon. Member should learn how to raise a point of order.

**ਸ੍ਰੀ ਹੰਸ ਰਾਜ ਸ਼ਰਮਾ :** ਸਪੀਕਰ ਸਾਹਿਬ, ਜਿਸ ਤਰ੍ਹਾਂ ਪਿਛੇ ਜਿਹੇ ਇਕ ਸਕੂਲ ਲਾਇਆ ਸੀ ਮੈਂਬਰਾਂ ਨੂੰ ਦੱਸਣ ਵਾਸਤੇ। ਤੁਸੀਂ ਵੀ ਨਵੇਂ ਮੈਂਬਰਾਂ ਨੂੰ ਅਤੇ ਪੁਰਾਣੇ ਮੈਂਬਰਾਂ ਨੂੰ ਇਕੱਠਾ ਕਰ ਲਓ ਅਤੇ ਸਾਰਾ ਕੁਝ ਦੱਸੋ ਤਾਂ ਕਿ ਉਨ੍ਹਾਂ ਨੂੰ ਪਤਾ ਲਗ ਜਾਵੇ ਕਿ ਪੁਆਇੰਟ ਆਫ਼ ਆਰਡਰ ਕੀ ਹੁੰਦਾ ਹੈ, ਪੁਆਇੰਟ ਆਫ਼ ਇਨਫਰਮੇਸ਼ਨ ਕੀ ਹੁੰਦਾ ਹੈ ਅਤੇ ਐਡਜਰਨਮੈਂਟ ਮੋਸ਼ਨ ਕਿਸ ਤਰ੍ਹਾਂ ਦੇਈਦੀ ਹੈ। ਇਸਦਾ ਮੈਂਬਰਾਂ ਨੂੰ ਬੜਾ ਲਾਭ ਹੋਵੇਗਾ ਕਿਉਂਕਿ ਸਾਡੀ ਹਰ ਇਕ ਕਾਰਵਾਈ ਬਾਹਰ ਜਾਂਦੀ ਹੈ, ਇਸ ਕਰਕੇ ਇਸ ਹਾਊਸ ਦੀ ਇਜ਼ਤ ਨੂੰ ਕਾਇਮ ਰਖਣਾ ਚਾਹੀਦਾ ਹੈ।

ਫਿਰ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਹੈਵੀ ਇੰਡਸਟਰੀ ਲਾਵਾਂਗੇ, ਕਾਟੇਜ ਇੰਡਸਟਰੀ ਲਾਵਾਂਗੇ ਅਤੇ ਸਮਾਲ ਸਕੇਲ ਇੰਡਸਟਰੀ ਲਾਵਾਂਗੇ। ਮੇਰੇ ਦੋਸਤ ਟੰਡਨ ਸਾਹਿਬ ਨੂੰ ਪਤਾ ਹੈ ਕਿ ਸਮਾਲ ਸਕੇਲ ਇੰਡਸਟਰੀ ਪੰਜਾਬ ਵਿਚ ਬਹੁਤ ਹੈ ਔਰ ਅਗਰ ਹਿੰਦੁਸਤਾਨ ਵਿਚ ਕਿਸੇ ਇੰਡਸਟਰੀ ਨੂੰ ਮਾਰਿਆ ਗਿਆ ਹੈ ਤਾਂ ਉਹ ਛੋਟੀ ਇੰਡਸਟਰੀ ਨੂੰ ਮਾਰਿਆ ਗਿਆ ਹੈ। ਕੁਝ ਹੁਣ ਇਸ ਤਰ੍ਹਾਂ ਹੀ ਅਤੇ ਕੁਝ ਐਕਸਾਈਜ਼ ਡਿਊਟੀ ਲਗਾ ਕੇ ਇਸ ਛੋਟੀ ਇੰਡਸਟਰੀ ਨੂੰ ਮਾਰ ਦਿੱਤਾ ਗਿਆ ਹੈ। ਪੰਜਾਬ ਦੀ ਛੋਟੀ ਇੰਡਸਟਰੀ ਦਾ ਬੇੜਾ ਗ਼ਰਕ ਕਰ ਦਿੱਤਾ ਗਿਆ ਹੈ। ਇਹ ਪੰਜਾਬ ਦੀ ਛੋਟੀ ਇੰਡਸਟਰੀ ਦਾ ਬੇੜਾ ਗਰਕ ਕਰ ਰਹੇ ਹਨ, ਛੋਟੀ ਇੰਡਸਟਰੀ ਨੂੰ ਤਬਾਹ ਕਰ ਰਹੇ ਹਨ। ਸਾਰੀਆਂ ਅਖ਼ਬਾਰਾਂ ਵਿਚ ਪ੍ਰਤਾਪ, ਮਿਲਾਪ ਆਦਿ ਸਾਰੀਆਂ ਅਖ਼ਬਾਰਾਂ ਵਿਚ ਐਡੀਟੋਰੀਅਲ ਆਇਆ ਹੈ। ਇਨ੍ਹਾਂ ਨੇ ਕਿਹਾ ਹੈ ਕਿ ਛੋਟੀ ਇੰਡਸਟਰੀ, ਕਾਟੇਜ ਇੰਡਸਟਰੀ ਲਗਾਵਾਂਗੇ ਅਤੇ ਸਮਾਲ ਸਕੇਲ ਇੰਡਸਟਰੀਜ਼ ਵੀ ਲਗਾਵਾਂਗੇ। ਮੈਂ ਕਹਾਂਗਾ ਕਿ ਜੇ ਕਾਟੇਜ ਇੰਡਸਟਰੀ ਨੂੰ, ਸਮਾਲ ਸਕੇਲ ਇੰਡਸਟਰੀਜ਼ ਨੂੰ ਲਗਾਉਣਾ ਹੈ ਅਤੇ ਉਸ ਨੂੰ ਕਾਮਯਾਬ ਕਰਨਾ ਹੈ ਤਾਂ ਹੈਵੀ ਇੰਡਸਟਰੀਜ਼ ਵੀ ਲਗਾਓ। ਜਦੋਂ ਤਕ ਕੁਆਲਿਟੀ ਮਾਰਕਿੰਗ ਨਾ ਹੋਵੇ ਮਾਲ ਵਿਕਦਾ ਨਹੀਂ। ਇਹ ਖਾਦੀ ਬੋਰਡ ਦਾ ਤਜਰਬਾ ਹੀ ਦੇਖ ਲੈਣ। ਸਮਾਲ ਸਕੇਲ ਇੰਡਸਟਰੀ ਨਹੀਂ ਚਲ ਸਕਦੀ unless it becomes an ancillary unit to heavy industry ਜਦੋਂ ਤਕ ਹੈਵੀ ਇੰਡਸਟਰੀ ਨਹੀਂ ਬਣਦੀ, ਸਮਾਲ ਸਕੇਲ ਇੰਡਸਟਰੀ ਨਹੀਂ ਚਲ ਸਕਦੀ। ਹੈਵੀ ਇੰਡਸਟਰੀਜ਼ ਦੇ ਲੈਟਰ ਆਫ਼ ਇੰਟੈਂਟਸ ਸਾਨੂੰ ਮਿਲੇ ਸੀ, ਅਸੀਂ ਬਹੁਤ ਸਾਰੇ ਇਸਤੇਮਾਲ ਕੀਤੇ ਹਨ ਬਾਕੀ ਦੇ ਵੀ ਹੁਣ ਤੁਸੀਂ ਕਰੋ। ਕਾਟੇਜ ਇੰਡਸਟਰੀ ਉਹ ਰਖਣ ਜਿਸ ਦਾ ਮਾਲ ਬਾਹਰ ਵਿਕ ਜਾਵੇ ਅਤੇ ਇਸ ਵਲ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ। ਗਾਂਧੀ ਜੀ ਨੇ ਵੀ ਕਿਹਾ ਸੀ ਕਿ ਕਾਟੇਜ ਇੰਡਸਟਰੀ ਕਮਜ਼ੋਰ ਹੈ ਉਸ ਵਲ ਜ਼ਿਆਦਾ ਤੋਂ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇਥੇ ਹੈਵੀ ਇੰਡਸਟਰੀ ਵੀ ਚਾਹੀਦੀ ਹੈ, ਸਮਾਲ ਸਕੇਲ ਇੰਡਸਟਰੀ ਵੀ ਚਾਹੀਦੀ ਹੈ ਅਤੇ ਉਸ ਦੀ ਲੋੜ ਨੂੰ ਅਖੋਂ ਓਹਲੇ ਨਹੀਂ ਕਰ ਸਕਦੇ। ਇਕ ਸਾਈਡ ਕਦੇ ਡਿਵੈਲਪ ਨਹੀਂ ਹੋ ਸਕਦੀ। ਪੰਡਿਤ ਜਵਾਹਰ ਲਾਲ ਨਹਿਰੂ ਜੀ ਦਾ ਵੀ ਇਹੀ ਖਿਆਲ ਸੀ ਕਿ ਕਾਟੇਜ ਇੰਡਸਟਰੀ ਤਾਂ ਹੀ ਕਾਮਯਾਬ ਹੋ ਸਕਦੀ ਹੈ ਜੇ ਹੈਵੀ ਇੰਡਸਟਰੀ ਵੀ ਹੋਵੇ। ਟਪਿਆਲਾ ਸਾਹਿਬ ਨੇ ਵੀ ਇਹੀ ਗਲ ਇਥੇ ਕਹੀ ਸੀ। ਇਸ ਦੇ ਵਿਚ ਮਨਾਪਲੀ ਨਹੀਂ ਆਉਣੀ ਚਾਹੀਦੀ। ਸਾਰੀ ਜਨਤਾ ਪਾਰਟੀ ਦੇ ਅੰਦਰ, ਸਾਡੇ ਪੰਜਾਬ ਦੇ ਅੰਦਰ, ਰੂਲਿੰਗ ਪਾਰਟੀ ਦੇ ਅੰਦਰ ਇਹ ਵੀ ਸਵਾਲ ਹੈ ਕਿ ਇਸ ਦੇ ਲਈ ਮਨਾਪਲੀ ਹਾਊਸਿਜ਼ ਹਨ। ਇਹ ਵੀ ਸਵਾਲ ਉਠਿਆ ਹੈ ਕਿ ਸਾਰੇ ਕਾਰਖਾਨੇ ਉਨ੍ਹਾਂ ਦੇ ਲਵਾਈਏ ਜਾਂ ਆਮ ਬੰਦਿਆਂ ਦੇ ਲਵਾਏ ਜਾਣ। ਜਨਤਾ ਪਾਰਟੀ ਦੇ ਚੇਅਰਮੈਨ ਸਾਹਿਬ, ਚੰਦਰ ਸ਼ੇਖਰ ਦਾ ਇਸ ਬਾਰੇ ਬਿਆਨ ਹੈ। ਸਾਨੂੰ ਇਹ ਗਲ ਪਤਾ ਹੈ ਕਿ ਮਨਾਪਲੀ ਨੂੰ ਮਿਲ ਕੇ

**Expunged as ordered by the Chair.

ਮਜ਼ਬੂਤ ਕੀਤਾ ਜਾ ਰਿਹਾ ਹੈ, ਉਨ੍ਹਾਂ ਨੂੰ ਮਜ਼ਬੂਤ ਕਰਨ ਦੀਆਂ ਸਕੀਮਾਂ ਬਣਾਈਆਂ ਜਾ ਰਹੀਆਂ ਹਨ, ਉਨ੍ਹਾਂ ਨੂੰ ਤਗੜਾ ਕਰਨ ਦੀਆਂ ਸਕੀਮਾਂ ਬਣਾਈਆਂ ਜਾ ਰਹੀਆਂ ਹਨ। ਉਨ੍ਹਾਂ ਦਾ ਅੱਡਾ ਬਣਾਇਆ ਜਾ ਰਿਹਾ ਹੈ ਅਤੇ ਹਿੰਦੁਸਤਾਨ ਵਿਚ ਉਨ੍ਹਾਂ ਨੂੰ ਮਜ਼ਬੂਤ ਕੀਤਾ ਜਾ ਰਿਹਾ ਹੈ। ਇਹ ਇਨ੍ਹਾਂ ਦੀ ਪਾਰਟੀ ਦੇ ਪ੍ਰੈਜ਼ੀਡੈਂਟ ਨੇ ਕਿਹਾ ਹੈ। ਇਹ ਮਸਲੇ ਹਨ ਜਿਹੜੇ ਸਾਡੇ ਸਾਹਮਣੇ ਹਨ। ਸਾਡੀਆਂ ਕੁਝ ਗਲਤੀਆਂ ਦੇ ਨਾਲ ਤੁਸੀਂ ਕਾਮਯਾਬ ਹੋ ਗਏ ਹੋ (ਥੰਪਿੰਗ) (ਵਿਘਨ) ਫੈਮਿਲੀ ਪਲੈਨਿੰਗ ਜਾਂ ਹੋਰ ਇਸ ਤਰ੍ਹਾਂ ਦੀਆਂ ਗਲਤੀਆਂ ਨਾਲ ਜਾਂ ਤੁਸੀਂ ਹੋਰ ਜੋ ਮਰਜ਼ੀ ਕਹਿ ਲਓ। ਤੁਹਾਨੂੰ ਟਾਈਮ ਮਿਲ ਗਿਆ ਹੈ, ਪੰਜ ਸਾਲ ਦਾ ਬੜਾ ਟਾਈਮ ਹੁੰਦਾ ਹੈ। ਗਾਲ੍ਹਾਂ ਕਢਣ ਨਾਲ ਗਲ ਨਹੀਂ ਬਣਨੀ, ਕੋਈ ਪਾਜ਼ੇਟਿਵ ਪ੍ਰੋਗਰਾਮ ਇੰਡਸਟਰੀ ਦਾ ਇਨ੍ਹਾਂ ਨੂੰ ਲਿਆਉਣਾ ਪਵੇਗਾ।

ਹੁਣ ਮੈਂ ਉਨ੍ਹਾਂ ਦਾ ਧਿਆਨ ਇਸ ਗਲ ਵਲ ਦਿਵਾਵਾਂ ਕਿ ਇਸ ਦੇ ਅੰਦਰ ਸ਼ਕ ਵਾਲੀ ਕੋਈ ਗਲ ਨਹੀਂ ਕਿ ਐਗਰੀਕਲਚਰ ਦਾ ਸੁਧਾਰ ਕਿਸ ਢੰਗ ਨਾਲ ਹੋਣਾ ਹੈ, ਜ਼ਮੀਨਾਂ ਕਿਸ ਢੰਗ ਨਾਲ ਵੰਡਣੀਆਂ ਹਨ ਲੈਂਡ ਰਿਫਾਰਮ ਕਿਸ ਢੰਗ ਨਾਲ ਕਰਨਾ ਹੈ, ਇਹ ਸਾਰੀਆਂ ਨੈਸ਼ਨਲ ਪਾਰਟੀਆਂ ਨੇ ਕਰਨਾ ਮੰਨਿਆ ਹੋਇਆ ਹੈ। ਇਹ ਚੀਜ਼ ਕਿਸ ਢੰਗ ਨਾਲ ਕਰਨੀ ਹੈ ਇਸ ਮਸਲੇ ਤੇ ਸੋਚ ਵਿਚਾਰ ਕਰਨਾ ਪਵੇਗਾ। ਫਿਰ ਹਰੀਜਨਾਂ ਬਾਰੇ ਜੋ ਜੋ ਮੁਸ਼ਕਲਾਂ ਹਨ, ਬੈਕਵਰਡ ਕਲਾਸਿਜ਼ ਬਾਰੇ ਜੋ ਜੋ ਮੁਸ਼ਕਲਾਂ ਹਨ, ਉਨ੍ਹਾਂ ਨੂੰ ਕਿਸ ਢੰਗ ਨਾਲ ਦੂਰ ਕਰਨਾ ਹੈ। ਅੱਗੇ ਸਮਾਲ ਫਾਰਮਰਜ਼ ਅਤੇ ਮਾਰਜਿਨਲ ਫ਼ਾਰਮਰਜ਼ ਲਈ ਬਜਟ ਵਿਚ ਅਤੇ ਪਲੈਨ ਵਿਚ ਜੋ ਜੋ ਪ੍ਰੋਵੀਜ਼ਨਜ਼ ਕੀਤੇ ਗਏ ਹਨ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਠੀਕ ਢੰਗ ਨਾਲ ਕਰਨੀ ਇਨ੍ਹਾਂ ਸਭ ਗਲਾਂ ਤੇ ਵਿਚਾਰ ਕਰਨਾ ਪਵੇਗਾ। ਬੇਸਿਕ ਚੀਜ਼ ਜਿਹੜੀ ਮੈਂ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਜਿਹੜੀ ਪਾਲੇਸੀ ਅਡਾਪਟ ਕਰਨੀ ਹੈ ਉਹ ਬੜੀ ਤੇਜ਼ੀ ਨਾਲ ਇੰਪਲੀਮੈਂਟ ਕੀਤੀ ਜਾਵੇ। ਪਲਾਨਜ਼ ਵਿਚ ਡਿਵੈਲਪਮੈਂਟ ਦੇ ਕੰਮਾਂ ਦਾ ਪ੍ਰੋਵੀਜ਼ਨ ਹੈ ਉਸ ਦੀ ਇੰਪਲੀਮੈਂਟੇਸ਼ਨ ਜਲਦੀ ਤੋਂ ਜਲਦੀ ਹੋਣੀ ਚਾਹੀਦੀ ਹੈ। ਸਿਰਫ਼ ਸਲੋਗਨਜ਼ ਹੀ ਨਾ ਰਹਿ ਜਾਣ, ਨਾਅਰੇ ਬਾਜ਼ੀ ਹੀ ਨਾ ਰਹਿ ਜਾਏ। ਲੋਕਾਂ ਨੇ ਤਾਂ ਰਿਜ਼ਲਟ ਵੇਖਣੇ ਹਨ। ਜੋ ਜੰਤਾ ਪਾਰਟੀ ਨੇ ਹਿੰਦੁਸਤਾਨ ਵਿਚ ਵਾਇਦੇ ਕੀਤੇ ਹਨ, ਜੋ ਪੰਜਾਬ ਵਿਚ ਵਾਇਦੇ ਕੀਤੇ ਹਨ, ਲੋਕਾਂ ਨੇ ਇਹ ਵੇਖਣਾ ਹੈ ਕਿ ਉਹ ਕਿਸ ਹੱਦ ਤਕ ਪੂਰੇ ਹੁੰਦੇ ਹਨ। ਉਹ ਜਿਹੜੇ ਲੋਕ ਭਲਾਈ ਦੇ ਵਾਇਦੇ ਕੀਤੇ ਹਨ ਉਨ੍ਹਾਂ ਨੂੰ ਪੂਰਾ ਕਰਾਉਣ ਲਈ ਸਾਡੀ ਪਾਰਟੀ ਪੂਰਾ ਸਾਥ ਦੇਵੇਗੀ। ਅਸੀਂ ਕੰਸਟਰਕਟਿਵ ਸੁਝਾ ਦਿਆਂਗੇ ਤਾਂ ਕਿ ਲੋਕਾਂ ਨਾਲ ਜਿਹੜੇ ਵਾਇਦੇ ਕੀਤੇ ਹਨ ਉਹ ਪੂਰੇ ਹੋ ਸਕਣ। ਆਰਥਿਕ ਔਰ ਸਮਾਜਿਕ ਕਰਾਂਤੀ ਲਿਆਉਣ ਵਾਸਤੇ ਜੋ ਇਹ ਸਟੈਪ ਲੈਣਗੇ ਸਾਡੀ ਪਾਰਟੀ ਇਨ੍ਹਾਂ ਦਾ ਪੂਰਾ ਸਹਿਯੋਗ ਦੇਵੇਗੀ। ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਜਿੰਨਾ ਵੱਡਾ ਪਲਾਨ ਬਣਾਇਆ ਹਰੀਜਨਾਂ ਅਤੇ ਬੈਕਵਰਡ ਕਲਾਸਿਜ਼ ਦੇ ਲੋਕਾਂ ਦੀ ਹਾਲਤ ਸੁਧਾਰਨ ਤੇ ਖਰਚ ਕਰਨ ਲਈ, ਸਕੂਲਾਂ ਲਈ, ਐਗਰੀਕਲਚਰ ਲਈ, ਇੰਡਸਟਰੀ ਲਈ, ਉਹ ਬਜਟ ਦੀ ਕਿਤਾਬ ਇਨ੍ਹਾਂ ਦੇ ਕੋਲ ਹੈ, ਉਹ ਵੇਖ ਲੈਣ। ਅਸੀਂ ਕਿੰਨਾ ਵੱਡਾ ਪਲੈਨ ਬਣਾਇਆ ਬਗੈਰ ਟੈਕਸੇਸ਼ਨ ਤੋਂ ਅਤੇ ਇਮਾਨਦਾਰੀ ਨਾਲ ਕੋਸ਼ਿਸ਼ ਕੀਤੀ ਹੈ ਕਿ ਪੰਜਾਬ ਦੇ ਲੋਕਾਂ ਤੇ ਟੈਕਸਾਂ ਦਾ ਬਰਡਨ ਨਾ ਪਾਇਆ ਜਾਵੇ। ਜਿਸ ਹੱਦ ਤਕ ਹੋ ਸਕੇ ਪੰਜਾਬ ਦੇ ਲੋਕਾਂ ਨੂੰ ਟੈਕਸਾਂ ਤੋਂ ਬਚਾਇਆ ਜਾਵੇ। ਹੁਣ ਜੇ ਇਹ ਟੈਕਸ ਲਾਉਣਗੇ ਤਾਂ ਪਤਾ ਚਲ ਜਾਵੇਗਾ ਕਿ ਕਿਸ ਤੇ ਲਾਉਂਦੇ ਹਨ, ਵੱਡੇ ਬੰਦਿਆਂ ਤੇ ਲਾਉਂਦੇ ਹਨ ਜਾਂ ਛੋਟਿਆਂ ਤੇ। ਮੈਂ ਇਹ ਵੀ ਦਸ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਬਾਕੀ ਪ੍ਰਾਂਤਾਂ ਦੇ ਮੁਕਾਬਲੇ ਹੈਵੀਐਸਟ ਟੈਕਸੇਸ਼ਨ ਸੀ। ਮੁਬਾਰਕ ਹੋਵੇ ਜੇ ਇਹ ਬਗੈਰ ਟੈਕਸ ਤੋਂ ਕੰਮ ਕਰਨ। ਜੰਤਾ ਵੇਖੇਗੀ ਕਿ ਇਹ ਕਿੰਨਾਂ ਠੀਕ ਕੰਮ ਕਰਦੇ ਹਨ। ਅਗਰ ਬਗੈਰ ਟੈਕਸਾਂ ਤੋਂ ਕੰਮ ਕਰਨਾ ਚਾਹੁਣ ਤਾਂ ਉਹ ਵੀ ਹੋ ਸਕਦਾ ਹੈ। 257 ਕਰੋੜ ਦਾ ਪਲੈਨ ਹੈ ਅਗਰ ਇਹ ਚਾਹੁਣ ਤਾਂ ਟੈਕਸ ਨਾ ਲਗਾਉਣ ਅਤੇ ਪਲੈਨ 200 ਕਰੋੜ ਦਾ ਕਰ ਦੇਣ। ਅਸੀਂ 257 ਕਰੋੜ ਦਾ ਪਲੈਨ ਤਾਂ ਕੀਤਾ ਸੀ ਕਿਉਂਕਿ ਸਾਨੂੰ ਆਸ ਸੀ ਕਿ ਅਸੀਂ ਉਪਰੋਂ ਪੈਸਾ ਲਿਆਵਾਂਗੇ। ਅਗਰ ਰਿਜ਼ਰਵ ਬੈਂਕ ਤੋਂ ਪੈਸਾ ਲੈਣਾ ਹੋਵੇ ਤਾਂ ਵੀ ਸੈਂਟਰਲ ਗੌਰਮਿੰਟ ਦਾ ਇਸ਼ਾਰਾ ਚਾਹੀਦਾ ਹੈ। ਉਸ ਦੇ ਬਗੈਰ ਵਰਲਡ ਬੈਂਕ ਤੋਂ ਵੀ ਲੈ

[ਸ੍ਰੀ ਹੰਸ ਰਾਜ ਸ਼ਰਮਾ]

ਹੈ। ਇੰਟਰਨੈਸ਼ਨਲ ਮੋਨੇਟਰੀ ਫੰਡਜ਼ ਤੋਂ ਵੀ ਇਸ ਤਰ੍ਹਾਂ ਸਹਾਇਤਾ ਨਹੀਂ ਮਿਲਦੀ। ਮੈਂ ਇਹ ਕੰਸਟਰਕਟਿਵ ਸੁਝਾ ਦਿਤੇ ਹਨ ਔਰ ਬੜੇ ਖੁਸ਼ਗਵਾਰ ਮਾਹੌਲ ਵਿਚ ਦਿਤੇ ਹਨ। ਇਨ੍ਹਾਂ ਨੇ ਇਲੈਕਸ਼ਨਾਂ ਤੋਂ ਪਹਿਲਾਂ ਘੰਟੀ ਵਜਾ ਦਿੱਤੀ ਕਿ ਖਜ਼ਾਨਾ ਖ਼ਤਮ ਹੋ ਗਿਆ ਹੈ। ਇਸ ਚੀਜ਼ ਦਾ ਕਰੈਡਿਟ ਤਾਂ ਇਨ੍ਹਾਂ ਨੇ ਲੈ ਲਿਆ ਹੈ। ਮੇਰਾ ਵਿਚਾਰ ਹੈ ਕਿ ਜੋ ਮੈਂ ਸੁਝਾ ਦਿੱਤੇ ਹਨ ਸਰਦਾਰ ਬਲਵੰਤ ਸਿੰਘ ਬਤੌਰ ਵਿੱਤ ਮੰਤਰੀ ਉਨ੍ਹਾਂ ਵਲ ਪੂਰਾ ਧਿਆਨ ਦੇਣਗੇ ਅਤੇ ਲੋਕਾਂ ਦਾ ਮੁਫ਼ਾਦ ਅਤੇ ਪੰਜਾਬ ਦਾ ਮੁਫ਼ਾਦ ਹਮੇਸ਼ਾਂ ਅੱਗੇ ਰਖਣਗੇ ਅਤੇ ਬਾਕੀ ਸਭ ਕੁਝ ਪਿਛੇ ਰਖਣਗੇ। ਇੰਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਗਿਆਨੀ ਅਰਜਨ ਸਿੰਘ ਲਿੱਟ** (ਕਿਲ੍ਹਾ ਰਾਇਪੁਰ) : ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਲਈ ਖੜਾ ਹੋਇਆ ਹਾਂ।

(ਕਿਉਂ ਜੋ ਉਨ੍ਹਾਂ ਦਾ ਆਪਣਾ ਮਾਈਕ ਠੀਕ ਨਹੀਂ ਸੀ, ਇਸ ਲਈ ਸਪੀਕਰ ਸਾਹਿਬ ਨੇ ਉਨ੍ਹਾਂ ਨੂੰ ਆਗਿਆ ਦਿਤੀ ਕਿ ਉਹ ਨਾਲ ਵਾਲੀ ਸੀਟ ਤੋਂ ਬੋਲ ਲੈਣ)

ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣ ਲਈ ਖੜਾ ਹੋਇਆ ਹਾਂ। ਮੇਰੇ ਫ਼ਾਜ਼ਲ ਦੋਸਤ ਸ਼ਰਮਾ ਜੀ ਨੇ ਆਪਣੇ ਪੁਰਾਣੇ ਬਜਟ ਤੇ ਬਹੁਤ ਰੋਸ਼ਨੀ ਪਾਈ। ਪਿਛਲੇ ਪੰਜ ਸਾਲਾਂ ਵਿਚ ਇਹ ਆਪ ਜਿਹੜਾ ਕੁਝ ਕਰਦੇ ਰਹੇ ਹਨ ਉਹ ਤੁਹਾਡੇ ਸਾਹਮਣੇ ਹੈ। ਇਨ੍ਹਾਂ ਨੇ ਉਸੇ ਤਰ੍ਹਾਂ ਕੀਤਾ ਜਿਸ ਤਰ੍ਹਾਂ ਇਕ ਮਦਾਰੀ ਕਰਦਾ ਹੈ, ਜਿਸ ਦੇ ਆਪਣੇ ਪੱਲੇ ਤਾਂ ਕੁਝ ਨਹੀਂ ਹੁੰਦਾ ਅਤੇ ਝੁਰਲੂ ਨਾਲ ਰੁਪਏ ਬਣਾਉਂਦਾ ਹੈ ਅਤੇ ਤਮਾਸ਼ਾ ਕਰਦਾ ਰਹਿੰਦਾ ਹੈ। ਖੈਰ ਉਨ੍ਹਾਂ ਦੀਆਂ ਜਿਹੜੀਆਂ ਕਰਤੂਤਾਂ ਹਨ ਉਸ ਦੇ ਵਿਚ ਮੈਂ ਜ਼ਿਆਦਾ ਨਹੀਂ ਜਾਂਦਾ। ਇਨ੍ਹਾਂ ਨੇ ਤਾਂ ਸ਼ੀਰੀ ਫਰਿਆਦ ਅਤੇ ਸੋਹਣੀ ਮਹੀਂਵਾਲ ਦੇ ਕਿੱਸੇ ਸ਼ੁਰੂ ਕਰ ਦਿਤੇ ਸਨ। ਜਿਹੜੇ ਰਾਜਿਆਂ ਮਹਾਰਾਜਿਆਂ ਨੂੰ ਅਸੀਂ ਖਤਮ ਕਰਨ ਦੀ ਕੋਸ਼ਿਸ਼ ਕੀਤੀ ਸੀ ਇਨ੍ਹਾਂ ਨੇ ਉਨ੍ਹਾਂ ਵਰਗੇ ਹੋਰ ਅਗੇ ਲੈ ਆਂਦੇ ਔਰ ਆਪਣੇ ਉਨ੍ਹਾਂ ਕਾਰਨਾਮਿਆਂ ਦੀ ਸਜ਼ਾ ਭੁਗਤ ਰਹੇ ਹਨ ਔਰ ਇਸ ਕਰਕੇ ਅੱਜ ਇਹ ਉਨ੍ਹਾਂ ਬੈਂਚਾਂ ਤੇ ਬੈਠੇ ਹਨ। ਜਨਤਾ ਨੇ ਉਨ੍ਹਾਂ ਦੇ ਕਾਰਨਾਮਿਆਂ ਦੀ ਸਜ਼ਾ ਉਨ੍ਹਾਂ ਨੂੰ ਦੇ ਦਿਤੀ ਹੈ। ਜਿਹੜੇ ਬਾਕੀ ਰਹਿ ਗਏ ਹਨ ਉਹ ਅੱਗੇ ਨੂੰ ਨਹੀਂ ਆਉਣਗੇ। ਜਨਤਾ ਵਿਚ ਸ਼ਕਤੀ ਹੈ ਅਤੇ ਉਹ ਭੈੜੇ ਆਦਮੀ ਨੂੰ ਸਜ਼ਾ ਦੇਣ ਲਈ ਤੱਤਪਰ ਰਹਿੰਦੀ ਹੈ।

ਹੁਣ ਸੱਭ ਤੋਂ ਪਹਿਲਾਂ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਕ ਕਿਸਾਨ ਰਿਲੀਫ ਫੰਡ ਖੋਲ੍ਹਣ ਅਤੇ ਇਸ ਵਿਚ ਕਮ-ਅਜ਼-ਕਮ 5 ਕਰੋੜ ਰੁਪਇਆ ਰਖਿਆ ਜਾਵੇ, ਕਿਉਂਕਿ ਜਦੋਂ ਕੋਈ ਕੁਦਰਤੀ ਆਫਤ ਆ ਜਾਂਦੀ ਹੈ ਜਿਸ ਤਰ੍ਹਾਂ ਹੜ੍ਹ ਹਨ ਜਾਂ ਗੜ੍ਹੇ ਹਨ ਜਾਂ ਕੋਈ ਹੋਰ ਮੁਸੀਬਤਾਂ ਹਨ ਅਗਰ ਐਸਾ ਹੋਵੇ ਤਾਂ ਉਨ੍ਹਾਂ ਦੀ ਮਦਦ ਫ਼ੌਰੀ ਤੌਰ ਤੇ ਕੀਤੀ ਜਾ ਸਕੇ। ਕਿਸਾਨ ਦਾ ਨੁਕਸਾਨ ਬਹੁਤ ਹੁੰਦਾ ਹੈ। ਵੈਸੇ ਦੋ ਦੋ ਹਜ਼ਾਰ ਦੇ ਕੇ ਜਾਂ ਕਣਕ ਦੀ ਫਸਲ ਦਾ 300 ਰੁਪਏ ਫੀ ਏਕੜ ਮੁਆਵਜ਼ਾ ਦੇ ਕੇ ਕਿਸਾਨ ਦਾ ਕੁਝ ਨਹੀਂ ਬਣਦਾ। ਉਸ ਦੀ ਮਿਹਨਤ ਵੀ ਪੱਲੇ ਨਹੀਂ ਪੈਂਦੀ ਸ਼ਰਮਾ ਜੀ ਨੇ ਬੜਾ ਕਿਹਾ ਹੈ ਕਿ ਉਨ੍ਹਾਂ ਦੀ ਸਰਕਾਰ ਨੇ ਕਿਸਾਨਾਂ ਦਾ ਬਹੁਤ ਕੁਝ ਕੀਤਾ ਹੈ। ਮੈਂ ਇਸ ਨਾਲ ਸਹਿਮਤ ਨਹੀਂ। ਮੈਂ ਕਹਿਦਾ ਹਾਂ ਕਿ ਕਿਸਾਨਾਂ ਨੇ ਮਿਹਨਤ ਕਰਕੇ ਇਸ ਸਰਕਾਰ ਨੂੰ ਠੂਠੇ ਲੈ ਕੇ ਬਾਹਰੋਂ ਮੰਗਣ ਤੋਂ ਰੋਕਿਆ ਹੈ। ਇਨ੍ਹਾਂ ਦੀ ਕਾਰਗੁਜ਼ਾਰੀ ਦੀ ਮੈਂ ਅਰਜ਼ ਕਰਾਂ ਕਿ ਪਹਿਲੇ ਸਾਲ ਉਦੋਂ 5 ਰੁਪਏ ਵਧਾਏ ਜਦੋਂ ਸਾਰਾ ਸਮਾਂ ਲੰਘ ਗਿਆ ਅਤੇ ਜਿਨਸ ਆੜ੍ਹਤੀਆਂ ਕੋਲ ਪਹੁੰਚ ਗਈ ਸੀ ਅਤੇ ਕਿਸਾਨਾਂ ਨੂੰ ਹਜ਼ਾਰ ਦੀ ਥਾਂ 800 ਦਿੱਤੇ ਅਤੇ ਸਰਕਾਰ ਦਾ ਖਜ਼ਾਨਾ ਆਪ ਲੁੱਟਿਆ। (ਵਿਘਨ) ਇਸ ਤੋਂ ਅੱਗੇ ਬੜੇ ਦਾਅਵੇ ਕੀਤੇ ਗਏ ਕਿ ਉਨ੍ਹਾਂ ਨੇ ਬੋਨਸ ਦਿਤਾ। ਪਹਿਲੇ ਸਾਲ 5 ਰੁਪਏ ਅਤੇ ਦੂਸਰੇ ਸਾਲ 10 ਰੁਪਏ ਦਿਤੇ ਔਰ ਖਾਦ ਦੇ ਵਿਚੋਂ ਛੋਟ ਦਿਤੀ। ਜਿਹੜੀ ਖਾਦ ਦਿਤੀ ਉਹ ਦਸ

ਸਾਲਾਂ ਦੀ ਪੁਰਾਣੀ ਪਈ ਹੋਈ ਸੀ ਅਤੇ ਉਸ ਦੇ ਵਿੱਚ ਰੋੜ, ਇੱਟਾਂ ਔਰ ਮਿੱਟੀ ਭਰੀ ਪਈ ਸੀ ਜਿਹੜੀ ਕਿ ਸਾਰੀ ਜ਼ਾਇਆ ਗਈ ਅਤੇ ਜਿਸ ਨੇ ਸੁਆਹ ਜਿੰਨਾਂ ਕੰਮ ਵੀ ਨਹੀਂ ਕੀਤਾ। ਤੀਸਰੀ ਵਾਰ ਚੀਫ ਮਨਿਸਟਰ ਸਾਹਿਬ ਨੇ ਬਿਆਨ ਦਿੱਤਾ ਕਿ ਅਸੀਂ ਕਾਰਖਾਨੇ ਲਗਾਵਾਂਗੇ, ਜਿਨ੍ਹਾਂ ਵਿੱਚ ਖੇਤੀ ਬਾੜੀ ਦੇ ਸੰਦ, ਟਰੈਕਟਰ ਅਤੇ ਹੋਰ ਚੀਜ਼ਾਂ ਤਿਆਰ ਹੋਣਗੀਆਂ। ਮੈਨੂੰ ਪਤਾ ਨਹੀਂ ਉਹ ਕਿਥੇ ਖੋਲ੍ਹੇ ਹਨ । ਇਹ ਸਾਰੇ ਫੋਕੇ ਵਾਇਦੇ ਲੋਕਾਂ ਨਾਲ ਕਰਦੇ ਰਹੇ ਅਤੇ ਰੁਪਏ ਇਕੱਠੇ ਕਰਕੇ ਮਟੌਰ ਸੈਸ਼ਨ ਤੇ ਖਰਚ ਕਰਦੇ ਰਹੇ ਅਤੇ ਫਿਰ ਮਾਰਕਿਟ ਕਮੇਟੀਆਂ ਦੇ ਪੈਸਿਆਂ ਤੇ ਐਸ਼ ਇਸ਼ਰਤ ਕਰਦੇ ਰਹੇ । ਤੁਹਾਡੇ ਸਾਹਮਣੇ ਮੁਰਗੀਆਂ ਪਾਲਣ ਵਾਲੇ ਰੋਂਦੇ ਫਿਰਦੇ ਹਨ । ਉਨ੍ਹਾਂ ਕੋਲੋਂ ਪੈਸੇ ਲੈ ਲਏ, ਰਸੀਦਾਂ ਦਿਤੀਆਂ ਕਾਂਗਰਸ ਫੰਡ ਇਕੱਠਾ ਕੀਤਾ ਅਤੇ ਉਨ੍ਹਾਂ ਨੂੰ ਝਾਂਸਾ ਦਿਤਾ ਕਿ ਤੁਹਾਨੂੰ ਰਾਈਸ ਬਰੈਨ ਦਿਆਂਗੇ। ਪਹਿਲਾਂ ਉਨ੍ਹਾਂ ਨੂੰ ਆਂਡਾ ਠੀਕ ਭਾਅ ਤੇ ਪੈਂਦਾ ਸੀ। ਇਨ੍ਹਾਂ ਨੇ ਰਾਈਸ ਬਰੈਨ ਦਿਤਾ ਨਹੀਂ ਅਤੇ ਉਨ੍ਹਾਂ ਨੂੰ ਉਹ ਸਾਰਾ ਮਾਰਕਿਟ ਵਿਚੋਂ ਲੈਣਾ ਪਿਆ ਜਿਸ ਕਰਕੇ ਆਂਡਾ ਮਹਿੰਗਾ ਪਿਆ ਕਿਉਂਕਿ ਪ੍ਰਾਈਵੇਟ ਅਦਾਰਿਆਂ ਦੇ ਰਾਈਸ ਬਰੈਨ ਦੇ ਰੇਟ ਵੱਧ ਹਨ । ਸਪੀਕਰ ਸਾਹਿਬ, ਇਨ੍ਹਾਂ ਦੇ ਕਰਮਚਾਰੀਆਂ ਦੀ ਇਨਕੁਆਇਰੀ ਕਰਾਈ ਜਾਵੇ ਜਿਨ੍ਹਾਂ ਨੇ ਖੁਰਾਕ ਅਤੇ ਇਸ ਸਕੀਮ ਨੂੰ ਬਣਾਉਣ ਵਿੱਚ ਸਾਰੇ ਪੈਸੇ ਖਾਧੇ ਹਨ। ਇਸ ਸਬੰਧ ਵਿੱਚ ਕਈ ਮੈਂਬਰਾਂ ਨੇ ਲਿਖ ਕੇ ਵੀ ਭੇਜਿਆ ਹੈ।

ਸਪੀਕਰ ਸਾਹਿਬ , ਜ਼ਮੀਨ ਸੁਧਾਰ ਬਾਰੇ ਕਾਫੀ ਗੱਲਾਂ ਕੀਤੀਆਂ ਹਨ। ਇਨ੍ਹਾਂ ਨੇ ਆਪਣੇ ਰਾਜ ਵਿੱਚ ਇਕ ਮਰਲਾ ਜ਼ਮੀਨ ਦਾ ਵੀ ਸੁਧਾਰ ਨਹੀਂ ਕੀਤਾ। ਕਿਸੇ ਜ਼ਿਲੇ ਵਿੱਚ ਇਨ੍ਹਾਂ ਨੇ ਦੋ ਏਕੜ ਜ਼ਮੀਨ ਦਾ ਵੀ ਸੁਧਾਰ ਨਹੀਂ ਕੀਤਾ । ਇਕ ਮਰਲਾ ਜ਼ਮੀਨ ਦਾ ਵੀ ਇਨ੍ਹਾਂ ਨੇ ਕੱਲਰ ਨਹੀਂ ਮਾਰਿਆ। ਕਾਗਜ਼ਾ ਵਿੱਚ ਦੱਸ ਦਿਤਾ ਕਿ ਇਹ ਕੀਤਾ ਹੈ, ਉਹ ਕੀਤਾ ਹੈ । ਇਨ੍ਹਾਂ ਨੇ ਵਿੱਚ ਮਿਲਕੇ ਪੈਸੇ ਖਾਧੇ ਹਨ ਅਤੇ ਝੂਠੀਆਂ ਰਸੀਦਾਂ ਤੇ ਰਿਪੋਰਟਾਂ ਗੌਰਮਿੰਟ ਨੂੰ ਪੇਸ਼ ਕੀਤੀਆਂ ਹਨ ।

ਇਥੇ ਮੇਰੇ ਸਾਥੀਆਂ ਨੇ ਦੱਸਿਆ ਹੈ ਕਿ ਇਕ ਇੱਕ ਵਾਰੀ ਦੀ ਰਿਸੈਪਸ਼ਨ ਤੇ 50,60 ਲੱਖ ਰੁਪਿਆ ਇਹ ਖਰਚ ਕਰਦੇ ਰਹੇ ਹਨ। ਜਿਸ ਲੜਕੇ ਦੀ ਕੋਈ ਪੋਜ਼ੀਸ਼ਨ ਨਹੀਂ ਸੀ, ਕੋਈ ਸਟੇਟਸ ਨਹੀਂ ਸੀ ਉਸਦੀ ਰਿਸੈਪਸ਼ਨ ਵਿੱਚ ਬਹੁਤ ਖਰਚ ਕਰਦੇ ਰਹੇ ਹਨ। ਇਹ ਇਸ ਲਈ ਕਰਦੇ ਰਹੇ ਹਨ ਤਾਂ ਕਿ ਇਨ੍ਹਾਂ ਦਾ ਰਾਜ ਭਾਗ ਕਾਇਮ ਰਹੇ। ਕਿਉਂਕਿ ਉਹ ਹਿੰਦੁਸਤਾਨ ਦੀ ਸਾਬਕਾ ਪ੍ਰਧਾਨ ਮੰਤਰੀ, ਸ਼੍ਰੀਮਤੀ ਇੰਦਰਾ ਗਾਂਧੀ ਦਾ ਪੁੱਤਰ ਸੀ, ਇਸ ਲਈ ਉਸ ਦੀ ਜੀ ਹਜ਼ੂਰੀ ਕਰਦੇ ਰਹੇ ਤਾਂ ਕਿ ਉਹ ਮਿਹਰਬਾਨ ਰਹੇ। ਮਾਂ ਨੂੰ ਪੁੱਤਰ ਤਾਂ ਬਹੁੱਤ ਪਿਆਰਾ ਹੁੰਦਾ ਹੈ। ਇਨ੍ਹਾਂ ਨੇ ਕਿਹਾ ਕਿ ਪੁੱਤਰ ਨੂੰ ਖੁਸ਼ ਰਖੀਏ ਤਾਂ ਸਾਡੀ ਗੱਦੀ ਕਾਇਮ ਰਹੇਗੀ। ਭਾਵੇਂ ਉਹ ਪਟਿਆਣੇ ਗਿਆ, ਲੁਧਿਆਣਾ ਗਿਆ ਜਾਂ ਬਠਿੰਡੇ ਗਿਆ, ਉਸਦੀ ਰਿਸੈਪਸ਼ਨ ਤੇ ਲੱਖਾਂ, ਕਰੋੜਾਂ ਰੁਪਏ ਇਨ੍ਹਾਂ ਨੇ ਖਰਚ ਕੀਤੇ ਤਾਂ ਕਿ ਉਹ ਖੁਸ਼ ਰਹੇ। ਇਸ ਦੀ ਇਨਕੁਆਇਰੀ ਕਰਾਈ ਜਾਵੇ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਕਲ ਗੁਰਦਾਸਪੁਰ ਵਿੱਚ ਜ਼ਮੀਨ ਜਿਹੜੀ ਅਕੁਆਇਰ ਕੀਤੀ ਹੈ, ਉਥੇ ਜੰਗਲਾਤ ਚੰਗੀ ਤਰ੍ਹਾਂ ਲਗਣੇ ਚਾਹੀਦੇ ਹਨ। ਬਾਰਸ਼ਾਂ ਲਿਆਉਣ ਵਿੱਚ ਜੰਗਲਾਤ ਦਾ ਬਹੁਤ ਫਾਇਦਾ ਹੁੰਦਾ ਹੈ । ਜੰਗਲਾਤ ਦੇ ਮਹਿਕਮੇ ਨੂੰ ਦਰਖਤ ਸਹੀ ਮਾਹਨਿਆਂ ਵਿੱਚ ਲਾਉਣੇ ਚਾਹੀਦੇ ਹਨ। ਪਹਿਲੀ ਸਰਕਾਰ ਦੇ ਵੇਲੇ ਕੀ ਹੋਇਆ ? ਲੱਖਾਂ ਦਰਖਤ ਲਗਾ ਦਿੱਤੇ ਪਰ ਉਹ ਸਾਰੇ ਸੁੱਕ ਗਏ । ਇਸ ਸਕੀਮ ਅਧੀਨ ਲੱਖਾਂ ਰੁਪਏ ਦਾ ਘਪਲਾ ਕਰਮਚਾਰੀਆਂ ਨੇ ਕੀਤਾ। ਮਾਸਟਰ ਗੁਰਬੰਤਾ ਸਿੰਘ ਵੀ ਉਸ ਪੈਸੇ ਤੇ ਐਸ਼ ਕਰਦੇ ਰਹੇ।

[ਗਿਆਨੀ ਅਰਜਨ ਸਿੰਘ ਲਿੱਟ]

ਸਪੀਕਰ ਸਾਹਿਬ, ਕਿਸਾਨਾਂ ਨੂੰ ਸਭ ਤੋਂ ਜ਼ਿਆਦਾ ਔਕੜ ਪਾਣੀ ਦੀ ਹੈ। ਖੂਹ ਦਾ ਅਤੇ ਨਹਿਰਾ ਦਾ ਪਾਣੀ ਬੜਾ ਔਖਾ ਮਿਲਦਾ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਰੀਆਂ ਖਾਲਾਂ ਪੱਕੀਆਂ ਹੋਣੀਆਂ ਚਾਹੀਦੀਆਂ ਹਨ। ਉਨ੍ਹਾਂ ਖਾਲਾਂ ਨੂੰ ਬਣਾਉਣ ਵਿਚ ਕਿਸਾਨਾਂ ਨੂੰ ਸਬਸਿਡੀ ਦੇਣੀ ਚਾਹੀਦੀ ਹੈ। ਇਹ ਨਹੀਂ ਹੋਣਾ ਚਾਹੀਦਾ ਕਿ ਜ਼ਿਮੀਦਾਰ ਹੀ ਸਾਰਾ ਖਰਚ ਕਰੇ। ਉਸ ਨੂੰ ਇਸ ਦਾ 1/4 ਹਿਸਾ ਸਬਸਿਡੀ ਮਿਲਣੀ ਚਾਹੀਦੀ ਹੈ। ਮਹਿਕਮੇ ਨੂੰ ਇਹ ਇਨਸਟਰਕਸ਼ਨਜ਼ ਹੋਣ ਕਿ ਉਹ ਇਹ ਕੰਮ ਪਿੰਡ ਦੀ ਪੰਚਾਇਤ ਦੀ ਸੁਪਰਵਿਜ਼ਨ ਵਿਚ ਕਰਵਾਏ। ਮਹਿਕਮੇਂ ਵਾਲੇ ਪਿਛੇ ਕੀ ਕਰਦੇ ਰਹੇ ਹਨ। 1/8 ਦੇ ਹਿਸਾਬ ਨਾਲ ਸੀਮਿੰਟ ਪਾਉਂਦੇ ਰਹੇ ਹਨ ਅਤੇ ਘੱਟੀਆ ਦਰਜੇ ਦੀਆਂ ਇੱਟਾਂ ਲਾਉਂਦੇ ਰਹੇ ਹਨ। ਇਸ ਦੇ ਨਾਲ ਕੀ ਹੁੰਦਾ ਸੀ ਕਿ ਇਹ ਖਾਲਾਂ ਬਣਨ ਤੋਂ ਪਹਿਲਾਂ ਹੀ ਟੁੱਟ ਜਾਂਦੀਆਂ ਸਨ। ਨਾਂ ਤਾਂ ਖਾਲਾਂ ਠੀਕ ਬਣੀਆਂ ਹੋਈਆਂ ਹਨ, ਨਾਂ ਸੜਕਾਂ ਠੀਕ ਬਣੀਆਂ ਹਨ ਅਤੇ ਨਾਂ ਹੀ ਬਿਲਡਿੰਗਾਂ ਠੀਕ ਤਰੀਕੇ ਨਾਲ ਬਣੀਆਂ ਹਨ। ਇਨ੍ਹਾਂ ਨੇ ਬਹੁਤ ਘੱਟ ਸੀਮਿੰਟ ਉਨ੍ਹਾਂ ਬਿਲਡਿੰਗਾਂ ਨੂੰ ਬਣਾਉਣ ਲਈ ਲਾਇਆ ਹੈ। ਪਿਛਲੀ ਸਰਕਾਰ ਨੇ ਇਨ੍ਹਾਂ ਕਰਮਚਾਰੀਆਂ ਨਾਲ ਰਲ ਕੇ ਬਲੈਕ ਵਿੱਚ ਇਹ ਸੀਮਿੰਟ ਵੇਚਿਆ ਅਤੇ ਇਸ ਤਰ੍ਹਾਂ ਨੈਸ਼ਨਲ ਇਕਨੌਮੀ ਦਾ ਬਹੁੱਤ ਨੁਕਸਾਨ ਕੀਤਾ ਹੈ।

ਸਪੀਕਰ ਸਾਹਿਬ, ਛੋਟੇ ਕਿਸਾਨਾਂ ਦੀਆਂ ਮੋਟਰਾਂ ਜਿਹੜੀਆਂ ਲੱਗੀਆਂ ਹੁੰਦੀਆਂ ਹਨ ਉਹ ਪੰਜ ਹਾਰਸ ਪਾਵਰ ਦੀਆਂ ਹੁੰਦੀਆਂ ਹਨ। ਮੈਂ ਕਹਾਂਗਾ ਕਿ ਉਥੇ ਤਾਂ ਤਿੰਨ ਹਾਰਸ ਪਾਵਰ ਦੀ ਮੋਟਰ ਵੀ ਕੰਮ ਕਰ ਸਕਦੀ ਹੈ। ਦੋ ਹਾਰਸ ਪਾਵਰ ਦਾ ਉਸ ਗਰੀਬ ਨੂੰ ਪਾਣੀ ਮਿਲਦਾ ਹੀ ਨਹੀਂ। ਜੇ ਮਿਲਦਾ ਹੈ ਤਾਂ ਜ਼ਾਇਆ ਹੁੰਦਾ ਹੈ। ਮੈਂ ਤਾਂ ਇਹ ਬੇਨਤੀ ਕਰਾਂਗਾ ਕਿ ਇਨ੍ਹਾਂ ਖਾਲਾਂ ਨੂੰ ਪੱਕਾ ਕੀਤਾ ਜਾਵੇ। ਅੰਡਰ-ਗਰਾਊਂਡ ਛੋਟੀਆਂ ਪਾਈਪਾਂ ਵਿਛਾਈਆਂ ਜਾਣ। ਇਸ ਤਰੀਕੇ ਨਾਲ ਕਿਸਾਨ ਦਾ ਤਾਂ ਪੈਸਾ ਬੱਚੇਗਾ ਪਰ ਇਸ ਦੇ ਨਾਲ ਸਰਕਾਰ ਦੀ ਬਿਜਲੀ ਵੀ ਬਚੇਗੀ ਅਤੇ ਕਿਸਾਨ ਨੂੰ ਪਾਣੀ ਵੀ ਪੂਰਾ ਪਹੁੰਚੇਗਾ। ਅੱਜ ਕੀ ਹਾਲਤ ਹੈ? ਜਿਸ ਦਿਨ ਦੀ ਇਹ ਸਰਕਾਰ ਬਣੀ ਹੈ, ਅਸੀਂ ਜਿਸ ਵੀ ਇਲਾਕੇ ਵਿੱਚ ਜਾਂਦੇ ਹਾਂ ਉਥ ਹਾਹਾਕਾਰ ਮੱਚੀ ਹੋਈ ਹੈ। ਲੋਕਾਂ ਨੇ ਬੈਂਕਾਂ ਤੋਂ ਕਰਜ਼ੇ ਲੈ ਲਏ ਹਨ। ਕਰਜ਼ੇ ਦੀਆਂ ਕਿਸ਼ਤਾਂ ਵੀ ਡੀਊ ਹੋ ਗਈਆਂ ਹਨ ਅਤੇ ਉਨ੍ਹਾਂ ਤੇ ਸੂਦ ਵੀ ਪੈ ਰਿਹਾ ਹੈ। ਪਰ ਅਫ਼ਸੋਸ ਹੈ ਕਿ ਉਨ੍ਹਾਂ ਗਰੀਬਾਂ ਕਿਸਾਨਾਂ ਨੂੰ ਮੋਟਰਾਂ ਦਾ ਕੁਨੈਕਸ਼ਨ ਨਹੀਂ ਮਿਲਦਾ। ਇਨ੍ਹਾਂ ਦੀ ਸਰਕਾਰ ਨੇ 1000, 1000 ਰੁਪਿਆ ਗਰੀਬ ਕਿਸਾਨਾਂ ਤੋਂ ਵਸੂਲ ਕੀਤਾ। ਮੈਂ ਆਪ ਦੇ ਰਾਹੀਂ, ਸਪੀਕਰ ਸਾਹਿਬ, ਸਰਕਾਰ ਨੂੰ ਅਰਜ਼ ਕਰਾਂਗਾ ਕਿ ਇਕ ਸਪੈਸ਼ਲ ਬੋਰਡ ਬਣਾ ਕੇ ਇਸ ਦੀ ਇਨਕੁਆਇਰੀ ਕੀਤੀ ਜਾਵੇ। ਇਸ ਮਹਿਕਮੇ ਨੇ ਗਰੀਬ ਕਿਸਾਨ ਨੂੰ ਬਹੁਤ ਲੁੱਟਿਆ ਹੈ। ਜਿਤਨਾ ਪੈਸਾ ਵੀ ਉਨ੍ਹਾਂ ਗਰੀਬਾਂ ਤੋਂ ਲਿਆ ਗਿਆ ਹੈ। ਉਹ ਵਾਪਸ ਦਿਓ ਅਤੇ ਉਨ੍ਹਾਂ ਨੂੰ ਮੋਟਰਾਂ ਦੇ ਕੁਨੈਕਸ਼ਨ ਵੀ ਛੇਤੀ ਤੋਂ ਛੇਤੀ ਦੇਣ ਦੀ ਕਿਰਪਾਲਤਾ ਕੀਤੀ ਜਾਵੇ।

ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਸਾਡੀ ਸਰਕਾਰ ਨੇ ਸਭ ਤੋਂ ਵੱਡਾ ਕਦਮ ਵੱਢੀ ਨੂੰ ਰੋਕਣ ਲਈ ਚੁਕਿਆ ਹੈ। ਉਹ ਅਫ਼ਸਰ ਜਿਨ੍ਹਾਂ ਨੇ ਲੱਖਾਂ ਕਰੋੜਾਂ ਰੁਪਏ ਖਾਧੇ ਸਨ ਉਨ੍ਹਾਂ ਦੇ ਖਿਲਾਫ ਕੇਸ ਰਜਿਸਟਰ ਹੋਏ। ਉਨ੍ਹਾਂ ਦੀਆਂ ਇਨਕੁਆਇਰੀਆਂ ਵੀ ਹੋਈਆਂ। ਪਰ ਉਨ੍ਹਾਂ ਦੀਆਂ ਇਨਕੁਆਇਰੀਆਂ ਦੀਆਂ ਰਿਪੋਰਟਾਂ ਠੱਪ ਹੋ ਗਈਆਂ। ਉਨ੍ਹਾਂ ਨੂੰ ਗ੍ਰਿਫਤਾਰ ਕਰਨ ਜਾਂ ਸਜ਼ਾ ਦੇਣ ਦੀ ਥਾਂ, ਇਹ ਉਨ੍ਹਾਂ ਨਾਲ ਰੱਲ ਗਏ। ਜਦੋਂ ਪੁੱਤਰ ਹੀ ਚੋਰਾਂ ਨਾਲ ਰਲ ਜਾਵੇ ਤਾਂ ਫਿਰ ਫੜਨ ਵਾਲਾ ਕੌਣ ਹੋਵੇਗਾ ? ਇਹ ਸਰਕਾਰ ਉਨ੍ਹਾਂ ਨਾਲ ਰੱਲ ਗਈ ਅਤੇ ਗ਼ਬਨ ਕੀਤਾ। ਜਿਹੜੇ ਵੀ ਅਫ਼ਸਰ ਰਿਸ਼ਵਤਖੋਰੀ ਕਰਦੇ ਜਾਂ ਬਲੈਕ ਕਰਦੇ ਫੜੇ ਜਾਣ ਉਨ੍ਹਾਂ ਨੂੰ ਮੁਆਫ ਨਾ ਕੀਤਾ ਜਾਵੇ। ਜਿਸ ਵੇਲੇ ਸ਼ਿਕਾਇਤ ਆਉਂਦੀ ਹੈ ਤਾਂ ਤੁਰੰਤ

ਐਕਸ਼ਨ ਲਿਆ ਜਾਵੇ। ਭਾਵੇਂ ਉਹ ਪਬਲਿਕਮੈਨ ਹੋਵੇ, ਐਮ. ਐਲ. ਏ., ਹੋਵੇ ਚਾਹੇ ਸਾਡੇ ਪਾਸੇ ਦਾ ਹੋਵੇ ਜਾਂ ਦੂਜੇ ਧਿਰ ਦਾ ਹੋਵੇ, ਉਸਦੀ ਕਰਤੂਤ ਲੋਕਾਂ ਦੇ ਸਾਹਮਣੇ ਰੱਖੀ ਜਾਵੇ। ਇਨ੍ਹਾਂ ਅਫ਼ਸਰਾਂ ਨੇ ਸਾਡੇ ਸਾਹਮਣੇ ਬੈਠੇ ਭਲੇਮਾਣਸਾਂ ਨੂੰ ਭੈੜੀ ਆਦਤ ਪਾ ਦਿੱਤੀ ਜਿਸ ਨਾਲ ਇਨ੍ਹਾਂ ਦੇ ਕਿਰਦਾਰ ਭੈੜੇ ਹੋ ਗਏ (ਤਾੜੀਆਂ)। ਆਇੰਦਾ ਤੋਂ ਲੋਕਾਂ ਨੂੰ ਅਕਲ ਆਵੇ ਅਤੇ ਰਿਸ਼ਵਤ ਲੈ ਕੇ ਹਿੱਸਾ ਦੇਣਾ ਬੰਦ ਹੋਵੇ। ਅਗਰ ਕੋਈ ਅਫ਼ਸਰ ਇਸ ਤਰ੍ਹਾਂ ਦੇ ਕੰਮ ਕਰਦਾ ਹੈ ਤਾਂ ਉਹ ਬੱਚਣਾ ਨਹੀਂ ਚਾਹੀਦਾ। ਜਿਹੜੇ ਸਾਡੇ ਪਾਸੇ ਬੈਠੇ ਹਨ, ਇਨ੍ਹਾਂ ਦੀ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਇਨ੍ਹਾਂ ਦੀ ਜਾਇਦਾਦ ਕਿਤਨੀ ਹੈ। ਇਹ ਆਪ ਹੀ ਓਪਨਲੀ ਦਸਣ ਕਿ ਮੇਰੀ ਜਾਇਦਾਦ ਕਿਤਨੀ ਹੈ। ਇਤਨੀ ਜ਼ਮੀਨ ਦਾ ਉਹ ਮਾਲਕ ਹੈ ਤਾਂ ਕਿ ਲੋਕਾਂ ਨੂੰ ਪਤਾ ਲਗ ਸਕੇ ਕਿ 10 ਏਕੜ ਦਾ ਮਾਲਕ ਕਿਸ ਤਰ੍ਹਾਂ ਇਤਨੀ ਐਸ਼ੋ-ਇਸ਼ਰਤ ਦੀ ਜ਼ਿੰਦਗੀ ਬਤੀਤ ਕਰਦਾ ਹੈ। ਜਿਥੇ ਅਸੀਂ ਕਹਿੰਦੇ ਹਾਂ ਕਿ ਅਫਸਰਾਂ ਤੇ ਕੜੀ ਨਿਗਰਾਨੀ ਰਖਣੀ ਚਾਹੀਦੀ ਹੈ ਉਥੇ ਮੈਂ ਇਹ ਵੀ ਕਹਾਂਗਾ ਕਿ ਪੁਲਿਟੀਕਲ ਆਦਮੀਆਂ ਤੇ ਵੀ ਚੈਕ ਰੱਖਿਆ ਜਾਵੇ ਤਾਂ ਕਿ ਉਹ ਭੈੜੇ ਕੰਮ ਨਾ ਕਰਣ, ਕੁਰੱਪਸ਼ਨ ਨਾ ਕਰਣ।

ਸਪੀਕਰ ਸਾਹਿਬ, ਸ਼ਰਮਾਂ ਜੀ ਨੇ ਸੜਕਾਂ ਦਾ ਬੜਾ ਜ਼ਿਕਰ ਕੀਤਾ ਹੈ। ਇਨ੍ਹਾਂ ਨੇ ਸੜਕਾਂ ਤਾਂ ਬਣਾਈਆਂ ਹਨ ਪਰ ਉਸ ਵਿਚੋਂ ਪੈਸਾ ਬਹੁਤ ਖਾ ਗਏ ਹਨ। ਮਾਰਕਿਟ ਕਮੇਟੀਆਂ ਦਾ ਪੈਸਾ ਕਿਸੇ ਵੀ ਇਲਾਕੇ ਵਿੱਚ ਸੜਕਾਂ ਬਣਾਉਣ ਤੇ ਨਹੀਂ ਲਗਿਆ। ਅਕਾਲੀ ਸਰਕਾਰ ਵੇਲੇ ਬਹੁਤ ਸੜਕਾਂ ਬਣੀਆਂ ਸਨ। ਇਹ ਤਾਂ ਉਸਦੀ ਮੁਰੰਮਤ ਵੀ ਨਹੀਂ ਕਰਾ ਸਕੇ ਸਨ। (ਵਿਘਨ) ਠੀਕ ਹੈ, ਜੇ ਗਿੱਲ ਨੇ ਬਣਾਈਆਂ ਸਨ ਤਾਂ ਵੀ ਉਹ ਅਕਾਲੀ ਸਰਕਾਰ ਹੀ ਸੀ, ਤੁਸੀਂ ਤਾਂ ਨਹੀਂ ਬਣਾਈਆਂ ਸਨ। ਮੈਂ ਅਰਜ਼ ਕਰਦਾ ਹਾਂ ਕਿ ਪਿੰਡਾਂ ਵਿੱਚ ਜਾਣ ਬੁੱਝ ਕੇ ਸੜਕਾਂ ਨਹੀਂ ਬਣਾਈਆਂ ਗਈਆਂ। ਮੇਰੀ ਕੰਸਟੀਚਿਉਐਂਸੀ ਵਿੱਚ ਇੱਕ ਪਿੰਡ ਖਰੜਾ ਹੈ। ਇਥੇ 10 ਸਾਲਾਂ ਵਿੱਚ ਕੋਈ ਸੜਕ ਨਹੀਂ ਬਣੀ। ਸਾਰੇ ਲੁਧਿਆਣੇ ਜ਼ਿਲ੍ਹੇ ਵਿੱਚ ਸੜਕਾਂ ਬਣੀਆਂ ਹੋਈਆਂ ਹਨ। ਪਰ ਉਸ ਪਿੰਡ ਵਿੱਚ ਕੋਈ ਸੜਕ ਨਹੀਂ ਬਣਾਈ ਗਈ। ਉਸ ਪਿੰਡ ਦੀ ਹੱਦ ਤਕ ਸੜਕਾਂ ਬਣੀਆਂ ਹੋਈਆਂ ਹਨ।

**ਸਰਦਾਰ ਬੇਅੰਤ ਸਿੰਘ** : ** ** ** **

**ਸ਼੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਸਾਧੂ ਰਾਮ**: ਸਪੀਕਰ ਸਾਹਿਬ, ਨਾ ਕੋਈ ਸੜਕ ਬਣੀ ਹੈ, ਨਾਂ ਕੋਈ ਰੋੜੀ ਸੁਟੀ ਗਈ ਹੈ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ। ਇਹ ਹੁਣ ਵੀ ਜਾ ਕੇ ਵੇਖ ਲੈਣ। ਖਰੜਾ ਪਿੰਡ ਵਿੱਚ ਕੋਈ ਸੜਕ ਨਹੀ ਬਣੀ, ਬੇਸ਼ਕ ਇਕ ਕਮੇਟੀ ਬਣਾ ਦਿਓ। ਉਹ ਜਾ ਕੇ ਵੇਖ ਲਵੇ। ਜੇ ਉਹ ਆ ਕੇ ਕਹੇ ਕਿ ਸੜਕ ਬਣੀ ਹੋਈ ਹੈ ਤਾਂ ਮੈਂ ਕਸੂਰਵਾਰ ਹਾਂ। ਮੈਂ ਸ਼ਰਤ ਕੋਈ ਲਾਉਣ ਦਾ ਆਦੀ ਨਹੀਂ। ਪਰ ਦਾਅਵੇ ਨਾਲ ਕਹਿੰਦਾ ਹਾਂ ਕਿ ਉਥੇ ਉਸ ਪਿੰਡ ਵਿੱਚ ਸੜਕ ਨਹੀਂ ਬਣੀ। ਇਹ ਜਾ ਕੇ ਵੇਖ ਲੈਣ। ਕੋਈ ਰਾਤੋ ਰਾਤ ਤਾਂ ਸੜਕ ਬਣ ਨਹੀਂ ਜਾਣੀ। ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਇਨ੍ਹਾਂ ਦੀ ਸਰਕਾਰ ਵਿੱਚ ਹਿੱਸੇਦਾਰ ਰਹੇ ਹਨ। ਪੰਜ ਸਾਲ ਇਹ ਕਹਿੰਦੇ ਰਹੇ ਹਨ ਕਿ ਨਹਿਰਾਂ ਤੇ ਰਾਜਬਾਹਿਆਂ ਤੇ ਪੁੱਲ ਬਣਨੇ ਚਾਹੀਦੇ ਹਨ। ਪੁੱਲ ਚੌੜੇ ਕਰਨੇ ਚਾਹੀਦੇ ਹਨ, ਬੱਸਾਂ ਅੱਜ ਕਲ ਵੱਡੀਆਂ ਹਨ। ਉਥੋਂ ਲੰਘਦੀਆਂ ਨਹੀਂ। ਪਰ ਇਨ੍ਹਾਂ ਦੀ ਕਿਸੇ ਨੇ ਨਹੀਂ ਸੁਣੀ। ਹਮਾਇਤ ਇਹ ਬੇਸ਼ਕ ਹੁਣ ਵੀ ਉਨ੍ਹਾਂ ਦੀ ਕਰਦੇ ਹਨ। ਪਰ ਇਨ੍ਹਾਂ ਦੀ ਕੌਡੀ ਦੀ ਗਲ ਵੀ ਨਹੀਂ ਸੁਣੀ। ਸਾਰੇ ਰਾਜਬਾਹਿਆਂ ਤੇ ਪੁੱਲ ਬਣਨੇ ਚਾਹੀਦੇ ਹਨ। ਸੜਕਾਂ ਦੇ ਐਂਗਲ ਦੇ ਹਿਸਾਬ ਨਾਲ ਜੋ ਪੁੱਲ ਬਣਾਏ

**Expunged as ordered by the Chair

[ਗਿਆਨੀ ਅਰਜਨ ਸਿੰਘ ਲਿੱਟ]

ਗਏ ਹਨ, ਉਹ ਟੇਢੇ ਹਨ। ਪਤਾ ਲੱਗਾ ਹੈ ਕਿ ਕੋਈ ਗੱਡੀ ਸੂਏ ਵਿੱਚ ਡਿੱਗ ਪਈ ਹੈ। ਕਈ ਵਾਰੀ ਡਰਾਈਵਰ ਕਹਿੰਦੇ ਹਨ ਕਿ ਪੁੱਲ ਛੋਟਾ ਹੈ ਇਥੋਂ ਗੱਡੀ ਨਹੀਂ ਲੰਘਣੀ। ਇਸ ਲਈ ਮੈਂ ਫਿਰ ਬੇਨਤੀ ਕਰਾਂਗਾ ਕਿ ਸਭ ਤੋਂ ਪਹਿਲਾਂ, ਇਨ੍ਹਾਂ ਨਹਿਰਾਂ, ਰਾਜਬਾਹਿਆਂ ਤੇ ਪੁਲ ਬਣਾਉਣੇ ਚਾਹੀਦੇ ਹਨ। ਕਈ ਦਫਾ ਵੱਡਾ ਪੁਲ ਵੀ ਹੋਵੇ ਤਾਂ ਬਹਾਨਾ ਲਗਾ ਦਿਤਾ ਜਾਂਦਾ ਹੈ ਕਿ ਇਹ ਛੋਟਾ ਹੈ ਔਰ ਅਗਰ ਮੁਕਾਲਬਤਨ ਵੇਖੋ ਤਾਂ ਜਿਸ ਪੁਲ ਨੂੰ ਉਹ ਵੱਡਾ ਕਹਿੰਦੇ ਹਨ ਉਹ ਛੋਟਾ ਹੁੰਦਾ ਹੈ ਔਰ ਜਿਹੜਾ ਛੋਟਾ ਕਹਿੰਦੇ ਹਨ ਉਹ ਵੱਡਾ ਹੁੰਦਾ ਹੈ। ਇਸ ਲਈ ਸਰਕਾਰ ਨੂੰ ਇਸ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਫਿਰ ਰਜਵਾਹਾ ਜਿੱਥੇ ਨਿਕਲੇ ਉਥੇ ਲੋੜ ਦੇ ਮੁਤਾਬਿਕ ਪੁਲ ਹੋਣਾ ਚਾਹੀਦਾ ਹੈ। ਮੈਨੂੰ ਯਾਦ ਹੈ ਕਿ ਲੁਧਿਆਣੇ ਇੱਕ ਰਜਵਾਹਾ ਸੀ। ਉਥੇ ਦਾ ਇਕ ਸੱਜਣ ਮਨਿਸਟਰ ਪਾਸ ਗਿਆ ਅਤੇ ਉਸ ਨੇ ਕਿਹਾ ਕਿ ਸਾਨੂੰ ਦੋ ਪੁਲ ਦਿਓ ਤਾਂ ਮਨਿਸਟਰ ਸਾਹਿਬ ਕਹਿਣ ਲਗੇ ਕਿ ਤੁਹਾਡੇ ਹਿੱਸੇ ਇਕ ਪੁਲ ਹੀ ਆਉਂਦਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜੇ ਇਸ ਤਰ੍ਹਾਂ ਦੇ ਕੇਸ ਹਨ, ਉਥੇ ਪੁਲ ਜ਼ਰੂਰ ਹੋਣੇ ਚਾਹੀਦੇ ਹਨ। ਚਾਹੇ ਇੱਕ, ਇੱਕ ਦੋ ਦੋ, ਰੁਪਏ ਉਥੇ ਦੇ ਲੋਕਾਂ ਤੋਂ ਇਕੱਠੇ ਕਰਕੇ ਹੀ ਉਹ ਪੁਲ ਬਣਾ ਦਿਓ। ਪਰ ਪੁਲ ਰਜਵਾਹਿਆਂ ਉੱਤੇ ਜ਼ਰੂਰ ਹੋਣੇ ਚਾਹੀਦੇ ਹਨ ਔਰ ਦੋ ਸਾਲ ਦੇ ਅੰਦਰ ਅੰਦਰ ਜਿਤਨੇ ਵੀ ਪੁਲ ਬਣਨ ਵਾਲੇ ਹਨ, ਉਹ ਬਣਾ ਦਿੱਤੇ ਜਾਣੇ ਚਾਹੀਦੇ ਹਨ।

ਸਪੀਕਰ ਸਾਹਿਬ, ਇਸ ਤੋਂ ਅਗੇ ਪਾਣੀ ਦਾ ਸਵਾਲ ਹੈ। ਉਸ ਬਾਰੇ ਤੁਹਾਨੂੰ ਵੀ ਪਤਾ ਹੈ ਕਿ ਜਿਸ ਦੇਸ਼ ਵਿਚ ਸਰਕਾਰ ਲੋਕਾਂ ਨੂੰ ਪਾਣੀ ਪੀਣ ਲਈ ਨਹੀਂ ਦੇ ਸਕਦੀ, ਉਸਦਾ ਕੀ ਹਾਲ ਹੋਵੇਗਾ? ਕਾਂਗਰਸੀ ਭਰਾ ਇਹ ਕਹਿੰਦੇ ਸਨ ਕਿ ਅਸੀਂ ਦੁੱਧ ਦੀਆਂ ਨਦੀਆਂ ਬਹਾ ਦਿਆਂਗੇ। ਪਰ ਦੁੱਧ ਦੀਆਂ ਬੋਤਲਾਂ ਵਿਚੋਂ ਮੱਖੀਆਂ ਨਿਕਲਦੀਆਂ ਹਨ। ਪਿਛਲੀ ਸਰਕਾਰ ਘਿਉ, ਪਨੀਰ ਆਦਿ ਬਨਾਉਣ ਤੇ ਪਾਬੰਦੀ ਲਗਾ ਦਿੰਦੀ ਰਹੀ ਹੈ। ਪਰ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਪਾਬੰਦੀ ਦੀ ਬਜਾਏ ਇਸ ਮਸਲੇ ਦਾ ਹੱਲ ਕਰਨਾ ਚਾਹੀਦਾ ਹੈ। ਡੇਅਰੀ ਡਿਵੈਲਪਮੈਂਟ ਵਾਲੇ ਚੰਗੇ ਪਸ਼ੂ ਬਾਹਰ ਭੇਜ ਦਿੰਦੇ ਹਨ ਔਰ ਮਾੜੇ ਪਸ਼ੂ ਇਥੇ ਰਹਿੰਦੇ ਹਨ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਚੰਗੇ ਪਸ਼ੂ ਬਾਹਰ ਨਹੀਂ ਜਾਣੇ ਚਾਹੀਦੇ। ਡੇਅਰੀ ਡਿਵੈਲਪਮੈਂਟ ਵਾਲਿਆਂ ਨੂੰ ਚਾਹੀਦਾ ਹੈ ਕਿ ਉਹ ਜਿਹੜਾ ਕਿਸਾਨਾਂ ਨੂੰ ਇਕ ਮੱਝ ਲਈ ਕਰਜ਼ਾ ਦਿੰਦੇ ਹਨ, ਦੋ ਲਈ ਦਿਆ ਕਰਨ। ਤਾਂ ਕਿ ਉਹ ਗਰੀਬ ਕਿਸਾਨ ਇਕ ਮੱਝ ਦੇ ਦੁੱਧ ਨਾਲ ਆਪਣੇ ਟੱਬਰ ਦੀਆਂ ਲੋੜਾਂ ਪੂਰੀਆਂ ਕਰ ਲਵੇ ਔਰ ਇਕ ਮੱਝ ਦਾ ਦੁੱਧ ਦੇ ਦਿਆ ਕਰੇ। ਮੇਰੀ ਬੇਨਤੀ ਹੈ ਕਿ ਕੋਈ ਵੀ ਲੰਗੜੀ ਸਕੀਮ ਨਾ ਚਲਾਓ। ਕਿਉਂਕਿ ਲੰਗੜੀ ਸਕੀਮ ਨਾਲ ਇਕ ਤਾਂ ਸਰਕਾਰ ਦੇ ਖਜ਼ਾਨੇ ਤੋਂ ਖ਼ਰਚ ਹੁੰਦਾ ਹੈ ਔਰ ਦੂਸਰਾ ਕਿਸਾਨ ਤਬਾਹ ਹੁੰਦਾ ਹੈ। ਇਸ ਤਰ੍ਹਾਂ ਨਾਲ ਕਿਸਾਨ ਦੋ ਤਿੰਨ ਸਾਲ ਬਾਅਦ ਆਪਣਾ ਸਭ ਕੁਝ ਗੁਆ ਬੈਠਦਾ ਹੈ ਔਰ ਸਰਕਾਰ ਦੀ ਕਿਸੇ ਸਕੀਮ ਨੂੰ ਉਹ ਨਹੀਂ ਚਲਾ ਸਕਦਾ। ਭਾਵੇਂ ਪਹਿਲਾਂ ਦਸ ਦਸ, ਪੰਦਰਾਂ ਪੰਦਰਾਂ ਪਿੰਡਾਂ ਵਿੱਚ ਜਾਂ ਵੀਹ ਪਿੰਡਾਂ ਨੂੰ ਹੀ ਲੈ ਲਓ। ਫਿਰ ਵਾਰੀ ਵਾਰੀ ਦੂਸਰੇ ਪਿੰਡਾਂ ਨੂੰ ਲਈ ਜਾਓ। ਪਰ ਉਥੇ ਖੁਰਾਕ ਦਾ ਪ੍ਰਬੰਧ ਕਰੋ।

ਸਪੀਕਰ ਸਾਹਿਬ, ਮੈਂ ਹੋਰ ਟਾਈਮ ਨਾ ਲੈਂਦਾ ਹੋਇਆ ਹਰੀਜਨਾਂ ਦੇ ਬਾਰੇ ਵੀ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਿਸੇ ਹਰੀਜਨ ਨੂੰ ਪਲਾਟ ਨਹੀਂ ਮਿਲਿਆ। ਇਹ ਸਭ ਕੁਝ ਕਾਗਜ਼ੀ ਕਾਰਵਾਈ ਹੀ ਹੈ। ਇਸ ਦੇ ਨਾਲ ਹੀ ਇਹ ਵੀ ਬੇਨਤੀ ਹੈ ਕਿ ਜਿਨ੍ਹਾਂ ਨੂੰ ਜ਼ਮੀਨ ਅਲਾਟ ਕਰ ਦਿੱਤੀ ਹੈ, ਉਨ੍ਹਾਂ ਨੂੰ ਸਨਦਾਂ ਮਿਲਣੀਆਂ ਚਾਹੀਦੀਆਂ ਹਨ, ਜ਼ਮੀਨ ਦਾ ਕਬਜ਼ਾ ਮਿਲਣਾ ਚਾਹੀਦਾ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਸਨਦਾਂ ਪੱਕੀਆਂ ਹੋਣੀਆਂ ਚਾਹੀਦੀਆਂ ਹਨ। ਉਸ ਬਾਰੇ ਚਾਹੇ ਜੋ ਮੁਆਵਜ਼ਾ ਲੈਣਾ ਚਾਹੁੰਦੇ ਹੋ ਉਹ ਉਨ੍ਹਾਂ ਤੋਂ ਲੈ ਲਵੇ, ਪਰ ਸਨਦਾਂ ਜ਼ਰੂਰ ਪੱਕੀਆਂ ਦਿਉ ਤਾਂ ਕਿ ਉਹ ਵਿਚਾਰਾ ਆਪਣਾ ਖਰਚ ਪੂਰਾ ਕਰ ਸਕੇ। ਅੱਜ ਕੀ ਹਾਲਤ ਹੈ ਕਿ ਜ਼ਮੀਨ ਅਲਾਟ ਹੋ ਗਈ ਹੈ, ਪਰ ਜ਼ਿਮੀਦਾਰ ਨੇ ਕਿਸੇ ਦੀ ਇਕ ਏਕੜ

ਤੇ ਕਿਸੇ ਦੀ ਦੋ ਏਕੜ ਜ਼ਮੀਨ ਸਾਂਭੀ ਹੋਈ ਹੈ, ਉਹ ਛੱਡਦੇ ਨਹੀਂ ਹਨ। ਇਸ ਲਈ ਉਨ੍ਹਾਂ ਹਰੀਜਨਾਂ ਨੂੰ ਅਲਾਟ ਹੋਈਆਂ ਜ਼ਮੀਨਾਂ ਦੇ ਕਬਜ਼ੇ ਦਵਾਓ ਔਰ ਉਨ੍ਹਾਂ ਨੂੰ ਸਨਦਾਂ ਪੱਕੀਆਂ ਦਿਓ ਤਾਂ ਕਿ ਉਹ ਜੇਕਰ ਲੋੜ ਹੋਵੇ ਤਾਂ ਕਿੱਲਾ ਅੱਧਾ ਕਿੱਲਾ ਵੇਚ ਕੇ ਆਪਣੀ ਲੋੜ ਪੂਰੀ ਕਰ ਸਕਣ।

ਇਸ ਤੋਂ ਅੱਗੇ ਮੈਂ ਪੁਲਿਸ ਬਾਰੇ ਅਰਜ਼ ਕਰਨੀ ਹੈ। ਸਪੀਕਰ ਸਾਹਿਬ, ਪੁਲਿਸ ਅੱਜ ਤੱਕ ਤਾਂ ਗ਼ਰੀਬਾਂ ਦੀਆਂ ਪੱਗਾਂ ਲਾਹੁਣ ਲਈ ਹੈ। ਕਿਸੇ ਨੂੰ 107/151 ਵਿੱਚ ਉਸ ਦਾ ਦਰਵਾਜ਼ਾ ਖੜਕਾਇਆ ਜਾਂਦਾ ਹੈ ਔਰ ਉਸ ਨੂੰ ਫੜ ਲਿਆ ਜਾਂਦਾ ਹੈ ਔਰ ਸਮੱਗਲਰਜ਼ ਦੀ ਮੱਦਦ ਕੀਤੀ ਜਾਂਦੀ। ਇਸ ਲਈ ਪੁਲਿਸ ਨੂੰ ਚਾਹੀਦਾ ਹੈ ਕਿ ਉਹ ਭਲੇਮਾਣਸਾਂ ਦੀ ਰਾਖੀ ਕਰੇ। ਇਸ ਲਈ ਮੈਂ ਕਹਾਂਗਾ ਕਿ ਪੁਲਿਸ ਦਾ ਸੁਧਾਰ ਕਰੋ। ਕਸੂਰਵਾਰ ਤਾਂ ਛੁੱਟ ਜਾਂਦੇ ਹਨ ਔਰ ਬੇਗੁਨਾਹ ਜੁੱਤੀਆਂ ਖਾਂਦੇ ਹਨ। ਫਿਰ ਤਫਤੀਸ਼ ਦਾ ਪੁਰਾਣਾ ਤਰੀਕਾ ਹੈ। ਇਹ ਨਹੀਂ ਹੋਣਾ ਚਾਹੀਦਾ ਔਰ ਤਫਤੀਸ਼ ਦੇ ਨਵੇਂ ਤਰੀਕੇ ਵਰਤਣੇ ਚਾਹੀਦੇ ਹਨ। ਹੁਣ ਕੀ ਕਰਦੇ ਹਨ ਕਿ ਪੁਲਿਸ ਵਾਲੇ ਕਿਸੇ ਤੋਲੇ ਦੋ ਤੋਲੇ ਅਫੀਮ ਵਾਲੇ ਅਮਲੀ ਨੂੰ ਫੜ ਲੈਂਦੇ ਹਨ ਔਰ ਸਮੱਗਲਰਾਂ ਨੂੰ ਕੁਝ ਨਹੀਂ ਕਿਹਾ ਜਾਂਦਾ। ਇਸ ਲਈ ਸਖਤੀ ਹੋਣੀ ਚਾਹੀਦੀ ਹੈ। ਜਿੱਥੇ ਵੀ ਸਮੱਗਲਿੰਗ ਹੁੰਦੀ ਹੈ ਉਸ ਨੂੰ ਰੋਕਣਾ ਚਾਹੀਦਾ ਹੈ। ਹੋ ਸਕਦਾ ਹੈ ਕਿ ਉਸ ਵਿੱਚ ਸਾਡੇ ਵੀ ਭਾਈ ਹਿੱਸੇਦਾਰ ਹੋਣ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜਿਹੜੇ ਭੈੜੇ ਕੰਮ ਹਨ ਉਨ੍ਹਾਂ ਨੂੰ ਸਮਾਜ ਵਿਚੋਂ ਕੱਢਣਾ ਚਾਹੀਦਾ ਹੈ।

ਇਸ ਤਰ੍ਹਾਂ ਹੀ, ਸਪੀਕਰ ਸਾਹਿਬ, ਸੁਸਾਇਟੀਆਂ ਹਨ। ਉਨ੍ਹਾਂ ਵਿਚ ਦੋ ਦੋ, ਤਿੰਨ ਤਿੰਨ ਲਖ ਰੁਪਏ ਦੇ ਗ਼ਬਨ ਹੋਏ ਹੋਏ ਹਨ। ਮਹਿਕਮਾਂ ਮੌਕੇ ਤੇ ਜਾਂਦਾ ਹੈ, ਇਨਕੁਆਇਰੀ ਪਾਉਂਦਾ ਹੈ ਪਰ ਉਸ ਸੁਸਾਇਟੀ ਦਾ ਹਿਸਾਬ ਕਿਤਾਬ ਨਹੀਂ ਵੇਖਦਾ ਕਿ ਕਿਤਨਾਂ ਗ਼ਬਨ ਹੋ ਚੁਕਿਆ ਹੈ ਔਰ ਫਿਰ ਜਦੋਂ ਪਤਾ ਲਗਦਾ ਹੈ ਤਾਂ ਇਹ ਸਿੱਧ ਹੋ ਜਾਂਦਾ ਹੈ ਕਿ ਤਿੰਨ ਲੱਖ ਜਾਂ ਚਾਰ ਲੱਖ ਦਾ ਗ਼ਬਨ ਹੋ ਗਿਆ ਹੈ। ਜਿਹੜੇ ਲੋਕ ਗ਼ਬਨ ਕਰਦੇ ਹਨ ਉਨ੍ਹਾਂ ਦੇ ਨਾਉਂ ਇੱਕ ਮਰਲਾ ਵੀ ਜ਼ਮੀਨ ਦਾ ਨਹੀਂ ਹੈ। ਸਾਲਸ ਜੋ ਮੁਕੱਰਰ ਹੁੰਦਾ ਹੈ ਉਹ ਸੱਤ ਸਾਲ ਕੇਸ ਹੀ ਨਹੀਂ ਨਜਿੱਠਦਾ। ਇਸ ਲਈ ਇਸ ਤਰ੍ਹਾਂ ਦੇ ਕੇਸਾਂ ਵਿੱਚ ਜਿਸ ਨੇ ਪੈਸਾ ਦੇਣਾ ਹੋਵੇ, ਜਿਸ ਦੀ ਲਾਇਬਿਲਿਟੀ ਹੋਵੇ ਉਸ ਤੋਂ ਛੇ ਮਹੀਨਿਆਂ ਦੇ ਅੰਦਰ ਅੰਦਰ ਲੈਣਾ ਚਾਹੀਦਾ ਹੈ। ਪਤਾ ਹੈ ਕਿ ਤਿੰਨ ਲੱਖ ਜਾਂ ਚਾਰ ਲੱਖ ਰੁਪਿਆ ਜਿਹੜਾ ਗ਼ਬਨ ਹੋਇਆ ਹੋਵੇ ਉਸ ਦਾ ਸੂਦ ਕਿਤਨਾ ਬਣਦਾ ਹੈ, ਕਿਉਂਕਿ ਬੈਂਕਾਂ ਨੇ ਤਾਂ ਸੂਦ ਲੈ ਲੈਣਾ ਹੈ। ਇਸ ਵੇਲੇ ਜਿਹੜੇ ਸਾਲਸ ਬਣਾਏ ਜਾਂਦੇ ਹਨ ਉਹ ਰਿਕਾਰਡ ਲੈ ਕੇ ਰੱਖ ਲੈਂਦੇ ਹਨ ਔਰ ਕਦੇ ਕੋਈ ਤਾਰੀਖ ਦੇ ਦਿੰਦੇ ਹਨ ਔਰ ਕਦੇ ਕੋਈ ਹੋਰ ਤਾਰੀਖ ਦੇ ਦਿੰਦੇ ਹਨ। ਜਿਹੜੇ ਵਕੀਲ ਅੱਗੋਂ ਕੇਸ ਪਲੀਡ ਕਰਦੇ ਹਨ ਉਹ ਆਪ ਹੀ ਤਾਰੀਖਾਂ ਲਈ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਹੁੰਦਾ ਨਹੀਂ ਹੈ। ਇਸ ਲਈ ਇਸ ਮਸਲੇ ਨੂੰ ਵੀ ਹੱਲ ਕਰਨਾ ਚਾਹੀਦਾ ਹੈ। ਫਿਰ, ਸਪੀਕਰ ਸਾਹਿਬ, ਸਾਲਸ ਸਬ-ਇੰਸਪੈਕਟਰ ਰੈਂਕ ਦਾ ਹੁੰਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਛੇ ਮਹੀਨਿਆਂ ਵਿੱਚ ਇਨਕੁਆਇਰੀ ਕਰਵਾਓ ਔਰ ਜਿਹੜਾ ਤਿੰਨ ਤਿੰਨ, ਚਾਰ ਚਾਰ ਲੱਖ ਰੁਪਏ ਦਾ ਗ਼ਬਨ ਹੋਵੇ, ਉਹ ਕੱਢੋ। ਸੁਸਾਇਟੀ ਡਿਫਾਲਟਰ ਹੋਣ ਕਰਕੇ ਲੋਕਾਂ ਨੂੰ ਨਾ ਖਾਦ ਮਿਲਦੀ ਹੈ ਔਰ ਨਾ ਹੀ ਅੱਗੋਂ ਲੋਨ ਮਿਲਦਾ ਹੈ। ਉਹ ਵਿਚਾਰੇ ਖਾਹ ਮਖਾਹ ਤੰਗ ਹੁੰਦੇ ਹਨ। ਸਾਲਸ ਵੀ ਜਾਂ ਏ. ਆਰ., ਹੋਵੇ ਜਾਂ ਹੋਰ ਕੋਈ ਉੱਚੇ ਰੈਂਕ ਦਾ ਅਫਸਰ ਹੋਣਾ ਚਾਹੀਦਾ ਹੈ। ਇਸ ਕਰਕੇ ਸਾਰੇ ਕੇਸ ਛੇ ਮਹੀਨਿਆਂ ਦੇ ਅੰਦਰ ਅੰਦਰ ਨਿਪਟਾ ਦਿੱਤੇ ਜਾਣੇ ਚਾਹੀਦੇ ਹਨ ਔਰ ਜਿਹੜੀ ਪਾਵਰ ਸਬ-ਇੰਸਪੈਕਟਰ ਨੂੰ ਦਿੱਤੀ ਹੈ, ਉਹ ਨਹੀਂ ਹੋਣੀ ਚਾਹੀਦੀ ਉਸ ਤੋਂ ਖੋਹ ਲੈਣੀ ਚਾਹੀਦੀ ਹੈ। ਕਿਉਂਕਿ ਸਬ-ਇੰਸਪੈਕਟਰ ਜਾਂਦਾ ਹੈ ਔਰ ਧਮਕੀਆਂ ਦਿੰਦਾ ਹੈ ਕਿ ਮੈਂ ਤੁਹਾਨੂੰ ਸੱਸਪੈਂਡ ਕਰਵਾ ਦਿਆਂਗਾ ਔਰ ਪਾਰਟੀਬਾਜ਼ੀ ਵਿੱਚ ਆ ਕੇ ਇਸ ਤਰ੍ਹਾਂ ਸੱਸਪੈਂਡ ਕਰ ਵੀ ਦਿੰਦਾ ਹੈ।

[ਗਿਆਨੀ ਅਰਜਨ ਸਿੰਘ ਲਿੱਟ]

ਹੁਣ ਮੈਂ ਹਸਪਤਾਲਾਂ ਬਾਰੇ ਅਰਜ਼ ਕਰਨੀ ਹੈ। ਹਸਪਤਾਲਾਂ ਵਿੱਚ ਤਾਂ ਐਨਾਸੀਨ ਦੀ ਗੋਲੀ ਵੀ ਨਹੀਂ ਮਿਲਦੀ। ਡਾਕਟਰ ਲਿਖ ਦਿੰਦਾ ਹੈ ਔਰ ਉਹ ਬਜ਼ਾਰ ਤੋਂ ਖਰੀਦਣੀ ਪੈਂਦੀ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਜੇਕਰ ਅਸੀਂ ਇਲਾਜ ਕਰਨ ਦੀ ਜ਼ਿਮੇਂਵਾਰੀ ਸਮਝੀਏ ਤਾਂ ਲੋਕਾਂ ਨੂੰ ਮੁਫਤ ਇਲਾਜ ਪੂਰਾ ਦੇਣਾ ਚਾਹੀਦਾ ਹੈ। ਹਸਪਤਾਲਾਂ ਵਿੱਚ ਦਵਾਈਆਂ ਜ਼ਰੂਰ ਮਿਲਣੀਆਂ ਚਾਹੀਦੀਆਂ ਹਨ। ਡਾਕਟਰਾਂ ਨੂੰ ਪਤਾ ਹੈ ਕਿ ਹਸਪਤਾਲਾਂ ਵਿੱਚ ਦਵਾਈਆਂ ਨਹੀਂ ਮਿਲਦੀਆਂ, ਇਸ ਲਈ ਉਹ ਇੰਜੈਕਸ਼ਨ ਆਦਿ ਲਿਖ ਦਿੰਦੇ ਹਨ। ਮਨਿਸਟਰ ਸਾਹਿਬ ਨੇ ਸ਼ਾਇਦ ਇਸ ਚੀਜ਼ ਨੂੰ ਚੈਕ ਨਹੀਂ ਕੀਤਾ। ਮੈਂ ਅਰਜ਼ ਕਰਦਾ ਹਾਂ ਕਿ ਦਿਲਾਵਰੀ ਦਾ ਕੇਸ ਹੋਇਆ। ਉਥੇ ਮੈਨੂੰ ਪਤਾ ਹੈ ਕਿ ਰੁਪਏ ਲਏ ਗਏ ਸਨ। ਇਸ ਲਈ ਐਸੇ ਕੇਸਾਂ ਵਿਚ ਸਰਕਾਰ ਸਖਤੀ ਤੋਂ ਕੰਮ ਲਵੇ ਤਾਂ ਜੋ ਅੱਗੇ ਤੋਂ ਕੋਈ ਇਸ ਦੀ ਤਰ੍ਹਾਂ ਕੋਸ਼ਿਸ਼ ਨਾ ਕਰੇ।

ਅੰਤ ਵਿਚ ਮੈਂ ਕੁਰੱਪਸ਼ਨ ਦੇ ਕੇਸਾਂ ਬਾਰੇ ਬੇਨਤੀ ਕਰਾਂਗਾਂ ਕਿ ਇਸ ਚੀਜ਼ ਨੂੰ ਚੰਗੀ ਤਰ੍ਹਾਂ ਲਓ ਔਰ ਸਖਤੀ ਨਾਲ ਐਕਸ਼ਨ ਲਵੋ ਤਾਕਿ ਅੱਗੇ ਵਾਸਤੇ ਕੋਈ ਕੋਸ਼ਿਸ਼ ਹੀ ਨਾ ਕਰੇ। ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। (ਥੰਪਿੰਗ)

**ਕਾਮਰੇਡ ਸੰਪੂਰਣ ਸਿੰਘ** (ਧਨੌਲਾ): ਸਪੀਕਰ ਸਾਹਿਬ, ਇਹ ਰਾਜਪਾਲ ਜੀ ਦਾ ਭਾਸ਼ਣ ਹੈ। ਇਹ ਪੰਜਾਬ ਦੇ ਬਹਾਦਰ ਲੋਕਾਂ ਦੇ ਜਜ਼ਬਾਤਾਂ ਦੀ ਨਕਾਸ਼ੀ ਕਰਦਾ ਹੈ। ਅਸੀਂ ਉਨ੍ਹਾਂ ਸ਼ਹੀਦਾਂ ਨੂੰ ਪਰ-ਨਾਮ ਕਰਦੇ ਹਾਂ ਜਿਨ੍ਹਾਂ ਨੇ ਐਮਰਜੈਂਸੀ ਵਿੱਚ ਸ਼ਹੀਦੀਆਂ ਪ੍ਰਾਪਤ ਕੀਤੀਆਂ ਔਰ ਕਸ਼ਟ ਝੱਲੇ (ਥੰਪਿੰਗ)। ਇਸ ਵਿਚ ਮੈਂ ਬਾਦਲ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਜਿਸ ਮੰਦਰ ਵਿੱਚ ਜਾ ਕੇ ਇਨ੍ਹਾਂ ਨੇ 19 ਮਹੀਨੇ ਗੁਜ਼ਾਰੇ ਹਨ, ਉਸ ਮੰਦਰ ਦਾ ਸੁਧਾਰ ਹੋਣਾ ਚਾਹੀਦਾ ਹੈ। ਮੈਂ ਬਹੁਤ ਸਾਰੇ ਸਾਥੀਆਂ ਨਾਲ, ਜਿਸ ਤਰ੍ਹਾਂ ਕਿ ਸਰਦਾਰ ਜਸਵਿੰਦਰ ਸਿੰਘ ਬਰਾੜ, ਸਰਦਾਰ ਬਸੰਤ ਸਿੰਘ ਖਾਲਸਾ ਅਤੇ ਹੋਰ ਸੱਜਣਾਂ ਨਾਲ ਉਥੇ ਰਿਹਾ ਹਾਂ। ਅਸੀਂ ਜਦੋਂ ਜੇਲ੍ਹ ਦੇ ਕਰਮਚਾਰੀਆਂ ਨੂੰ ਕੋਈ ਤਕਲੀਫ ਦਸਦੇ ਸਾਂ ਤਾਂ ਉਹ ਸਾਡੇ ਸਾਹਮਣੇ ਦੋ ਸਦੀਆਂ ਦਾ ਪਹਿਲਾ ਬਣਿਆ ਹੋਇਆ ਮੈਨੂਅਲ ਲਿਆ ਕੇ ਰੱਖ ਦਿੰਦੇ ਸਨ।

ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਠੀਕ ਹੈ ਅਸੀਂ ਉਸ ਮੰਦਰ ਵਿਚੋਂ ਉਠ ਕੇ ਇਸ ਮੰਦਰ ਵਿੱਚ ਆਏ ਹਾਂ, ਔਰ ਪੰਜਾਬ ਦੇ ਲੋਕਾਂ ਨੇ ** ਤੋਂ ਰਾਜ ਖੋਹ ਕੇ ਅਸਲ ਲੋਕਾਂ ਨੂੰ ਰਾਜ ਦਿੱਤਾ ਹੈ (ਥੰਪਿੰਗ)। ਉਸ ਮੰਦਰ ਦਾ ਸੁਧਾਰ ਭੀ ਕਰਨਾ ਚਾਹੀਦਾ ਹੈ। ਦੋ ਸਦੀਆਂ ਪਹਿਲਾਂ ਲਿਖਿਆ ਹੋਇਆ ਜੇਲ੍ਹ ਮੈਨੂਅਲ ਹੈ...

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਇਨ੍ਹਾਂ ** ਲਫਜ਼ ਵਰਤਿਆ ਹੈ। ਇਹ ਲਫਜ਼ ਵਾਪਿਸ ਲੈਣ। ਇਹ ਠੀਕ ਨਹੀਂ ਹੈ। (ਵਿਘਨ)

**ਸ਼੍ਰੀ ਸਪੀਕਰ**: ਸਰਦਾਰ ਬੇਅੰਤ ਸਿੰਘ ਜੀ, ਕਿਹੜਾ ਲਫਜ਼ ਦੱਸਿਆ ਹੈ ਤੁਸੀਂ?

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਇਨ੍ਹਾਂ ਨੇ ** ਕਿਹਾ ਹੈ ਜੀ।

**Mr. Speaker**: The word ** should be expunged.

---

**Expunged as ordered by the Chair.

**ਕਾਮਰੇਡ ਸੰਪੂਰਣ ਸਿੰਘ ਧੌਲਾ** : ਅੱਜ ਇਨ੍ਹਾਂ ਨੂੰ ਇਹ ਗੱਲਾਂ ਭੈੜੀਆਂ ਲਗਦੀਆਂ ਹਨ। ਉਹ ਸਮਾਂ ਇਹ ਭੁਲ ਗਏ ਹਨ ਜਦੋਂ ਐਮਰਜੈਂਸੀ ਦੇ ਦੌਰਾਨ ਪੰਜਾਬੀਆਂ ਨਾਲ ਹੀ ਨਹੀਂ ਬਲਕਿ ਹਿੰਦੁਸਤਾਨ ਦੇ ਲੋਕਾਂ ਤੇ ਜ਼ਿਆਦਤੀਆਂ ਕੀਤੀਆਂ ਗਈਆਂ। ਮੈਂ ਬਾਦਲ ਸਾਹਿਬ ਤੋਂ ਆਸ ਕਰਦਾ ਹਾਂ ਕਿ ਜਿਹੜਾ ਸਾਡਾ ਜੇਲ੍ਹ ਮੈਨੂਅਲ ਹੈ, ਇਸ ਵੇਲੇ ਤਾਂ ਇਹ ਠੀਕ ਹੈ ਕਿਉਂਕਿ ਹੁਣ ਉਨ੍ਹਾਂ ਲੋਕਾਂ ਨੇ ਉਥੇ ਜੇਲ੍ਹਾਂ ਵਿੱਚ ਜਾਣਾ ਹੈ ਜਿਹੜੇ ਕਿ ਕਾਂਗਰਸ ਵਾਲੇ ਆਪੋਜ਼ੀਸ਼ਨ ਵਿੱਚ ਬੈਠੇ ਹਨ, ਇਸ ਜੇਲ੍ਹ ਮੈਨੂਅਲ ਨੂੰ ਸਾਨੂੰ ਤਬਦੀਲ ਕਰਨਾ ਚਾਹੀਦਾ ਹੈ। ਇਹ 12 ਵੀਂ ਸਦੀ ਦਾ ਜੇਲ੍ਹ ਮੈਨੂਅਲ ਹੈ, ਇਸ ਦੇ ਵਿਚ ਅਮੈਂਡਮੈਂਟ ਹੋਣੀ ਚਾਹੀਦੀ ਹੈ। ਅਸੀਂ ਉਸ ਮੰਦਰ ਵਿਚ ਹੋ ਕੇ ਆਏ ਹਾਂ। ਇਸ ਕਰਕੇ ਇਖਲਾਕੀ ਤੌਰ ਤੇ ਮੈਂ ਇਹ ਕਹਿੰਦਾ ਹਾਂ ਕਿ ਇਸ ਜੇਲ੍ਹ ਮੈਨੂਅਲ ਨੂੰ ਚੇਂਜ ਕਰਨਾ ਚਾਹੀਦਾ ਹੈ।

ਇਕ ਗਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ, ਉਹ ਹੈ ਪ੍ਰਬੰਧਕੀ ਢਾਂਚੇ ਨੂੰ ਠੀਕ ਕਰਨ ਵਾਸਤੇ ਕੀ ਕੀਤਾ ਜਾਣਾ ਚਾਹੀਦਾ ਹੈ। ਮੁੱਖ ਮੰਤਰੀ ਜੀ ਨੇ ਇੱਕ ਸਾਥੀ ਮਨਿਸਟਰਾਂ ਦੀ ਛੋਟੀ ਕਮੇਟੀ ਬਣਾਈ ਹੈ, ਜਿਸ ਲਈ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਪਰ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਦੇ ਨਾਲ ਹੀ ਇੱਕ ਕੋਆਰਡੀਨੇਸ਼ਨ ਕਮੇਟੀ ਵੀ ਬਣਾਈ ਜਾਣੀ ਚਾਹੀਦੀ ਹੈ ਤਾਂ ਜੋ ਲੋਕਾਂ ਦੇ ਦੁਖ ਸੁਖ ਨੂੰ ਠੀਕ ਤਰ੍ਹਾਂ ਵੇਖ ਸਕੀਏ ਅਤੇ ਉਨ੍ਹਾਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਦੇ ਯਤਨ ਕੀਤੇ ਜਾਣ। 1964 ਵਿਚ ਸ੍ਰੀ ਜਵਾਹਰ ਲਾਲ ਨਹਿਰੂ ਨੇ ਆਖਿਆ ਸੀ ਕਿ ਵੱਡੇ ਵੱਡੇ ਡੈਮ ਬਣ ਗਏ ਹਨ, ਸੜਕਾਂ ਬਣ ਗਈਆਂ ਹਨ, ਯੂਨੀਵਰਸਿਟੀਆਂ ਬਣ ਗਈਆਂ ਹਨ, ਸਭ ਕੁਝ ਬਣ ਗਿਆ ਹੈ, ਪਰ ਮੈਂ ਲੋਕਾਂ ਦੀਆਂ ਅੱਖਾਂ ਵਿਚ ਹੰਝੂ ਨਹੀਂ ਵੇਖ ਸਕਦਾ। ਇਸ ਕਰਕੇ ਤੁਸੀਂ ਲੋਕਾਂ ਵਾਸਤੇ ਬਹੁਤ ਵੱਡੇ ਵੱਡੇ ਡੈਮ, ਯੂਨੀਵਰਸਿਟੀਆਂ ਅਤੇ ਸੜਕਾਂ ਬਣਾ ਦਿੱਤੀਆਂ ਹਨ, ਲੇਕਿਨ 30 ਸਾਲ ਹੋ ਗਏ ਲੋਕਾਂ ਦੀਆਂ ਅੱਖਾਂ ਵਿਚੋਂ ਦੁੱਖਾਂ ਦੇ ਹੰਝੂ ਦੂਰ ਨਹੀਂ ਕੀਤੇ ਜਾ ਸਕੇ। ਇਸ ਕਰਕੇ ਇਹ ਜ਼ਰੂਰੀ ਹੈ ਕਿ ਐਡਮਨਿਸਟਰੇਸ਼ਨ ਨੂੰ ਠੀਕ ਕੀਤਾ ਜਾਵੇ ਅਤੇ ਇਸ ਦੇ ਵਿੱਚ ਜ਼ਰੂਰੀ ਤਬਦੀਲੀ ਲਿਆਂਦੀ ਜਾਵੇ।

ਪਾਣੀ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੁਜ਼ੀਸ਼ਨ ਬੜੀ ਖਰਾਬ ਹੈ। ਬਾਦਲ ਸਾਹਿਬ, ਜਦੋਂ ਤੁਸੀਂ ਪਟਿਆਲਾ ਤੋਂ ਸੰਗਰੂਰ ਵਾਲੇ ਪਾਸੇ ਨੂੰ ਜਾਂਦੇ ਹੋ, ਤਾਂ ਸੰਗਰੂਰ ਵਾਲੀ ਸੜਕ ਤੇ ਕਲਰ ਹੀ ਕੱਲਰ ਨਜ਼ਰ ਆਉਂਦਾ ਹੈ ਅਤੇ ਲੋਕਾਂ ਨੂੰ ਪਾਣੀ ਨਹੀਂ ਮਿਲਦਾ। ਪਹਿਲਾਂ ਲੋਕਾਂ ਨੂੰ ਪਾਣੀ ਕਿਤੇ ਜ਼ਿਆਦਾ ਮਿਲਦਾ ਹੁੰਦਾ ਸੀ, ਪਰ ਜਦੋਂ 1955 ਦੇ ਫਲੱਡ ਆਏ ਤਾਂ ਉਸ ਏਰੀਏ ਨੂੰ ਫਲੱਡ ਏਰੀਆ ਕਰਾਰ ਦੇ ਦਿੱਤਾ ਗਿਆ ਜਿਸ ਦਾ ਨਤੀਜਾ ਇਹ ਹੋਇਆ ਕਿ ਉਥੇ ਪਾਣੀ ਘੱਟਾ ਦਿੱਤਾ ਗਿਆ ਹੈ। ਇਸ ਵੇਲੇ ਉਥੇ ਨਹਿਰ ਵੀ ਪੱਜਦੀ ਹੈ। ਪਰ ਜਦੋਂ ਇਸ ਬਾਰੇ ਪੁੱਛਿਆ ਜਾਂਦਾ ਹੈ ਤਾਂ ਇਹ ਕਿਹਾ ਜਾਂਦਾ ਹੈ ਕਿ ਨੋਟੀ-ਫਿਕੇਸ਼ਨ ਹੋ ਗਿਆ ਹੈ। ਪਰ ਅਜੇ ਤਕ ਸੂਏ ਚੌੜੇ ਨਹੀਂ ਕਰ ਸਕੇ। ਮੈਂ ਬਾਦਲ ਸਾਹਿਬ ਨੂੰ ਇਹ ਯਕੀਨ ਦਿਵਾਉਂਦਾ ਹਾਂ ਉਨ੍ਹਾਂ ਪਿੰਡਾਂ ਵਲੋਂ ਕਿ ਜੇ ਸਰਕਾਰ ਮੋਘੇ ਚੌੜੇ ਕਰਨਾ ਚਾਹੁੰਦੀ ਹੈ ਤਾਂ ਬਿਲਾ ਕਿਸੀ ਸ਼ਰਤ ਅਤੇ ਬਿਲਾ ਮੁਆਵਜ਼ਾ ਲਏ ਉਥੇ ਦੇ ਲੋਕੀਂ ਸੂਏ ਚੌੜੇ ਕਰਨ ਨੂੰ ਤਿਆਰ ਹਨ। ਇਸ ਕਰਕੇ ਇਸ ਗਲ ਵਲ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਇਸ ਬਾਰੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਖਾਲੇ ਪੱਕੇ ਕਰਨ ਦੀਆਂ ਦੋ ਅਜੈਂਸੀਆਂ ਹਨ; ਇੱਕ ਫਰੀਦਕੋਟ ਵਿੱਚ ਅਤੇ ਇੱਕ ਮੁਕਤਸਰ ਵਿੱਚ। ਫਰੀਦ-ਕੋਟ ਅਤੇ ਮੁਕਤਸਰ ਵਿੱਚ ਇਨ੍ਹਾਂ ਨੂੰ ਪੱਕਾ ਕਰਨ ਦੇ 9 ਰੁਪਏ ਫੁਟ ਲਏ ਜਾਂਦੇ ਹਨ ਅਤੇ ਬਠਿੰਡਾ ਅਤੇ ਸੰਗਰੂਰ ਵਿੱਚ ਖਾਲੇ ਪੱਕੇ ਕਰਨ ਵਾਸਤੇ 17 ਰੁਪਏ ਫੁਟ ਲਏ ਜਾਂਦੇ ਹਨ, ਇਸ ਰੇਟ ਨੂੰ ਘੱਟ ਕਰਨਾ ਚਾਹੀਦਾ ਹੈ। ਪੁਰਾਣੀ ਸਰਕਾਰ ਦੇ ਇਸ ਕੰਮ ਨੂੰ ਬਦਲਣਾ ਚਾਹੀਦਾ ਹੈ।

ਹੁਣ ਮੈਂ ਬਿਜਲੀ ਦੀ ਗਲ ਕਰਨ ਲੱਗਾ ਹਾਂ ਅਤੇ ਇਸ ਬਾਰੇ ਬਹੁਤ ਸਾਰੇ ਸਾਥੀਆਂ ਨੇ ਕਹਿ ਵੀ ਦਿੱਤਾ ਹੈ। ਕਿਸਾਨਾਂ ਦੇ ਕੋਲ ਮਹੀਨੇ ਦੇ ਮਹੀਨੇ ਪੈਸੇ ਨਹੀਂ ਆਉਂਦੇ, ਉਨ੍ਹਾਂ ਕੋਲ ਫਸਲ ਤੋਂ 6 ਮਹੀਨੇ ਬਾਅਦ ਪੈਸੇ ਆਉਂਦੇ ਹਨ ਅਤੇ ਉਸ ਪੈਸੇ ਵਿਚੋਂ ਹੀ ਉਹ ਬਿਜਲੀ ਦੇ ਬਿਲ ਅਦਾ ਕਰ ਸਕਦੇ ਹਨ।

[ਕਾਮਰੇਡ ਸੰਪੂਰਣ ਸਿੰਘ ਧੌਲਾ]

ਇਸ ਕਰਕੇ ਮੈਂ ਸੁਜੈਸ਼ਨ ਦਿੰਦਾ ਹਾਂ ਕਿ ਕਿਸਾਨਾਂ ਤੋਂ ਬਿਜਲੀ ਦੇ ਬਿਲਾਂ ਦੀ ਅਦਾਇਗੀ 6 ਮਹੀਨੇ ਬਾਅਦ ਲਈ ਜਾਇਆ ਕਰੇ, ਇਹ ਸਰਕਾਰ ਵਾਸਤੇ ਕੋਈ ਵੱਡੀ ਗਲ ਨਹੀਂ, ਲੇਕਿਨ ਇਸ ਨਾਲ ਕਿਸਾਨਾਂ ਨੂੰ ਬਹੁਤ ਸਹੂਲਤ ਹੋ ਜਾਵੇਗੀ । ਇਸ ਗਲ ਲਈ ਤਾਂ ਮੈਂ ਸਰਕਾਰ ਨੂੰ ਮੁਬਾਰਿਕਬਾਦ ਦਿੰਦਾ ਹਾਂ ਜੋ ਕਿ ਬਿਜਲੀ ਦਾ ਰੇਟ 19 ਰੁਪਏ ਤੋਂ ਘਟਾ ਕੇ 13 ਰੁਪਏ ਕਰ ਦਿੱਤਾ ਗਿਆ ਹੈ । ਪੰਜਾਬ ਦੇ ਕਿਸਾਨ ਇਸ ਸਰਕਾਰ ਨੂੰ ਮੰਨਦੇ ਹਨ (ਟਰੈਜ਼ਰੀ ਬੈਂਚਾਂ ਵਲੋਂ ਥੰਪਿੰਗ)ਇਸ ਕਰਕੇ ਮੈਂ ਇਸ ਸਰਕਾਰ ਤੋਂ ਆਸ ਰਖਦਾ ਹਾਂ ਕਿ ਬਿਜਲੀ ਦੇ ਬਿਲਾਂ ਦੀ ਅਦਾਇਗੀ ਕਿਸਾਨਾਂ ਤੋਂ 6-6 ਮਹੀਨੇ ਬਾਅਦ ਲੈਣੀ ਚਾਹੀਦੀ ਹੈ, ਕਿਉਂਕਿ ਕਿਸਾਨ ਤਾਂ ਹਮੇਸ਼ਾਂ ਕਿਸੇ ਨਾ ਕਿਸੇ ਦੁੱਖ ਸੁਖ ਵਿੱਚ ਹੀ ਪਿਆ ਰਹਿੰਦਾ ਹੈ ।

ਸੜਕਾਂ ਦੇ ਬਾਰੇ ਮੈਂ ਇਹ ਕਹਿੰਦਾ ਹਾਂ ਕਿ ਇਹ ਕਿਸੇ ਪਲੈਂਡ ਤਰੀਕੇ ਨਾਲ ਨਹੀਂ ਬਣਾਈਆਂ ਜਾਂਦੀਆਂ ਅਤੇ ਇਨ੍ਹਾਂ ਦੀ ਹਾਲਤ ਬੁਰੀ ਹੈ । ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਗਲ ਵਲ ਧਿਆਨ ਦਿੱਤਾ ਜਾਵੇ। ਪਹਿਲੀ ਸਰਕਾਰ ਘਟੀਆ ਇੱਟਾਂ ਖਰੀਦਦੀ ਰਹੀ। ਜਿਹੜੀਆਂ ਸੜਕਾਂ ਬਣਾਉਂਦੇ ਹਨ, ਉਨ੍ਹਾਂ ਨੂੰ ਬਹੁਤ ਦੇਰ ਲਗ ਜਾਂਦੀ ਹੈ, ਕਿਤੇ ਰੋੜੀ ਪਈ ਰਹਿੰਦੀਹੈ, ਕਿਤੇ ਇੱਟਾਂ ਹੀ ਪਈਆਂ ਰਹਿੰਦੀਆਂ ਹਨ ਅਤੇ ਉਹ ਖਰਾਬ ਹੋ ਜਾਂਦੀਆਂ ਹਨ ਪਰ ਸੜਕ ਤਿਆਰ ਨਹੀਂ ਹੁੰਦੀ। ਇਸ ਬਾਰੇ ਮੈਂ ਚੀਮਾਂ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਸੜਕਾਂ ਤੇ ਰੋੜੀ ਪਾ ਦਿੰਦੇ ਹਨ ਅਤੇ ਹੋਰ ਕੰਮ ਸ਼ੁਰੂ ਨਹੀਂ ਕੀਤਾ ਜਾਂਦਾ, ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਹ ਰੋੜੀ ਸੜਕਾਂ ਤੇ ਪਈ ਪਈ ਥੱਲੇ ਧੱਸ ਜਾਂਦੀ ਹੈ ਅਤੇ ਸੜਕਾਂ ਤੇ ਚਹਲੇ ਪੈ ਜਾਂਦੇ ਹਨ ਅਤੇ ਜਗ੍ਹਾ ਜਗ੍ਹਾ ਤੋਂ ਬਹੁਤ ਖਰਾਬ ਹੋ ਜਾਂਦੀਆਂ ਹਨ । ਇੱਕ ਇੱਕ ਚੀਜ਼ ਨੂੰ ਆਉਣ ਵਾਸਤੇ ਇੱਕ ਇੱਕ ਸਾਲ ਲਗ ਜਾਂਦਾ ਹੈ। ਜਦੋਂ ਦੋ ਦੋ ਸਾਲ ਇੱਕ ਸੜਕ ਤੇ ਬੱਜਰੀ ਪਈ ਰਹਿੰਦੀ ਹੈ ਅਤੇ ਉਸ ਨੂੰ ਮੁਕੰਮਲ ਨਹੀਂ ਕੀਤਾ ਜਾਂਦਾ ਤਾਂ ਸੜਕ ਇੰਨੀ ਖਰਾਬ ਹੋ ਜਾਂਦੀ ਹੈ ਕਿ ਨਾ ਕੋਈ ਆਦਮੀ ਉਥੋਂ ਦੀ ਲੰਘ ਸਕਦਾ ਹੈ, ਨਾ ਕੋਈ ਗੱਡਾ ਲੰਘ ਸਕਦਾ ਹੈ ਔਰ ਨਾ ਕੋਈ ਟਰੈਕਟਰ ਲੰਘ ਸਕਦਾ ਹੈ, ਜਿਸ ਕਾਰਨ ਲੋਕਾਂ ਨੂੰ ਬਹੁਤ ਤਕਲੀਫ ਹੁੰਦੀ ਹੈ। ਕੁਝ ਸੜਕਾਂ 1969 ਵਿੱਚ ਬਣਨੀਆਂ ਸਨ, ਪਰ ਅੱਜ ਤਕ ਮੁਕੰਮਲ ਨਹੀਂ ਹੋ ਸਕੀਆਂ । ਇਸ ਕਰਕੇ ਮੈਂ ਚੀਮਾਂ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਪਾਸੇ ਵੱਲ ਜ਼ਿਆਦਾ ਧਿਆਨ ਦੇਣ ਅਤੇ ਇਸ ਚੀਜ਼ ਨੂੰ ਠੀਕ ਕਰਨ ।

ਹੁਣ ਮੈਂ ਪੁਲਿਸ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ। ਗਿਆਨੀ ਅਰਜਨ ਸਿੰਘ ਜੀ ਨੇ ਇਸ ਬਾਰੇ ਪਹਿਲਾਂ ਕਹਿ ਦਿੱਤਾ ਹੈ। ਇਸ ਬਾਰੇ ਮੈਂ ਵੀ ਬਾਦਲ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਅੰਮ੍ਰਿਤਸਰ ਦਾ ਬੁੱਚੜਖਾਨਾ ਹੈ, ਟੌਰਚਰ ਸੈਂਟਰ ਹੈ, ਇੰਟੈਰੋਗੇਸ਼ਨ ਸੈਂਟਰ ਹੈ, ਉਸ ਨੂੰ ਤੋੜ ਦੇਣਾ ਚਾਹੀਦਾ ਹੈ, ਉਹ ਪੰਜਾਬ ਦੇ ਨਾਮ ਤੇ ਇੱਕ ਬਦਨੁਮਾ ਧੱਬਾ ਹੈ। ਤੁਸੀਂ ਕਹੋਗੇ ਕਿ ਕਿਉਂ ਤੋੜ ਦੇਣਾ ਚਾਹੀਦਾ ਹੈ? (ਵਿਘਨ) ਸਪੀਕਰ ਸਾਹਿਬ, ਇਸ ਦਾ ਕਾਰਨ ਇਹ ਹੈ ਕਿ ਜਿਹੜੇ ਸਮੱਗਲਰਜ਼ ਜਾਂ ਦੇਸ਼ ਦਰੋਹੀ ਹੋਣ, ਉਨ੍ਹਾਂ ਦੀ ਇੰਟੈਰੋਗੇਸ਼ਨ ਤਾਂ ਹੋਣੀ ਚਾਹੀਦੀ ਹੈ, ਐਂਟੀ-ਸੋਸ਼ਲ ਐਲੀਮੈਂਟਸ ਦੀ ਇੰਟੈਰੋਗੇਸ਼ਨ ਤਾਂ ਹੋਣੀ ਚਾਹੀਦੀ ਹੈ. ਪਰ ਉਥੇ ਕਿਹੜੀਆਂ ਗਲਾਂ ਚੰਗੀਆਂ ਨਹੀਂ ਕੀਤੀਆਂ ਜਾਂਦੀਆਂ, ਇਸ ਬਾਰੇ ਮੈਂ ਬਾਦਲ ਸਾਹਿਬ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ । ਜਦੋਂ ਕੋਈ ਅਫੀਮ ਦਾ ਸਮੱਗਲਰ ਉਥੇ ਲਿਜਾਇਆ ਜਾਂਦਾ ਹੈ ਤਾਂ ਕੀ ਉਸ ਨੂੰ ਇਹ ਪੁਛਿਆ ਜਾਂਦਾ ਹੈ ਕਿ ਉਹ ਇਹ ਕੰਮ ਕਿਸ ਦੇ ਰਾਹੀਂ ਕਰਦਾ ਹੈ ਅਤੇ ਜੇ ਉਹ ਦਸਦਾ ਹੈ ਤਾਂ ਕੀ ਕੋਈ ਇਸ ਬਾਰੇ ਐਕਸ਼ਨ ਲਿਆ ਜਾਂਦਾ ਹੈ, ਇਸ ਬਾਰੇ ਕਿਉਂ ਐਕਸ਼ਨ ਨਹੀਂ ਲਿਆ ਜਾਂਦਾ? ਅਜਿਹੇ ਸੈਂਟਰਾਂ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਥਾਣੇ-ਦਾਰਾਂ ਦੇ ਕੋਟੇ ਫਿਕਸ ਕੀਤੇ ਜਾਂਦੇ ਹਨ ਕਿ ਕਿੰਨੇ ਕੇਸ ਫੜਨੇ ਹਨ ਅਤੇ ਪੈਸੇ ਖਾਧੇ ਜਾਂਦੇ ਹਨ, ਇਸ ਚੀਜ਼ ਨੂੰ ਬੰਦ ਕਰਨਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਇੱਕ ਅਹਿਮ ਗੱਲ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਸੁਪਰਡੈਂਟ ਆਫ ਪੁਲਿਸ ਹਨ, ਡਿਪਟੀ ਸੁਪਰਡੈਂਟ ਆਫ ਪੁਲਿਸ ਹਨ ਜਾਂ ਹੋਰ ਅਫਸਰ ਜਾਂ ਕਰਮਚਾਰੀ

ਹਨ, ਇਹ ਇੱਕ ਹਫਤਾ ਕਰਾਈਮ ਦਾ ਮਨਾਉਂਦੇ ਹਨ, ਜਿਸ ਦੇ ਵਿੱਚ ਸਾਰੇ ਥਾਣੇਦਾਰਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਇੰਨੇ ਕੇਸ, ਇੰਨੇ ਮੁਕੱਦਮੇ ਲਾਜ਼ਮੀ ਤੌਰ ਤੇ ਬਣਾਉਣੇ ਹਨ। ਸਪੀਕਰ ਸਾਹਿਬ, ਉਹ ਪਿੰਡਾਂ ਵਿੱਚ ਤੜਕੇ ਹੀ ਜਾ ਵੜਦੇ ਹਨ ਜਦੋਂ ਕਿ ਕਿਸਾਨਾਂ ਦੇ ਸੀਰੀ ਅਤੇ ਕਿਸਾਨ ਬਾਹਰ ਨੂੰ ਜਾਂਦੇ ਹਨ। ਉਨ੍ਹਾਂ ਨੂੰ ਫੜ ਲਿਆ ਜਾਂਦਾ ਹੈ ਅਤੇ ਜੀਪ ਵਿਚ ਬਿਠਾ ਕੇ ਲੈ ਜਾਂਦੇ ਹਨ। ਇਹ ਰਵਾਇਤ ਹੁਣ ਦੀ ਨਹੀਂ ਚਲੀ ਇਹ ਤਾਂ ਪੁਰਾਣੀ ਚਲੀ ਆਉਂਦੀ ਹੈ। ਸਪੀਕਰ ਸਾਹਿਬ, ਮੈਨੂੰ ਮੁਆਫ਼ ਕਰਨਾ, ਪੰਜਾਬ ਦੇ ਲੋਕ ਅਫ਼ੀਮ ਖਾਕੇ ਕੰਮ ਕਰਦੇ ਹਨ, ਭਾਵੇਂ ਅਫ਼ੀਮ ਬੰਦ ਕੀਤੀ ਹੋਈ ਹੈ, ਪਰ ਫਿਰ ਵੀ ਉਹ ਇਸ ਨੂੰ ਖਾਏ ਬ ਗੈਰ ਕੰਮ ਨਹੀਂ ਕਰ ਸਕਦੇ। ਔਰ ਇਹ ਪੁਲਿਸ ਦੇ ਕਰਮਚਾਰੀ ਉਨ੍ਹਾਂ ਵਿਚੋਂ ਕਈਆਂ ਤੇ ਝੂਠੇ ਕੇਸ ਬਣਾ ਕੇ ਵੀ ਫੜ ਲੈਂਦੇ ਹਨ। ਇਸ ਵਾਸਤੇ ਮੈਂ ਅਰਜ਼ ਕਰਦਾ ਹਾਂ ਕਿ ਬਾਦਲ ਸਰਕਾਰ ਇਸ ਵਲ ਪੂਰਾ ਧਿਆਨ ਦੇਵੇ ਤਾਂਕਿ ਜਿਨ੍ਹਾਂ ਨਾਲ ਜ਼ਿਆਦਤੀ ਕੀਤੀ ਜਾਂਦੀ ਹੈ ਉਨ੍ਹਾਂ ਨੂੰ ਇਸ ਤੋਂ ਮੁਕਤ ਕਰਾਇਆ ਜਾ ਸਕੇ।

ਸਪੀਕਰ ਸਾਹਿਬ, ਥਾਣਿਆਂ ਵਿੱਚ ਇੱਕ ਪੁਰਾਣੀ ਰਵਾਇਤ ਚੱਲੀ ਆਉਂਦੀ ਹੈ ਕਿ 25 ਜਾਂ 30 ਕੇਸ ਕਰਾਈਮ ਦੇ ਲੈਣੇ ਹਨ ਚਾਹੇ ਕਿਸੇ ਦਾ ਕਸੂਰ ਹੈ ਜਾਂ ਨਹੀਂ। ਇਹ ਕੇਸ ਕਰਾਈਮ ਦੇ ਲੈਣ ਵਾਸਤੇ ਉਹ ਕਿਸੇ ਦੇ ਘਰ ਜਾ ਕੇ ਆਪ ਹੀ ਅਫੀਮ ਰਖ ਦਿੰਦੇ ਹਨ ਜਾਂ ਠੇਕੇ ਤੋਂ ਲਿਆਕੇ 3 ਬੋਤਲਾਂ ਸ਼ਰਾਬ ਦੀਆਂ ਹੀ ਰੱਖ ਦਿੰਦੇ ਹਨ ਅਤੇ ਫਿਰ ਆਪ ਹੀ ਉਨ੍ਹਾਂ ਨੂੰ ਫੜ ਲੈਂਦੇ ਹਨ। ਇਹ ਪੁਰਾਣੀ ਰਵਾਇਤ ਚਲੀ ਆਉਂਦੀ ਹੈ, ਇਸ ਵਿਚ ਹੁਣ ਦੀ ਸਰਕਾਰ ਦਾ ਕੋਈ ਕਸੂਰ ਨਹੀਂ ਹੈ। ਇਸ ਵਾਸਤੇ ਮੈਂ ਤਾਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ, ਜਿਹੜੇ ਸਰਕਾਰੀ ਅਧਿਕਾਰੀ ਉਨ੍ਹਾਂ ਥਾਣਿਆਂ ਵਿਚ ਲੱਗੇ ਹੋਏ ਹਨ, ਉਨ੍ਹਾਂ ਨੂੰ ਰੋਕਣ ਅਤੇ ਇਹ ਜਿਹੜੀ ਗਰੀਬ ਲੋਕਾਂ ਨਾਲ ਜ਼ਿਆਦਤੀ ਕੀਤੀ ਜਾਂਦੀ ਹੈ ਇਸ ਤੋਂ ਉਨ੍ਹਾਂ ਨੂੰ ਛੁਟਕਾਰਾ ਦਿਲਾਉਣ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ 75 ਨਹੀਂ 80 ਫੀ ਸਦੀ ਕੇਸ ਥਾਣਿਆਂ ਵਿੱਚ ਝੂਠੇ ਹੀ ਬਣਾਏ ਹੋਏ ਹੁੰਦੇ ਹਨ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੇ ਦੋਹਤੇ ਨੂੰ ਸ਼ਰਾਬ ਦੇ ਕੇਸ ਵਿਚ ਫੜ ਲਿਆ ਸੀ। ਉਸ ਦੇ ਘਰ ਆਪ ਹੀ ਸ਼ਰਾਬ ਰੱਖ ਦਿੱਤੀ ਸੀ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਇਹ ਅਰਜ਼ ਕਰਦਾ ਹਾਂ, ਇਨ੍ਹਾਂ ਨੇ ਤਾਂ ਆਪ ਹੀ ਲੋਕਾਂ ਨੂੰ ਇਸ ਜ਼ਿਆਦਤੀ ਤੋਂ ਮੁਕਤੀ ਦਿਲਾਉਣ ਲਈ ਵਾਇਦਾ ਕੀਤਾ ਹੋਇਆ ਹੈ, ਇਸ ਲਈ ਇਹ ਉਨ੍ਹਾਂ ਅਧਿਕਾਰੀਆਂ ਨੂੰ ਹਦਾਇਤ ਕਰਨ ਕਿ ਕਰਾਇਮ ਕਰਨ ਵਾਲੇ ਨੂੰ ਫੜਿਆ ਜਾਵੇ ਇਸ ਤੋਂ ਇਲਾਵਾ ਹੋਰ ਕਿਸੇ ਕਿਸਾਨ ਜਾਂ ਉਸ ਦੇ ਸੀਰੀ ਨੂੰ ਨਾ ਫੜ ਲਿਆ ਜਾਵੇ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਅਸੀਂ ਇਸ ਸਰਕਾਰ ਦੇ ਸਹਿਯੋਗੀ ਹਾਂ ਪਰ ਉਦੋਂ ਤਕ ਜਿਨ੍ਹਾਂ ਚਿਰ ਇਨ੍ਹਾਂ ਨੇ ਪੰਜਾਬ ਦੀ ਸੇਵਾ ਕਰਨੀ ਹੈ। ਅੱਗੇ ਵੀ ਇਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ ਹੈ ਔਰ ਆਸ ਹੈ ਕਿ ਹੁਣ ਵੀ ਇਹ ਪੰਜਾਬ ਦੀ ਸੇਵਾ ਕਰਦੇ ਰਹਿਣਗੇ ਔਰ ਸਾਡਾ ਸਹਿ ਯੋਗ ਇਨ੍ਹਾਂ ਦੇ ਨਾਲ ਰਹੇਗਾ। ਇਸ ਤੋਂ ਅੱਗੇ, ਸਪੀਕਰ ਸਾਹਿਬ, ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਪੁਲਿਸ ਵਾਲੇ ਚੋਰੀ ਦੇ ਕੇਸ ਬਿਲਕੁਲ ਦਰਜ ਨਹੀਂ ਕਰਦੇ। ਸਮੇਂ ਦੀ ਘਾਟ ਹੈ, ਨਹੀਂ ਤਾਂ ਮੈਂ ਤੁਹਾਨੂੰ ਅਜਿਹੇ ਸੈਂਕੜੇਂ ਕੇਸ ਦਸਦਾ ਜਿਥੇ ਕਿ ਚੋਰੀ ਦੇ ਕੇਸ ਦਰਜ ਹੀ ਨਹੀਂ ਕੀਤੇ ਗਏ। ਇਸ ਵਲ ਵੀ ਸਾਡੀ ਸਰਕਾਰ ਨੂੰ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਅੱਗੇ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਪੁਲਿਸ ਵਾਲਿਆਂ ਦੀ ਇਕ 107/151 ਦੀ ਧਾਰਾ ਹੈ, ਜਿਸ ਨੂੰ ਕਿ ਅੰਮ੍ਰਿਤ ਧਾਰਾ ਵੀ ਕਿਹਾ ਜਾਂਦਾ ਹੈ। ਇਹ ਜ਼ਰੂਰ ਖਤਮ ਹੋਣੀ ਚਾਹੀਦੀ ਹੈ।

[ਕਾਮਰੇਡ ਸੰਪੂਰਣ ਸਿੰਘ ਧੌਲਾ]

ਇਹ ਧਾਰਾ ਆਮ ਪੁਲਿਟੀਕਲ ਆਦਮੀਆਂ ਤੇ ਲਾ ਕੇ ਉਨ੍ਹਾਂ ਨੂੰ ਗਿਰਫ਼ਤਾਰ ਕਰ ਲਿਆ ਜਾਂਦਾ ਹੈ ਹਾਲਾਂ ਕਿ ਉਨ੍ਹਾਂ ਤੋਂ ਕੋਈ ਖਤਰਾ ਨਹੀਂ ਹੁੰਦਾ ਹੈ। ਇਸ ਲਈ ਮੈਂ ਬਾਦਲ ਸਾਹਿਬ ਨੂੰ ਇਹ ਵੀ ਅਰਜ਼ ਕਰਾਂਗਾ ਕਿ ਇਹ 107/151 ਦੀ ਧਾਰਾ ਉਨ੍ਹਾਂ ਤੇ ਲਗਣੀ ਚਾਹੀਦੀ ਹੈ ਜਿਨ੍ਹਾਂ ਤੋਂ ਕੋਈ ਖਤਰਾ ਹੋਵੇ ਐਵੇਂ ਪੁਲਿ-ਟੀਕਲ ਆਦਮੀਆਂ ਤੇ ਲਾ ਕੇ ਉਨ੍ਹਾਂ ਨੂੰ ਗ੍ਰਿਫ਼ਤਾਰ ਨਹੀਂ ਕਰਨਾ ਚਾਹੀਦਾ ਹੈ।

ਸਪੀਕਰ ਸਾਹਿਬ, ਹੁਣ ਮੈਂ ਸੀਲਿੰਗ ਬਾਰੇ ਵੀ ਤੁਹਾਡੀ ਸੇਵਾ ਵਿੱਚ ਅਰਜ਼ ਕਰਨੀ ਚਾਹੁੰਦਾ ਹਾਂ। ਸੀਲਿੰਗ ਦੇ ਵਿੱਚ ਜਿਹੜੇ ਛੋਟੇ ਛੋਟੇ ਕਿਸਾਨ ਹਨ ਜਾਂ ਜ਼ਿਮੀਂਦਾਰ ਹਨ, ਉਨ੍ਹਾਂ ਕੋਲੋਂ ਜ਼ਮੀਨ ਤਾਂ ਕੋਈ ਨਹੀਂ ਨਿਕਲਦੀ, ਪਰ ਉਨ੍ਹਾਂ ਨੂੰ ਹੈਰਾਸ ਕੀਤਾ ਜਾਂਦਾ ਹੈ। ਗਰੀਬ ਲੋਕਾਂ ਅਤੇ ਹਰੀਜਨਾਂ ਦੇ ਨਾਂ ਤੇ ਜ਼ਮੀਨ ਦਿਖਾ ਤਾਂ ਦਿੱਤੀ ਹੈ ਪਰ ਉਨ੍ਹਾਂ ਨੂੰ ਜ਼ਮੀਨ ਦਿੱਤੀ ਨਹੀਂ ਗਈ। ਉਹ ਸਿਰਫ਼ ਕਾਗਜ਼ਾਂ ਵਿੱਚ ਹੀ ਦਿੱਤੀ ਗਈ ਹੈ ਅਤੇ ਹੋਰ ਕੁਝ ਨਹੀਂ ਹੈ। ਮੈਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਈ ਡੇਰੇਦਾਰ ਹਨ, ਜਿਨ੍ਹਾਂ ਨੂੰ ਕਿ ਹੁਣ ਤਕ ਹੱਥ ਨਹੀਂ ਪਾਇਆ ਗਿਆ ਹੈ। ਮੈਂ ਤੁਹਾਨੂੰ ਦਸਦਾ ਹਾਂ ਕਿ ਤਪਾ ਪਿੰਡ ਦਾ ਇੱਕ ਡੇਰੇਦਾਰ ਹੈ ਜਿਸ ਦੇ ਕੋਲ 625 ਕਿੱਲੇ ਜ਼ਮੀਨ ਹੈ ਔਰ ਉਸ ਨੇ ਕਾਂਗਰਸ ਕੈਂਡੀਡੇਟ ਨੂੰ ਰੁਪਿਆਂ ਨਾਲ ਤੋਲਿਆ ਵੀ ਹੈ। ਇੱਕ ਵਾਰ ਨਹੀਂ 2 ਵਾਰ ਤੋਲਿਆ ਹੈ। ਇਹੋ ਜਿਹੇ ਆਦਮੀਆਂ ਤੇ ਸਰਕਾਰ ਨੂੰ ਹੱਥ ਪਾਉਣਾ ਚਾਹੀਦਾ ਹੈ।

ਸਪੀਕਰ ਸਾਹਿਬ, ਮਾਡਲ ਗ੍ਰਾਮ ਬਾਰੇ ਭਾਵੇਂ ਗਵਰਨਰ ਐਡਰਸ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ ਪਰ ਮੈਨੂੰ ਆਸ ਹੈ ਕਿ ਬਾਦਲ ਸਾਹਿਬ ਪਿੰਡਾਂ ਦੇ ਰਹਿਣ ਵਾਲੇ ਹਨ ਔਰ ਉਹ ਇਸ ਵਲ ਜ਼ਰੂਰ ਧਿਆਨ ਦੇਣਗੇ। ਮੈਨੂੰ ਸ਼ਹਿਰ ਵਾਲਿਆਂ ਨਾਲ ਕੋਈ ਨਰਾਜ਼ਗੀ ਨਹੀਂ, ਉਨ੍ਹਾਂ ਦੀ ਵੀ ਤਰੱਕੀ ਹੋਣੀ ਚਾਹੀਦੀ ਹੈ। ਪਰ ਅਸੀਂ ਕਮਿਊਨਿਸਟ ਹਾਂ ਅਤੇ ਛੋਟੀਆਂ ਛੋਟੀਆਂ ਗੱਲਾਂ ਵਿੱਚ ਨਹੀਂ ਜਾਂਦੇ। ਬਾਦਲ ਸਾਹਿਬ ਤਾਂ ਪਿੰਡਾਂ ਵਿਚੋਂ ਆਏ ਹਨ ਅਤੇ ਇਹ ਉਨ੍ਹਾਂ ਦੀਆਂ ਤਕਲੀਫ਼ਾਂ ਨੂੰ ਪੂਰੀ ਤਰ੍ਹਾਂ ਨਾਲ ਜਾਣਦੇ ਹਨ, ਇਸ ਲਈ ਮੈਂ ਇਨ੍ਹਾਂ ਨੂੰ ਅਰਜ਼ ਕਰਦਾ ਹਾਂ ਕਿ ਨਗਰ ਗ੍ਰਾਮ ਪੱਕੇ ਕੀਤੇ ਜਾਣ। ਪੱਕੇ ਵੀ ਇਸ ਤਰ੍ਹਾਂ ਨਾ ਜਿਸ ਤਰ੍ਹਾਂ ਕਿ ਅੱਗੇ ਹੋਏ ਹਨ। ਠੀਕ ਹੈ, ਸਰਕਾਰੀ ਕਰਮਚਾਰੀ ਭ੍ਰਿਸ਼ਟਾ-ਚਾਰੀ ਹੋ ਜਾਂਦੇ ਹਨ, ਪਰ ਮੈਂ ਬਾਦਲ ਸਾਹਿਬ ਨੂੰ ਮੁਬਾਰਕ ਬਾਦ ਦਿੰਦਾਂ ਹਾਂ ਕਿ ਇਨ੍ਹਾਂ ਨੇ ਇਸ ਭ੍ਰਿਸ਼ਟਾ-ਚਾਰ ਨੂੰ ਖ਼ਤਮ ਕਰਨ ਵਾਸਤੇ ਬੜੀ ਮਜ਼ਬੂਤੀ ਨਾਲ ਹੱਥ ਪਾਇਆ ਹੈ।

**ਸ੍ਰੀ ਸਪੀਕਰ** : ਵਾਇੰਡ ਅਪ ਕਰੋ ਜੀ ਹੁਣ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਬਸ ਜੀ, ਮੈਂ 2, 3 ਮਿੰਟਾਂ ਵਿੱਚ ਹੀ ਖਤਮ ਕਰ ਦਿੰਦਾ ਹਾਂ। ਇਹ ਜਿਹੜੀ ਮਾਡਲ ਗ੍ਰਾਮ ਸਕੀਮ ਬਣੀ ਹੈ, ਇਸ ਨੂੰ ਪੂਰਾ ਕਰਨਾ ਚਾਹੀਦਾ ਹੈ ਤਾਂ ਕਿ ਪਿੰਡਾਂ ਦੇ ਲੋਕਾਂ ਦਾ ਭਲਾ ਹੋ ਸਕੇ।

ਇਸ ਤੋਂ ਅੱਗੇ ਮੈਂ ਸਹਿਕਾਰਤਾ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਸਹਿਕਾਰਤਾ ਦੇ ਵਜ਼ੀਰ ਸਰਦਾਰ ਜਸਵਿੰਦਰ ਸਿੰਘ ਬਰਾੜ ਜੀ ਤੇ ਮੈਨੂੰ ਪੂਰਾ ਭਰੋਸਾ ਹੈ, ਮੈਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਮੈਂ ਉਨ੍ਹਾਂ ਨੂੰ ਅਰਜ਼ ਕਰਦਾ ਹਾਂ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਸਹਿਕਾਰਤਾ ਵਿਭਾਗ ਦੇ ਅਫ਼ਸਰਾਂ ਨੂੰ ਹੱਥ ਪਾਇਆ ਹੈ, ਉਸੇ ਤਰ੍ਹਾਂ ਮਜ਼ਬੂਤੀ ਨਾਲ ਉਨ੍ਹਾਂ ਨੂੰ ਹੱਥ ਪਾਈ ਰਖਣਗੇ ਔਰ ਜਿ ਸ ਤਰ੍ਹਾਂ ਪੁਰਾਣੀ ਕਾਂਗਰਸ ਸਰਕਾਰ ਨੇ ਪੁਲੀਟੀਕਲ ਵਰਕਰਾਂ ਨੂੰ ਹੱਥਕੜੀਆਂ ਲਾ ਕੇ ਪਟਿਆਲੇ ਅਤੇ ਬਰਨਾਲੇ ਵਿੱਚ ਤੋਰਿਆ ਹੈ ਉਸੇ ਤਰ੍ਹਾਂ ਹੀ ਇਥੇ ਵੀ ਰਿਸ਼ਵਤ ਖੋਰ ਅਫਸਰਾਂ ਨੂੰ ਹੱਥਕੜੀਆਂ ਲਾ ਕੇ ਚੰਡੀਗੜ੍ਹ ਵਿੱਚ ਤੋਰਨਾ ਚਾਹੀਦਾ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਜਿਹੜੇ ਹਰੀਜਨਾਂ ਨੂੰ ਪਲਾਟ ਦਿੱਤੇ ਗਏ ਹਨ, ਮੈਂ ਇਸ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ । ਇਹ ਜਿੰਨਾਂ ਵੀ ਕੰਮ ਕੀਤਾ ਗਿਆ ਹੈ ਸਭ ਬੋਗਸ ਹੋਇਆ ਹੈ । ਕਈਆਂ ਨੂੰ ਤਾਂ ਪਲਾਟ ਮਿਲੇ ਹੀ ਨਹੀਂ ਅਤੇ ਜਿਨ੍ਹਾਂ ਨੂੰ ਦਿੱਤੇ ਗਏ ਹਨ ਉਨ੍ਹਾਂ ਨੂੰ ਉਥੇ ਪਲਾਟ ਦਿੱਤੇ ਗਏ ਹਨ ਜਿਥੇ 8, 8 ਫੁਟ ਪਾਣੀ ਖੜਾ ਹੈ । ਟੋਬਿਆਂ ਵਿੱਚ ਪਲਾਟ ਦਿੱਤੇ ਗਏ ਹਨ । ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਚੰਗੀ ਥਾਂ ਪਲਾਟ ਦਿਵਾਏ ਤਾਂ ਕਿ ਉਹ ਠੀਕ ਤਰ੍ਹਾਂ ਨਾਲ ਰਹਿ ਸਕਣ ।

**ਸ੍ਰੀ ਸਪੀਕਰ** : ਸਮਾਪਤੀ ਕਰੋ ਜੀ ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਬਸ ਜੀ ਦੋ ਮਿੰਟ ਲਵਾਂਗਾ । ਜਿਹੜੀ ਆਖਰੀ ਗੱਲ ਮੈਂ ਕਹਿਣੀ ਹੈ ਉਹ ਡੇਰਾ ਬੱਸੀ ਦੇ ਬਾਰੇ ਹੈ । ਮੈਂ ਤੁਹਾਡੇ ਰਾਹੀਂ ਇਸ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਵਿੱਚ ਇੱਕ ਸਾਡਾ ਵੀ ਕਾਮਰੇਡ ਮਾਰਿਆ ਗਿਆ ਹੈ ਅਤੇ ਇੱਕ ਗਰੀਬ ਵਰਕਰ ਵੀ ਮਾਰਿਆ ਗਿਆ ਹੈ .................

**Shri Hans Raj Sharma:** This is a subjudice matter and the culprits have been arrested.

**ਸ੍ਰੀ ਸਪੀਕਰ** : ਸ਼ਰਮਾ ਜੀ ਨੇ ਭਾਵੇਂ ਮੇਰੀ ਬਗੈਰ ਇਜਾਜ਼ਤ ਦੇ ਗੱਲ ਕੀਤੀ ਹੈ ਪਰ ਇਹ ਗਲ ਸਹੀ ਹੈ । ਇਹ ਮੈਟਰ ਸਬਜੁਡਿਸ ਹੈ । ਤੁਸੀਂ ਹੁਣ ਖਤਮ ਕਰੋ ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਸਪੀਕਰ ਸਾਹਿਬ, ਮੈਂ ਕੋਈ ਅਦਾਲਤ ਦੀ ਗੱਲ ਨਹੀਂ ਕਰਦਾ । ਪਰ ਮੈਂ ਬਾਦਲ ਸਾਹਿਬ ਤੋਂ ਇਹ ਮੰਗ ਕਰਦਾ ਹਾਂ ਕਿ ਉਹ ਇਸ ਦੀ ਠੀਕ ਇਨਕੁਆਇਰੀ ਕਰਵਾਉਣ । ਔਰ ਜਿਹੜਾ ਗਰੀਬ ਮੁਲਾਜ਼ਮ ਹੈ ਉਸ ਨਾਲ ਇਨਸਾਫ ਕੀਤਾ ਜਾਵੇ । ਜਿਹੜੇ ਸਹੀ ਕਲਪਰਿਟ ਹਨ ਉਨ੍ਹਾਂ ਨੂੰ ਫੜਨਾ ਚਾਹੀਦਾ ਹੈ ।

ਹੁਣ ਮੈਂ ਟਰੈਕਟਰਾਂ ਦੇ ਬਾਰੇ ਵੀ ਅਰਜ਼ ਕਰਦਾ ਹਾਂ ਕਿ ਪਿੰਡਾਂ ਵਿੱਚ ਕਈ ਟਰੈਕਟਰਾਂ ਦੇ ਚਲਾਨ ਕਰਨੇ ਸ਼ੁਰੂ ਕਰ ਦਿੱਤੇ ਹਨ । ਮੇਰੇ ਕੋਲ ਇਸ ਦੀ ਸ਼ਿਕਾਇਤ ਆਈ ਹੈ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜਿਨ੍ਹਾਂ ਕਿਸਾਨਾਂ ਦੇ ਟਰੈਕਟਰਾਂ ਦੇ ਚਲਾਨ ਹੋਏ ਹਨ ਉਹ ਬੰਦ ਹੋਣੇ ਚਾਹੀਦੇ ਹਨ, ਕਿਉਂਕਿ ਉਨ੍ਹਾਂ ਦੇ ਟਰੈਕਟਰਾਂ ਦੀਆਂ ਟਰਾਲੀਆਂ ਤੇ ਘਰ ਦੇ ਮੈਂਬਰ ਸਵਾਰ ਹੋ ਕੇ ਜਾਂਦੇ ਹਨ (ਵਿਘਨ)

**ਸ੍ਰੀ ਸਪੀਕਰ**: ਤੁਸੀਂ ਹੁਣ ਵਾਇੰਡ ਅਪ ਕਰ ਦਿਉ । ਕਾਫੀ ਵਕਤ ਹੋ ਚੁੱਕਾ ਹੈ ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਸਪੀਕਰ ਸਾਹਿਬ, ਬਸ ਮੈਂ ਖਤਮ ਕਰਨ ਵਾਲਾ ਹਾਂ । ਇਸ ਸਰਕਾਰ ਨੇ ਨੌਕਰਸ਼ਾਹੀ ਦੇ ਖਿਲਾਫ ਕੁਝ ਕਦਮ ਚੁੱਕੇ ਹਨ ਅਤੇ ਮਜ਼ਬੂਤ ਹੱਥਾਂ ਨਾਲ ਕੰਮ ਕੀਤਾ ਹੈ । ਇਸ ਗੱਲ ਲਈ ਮੈਂ ਸਰਕਾਰ ਦੀ ਸ਼ਲਾਘਾ ਕਰਦਾ ਹਾਂ । ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਕੰਮ ਲਈ ਸਖਤੀ ਦੀ ਲੋੜ ਹੈ । ਅਸੀਂ ਤੁਹਾਨੂੰ ਪੂਰੀ ਸਪੋਰਟ ਦਿਆਂਗੇ । ਸਾਡੇ ਵਿੱਚ ਕੁਝ ਕਮਜ਼ੋਰ ਹਿਰਦੇ ਵਾਲੇ ਮੈਂਬਰ ਹਨ ਜਿਹੜੇ ਇਨ੍ਹਾਂ ਲੋਕਾਂ ਦੇ ਨਾਲ ਮਿਲ ਜਾਂਦੇ ਹਨ । ਇਸ ਲਈ ਇਸ ਗੱਲ ਵੱਲ ਸਾਨੂੰ ਸਾਰੇ ਮੈਂਬਰਾਂ ਨੂੰ ਧਿਆਨ ਦੇਣਾ ਚਾਹੀਦਾ ਹੈ । ਹਰ ਚੰਗਾ ਕਦਮ ਜਿਹੜਾ ਇਸ ਸਰਕਾਰ ਵਲੋਂ ਚੁਕਿਆ ਜਾਵੇਗਾ ਅਸੀਂ ਉਸ ਦੀ ਕਦਰ ਕਰਾਂਗੇ ਔਰ ਹਰ ਗਲਤ ਕੰਮ ਜੋ ਇਸ ਸਰਕਾਰ ਦੇ ਹੋਣਗੇ

[ਕਾਮਰੇਡ ਸੰਪੂਰਣ ਸਿੰਘ ਧੌਲਾ]

ਅਸੀਂ ਉਸ ਦੀ ਵਿਰੋਧਤਾ ਕਰਾਂਗੇ ਅਤੇ ਦਰੁਸਤ ਕਰਵਾਉਣ ਦਾ ਯਤਨ ਕਰਾਂਗੇ । ਅਸੀਂ ਸਾਰੇ ਇਸ ਸਰਕਾਰ ਨੂੰ ਚੰਗੇ ਕੰਮਾਂ ਲਈ ਸਹਿਯੋਗ ਦਿੰਦੇ ਰਹਾਂਗੇ । ਬਸ ਇਤਨਾ ਕਹਿ ਕੇ ਮੈਂ ਆਪਣੀ ਸਪੀਚ ਨੂੰ ਖ਼ਤਮ ਕਰਦਾ ਹਾਂ ।

**श्री अ० विश्वानाथन (लुध्याना)** : अध्यक्ष महोदय, राज्यपाल महोदय के भाषण में जो कुछ कहा गया है वह बहुत कम है। यह ठीक है कि राज्यपाल का भाषण सरकार की नीति होती है। उस में सरकार के अपने विचार होते हैं। ** ** आपात-स्थिति के दौरान किस तरह लोगों का हाल हुआ, किस तरह लोगों ने दुःख-तकलीफ़ों का सामना किया। सारा देश $1\frac{1}{2}$ साल के करीब रोता रहा लेकिन इन्होंने एक नहीं सुनी। यह लोग उस वक्त हंस रहे थे, जब देश की जनता रो रही थी।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਗਵਰਨਰ ਦੇ ਕੰਡਕਟ ਤੇ ਕੁਝ ਰੀਮਾਰਕਸ ਕੀਤੇ ਹਨ, ਇਹ ਨਹੀਂ ਹੋਣੇ ਚਾਹੀਦੇ ਸਨ । ਇਹ ਐਕਸਪੰਜ ਹੋਣੇ ਚਾਹੀਦੇ ਹਨ ।

**ਸ੍ਰੀ ਅ. ਵਿਸ਼ਵਾਨਾਥਨ** : ਐਜ਼. ਏ. ਪਰਸਨ ਕੀਤੇ ਹਨ ਨੌਟ ਐਜ਼ ਏ ਗਵਰਨਰ ।

**ਸ੍ਰੀ ਸਪੀਕਰ:** : ਮੈਂ ਸਰਦਾਰ ਉਮਰਾਓ ਸਿੰਘ ਜੀ ਨਾਲ ਸਹਿਮਤ ਹਾਂ, ਮੈਂ ਆਨਰੇਬਲ ਮੈਂਬਰ ਨੂੰ ਬੇਨਤੀ ਕਰਦਾ ਹਾਂ ਕਿ ਗਵਰਨਰ ਸਾਹਿਬ ਪ੍ਰਾਈਮ ਮਨਿਸਟਰ ਸਾਹਿਬ ਨੂੰ ਮਿਲ ਕੇ ਆਏ ਸਨ ਅਤੇ ਉਨ੍ਹਾਂ ਨੇ ਆਪਣਾ ਅਸਤੀਫਾ ਵੀ ਪੇਸ਼ ਕੀਤਾ ਸੀ । ਪਰ ਗਵਰਨਰ ਦਾ ਨਾਂ ਨਹੀਂ ਲੈਣਾ ਚਾਹੀਦਾ ਹੈ। These remarks of Sri Vishwanathan stand expunged.

**श्री अ० विश्वानाथन** : यह जो लोग बैठे हुए हैं और हंस रहे हैं, इन्हीं के कारण $1\frac{1}{2}$ साल तक हमारा देश रोता रहा है। पिछले पांच सालों में पिछली सरकार ने झूठे वायदे किये और गलत बातें की गईं। वह झूठे वायदों के सहारे ही जीतते रहे थे। इस तरह का राज चलता रहा। आपात-स्थिति के समय इन्होंने जो कुछ किया था उस की सही तस्वीर खैंचनी मुश्किल है। पर कुछ बातों के ओर में मैं सदन का ध्यान दिलाना चाहता हूं। रायकोट के 16 मील के अन्दर न कोई वहां रेलवे लाईन है मगर फिर भी वहां पर अकाली दल, सी.पी. (ऐम) और जनसंघ के वर्करों के ऊपर झूठा मुकदमा D.I.R. के अधीन दर्ज किया गया कि वहां पर यह लोग रेलवे लाईन को आग लगाना चाहते हैं। यह हालात पंजाब में थे। इसके बाद जम्मू-कशमीर में आर.एस.एस. के सैक्रेटरी थे, जिन्होंने समाज की काफ़ी सेवा की है। उन के खिलाफ़ F.I.R. दर्ज किया गया था कि इन्होंने भैंस चुराई है और उन्हें अमृतसर के Cow Slaughter House में पांच दिन टौर्चर किया गया। इसके इलावा लुध्याने के अन्दर हमारे साबका वित्त मन्त्री के सम्बन्धियों का स्कूल है। अब यह हंस रहे हैं। वहां की एक टीचर को D.I.R. के अधीन कैद किया गया और भी बहुत से B.Ed. और J.B.T. टीचरों ने आपात-स्थिति के दौरान जेलों की

**Expunged as ordered by the Chair.

यातनायें सहन कीं। अत्याचार का डट कर मुकाबला पंजाब की जनता ने किया है। हमारी सरकार ने लोकतन्त्र को फिर बहाल किया है जिस को इन्होंने कुचल डाला था।

स्पीकर साहिब, हजारों लोगों को 107/151 के अधीन कैद किया गया और उन लोगों को Magistrate के सामने पेश भी नहीं किया गया। इस तरह के सारे केसिज़ जो भी 107/151 के अधीन हुए थे उन्हें 6 महीने के करीब जेलों में रखा गया मगर उन्हें Magistrate के सामने पेश तक नहीं किया गया। मेरी बादल साहिब से प्रार्थना है कि इस चीज की जांच ( Enquiry ) होनी चाहिये ताकि सच्चाई मालूम हो सके कि इन लोगों को कब Magistrate के सामने पेश किया गया और कब इन को पकड़ा गया। मुझे अफ़सोस है कि इस तरह के वाके पंजाब में होते रहे। हमारी पंजाब सरकार ने अब अफ़सर-शाही को बन्द करने का फैसला किया है। आपात-स्थिति के दौरान हमें जेलों में जो भोजन दिया जाता था उस के बारे में मैं कुछ बताना चाहता हूं। There are three qualities of Ghee. Technically there is nothing called vegetable Ghee. There is either ghee, hyderated oil or vegetable oil. तो स्पीकर साहिब, जेलों में हमें गन्दी सड़ी चीजें दी जाती रही हैं। देश के राजनीतिक नेताओं को जेलों में बन्द करके उन की जानों के साथ खेला गया। हर एक चीज मिलावट वाली मिलती थी। यह सब जुल्म इन लोगों ने हमारे ऊपर किये हैं। फिर Executive Magistrate के बारे में तो कहना ही क्या है। उन के पास कितनी वास्ट पावर्ज़ थीं, किस तरह उस ताकत का दुरुपयोग किया गया यह ब्यान से बाहर है। (विघ्न) जो हमें नियमों के मुताबिक खाने के लिये चीजें मिलनी चाहिये थीं वह हमें मिली ही नहीं और कम मात्रा में मिलती रहीं। इस तरह का इन्तज़ाम जेलों में इन लोगों ने किया हुआ था। एक बार I. G. Prisons साहिब आये तो मैं ने उन के ध्यान में सारी बात लाई कि हमें इस तरह का मिलावटी घी दिया जाता है, लेकिन उस समय हालात ही कुछ ऐसे थे। इस चीज की जांच होनी चाहिये।

यह सभी चीजें जांच के लिये दी जायें। स्पीकर साहिब मैं यह चीज दावे से कहता हूं कि सैंट्रल जेल, पटियाला, में कुछ सामान नहीं भेजा, ऐमरजेंसी के दौरान बड़े बड़े अफसरों ने फायदा उठाया और नीचे दर्जे के कर्मचारियों का बहुत नुकसान हुआ। कुछ कर्मचारियों के तो रिकार्ड तक खराब कर दिये गये। कुछ कर्मचारियों को ट्रांसफ़र कर दिया, कुछ कर्मचारियों की कांनफीडैंशल रिपोर्ट खराब कर दी गई। इस सम्बन्ध में मैं सरकार से बेनती करूंगा कि इस की जांच के लिये कोई कमिशन बिठाया जाये। जो कर्मचारी नाजायज़ तौर पर सस्पैंड किये गये हैं उन को बहाल किया जाये।

अब मैं मटौर सैशन के सम्बन्ध में कुछ कहना चाहता हूं। इस सम्बन्ध में अब कांग्रेसी भी कहते हैं कि वह समाजवाद के नाम पर एक बड़ा भारी आडम्बर रचा गया था। इस के लिये काफी रुपया इकट्ठा किया गया। जो पैसा इन्होंने लोगों को तंग करके चन्दे

[श्री ग्र० विश्वानाथन]
के रूप में इकट्ठा किया उसमें शर्मा साहिब और कुछ दूसरे मैम्बर आफ पार्लियामैण्ट शामिल थे। उनके विरुद्ध ऐकशन लिया जाये।

इस के इलावा पंजाब यूनिवर्सिटी के वाईस चांसलर तथा वहां के डायरैक्टर correspondence coruses के बारे में अखबारों में पब्लिश हुआ है। उनका मैं नाम नहीं लेना चाहता था पर चूंकि अखबारों में उन का नाम आ चुका है, इसलिये मैं यहां भी बता देता हूं। डायरैक्टर का नाम है * * * * जिन्हों ने कि बहुत गलत ढंग से चन्दा इकट्ठा किया।

**Sardar Umrao Singh** : Rules provide that the name of a person who cannot defend himself in the House should not be mentioned.

**Mr. Speaker**: I think it is better if you should withdraw the name. As the person concerned is not present in the House, his name should not be mentioned.

**Sri A. Vishwanathan** : But the question is that the name has already appeared in the newspapers .

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਸ੍ਰੀ ਵਿਸ਼ਵਾਨਾਥਨ ਇਸ ਹਾਊਸ ਵਿਚ ਕਿਸੇ ਦਾ ਨਾਂ ਨਹੀਂ ਲੈ ਸਕਦੇ ਅਤੇ ਨਾਂ ਹੀ ਇਹ ਅਖਬਾਰ ਲਿਆਏ ਹਨ।

**Mr. Speaker** : If you bring the newspaper and read the relevant portion, I can allow you. But if you just mention the name without complete reference, I am sorry I cannot permit you. The name should be expunged.

**श्री ग्र० विश्वानाथन** : स्पीकर साहिब, इन्होंने कई Resolution पास किये और Lady Teachers and Lady Nurses को अपने पास बुलाया। मैं आपके द्वारा इन से पूछना चाहता हूं कि किस काम के लिये उन को बुलाया गया था? इनको उनसे क्या काम था? इस सम्बन्ध में जो भी लोग दोषी हैं उनको कड़ी से कड़ी सजा दी जाये।

स्पीकर साहिब, मैं आपके द्वारा मुख्य मन्त्री जी को कहूंगा कि जो मटौर सैशन में Industrialists से पैसे लिये गये थे (विघ्न) (शोर) मुझे लुध्याना के Industrialists का पता है जिनसे पैसे लिये थे। इस तरह लाखों रुपये इकट्ठे किये गये हैं। मैं मुख्य मन्त्री साहिब से अपील करूंगा कि इस केस की enquiry की जाये। जो पैसा इस तरीके से इकट्ठा किया गया उसमें से आधा मटौर सैशन में खर्च किया और आधा अपनी जेबों में डाल लिया गया। (शोर) (विघ्न) इस तरह से इन्होंने कुरप्शन को फ्रोग दिया। स्पीकर साहिब, मैं गेहूं के बारे में बताना चाहता हूं कि इन्होंने 1,000 बोरियां भरीं। उनमें तकरीबन 10 किलो हर बोरी के पीछे वजन कम था। इस तरह से 100 बोरी की कमी हो गई। इस के बारे में मेरे पास सारे आंकड़े मौजूद हैं। इसकी भी इन्क्वाइरी होनी चाहिये।

---

**Expunged as ordered by the Chair.

Improvement Trust के द्वारा जो plots दिये गये हैं उन में से ज़्यादातर बड़े बड़े आदमियों को मिले हैं जैसे कि I. A. S. Officers, Police Officers और इन कांग्रेसी नेताओं को दिये गये हैं, लेकिन स्पीकर साहिब, गरीब आदमियों को जिनको यह मिलने चाहिएं थे, उन बेचारों को प्लाट नहीं दिये गये। These Improvement Trusts are all fiddling with crime and scandal. और यही नहीं Improvement Trusts के चेयरमैन भी इन्होंने अपने लगाए हुए हैं। Political conventions, political decency, political traditions and political morality का कोई ख्याल नहीं रखा गया है। जब इन लोगों को लगाने वाले ही चले गये तब इन चेयरमैनों को भी चले जाना चाहिए। (चौधरी बलराम की ओर से विघ्न) चौधरी साहिब जो गंगा नगर में सड़क बनी है उस के मुतल्लिक भी काला चिट्ठा मेरे पास मौजूद है।

स्पीकर साहिब, मैं अर्ज़ करना चाहता हूं कि लुध्याना के P.W.D. कर्मचारियों ने उस वक्त के P.W.D. Minister के खिलाफ़ बड़ा भारी जलूस निकाला और एक चार्टर आफ़ चार्जिज़ भी पेश किया गया। मुझे आशा है कि वह charter of charges सरकार के पास पहुंच गया होगा। इस की इन्क्वाइरी होनी चाहिये। सरे बाज़ार नारे लगाये गये। इस की enquiry होनी चाहिये और अगर चार्जिज़ ग़लत साबत हों तो charter पेश करने वालों के खिलाफ़ ऐक्शन लेना चाहिये और अगर charges ठीक साबित हों तो कसूरवारों को सख्त सज़ा मिलनी चाहिए। (तालियां)

कल कामरेड सत्यपाल डांग बोल रहे थे। स्पीकर साहिब, मैं अर्ज़ करना चाहता हूं कि इन्होंने मरे हुए चूहे निकाल करके दवे कमिशन बिठाया और आज इतने charges लग रहे हैं पर यह बोलते ही नहीं हैं। यह लोग कांग्रेसियों के साथ मिले हुए हैं और शायद इन को इनकी जूठन मिलती रही थी तभी ही यह बोल नहीं पा रहे हैं। इस चीज़ का मुझे बहुत अफसोस है।

This party which was a revolutionary party has now become a ** ** all over the world.

**Mr. Speaker** : The words ** ** should be expunged.

**Comrade Darshan Singh Canadian**: ** ** **

**Mr. Speaker** : I am sorry, this is not a point of order.

**Sri A. Vishwanathan** : Comrade Dang had spoken in the House. Perhaps Comrade Canadian was not present at that time.

---

**Expunged as ordered by the Chair.

**ਸਾਥੀ ਰੂਪ ਲਾਲ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**श्री ग्र० विश्वानाथन** : कालेजिज़ के प्रश्न के बारे में, स्पीकर साहिब, मैं आपके द्वारा मुख्य मंत्री जी को कहूंगा कि जो बीज यह जाते जाते बीज गये हैं उसके बारे में भी ध्यान देना चाहिये। गवर्नमैण्ट कालेजिज़ के Lecturers को 1973 से revised grades दिये गये हैं। हम उस का स्वागत करते हैं पर प्राइवेट कालेजिज़ के Lecturers को भी Government Colleges के Lecturers के बराबर 1973 से ही फौरन वही grades दिये जाने चाहियें। इसी तरह से ही Higher Secondary Schools के Lecturers को भी College Lecturers के बराबर grades दिये जाने चाहिएं।

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਆਰਡਰ ਸਰ। ਰੂਲਜ਼ ਆਫ਼ ਪਰੋਸੀਜਰ ਐਂਡ ਕੰਡਕਟ ਆਫ ਬਿਜ਼ਨੈਸ ਵਿਚ ਰੂਲ ਨੰ: 20 ਤੇ ਇਸ ਤਰ੍ਹਾਂ ਲਿਖਿਆ ਹੋਇਆ ਹੈ:

> "On such day or days or part of any day, the House shall discuss matters referred to in Governor's Special Address on a Motion of Thanks moved by a member which shall be seconded by another member."

Sri Vishwanathan should refer to the matters which have been mentioned in the Governor's Address. Further Rule 93 also says:—

> "The matter of every speech shall be strictly relevant to the matter before the House.

ਮੈਂ ਪ੍ਰਾਰਥਨਾ ਕਰਾਂਗਾ ਕਿ ਸਿਵਾਏ ਪਹਿਲੀ ਗੌਰਮਿਂਟ ਨੂੰ ਕ੍ਰਿਟੇਸਾਈਜ਼ ਕਰਨ ਦੇ ਹੋਰ ਇਨ੍ਹਾਂ ਨੇ ਕੁਝ ਨਹੀਂ ਕਿਹਾ ਹੈ।

**ਸ੍ਰੀ ਸਪੀਕਰ** : ਬੜੀ ਮਿਹਰਬਾਨੀ ਤੁਹਾਡੀ।

**श्री ग्र० विश्वानाथन** : स्पीकर साहिब, emergency के दौरान जो कुछ हुआ उस के बारे गवर्नर साहिब के Address में जिक्र किया हुआ है। जो कुछ गवर्नर सहिब के Address में लिखा हुआ है उस की एक झलक ही मुख्य मंत्री जी को दिखा रहा हूं।

इस के इलावा The Punjab Aided Schools (Security of Service) Act बना हुआ है।

I have never come across a piece of legislation which has been drafted in such a nasty and slipshod manner.

इस Act के द्वारा किसी Private Aided School Teacher को किसी किस्म की भी protection नहीं मिलती है। इस piece of Legislation को overhaul करने की जरूरत है।

लोकल बाडीज़ के जो मिनिस्टर रहे हैं उन के समय में जितनी लूट मचाई गई है उस का जिना भी जिक्र किया जाए उतना ही कम है। Co-operative Housing

**Expunged as ordered by the Chair.

Colonies बनाते समय दो-दो, तीन-तीन रुपये per square yard वसूल किये गये हैं। लोग affidavit दे रहे हैं और कई affidavit आ भी रहे हैं। इसके बारे में enquiry कराई जानी चाहिये। एक मिनिस्टर ने Co-operative Housing Society को Improvement Trust से बाहर निकाल दिया। एक-एक आदमी ने तीन-तीन प्लाट्स लिये और फिर उन को बेच के लाखों रुपये कमाए। दस-पन्द्रह कांग्रेस नेताओं ने प्लाट्स लिये। 27½ रुपये development charges की बजाए 11 रुपये गज के हिसाब से यह चार्जिज उन से वसूल किये गये। एक Housing Society को plots दे दिये गये और दूसरी Housing Society को जो कि 1964-65 से बनी हुई है, उस को जमीन नहीं दी गई।

लुध्याना Municipal Corporation Act बनाया गया, हम उसका स्वागत करते हैं। लेकिन इस में संशोधन करने की बहुत जरूरत है। बावजूद इस के कि Supreme Court ने और High Court ने फैसला दिया हुआ है कि House Tax fair rent पर लगाया जाए पर फिर भी...... (विघ्न)

**ਸ੍ਰੀ ਸਪੀਕਰ** : ਮੈਂ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਹੁਣ ਤੁਸੀਂ ਵਾਈਂਡ ਅਪ ਕਰੋ। ਅੱਧਾ ਘੰਟਾ ਤੁਹਾਨੂੰ ਬੋਲਦੇ ਹੋ ਗਿਆ ਹੈ। ਹੁਣ ਵਾਈਂਡ ਅੱਪ ਕਰੋ ਜੀ।

**श्री अ० विश्वानाथन** : स्पीकर साहिब, मैं ने अभी बोलना है। पाकिस्तान बनने से जो refugees इधर आए उन के लिये पहले camps लगाये गये, फिर बाद में उनको मकान दिये गये पर registries उन के मकानों की अभी तक नहीं हुई हैं। उनके मकानों के नक्शे पास नहीं हुए। इसलिये अब यह कहा जा रहा है कि उन मकानों को demolish किया जाए। पचास-पचास हजार की आबादी हो गई है लेकिन उन मकानों के नक्शे अभी तक पास नहीं हुए हैं और अब कानून के मुताबिक उन को demolish किया जायेगा। इस बारे में मैं अर्ज करना चाहता हूं कि इस Act में amendment होने की जरूरत है, जिस से उन लोगों को यह तकलीफ न हो।

हर शहर के अन्दर नई markets बनाई गईं, नई colonies बनाई गईं। झुग्गी और रेहड़ी वालों को उठाया गया। उन लोगों ने नारे लगाये कि उन को उठा कर के markets में दुकानें और colonies में नए मकान अलाट किये जाएं। पर हुआ क्या? Markets और colonies में जगह उन लोगों को मिलीं जिन के पास आगे ही काफी प्रापर्टी थी और गरीबों को किसी ने नहीं पूछा। इस बारे में भी जांच-पड़ताल होनी चाहिये।

यह बैग जो कि मेरे पास है इस की असल कीमत 23 रुपये फी बैग है जबकि Marketing Society को यह 54 रुपये फी बैग के हिसाब से सप्लाई किये गये हैं। Ludhiana Marketing Society के Chairman भूत-पूर्व M.L.A. साहिब हैं (विघ्न)....

[श्री अ० विश्वानाथन ]

अबोहर की कोग्राप्रेटिव सोसाइटी का चेयरमैन हमारे लीडर ग्राफ दी ग्रापोजीशन का बेटा है ।

**Chaudhri Bal Ram Jakhar** : He is making wrong statement.

**Sri A Vishwanathan**: Is Mr. Sujan Kumar not your son ?

**Chaudhri Bal Ram Jakhar** : He is my son. But he is Chairman, Punjab State Co-operative Bank. The hon. Member has jumbled.

**श्री अ० विश्वानाथन** : जालन्धर मार्किट कमेटी का चेयरमैन हमारे पहले मन्त्री का पुत्र है जो कि करतारपुर का रहने वाला है। इन्होंने अपने आदमी भरती किये हैं। सड़कें बन रही हैं इस के बारे में मैं अर्ज करता हूं। एक-एक ड्रम ( drum ) जो बाजार से 225 रुपये में आता है वह 350 रुपये में बनवाया गया और उस के पैसे खाए गये। 75 प्रतिशत सबसिडी के नाम पर किसानों को लूटा गया। अबोहर की एक और बात मैं आप को बतलाना चाहता हूं। खाद की बोरी जो 52 रुपये की थी उस को दबा लिया गया और बाद में ब्लैक में उस को 104 रुपये में बेचा गया। इसी तरह 250 रुपये में गंगा नगर में बेचा गया। मैं चीफ़ मिनिस्टर साहिब से कहूंगा कि इस की इन्कवायरी करवाई जाए और जो भी कोई M.L.A. या कोई और व्यक्ति इस में शामिल हो, पूरी इन्कवायरी करके उस को सजा दी जाये। (तालियां) यहां पर कहा गया कि खज़ाना खाली हो गया। (घंटी)

**ਸ੍ਰੀ ਸਪੀਕਰ**: ਮੈਂ ਕਹਾਂਗਾ ਕਿ ਤੁਹਾਡਾ ਟਾਈਮ ਖਤਮ ਹੋ ਗਿਆ ਹੈ ।

**श्री अ० विश्वानाथन** : जब इन्हें कहा गया कि इन्होंने खज़ाना खाली कर दिया तो इस से इन को चिढ़ लगी । वे कहते हैं कि यह ऐसा क्यों कहते हैं। अगर इन को चमचे की बात कही गई तो भी ये बुरा मनाते हैं।

Supposing I am talking about cow and dung, can I call it by any other name ? The hon. Members from the Opposition will say 'dung' is unparliamentary word. Dung is dung. I cannot call it pudding.

आज वे डैमोक्रेसी, प्रजातन्त्र की बातें कहते हैं। जिन लोगों ने इतने साल एक छोकरे की चमचागिरी की, अगर उस की कार में चप्पल जूता रह गया तो वह चप्पल जूता ले कर उस के पीछे दौड़े और जिस तरह पीपल का पत्ता थर्राता है उसी तरह थर्राते रहे, और आज वे लोग डैमोक्रेसी, प्रजातन्त्र की बातें करते हैं। (विघ्न) मैं बादल साहिब से प्रार्थना करना चाहता हूं कि रिटायर्ड सैशन जज, रिटायर्ड हाई कोर्ट का जज जो ईमानदार हों, उन्हें इन की इन्क्वायरी सौंपी जाए। एक-एक मसले पर एक-एक कमिशन बैठे।

I will call upon the Chief Minister to institute an enquiry into all the bad deeds, into all the social crimes which the previous Government committed and which they are cheering and laughing without feeling any sense of shame.

**ਸਰਦਾਰ ਚਿਤਵੰਤ ਸਿੰਘ ਕੋਹਰੀਆਂ** (ਲਹਿਰਾ): ਸਪੀਕਰ ਸਾਹਿਬ, ਮੈਂ ਨਿੱਕੀ ਜਿਹੀ ਪਾਰਟੀ ਨੂੰ ਬਿਲਾਂਗ ਕਰਦਾ ਹਾਂ ਇਸ ਕਰ ਕੇ ਮੇਰੇ ਨਾਲ ਵਿਤਕਰਾ ਨਾ ਰੱਖਿਆ ਜਾਵੇ। ਪਹਿਲੇ ਦਿਨ ਜਿਸ ਦਿਨ ਤੁਹਾਡੇ ਸਪੀਕਰ ਬਣਨ ਤੇ ਤੁਹਾਡਾ ਧੰਨਵਾਦ ਕਰਨ ਵਾਸਤੇ ਮੈਂ ਖੜਾ ਹੋਇਆ ਸੀ ਤਾਂ ਮੈਨੂੰ ਟਾਈਮ ਨਹੀਂ ਦਿੱਤਾ ਗਿਆ।

**ਸ੍ਰੀ ਸਪੀਕਰ** : ਤੁਹਾਨੂੰ ਟਾਈਮ ਜ਼ਰੂਰ ਦਿਆਂਗੇ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ** : ਗਵਰਨਰ ਸਾਹਿਬ ਨੇ ਜਿਹੜਾ ਐਡਰੈਸ ਪੜ੍ਹਿਆ ਹੈ, ਉਸ ਨੂੰ ਮੈਂ ਪੜ੍ਹਿਆ ਹੈ ਅਤੇ ਉਸ ਬਾਰੇ ਮੈਂ ਤੁਹਾਨੂੰ ਅਤੇ ਸਰਕਾਰ ਨੂੰ ਸਭ ਤੋਂ ਪਹਿਲਾਂ ਵਧਾਈ ਦਿੰਦਾ ਹਾਂ (ਤਾੜੀਆਂ) ਇਨ੍ਹਾਂ ਨੇ ਕੁਰੱਪਸ਼ਨ ਦੀ ਨੀਂਹ ਹਟਾਉਣ ਵਾਸਤੇ ਇਕ ਚੰਗੇ ਵਿਅਕਤੀ ਨੂੰ ਆਪਣਾ ਸਪੀਕਰ ਨਿਯੁਕਤ ਕੀਤਾ ਹੈ, ਇਸ ਲਈ ਮੈਂ ਇਸ ਹਾਊਸ ਵਿਚ ਇਕ ਨੁਕਾਤੀ ਪ੍ਰੋਗਰਾਮ ਕੁਰੱਪਸ਼ਨ ਦੇ ਮੁਤੱਲਕ ਲੈ ਕੇ ਆਇਆ ਹਾਂ। ਹਮੇਸ਼ਾ ਮੇਰਾ ਪ੍ਰੋਗਰਾਮ ਕੁਰੱਪਸ਼ਨ ਦੇ ਉਤੇ ਹੋਵੇਗਾ। ਹੋਰ ਮੈਂ ਕਿਸੇ ਸਬਜੈਕਟ ਤੇ ਘੱਟ ਬੋਲਾਂਗਾ। ਮੈਂ ਪਿਛਲੀ ਸਰਕਾਰ ਦੀਆਂ ਕੁਰੱਪਸ਼ਨ ਦੀਆਂ ਗੱਲਾਂ ਦੱਸਣਾ ਚਾਹੁੰਦਾ ਹਾਂ। ਸੱਚਰ ਸਰਕਾਰ ਤੋਂ ਬਾਅਦ ਕੁਰੱਪਸ਼ਨ ਸ਼ੁਰੂ ਹੋਈ। ਪਹਿਲੇ ਕੁਰੱਪਸ਼ਨ ਬਹੁਤ ਥੋੜੇ ਲੈਵਲ ਦੇ ਉਤੇ ਸੀ ਅਤੇ ਉਹ ਨਜ਼ਰਾਨੇ ਅਤੇ ਸ਼ੁਕਰਾਨੇ ਵਿਚ ਸੀ। ਫਿਰ ਸਰਕਾਰਾਂ ਬਦਲਦੀਆਂ ਗਈਆਂ ਅਤੇ ਕੁਰੱਪਸ਼ਨ ਨਾਲ ਦੀ ਨਾਲ ਵਧਦੀ ਗਈ। ਫਿਰ ਸਕੈਂਡਲ ਹੋਏ। ਠੇਕੇਦਾਰਾਂ ਤੋਂ ਪੈਸੇ ਲੈਣੇ ਸ਼ੁਰੂ ਹੋਏ। ਵੱਡੇ ਵੱਡੇ ਕਾਰਖਾਨੇਦਾਰਾਂ ਤੋਂ ਰਿਸ਼ਵਤ ਲਈ ਗਈ। ਪਰ ਪਿਛਲੀ ਸਰਕਾਰ ਨੇ ਤੇ ਇਕ ਨਵਾਂ ਤਰੀਕਾ ਹੀ ਕੱਢਿਆ ਅਤੇ ਉਹ ਇਹ ਕਿ ਉਨ੍ਹਾਂ ਨੇ ਕੁਰੱਪਸ਼ਨ ਦਾ ਇਕ ਟੀਕਾ ਬਣਾਇਆ। ਉਸ ਟੀਕੇ ਨੂੰ ਉਨ੍ਹਾਂ ਨੇ ਡਿਵੈਲਪ ਕਰਨ ਦਾ ਸੋਚਿਆ ਜਿਸ ਨਾਲ ਮੁਲਕ ਦੀ ਡਿਵੈਲਪਮੈਂਟ ਵੀ ਕੀਤੀ ਜਾਵੇ ਅਤੇ ਨਾਲ ਦੇ ਨਾਲ ਕੁਰੱਪਸ਼ਨ ਦੀ ਡਿਵੈਲਪਮੈਂਟ ਵੀ ਕੀਤੀ ਜਾਵੇ। ਮੁਲਕ ਦੀ ਬੜੀ ਭਾਰੀ ਡਿਵੈਲਪਮੈਂਟ ਹੋਈ, ਉਸ ਦੀ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਉਸ ਸਰਕਾਰ ਨੇ ਜੋ ਡਿਵੈਲਪਮੈਂਟ ਤੇ ਖਰਚ ਕਰਨੇ ਸੀ ਉਹ ਪੈਸੇ ਅੱਧੇ ਪਚੱਧੇ ਹੀ ਡਿਵੈਲਪਮੈਂਟ ਤੇ ਖਰਚ ਕੀਤੇ। ਪਰ ਉਨ੍ਹਾਂ ਨਾਲ ਤਾਂ ਇਹ ਗੱਲ ਹੋਈ ਜਿਸ ਤਰ੍ਹਾਂ ਇਕ ਸਾਧ ਨਾਲ ਪਿੰਡ ਵਿਚ ਹੋਈ। ਇਕ ਪਿੰਡ ਵਿਚ ਇਕ ਸਾਧ ਆ ਗਿਆ। ਸਾਰਾ ਪਿੰਡ ਉਸ ਦੀ ਅਸ਼ ਅਸ਼ ਕਰਦਾ ਹੈ ਪਰ ਜਿਸ ਦਿਨ ਉਹ ਸਾਧ ਕਿਸੇ ਔਰਤ ਨੂੰ ਕੱਢ ਕੇ ਲੈ ਜਾਂਦਾ ਹੈ ਤਾਂ ਸਾਰਾ ਪਿੰਡ ਉਸ ਦੇ ਬਰਖਿਲਾਫ ਹੋ ਜਾਂਦਾ ਹੈ। ਉਨ੍ਹਾਂ ਨਾਲ ਵੀ ਇਹ ਗੱਲ ਹੋਈ ਹੈ, ਜਿਸ ਤਰ੍ਹਾਂ ਮੈਂ ਤੁਹਾਨੂੰ ਮਿਸਾਲ ਦਿੱਤੀ ਹੈ। ਕੁਰੱਪਸ਼ਨ ਕਰਨ ਵਾਲਿਆਂ ਨੂੰ ਪਕੜਿਆ ਨਹੀਂ ਗਿਆ। ਹਜ਼ਾਰਾਂ ਇਨਕੁਆਇਰੀ ਰਿਪੋਰਟਾਂ ਦੇ ਕਮਰੇ ਭਰੇ ਹੋਏ ਹਨ ਪਰ ਉਨ੍ਹਾਂ ਉਤੇ ਕੋਈ ਐਕਸ਼ਨ ਨਹੀਂ ਹੋਇਆ ਸਗੋਂ ਉਨ੍ਹਾਂ ਨਾਲ ਸਾਧ ਵਾਲਾ ਸਲੂਕ ਕੀਤਾ ਗਿਆ। ਫਿਰ ਹਰ ਤਰੱਕੀ ਵੇਲੇ, ਹਰ ਐਪੁਆਇੰਟਮੈਂਟ ਵੇਲੇ, ਹਰ ਇਨਕਰੀਮੈਂਟ ਲਾਉਣ ਵੇਲੇ, ਬੈਡ ਰਿਪੋਟਾਂ ਨੂੰ ਠੀਕ ਕਰਨ ਵੇਲੇ, ਹਰ ਚੰਗੀ ਰਿਪੋਟ ਨੂੰ ਗੰਦੀ ਅਤੇ ਗੰਦੀ ਨੂੰ ਚੰਗੀ ਕਰਨ ਵੇਲੇ, ਪੈਸੇ ਲਏ ਗਏ। ਇਥੋਂ ਤੱਕ ਕਿ ਅਫਸਰਾਂ ਤੋਂ ਵੀ ਪੈਸੇ ਲਏ ਗਏ ਜਿਨ੍ਹਾਂ ਦਾ ਸਬੂਤ ਮੈਂ ਦੇ ਸਕਦਾ ਹਾਂ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਕ ਗੱਲ ਦੀ ਘਾਟ ਰਹਿ ਗਈ ਹੈ ਜਿਸ ਦਾ ਮੈਂ ਸੁਝਾਓ ਨਹੀਂ ਦੇ ਸਕਿਆ। ਉਹ ਘਾਟ ਇਹ ਸੀ ਕਿ ਇਨ੍ਹਾਂ ਨੂੰ ਛੁਟੀ ਦੇਣ ਵੇਲੇ ਅਫਸਰਾਂ ਤੋਂ ਕੁਝ ਲੈਣਾ ਚਾਹੀਦਾ ਸੀ ਪਰ ਉਹ ਇਹ ਲੈਣਾ ਭੁਲ ਗਏ। (ਵਿਘਨ) ਇਸ ਤੋਂ ਅੱਗੇ ਚਲ ਕੇ ਮੈਂ ਬੇਨਤੀ ਕਰਾਂਗਾ ਕਿ ਪਿਛਲੇ ਸਾਲ ਵਿਚ ਬੜੇ ਬੜੇ ਸਕੈਂਡਲ ਹੋਏ। ਪੀ. ਆਰ. ਟੀ. ਸੀ. ਅਤੇ ਐਕਸਾਈਜ਼ ਦੇ ਮਹਿਕਮੇਂ ਵਿਚ ਕਰੋੜਾਂ ਦੇ ਸਕੈਂਡਲ ਹੋਏ ਜਿਨ੍ਹਾਂ ਵਿਚੋਂ ਇਨ੍ਹਾਂ ਨੇ ਕਰੋੜਾਂ ਰੁਪਏ ਕਮਾਏ। ਉਨ੍ਹਾਂ ਦੀ ਇਨਕੁਆਇਰੀ ਵਾਸਤੇ ਅੱਜ ਤੱਕ ਕੋਈ ਜ਼ਿਕਰ ਨਹੀਂ ਆਇਆ। ਇਸ ਗੱਲ ਵੱਲ ਵੀ ਸਰਕਾਰ ਨੂੰ ਜ਼ਰੂਰੀ ਧਿਆਨ ਦੇਣਾ ਚਾਹੀਦਾ ਹੈ।

11-17 A.M. (ਇਸ ਸਮੇਂ ਗਿਆਨੀ ਅਰਜਣ ਸਿੰਘ ਲਿੱਟ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਸਦਨ ਦੀ ਪਰਧਾਨਗੀ ਸੰਭਾਲੀ)।

[ਸਰਦਾਰ ਚਿਤਵੰਤ ਸਿੰਘ ਕੌਹਰੀਆਂ]

ਪਿਛਲੇ ਸਾਲਾਂ ਵਿਚ ਰਿਸ਼ਵਤ ਬਹੁਤ ਚੱਲਦੀ ਰਹੀ ਹੈ । ਜਿਸ ਤਰ੍ਹਾਂ ਸੰਤਰਿਆਂ ਨੂੰ ਬਲੱਡ ਦਾ ਟੀਕਾ ਲਗਾ ਕੇ ਉਨ੍ਹਾਂ ਨੂੰ ਰੈਡ ਬਲੱਡ ਸੰਤਰਾ ਬਣਾ ਦਿੰਦੇ ਹਨ, ਉਸੇ ਤਰ੍ਹਾਂ ਐਡਮਨਿਸਟਰੇਸ਼ਨ ਨੂੰ ਕੁਰੱਪਸ਼ਨ ਦੇ ਟੀਕੇ ਲਾ ਕੇ ਉਸ ਨੂੰ ਕੁਰੱਪਟ ਕਰ ਦਿੱਤਾ । ਇਸ ਦਾ ਇਲਾਜ ਬਾਦਲ ਸਾਹਿਬ ਨੂੰ ਕਰਨਾ ਚਾਹੀਦਾ ਹੈ । ਪਰ ਬਾਦਲ ਸਾਹਿਬ ਨਰਮ ਹਨ, ਸ਼ਾਇਦ ਇਸ ਦਾ ਇਲਾਜ ਨਾ ਕਰ ਸਕਣ । ਪਰ ਜੇ ਉਹ ਜੇਠ ਦੇ ਗੁੜ ਵਾਂਗ ਕਰੜੇ ਹੋ ਜਾਣਗੇ ਤਾਂ ਫਿਰ ਠੀਕ ਕਰ ਲੈਣਗੇ ਨਹੀਂ ਤਾਂ ਕੁਰੱਪਸ਼ਨ ਨਹੀਂ ਹਟਣੀ । ਜਿਹੜੇ ਬਾਦਲ ਸਾਹਿਬ ਨੇ ਚੰਗੇ ਕਦਮ ਚੁੱਕੇ ਹਨ ਉਨ੍ਹਾਂ ਵਾਸਤੇ ਲੋਕਾਂ ਨੇ ਉਨ੍ਹਾਂ ਨੂੰ ਵਧਾਈ ਦਿੱਤੀ ਹੈ, ਪਰ ਮੈਂ ਉਸ ਗੱਲ ਲਈ ਉਨ੍ਹਾਂ ਨੂੰ ਅੱਧੀ ਵਧਾਈ ਦਿੰਦਾ ਹਾਂ ਅਤੇ ਪੂਰੀ ਨਹੀਂ । ਕਿਉਂ ? ਜਦ ਇਨ੍ਹਾਂ ਨੇ ਕੇਸ ਰਜਿਸਟਰ ਕਰਨ ਵਾਸਤੇ ਹੁਕਮ ਦੇ ਦਿੱਤਾ ਤਾਂ ਪੁਲਿਸ ਨੇ ਗ੍ਰਿਫਤਾਰ ਕਿਉਂ ਨਹੀਂ ਕੀਤਾ ਅਫਸਰਾਂ ਨੂੰ । ਅਗਰ ਗ੍ਰਿਫਤਾਰੀ ਕੀਤੀ ਜਾਂਦੀ ਤਾਂ ਹਜ਼ਾਰਾਂ ਗੱਲਾਂ ਨਿਕਲ ਆਉਂਦੀਆਂ। ਹੁਣ ਉਨ੍ਹਾਂ ਦੀ ਜ਼ਮਾਨਤ ਹੋ ਗਈ ਹੈ । ਹੁਣ ਪੁਲਿਸ ਉਨ੍ਹਾਂ ਨੂੰ ਕੀ ਪੁਛੇਗੀ ? ਚਾਹੀਦਾ ਇਹ ਹੈ ਕਿ ਜੋ ਕਾਨੂੰਨ ਬਣਾਇਆ ਹੈ ਉਸ ਦੇ ਮੁਤਾਬਕ ਹੀ ਕਾਰਵਾਈ ਕੀਤੀ ਜਾਵੇ । ਇਹ ਆਈ. ਪੀ. ਸੀ. ਜਾਂ ਸੀ. ਆਰ. ਪੀ. ਸੀ. ਕਾਹਦੇ ਲਈ ਬਣਾਏ ਹਨ ?

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ ਤਿੰਨ ਦਿਨਾਂ ਤੋਂ ਬਾਹਰ ਸ਼ੋਰ ਹੋ ਰਿਹਾ ਹੈ, ਇਸ ਦਾ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ। ਹਾਊਸ ਵਿਚ ਸਾਨੂੰ ਕੁਝ ਸੁਣਦਾ ਹੀ ਨਹੀਂ ।

**ਸ੍ਰੀ ਸਭਾਪਤੀ** : ਇਹ ਬੁਹਤ ਬੁਰੀ ਗੱਲ ਹੈ, ਵਾਚ ਐਂਡ ਵਾਰਡ ਸਟਾਫ਼ ਇਸ ਦਾ ਪ੍ਰਬੰਧ ਕਰਨ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ** ** **

**Mr. Chairman**: This is no point of order.

**ਅਵਾਜ਼ਾਂ**: ਅਸੀਂ ਤਾਂ ਸੁਣਨਾ ਚਾਹੁੰਦੇ ਹਾਂ ।

**ਕੁਝ ਹੋਰ ਆਵਾਜ਼ਾਂ** : ਇਨ੍ਹਾਂ ਨੇ ਤਾਂ ਕਿਹਾ ਹੈ ਕਿ ਤੁਸੀਂ ਗ੍ਰਿਫਤਾਰ ਨਹੀਂ ਕਰ ਸਕੇ।

**ਸਰਦਾਰ ਚਿਤਵੰਤ ਸਿੰਘ ਕੌਹਰੀਆਂ**: ਮੈਂ ਇਕ ਕੇਸ ਦੀ ਮਿਸਾਲ ਦਿੰਦਾ ਹਾਂ ਬਾਦਲ ਸਾਹਿਬ ਨੂੰ ਜਿਸ ਦੇ ਵਿਚ ਇਕ ਐਸ. ਡੀ. ਐਮ. ਦਾ ਹੱਥ ਹੈ । ਇਹ ਦੇਖਿਆ ਗਿਆ ਕਿ ਉਸ ਨੇ 80 ਲੱਖ ਰੁਪਿਆ ਰਿਸ਼ਵਤ ਖਾਧੀ ਹੈ। ਚੇਅਰਮੈਨ ਸਾਹਿਬ, ਮੇਰੀ 30 ਸਾਲ ਦੀ ਸਰਵਿਸ ਹੈ, ਮੈਂ ਬੜੇ ਬੜੇ ਸਕੈਂਡਲ ਦੇਖੇ ਹਨ ਅਤੇ ਤੁਸੀਂ ਵੀ ਕਈ ਸਕੈਂਡਲ ਦੇਖੇ ਹੋਣੇ ਹਨ । ਸਕੈਂਡਲ ਹੁੰਦੇ ਹਨ ਕਿਸੇ ਵਡੇ ਵਡੇ ਪ੍ਰੋਜੈਕਟ ਵਿਚ, ਕਿਸੇ ਵਡੀਆਂ ਨਹਿਰਾਂ ਖੋਦਣ ਵਿਚ, ਕਿਸੇ ਵਡੇ ਅਦਾਰੇ ਵਿਚ, ਕਿਸੇ ਬਿਜਲੀ ਦੇ ਜਾਂ ਹੋਰ ਕਾਰਖਾਨੇ ਲਾਉਣ ਵਿਚ, ਪਰ ਇਕ ਇੰਡੀਵੀਜੂਅਲ ਦੀ 80 ਲੱਖ ਦੀ 4 ਮਹੀਨੇ ਵਿਚ ਰਿਸ਼ਵਤ ਅਸੀਂ ਕਦੇ ਨਹੀਂ ਸੁਣੀ, ਨਾ ਕਦੇ ਹੋਵੇ। ਪਰ ਜੇ ਇਹ ਗੱਲ ਗਲਤ ਹੋਵੇ ਤਾਂ ਮੈਂ ਇਸ ਹਾਊਸ ਵਿਚ ਖੜਾ ਹੋ ਕੇ ਕਹਿੰਦਾ ਹਾਂ ਕਿ ਜ਼ਿਲ੍ਹਾ ਫਰੀਦਕੋਟ ਅਤੇ ਜ਼ਿਲ੍ਹਾ ਫਿਰੋਜ਼ਪੁਰ ਦੇ ਐਮ. ਐਲ. ਏਜ਼. ਸਾਹਿ-ਬਾਨ ਤੋਂ ਤੁਸੀਂ ਪੁਛ ਲਓ ਕਿ ਇਹ ਗੱਲ ਗਲਤ ਹੈ ਜਾਂ ਸੱਚ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੇ ਖਾਨਦਾਨ ਤੋਂ ਕੁਝ ਰਿਸ਼ਵਤ ਲੈਣ ਦੇ ਚਾਰਜਿਜ਼ ਆਏ ਹਨ । ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਹੁਣ ਉਨ੍ਹਾਂ ਦੋਸ਼ੀਆਂ ਨੂੰ ਗ੍ਰਿਫਤਾਰ ਕਰਨ ਦਾ ਹੁਕਮ ਦਿੱਤਾ ਜਾਵੇ। ਪੁਲਿਸ ਨੇ ਉਸ ਐਸ. ਡੀ. ਐਮ. ਤੋਂ 25 ਲੱਖ ਰੁਪਿਆ ਬਰਾਮਦ ਕਰਨ ਦੀ ਰਿਪੋਰਟ ਕੀਤੀ, ਪਰ ਪੁਲਿਸ ਨੂੰ ਬਰਾਮਦ

**Expunged as ordered by the Chair.

ਕਰਨ ਦਾ ਅਧਿਕਾਰ ਨਾ ਦਿੱਤਾ ਗਿਆ ਅਤੇ ਮੰਤਰੀ ਪੱਧਰ ਤੇ ਹੀ ਇਹ ਅਖਤਿਆਰ ਲੈ ਲਿਆ । ਚੀਫ਼ ਸੈਕਟਰੀ, ਸੈਕਟਰੀ ਰੈਵੇਨਿਊ ਸਾਡੇ ਨਾਲ ਸਹਿਮਤ ਸਨ । ਮੁਕਦਮਾ ਦਰਜ ਕਰ ਦਿੱਤਾ। ਇਸ ਤੇ ਵੱਡੇ ਬੰਦਿਆਂ ਨੇ, ਸਰਕਾਰ ਦੇ ਦੋ ਮੰਤਰੀਆਂ ਨੇ ਕੀ ਕੀਤਾ ? ਉਹ ਉਨ੍ਹਾਂ ਨੂੰ ਫੜਾਉਣ ਵਾਸਤੇ ਚੁਪ ਰਹੇ । ਅਸੀਂ ਕਿਹਾ ਤਾਂ ਸਾਨੂੰ ਫੜਨ ਨਹੀਂ ਦਿੱਤਾ। ਫਿਰ ਹੋਰ ਦੇਖੋ, ਆਮ ਤੌਰ ਤੇ ਇਹ ਹੁੰਦਾ ਹੈ ਕਿ ਬਰਾਮਦਗੀ ਪੁਲਿਸ ਕਰਦੀ ਹੈ ਪਰ ਇਸ ਕੇਸ ਵਿਚ ਪੁਲਿਸ ਨੇ ਬਰਾਮਦਗੀ ਨਹੀਂ ਕੀਤੀ । ਪਤਾ ਨਹੀਂ ਕਿਸ ਤਰ੍ਹਾਂ ਇਸ ਕੇਸ ਵਿਚ ਮਨਿਸਟਰਜ਼ ਨੇ ਆਪ ਅਖ਼ਤਿਆਰ ਲੈ ਲਏ ਅਤੇ ਆਪ ਹੀ ਬਰਾਮਦਗੀ ਕਰ ਲਈ । ਫਿਰ ਉਸ ਨੂੰ ਸੈਕਰੀਟੇਰੀਏਟ ਵਿਚ ਲੈ ਆਏ । ਇਸ ਗੱਲ ਦਾ ਮੈਨੂੰ ਬੜਾ ਦੁੱਖ ਹੈ ਕਿ ਇੰਨਾ ਜ਼ੁਲਮ ਹੋਵੇ ਅਤੇ ਫਿਰ ਉਸ ਨੂੰ ਦੇਖਿਆ ਜਾਵੇ, ਇਗਨੋਰ ਕੀਤਾ ਜਾਵੇ । ਫਿਰ ਚੇਅਰਮੈਨ ਸਾਹਿਬ, ਪਿਛਲੀ ਸਰਕਾਰ ਵਲੋਂ ਮੈਡਲ ਦਿੱਤੇ ਗਏ । ਮੈਡਲ ਦੇਣਾ ਇੱਕ ਬੜੀ ਔਨਰ ਹੁੰਦੀ ਹੈ, ਪਰ ਉ ਸ ਦੇ ਵਿੱਚ ਵੀ ਪੈਸੇ ਲਏ ਗਏ । ਉਸ ਦੇ ਵੀ ਮੇਰੇ ਪਾਸ ਸਬੂਤ ਹਨ। ਫਿਰ ਸਰਕਾਰ ਨੇ ਵਿਜੀਲੈਂਸ ਨੂੰ ਬੜਾ ਦੱਬਿਆ ਹੈ । ਵਿਜੀਲੈਂਸ ਨੂੰ ਕਿਹਾ ਕਿ ਫਲਾਂ ਅਫਸਰ ਕੁਰੱਪਟ ਹੈ, ਉਸ ਨੂੰ ਪਕੜੋ, ਉਸ ਨੂੰ ਪਕੜੋ । ਜਿਸ ਤਰ੍ਹਾਂ ਸ਼ਿਕਾਰੀ ਆਪਣੇ ਨਾਲ ਇੱਕ ਬੀਟਰ ਰਖਦਾ ਹੈ, ਇਨ੍ਹਾਂ ਨੇ ਵੀ ਆਪਣੇ ਨਾਲ ਇਸ ਤਰ੍ਹਾਂ ਦੇ ਰਖੇ । ਬੜੇ ਅਫਸਰ ਪਕੜੇ, ਚੀਫ਼ ਇੰਜੀਨੀਅਰਜ਼ ਤੇ ਵੀ ਕੇਸ ਕਰੇ, ਆਈ. ਏ. ਐਸ., ਆਈ. ਪੀ. ਐਸ. ਦੇ ਖਿਲਾਫ਼ ਹਜ਼ਾਰਾਂ ਰੁਪਏ ਦੇ ਕੇਸ ਦਰਜ ਕੀਤੇ ਲੇਕਿਨ ਬੀਟਰਾਂ ਨੇ ਉਨ੍ਹਾਂ ਨੂੰ ਲਵੇ ਲਾ ਦਿੱਤਾ, ਪੈਸੇ ਲੈ ਲਏ ਅਤੇ ਉਨ੍ਹਾਂ ਦੀਆਂ ਤਰੱਕੀਆਂ ਕੀਤੀਆਂ ਗਈਆਂ ਜਿਨ੍ਹਾਂ ਦੀਆਂ ਕਿ ਫਾਈਲਾਂ ਬਾਦਲ ਸਾਹਿਬ ਤੁਹਾਡੇ ਵੇਲੇ ਹੁਣ ਬੋਲਣਗੀਆਂ । ਫਾਈਲਾਂ ਇਥੇ ਹੀ ਹਨ ਉਹ ਕਿਧਰੇ ਨਹੀਂ ਗਈਆਂ । ਇਤਨਾ ਜ਼ੁਲਮ ਨਹੀਂ ਹੋਣਾ ਚਾਹੀਦਾ ਕਿ ਜੇ ਕੋਈ ਕੁਰੱਪਟ ਅਫਸਰ ਹੈ ਤਾਂ ਉਸ ਨੂੰ ਸਜ਼ਾ ਵੀ ਦੇ ਦਿਉ, ਮੁਅੱਤਲ ਵੀ ਕਰ ਦਿਉ ਅਤੇ ਉਸ ਤੋਂ ਪੈਸੇ ਵੀ ਖਾ ਲਓ ਅਤੇ ਦੂਸਰੇ ਪਾਸੇ ਤਰੱਕੀਆਂ ਵੀ ਕਰ ਦਿਉ। ਇਹ ਗਲਾਂ ਠੀਕ ਨਹੀਂ। ਇਸ ਤੋਂ ਬਾਅਦ ਕੀ ਕੀਤਾ ਕਿ ਕੁਰੱਪਟ ਅਫਸਰਾਂ ਨੂੰ ਕੀ ਪੋਸਟਾਂ ਤੇ ਲਗਾਇਆ ਗਿਆ ਔਰ ਸੀਨੀਅਰ ਅਫਸਰ ਜਿਹੜੇ ਉਸ ਸਰਕਾਰ ਨਾਲ ਅੜੇ ਉਨ੍ਹਾਂ ਨੂੰ ਬਾਹਰ ਕੱਢ ਦਿੱਤਾ । ਡਿਪਟੀ ਕਮਿਸ਼ਨਰ ਸਾਹਿਬਾਨ ਅਤੇ ਐਕਸਾਈਜ਼ ਅਫਸਰ ਐਸੇ ਐਸੇ ਲਾਏ ਜਿਨ੍ਹਾਂ ਨੇ ਇਨ੍ਹਾਂ ਦੀਆਂ ਝੋਲੀਆਂ ਭਰ ਦਿੱਤੀਆਂ। ਮੈਂ ਤੁਹਾਨੂੰ ਇੱਕ ਛੋਟੀ ਜਿਹੀ ਗਲ ਦਸਦਾ ਹਾਂ। ਇਕ ਵਾਰੀ ਕਿਸੇ ਫੰਡ ਵਾਸਤੇ ਲੱਖਾਂ ਕਰੋੜਾਂ ਰੁਪਏ ਦੀ ਲੋੜ ਸੀ । ਇਕ ਮੰਤਰੀ ਗਿਆ 1 ਲੱਖ ਰੁਪਿਆ ਲੈ ਆਇਆ, ਦੂਸਰਾ ਗਿਆ ਉਸ ਨੇ ਸਰਕਟ ਹਾਊਸ ਵਿਚ ਉਸ ਵਡੇ ਵਿਅਕਤੀ ਨੂੰ ਬੁਲਾ ਲਿਆ । ਡਿਪਟੀ ਕਮਿਸ਼ਨਰ ਵੀ ਅੰਦਰ ਬੈਠੇ ਸੀ ਅਤੇ ਉਹ ਵਡੇ ਵਿਅਕਤੀ ਵੀ ਅੰਦਰ ਹੀ ਬੈਠੇ ਸਨ ਡਿਪਟੀ ਕਮਿਸ਼ਨਰ ਬੜਾ ਚਲਾਕ ਸੀ ਉਸ ਨੇ ਕਿਹਾ ਆਪੇ ਨਜਿਠ ਲੈਣਗੇ, ਉਸ ਨੇ ਬਾਹਰੋਂ ਕੁੰਡਾ ਲਾ ਦਿੱਤਾ। ਵਜ਼ੀਰ ਨੇ ਪੈਸੇ ਵਾਸਤੇ ਕਿਹਾ ਤਾਂ ਉਹ ਕਹਿਣ ਲਗਾ ਕਿ ਮੈਂ ਤਾਂ ਫਲਾਣੇ ਨੂੰ ਇਕ ਲੱਖ ਰੁਪਿਆ ਦਿੱਤਾ ਹੈ ਤਾਂ ਉਹ ਕਹਿਣ ਲਗਾ ਕਿ ਜੇ ਉਸ ਨੂੰ ਇਕ ਲੱਖ ਦਿੱਤਾ ਹੈ ਤਾਂ ਮੇਰਾ ਤਾਂ ਡੇਢ ਲੱਖ ਦਾ ਹੱਕ ਹੈ । ਖੈਰ ਉਸ ਨੂੰ 50 ਹਜ਼ਾਰ ਰੁਪਿਆ ਦੇ ਕੇ ਖਹਿੜਾ ਛੁੜਵਾਇਆ । (ਵਿਘਨ)

**ਕੁਝ ਆਵਾਜ਼ਾਂ** : ਸੁਣ ਲਓ ਹੁਣ ਆਪਣੀਆਂ ਗੱਲਾਂ।

**ਇਕ ਹੋਰ ਆਵਾਜ਼** : ਬਾਬੂ ਬ੍ਰਿਸ਼ ਭਾਨ ਨੂੰ ਹਰਾ ਕੇ ਆਏ ਹਨ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ** : ਇਸ ਤੋਂ ਅੱਗੇ ਜਾਕੇ ਇਸ ਸਰਕਾਰ ਨੇ ਮ੍ਹਾਤੜ ਤੁਮ੍ਹਾਤੜ ਨੂੰ ਵੀ ਜਿਹੜੇ ਫੜਨ ਵਾਲੇ ਸਨ ਇਸ ਬੋਲੀ ਸਰਕਾਰ ਨੇ ਕਾਨਫੀਡੈਂਸ ਵਿੱਚ ਨਹੀਂ ਲਿਆ। ਮੁੱਖ ਅਫਸਰ 2-3 ਆਪਣੇ ਰੱਖ ਲਏ ਅਤੇ ਉਨ੍ਹਾਂ ਨੂੰ ਨੰਬਰ 1 ਤੇ ਲਿਆ ਜਿਨ੍ਹਾਂ ਨੇ ਆਪਣੇ ਵੀ ਢਿੱਡ ਭਰ ਲਏ ਅਤੇ ਇਨ੍ਹਾਂ ਦੀਆਂ ਵੀ ਝੋਲੀਆਂ ਭਰ ਦਿੱਤੀਆਂ । ਪੁਲਿਸ ਵਾਲਿਆਂ ਵਾਂਗ ਟਰੇਨਿੰਗ ਸੀ, ਉਨ੍ਹਾਂ ਨੂੰ।

[ਸਰਦਾਰ ਚਿਤਵੰਤ ਸਿੰਘ ਕੋਹਰੀਆਂ]

ਫਿਰ ਤੁਹਾਨੂੰ ਇੱਕ ਹੋਰ ਗਲ ਮੈਂ ਦੱਸਦਾ ਹਾਂ । ਮੈਂ ਤੁਹਾਨੂੰ ਇਕ ਨਵੀਂ ਗੱਲ ਦਸਦਾ ਹਾਂ ਜਿਹੜੀ ਨਾ ਸ਼ਾਇਦ ਕਿਸੇ ਨੂੰ ਪਤਾ ਹੋਵੇ ਅਤੇ ਨਾ ਅਜਿਹੀ ਕਦੇ ਹੋਈ ਹੋਵੇ, ਇੱਕ ਚੀਫ਼ ਇੰਜੀਨੀਅਰ ਵਾਸਤੇ ਹੁਕਮ ਹੋਇਆ ਕਿ ਉਸ ਦੀ ਤਲਾਸ਼ੀ ਕੀਤੀ ਜਾਵੇ । ਉਸ ਦੀ ਤਲਾਸ਼ੀ ਹੋਈ ਤਾਂ ਡੇਢ ਦੋ ਕਿੱਲੋ ਸੋਨਾ ਉਸ ਕੋਲੋ ਮਿਲਿਆ, ਕੋਈ ਡੇਢ ਸੌ ਬਟੂਏ ਅਤੇ ਕੋਈ ਪੰਜ ਹਜ਼ਾਰ ਸਾੜੀਆਂ ਨਿਕਲੀਆਂ । ਉਹ ਤਾਂ ਇਨ੍ਹਾਂ ਨੇ ਲੈ ਲਈਆਂ ਅਤੇ ਸਾਨੂੰ ਕਹਿ ਦਿੱਤਾ ਕਿ ਮੁਕੱਦਮਾ ਬੰਦ ਕਰ ਦਿਉ। ਅਸੀਂ ਲਾਕਰ ਦੀ ਚਾਬੀ ਲਈ ਫਿਰਦੇ ਰਹੇ । ਲਾਕਰ ਸਾਨੂੰ ਖੋਲ੍ਹਣ ਨਹੀਂ ਦਿੱਤਾ । ਦੋ ਮਹੀਨੇ ਬਾਅਦ ਸਾਨੂੰ ਕਹਿ ਦਿੱਤਾ ਕਿ ਹੁਣ ਲਾਕਰ ਖੋਲ ਲਓ। ਫਿਰ ਖੋਲ੍ਹਣ ਤੇ ਉਸ ਦੇ ਵਿਚ ਮਿਲਿਆ ਕੀ ? ਉਸ ਲਾਕਰ ਵਿਚੋਂ ਮਿਲਿਆ ਇੱਕ ਕਾਂਸੀ ਦਾ ਥਾਲ। ਉਸ ਨੂੰ ਦੋ ਮਹੀਨੇ ਮਿਲ ਗਏ। ਕੀ ਉਹ ਲਾਕਰ ਨੂੰ ਓਪਰੇਟ ਨਹੀਂ ਕਰਦਾ ਰਿਹਾ ? ਜਿਥੇ ਡੇਢ ਦੋ ਕਿੱਲੋ ਸੋਨਾ ਤਲਾਸ਼ੀ ਵਿੱਚ ਮਿਲਣਾ ਹੋਵੇ ਉਥੇ ਲਾਕਰ ਵਿਚੋਂ ਕਾਂਸੀ ਦਾ ਥਾਲ ਮਿਲਿਆ। ਇਹ ਤਾਂ ਐਡਮਨਿਸਟਰੇਸ਼ਨ ਦਾ ਤਰੀਕਾ ਸੀ।

ਮੈਂ ਬਾਦਲ ਸਾਹਿਬ ਨੂੰ ਇੱਕ ਸੁਝਾਵ ਦਿੰਦਾ ਹਾਂ, ਮੇਰੇ ਤੋਂ ਇਹ ਸਰਕਾਰ ਪੁਛ ਲਵੇ ਤਾਂ 3 ਮਹੀਨਿਆਂ ਵਿਚ 50 ਫੀ ਸਦੀ ਕੁਰੱਪਸ਼ਨ ਤਾਂ ਠੀਕ ਹੋ ਸਕਦੀ ਹੈ। ਮੈਂ ਇਹ ਚਾਹੁੰਦਾ ਹਾਂ ਕਿ ਕੁਰੱਪਟ ਅਫ਼ਸਰਾਂ ਦੀਆਂ ਜਿੰਨੀਆਂ ਇਨਕੁਆਇਰੀਆਂ ਪਈਆਂ ਹਨ ਉਨ੍ਹਾਂ ਨੂੰ ਟੇਕ ਅੱਪ ਕਰਨਾ ਚਾਹੀਦਾ ਹੈ। ਬਾਦਲ ਸਾਹਿਬ ਇਨ੍ਹਾਂ ਸੈਕਟਰੀਆਂ ਨੂੰ ਹੁਕਮ ਜਾਰੀ ਕਰਨ ਅਤੇ ਹਾਈ ਕੋਰਟ ਵਾਂਗ ਮੁਕੱਦਮੇਂ ਚਲਾਏ ਜਾਣ ਅਤੇ ਇਸ ਤਰ੍ਹਾਂ ਹੀ ਅਵਾਜ਼ਾਂ ਪੈਣ। ਜੇ ਤਾਂ ਕੁਰੱਪਸ਼ਨ ਬੰਦ ਕਰਨੀ ਹੈ ਤਾਂ ਠੀਕ ਹੈ ਨਹੀਂ ਤਾਂ ਫਿਰ ਹੋਰ ਗੱਲ ਹੈ।

ਚੇਅਰਮੈਨ ਸਾਹਿਬ, ਮੈਂ ਇਕ ਟਰਾਂਸਪੋਰਟ ਮਨਿਸਟਰ ਸਾਹਿਬ ਦੀ ਵੀ ਮਿਸਾਲ ਦੇਣੀ ਚਾਹੁੰਦਾ ਹਾਂ। ਮੈਂ ਰਿਸ਼ਵਤ ਲੈਂਦੇ ਵੀ ਦੇਖੇ ਹਨ, ਫੜੇ ਵੀ ਬਹੁਤ ਹਨ ਪਰ ਜੇ ਡੇਢ ਵਜੇ ਪੈਸੇ ਰਾਤ ਨੂੰ ਲਏ ਜਾਣ ਅਤੇ 11.00 ਵਜੇ ਬੈਂਕ ਖੋਲ੍ਹਿਆ ਜਾਵੇ ਤਾਂ ਫਿਰ ਇਸ ਦਾ ਕੀ ਇਲਾਜ ਕਰੀਏ। (ਵਿਘਨ)

ਇਥੇ, ਚੇਅਰਮੈਨ ਸਾਹਿਬ, ਛੰਗਾਨੀ ਕਮਿਸ਼ਨ ਦਾ ਜ਼ਿਕਰ ਆਇਆ ਸੀ। ਇਹ ਗੱਲ ਇਸ ਤਰ੍ਹਾਂ ਸੀ ਕਿ ਜ਼ਿਲ੍ਹਾ ਫਰੀਦਕੋਟ ਅਤੇ ਬਠਿੰਡਾ ਦੇ ਮੁਕੱਦਮੇਂ ਸਾਡੇ ਪਾਸ ਆਏ ਉਸ ਦੇ ਵਿਚ ਮੈਨੂੰ ਆਦੇਸ਼ ਦਿੱਤਾ ਗਿਆ ਕਿ ਫਰੀਦਕੋਟ ਜ਼ਿਲ੍ਹੇ ਦੇ ਪਾਲੇਟੀਸ਼ਨਾਂ ਦੇ ਫਟਾ ਫਟ ਚਲਾਨ ਕਰੋ। ਮੈਂ ਕਿਹਾ ਕਿ ਚਲਾਨ ਬਿਲਕੁਲ ਨਹੀਂ ਹੋ ਸਕਦਾ ਕਿਉਂਕਿ ਇਸ ਦੇ ਵਿਚ ਕੋਈ ਮੈਟੀਰੀਅਲ ਹੀ ਨਹੀਂ ਹੈ । ਮੈਨੂੰ ਕਿਹਾ ਗਿਆ ਕਿ ਇਸ ਦੇ ਵਿੱਚ ਮੈਂ ਹੋਰ ਕੀ ਕਰ ਸਕਦਾ ਹਾਂ। ਮੈਂ ਕਿਹਾ ਕਿ ਮੈਂ ਛੁਟੀ ਜਾ ਸਕਦਾ ਹਾਂ, ਜਾਂ ਡਿਲੇ ਕਰ ਸਕਦਾ ਹਾਂ । ਇਸ ਤੇ ਮੈਨੂੰ ਕਿਹਾ ਗਿਆ ਕਿ ਡਿਲੇ ਕਰ ਦੇ ਅਤੇ ਫਿਰ ਛੁੱਟੀ ਚਲਾ ਜਾ । ਹੁਣ ਅਗੇ ਜਿਹੜੇ ਪਰਚੇ ਖ਼ਾਰਜ ਹੋਏ ਹਨ ਉਨ੍ਹਾਂ ਬਾਰੇ ਕਿਹਾ ਗਿਆ ਹੈ ਕਿ ਜੁਡੀਸ਼ਲ ਵਰਡਿਕਟ ਲੈਣਾ ਚਾਹੀਦਾ ਸੀ । ਇਸ ਵਿਚ ਤਾਂ ਪੁਲਿਸ ਦੀ ਐਪ੍ਰੀਸੀਏਸ਼ਨ ਹੋਣੀ ਚਾਹੀਦੀ ਸੀ ਜਿਸ ਨੇ ਗਲਤ ਗੱਲ ਨਾ ਕੀਤੀ । ਇਕ ਸਟੇਟਮੈਂਟ ਦਾ ਮੈਂ ਜ਼ਿਕਰ ਕਰਦਾ ਹਾਂ ਤਾਂ ਕਿ ਤੁਹਾਨੂੰ ਪਤਾ ਲਗੇ ਕਿ ਸਟੇਟਮੈਂਟਸ ਕਿਸ ਤਰ੍ਹਾਂ ਲਈਆਂ ਜਾਂਦੀਆਂ ਹਨ। ਇੱਕ ਵਿਅਕਤੀ ਨੇ 5 ਹਜ਼ਾਰ ਰੁਪਿਆ ਦਿੱਤਾ । ਮੈਂ ਪਹਿਲਾਂ ਘੋੜੇ ਵਾਲੇ ਕਮਰੇ ਵਿਚ ਲੈ ਗਿਆ, ਫਿਰ ਗੁਸਲਖਾਨੇ ਵਿਚ ਔਰ ਫਿਰ ਡਰਾਇੰਗ ਰੂਮ ਵਿਚ ਲੈ ਗਿਆ। ਮੈਂ ਉਸ ਨੂੰ ਕੋਕਾ ਕੋਲਾ ਪਿਲਾ ਕੇ ਪੁਛਿਆ ਕਿ ਅਸਲ ਵਾਕਿਆ ਕੀ ਹੈ। ਉਸ ਨੇ ਕਿਹਾ ਕਿ ਮੇਰੇ ਕੋਲੋਂ ਤਾਂ ਅੰਗੂਠਾ ਲਗਵਾ ਕੇ ਲੈ ਗਏ ਹਨ ਵੈਸੇ ਨਾ ਮੈਂ ਬਾਦਲ ਵੇਖਿਆ ਹੈ ਅਤੇ ਨਾ ਮੈਨੂੰ ਕੁਝ ਕਿਸੇ ਗੱਲ ਦਾ ਪਤਾ ਹੈ ।

ਹੁਣ ਮੈਂ, ਚੇਅਰਮੈਨ ਸਾਹਿਬ, ਆਪਣੇ ਇਲਾਕੇ ਦੀ ਗੱਲ ਕਰਦਾ ਹਾਂ। ਮੇਰੀ ਅਰਜ਼ ਹੈ ਕਿ ਜਿਸ ਇਲਾਕੇ ਵਿਚੋਂ ਮੈਂ ਆਇਆ ਹਾਂ ਹਾਊਸ ਦੇ 5-6 ਮੈਂਬਰਾਂ ਤੋਂ ਬਿਨਾਂ ਉਸ ਨੁਕਰ ਨੂੰ ਕੋਈ ਜਾਣਦਾ ਹੀ ਨਹੀਂ। ਮੈਂ ਅਰਜ਼ ਕਰਦਾ ਹਾਂ ਕਿ ਇੱਕ ਕਮੇਟੀ ਬਣਾਈ ਜਾਵੇ ਅਤੇ ਸਾਡੇ ਇਲਾਕੇ ਨੂੰ ਹਰ ਡਿਵੈਲਪਮੈਂਟ ਦੇ ਕੰਮ ਵਿਚ ਜ਼ਿਆਦਾ ਤੋਂ ਜ਼ਿਆਦਾ ਹਿੱਸਾ ਦਿੱਤਾ ਜਾਵੇ। ਕਿਤੇ ਇਹ ਨਾ ਹੋਵੇ ਕਿ ਤੁਸੀਂ ਉਸ ਇਲਾਕੇ ਨੂੰ ਇਗਨੋਰ ਹੀ ਕਰ ਦੇਵੋ ਕਿਉਂਕਿ ਮੈਂ ਤੁਹਾਡੇ ਬੰਦੇ ਦੀ ਢੂਹੀ ਲਾ ਕੇ ਆਇਆ ਹਾਂ। ਅਗਰ ਇਸ ਤਰ੍ਹਾਂ ਕਰੋਗੇ ਤਾਂ ਤੁਹਾਨੂੰ ਉਸ ਦਾ ਪਾਪ ਲਗੇਗਾ।

**ਸਰਦਾਰ ਬੇਅੰਤ ਸਿੰਘ** (ਪਾਇਲ): ਚੇਅਰਮੈਨ ਸਾਹਿਬ,

ਬਹੁਤ ਸ਼ੋਰ ਸੁਨਤੇ ਥੇ ਪਹਿਲੂ ਮੇਂ ਦਿਲ ਕਾ,
ਜੋ ਚੀਰਾ ਤੋ ਇੱਕ ਕਤਰਾ-ਏ ਖ਼ੂਨ ਨਿਕਲਾ।

(ਇਸ ਸਮੇਂ ਕੁਝ ਮੈਂਬਰ ਸਾਹਿਬਾਨ ਨੇ ਬੈਠੇ ਬੈਠੇ ਕੁਝ ਸ਼ੇਅਰ ਬੋਲੇ ਜੋ ਕਿ ਸ੍ਰੀ ਸਭਾਪਤੀ ਦੇ ਹੁਕਮ ਅਨੁਸਾਰ ਰਿਕਾਰਡ ਨਾ ਕੀਤੇ ਗਏ ** ** )

**ਸ੍ਰੀ ਸਭਾਪਤੀ** : ਇਹ ਜੋ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਬੇਅੰਤ ਸਿੰਘ** : ਇਬਤਦਾ ਦੀ ਗੱਲ ਆਖੀ ਹੈ ਸਾਥੀ ਰੂਪ ਲਾਲ ਜੀ ਨੇ। ਮੈਂ ਔਰ ਸਾਥੀ ਰੂਪ ਲਾਲ ਜੀ ਕਾਫ਼ੀ ਦੇਰ ਤਕ ਇੱਕ ਬੈਂਚ ਤੇ ਬੈਠਦੇ ਰਹੇ ਹਾਂ। ਉਹ ਵੀ ਟਾਈਮ ਹੁੰਦਾ ਸੀ ਜਦੋਂ ਸਰਦਾਰ ਲੱਛਮਣ ਸਿੰਘ ਗਿੱਲ ਨੂੰ ਇਹ ਗਾਲ੍ਹਾਂ ਕੱਢ ਕੇ ਆਖਦੇ ਸਨ ** ** **

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** ** ਚੇਅਰਮੈਨ ਸਾਹਿਬ, ਇਹ ਅੱਨ-ਪਾਰਲੀਆਮੈਂਟਰੀ ਲਫਜ਼ ਹਨ।

**ਸਰਦਾਰ ਬੇਅੰਤ ਸਿੰਘ**: ਮੈਂ ਤਾਂ ਕੋਟ ਕੀਤਾ ਹੈ।

**ਸ੍ਰੀ ਸਭਾਪਤੀ** : ** ** ਰਿਕਾਰਡ ਨਾ ਕੀਤਾ ਜਾਵੇ।

**ਸਾਥੀ ਰੂਪ ਲਾਲ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਸਰਦਾਰ ਬੇਅੰਤ ਸਿੰਘ ਮੇਰੇ ਪੁਰਾਣੇ ਦੋਸਤ ਹਨ, ਪਰ ਇਹ ਲਫਜ਼ ਜਿਹੜੇ ਇਨ੍ਹਾਂ ਨੇ ਵਰਤੇ ਹਨ, ਇਹ ਨਾ ਤੇ ਰਿਕਾਰਡ ਤੇ ਹਨ ਅਤੇ ਨਾ ਹੀ ਮੈਂ ਕਦੇ ਕਹੇ ਹਨ। ਇਹ ਆਪਣੇ ਮੂੰਹ ਤੋਂ ਮੇਰੇ ਮੂੰਹ ਵਿੱਚ ਆਪਣੇ ਆਪ ਪਾਉਂਦੇ ਹਨ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਉਹ ਆਦਮੀ ਤਾਂ ਗੁਜ਼ਰ ਚੁੱਕਾ ਹੈ ਅਤੇ ਜ਼ਿੰਦਗੀ ਵਿੱਚ ਨਹੀਂ ਹੈ। ਮੈਂ ਤਾਂ ਇਨ੍ਹਾਂ ਦੇ ਲਫਜ਼ ਕੋਟ ਕੀਤੇ ਸਨ। ਚੇਅਰਮੈਨ ਸਾਹਿਬ, ਸਾਥੀ ਰੂਪ ਲਾਲ ਨਾਲ ਮੈਨੂੰ ਪਿਆਰ ਹੈ, ਮੈਂ ਕੋਈ ਉਨ੍ਹਾਂ ਬਾਰੇ ਮਾੜੀ ਗੱਲ ਨਹੀਂ ਕਹੀ। ਉਨ੍ਹਾਂ ਨੇ ਜਿਹੜੀ ਇਬਤਦਾ ਕੀਤੀ ਹੈ ਉਹ ਚੰਗੇ ਰਹਿਣਗੇ ਔਰ ਉਹ ਇਸ ਹਾਊਸ ਦੀ ਖਿਦਮਤ ਕਰਨਗੇ।

ਮੈਂ ਅਰਜ਼ ਕਰਾਂਗਾ ਕਿ ਇਹ ਜਿਹੜਾ ਗਵਰਨਰ ਦਾ ਐਡਰੈਸ ਹੈ ਇਸ ਵਰਗਾ ਫਿੱਕਾ ਫਿੱਕਾ ਐਡਰੈਸ ਮੈਂ ਪਿਛਲੇ 25 ਸਾਲਾਂ ਵਿੱਚ ਨਾ ਸੁਣਿਆ ਹੈ ਅਤੇ ਨਾ ਵੇਖਿਆ ਹੈ। ਇਹ ਥੋਥਾ ਐਡਰੈਸ ਹੈ ਜਿਸ ਦੇ ਵਿਚ ਪੁਲੀਟੀਕਲ ਰੰਗਤ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਚੇਅਰਮੈਨ ਸਾਹਿਬ, ਇੱਕ ਮਾੜੀ ਗਲ ਹੋਰ ਹੋਈ ਕਿ ਇਥੇ ਸਾਡੇ ਅਕਾਲੀ ਭਰਾ ਪੰਜਾਬੀ ਜ਼ਬਾਨ ਦੇ ਠੇਕੇਦਾਰ ਬਣਦੇ ਹਨ। ਮੈਨੂੰ ਇਸ ਗੱਲ ਦਾ ਬੜਾ ਫ਼ਖ਼ਰ ਹੈ ਕਿ ਸਰਦਾਰ ਗੁਰਨਾਮ ਸਿੰਘ ਵੇਲੇ ਪੰਜਾਬੀ ਜ਼ਬਾਨ ਦੀਆਂ ਗੱਲਾਂ ਕੀਤੀਆਂ, ਸਰਦਾਰ ਲਛਮਣ ਸਿੰਘ ਗਿੱਲ ਨੇ ਕਰੈਡਿਟ ਲਿਆ ਅਤੇ ਪੰਜਾਬੀ ਨੂੰ ਪੰਜਾਬ ਦੀ ਆਫ਼ੀਸ਼ੀਅਲ ਲੈਂਗੂਏਜ ਬਣਾ ਦਿੱਤੀ। ਮੈਨੂੰ ਇਸ ਗਲ ਦਾ ਬੜਾ ਅਫ਼ਸੋਸ ਹੈ ਕਿ ਇਥੇ ਗਵਰਨਰ ਸਾਹਿਬ ਦਾ ਐਡਰੈਸ ਅੰਗਰੇਜ਼ੀ ਵਿੱਚ ਪੜ੍ਹਿਆ ਗਿਆ ਹਾਲਾਂ ਕਿ ਪਿਛਲਾ ਜਿਹੜਾ ਐਡਰੈਸ ਸੀ ਉਹ ਪੰਜਾਬੀ ਵਿਚ ਇਸੇ

**Not recorded as ordered by the Chair.

[ਸਰਦਾਰ ਬੇਅੰਤ ਸਿੰਘ]
ਗਵਰਨਰ ਸਾਹਿਬ ਨੇ ਪੜ੍ਹਿਆ ਸੀ ਔਰ ਇਹੀ ਗਵਰਨਰ ਸਾਹਿਬ ਪੰਜਾਬੀ ਵਿਚ ਪੜ੍ਹਦੇ ਰਹੇ ਹਨ। ਮੈਂ ਸਮਝਦਾ ਹਾਂ ਕਿ ਇਹ ਪੰਜਾਬੀ ਜ਼ਬਾਨ ਦੀ ਤੌਹੀਨ ਹੈ ਜਿਹੜੀ ਅੱਜ ਇਸ ਸਰਕਾਰ ਨੇ ਕੀਤੀ ਹੈ ਅਤੇ ਹੋਰ ਕਿਸੇ ਨੇ ਨਹੀਂ ਕੀਤੀ। (ਵਿਘਨ)

ਸਪੀਕਰ ਸਾਹਿਬ, ਇਸ ਦੇ ਵਿਚ ਕਿਹਾ ਗਿਆ ਹੈ ਕਿ ਮੈਂ ਨਵੀਂ ਬਣੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਔਰ ਕਹਿੰਦਾ ਹਾਂ ਕਿ ਇਹ ਚੰਗੇ ਚੰਗੇ ਕੰਮ ਕਰੇ। ਲੇਕਿਨ ਅਫ਼ਸੋਸ ਵਾਲੀ ਗੱਲ ਇਹ ਹੈ ਕਿ ਜਿਹੜੀਆਂ ਅਸਲ ਗਲਾਂ ਹੁੰਦੀਆਂ ਹਨ ਸੂਬੇ ਵਾਸਤੇ ਅਤੇ ਸੂਬੇ ਦੀ ਜੰਤਾ ਵਾਸਤੇ ਉਨ੍ਹਾਂ ਦਾ ਇਸ ਐਡਰੈਸ ਵਿਚ ਕੋਈ ਜ਼ਿਕਰ ਤਕ ਨਹੀਂ। ਐਜੂਕੇਸ਼ਨ ਦੀ ਗੱਲ ਲੈ ਲਵੋ, ਹੈਲਥ ਦੀ ਗੱਲ ਲੈ ਲਵੋ, ਕਿਤੇ ਵੀ ਜ਼ਿਕਰ ਨਹੀਂ। ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਉਹ ਐਜੂਕੇਸ਼ਨ ਨੂੰ ਓਵਰਹਾਲ ਕਰਨਗੇ, ਬੜੀ ਖੁਸ਼ੀ ਦੀ ਗੱਲ ਹੈ, ਲੇਕਿਨ ਇਸ ਐਡਰਸ ਵਿਚ ਕੋਈ ਜ਼ਿਕਰ ਨਹੀਂ। ਇਸ ਵਿੱਚ ਕੋਈ ਜ਼ਿਕਰ ਨਹੀਂ ਕਿ ਲੋਕਾਂ ਦੀ ਹੈਲਥ ਦਾ ਧਿਆਨ ਰਖਿਆ ਜਾਵੇਗਾ। ਪਤਾ ਨਹੀਂ ਕਿੰਨੇ ਪਰਸੈਂਟ ਇਥੇ ਟੀ. ਬੀ. ਦੇ ਮਰੀਜ਼ ਹਨ, ਕੈਂਸਰ ਦੇ ਕਿੰਨੇ ਮਰੀਜ਼ ਹਨ, ਕਿੰਨੇ ਐਸੇ ਹਨ ਜਿਨ੍ਹਾਂ ਦੀਆਂ ਅੱਖਾਂ ਖਰਾਬ ਹਨ ਔਰ ਹੋਰ ਵੀ ਕਈ ਕਿਸਮ ਦੀਆਂ ਬਿਮਾਰੀਆਂ ਹਨ ਉਨ੍ਹਾਂ ਦਾ ਕੋਈ ਬੰਦੋਬਸਤ ਨਹੀਂ ਕੀਤਾ ਗਿਆ, ਉਨ੍ਹਾਂ ਵਾਸਤੇ ਕੋਈ ਚੰਗੇ ਪ੍ਰਬੰਧ ਕਰਨ ਦਾ ਜ਼ਿਕਰ ਨਹੀਂ ਕੀਤਾ ਗਿਆ।

**ਗਿਆਨੀ ਕੁੰਦਨ ਸਿੰਘ ਪਤੰਗ:** ** ** **

**ਸ਼੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ:** ਚੇਅਰਮੈਨ ਸਾਹਿਬ, ਐਗਰੀਕਲਚਰ ਦਾ ਕੋਈ ਜ਼ਿਕਰ ਨਹੀਂ ਔਰ ਮੈਨੂੰ ਇਸ ਗੱਲ ਦਾ ਬੜਾ ਭਾਰੀ ਅਫ਼ਸੋਸ ਹੁੰਦਾ ਹੈ ਕਿ 'ਹਿੰਦ ਸਮਾਚਾਰ' ਅਖ਼ਬਾਰ ਜਿਹੜਾ ਕਿ ਇਸ ਜੰਤਾ ਪਾਰਟੀ ਦਾ ਆਰਗਨ ਹੈ, ਉਸ ਦੇ ਵਿਚ ਇਕ ਨਜ਼ਮ ਛਪੀ, ਉਸ ਨਜ਼ਮ ਵਿਚ ਸੀ–

'ਚੀਖ਼ ਚੀਖ਼ ਕਰ ਜੰਤਾ ਮਰ ਗਈ
ਮਿਟ ਨਾ ਸਕੀ ਮਹਿੰਗਾਈ।'

ਇਹ ਮਹਿੰਗਾਈ ਵਧਦੀ ਜਾ ਰਹੀ ਹੈ। ਇਸ ਅਖ਼ਬਾਰ ਦੇ ਸੰਪਾਦਕ ਵੀ ਸ਼ਾਇਦ ਇਥੇ ਹੀ ਬੈਠੇ ਹੋਣ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ:** ਚੇਅਰਮੈਨ ਸਾਹਿਬ, ਹਿੰਦ ਸਮਾਚਾਰ, ਜੰਤਾ ਪਾਰਟੀ ਦਾ ਕੋਈ ਆਰਗਨ ਨਹੀਂ ਹੈ।

**ਸਰਦਾਰ ਬੇਅੰਤ ਸਿੰਘ:** ਚਲੋ ਆਰਗਨ ਨਹੀਂ, ਸਪੋਰਟਰ ਸਹੀ। ਚੇਅਰਮੈਨ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਮਹਿੰਗਾਈ ਕਿਸ ਤਰ੍ਹਾਂ ਨਾਲ ਵਧਦੀ ਚਲੀ ਜਾ ਰਹੀ ਹੈ। ਐਸੇ ਹਾਲਾਤ ਵਿਚ ਗਰੀਬ ਆਦਮੀ ਕਿਸ ਤਰ੍ਹਾਂ ਰੋਟੀ ਖਾ ਸਕਦਾ ਹੈ, ਚਾਹ ਤਕ ਨਹੀਂ ਪੀ ਸਕਦਾ, ਸ਼ਹਿਰਾਂ ਵਿਚ ਦੁੱਧ 4 ਰੁਪਏ ਕਿੱਲੋ ਵਿਕਦਾ ਹੈ ਅਤੇ ਪਿੰਡਾਂ ਵਿਚ 3 ਰੁਪਏ ਕਿੱਲੋ, ਇੱਕ ਗਰੀਬ ਆਦਮੀ ਜਿਹੜਾ ਕਿ ਬੜੀ ਮੁਸ਼ਕਲ ਨਾਲ ਆਪਣੀ ਰੋਜ਼ੀ ਕਮਾਂਦਾ ਹੈ, ਕੀ ਉਹ ਆਪਣੇ ਬੱਚਿਆਂ ਨੂੰ ਦੁੱਧ ਪਿਲਾ ਸਕਦਾ ਹੈ? ਕਿ ਉਹ ਐਸੇ ਹਾਲਾਤ ਵਿਚ ਰੋਟੀ ਖਾ ਸਕਦਾ ਹੈ? ਫਿਰ ਚੇਅਰਮੈਨ ਸਾਹਿਬ, ਜ਼ਿਮੀਂਦਾਰਾਂ ਵਾਸਤੇ ਕਿਤੇ ਨਹੀਂ ਇਕ ਲਫਜ਼ ਕਿਹਾ ਕਿ ਅਸੀਂ ਐਗਰੀਕਲਚਰ ਦੀ ਤਰੱਕੀ ਵਾਸਤੇ ਕੋਈ ਉਚੇਚਾ ਬੰਦੋਬਸਤ ਕਰਾਂਗੇ।

(ਇਸ ਸਮੇਂ ਮਾਈਕ ਦੀ ਆਵਾਜ਼ ਫਟ ਰਹੀ ਸੀ ਅਤੇ ਠੀਕ ਤਰ੍ਹਾਂ ਸੁਣਾਈ ਨਹੀਂ ਦਿੰਦਾ ਸੀ)

ਅੱਜ ਲੱਖਾਂ ਬੋਰੀਆਂ ਕਣਕ ਦੀਆਂ ਮੰਡੀਆਂ ਵਿੱਚ ਪਈਆਂ ਹਨ, ਉਨ੍ਹਾਂ ਲਈ ਕੋਈ ਬੰਦੋਬਸਤ ਨਹੀਂ, ਕੋਈ ਤਿਰਪਾਲਾਂ ਨਹੀਂ। ਬਾਦਲ ਸਾਹਿਬ ਨੇ ਬਿਆਨ ਦਿੱਤਾ ਸੀ ਕਿ ਕਣਕ ਦਾ ਭਾਅ 125 ਰੁਪਏ ਹੋਣਾ

** Expunged as ordered by the Chair.

ਚਾਹੀਦਾ ਹੈ। ਪੰਜਾਬ ਦਾ ਕਿਸਾਨ ਕਣਕ ਪੈਦਾ ਕਰਦਾ ਰਿਹਾ ਹੈ ਉਸ ਤੇ ਸਾਨੂੰ ਫਖ਼ਰ ਹੈ। ਪ੍ਰੰਤੂ ਅਫ਼ਸੋਸ ਹੈ ਕਿ ਪੰਜਾਬ ਦੇ ਕਿਸਾਨ ਦੀ ਕਿਸੇ ਪਾਸੋਂ ਵੀ ਕੋਈ ਮੱਦਦ ਨਹੀਂ ਹੋ ਰਹੀ। ਸਾਨੂੰ ਇਸ ਗੱਲ ਦਾ ਮਾਣ ਸੀ ਕਿ ਬਾਦਲ ਸਾਹਿਬ ਉਥੇ ਗਏ ਹਨ, ਕਣਕ ਦਾ ਠੀਕ ਭਾਅ ਦਿਵਾਉਣਗੇ ਕਿਉਂਕਿ ਇਹ ਸਟੇਜਾਂ ਤੇ ਕਹਿ ਗਏ ਸਨ। ਕੋਈ ਗੱਲ ਨਹੀਂ ਇਹ ਕਣਕ ਦਾ ਠੀਕ ਭਾਅ ਨਹੀਂ ਦਿਵਾ ਸਕੇ ਫਿਰ ਵੀ ਅਸੀਂ ਇਨ੍ਹਾਂ ਨਾਲ ਕੁਆਪਰੇਟ ਕਰਾਂਗੇ। ਜ਼ਿਮੀਂਦਾਰ ਨੂੰ ਉਸਦੀ ਕਣਕ ਦੀ ਰੀਮਿਊਨੇਰੇਟਿਵ ਪ੍ਰਾਈਸ ਮਿਲਣੀ ਚਾਹੀਦੀ ਹੈ। ਅਜੇ ਤਕ ਫਰਟੇਲਾਈਜ਼ਰ ਦੀ ਪ੍ਰਾਈਸ, ਟਰੈਕਟਰ ਦੀ ਪ੍ਰਾਈਸ ਅਤੇ ਹੋਰ ਇਨਪੁੱਟਸ ਦਾ ਕਿਸਾਨ ਦੀ ਉਪਜ ਦੀ ਪ੍ਰਾਈਸ ਨਾਲ ਕੋਈ ਕੋਰਿਲੇਸ਼ਨ ਨਹੀਂ ਹੈ। ਜੇ ਇਨ੍ਹਾਂ ਨੇ ਜ਼ਿਮੀਂਦਾਰ ਨੂੰ ਕਣਕ ਦੀ ਠੀਕ ਪ੍ਰਾਈਸ ਨਹੀਂ ਦਿਵਾਉਣੀ ਤਾਂ ਮੈਂ ਕਿਸਾਨ ਨੂੰ ਕਹਾਂਗਾ ਕਿ ਉਹ ਕਣਕ ਬੀਜਣੀ ਛੱਡ ਦੇਣ। ਕਮਰਸ਼ੀਅਲ ਕਰਾਪਸ ਬੀਜਣੀਆਂ ਸ਼ੁਰੂ ਕਰ ਦੇਣ। ਇਹ ਠੀਕ ਨਹੀਂ ਕਿ ਜ਼ਿਮੀਂਦਾਰ ਤਾਂ ਦੇਸ਼ ਨੂੰ ਕਣਕ ਦੇ ਭੰਡਾਰ ਭਰ ਕੇ ਦੇਵੇ ਪਰ ਉਸ ਨੂੰ ਠੀਕ ਪ੍ਰਾਈਸ ਨਾ ਮਿਲੇ ਅਤੇ ਉਹ ਘਾਟਾ ਹੀ ਖਾਂਦਾ ਰਹੇ।

ਚੇਅਰਮੈਨ ਸਾਹਿਬ, ਕੁਆਪਰੇਸ਼ਨ ਦੇ ਮਹਿਕਮੇ ਦੇ ਸਬੰਧ ਵਿਚ ਬੜੀਆਂ ਗੱਲਾਂ ਕਹੀਆਂ ਗਈਆਂ ਹਨ। ਪਰ ਇਸ ਐਡਰੈਸ ਵਿੱਚ ਕੁਆਪਰੇਸ਼ਨ ਦਾ ਬਿਲਕੁਲ ਜ਼ਿਕਰ ਨਹੀਂ ਆਇਆ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਹਰ ਜ਼ਿਮੀਂਦਾਰ ਕਿਸੇ ਨਾ ਕਿਸੇ ਕੁਆਪਰੇਟਿਵ ਸੁਸਾਇਟੀ ਦਾ ਕਰਜ਼ਦਾਰ ਹੈ। ਜ਼ਿਮੀਂਦਾਰ ਇਨ੍ਹਾਂ ਸੁਸਾਇਟੀਆਂ ਦਾ ਪੈਸਾ ਵੀ ਨਹੀਂ ਮੋੜ ਸਕਦਾ। ਪਹਿਲਾਂ ਸਾਨੂੰ ਸੁਪਰ ਫਾਸਫੇਟ, ਫਾਸਫੇਟ ਅਤੇ ਖਾਦਾਂ ਤੇ ਸਬਸਿਡੀ ਮਿਲਦੀ ਸੀ। ਤੁਹਾਨੂੰ ਤਾਂ ਹੁਣ ਯਾਦ ਨਹੀਂ ਹੋਣਾ। ਦੇਸਾਈ ਸਾਹਿਬ ਲੁਧਿਆਣੇ ਆਏ ਅਤੇ ਕਹਿ ਗਏ ਕਿ ਅਸੀਂ ਕੋਈ ਸਬਸਿਡੀ ਨਹੀਂ ਦੇਣੀ। ਅਖਬਾਰਾਂ ਵਿੱਚ ਬਿਆਨ ਆਇਆ। ਇਸ ਨਾਲ ਜ਼ਿਮੀਂਦਾਰ ਦੀ ਕਮਰ ਟੁੱਟ ਗਈ ਹੈ। ਉਹ ਪਹਿਲਾਂ ਨਹੀਂ ਸੀ ਟੁੱਟੀ। ਜ਼ਿਮੀਦਾਰ ਸਾਰੀ ਇਕਾਨੋਮੀ ਦਾ ਬੈਕਬੋਨ ਹੈ। ਅਗਰ ਜ਼ਿਮੀਂਦਾਰ ਤਬਾਹ ਹੋ ਜਾਵੇ ਤਾਂ ਸਾਰੀ ਇਕਾਨੋਮੀ ਖ਼ਤਮ ਹੋ ਜਾਂਦੀ ਹੈ। ਅੱਜ ਜਿਤਨੀਆਂ ਵੀ ਸਰਕਾਰ ਦੀਆਂ ਕਾਰਪੋਰੇਸ਼ਨਾਂ ਚਲਦੀਆਂ ਹਨ ਇਹ ਜ਼ਿਮੀਂਦਾਰ ਦੇ ਸਿਰ ਤੇ ਚਲਦੀਆਂ ਹਨ। ਭਾਵੇਂ ਮਾਰਕੀਟਿੰਗ ਬੋਰਡ ਹੈ, ਮਾਰਕਫੈਡ ਹੈ, ਐਗਰੋਇੰਡਸਟਰੀਜ਼ ਕਾਰਪੋਰੇਸ਼ਨ ਹੈ ਜਾਂ ਪਨਸੱਪ ਹੈ, ਇਹ ਸਭ ਜ਼ਿਮੀਂਦਾਰਾਂ ਦੇ ਸਿਰਾਂ ਤੇ ਹੀ ਚਲਦੀਆਂ ਹਨ। ਸਰਕਾਰ ਬੜੇ ਐਲਾਨ ਕਰਦੀ ਰਹੀ ਹੈ ਕਿ ਅਸੀਂ ਮਿਡਲਮੈਨ ਖ਼ਤਮ ਕਰ ਦਿਆਂਗੇ, ਪਰੰਤੂ ਇਹ ਖ਼ਤਮ ਨਹੀਂ ਹੋਏ। ਆੜ੍ਹਤੀਆਂ ਦੀ ਥਾਂ ਤੇ ਹੁਣ ਇਹ ਕਾਰਪੋਰੇਸ਼ਨਾਂ ਆ ਗਈਆਂ ਹਨ। ਜੇਕਰ ਇਨ੍ਹਾਂ ਕਾਰਪੋਰੇਸ਼ਨਾਂ ਨੂੰ ਅਸੀਂ ਚੰਗੀ ਤਰ੍ਹਾਂ ਸਟਰੀਮਲਾਈਨ ਨਹੀਂ ਕਰਦੇ ਅਤੇ ਇਨ੍ਹਾਂ ਨੇ ਜ਼ਿਮੀਦਾਰਾਂ ਤੋਂ ਮੁਨਾਫਾ ਹੀ ਕਮਾਈ ਜਾਣਾ ਹੈ ਤਾਂ ਫਿਰ ਇਨ੍ਹਾਂ ਨੂੰ ਬੰਦ ਕਰ ਦਿਓ। ਅਗਰ ਮਾਰਕਫੈਡ ਨੇ ਸੱਸਤੇ ਭਾਅ ਤੇ ਕਿਸਾਨਾਂ ਤੋਂ ਜਿਨੱਸ ਲੈ ਕੇ ਮਹਿੰਗੇ ਭਾਅ ਵੇਚ ਕੇ ਮੁਨਾਫਾ ਕਮਾਉਣਾ ਹੈ ਅਤੇ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਨੇ ਕਿਸਾਨ ਨੂੰ ਟਰੈਕਟਰ ਮਹਿੰਗੇ ਭਾਅ ਤੇ ਵੇਚਣੇ ਹਨ ਤਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੀ ਕੋਈ ਲੋੜ ਨਹੀਂ। ਇਨ੍ਹਾਂ ਦੀ ਥਾਂ ਤੇ ਇੱਕੋ ਹੀ ਕਾਰਪੋਰੇਸ਼ਨ ਬਣਾ ਦਿਓ ਜਿਹੜੀ ਕਿ ਚੰਗੀ ਤਰ੍ਹਾਂ ਜ਼ਿਮੀਂਦਾਰਾਂ ਦੇ ਭਲੇ ਵਾਸਤੇ ਕੰਮ ਕਰੇ। ਅੱਜ ਕੀ ਹੁੰਦਾ ਹੈ? ਮਾਰਕਫੈਡ ਅਲੱਗ ਭਾਅ ਤੇ ਮਾਰਕਿਟ ਵਿਚੋਂ ਖਰੀਦ ਕਰਦੀ ਹੈ, ਪਨਸੱਪ ਅਲੱਗ ਭਾਅ ਤੇ ਖਰੀਦ ਕਰਦੀ ਹੈ ਅਤੇ ਫੂਡ ਐਂਡ ਸਪਲਾਈਜ਼ ਦਾ ਮਹਿਕਮਾ ਅਲੱਗ ਭਾਅ ਤੇ ਖਰੀਦ ਕਰਦਾ ਹੈ। ਅਗਰ ਜ਼ਿਮੀਂਦਾਰ ਦਾ ਭਲਾ ਕਰਨਾ ਹੈ ਤਾਂ ਉਸ ਨੂੰ ਕਣਕ ਦਾ ਠੀਕ ਭਾਅ ਦਿਓ। ਹੁਣ ਫਿਰ ਕਿਸਾਨ ਨੇ ਮੱਕੀ ਤੇ ਚਾਵਲ ਦੀ ਫਸਲ ਬੀਜਣੀ ਹੈ। ਉਸ ਨੂੰ ਪਹਿਲਾਂ ਪਤਾ ਹੋਣਾ ਚਾਹੀਦਾ ਹੈ ਕਿ ਉਸਦੀ ਜਿਣਸ ਦਾ ਕੀ ਭਾਅ ਹੋਵੇਗਾ। ਉਸ ਤੋਂ ਬਾਅਦ ਹੀ ਉਹ ਜਿਣਸ ਬੀਜੇ। ਹੁਣ ਕੀ ਹੁੰਦਾ ਹੈ, ਪਹਿਲਾਂ ਕਿਸਾਨ ਫਸਲ ਬੀਜਦਾ ਹੈ ਫਿਰ ਜਦ ਪੱਕ ਜਾਂਦੀ ਹੈ ਤਾਂ ਵੱਢ ਕੇ ਮੰਡੀ ਵਿੱਚ ਲੈ ਜਾਂਦਾ ਹੈ, ਫਿਰ ਉਸ ਨੂੰ ਜੋ ਘੱਟ ਭਾਅ ਮਿਲਦਾ ਹੈ ਤਾਂ ਉਹ ਫਰੱਸਟਰੇਟ ਹੁੰਦਾ ਹੈ। ਅੱਜ ਜ਼ਿਮੀਂਦਾਰ ਬਹੁੱਤ ਸਿਆਣਾ ਹੋ ਗਿਆ ਹੈ। ਜ਼ਿਮੀਂਦਾਰ ਅੱਜ ਕਰਾਪ ਇਨਸ਼ੋਰੈਂਸ ਦੀ ਗੱਲ ਕਰਦਾ ਹੈ। ਇਸ ਸਬੰਧ ਵਿੱਚ ਅਕਾਲੀ ਪਾਰਟੀ ਬਹੁੱਤ ਜ਼ੋਰ ਲਾਉਂਦੀ ਰਹੀ ਹੈ। ਪਰ ਇਸ ਐਡਰੈਸ ਵਿੱਚ ਕਰਾਪ ਇਨਸ਼ੋਰੈਂਸ ਦਾ ਕੋਈ ਜ਼ਿਕਰ ਨਹੀਂ ਆਇਆ। ਇਹ ਇਥੇ ਗੱਲਾਂ ਕਰਦੇ ਸਨ ਕਿ ਗੜ੍ਹਿਆਂ ਨਾਲ ਫ਼ਸਲ

[ਸਰਦਾਰ ਬੇਅੰਤ ਸਿੰਘ]

ਮਾਰੀ ਗਈ ਹੈ, ਹੜ੍ਹਾਂ ਨਾਲ ਫ਼ਸਲ ਮਾਰੀ ਗਈ ਹੈ, ਕੰਪੈਨਸੇਸ਼ਨ ਦਿਓ, ਕਰਾਪ ਇਨਸ਼ੋਰੈਂਸ ਦੀ ਸਕੀਮ ਲਾਗੂ ਕਰੋ। ਮੈਨੂੰ ਇਹ ਯਾਦ ਹੈ ਕਿ ਜਦੋਂ ਹੁਸ਼ਿਆਰਪੁਰ, ਸੰਗਰੂਰ ਅਤੇ ਲੁਧਿਆਣੇ ਦੇ ਜ਼ਿਲ੍ਹਿਆਂ ਵਿੱਚ ਗੜ੍ਹੇ ਪਏ ਤਾਂ ਲੁਧਿਆਣੇ ਜ਼ਿਲ੍ਹੇ ਵਿੱਚ ਜਗਰਾਉਂ ਤੋਂ ਲੈ ਕੇ ਖੰਨੇ ਤਕ 207 ਪਿੰਡਾਂ ਵਿੱਚ ਗੜਿਆਂ ਨਾਲ ਫ਼ਸਲ ਤਬਾਹ ਹੋਈ। ਗਿਆਨੀ ਜ਼ੈਲ ਸਿੰਘ, ਉਸ ਵੇਲੇ ਚੀਫ ਮਨਿਸਟਰ ਸਨ। ਉਹ ਉਥੇ ਗਏ ਅਤੇ 300 ਰੁਪਏ ਪਰ ਏਕੜ ਦੇ ਹਿਸਾਬ ਨਾਲ ਉਨ੍ਹਾਂ ਕਿਸਾਨਾਂ ਨੂੰ ਕੰਪੈਨਸੇਸ਼ਨ ਦਿੱਤੀ ਗਈ। ਪਰ ਹੁਣ ਦੇਸਾਈ ਸਾਹਿਬ ਨੇ ਕਿਹਾ ਹੈ ਕਿ ਅਸੀਂ ਕੋਈ ਕੰਪੈਨਸੇਸ਼ਨ ਨਹੀਂ ਦੇਣੀ। ਅਗਰ ਕੰਪੈਨਸੇਸ਼ਨ ਨਹੀਂ ਦੇਣੀ ਤਾਂ ਕਰਾਪ ਇਨਸ਼ੋਰੈਂਸ ਦੀ ਸਕੀਮ ਲਾਗੂ ਕਰੋ। ਅਗਰ ਕਿਸੇ ਦੀ ਕਰਾਪ ਇਨਸ਼ੋਰਡ ਹੈ ਤਾਂ ਫਿਰ ਉਨ੍ਹਾਂ ਨੂੰ ਕੰਪੈਨਸੇਸ਼ਨ ਦੇਣ ਦੀ ਕੋਈ ਲੋੜ ਨਹੀਂ।

**ਸਰਦਾਰ ਜਤਿੰਦਰ ਸਿੰਘ:** ** ** **

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬਲਦੇਵ ਸਿੰਘ (ਦਿੜਬਾ):** ** **

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਆਪਣੇ ਟਾਈਮ ਵਿੱਚ ਬੋਲ ਲੈਣਾ।

**ਸਰਦਾਰ ਬੇਅੰਤ ਸਿੰਘ:** ਚੇਅਰਮੈਨ ਸਾਹਿਬ, ਐਜੂਕੇਸ਼ਨ ਦੇ ਬਾਰੇ ਵਿੱਚ ਇਸ ਐਡਰੈਸ ਵਿੱਚ ਕੋਈ ਜ਼ਿਕਰ ਨਹੀਂ ਹੈ। ਹਾਂ ਵਜ਼ੀਰ ਸਾਹਿਬ ਨੇ ਐਜੂਕੇਸ਼ਨ ਦੇ ਢਾਂਚੇ ਨੂੰ ਓਵਰਹਾਲ ਕਰਨ ਬਾਰੇ ਜ਼ਰੂਰ ਐਲਾਨ ਕੀਤਾ ਹੈ। ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਅਰਜ਼ ਕਰਾਂਗਾ ਕਿ ਐਜੂਕੇਸ਼ਨ ਜਾਬ-ਓਰੀਐਂਟਿਡ ਹੋਣੀ ਚਾਹੀਦੀ ਹੈ ਅੱਜ ਕੀ ਹੁੰਦਾ ਹੈ, ਬੱਚੇ ਕਾਲਜਾਂ ਵਿੱਚ ਪੜ੍ਹਦੇ ਹਨ ਅਤੇ ਪੜ੍ਹ ਕੇ ਬੇਰੋਜ਼ਗਾਰਾਂ ਦੀ ਗਿਣਤੀ ਵਧਾਉਂਦੇ ਹਨ। ਸਕੂਲਾਂ ਵਿੱਚ ਸਾਈਕਾਲੋਜਿਸਟ ਹੋਣੇ ਚਾਹੀਦੇ ਹਨ ਜਿਹੜੇ ਕਿ ਨੌਵੀਂ, ਦਸਵੀਂ ਜਮਾਤ ਵਿੱਚ ਹੀ ਬੱਚੇ ਦਾ ਦਿਮਾਗ ਟੈਸਟ ਕਰਨ ਅਤੇ ਉਸੇ ਹਿਸਾਬ ਨਾਲ ਹੀ ਉਸ ਨੂੰ ਟਰੇਨਿੰਗ ਸਕੂਲ ਵਿਚ ਹੀ ਦੇਣੀ ਸ਼ੁਰੂ ਕੀਤੀ ਜਾਵੇ। ਉਸ ਬੱਚੇ ਨੂੰ ਕਾਲਜ ਵਿੱਚ ਪੜ੍ਹਨ ਦੀ ਬਿਲਕੁਲ ਇਜਾਜ਼ਤ ਨਹੀਂ ਦੇਣੀ ਚਾਹੀਦੀ ਜਿਹੜਾ ਕਿ ਸਕੂਲ ਵਿੱਚ ਘੱਟ ਨੰਬਰ ਲੈਂਦਾ ਹੋਵੇ। ਇਸ ਐਡਰੈਸ ਵਿੱਚ ਇੰਪਲਾਇਮੈਂਟ ਦੇਣ ਬਾਰੇ ਇੱਕ ਕੋਝੀ ਜਿਹੀ ਗੱਲ ਕਹੀ ਗਈ ਹੈ। ਅਗਲੇ ਦਸ ਸਾਲਾਂ ਵਿੱਚ ਅਸੀਂ ਅਨਇੰਪਲਾਇਮੈਂਟ ਦੂਰ ਕਰਾਂਗੇ। ਇਹ ਤਾਂ ਉਹ ਗਲ ਹੈ ਜਿਸ ਤਰ੍ਹਾਂ ਕਿ ਫਾਰਸੀ ਵਿੱਚ ਕਿਹਾ ਗਿਆ ਹੈ:

ਤਾ ਤਰਿਆਕ ਅਜ਼ ਇਰਾਕ ਆਵੁਰਦਾ ਸ਼ਵੱਦ
ਮਾਰ ਗਜ਼ੀਦਾ ਮੁਰਦਾ ਸ਼ਵੱਦ।

ਮਤਲਬ ਹੈ ਕਿ ਇਹ ਇੱਕ ਐਸਾ ਪੱਥਰ ਹੈ ਜਿਸ ਨਾਲ ਕੁੱਤੇ ਦਾ ਵੱਢਿਆ ਹੋਇਆ ਜਾਂ ਸੱਪ ਦਾ ਕੱਟਿਆ ਹੋਇਆ ਵੀ ਠੀਕ ਹੋ ਜਾਂਦਾ ਹੈ। ਬੰਦਾ ਇਸ ਤਰ੍ਹਾਂ ਬੱਚ ਜਾਂਦਾ ਹੈ। ਪਰ ਇਨ੍ਹਾਂ ਨੇ ਵੀ ਇਹੀ ਕਿਹਾ ਹੈ ਕਿ ਦਸ ਸਾਲਾਂ ਵਿੱਚ ਅਸੀਂ ਉਹ ਪੱਥਰ ਲੈ ਆਵਾਂਗੇ। ਪਤਾ ਨਹੀਂ ਕਲ ਨੂੰ ਕੀ ਹੋਣਾ ਹੈ? ਅੱਜ ਜਿਹੜੇ ਇੰਜਨੀਅਰਿੰਗ ਦੀ ਡਿਗਰੀ ਪਾਸ ਕਰਦੇ ਹਨ ਜਾਂ ਐਮ. ਏ. ਪਾਸ ਕਰਦੇ ਹਨ ਉਨ੍ਹਾਂ ਨੂੰ ਨੌਕਰੀਆਂ ਨਹੀਂ ਮਿਲਦੀਆਂ, ਉਹ ਫਰੱਸਟਰੇਟ ਹੋ ਜਾਂਦੇ ਹਨ। ਮਾਰਕਫੈਡ ਵਿੱਚ ਕੀ ਹੋਇਆ ਹੈ? ਜਿਹੜੇ ਇਨਸਪੈਕਟਰ ਜਾਂ ਸਬ-ਇਨ-ਸਪੈਕਟਰ ਲੱਗੇ ਸੀ, ਉਨ੍ਹਾਂ ਨੂੰ ਰੋਜ਼ਗਾਰ ਮਿਲਿਆ ਹੋਇਆ ਸੀ। ਵਿੰਡਿਕਟਿਵਨੈਸ ਤੋਂ ਕੰਮ ਨਹੀਂ ਲੈਣਾ ਚਾਹੀਦਾ।

---

*Expunged as ordered by the Chair.

ਉਨ੍ਹਾਂ ਨੂੰ ਕੱਢ ਕੇ ਇਨ੍ਹਾਂ ਨੇ ਇੱਕ ਬੜੀ ਭਾਰੀ ਸੱਟ ਉਨ੍ਹਾਂ ਤੇ ਮਾਰੀ ਹੈ। ਸੱਤਲੁਜ ਬਿਆਸ ਲਿੰਕ ਬਣ ਰਿਹਾ ਹੈ। ਉਸਦੇ ਵਿੱਚ ਜਿਹੜੇ ਮਜ਼ਦੂਰ ਕੰਮ ਕਰਦੇ ਸਨ, ਉਨ੍ਹਾਂ ਨੂੰ ਕੱਢਿਆ ਗਿਆ ਹੈ। ਉਨ੍ਹਾਂ ਨੂੰ ਕਿਸੇ ਪਾਸੇ ਵੀ ਕੰਪੈਨਸੇਟ ਨਹੀਂ ਕੀਤਾ ਗਿਆ। ਇਸ ਗਲ ਦਾ ਮੈਨੂੰ ਬਹੁੱਤ ਅਫ਼ਸੋਸ ਹੈ। ਪਤਾ ਨਹੀਂ 10 ਸਾਲਾਂ ਬਾਅਦ ਮੁਲਕ ਵਿੱਚ ਕੀ ਹਾਲਾਤ ਹੋਣਗੇ। ਜਿਸ ਹਿਸਾਬ ਨਾਲ ਸਾਡੀ ਆਬਾਦੀ ਵੱਧ ਰਹੀ ਹੈ ਪਤਾ ਨਹੀਂ 10 ਸਾਲਾਂ ਨੂੰ ਕੀ ਹੋਵੇਗਾ। ਇਸ ਤਰ੍ਹਾਂ ਦੇ ਲੰਬੇ ਵਾਇਦੇ ਕਰਨੇ, ਮਾੜੀ ਗਲ ਹੈ। ਇਸ ਐਡਰੈਸ ਵਿੱਚ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਦੇਣ ਬਾਰੇ ਕੋਈ ਸਕੀਮ ਨਹੀਂ ਦੱਸੀ ਗਈ। ਮੈਂ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ। ਇਥੇ ਵਿਸ਼ਵਾਨਾਥਨ ਸਾਹਿਬ ਨੇ ਕਿਹਾ ਹੈ ਕਿ ਵਜ਼ੀਰਾਂ ਨੇ ਅਲੈਕਸ਼ਨਾਂ ਲਈ ਪੈਸੇ ਲਏ ਹਨ। ਮੈਂ ਇੱਕ ਦਫਾ ਦੀ ਗਲ ਕਰਦਾ ਹਾਂ ਜਦੋਂ ਅਨੰਦਪੁਰ ਸਾਹਿਬ ਵਿਚ ਬਾਈ-ਇਲੈਕਸ਼ਨ ਹੋ ਰਹੀ ਸੀ ਅਤੇ ਗਿਆਨੀ ਜ਼ੈਲ ਸਿੰਘ ਉਥੋਂ ਇਲੈਕਸ਼ਨ ਲੜ ਰਹੇ ਸਨ ਤਾਂ ਉਸ ਸਮੇਂ ਇੱਕ ਇੰਡਸਟ੍ਰੀ ਦੇ ਵਜ਼ੀਰ ਸਾਹਿਬ, ਲੁਧਿਆਣੇ ਦੇ ਰੈਸਟ ਹਾਊਸ ਵਿੱਚ ਜਾ ਕੇ ਇੰਡਸਟਰੀਅਲਿਸਟਾਂ ਨੂੰ ਇਕੱਠਾ ਕਰਕੇ ਬੈਠੇ ਸਨ, ਉਹ ਕਹਿੰਦੇ ਸਨ ਕਿ ਪੈਸਾ ਦਿਓ ਇਸ ਤਰ੍ਹਾਂ ਲੱਖਾਂ ਰੁਪਏ ਇਕੱਠੇ ਕਰਕੇ ਅਨੰਦਪੁਰ ਸਾਹਿਬ ਦੀ ਕੰਸਟੀਚਿਊਐਂਸੀ ਵਿੱਚ ਖਰਚ ਕੀਤੇ ਗਏ। ਇਸ ਗਲ ਤੋਂ ਕੌਣ ਮੁਨਕਰ ਹੋ ਸਕਦਾ ਹੈ। ਅੱਜ ਇਹੋ ਜਿਹੀਆਂ ਗਲਾਂ ਕੀਤੀਆਂ ਜਾ ਰਹੀਆ ਹਨ।

**ਵੈਦ ਕਰਤਾਰ ਸਿੰਘ:** ਚੇਅਰਮੈਨ ਸਾਹਿਬ, ਇਹ ਪੁਰਾਣੇ ਮਨਿਸਟਰ ਦੀ ਗਲ ਕਰਦੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੇ ਹੀ ਸਭ ਕੁਝ ਕੀਤਾ ਹੈ। ਅਸੀਂ ਤਾਂ ਕੁਝ ਨਹੀਂ ਕੀਤਾ। ਇਨ੍ਹਾਂ ਨੇ ਆਪ ਹੀ ਕੇਸ ਚਲਾਏ ਅਤੇ ਆਪ ਹੀ ਵਾਪਸ ਲੈ ਲਏ।

**ਸਰਦਾਰ ਬੇਅੰਤ ਸਿੰਘ:** ਚੇਅਰਮੈਨ ਸਾਹਿਬ, ਮੇਰੀ ਅਰਜ਼ ਹੈ ਕਿ ਸੰਨ 1967 ਔਰ 1971 ਦਾ ਟਾਈਮ ਸੀ। ਉਸ ਸਮੇਂ ਇਰ-ਰੈਗੁਲੈਰਿਟੀਜ਼ ਹੋਈਆਂ ਔਰ ਹੁਣ ਅੱਗੋਂ ਵੀ ਹੋਣਗੀਆਂ। ਅਸੀਂ ਆਪਣੀ ਪਾਰਟੀ ਵਲੋਂ ਇਹ ਦੱਸਦੇ ਹਾਂ ਕਿ ਸਾਡੀ ਪਾਰਟੀ ਪੂਰੇ ਤੌਰ ਤੇ ਡੈਮੋਕਰੇਸੀ ਵਿਚ ਯਕੀਨ ਰਖਣ ਵਾਲੀ ਪਾਰਟੀ ਹੈ। ਉਸ ਵੇਲੇ ਦੀ ਸਰਕਾਰ ਨੇ ਇਲੈਕਸ਼ਨਾਂ ਕਰਵਾਈਆਂ। ਲੋਕਾਂ ਨੇ ਸਰਕਾਰ ਨੂੰ ਬਦਲਿਆ ਹੈ, ਇਹ ਇਕ ਵੱਖਰੀ ਗੱਲ ਹੈ। ਉਸ ਵੇਲੇ ਕਈ ਲੋਕ ਕਹਿੰਦੇ ਸਨ ਕਿ ਇਲੈਕਸ਼ਨਾਂ ਨਹੀਂ ਹੋਣੀਆਂ, ਵੱਨ ਪਾਰਟੀ ਰੂਲ ਹੋ ਜਾਵੇਗਾ, ਇਥੇ ਡਿਕਟੇਟਰਸ਼ਿਪ ਆ ਜਾਵੇਗੀ ਲੇਕਿਨ ਸਾਡੀ ਸਰਕਾਰ ਨੇ ਚੋਣਾਂ ਕਰਵਾਈਆਂ ਔਰ ਜਨਤਾ ਦੀ ਅਵਾਜ਼ ਨੂੰ ਅੱਗੇ ਲਿਆਂਦਾ। ਅੱਜ ਪਾਕਿਸਤਾਨ ਦਾ ਕੀ ਹਸ਼ਰ ਹੋਇਆ ਹੈ। ਅੱਜ ਉਹ ਭੁੱਟੋ ਅੰਦਰ ਹੈ। ਸ੍ਰੀ ਵਿਸ਼ਵਾਨਾਥਨ ਜੀ ਨੇ ਕਿਹਾ ਹੈ ਕਿ ਛੋਕਰੇ ਦੇ ਪਿੱਛੇ ਲੱਗੇ ਹੋਏ ਸੀ। ਅਸੀਂ ਉਸ ਦੇ ਪਿੱਛੇ ਨਹੀਂ ਸੀ ਲੱਗੇ ਹੋਏ। ਇਹ ਤੁਹਾਨੂੰ ਗ਼ਲਤਫਹਿਮੀ ਹੈ। ਅਸੀਂ ਉਸ ਦੇ ਪਿੱਛੇ ਨਹੀਂ ਸੀ। (ਵਿਘਨ) ਚੇਅਰ-ਮੈਨ ਸਾਹਿਬ, ਇਨ੍ਹਾਂ ਨੂੰ ਕੰਟਰੋਲ ਕਰੋ।

(ਇਸ ਸਮੇਂ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਜੀ ਕੁਝ ਬੋਲਣ ਲਈ ਆਪਣੀ ਸੀਟ ਤੇ ਖੜੇ ਹੋਏ)।

**ਸ੍ਰੀ ਸਭਾਪਤੀ:** ਬੱਗਾ ਸਾਹਿਬ, ਬੈਠੋ ਬੈਠੋ।

**ਸਰਦਾਰ ਬੇਅੰਤ ਸਿੰਘ:** ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅੱਜ ਵੀ ** ** **

**ਸ੍ਰੀ ਸਭਾਪਤੀ:** ਸਰਦਾਰ ਬੇਅੰਤ ਸਿੰਘ ਜੀ, ਪ੍ਰਧਾਨ ਮੰਤਰੀ ਜੀ ਇਸ ਹਾਊਸ ਦੇ ਮੈਂਬਰ ਨਹੀਂ ਹਨ, ਇਸ ਲਈ ਉਨ੍ਹਾਂ ਦਾ ਨਾਉਂ ਨਾ ਲਓ। ਇਹ ਲਫਜ਼ ਕਾਰਵਾਈ ਵਿਚੋਂ ਕੱਢ ਦਿੱਤੇ ਜਾਣ।

**ਸਰਦਾਰ ਬੇਅੰਤ ਸਿੰਘ:** ** ** **

**ਸ੍ਰੀ ਸਭਾਪਤੀ :** ਇਹ ਸ਼ਬਦ ਰਿਕਾਰਡ ਨਾ ਕੀਤੇ ਜਾਣ।

**Sri Vishwanathan** : On a point of order, Sir.

**Expunged-Not recorded as ordered by the Chair.

**ਸ੍ਰੀ ਸਭਾਪਤੀ**: ਹਾਂ ਜੀ, ਵਿਸ਼ਵਾਨਾਥਨ ਜੀ ਕੀ ਹੈ ਤੁਹਾਡਾ ਪੁਆਇੰਟ ਆਫ ਆਰਡਰ ?

**श्री अ० विश्वानाथन**:पहले इन को बिठाइये जी ।

**ਸ੍ਰੀ ਸਭਾਪਤੀ**: ਸਰਦਾਰ ਬੇਅੰਤ ਸਿੰਘ ਜੀ ਤੁਸੀਂ ਬੈਠੋ।

**श्री अ० विश्वानाथन** : चेयरमैन साहिब, यह अगर प्राइम मिनिस्टर का नाम लेना चाहते हैं तो बाखुशी लें । लेकिन हमारे प्राइम मिनिस्टर के लड़के पर फूल नहीं बरसाए जाते । ** **

**ਸ੍ਰੀ ਸਭਾਪਤੀ**: ਇਹ ** ** ** ਸ਼ਬਦ ਕਾਰਵਾਈ ਵਿਚੋਂ ਕਢ ਦਿਓ।

**ਸਰਦਾਰ ਗੁਰਦਰਸ਼ਨ ਸਿੰਘ**: ** ** **

**ਸ੍ਰੀ ਅ. ਵਿਸ਼ਵਾਨਾਥਨ**: ** ** **

**ਸ੍ਰੀ ਸਭਾਪਤੀ**: ਇਹ ਸ਼ਬਦ ਜੋ ਮੈਂਬਰ ਸਾਹਿਬਾਨ ਬੈਠੇ ਬੈਠੇ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤੇ ਜਾਣ।

**ਸ੍ਰੀ ਅ. ਵਿਸ਼ਵਾਨਾਥਨ**: ** ** **

**ਸ੍ਰੀ ਸਭਾਪਤੀ**: ਇਹ ਸ਼ਬਦ ਰਿਕਾਰਡ ਨਾ ਕਰੋ। ਬੁਰੇ ਸ਼ਬਦ ਕਾਰਵਾਈ ਵਿਚ ਨਹੀਂ ਆਉਣੇ ਚਾਹੀਦੇ ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਅਗਰ ਇਹ ਅਖਬਾਰਾਂ ਦਾ ਜ਼ਿਕਰ ਕਰ ਸਕਦੇ ਹਨ, ਤੁਸੀਂ ਮੈਨੂੰ ਰੋਕਿਆ ਹੈ, ਹੁਣ ਮੈਂ ਵੀ ਅਖਬਾਰਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ** ** **

**ਸ੍ਰੀ ਸਭਾਪਤੀ**: ਜਿਹੜੇ ਸ਼ਬਦ ਪ੍ਰਾਈਮ ਮਨਿਸਟਰ ਬਾਰੇ ਇਨ੍ਹਾਂ ਨੇ ਕਹੇ ਹਨ ਉਹ ਕਾਰਵਾਈ ਵਿਚੋਂ ਕੱਢ ਦਿੱਤੇ ਜਾਣ।

**ਸਰਦਾਰ ਬੇਅੰਤ ਸਿੰਘ**: ਬੱਸ ਚੇਅਰਮੈਨ ਸਾਹਿਬ, ਮੈਂ ਇਕ ਗੱਲ ਆਖਰੀ ਕਹਾਂਗਾ। ਇਥੇ ਇਹ ਗਲ ਕੀਤੀ ਗਈ ਹੈ ਕਿ ਪੁਲਿਸ ਰੀਆਰਗੇਨਾਈਜ਼ ਹੋਣੀ ਚਾਹੀਦੀ ਹੈ। ਮੈਂ ਕਹਿੰਦਾ ਹਾਂ ਕਿ ਸੀ. ਆਈ. ਏ. ਸਟਾਫ ਹਰ ਜ਼ਿਲ੍ਹੇ ਵਿਚ ਹੈ। ਮੈਂ ਅੱਗੇ ਵੀ ਬੇਨਤੀ ਕੀਤੀ ਸੀ ਕਿ ਉਸ ਸਟਾਫ ਨੂੰ ਹਟਾ ਦੇਣਾ ਚਾਹੀਦਾ ਹੈ। ਥਾਣਿਆਂ ਨੂੰ ਸਟਰੀਮ ਲਾਈਨ ਕਰਨਾ ਚਾਹੀਦਾ ਹੈ। ਅੱਜ ਥਾਣਿਆਂ ਵਿਚ ਐਸ. ਪੀ. ਸਾਹਿਬਾਨ ਕਦੇ ਛਾਪਾ ਨਹੀਂ ਮਾਰਦੇ। ਥਾਣਿਆਂ ਵਿਚ ਸ਼ਾਮ ਨੂੰ ਇਹ ਹਾਲ ਹੁੰਦਾ ਹੈ ਕਿ ਮੁਣਸ਼ੀ, ਥਾਣੇਦਾਰ ਔਰ ਹੋਰ ਜਿਹੜੇ ਕਰਮਚਾਰੀ ਹੁੰਦੇ ਹਨ ਉਹ ਸ਼ਰਾਬ ਪੀਂਦੇ ਹਨ। ਉਥੇ ਸ਼ਾਮ ਨੂੰ ਸ਼ਰਾਬਾਂ ਪੀਤੀਆਂ ਜਾਂਦੀਆਂ ਹਨ। ਇਸ ਲਈ ਮੈਂ ਐਸ. ਪੀ. ਸਾਹਿਬਾਨ ਨੂੰ ਕਹਾਂਗਾ ਕਿ ਉਹ ਇਨ੍ਹਾਂ ਨੂੰ ਠੀਕ ਕਰਨ। ਸਾਡੇ ਵੇਲੇ ਇਹ ਗੱਲ ਨਹੀਂ ਸੀ ।

(ਇਸ ਸਮੇਂ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਖੜੇ ਹੋਏ)

ਵਿਰੋਧੀ ਧਿਰ ਵਲੋਂ ਆਵਾਜ਼ਾਂ: ਬੈਠੋ ਬੱਗਾ ਸਾਹਿਬ, ਇਹ ਅੱਛੀ ਗੱਲ ਕਹਿ ਰਹੇ ਹਨ।

---

**Expunegd-not recorded as ordered by the Chair.

**ਸਰਦਾਰ ਬੇਅੰਤ ਸਿੰਘ**: ਮੈਂ ਇਹ ਗੱਲ ਤਿੰਨ ਮਹੀਨਿਆਂ ਤੋਂ ਵੇਖ ਰਿਹਾ ਹਾਂ, ਅੱਗੇ ਇਹ ਗੱਲ ਨਹੀਂ ਸੀ !

**ਸ੍ਰੀ ਸਭਾਪਤੀ**: ਸਰਦਾਰ ਬੇਅੰਤ ਸਿੰਘ ਜੀ, ਪਹਿਲਾਂ ਤਾਂ ਇਹ ਤਿੰਨ ਮਹੀਨੇ ਵਾਲਾ ਭੁਲੇਖਾ ਕਢ ਲਵੋ।

**ਸਰਦਾਰ ਬੇਅੰਤ ਸਿੰਘ**: ਚੇਅਰਮੈਨ ਸਾਹਿਬ, ਮੈਂ ਤਾਂ ਇਹ ਕਹਿੰਦਾ ਹਾਂ ਕਿ ਸ਼ਾਇਦ ਲੋਕ ਇਨ-ਡਿਸਪਲਿਨ ਹੀ ਭਾਲਦੇ ਸਨ ਜਿਸ ਕਾਰਣ ਉਨ੍ਹਾਂ ਨੇ ਇਸ ਸਰਕਾਰ ਨੂੰ ਇਥੇ ਲਿਆਂਦਾ ਹੈ।

**ਸਰਦਾਰ ਸਰੂਪ ਸਿੰਘ**: ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

(ਵਿਘਨ) (ਇਸ ਸਮੇਂ ਕਈ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਸਨ।)

**ਸਰਦਾਰ ਬੇਅੰਤ ਸਿੰਘ**: ਯਾਰ ਗਲ ਤਾਂ ਸੁਣ ਲਓ। (ਵਿਘਨ) ਚੇਅਰਮੈਨ ਸਾਹਿਬ, ਸੈਕਰੇਟੇਰੀਏਟ ਦੇ ਵਿਚ (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਇਸ ਤਰ੍ਹਾਂ ਤਾਂ ਟਾਈਮ ਜ਼ਾਇਆ ਹੋ ਜਾਵੇਗਾ ਜੀ।

**ਸ੍ਰੀ ਸਭਾਪਤੀ**: ਤੁਸੀਂ ਆਪਣੀ ਗੱਲ ਕਹਿ ਲਵੋ।

**ਸਰਦਾਰ ਬੇਅੰਤ ਸਿੰਘ**: ਪਹਿਲਾਂ ਇਨ੍ਹਾਂ ਨੂੰ ਚੁੱਪ ਕਰਵਾਓ ਜੀ। ਚੇਅਰਮੈਨ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਵੇਲੇ ਕਿਤਨਾ ਇਨਡਿਸਿਪਲਨ ਸੀ। ਮੈਂ ਵੇਖਿਆ ਹੈ ਕਿ ਉਸ ਵੇਲੇ ਸੈਕਰੇਟੇਰੀਏਟ ਵਿੱਚ ਮੁਲਾਜ਼ਮ ** ** ** (ਹਾਸਾ) ਇਹ ਲਫਜ਼ ਮੈਂ ਆਪਣੀ ਕੰਨੀਂ ਸੁਣੇਂ ਹਨ। ** ** **

**ਸ੍ਰੀ ਸਭਾਪਤੀ**: ਇਹ ਲਫਜ਼ ਕਾਰਵਾਈ ਵਿਚੋਂ ਕਢ ਦਿਓ। (ਵਿਘਨ) ਹਾਂ ਜੀ, ਸਰਦਾਰ ਬੇਅੰਤ ਸਿੰਘ ਜੀ, ਅੱਗੇ ਬੋਲੋ।

**ਸਰਦਾਰ ਬੇਅੰਤ ਸਿੰਘ**: ਚੇਅਰਮੈਨ ਸਾਹਿਬ, ਇਹ ਬੋਲਣ ਹੀ ਨਹੀਂ ਦਿੰਦੇ। ਇਹ ਸਾਡੀਆਂ ਵੀ ਗੱਲਾਂ ਸੁਣ ਲੈਣ।

**ਸ੍ਰੀ ਸਭਾਪਤੀ**: ਸਰਦਾਰ ਬੇਅੰਤ ਸਿੰਘ ਜੀ ਤੁਹਾਡਾ ਟਾਈਮ ਵੀ ਹੋ ਗਿਆ ਹੈ, ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਬੇਅੰਤ ਸਿੰਘ**: ਚੇਅਰਮੈਨ ਸਾਹਿਬ, ਬਾਦਲ ਸਾਹਿਬ ਨੇ ਕਿਹਾ ਹੈ ਕਿ ਪੁਲਿਸ ਜ਼ਿਆਦਾ ਹੋਣੀ ਚਾਹੀਦੀ ਹੈ। ਪਰ ਪੁਲਿਸ ਇਸ ਵਾਸਤੇ ਨਹੀਂ ਹੋਣੀ ਚਾਹੀਦੀ ਕਿ ਪ੍ਰਾਈਮ ਮਨਿਸਟਰ ਸਾਹਿਬ ਜੰਮੂ ਕਸ਼ਮੀਰ ਵਿੱਚ ਇਲੈਕਸ਼ਨਾਂ ਵਿੱਚ ਗਏ ਤਾਂ ਥਾਂ ਥਾਂ ਉਤੇ, ਇੱਕ ਇੱਕ ਇੱਟ ਦੇ ਫਾਸਲੇ ਤੇ ਪੁਲਿਸ ਦਾ ਸਿਪਾਹੀ ਗੱਡਿਆ ਹੋਇਆ ਸੀ। ਦੇਸਾਈ ਸਾਹਿਬ ਕਹਿੰਦੇ ਹਨ ਕਿ ਅਸੀਂ ਪੁਲਿਸ ਤੋਂ ਦੂਰ ਰਹਿਣਾ ਚਾਹੁੰਦੇ ਹਾਂ ਲੇਕਿਨ ਪੰਜਾਬ ਦੀ ਸਰਕਾਰ ਨੇ ਥਾਂ ਥਾਂ ਤੇ ਗਜ਼ ਗਜ਼ ਉਤੇ ਸਿਪਾਹੀ ਖੜਾ ਕੀਤਾ ਹੋਇਆ ਸੀ। ਕਿਤਨਾਂ ਖਰਚਾ ਉਨ੍ਹਾਂ ਦੇ ਉਥੇ ਜਾਣ ਉਤੇ ਅਤੇ ਫਿਰ ਆਉਣ ਉਤੇ ਹੋਇਆ ਹੋਵੇਗਾ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਪ੍ਰਾਈਮ ਮਨਿਸਟਰ ਸਾਹਿਬ ਦੀ ਹਿਫਾਜ਼ਤ ਵਾਸਤੇ ਪੁਲਿਸ ਜਾਂਦੀ ਹੈ।

**ਸ੍ਰੀ ਸਭਾਪਤੀ**: ਤੁਸੀਂ ਵਾਈਂਡ ਅੱਪ ਕਰੋ ਜੀ।

---

**Expunged as ordered by the Chair,

**ਸਰਦਾਰ ਬੇਅੰਤ ਸਿੰਘ**: ਚੇਅਰਮੈਨ ਸਾਹਿਬ, ਇਕ ਗੱਲ ਕਹਿ ਕੇ ਮੈਂ ਵਾਈਂਡ ਅੱਪ ਕਰਦਾ ਹਾਂ। ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਦਿਹਾਤੀ ਇਲਾਕੇ ਨੂੰ ਡਿਵੈਲਪ ਕਰਨ ਦੀ ਤੜਪ ਇਸ ਸਰਕਾਰ ਨੂੰ ਹੈ ਪਰ ਬਾਦਲ ਸਾਹਿਬ ਦੀ ਸਰਕਾਰ ਵੇਲੇ ਇਨ੍ਹਾਂ ਨੇ ਮਾਡਲ ਪਿੰਡ ਬਨਾਉਂਣੇ ਸ਼ੁਰੂ ਕੀਤੇ ਸਨ, ਲੇਕਿਨ ਹੋਇਆ ਕੀ, ਜਿਹੜਾ ਵੀ ਪਿੰਡ ਦਾ ਪਾਣੀ ਸੀ ਉਹ ਸਾਰੇ ਦਾ ਸਾਰਾ ਹੀ ਹਰੀਜਨਾਂ ਵਲ ਨੂੰ ਧੱਕ ਕੇ ਵਾੜ ਦਿੱਤਾ (ਵਿਘਨ)

**श्री ग्र० विश्वानाथन** : यह ऐसे नारे दोहराए जा रहे हैं बार बार लेकिन जब हम ग्रिफ़तार हुए थे तो इस नाअरे पर हुए थे ** **

**ਸ੍ਰੀ ਸਭਾਪਤੀ**: ਇਹ ਨਾਅਰੇ ਤਾਂ ਸਾਰੇ ਐਕਸਪੰਜ ਕਰ ਦਿੱਤੇ ਹਨ।

**ਸਰਦਾਰ ਸਰਪ ਸਿੰਘ**: ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ਸਾਡੀ ਸਰਕਾਰ ਨੇ ਇੱਕ ਐਨਵਾਇਰਨਮੈਂਟਲ ਸਕੀਮ ਬਣਾਈ ਸੀ। ਇਹ ਇੱਕ ਬੜੀ ਭਾਰੀ ਸਕੀਮ ਸੀ ਅਤੇ ਹਰੀਜਨਾਂ ਦੇ ਵਿਹੜੇ ਪੱਕੇ ਕਰਨ ਦਾ ਪ੍ਰੋਗਰਾਮ ਸੀ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਪ੍ਰੋਗਰਾਮ ਨੂੰ ਚਾਲੂ ਰਖਿਆ ਜਾਵੇ। ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਮਾਡਲ ਵਿਲੇਜ ਬਣਾਉਣ ਤੋਂ ਪਹਿਲਾਂ ਇਹ ਚੀਜ਼ ਵੇਖ ਲਈ ਜਾਇਆ ਕਰੇ ਕਿ ਪਾਣੀ ਕਿਸ ਪਾਸੇ ਵਲ ਜਾਂਦਾ ਹੈ, ਜਾਂ ਭੇਜਣਾ ਹੈ। ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਹਰੀਜਨਾਂ ਨੂੰ 3 ਲੱਖ ਦੇ ਕਰੀਬ ਪਲਾਟ ਦਿੱਤੇ। ਉਹ ਹੁਣ ਮਕਾਨ ਬਣਾਉਣ ਲਈ ਬੈਠੇ ਹਨ। ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਗਰੀਬ ਲੋਕਾਂ ਨੂੰ ਮਕਾਨ ਬਨਾਉਣ ਵਾਸਤੇ ਕੋਆਪਰੇਟਿਵ ਸੁਸਾਇਟੀਆਂ ਦੇ ਰਾਹੀਂ ਜਾਂ ਹੋਰ ਅਦਾਰਿਆਂ ਦੇ ਰਾਹੀਂ ਪੈਸੇ ਦਿੱਤੇ ਜਾਣ, ਕਰਜ਼ਾ ਦਿੱਤਾ ਜਾਵੇ। ਜਿਹੜੀ ਸ਼ੈਡਿਊਲਡ ਕਾਸਟਸ ਵਾਸਤੇ ਕਾਰਪੋਰੇਸ਼ਨ ਹੈ, ਉਸ ਪਾਸ ਬਹੁਤ ਕੇਸ ਪਏ ਹਨ, ਉਨ੍ਹਾਂ ਕੇਸਾਂ ਨੂੰ ਛੇਤੀ ਤੋਂ ਛੇਤੀ ਨਿਪਟਾਇਆ ਜਾਵੇ ਅਤੇ ਗਰੀਬ ਲੋਕਾਂ ਨੂੰ ਕਰਜ਼ਾ ਦਿੱਤਾ ਜਾਵੇ ਤਾਂ ਜੋ ਉਨ੍ਹਾਂ ਦਾ ਭਲਾ ਹੋ ਸਕੇ।

ਆਖਰੀ ਗੱਲ ਮੈਂ ਟਰਾਂਸਪੋਰਟ ਬਾਰੇ ਕਹਿਣਾ ਚਾਹੁੰਦਾ ਹਾਂ। ਸਾਡੀ ਟਰਾਂਸਪੋਰਟ ਬੜੀ ਮੰਦੀ ਹਾਲਤ ਵਿੱਚ ਹੈ। ਜਿਥੇ ਸੜਕਾਂ ਬਣਾਈਆਂ ਜਾਂਦੀਆਂ ਹਨ, ਉਥੇ ਆਵਾਜਾਈ ਦੇ ਸਾਧਨ ਵੀ ਬਣਾਏ ਜਾਂਦੇ ਹਨ ਅਤੇ ਲੋਕ ਇਸ ਗਲ ਦੀ ਡਿਮਾਂਡ ਕਰਦੇ ਹਨ। ਬੱਸਾਂ ਦੀ ਇਹ ਪੁਜੀਸ਼ਨ ਹੈ ਕਿ ਅਸੀਂ ਵੇਖਦੇ ਹਾਂ ਕਿ ਲੋਕ ਬੱਸਾਂ ਦੀਆਂ ਛੱਤਾਂ ਤੇ ਬੈਠੇ ਹੁੰਦੇ ਹਨ। ਵਜ਼ੀਰ ਜਾਂ ਹੋਰ ਤਾਂ ਆਪਣੀਆਂ ਕਾਰਾਂ ਵਿੱਚ ਜਾਂਦੇ ਹਨ, ਪਰ ਲੋਕ ਬੱਸਾਂ ਦੀਆਂ ਛੱਤਾਂ ਤੇ ਲਟਕ ਕੇ ਜਾਂਦੇ ਹਨ। ਇਸ ਬਾਰੇ ਮੈਂ ਇਹ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਸਾਨੂੰ ਚੁਣ ਕੇ ਭੇਜਿਆ ਹੈ, ਸਾਨੂੰ ਵੋਟਾਂ ਦਿੱਤੀਆਂ ਹਨ, ਸਾਨੂੰ ਵੀ ਉਨ੍ਹਾਂ ਦਾ ਖਿਆਲ ਰਖਣਾ ਚਾਹੀਦਾ ਹੈ। ਇਸ ਗਲ ਵਿੱਚ ਕਿਸੇ ਨਾਲ ਕੋਈ ਵਿਤਕਰਾ ਨਹੀਂ ਹੋਣਾ ਚਾਹੀਦਾ ਬਲਕਿ ਇੱਕ ਸਰਵੇ ਕਰਵਾਉਣਾ ਚਾਹੀਦਾ ਹੈ ਅਤੇ ਇਹ ਵੇਖਣਾ ਚਾਹੀਦਾ ਹੈ ਕਿ ਕਿੱਥੇ ਕਿੱਥੇ ਕਿੰਨੀ ਕਿੰਨੀ ਜ਼ਰੂਰਤ ਹੈ। ਇਹ ਸਹੂਲਤ ਮਿਲਣ ਤੇ ਲੋਕ ਸ਼ਹਿਰ ਵਿਚ ਆਸਾਨੀ ਨਾਲ ਆ ਜਾ ਸਕਣਗੇ ਅਤੇ ਆਪਣਾ ਕੰਮ ਕਾਜ ਕਰ ਸਕਣਗੇ। ਇਸ ਪਾਸੇ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

---

**Expunged as ordered by the Chair.

**ਸ੍ਰੀ ਸਭਾਪਤੀ**: ਤੁਸੀਂ ਹੁਣ ਖ਼ਤਮ ਕਰੋ ਜੀ।

**ਸਰਦਾਰ ਬੇਅੰਤ ਸਿੰਘ**: ਇਕ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਅਸੀਂ ਟੋਲਿਆਂ ਦੇ ਟੋਲੇ ਲੋਕਾਂ ਦੇ ਇਥੇ ਚੰਡੀਗੜ੍ਹ ਵਿੱਚ ਵੇਖਦੇ ਹਾਂ। ਉਹ ਲੋਕ ਇਸ ਕਰਕੇ ਇਥੇ ਆਉਂਦੇ ਹਨ ਕਿ ਉਨ੍ਹਾਂ ਨੂੰ ਜ਼ਿਲ੍ਹਿਆਂ ਵਿਚ ਇਨਸਾਫ ਨਹੀਂ ਮਿਲਦਾ, ਉਨ੍ਹਾਂ ਦਾ ਉਥੇ ਕੰਮ ਨਹੀਂ ਹੁੰਦਾ, ਇਸ ਕਰਕੇ ਇਥੇ ਆਉਂਦੇ ਹਨ। ਇਸ ਬਾਰੇ ਸਰਕਾਰ ਨੂੰ ਡੀ. ਸੀ., ਐਸ. ਐਸ. ਪੀ. ਅਤੇ ਹੋਰ ਅਧਿਕਾਰੀਆਂ ਨੂੰ ਹਦਾਇਤਾਂ ਕਰ ਦੇਣੀਆਂ ਚਾਹੀਦੀਆਂ ਹਨ ਕਿ ਉਹ ਲੋਕਾਂ ਦੀਆਂ ਸ਼ਿਕਾਇਤਾਂ ਦਾ ਉਥੇ ਹੀ ਨਿਪਟਾਰਾ ਕਰਨ ਤਾਂ ਜੋ ਲੋਕਾਂ ਨੂੰ ਚੰਡੀਗੜ੍ਹ ਨਾ ਆਉਣਾ ਪਵੇ, ਪੈਸੇ ਨਾ ਖਰਚਣੇ ਪੈਣ ਅਤੇ ਉਨ੍ਹਾਂ ਦਾ ਵਕਤ ਜ਼ਾਇਆ ਨਾ ਹੋਵੇ। ਇਸ ਤਰ੍ਹਾਂ ਕਰਨ ਨਾਲ ਇਥੇ ਸਰਕਾਰ ਵੱਡੇ ਵੱਡੇ ਪਾਲਿਸੀ ਮੈਟਰਜ਼ ਨੂੰ ਚੰਗੀ ਤਰ੍ਹਾਂ ਵਿਚਾਰ ਸਕੇਗੀ ਅਤੇ ਉਨ੍ਹਾਂ ਕੰਮਾਂ ਬਾਰੇ ਸੋਚ ਸਕੇਗੀ ਜਿਹੜੇ ਕਿ ਜਨਤਾ ਦੀ ਭਲਾਈ ਬਾਰੇ ਹੋਣ। ਜੇ ਜ਼ਿਆਦਾ ਲੋਕ ਇਥੇ ਨਾ ਆਉਣ, ਉਨ੍ਹਾਂ ਦਾ ਕੰਮ ਥੱਲੇ ਹੀ ਹੋ ਜਾਵੇ ਤਾਂ ਸਰਕਾਰ ਨੂੰ ਜ਼ਿਆਦਾ ਵਕਤ ਮਿਲੇਗਾ ਅਤੇ ਠੀਕ ਤਰੀਕੇ ਨਾਲ ਅਤੇ ਤਸੱਲੀ ਨਾਲ ਕੋਈ ਪ੍ਰੋਗਰਾਮ ਬਣਾ ਸਕੇਗੀ।

**ਸ੍ਰੀ ਸਭਾਪਤੀ**: ਤੁਸੀਂ ਵਾਈਂਡ-ਅਪ ਕਰੋ ਜੀ ਹੁਣ।

**ਸਰਦਾਰ ਬੇਅੰਤ ਸਿੰਘ**: ਇੱਕ ਗਲ ਮੈਂ ਹੋਰ ਕਹਾਂਗਾ, ਬਾਦਲ ਸਾਹਿਬ, ਇਥੋਂ ਕੁਰੱਪਸ਼ਨ ਕਢੋ। ਚਾਰ ਅਫਸਰਾਂ ਨੂੰ ਕਢ ਕੇ ਇਹ ਚੀਜ਼ ਖਤਮ ਨਹੀਂ ਹੋ ਜਾਣੀ। ਉਪਰੋਂ ਲੈ ਕੇ ਥੱਲੇ ਤਕ ਕੁਰੱਪਸ਼ਨ ਹੈ, ਹਰ ਜਗ੍ਹਾ ਇਹ ਭੈੜੀ ਚੀਜ਼ ਘਰ ਕਰ ਗਈ ਹੈ। ਜੇ ਕੁਰੱਪਸ਼ਨ ਨੂੰ ਦੂਰ ਕਰ ਦੇਵੋਗੇ ਤਾਂ ਬਹੁਤ ਚੰਗਾ ਕੰਮ ਹੋਵੇਗਾ, ਜੇ ਕੁਰੱਪਸ਼ਨ ਨੂੰ ਦੂਰ ਕਰੋਗੇ ਤਾਂ ਹੀ ਤੁਸੀਂ ਇਥੇ ਰਹਿ ਸਕੋਗੇ ਨਹੀਂ ਤਾਂ ਨਹੀਂ ਰਹਿ ਸਕੋਗੇ। ਇੰਨਾ ਕਹਿ ਕੇ ਮੈਂ ਬੈਠਦਾ ਹਾਂ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ): ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿੱਚ ਸਰਕਾਰ ਦੀ ਪਾਲਿਸੀ ਦਾ ਇਜ਼ਹਾਰ ਹੁੰਦਾ ਹੈ ਕਿ ਸਰਕਾਰ ਨੇ ਆਉਣ ਵਾਲੇ ਸਾਲ ਵਿਚ, ਆਉਣ ਵਾਲੇ ਸਮੇਂ ਵਿੱਚ ਕੀ ਕੁਝ ਕਰਨਾ ਹੈ। ਇਸ ਬਾਰੇ ਮੈਨੂੰ ਥੋੜ੍ਹਾ ਜਿਹਾ ਦੁੱਖ ਹੋਇਆ ਹੈ ਕਿ ਐਜੂਕੇਸ਼ਨ ਦਾ ਇੱਕ ਵਾਸਟ ਮਹਿਕਮਾ ਹੈ ਅਤੇ ਦੇਸ਼ ਵਿੱਚ ਐਜੂਕੇਸ਼ਨ ਦਾ ਹੋਣਾ ਬਹੁਤ ਲਾਜ਼ਮੀ ਹੈ ਪਰ ਅਸੀਂ ਪਬਲਿਕ ਨੂੰ ਐਜੂਕੇਟ ਨਹੀਂ ਕਰ ਸਕੇ। ਜ਼ਿਮੀਂਦਾਰ ਨੂੰ ਵੀ ਪੜ੍ਹਾਉਣ ਦੀ ਲੋੜ ਹੈ ਕਿਉਂਕਿ ਅੱਜ ਕਲ ਜਿਹੜਾ ਖੇਤੀ ਬਾੜੀ ਕਰਨ ਦਾ ਕੰਮ ਹੈ, ਉਸ ਵਾਸਤੇ ਵੀ ਐਜੂਕੇਸ਼ਨ ਦੀ ਲੋੜ ਹੁੰਦੀ ਹੈ ਕਿ ਕਿਸ ਤਰ੍ਹਾਂ ਕਾਸ਼ਤ ਕਰਨੀ ਹੈ। ਪਰ ਐਜੂਕੇਸ਼ਨ ਬਾਰੇ ਇਸ ਐਡਰੈਸ ਵਿੱਚ ਕੋਈ ਜ਼ਿਕਰ ਨਹੀਂ ਹੈ, ਇੱਕ ਲਫਜ਼ ਵੀ ਨਹੀਂ ਹੈ। ਇਸ ਲਈ ਮੈਂ ਵਿਦਿਆ ਮੰਤਰੀ ਅਤੇ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਇਸ ਪਾਸੇ ਵਲ ਧਿਆਨ ਦਿੱਤਾ ਜਾਵੇ। ਜਿਹੜਾ ਪ੍ਰਾਇਮਰੀ ਐਜੂਕੇਸ਼ਨ ਦਾ ਡਾਇਰੈਕਟੋਰੇਟ ਬਣਾਇਆ ਸੀ, ਉਹ ਇੱਕ ਚੰਗੀ ਗਲ ਸੀ। ਉਸ ਨਾਲ ਪ੍ਰਾਇਮਰੀ ਸਕੂਲਾਂ ਦਾ ਸੁਧਾਰ ਵੀ ਹੋ ਸਕੇਗਾ ਅਤੇ ਟੀਚਰਜ਼ ਦੀਆਂ ਸੀਨੀਆਰਟੀ ਅਤੇ ਪ੍ਰੋਮੋਸ਼ਨਜ਼ ਵਗੈਰਾ ਦੇ ਕੇਸਿਜ਼ ਵੀ ਠੀਕ ਹੋ ਜਾਇਆ ਕਰਨਗੇ।

ਫਿਰ ਜਿਹੜਾ ਹੈਲਥ ਦਾ ਮਹਿਕਮਾ ਹੈ, ਇਸ ਬਾਰੇ ਇੱਕ ਲਫਜ਼ ਵੀ ਨਹੀਂ ਕਿਹਾ ਗਿਆ ਹੈ। ਫੈਮਿਲੀ ਪਲੈਨਿੰਗ ਦਾ ਸਬੰਧ ਵੀ ਇਸ ਮਹਿਕਮੇਂ ਨਾਲ ਹੀ ਸੀ ਜਿਸ ਕਾਰਣ ਅਤੇ ਕੁਝ ਹੋਰ ਗਲਾਂ ਕਾਰਣ ਕਾਂਗਰਸ ਨੂੰ ਬਹੁਤ ਭਾਰੀ ਸ਼ਿਕਸਤ ਖਾਣੀ ਪਈ ਅਤੇ ਕਾਂਗਰਸ ਵਾਲੇ ਅੱਜ ਆਪੋਜ਼ੀਸ਼ਨ ਬੈਂਚਾਂ ਤੇ ਬੈਠੇ ਹਨ। ਇਸ ਬਾਰੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੂੰ ਫੈਮਿਲੀ ਪਲੈਨਿੰਗ ਦੀ ਵਜ੍ਹਾ ਨਾਲ ਨੁਕਸਾਨ ਹੋਇਆ, ਉਨ੍ਹਾਂ ਨੂੰ ਮੁਆਵਜ਼ਾ ਦੇਣ ਦੀ ਕੋਈ ਗਲ ਨਹੀਂ ਕਹੀ ਗਈ। ਇਸ ਦੇ ਨਾਲ ਹੀ ਨਰਸਾਂ ਦੀ ਐਜੀਟੇਸ਼ਨ ਚੱਲੀ ਹੈ, ਵੈਕਸੀਨੇਟਰਜ਼ ਵੀ ਆਪਣੀਆਂ ਮੰਗਾਂ ਬਾਰੇ ਜੱਦੋ ਜਹਿਦ ਕਰ ਰਹੇ ਹਨ,

[ਮਾਸਟਰ ਬਾਬੂ ਸਿੰਘ]

ਉਨ੍ਹਾਂ ਬਾਰੇ ਕੋਈ ਜ਼ਿਕਰ ਨਹੀਂ ਹੈ। ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਲੈਂਡ ਰਿਫਾਰਮਜ਼ ਦੇ ਬਾਰੇ ਵੀ ਇਸ ਐਡਰੈਸ ਵਿੱਚ ਕੋਈ ਸ਼ਬਦ ਨਹੀਂ ਹੈ। ਇਹ ਚੀਜ਼ਾਂ ਜਲਦੀ ਤੋਂ ਜਲਦੀ ਹੋਣੀਆਂ ਚਾਹੀਦੀਆਂ ਹਨ। ਖੇਤ ਮਜ਼ਦੂਰਾਂ ਬਾਰੇ ਵੀ ਕੁਝ ਨਹੀਂ ਕਿਹਾ ਗਿਆ ਹੈ। ਇਨ੍ਹਾਂ ਸਭ ਗੱਲਾਂ ਵਲ ਧਿਆਨ ਦੇਣਾ ਚਾਹੀਦਾ ਹੈ।

ਫਿਰ ਟਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਬਾਰੇ ਸਾਡੀ ਅਕਾਲੀ ਸਰਕਾਰ ਨੇ ਇਹ ਫੈਸਲਾ ਕੀਤਾ ਸੀ ਕਿ ਅਸੀਂ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਾਂਗੇ। ਇਸ ਪਾਸੇ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਸ ਵੇਲੇ ਤਕਰੀਬਨ ਹਰ ਪਿੰਡ ਦੇ ਵਿੱਚ ਬੱਸ ਜਾ ਸਕਦੀ ਹੈ, ਪਰ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਬਾਰੇ ਕੋਈ ਲਫਜ਼ ਨਹੀਂ ਕਿਹਾ ਗਿਆ। ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਹਰਚੰਦ ਸਿੰਘ ਕਮੇਟੀ ਦਾ ਜ਼ਿਕਰ ਕੀਤਾ ਗਿਆ ਹੈ। ਇਸ ਬਾਰੇ ਮੈਂ ਮੁੱਖ ਮੰਤਰੀ ਜੀ ਨੂੰ ਇਹ ਕਹਾਂਗਾ ਕਿ ਜ਼ਮੀਨ ਦਾ ਮਾਮਲਾ ਗਰੀਬ ਲੋਕਾਂ ਨਾਲ ਹੀ ਤਅਲੁਕ ਰਖਦਾ ਹੈ, ਇਸ ਕਰਕੇ ਜਿਸ ਤਰ੍ਹਾਂ ਪਹਿਲਾਂ ਹਰੀਜਨਾਂ ਦੀ ਜ਼ਮੀਨ ਨਿਲਾਮ ਹੋਈ ਹੈ, ਉਸ ਨੂੰ ਹੁਣ ਰੋਕ ਦਿੱਤਾ ਜਾਵੇ ਅਤੇ ਗਰੀਬ ਹਰੀਜਨਾਂ ਨੂੰ ਬਾਕਾਇਦਾ ਜ਼ਮੀਨ ਮਿਲਣੀ ਚਾਹੀਦੀ ਹੈ।

12.09 p.m. (ਇਸ ਸਮੇਂ ਸਰਦਾਰ ਮਨਮੋਹਨ ਸਿੰਘ, ਪੈਨਲ ਆਫ ਚੇਅਰਮੈਨ ਦੇ ਮੈਂਬਰ, ਨੇ ਸਦਨ ਦੀ ਪਰਧਾਨਗੀ ਸੰਭਾਲੀ)

ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ 70 ਆਦਮੀ ਇਸ ਵਿਚ ਇਨਵਾਲਵਡ ਹੋਏ ਹਨ ਇਸ ਵਿਚ ਪੀ. ਸੀ. ਐਸ. ਅਫ਼ਸਰ ਵੀ ਹਨ ਅਤੇ ਆਈ. ਏ. ਐਸ. , ਅਫ਼ਸਰ ਵੀ ਹਨ ਅਤੇ ਕੁਝ ਸਿਆਸੀ ਬੰਦਿਆਂ ਤੇ ਵੀ ਐਕਸ਼ਨ ਹੋ ਗਿਆ ਹੈ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਸ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਅਨੁਸਾਰ ਜਿਹੜੇ ਅਫ਼ਸਰ ਦਾਗੀ ਹਨ, ਉਨ੍ਹਾਂ ਨੂੰ ਜ਼ਰੂਰ ਸਸਪੈਂਡ ਕਰਨਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਗਵਰਨਰ ਦੇ ਭਾਸ਼ਣ ਵਿਚ ਕਿਹਾ ਗਿਆ ਹੈ ਕਿ ਇਹ ਸਰਕਾਰ ਵੇਸਟਫੁਲ ਐਕਸਪੈਂਡੀਚਰ ਨੂੰ ਖਤਮ ਕਰੇਗੀ। ਇਹ ਬੜੀ ਚੰਗੀ ਗੱਲ ਹੈ। ਇਸ ਨੂੰ ਖਤਮ ਕਰਨਾ ਚਾਹੀਦਾ ਹੈ ਅਤੇ ਐਡਮਨਿਸਟ੍ਰੇਸ਼ਨ ਵਿੱਚ ਸਾਦਗੀ ਲਿਆਉਣੀ ਚਾਹੀਦੀ ਹੈ। ਪਰ ਮੈਂ ਇਸ ਬਾਰੇ ਆਪਣੇ ਸੀ. ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ 1971 ਵਿੱਚ ਇਕ ਟੈਕਸੇਸ਼ਨ ਰਿਸੋਰਸਿਜ਼ ਕਮੇਟੀ ਬਣੀ ਸੀ ਜਿਸ ਨੇ 1971 ਵਿਚ ਆਪਣੀ ਰਿਪੋਰਟ ਵੀ ਦੇ ਦਿੱਤੀ ਸੀ। 1971 ਦੀ ਰਿਪੋਰਟ ਦੇ ਮੁਤਾਬਿਕ ਸਰਕਾਰੀ ਅਦਾਰਿਆਂ ਵਿਚ ਲੋਕਲ ਸੈਲਫ ਗੌਰਮਿੰਟ ਵਿੱਚ ਤਕਰੀਬਨ 18 ਕਰੋੜ ਰੁਪਏ ਦੀ ਬੱਚਤ ਦੱਸੀ ਗਈ ਸੀ। ਇਸ ਲਈ ਮੈਂ ਸਮਝਦਾ ਹਾਂ ਕਿ ਜੇ ਹੁਣ ਵੀ ਉਸ ਕਮੇਟੀ ਦੀ ਰਿਪੋਰਟ ਦੀਆਂ ਸਿਫਾਰਸ਼ਾਂ ਨੂੰ ਲਾਗੂ ਕੀਤਾ ਜਾਵੇ ਤਾਂ ਕੋਈ 18 ਕਰੋੜ ਰੁਪਏ ਦੀ ਬੱਚਤ ਹੋ ਸਕਦੀ ਹੈ। ਇਸ ਲਈ ਜੇ ਇਸ ਸਰਕਾਰ ਨੇ ਸਹੀ ਮਾਹਨਿਆਂ ਵਿੱਚ ਗਰੀਬ ਲੋਕਾਂ ਨੂੰ ਸਹੂਲਤਾਂ ਦੇਣੀਆਂ ਹਨ, ਤਾਂ ਇਸ ਲਈ ਪੈਸੇ ਬਜਾਏ ਲੋਕਾਂ ਤੇ ਹੋਰ ਟੈਕਸ ਲਾਉਣ ਦੇ ਬੱਚਤ ਕਰਕੇ ਆ ਸਕਦੇ ਹਨ।

ਚੇਅਰਮੈਨ ਸਾਹਿਬ, ਮੈਨੂੰ ਇੱਕ ਗੱਲ ਦਾ ਖਦਸ਼ਾ ਵੀ ਹੈ। ਉਹ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਇੱਕ ਸਬ ਕਮੇਟੀ ਬਣਾਈ ਗਈ ਹੈ ਅਤੇ ਉਹ ਇਸ ਬਾਰੇ ਸੋਚੇਗੀ। ਮੈਂ ਸਮਝਦਾ ਹਾਂ ਕਿ ਮਨਿਸਟਰੀ ਜਿਹੜੀ ਹੈ ਇਹ ਮੈਂਬਰਜ਼ ਦੀ ਗਿਣਤੀ ਨਾਲੋਂ 10% ਤੋਂ ਵੱਧ ਨਹੀਂ ਹੋਣੀ ਚਾਹੀਦੀ। ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਇਸ ਬਾਰੇ ਕਿਹਾ ਵੀ ਸੀ ਪਰ ਫਿਰ ਵੀ ਇਨ੍ਹਾਂ ਨੇ 17 ਮਨਿਸਟਰ ਤਾਂ ਰੱਖ ਲਏ ਹਨ ਅਤੇ ਹਾਲੀ ਕਈ ਹੋਰ ਰਖਣੇ ਹਨ। ਇੱਕ ਚੀਫ਼ ਪਾਰਲੀਮੈਂਟਰੀ ਸੈਕਟਰੀ ਰੱਖਣਾ ਹੈ ਅਤੇ ਡਿਪਟੀ ਸਪੀਕਰ ਦੀ ਚੋਣ ਵੀ ਹਾਲੇ ਹੋਣੀ ਹੈ। ਇਸ ਵਾਸਤੇ ਹਾਲੇ ਕਈ ਮੈਂਬਰਜ਼ ਆਪਣੇ ਆਪ ਨੂੰ ਬਾਦਲ ਸਾਹਿਬ ਦੇ ਜ਼ਿਆਦਾ ਨੇੜੇ ਅਤੇ ਵਫਾਦਾਰ ਹੋਣ ਦਾ ਦਾਅਵਾ

ਕਰ ਰਹੇ ਹਨ। ਉਨ੍ਹਾਂ ਨੂੰ ਖਿਆਲ ਹੈ ਕਿ ਸ਼ਾਇਦ ਬਾਦਲ ਸਾਹਿਬ ਉਨ੍ਹਾਂ ਨੂੰ ਮਨਿਸਟਰੀ ਵਿਚ ਲੈ ਲੈਣਗੇ। ਪਰ ਮੈਂ ਸਮਝਦਾ ਹਾਂ ਕਿ ਇਸ ਤੋਂ ਵੱਧ ਮਨਿਸਟਰੀ ਨਹੀਂ ਹੋਣੀ ਚਾਹੀਦੀ ਜਾਂ ਮਨਿਸਟਰੀ ਦਾ ਜ਼ਿਆਦਾ ਵਾਧਾ ਨਹੀਂ ਹੋਣਾ ਚਾਹੀਦਾ। ਇਸ ਨਾਲ ਸਟੇਟ ਐਕਸਚੈਕਰ ਤੇ ਜ਼ਿਆਦਾ ਬੋਝ ਪਵੇਗਾ।

ਚੇਅਰਮੈਨ ਸਾਹਿਬ ਇਨ੍ਹਾਂ ਨੇ ਕਲੀਨ ਐਡਮਨਿਸਟ੍ਰੇਸ਼ਨ ਦੀ ਗਲ ਕੀਤੀ ਹੈ। ਇਹ ਚੰਗੀ ਗੱਲ ਹੈ, ਪਰ ਇਸ ਵਾਸਤੇ ਮਨਿਸਟਰਾਂ ਨੂੰ ਆਪ ਮਿਸਾਲ ਬਣਨਾ ਚਾਹੀਦਾ ਹੈ। ਠੀਕ ਹੈ ਬਾਦਲ ਸਾਹਿਬ ਨੇ ਟੀ. ਏ., ਡੀ. ਏ. ਨਾ ਲੈਣ ਦਾ ਐਲਾਨ ਕੀਤਾ ਹੈ, ਪਰ ਮੈਂ ਸਮਝਦਾ ਹਾਂ ਕਿ ਜੇ ਅਸੀਂ ਸਾਰੇ ਐਮ. ਐਲ. ਏਜ਼. ਵੀ ਇਹ ਟੀ. ਏ., ਡੀ. ਏ. ਲੈਣ ਤੋਂ ਨਾਂਹ ਕਰ ਦੇਈਏ ਤਾਂ ਇਸ ਨਾਲ ਕੋਈ ਖਾਸ ਬੱਚਤ ਨਹੀਂ ਹੋਵੇਗੀ। ਬੱਚਤ ਕਰਨ ਵਾਸਤੇ ਤਾਂ ਉਪਰ ਤੋਂ ਕੁਰੱਪਸ਼ਨ ਨੂੰ ਖਤਮ ਕਰਨਾ ਚਾਹੀਦਾ ਹੈ। ਮੈਂ ਵਧਾਈ ਦਿੰਦਾ ਹਾਂ ਬਰਾੜ ਸਾਹਿਬ ਨੂੰ ਅਤੇ ਬਾਦਲ ਸਾਹਬ ਨੂੰ, ਜਿਨ੍ਹਾਂ ਨੇ ਕੋਆਪ੍ਰੇਸ਼ਨ ਦੇ ਮਹਿਕਮੇ ਵਿੱਚ ਕੁਰੱਪਸ਼ਨ ਨੂੰ ਖਤਮ ਕਰਨ ਵਾਸਤੇ ਕੁਝ ਚੰਗੇ ਕਦਮ ਚੁੱਕੇ ਹਨ। ਮੈਂ ਸਮਝਦਾ ਹਾਂ ਕਿ ਅਗਰ ਇਹ ਹੱਥ ਇਸੇ ਤਰ੍ਹਾਂ ਮਜ਼ਬੂਤ ਰਹੇ ਤਾਂ ਐਡਮਨਿਸਟ੍ਰੇਸ਼ਨ ਵਿਚ ਕਾਫੀ ਸੁਧਾਰ ਹੋ ਸਕਦਾ ਹੈ। ਪਰ ਜਿਹੜੇ ਆਈ ਏ. ਐਸ. ਜਾਂ ਹੋਰ ਵੱਡੇ ਵੱਡੇ ਅਫਸਰ ਹੰਦੇ ਹਨ ਉਨ੍ਹਾਂ ਦੇ ਹੱਥ ਬੜੇ ਲੰਬੇ ਹੁੰਦੇ ਹਨ। ਕਿਸੇ ਨਾ ਕਿਸੇ ਮੌਕੇ ਤੇ ਉਨ੍ਹਾਂ ਨੇ ਸਿਆਸੀ ਆਦਮੀਆਂ ਦੀ ਮੱਦਦ ਕੀਤੀ ਹੁੰਦੀ ਹੈ। ਇਸ ਵਾਸਤੇ ਜਦੋਂ ਕੋਈ ਵੀ ਸਰਕਾਰ ਚਾਹੇ ਉਹ ਕਾਂਗਰਸ ਦੀ ਹੋਵੇ ਜਾਂ ਅਕਾਲੀਆਂ ਦੀ ਹੋਵੇ ਕੁਰੱਪਸ਼ਨ ਨੂੰ ਰੋਕਦੀ ਹੈ ਤਾਂ ਉਹ ਅਫਸਰਾਂ ਦੀ ਫੇਵਰ ਕਰ ਜਾਂਦੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਹ ਸਰਕਾਰ ਐਸੇ ਤਰੀਕੇ ਨਾਲ ਕੁਰੱਪਸ਼ਨ ਨੂੰ ਰੋਕਣ ਦੇ ਕਦਮ ਚੁੱਕੇ, ਜਿਸ ਨਾਲ ਕਿ ਫੇਵਰੇਟਿਜ਼ਮ ਨਾ ਹੋ ਸਕੇ। ਮੈਂ ਸਮਝਦਾ ਹਾਂ ਕਿ ਜੇ ਅਸੀਂ ਗਰੀਬ ਲੋਕਾਂ ਦੀ ਠੀਕ ਢੰਗ ਨਾਲ ਮੱਦਦ ਕਰਨੀ ਹੈ ਤਾਂ ਪਹਿਲਾਂ ਸਾਨੂੰ ਖੁਦ ਇਸ ਬਾਰੇ ਮਿਸਾਲ ਪੇਸ਼ ਕਰਨੀ ਚਾਹੀਦੀ ਹੈ। ਜੇ ਚੰਡੀਗੜ੍ਹ ਦੀ ਟੈਂਕੀ ਤੋਂ ਹੀ ਪਿੰਡਾਂ ਅਤੇ ਹੋਰ ਸ਼ਹਿਰਾਂ ਨੂੰ ਪਾਣੀ ਗੰਦਾ ਜਾਵੇਗਾ ਤਾਂ ਪਿੰਡਾਂ ਅਤੇ ਹੋਰ ਸ਼ਹਿਰਾਂ ਵਿੱਚ ਹਕੂਮਤ ਕਿਸ ਤਰ੍ਹਾਂ ਸਾਫ ਹੋ ਸਕੇਗੀ। ਇਸ ਲਈ ਮਨਿਸਟਰਾਂ ਨੂੰ ਅਤੇ ਸੈਕਟਰੀਆਂ ਨੂੰ ਪਹਿਲਾਂ ਆਪ ਮਿਸਾਲ ਬਣਨਾ ਚਾਹੀਦਾ ਹੈ ਤਾਂ ਹੀ ਹੇਠਲੇ ਲੈਵਲ ਤੋਂ ਕੁਰੱਪਸ਼ਨ ਖ਼ਤਮ ਹੋ ਸਕਦੀ ਹੈ।

ਇਸ ਤੋਂ ਇਲਾਵਾ ਇਸ ਭਾਸ਼ਣ ਵਿੱਚ ਨਾ ਹੀ ਲੇਬਰਰਜ਼ ਬਾਰੇ ਅਤੇ ਨਾ ਹੀ ਇੰਪਲਾਈਜ਼ ਬਾਰੇ ਕੋਈ ਜ਼ਿਕਰ ਕੀਤਾ ਗਿਆ ਹੈ। ਇੰਪਲਾਈਜ਼ ਸਾਡੇ ਦੇਸ਼ ਦੇ ਬੈਕਬੋਨ ਹੁੰਦੇ ਹਨ। ਉਨ੍ਹਾਂ ਦੀਆਂ ਜਿਹੜੀਆਂ ਜਾਇਜ਼ ਮੰਗਾਂ ਹਨ ਉਨ੍ਹਾਂ ਨੂੰ ਮੰਨ ਲੈਣਾ ਚਾਹੀਦਾ ਹੈ। ਉਨ੍ਹਾਂ ਨੂੰ ਐਜੀਟੇਸ਼ਨ ਦਾ ਰਾਹ ਅਖਤਿਆਰ ਕਰਨ ਦਾ ਮੌਕਾ ਨਹੀਂ ਦੇਣਾ ਚਾਹੀਦਾ। ਹੈਲਥ ਡਿਪਾਰਟਮੈਂਟ ਦੀ ਹੀ ਗਲ ਲੈ ਲਓ। ਉੱਥੇ ਨਰਸਾਂ 10, 12 ਘੰਟੇ ਰੋਜ਼ ਦੀ ਡਿਊਟੀ ਦਿੰਦੀਆਂ ਹਨ, ਪਰ ਉਨ੍ਹਾਂ ਨੂੰ ਕੋਈ ਓਵਰ ਟਾਈਮ ਨਹੀਂ ਦਿਤਾ ਜਾਂਦਾ। ਇਸੇ ਤਰ੍ਹਾਂ ਦੇ ਹੋਰ ਵੀ ਇੰਪਲਾਈਜ਼ ਦੇ ਕਈ ਮਸਲੇ ਹਨ ਜਿਹੜੇ ਕਿ ਜਾਇਜ਼ ਹਨ ਅਤੇ ਉਹ ਸਰਕਾਰ ਨੂੰ ਮੰਨ ਲੈਣੇ ਚਾਹੀਦੇ ਹਨ। ਜਿਸ ਤਰ੍ਹਾਂ ਕਲ ਹੀ ਇੱਥੇ ਧਾਗੇ ਦੇ ਮਸਲੇ ਬਾਰੇ ਇੱਕ ਐਡਜਰਨਮੈਂਟ ਮੋਸ਼ਨ ਵੀ ਆਈ ਸੀ। ਉਸ ਵਿੱਚ ਸਾਰੇ ਹਾਊਸ ਨੂੰ ਇੱਕ ਰਾਏ ਹੋ ਕੇ ਉਸ ਮਸਲੇ ਨੂੰ ਹੱਲ ਕਰਨਾ ਚਾਹੀਦਾ ਹੈ। ਔਰ ਉਨ੍ਹਾਂ ਗਰੀਬਾਂ ਦੀ ਮਦਦ ਕਰਨੀ ਚਾਹੀਦੀ ਹੈ। ਮਜ਼ਦੂਰਾਂ ਦੇ ਨਾਲ ਲਾਹੇਵੰਦ ਅਤੇ ਜਸਟੀਫਾਈਡ ਤਰੀਕਾ ਅਖ਼ਤਿਆਰ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਦੀਆਂ ਜਿਹੜੀਆਂ ਤਕਲੀਫਾਂ ਹਨ ਉਨ੍ਹਾਂ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ ਜਿਸ ਨਾਲ ਕਿ ਸਾਡਾ ਪੰਜਾਬ ਹੋਰ ਵੀ ਜ਼ਿਆਦਾ ਨਮੂਨੇ ਦਾ ਬਣ ਸਕੇ।

ਇਸ ਤੋਂ ਅੱਗੇ ਮੈਂ ਕਿਸਾਨਾਂ ਅਤੇ ਪੈਦਾਵਾਰ ਵਲ ਆਉਂਦਾ ਹਾਂ। ਮੈਨੂੰ ਖੁਸ਼ੀ ਹੈ ਕਿ ਹੁਣ ਕਿਸਾਨਾਂ ਨੂੰ ਕੋਈ ਅੜਚਣ ਨਹੀਂ ਆਵੇਗੀ। ਇਸ ਤੋਂ ਪਹਿਲਾਂ ਪੰਜਾਬ ਵਿਚ ਵੀ ਅਤੇ ਸੈਂਟਰ

[ਮਾਸਟਰ ਬਾਬੂ ਸਿੰਘ]

ਵਿਚ ਵੀ ਕਾਂਗਰਸ ਸਰਕਾਰ ਰਹੀ ਹੈ, ਪਰ ਪੰਜਾਬ ਦੀ ਸਰਕਾਰ ਪੈਦਾਵਾਰ ਵਾਸਤੇ ਜੋ ਭਾਅ ਰਿਕਮੈਂਡ ਕਰਦੀ ਰਹੀ ਹੈ ਉਹ ਮਨਜ਼ੂਰ ਨਹੀਂ ਹੁੰਦਾ ਰਿਹਾ। ਹੁਣ ਤਾਂ ਬਾਦਲ ਸਾਹਿਬ ਖੇਤੀ ਬਾੜੀ ਤੋਂ ਆਪ ਚੰਗੀ ਤਰ੍ਹਾਂ ਜਾਣੂ ਹਨ ਅਤੇ ਮਾਹਿਰ ਹਨ ਅਤੇ ਕਿਸਾਨਾਂ ਨੂੰ ਲਾਹੇਵੰਦ ਭਾਅ ਦਿਵਾ ਸਕਦੇ ਹਨ। ਇਸ ਵਾਸਤੇ ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਵੀ ਲਿਖਿਆ ਸੀ ਕਿ ਕਿਸਾਨਾਂ ਨੂੰ 150 ਰੁਪਏ ਕੁਇੰਟਲ ਕਣਕ ਦਾ ਭਾਅ ਮਿਲਣਾ ਚਾਹੀਦਾ ਹੈ, ਪਰ ਹੁਣ ਉਹ ਇਹ ਦੇ ਨਹੀਂ ਸਕੇ। ਠੀਕ ਹੈ ਕਈ ਇਸ ਵਿਚ ਮਜਬੂਰੀਆਂ ਵੀ ਹੁੰਦੀਆਂ ਹਨ। ਪਰ ਜਿਹੜਾ ਖੁਦ ਖੇਤੀਬਾੜੀ ਦਾ ਮਾਹਿਰ ਹੋਵੇ ਅਤੇ ਉਹ ਆਪ ਪੰਜਾਬ ਦਾ ਚੀਫ਼ ਮਨਿਸਟਰ ਹੋਵੇ ਅਤੇ ਸੈਂਟਰ ਵਿਚ ਵੀ ਪੰਜਾਬ ਦੇ ਮਾਹਿਰ, ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ, ਖੇਤੀਬਾੜੀ ਮਨਿਸਟਰ ਹੋਣ ਫਿਰ ਤਾਂ ਕਿਸਾਨਾਂ ਨੂੰ ਜ਼ਰੂਰ ਲਾਹੇ ਵੰਦ ਭਾਅ ਮਿਲਣੇ ਚਾਹੀਦੇ ਹਨ । ਇੱਥੇ ਇਕ ਮਸਲਾ ਆਇਆ ਸੀ ਬੋਨਸ ਬਾਰੇ 1975 ਵਿੱਚ 105 ਰੁਪਏ ਕਣਕ ਦਾ ਭਾਅ ਰਖਿਆ ਗਿਆ ਸੀ ਅਤੇ ਫਿਰ 8% ਬੋਨਸ ਵੀ ਕਿਸਾਨਾਂ ਨੂੰ ਦਿੱਤਾ ਗਿਆ ਸੀ। 1976 ਵਿਚ ਇਹ ਬੋਨਸ ਖਾਦ ਤੇ ਸਬਸਿਡੀ ਦੀ ਸ਼ਕਲ ਵਿਚ ਦਿੱਤਾ ਗਿਆ ਸੀ। ਠੀਕ ਹੈ ਹੁਣ ਦੀ ਸਰਕਾਰ ਨੇ ਵੀ ਕਿਸਾਨਾਂ ਲਈ ਇਨਪੁਟਸ ਦੇ ਭਾਅ ਘਟਾਉਣ ਲਈ ਕਿਹਾ ਹੈ। ਇਹ ਚੰਗੀ ਗੱਲ ਹੈ। ਇਹ ਜ਼ਰੂਰ ਘਟਾਉਣੇ ਚਾਹੀਦੇ ਹਨ। ਉਨ੍ਹਾਂ ਨੂੰ ਟਰੈਕਟਰ ਅਤੇ ਹੋਰ ਸਮਾਨ ਸਸਤੇ ਰੇਟਾਂ ਤੇ ਮਿਲਣਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਇੱਕ ਹੋਰ ਵੀ ਬਾਦਲ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਕਿਸਾਨਾਂ ਵਾਸਤੇ ਕਰਾਪ ਇੰਸ਼ੋਰੈਂਸ ਸਕੀਮ ਜ਼ਰੂਰ ਲਾਗੂ ਕਰਨੀ ਚਾਹੀਦੀ ਹੈ। ਇਸ ਨਾਲ ਗਰੀਬ ਕਿਸਾਨਾਂ ਦਾ ਕਾਫੀ ਫਾਇਦਾ ਹੋ ਸਕਦਾ ਹੈ। ਇਸ ਤੋਂ ਇਲਾਵਾ ਇੱਕ ਹੋਰ ਅਰਜ਼ ਕਰਨੀ ਮੈਂ ਜ਼ਰੂਰੀ ਸਮਝਦਾ ਹਾਂ ਕਿ ਇਹ ਜਿਹੜੇ ਭਾਅ ਮਿੱਥੇ ਜਾਣ ਇਹ ਘੱਟੋ ਘੱਟ ਫਸਲ ਆਉਣ ਤੋਂ 6 ਮਹੀਨੇ ਪਹਿਲੇ ਮਿੱਥਣੇ ਚਾਹੀਦੇ ਹਨ ਤਾਂਕਿ ਕਿਸਾਨ ਇਹ ਅੰਦਾਜ਼ਾ ਲਾ ਸਕਣ ਕਿ ਉਨ੍ਹਾਂ ਨੂੰ ਕਿਹੜੀ ਫਸਲ ਵਿਚ ਕਿੰਨਾ ਫਾਇਦਾ ਹੋ ਸਕਦਾ ਹੈ। ਹੁਣ ਤਾਂ ਕਿਸਾਨਾਂ ਨੂੰ ਕੋਈ ਤਕਲੀਫ ਨਹੀਂ ਹੋਣੀ ਚਾਹੀਦੀ। ਜੇ ਹੁਣ ਵੀ ਉਨ੍ਹਾਂ ਨੂੰ ਪੂਰੀਆਂ ਰਿਆਇਤਾਂ ਨਹੀਂ ਦਿੱਤੀਆਂ ਜਾਂਦੀਆਂ ਤਾਂ ਇਹ ਉਨ੍ਹਾਂ ਗਰੀਬ ਕਿਸਾਨਾਂ ਦੇ ਨਾਲ ਬਹੁਤ ਇਨਜਸਟਿਸ ਹੋਵੇਗਾ ।

ਇਸ ਦੇ ਨਾਲ ਹੀ, ਮੈਂ ਪਾਣੀ ਦੇ ਮਸਲੇ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ। ਠੀਕ ਹੈ ਪਾਣੀ ਦਾ ਮਸਲਾ ਕੁਝ ਹੱਲ ਹੋਇਆ ਹੈ, ਪਰ ਮੈਂ ਸਮਝਦਾ ਹਾਂ ਕਿ ਸਿਰਫ ਪਾਣੀ ਦੇ ਨਾਲ ਤਾਂ ਪੈਦਾਵਾਰ ਦਾ ਮਸਲਾ ਹੱਲ ਨਹੀਂ ਹੋਣਾ। ਇਸਦੇ ਵਾਸਤੇ ਚੰਗੇ ਬੀਜਾਂ ਦਾ ਵੀ ਹੋਣਾ ਬਹੁਤ ਜ਼ਰੂਰੀ ਹੈ। ਸਰਕਾਰ ਨੂੰ ਪਰਬੰਧ ਕਰਨਾ ਚਾਹੀਦਾ ਹੈ ਕਿ ਕਿਸਾਨਾਂ ਨੂੰ ਚੰਗੇ ਬੀਜ ਦਿੱਤੇ ਜਾਣ । ਚੇਅਰਮੈਨ ਸਾਹਿਬ, ਬੀਜਾਂ ਦੇ ਨਾਲ ਪਿਛਲੇ ਕੁਝ ਸਾਲਾਂ ਵਿਚ ਕਿਸਾਨਾਂ ਨੂੰ ਬਹੁਤ ਲਾਭ ਹੋਇਆ ਹੈ ਇਸਦੇ ਨਾਲ ਹੀ ਪਾਣੀ ਦਾ ਸਬੰਧ ਹੈ। ਠੀਕ ਹੈ, ਇਸਨੂੰ ਵਧਾਉਣ ਦੇ ਯਤਨ ਕੀਤੇ ਜਾ ਰਹੇ ਹਨ ਅਤੇ ਵਧਾ ਵੀ ਦਿੱਤਾ ਹੈ। ਜਿਸ ਤਰ੍ਹਾਂ ਇਸ ਸਰਕਾਰ ਨੇ ਬਿਜਲੀ ਦੇ ਰੇਟਾਂ ਬਾਰੇ ਕੁਝ ਕੀਤਾ ਹੈ, ਯਾਨੀ ਇਸਦੇ ਰੇਟਾਂ ਨੂੰ ਘਟਾ ਦਿੱਤਾ ਹੈ ਭਾਵੇਂ ਇਹ ਜਾਂਦੇ ਜਾਂਦੇ ਪਿਛਲੀ ਕਾਂਗਰਸ ਦੀ ਸਰਕਾਰ ਨੇ ਹੀ ਕੀਤੇ ਸੀ। ਇਸ ਤੋਂ ਇਲਾਵਾ ਕਾਂਗਰਸ ਸਰਕਾਰ ਨੇ 10 ਏਕੜ ਦਾ ਮਾਲੀਆ ਮਾਫ ਕੀਤਾ ਸੀ। ਹੁਣ ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਤੁਸੀਂ ਕੁਝ ਹੋਰ ਕਦਮ ਅੱਗੇ ਨੂੰ ਚੁੱਕੋ, ਜਿਸ ਨਾਲ 15 ਏਕੜ ਦਾ ਮਾਮਲਾ ਮਾਫ ਹੋ ਸਕੇ। ਇਸ ਦੇ ਨਾਲ ਕਿਸਾਨਾਂ ਨੂੰ ਕਾਫੀ ਮੱਦਦ ਮਿਲ ਸਕੇਗੀ ।

ਹੁਣ ਮੈਂ ਪਛੜੀਆਂ ਸ਼੍ਰੇਣੀਆਂ ਅਤੇ ਬੈਕਵਰਡ ਕਲਾਸਿਜ਼ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਜਿਸ ਤਰ੍ਹਾਂ ਪਿਛਲੀ ਸਰਕਾਰ ਨੇ ਇਨ੍ਹਾਂ ਗਰੀਬ ਹਰੀਜਨਾਂ ਨੂੰ ਮੁਫਤ ਪਲਾਟ ਦਿੱਤੇ ਅਤੇ ਕਰਜ਼ਾ

ਦੇ ਕੇ ਮਕਾਨ ਬਣਾ ਕੇ ਉਨ੍ਹਾਂ ਨੂੰ ਉਤੇ ਬਿਠਾ ਦਿੱਤਾ ਸੀ। ਪਰ ਕੁੱਝ ਪਲਾਟਸ ਐਸੇ ਕੱਟੇ ਗਏ ਸਨ ਜਿਹੜੇ ਛੱਪੜਾਂ ਦੇ ਵਿਚ ਸਨ। ਇਸ ਬਾਰੇ ਸਾਡੀ ਪਾਰਟੀ ਦੇ ਨੁਮਾਇੰਦੇ ਨੇ ਬਾਦਲ ਸਾਹਿਬ ਨੂੰ ਸਾਰੀ ਪੁਜੀਸ਼ਨ ਦੱਸ ਦਿੱਤੀ ਹੈ ਅਤੇ ਕਿਹਾ ਹੈ ਕਿ ਉਨ੍ਹਾਂ ਗਰੀਬ ਹਰੀਜਨਾਂ ਨੂੰ ਪਲਾਟ ਦਿੱਤੇ ਜਾਣ ਤਾਂਕਿ ਉਹ ਲੋਕ ਵੱਸ ਸਕਣ ਅਤੇ ਠੀਕ ਤਰੀਕੇ ਨਾਲ ਰਹਿ ਸਕਣ। ਇਸ ਬਾਰੇ ਉਚੇਚੇ ਕਦਮ ਚੁੱਕੇ ਜਾਣ। ਤਕਰੀਬਨ ਹਰ ਇਕ ਬਲਾਕ ਵਿਚ ਅੱਧੇ ਆਦਮੀ ਐਸੇ ਹੋਣਗੇ ਜਿਨ੍ਹਾਂ ਨੂੰ ਅਜੇ ਤਕ ਪਲਾਟ ਵੀ ਨਹੀਂ ਮਿਲੇ। ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਗਰੀਬ ਲੋਕਾਂ ਨੂੰ ਪਲਾਟਾਂ ਦੇ ਨਾਲ ਨਾਲ ਮਕਾਨ ਬਣਾ ਕੇ ਦਿੱਤੇ ਜਾਣ ਅਤੇ ਉਨ੍ਹਾਂ ਨੂੰ ਉੱਥੇ ਬਿਠਾ ਵੀ ਦਿਤਾ ਜਾਵੇ। ਇਸ ਦੇ ਨਾਲ ਹੀ ਅਨੁਸੂਚਿਤ ਜਾਤੀਆਂ ਔਰ ਬੈਕਵਰਡ ਕਲਾਸਿਜ਼ ਦੇ ਲੜਕੇ ਲੜਕੀਆਂ ਜੋ ਕਿ ਆਈ ਟੀ. ਆਈ ਦੇ ਕੋਰਸਾਂ ਵਿਚ ਟ੍ਰੇਨਿੰਗ ਪ੍ਰਾਪਤ ਕਰਦੇ ਹਨ ਉਨ੍ਹਾਂ ਨੂੰ ਨੌਕਰੀ ਦੇਣ ਵਿਚ ਕੁਝ ਹਿੱਸਾ ਦਿੱਤਾ ਜਾਵੇ ਤਾਂ ਕਿ ਉਨ੍ਹਾਂ ਨੂੰ ਨੌਕਰੀਆਂ ਮਿਲ ਸਕਣ। ਭਾਵੇਂ ਇਸ ਸਕੀਮ ਨੂੰ ਪਿਛਲੀ ਸਰਕਾਰ ਨੇ ਸ਼ੁਰੂ ਕੀਤਾ ਸੀ ਪਰ ਫਿਰ ਵੀ ਬਹੁਤ ਸਾਰੇ ਐਸੇ ਐਪਰੈਂਟਿਸ ਹੋਣਗੇ ਜਿਹੜੇ ਹਾਲੇ ਵੀ ਵੇਹਲੇ ਫਿਰ ਰਹੇ ਹੋਣਗੇ। ਇਸ ਬਾਰੇ ਹਿਮਾਚਲ ਪਰਦੇਸ਼ ਸਰਕਾਰ ਦੀ ਇੱਕ ਚੰਗੀ ਮਿਸਾਲ ਹੈ। ਉਨ੍ਹਾਂ ਨੇ 50% ਨੌਕਰੀਆਂ ਇਨ੍ਹਾਂ ਐਪਰੈਂਟਿਸਾਂ ਨੂੰ ਦੇਣ ਦਾ ਫੈਸਲਾ ਕੀਤਾ ਹੋਇਆ ਹੈ। ਇਸ ਬਾਰੇ ਮੈਂ ਸਰਕਾਰ ਅੱਗੇ ਬੇਨਤੀ ਕਰਾਂਗਾ ਕਿ ਇਸ ਪੱਖ ਵੱਲ ਵੀ ਕਦਮ ਚੁੱਕੇ ਜਾਣ ਤਾਂਕਿ ਜਿਨ੍ਹਾਂ ਦੀ ਸਰਵਿਸ ਇੱਕ ਸਾਲ ਜਾਂ ਦੋ ਸਾਲ ਦੀ ਹੋ ਚੁੱਕੀ ਹੈ ਉਨ੍ਹਾਂ ਨੂੰ ਕੰਮਾਂ ਤੇ ਲਗਾਇਆ ਜਾ ਸਕੇ। ਅਤੇ ਨੌਕਰੀਆਂ ਦੇ ਕੇ ਐਡਜਸਟ ਕੀਤਾ ਜਾ ਸਕੇ। ਚਾਹੇ ਇਹ ਆਸਾਮੀਆਂ ਪੀ. ਡਬਲਿਊ. ਡੀ. ਵਿੱਚ ਹੋਣ ਜਾਂ ਐਜੂਕੇਸ਼ਨ ਦੇ ਮਹਿਕਮੇ ਵਿਚ ਹੋਣ ਇਨ੍ਹਾਂ ਮੁਲਾਜ਼ਮਾਂ ਨੂੰ ਲਗਾਇਆ ਜਾਣਾ ਚਾਹੀਦਾ ਹੈ। ਸਮਰਾਲਾ ਤਹਿਸੀਲ ਦੇ ਵਿਚ ਇੱਕ ਧਰਮਸ਼ਾਲਾ ਬਣਾਉਣੀ ਹੈ। ਮੈਂ ਹਾਊਸ ਦੇ 116 ਮੈਂਬਰਾਂ ਨੂੰ ਕਹਾਂਗਾ ਕਿ ਸਾਰਿਆਂ ਦਾ ਐਟੀਚਿਊਡ ਹਰੀਜਨਾਂ ਦੇ ਪ੍ਰਤੀ ਨਰਮ ਹੋਣਾ ਚਾਹੀਦਾ ਹੈ। ਸਮਰਾਲਾ ਦੇ ਵਿੱਚ ਇੱਕ ਜ਼ਿਮੀਦਾਰ ਨੇ ਆਪਣੀ ਜ਼ਮੀਨ ਹਰੀਜਨਾਂ ਲਈ ਦਿੱਤੀ ਹੋਈ ਹੈ, ਪਰ ਉਸ ਇਲਾਕੇ ਦੇ ਦੂਜੇ ਆਦਮੀਆਂ ਨੇ ਇਸ ਚੀਜ਼ ਦਾ ਬਾਈਕਾਟ ਕੀਤਾ ਹੈ। ਇਸ ਵਾਸਤੇ ਮੈਂ ਕਹਾਂਗਾ ਕਿ ਅਜਿਹੇ ਮਸਲੇ ਨਜਿੱਠ ਲਏ ਜਾਣੇ ਚਾਹੀਦੇ ਹਨ। ਇਸੇ ਤਰ੍ਹਾਂ ਗੁਰਦਾਸਪੁਰ ਦੀ ਵੀ ਇਕ ਮਿਸਾਲ ਹੈ (ਵਿਘਨ)

**ਸਰਦਾਰ ਪ੍ਰਹਿਲਾਦ ਸਿੰਘ:** ** ** **

**ਸ੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮਾਸਟਰ ਬਾਬੂ ਸਿੰਘ:** ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਸਾਡੇ ਅਕਾਲੀ ਵੀਰ ਕਹਿੰਦੇ ਹਨ ਕਿ ਕਾਂਗਰਸ ਸਰਕਾਰ ਦੇ ਮਨਿਸਟਰਾਂ ਨੂੰ ਪੈਸੇ ਦੇ ਕੇ ਨੌਕਰੀਆਂ ਮਿਲਦੀਆਂ ਸਨ ਅਤੇ ਨਿਯੁਕਤੀਆਂ ਕੀਤੀਆਂ ਜਾਂਦੀਆਂ ਸਨ ਜਾਂ ਕੁਝ ਸਿਫਾਰਸ਼ਾਂ ਕਰਾਕੇ ਲੱਗੇ ਹਨ ਅਤੇ ਉਨ੍ਹਾਂ ਮੁਲਾਜ਼ਮਾਂ ਦੀ ਸਰਵਿਸ ਦੋ ਦੋ ਸਾਲ ਦੀ ਹੋ ਗਈ ਹੈ, ਉਨ੍ਹਾਂ ਮੁਲਾਜ਼ਮਾਂ ਨੂੰ ਪੱਕੇ ਕਰ ਦੇਣਾ ਚਾਹੀਦਾ ਹੈ। ਉਨ੍ਹਾਂ ਨੂੰ ਸਰਵਿਸ ਦੇ ਵਿੱਚ ਬਹਾਲ ਕਰ ਦੇਣਾ ਚਾਹੀਦਾ ਹੈ। ਸਰਕਾਰ ਦੀ ਇਹ ਪਾਲਿਸੀ ਰਹੀ ਹੈ ਕਿ ਜਿਸ ਦੀ ਸਰਵਿਸ ਇੱਕ ਸਾਲ ਦੀ ਹੋ ਜਾਵੇਗੀ ਉਸ ਨੂੰ ਰੈਗੂਲਰ ਕੀਤਾ ਜਾਵੇਗਾ। ਮਿਸਾਲ ਦੇ ਤੌਰ ਤੇ ਜੇ 250 ਬੰਦਿਆਂ ਨੇ ਲਗਣਾ ਹੋਵੇ ਔਰ ਉਨ੍ਹਾਂ ਦੇ ਵਿੱਚ ਕੁਝ ਹਰੀਜਨ ਹੋਣ, ਕੁਝ ਸਿਫਾਰਸ਼ੀ ਲੱਗੇ ਹੋਏ ਹੋਣ ਅਤੇ ਉਨ੍ਹਾਂ ਦੀ ਸਰਵਿਸ ਇੱਕ ਜਾਂ ਦੋ ਸਾਲ ਦੀ ਹੋ ਚੁੱਕੀ ਹੋਵੇ ਤਾਂ ਉਨ੍ਹਾਂ ਦੇ ਕੇਸਿਜ਼ ਨੂੰ ਰੀਕੰਸਿਡਰ ਕਰਕੇ, ਉਨ੍ਹਾਂ ਨੂੰ ਨੌਕਰੀ ਤੇ ਬਹਾਲ ਕਰ ਦਿੱਤਾ ਜਾਣਾ ਚਾਹੀਦਾ ਹੈ। ਪਿਛੇ ਜਿਹੇ ਚੀਫ ਮਨਿਸਟਰ ਸਾਹਿਬ, ਮੰਡੀ ਫੂਲ ਵਿਚ ਆਏ ਸਨ ਅਤੇ ਉਥੇ ਇਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਲੋਕਾਂ ਦੀ ਲੋੜ ਨੂੰ ਸਾਹਮਣੇ ਰੱਖਦੇ ਹੋਏ ਐਲਾਨ

**Expunged as ordered by the Chair.

[ਮਾਸਟਰ ਬਾਬੂ ਸਿੰਘ]

ਕੀਤਾ ਸੀ ਕਿ 75 ਬੈਡਜ਼ ਦਾ ਹਸਪਤਾਲ ਖੋਲ੍ਹ ਦਿੱਤਾ ਜਾਵੇਗਾ। ਇਹ ਮੰਗ ਇਲਾਕੇ ਵਾਲਿਆਂ ਦੀ ਜਾਇਜ਼ ਹੈ। ਇਸ ਮੰਗ ਨੂੰ ਮੁੱਖ ਰੱਖ ਕੇ ਚੀਫ਼ ਮਨਿਸਟਰ ਸਾਹਿਬ ਨੂੰ ਮੈਂ ਬੇਨਤੀ ਕਰਾਂਗਾ ਕਿ ਉਥੇ 75 ਬੈਡਜ਼ ਦਾ ਹਸਪਤਾਲ ਛੇਤੀ ਤੋਂ ਛੇਤੀ ਖੋਲ ਦਿੱਤਾ ਜਾਣਾ ਚਾਹੀਦਾ ਹੈ। ਇਸ ਦੇ ਨਾਲ ਹੀ ਇਸ ਇਲਾਕੇ ਦੇ ਮੁਲਾਜ਼ਮਾਂ ਦੀ ਜਾਇਜ਼ ਮੰਗ ਹੈ ਕਿ ਉਨ੍ਹਾਂ ਨੂੰ ਕਿਰਾਇਆ ਭੱਤਾ ਦਿੱਤਾ ਜਾਵੇ। ਇਸ ਜਾਇਜ਼ ਮੰਗ ਨੂੰ ਪ੍ਰਵਾਨ ਕਰਕੇ ਲਾਗੂ ਕਰ ਦੇਣਾ ਚਾਹੀਦਾ ਹੈ ਤਾਕਿ ਇਸ ਇਲਾਕੇ ਦੇ ਗਰੀਬ ਮੁਲਾਜ਼ਮਾਂ ਨੂੰ ਰਾਹਤ ਮਿਲ ਸਕੇ। ਜਿਹੜੇ ਕੰਮ ਪਿਛਲੀ ਕਾਂਗਰਸ ਸਰਕਾਰ ਨੇ ਕੀਤੇ ਹਨ ਉਨ੍ਹਾਂ ਨੂੰ ਭੁਲ ਨਹੀਂ ਜਾਣਾ ਚਾਹੀਦਾ ਅਤੇ ਉਨ੍ਹਾਂ ਦੀ ਵੀ ਸ਼ਲਾਘਾ ਕਰਨੀ ਚਾਹੀਦੀ ਹੈ। ਪਿਛਲੀ ਸਰਕਾਰ ਵੇਲੇ ਕਿਸਾਨਾਂ ਨੂੰ ਲਾਭ ਹੋਇਆ ਹੈ, ਪਰ ਹੁਣ ਇਸ ਸਰਕਾਰ ਦੀ ਜ਼ਿੰਮੇਵਾਰੀ ਆ ਗਈ ਹੈ ਕਿ ਕਿਸਾਨਾਂ ਦੀ ਹੋਰ ਵੀ ਵੱਧ ਤੋਂ ਵੱਧ ਮੱਦਦ ਕੀਤੀ ਜਾਵੇ। ਜ਼ੀਰਾ ਤਹਿਸੀਲ ਦੇ ਕੁੱਝ ਐਸੇ ਪਿੰਡ ਹਨ ਜਿੱਥੇ ਹਾਲੇ ਤਕ ਗੜ੍ਹੇ ਪੈਣ ਕਰਕੇ ਜਿਹੜੀ ਗਰਾਂਟ ਮਿਲਣੀ ਸੀ, ਉਹ ਨਹੀਂ ਮਿਲੀ ਹੈ। ਤਲਵੰਡੀ ਮੰਡੀ ਦੇ ਵਿਚ 1 ਲੱਖ 75 ਹਜ਼ਾਰ ਰੁਪਏ ਦੇਣੇ ਰਹਿੰਦੇ ਹਨ। (ਵਿਘਨ)

**ਵਿੱਤ ਮੰਤਰੀ** ( ਸਰਦਾਰ ਬਲਵੰਤ ਸਿੰਘ): ਚੇਅਰਮੈਨ ਸਾਹਿਬ, ਮੈਂ ਗਵਰਨਰ ਸਾਹਿਬ ਦਾ ਬੜਾ ਧੰਨਵਾਦ ਪੇਸ਼ ਕਰਦਾ ਹਾਂ ਕਿ ਉਨ੍ਹਾਂ ਨੇ ਬੜਾ ਰੀਆਲਿਸਟਿਕ ਐਡਰੈਸ ਪੇਸ਼ ਕੀਤਾ ਹੈ। ਇਸ ਤਰ੍ਹਾਂ ਦਾ ਐਡਰੈਸ ਪਿਛਲੇ 30-31 ਸਾਲਾਂ ਦੇ ਵਿੱਚ ਕਦੇ ਪੇਸ਼ ਨਹੀਂ ਹੋਇਆ ਹੋਣਾ, ਜਿਸ ਤਰ੍ਹਾਂ ਇਸ ਵਾਰ ਪੇਸ਼ ਕੀਤਾ ਗਿਆ ਹੈ। ਇਹ ਐਡਰੈਸ ਸਿਆਸੀ ਫ਼ਿਲਾਸਫੀ ਆਰਥਿਕ ਅਪ੍ਰੋਚ ਅਤੇ ਸਮਾਜਿਕ ਅਪ੍ਰੋਚ ਦੇ ਨਾਲ ਪੇਸ਼ ਕੀਤਾ ਗਿਆ ਹੈ। ਖਾਸ ਤੌਰ ਤੇ ਸੂਬੇ ਦੀ ਖਜ਼ਾਨੇ ਦੀ ਹਾਲਤ ਬਾਰੇ ਦੱਸਿਆ ਗਿਆ ਹੈ। ਇਸ ਐਡਰੈਸ ਵਿੱਚ ਇਹ ਇੱਕ ਬੁਨਿਆਦੀ ਸਚਾਈ ਹੈ। ਸ਼ਰਮਾ ਸਾਹਿਬ ਇਸ ਬਾਰੇ ਬੋਲ ਚੁੱਕੇ ਹਨ ਅਤੇ ਹੁਣ ਮੈਂ ਹੋਰ ਜ਼ਿਆਦਾ ਬਹਿਸ ਵਿੱਚ ਨਹੀਂ ਜਾਣਾ ਚਾਹੁੰਦਾ। ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਸੂਬੇ ਦੇ ਖਜ਼ਾਨੇ ਬਾਰੇ ਦੱਸਿਆ ਹੈ ਕਿ ਇਸ ਦਾ ਦਿਵਾਲੀਆਪਣ ਹੋ ਗਿਆ ਹੈ। ਮੇਰੇ ਫਾਜ਼ਲ ਦੋਸਤ ਸ਼ਰਮਾ ਜੀ ਵੀ ਆਪਣੇ ਵਿਚਾਰ ਇਸ ਬਾਰੇ ਦੱਸ ਚੁੱਕੇ ਹਨ। ਇਨ੍ਹਾਂ ਨੇ ਮੰਨ ਲਿਆ ਹੈ ਕਿ ਪੰਜਾਬ ਦਾ ਬਜਟ ਘਾਟੇ ਵਿੱਚ ਸੀ ਪਰ ਰੈਵੇਨਿਊ ਅਕਾਊਂਟਸ ਵਿੱਚ ਕੋਈ ਘਾਟਾ ਨਹੀਂ ਹੈ। ਇਸ ਗੱਲ ਦੇ ਨਾਲ ਮੈਂ ਸਹਿਮਤ ਹਾਂ ਕਿ ਰੈਵੇਨਿਊ ਅਕਾਊਂਟਸ ਵਿਚ ਸਾਨੂੰ ਕੋਈ ਘਾਟਾ ਨਹੀਂ ਹੈ। ਇਹ ਚੀਜ਼ 1972 ਤੋਂ ਚਲਦੀ ਆ ਰਹੀ ਹੈ। ਜਦੋਂ ਬਾਦਲ ਸਾਹਿਬ ਦੀ ਸਰਕਾਰ ਸੀ ਉਸ ਸਮੇਂ ਵੀ ਘਾਟਾ ਨਹੀਂ ਸੀ। ਸਾਡੇ ਹਿੰਦੁਸਤਾਨ ਵਿੱਚ ਤਿੰਨ ਸੂਬੇ ਐਸੇ ਹਨ ਜਿਨ੍ਹਾਂ ਵਿੱਚ ਰੈਵੇਨਿਊ ਅਕਾਊਂਟਸ ਵਿਚ ਕੋਈ ਘਾਟਾ ਨਹੀਂ ਹੁੰਦਾ ਹੈ, ਉਹ ਹਨ ਮਹਾਰਾਸ਼ਟਰਾ, ਹਰਿਆਣਾ ਅਤੇ ਪੰਜਾਬ ਦੇ ਸੂਬੇ। ਸਾਡੇ ਪੰਜਾਬ ਦੇ ਲੋਕ ਸ਼ਰਾਬ ਬਹੁਤ ਪੀਂਦੇ ਹਨ ਅਤੇ ਸਾਨੂੰ ਪੈਸੇ ਦਿੰਦੇ ਹਨ। ਇਸ ਬਾਰੇ ਇੱਕ ਗੱਲ ਦੱਸਣਾ ਚਾਹੁੰਦਾ ਹਾਂ ਕਿ 1972 ਵਿੱਚ 30 ਕਰੋੜ ਰੁਪਏ ਦੀ ਆਮਦਨੀ ਸਰਕਾਰ ਨੂੰ ਇਸ ਸ਼ਰਾਬ ਤੋਂ ਹੁੰਦੀ ਸੀ, ਜਦ ਕਿ ਪਿਛਲੀ ਸਰਕਾਰ ਯਾਨੀ ਗਿਆਨੀ ਜੀ ਦੀ ਸਰਕਾਰ ਦੇ ਸਮੇਂ ਇਹ ਵੱਧ ਕੇ 50 ਕਰੋੜ ਰੁਪਏ ਦੇ ਕਰੀਬ ਪਹੁੰਚ ਗਈ ਹੈ। ਸ਼ਰਮਾ ਸਾਹਿਬ ਨੇ ਇਸ ਕੰਮ ਵਿੱਚ ਆਮਦਨੀ ਬਹੁਤ ਵੱਧ ਕਰ ਦਿੱਤੀ ਹੈ। ਸਰਕਾਰ ਦੀ ਆਮਦਨੀ ਵੱਧੀ ਹੈ ਪਰ ਇਸ ਦੇ ਬਾਵਜੂਦ ਬਜਟ ਵਿਚ ਘਾਟਾ ਵਿਖਾਇਆ ਗਿਆ ਹੈ। ਇਨ੍ਹਾਂ ਨੇ ਬਾਰ ਬਾਰ ਕਿਹਾ ਕਿ ਅਸੀਂ ਵੱਡੀਆਂ ਵੱਡੀਆਂ ਪਲਾਨਾਂ ਬਣਾਈਆਂ ਹਨ। ਇੱਕ ਪਲਾਨ ਵਿੱਚ ਤਾਂ 257 ਕਰੋੜ ਰੁਪਏ ਤੋਂ ਵੀ ਜ਼ਿਆਦਾ ਖਰਚ ਕਰਨਾ ਪਿਆ। ਜਿਹੜੀਆਂ ਗਲਤ ਢੰਗ ਦੇ ਨਾਲ ਪਲਾਨਾਂ ਬਣੀਆਂ ਹਨ, ਉਨ੍ਹਾਂ ਕਰਕੇ ਹੀ ਇਹ ਘਾਟਾ ਪਿਆ ਹੈ। ਸਟੇਟ ਦਾ ਗਰੋਥ ਰੇਟ ਕੀ ਹੈ? ਜਿਸ ਵੇਲੇ ਬਾਦਲ ਸਾਹਿਬ ਦੀ ਸਰਕਾਰ ਨੇ ਪਹਿਲਾਂ ਗੌਰਮਿੰਟ ਛੱਡੀ ਸੀ, ਉਸ ਸਮੇਂ 1972-73 ਵਿੱਚ ਗਰੋਥ ਰੇਟ 6 ਪ੍ਰਤੀਸ਼ਤ ਸੀ ਅੱਜ ਪੰਜਾਬ ਵਿੱਚ ਕਾਂਗਰਸ ਵੇਲੇ ਇਹ 2 ਪ੍ਰਤੀਸ਼ਤ ਰਹਿ ਗਿਆ ਹੈ। ਇਸ ਦੀ ਕੀ ਵਜ੍ਹਾ ਹੈ ਕਿ ਅੱਜ 257 ਕਰੋੜ ਰੁਪਏ ਪਲਾਨ ਤੇ ਖਰਚ ਕੀਤਾ ਜਾ ਰਿਹਾ ਹੈ। ਇਹ ਫਿਗਰਜ਼ ਮੈਂ ਆਪਣੇ ਕੋਲੋਂ ਨਹੀਂ ਦੇ ਰਿਹਾ ਬਲਕਿ ਇਹ ਉਹ ਸਟੇਟਿਸਟਿਕਸ ਹਨ ਜਿਹੜੇ ਕਿ ਪਿਛਲੀ ਗੌਰਮਿੰਟ ਨੇ ਬਣਾਏ ਸੀ। ਐਗਰੀਕਲਚਰ ਪ੍ਰੋਡੱਕਸ਼ਨ 1971-72 ਵਿੱਚ ਅਕਾਲੀ ਗੌਰਮਿੰਟ ਵੇਲੇ 56 ਲੱਖ ਟਨ ਫੂਡ-ਗਰੇਨ

ਹੋਈ ਪਰ ਇਹਨਾਂ ਦੀ ਸਰਕਾਰ ਵੇਲੇ 1972-73 ਵਿੱਚ 56 ਲੱਖ ਟਨ ਦੀ ਬਜਾਏ 53 ਲੱਖ ਟਨ ਹੋ ਗਈ। ਫਿਰ 1974-75 ਆ ਗਿਆ ਤਾਂ ਉਸ ਵੇਲੇ ਇਹ ਘੱਟ ਕੇ 51 ਲੱਖ ਟਨ ਰਹਿ ਗਈ। (ਵਿਘਨ) (ਸ਼ੋਰ)

**ਸ੍ਰੀ ਹੰਸ ਰਾਜ ਸ਼ਰਮਾ**: ਵ੍ਹੀਟ ਅਤੇ ਰਾਈਸ ਨੂੰ ਵੀ ਲੈ ਲਓ। (ਵਿਘਨ)

**ਵਿੱਤ ਮੰਤਰੀ**: ਮੈਂ ,ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇੰਡਸਟਰੀ ਉਤੇ ਵੀ ਇਨ੍ਹਾਂ ਨੇ ਬਹੁਤ ਪੈਸਾ ਖਰਚ ਕੀਤਾ। ਇਸ ਦਾ ਜਾਇਜ਼ਾ ਲੈਣ ਲਈ ਇੰਡਸਟਰੀਅਲ ਇੰਪਲਾਇਮੈਂਟ ਵੇਖ ਲਓ। 1971-72 ਵਿੱਚ ਜਦੋਂ ਬਾਦਲ ਦੀ ਸਰਕਾਰ ਨਹੀਂ ਸੀ ਰਹੀ, ਉਸ ਵੇਲੇ ਇੰਡਸਟਰੀਅਲ ਐਸਟੇਬਲਿਸ਼ਮੈਂਟ 1,18,657 ਦੀ ਸੀ ਪਰ 1975 ਵਿੱਚ ਇਹ 1,36,000 ਹੋ ਗਈ । ਪੰਜ ਸਾਲਾਂ ਵਿੱਚ ਜਦੋਂ ਕਿ ਸਟੇਟ ਦੀ ਪਾਪੂਲੇਸ਼ਨ ਲੱਖਾਂ ਵਿੱਚ ਵੱਧੀ ਹੋਵੇ ਪਰ ਇੰਡਸਟਰੀਅਲ ਇੰਪਲਾਇਮੈਂਟ ਵਿੱਚ ਸਿਰਫ਼ 17,000 ਦਾ ਵਾਧਾ ਹੋਇਆ ਹੋਵੇ, ਇਸ ਤੋਂ ਤੁਸੀਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਪਿਛਲੇ ਪੰਜ ਸਾਲਾਂ ਵਿਚ ਕਿੰਨੀ ਤਰੱਕੀ ਹੋਈ ਹੈ। ਇਸੇ ਕਰਕੇ ਹੀ ਗਵਰਨਰ ਸਾਹਿਬ ਨੇ ਖਾਸ ਤੌਰ ਤੇ ਆਪਣੇ ਐਡਰੈਸ ਵਿੱਚ ਕਿਹਾ ਹੈ ਕਿ ਪਿਛਲੇ ਪੰਜ ਸਾਲਾਂ ਵਿਚ ਗਰੋਥ ਰੇਟ ਘੱਟੀ ਹੈ। ਮੈਨੂੰ ਬਹੁਤ ਅਫ਼ਸੋਸ ਹੈ ਕਿ ਇਨ੍ਹਾਂ ਨੇ ਕਰੋੜਾਂ ਰੁਪਿਆ ਜ਼ਾਇਆ ਕੀਤਾ ਹੈ। ਸਾਡੇ ਜਿਹੜੇ ਗਵਰਨਰ ਸਾਹਿਬ ਹਨ, ਉਹ ਪਹਿਲਾਂ ਮੁੱਖ ਮੰਤਰੀ ਵੀ ਰਹੇ ਹਨ ਅਤੇ ਹੋਰ ਬਹੁਤ ਵੱਡੇ ਵੱਡੇ ਅਹੁਦਿਆਂ ਉਪਰ ਰਹੇ ਹਨ। ਉਨ੍ਹਾਂ ਨੂੰ ਬੜਾ ਭਾਰੀ ਤਜਰਬਾ ਹੈ। ਉਨ੍ਹਾਂ ਨੇ ਸਾਡੇ ਸੂਬੇ ਦੇ ਬਾਰੇ ਵਿਚ ਰਿਮਾਰਕਸ ਦਿੱਤੇ ਹਨ ਕਿ ਕਿਸ ਤਰ੍ਹਾਂ ਪਿਛਲੀ ਸਰਕਾਰ ਨੇ ਲੋਕਾਂ ਨੂੰ ਡਾਰਕ ਵਿਚ ਰੱਖਿਆ ਹੈ। ਇਹ ਮੈਂ ਤੁਹਾਨੂੰ ਹਾਊਸ ਵਿਚ ਪੜ੍ਹ ਕੇ ਸੁਣਾ ਰਿਹਾ ਹਾਂ—

> 'My only grouse in this matter is that since 1974-75 on wards, the House was completely kept in darkness about such a serious thing developing year after year and ultimately leading to almost a standstill of all governmental activities (Voices: shame, shame). I am not very much concerned about the deficit as it is, but the manner in which it has developed wherefrom, we are left with no escape but to scuttle the State is development.

ਇਹ ਸਾਡੇ ਗਵਰਨਰ ਸਾਹਿਬ ਦੇ ਰਿਮਾਰਕਸ ਹਨ ਇਸ ਗਲ ਦਾ ਮੈਨੂੰ ਬੜਾ ਦੁੱਖ ਹੋਇਆ ਜਿਹੜਾ ਕਿ ਡੈਫੀਸਿਟ ਹੋਇਆ ਹੈ।

**ਸ੍ਰੀ ਹੰਸ ਰਾਜ ਸ਼ਰਮਾ**: ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜਿਹੜੀਆਂ ਗੱਲਾਂ ਕਹੀਆਂ, ਹਨ ਇਹ ਉਹੀ ਗਵਰਨਰ ਸਾਹਿਬ ਹਨ ਜਿਨ੍ਹਾਂ ਨੇ 28 ਮਾਰਚ ਨੂੰ ਵੀ ਗਵਰਨਰ ਐਡਰੈਸ ਪੜ੍ਹਿਆ ਸੀ। ਉਹ ਵੀ ਇਹ ਪੜ੍ਹ ਲੈਣ।

**ਵਿੱਤ ਮੰਤਰੀ**: ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਡੈਫੀਸਿਟ ਦੇ ਰੀਜ਼ਨਜ਼ ਕੀ ਹਨ ? ਜਿਹੜਾ ਪੰਜਾਬ ਦਾ ਖਜ਼ਾਨਾ ਖਾਲੀ ਹੋਇਆ, ਇਹ ਖਜ਼ਾਨਾ ਖਾਲੀ ਇਸ ਕਰਕੇ ਨਹੀਂ ਹੋਇਆ ਕਿ ਇੰਡਸਟਰੀ ਵੱਧੀ, ਸੜਕਾਂ ਬਣਵਾਈਆਂ ਜਾਂ ਸਕੂਲ ਖੁਲ੍ਹੇ ਬਲਿਕ ਇਸ ਕਰਕੇ ਖਜ਼ਾਨਾ ਖਾਲੀ ਹੋਇਆ ਹੈ ਕਿ ਲੋਕਾਂ ਨੂੰ ਕਾਂਗਰਸ ਪਾਰਟੀ ਦੀ ਫਿਲਾਸਫੀ ਪਸੰਦ ਨਹੀਂ ਸੀ। ਇਨ੍ਹਾਂ ਨੇ ਆਪਣੀ ਮਰਜ਼ੀ ਦੀਆਂ ਪਲੈਨਾਂ ਬਣਾਈਆਂ ਸਨ। ਪਰ ਸਾਡੀ ਫਿਲਾਸਫੀ ਵੱਖਰੀ ਹੈ। ਇਸ ਬਾਰੇ ਮੈਂ ਤੁਹਾਨੂੰ ਪੜ੍ਹ ਕੇ ਦੱਸ ਦਿੰਦਾ ਹਾਂ।

> The March Lok Sabha Poll and the recent Punjab Vidhan Sabha Poll are significant not only for throwing the Congress Party out of power but also for rejecting its political philosophy, which demanded enslavement of the people.

ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਲੱਖਾਂ ਰੁਪਏ ਕਿਸ ਤਰ੍ਹਾਂ ਫਜ਼ੂਲ ਖਰਚ ਕੀਤੇ ਗਏ। ਜਦੋਂ ਸੰਜੇ ਗਾਂਧੀ ਫਿਰੋਜ਼ ਸ਼ਾਹ ਆਇਆ ਤਾਂ ਖਾਸ ਤੌਰ ਤੇ ਪਬਲਿਕ ਰਿਲੇਸ਼ਨ

[ਵਿੱਤ ਮੰਤਰੀ]

ਵਲੋਂ 1,30,000 ਰੁਪਏ ਖਰਚ ਕੀਤੇ ਗਏ। ਜਿਹੜੇ ਸਾਡੇ ਪਹਿਲੇ ਵਿੱਤ ਮੰਤਰੀ ਸਨ, ਉਹ ਪਲੈਨਾਂ ਵਿੱਚ ਕੱਟਾਂ ਲਗਾਂਦੇ ਰਹੇ। ਮੈਂ ਸਿਰਫ ਦੋ ਮਹਿਕਮਿਆਂ ਦਾ ਹੀ ਜ਼ਿਕਰ ਕਰਾਂਗਾ। ਬਾਕੀ ਵੀ ਅਜਿਹੇ ਮਹਿਕਮੇ ਹਨ ਪਰ ਉਹ ਅਸੈਸ ਨਹੀਂ ਕੀਤੇ ਜਾ ਸਕਦੇ। ਇਸ ਲਈ ਉਸਦਾ ਮੈਨੂੰ ਨਹੀਂ ਪਤਾ ਕਿ ਕਿਤਨਾ ਖਰਚ ਹੋਇਆ। ਉਸ ਦੀਆਂ ਮੇਰੇ ਕੋਲ ਫਿਗਰਜ਼ ਨਹੀਂ ਹਨ। ਜਿਹੜਾ ਪੁਲਿਸ ਤੇ ਖਰਚ ਕੀਤਾ, ਉਹ 1,34,709 ਰੁਪਏ ਹੈ। ਇਸ ਤਰ੍ਹਾਂ ਡੈਫੀਸਿਟ ਵਿਚ ਵਾਧਾ ਹੋਇਆ ਇਸੇ ਤਰ੍ਹਾਂ ਪਬਲਿਕ ਰਿਲੇਸ਼ਨ ਡਿਪਾਰਟਮੈਂਟ ਵਲੋਂ 85,000 ਰੁਪਏ ਖਰਚ ਕੀਤੇ ਗਏ ਔਰ ਪੁਲਿਸ ਤੇ ਵੀ ਖਰਚ ਬੇਹੱਦ ਹੁੰਦਾ ਰਿਹਾ। ਬਠਿੰਡੇ ਵਿੱਚ ਪੁਲਿਸ ਤੇ 1,69,000 ਰੁਪਏ ਖਰਚ ਹੋਏ। ਇਸ ਤਰ੍ਹਾਂ ਦੋ ਮੀਲ ਡਰੇਨ ਪੁਟਣ ਤੇ ਬੇਅੰਤ ਰੁਪਏ ਖਰਚ ਕੀਤੇ ਗਏ। ਅਗਰ ਮਹਿਕਮਾ ਡਰੇਨ ਪੁਟਦਾ ਤਾਂ ਸਿਰਫ 20-25 ਹਜ਼ਾਰ ਰੁਪਏ ਖਰਚ ਹੋਣੇ ਸੀ, ਪਰ ਸੰਜੇ ਗਾਂਧੀ ਦੇ ਆਉਣ ਤੇ ਕਿੰਨਾ ਜ਼ਿਆਦਾ ਖਰਚ ਕੀਤਾ ਗਿਆ (ਵਿਘਨ) (ਸ਼ੋਰ) ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਤਰ੍ਹਾਂ ਕਰਕੇ ਪੰਜਾਬ ਦੇ ਖਜ਼ਾਨੇ ਨੂੰ ਲੁਟਿਆ ਗਿਆ ਤਾਂ ਹੀ ਇਹ 90 ਕਰੋੜ ਰੁਪਏ ਦਾ ਅੱਜ ਘਾਟਾ ਹੈ। ਜਦੋਂ ਬਾਦਲ ਸਾਹਿਬ ਦੀ 1971-72 ਵਿੱਚ ਸਰਕਾਰ ਸੀ ਉਦੋਂ ਪੁਲਿਸ ਤੇ 11 ਕਰੋੜ ਰੁਪਏ ਸਾਲ ਦਾ ਖਰਚਾ ਸੀ ਔਰ ਅੱਜ ਜਦੋਂ ਕਾਂਗਰਸ ਨੇ ਰਾਜ ਭਾਗ ਛਡਿਆ ਤਾਂ ਪੁਲਿਸ ਤੇ 18.36 ਕਰੋੜ ਰੁਪਏ ਦਾ ਖਰਚਾ ਸੀ। ਇਹਦੀ ਵਜ੍ਹਾ ਇਹ ਹੈ ਕਿ ਐਮਰਜੈਂਸੀ ਵਿੱਚ ਰਿਪਰੈਸ਼ਨ ਕਰਨ ਵਾਸਤੇ ਲੋਕਾਂ ਨੂੰ ਠੋਕਣ ਵਾਸਤੇ ਇਹ ਖਰਚ ਵਧਾਇਆ ਗਿਆ ਸੀ। ਸਿਵਲ ਐਡ-ਮਨਿਸਟ੍ਰੇਸ਼ਨ ਤੇ ਪਹਿਲਾਂ ਬਾਦਲ ਸਾਹਿਬ ਵੇਲੇ ਸਾਢੇ 11 ਕਰੋੜ ਰੁਪਏ ਦਾ ਖਰਚਾ ਸੀ ਔਰ ਅੱਜ 29 ਕਰੋੜ ਰੁਪਏ ਦਾ ਖਰਚਾ ਹੈ। ਇਸ ਤਰ੍ਹਾਂ ਨਾਲ ਹੁਣ ਪਹਿਲਾਂ ਨਾਲੋਂ 100% ਹੀ ਨਹੀਂ ਬਲਿਕ 120% ਇਸ ਮੱਦ ਤੇ ਅੱਗੇ ਨਾਲੋਂ ਖਰਚਾ ਵਧਿਆ ਹੈ। ਪੁਲਿਸ ਤੇ ਵੀ ਖਰਚਾ ਅੱਗੇ ਨਾਲੋਂ ਵਧਿਆ ਹੈ। ਚੇਅਰਮੈਨ ਸਾਹਿਬ, ਮੈਂ ਇਸ ਬਾਰੇ ਬਹੁਤ ਸਾਰੀਆਂ ਮਿਸਾਲਾਂ ਦੇ ਸਕਦਾ ਹਾਂ ਪਰ ਇੱਕ ਮਿਸਾਲ ਖਾਸ ਤੌਰ ਤੇ ਦੇਣੀ ਚਾਹੁੰਦਾ ਹਾਂ। ਇਨ੍ਹਾਂ ਬਾਦਸ਼ਾਹੀ ਨਿਜ਼ਾਮ ਸ਼ੁਰੂ ਕੀਤਾ। ਬਾਦਸ਼ਾਹ ਸਲਾਮਤ ਕਲਕੱਤੇ ਗਏ ਉਥੇ ਆਰਟ ਕੌਂਸਲ ਅਸੋਸੀਏਸ਼ਨ ਬਣੀ ਹੋਈ ਹੈ। ਉਥੇ ਨਾਚ ਦੇਖ ਕੇ 5 ਲੱਖ ਰੁਪਏ ਦੇ ਆਏ। ਇੱਕ ਹੋਰ ਭਾਰਤ ਸਕਾਊਟਸ ਐਂਡ ਗਾਈਡਜ਼ ਐਸੋ-ਸੀਏਸ਼ਨ ਬਣੀ ਹੋਈ ਹੈ। ਇਹ ਪੰਜਾਬ ਤੋਂ ਬਾਹਰ ਹੈ। ਉਥੇ ਖ਼ੂਬਸੂਰਤ ਮੈਟਰਨ ਇਨਚਾਰਜ ਹੈ। ਉਸਨੂੰ ਦੇਖ ਕੇ 10 ਲੱਖ ਰੁਪਏ ਉਥੇ ਦੇ ਆਏ। ਮੁਗਲ ਰਾਜ ਵਿੱਚ ਵੀ ਸ਼ਾਇਦ ਇਸ ਤਰ੍ਹਾਂ ਨਹੀਂ ਹੁੰਦਾ ਸੀ ਇਨਸਟੀਚਿਊਟ ਆਫ ਹਿਸਟਾਰੀਕਲ ਸਟੱਡੀਜ਼, ਕਲਕੱਤਾ ਵਿਖੇ ਇਹ 5 ਲੱਖ ਰੁਪਏ ਦੇ ਆਏ। ਇਸ ਤਰ੍ਹਾਂ ਕਰਕੇ 22 ਕਰੋੜ ਰੁਪਏ ਤਾਂ ਇਨ੍ਹਾਂ ਗਰਾਂਟਸ ਦੇ ਹੀ ਹੋ ਗਏ ਜੋ ਕਿ ਇਨ੍ਹਾਂ ਨੇ ਵੰਡੇ। ਇਸ ਚੀਜ਼ ਦਾ, ਇਨ੍ਹਾਂ ਰੁਪਿਆ ਦਾ, ਪਲੈਨ ਨਾਲ ਕੋਈ ਤਾਲੁਕ ਨਹੀਂ ਹੈ ਇਨ੍ਹਾਂ ਕਾਰਨਾਂ ਕਰਕੇ ਹੀ ਇਹ ਘਾਟਾ ਪਿਆ। ਇਸ ਲਈ ਇਹ ਸਭ ਕੁਝ ਦੇਖ ਕੇ ਕਿ ਰੁਪਿਆ ਕਿਸ ਤਰ੍ਹਾਂ ਨਾਲ ਖਰਚ ਕੀਤਾ ਗਿਆ, ਮੈਨੂੰ ਬਹੁਤ ਦੁਖ ਹੈ। ਜਿਨ੍ਹਾਂ ਢੰਗਾਂ ਨਾਲ ਰੁਪਿਆ ਖਰਚ ਕਰਕੇ ਜੋ ਡੈਫੀਸਿਟ ਦਿਖਾਇਆ ਗਿਆ ਹੈ, ਉਹ ਚੀਜ਼ਾਂ ਦੁਖਦਾਈ ਹਨ। ਜੇਕਰ ਸੂਬੇ ਦੀ ਡਿਵੈਲਪ-ਮੈਂਟ ਤੇ ਖਰਚਾ ਕੀਤਾ ਜਾਂਦਾ ਔਰ ਫਿਰ ਡੈਫੀਸਿਟ ਹੁੰਦਾ ਤਾਂ ਕੋਈ ਦੁੱਖ ਵਾਲੀ ਗਲ ਨਹੀਂ ਸੀ। ਜੇ ਹੋਰ ਅੱਗੇ ਚਲੀਏ ਸਰਦਾਰ ਗੁਰਦਰਸ਼ਨ ਸਿੰਘ ਹੋਰੀਂ ਚੰਗੀ ਤਰ੍ਹਾਂ ਨਾਲ ਸੁਣ ਰਹੇ ਹਨ (ਵਿਘਨ) ਇਹ ਬੜੇ ਨੇਕ ਆਦਮੀ ਹਨ। (ਸਰਦਾਰ ਗੁਰਦਰਸ਼ਨ ਸਿੰਘ ਵਲੋਂ ਵਿਘਨ) ਇਸ ਤਰ੍ਹਾਂ ਕਰਕੇ ਬੜੇ ਵੱਡੇ ਵੱਡੇ ਸਕੈਂਡਲ ਹੋਏ। ਗੌਰਮਿੰਟ ਨੇ ਇਕ ਫੈਸਲਾ ਕੀਤਾ ਸੀ ਮੈਨੂੰ ਅਫ਼ਸੋਸ ਹੈ ਕਿ ਪਹਿਲੇ ਐਕਸਾਈਜ਼ ਮਨਿਸਟਰ ਸਾਹਿਬ ਇਥੇ ਮੌਜੂਦ ਨਹੀਂ ਹਨ। ਕੰਟਰੀ ਲਿਕੱਰ ਸ਼ਾਪਸ ਸਾਰੇ ਪੰਜਾਬ ਵਿਚ ਹਨ। ਮਿਊਂਸਿਪਲ ਕਮੇਟੀਆਂ ਔਰ ਪੰਚਾਇਤਾਂ ਬੜਾ ਰੌਲਾ ਪਾਉਂਦੀਆਂ

ਰਹੀਆਂ ਕਿ ਸਾਡੇ ਕੋਲ ਰੈਵਨਿਊ ਦੇ ਸੋਰਸਿਜ਼ ਨਹੀਂ ਹਨ। ਉਸ ਵੇਲੇ ਹਰ ਮਿਊਂਸਿਪਲ ਕਮੇਟੀ ਔਰ ਪੰਚਾਇਤ ਨੇ ਦੇਸੀ ਸ਼ਰਾਬ ਦੀ ਇੱਕ ਬੋਤਲ ਤੇ ਇੱਕ ਰੁਪਿਆ ਟੈਕਸ ਲਗਾ ਦਿੱਤਾ ਔਰ ਜਿਹੜੇ ਲੋਕਾਂ ਨੇ ਠੇਕਾ ਦੇਣਾ ਸੀ ਉਨ੍ਹਾਂ ਨੂੰ ਦੋ ਮਹੀਨੇ ਪਹਿਲਾਂ ਦੱਸ ਦਿਤਾ ਗਿਆ ਕਿ ਇੱਕ ਰੁਪਿਆ ਫੀ ਬੋਤਲ ਟੈਕਸ ਲਗਣਾ ਹੈ। ਬੋਲੀਆਂ ਹੋਣ ਤੋਂ ਪਹਿਲਾਂ ਹੀ ਟੈਕਸ ਲਗਾ ਦਿੱਤਾ ਗਿਆ। ਠੇਕੇਦਾਰਾਂ ਨੇ ਇਹ ਚੀਜ਼ ਸੋਚ ਕੇ ਕਿ ਇੱਕ ਰੁਪਿਆ ਟੈਕਸ ਲਗਣਾ ਹੈ, ਉਨ੍ਹਾਂ ਨੇ ਬੋਲੀਆਂ ਘਟਾ ਦਿੱਤੀਆਂ। ਇਸ ਨਾਲ ਟੋਟਲ ਐਕਸਾਈਜ਼ ਡਿਊਟੀ ਵਿੱਚ ਘਾਟਾ ਪਿਆ। ਬੋਲੀਆਂ ਥੱਲੇ ਆ ਗਈਆਂ। ਜਦੋਂ ਕੰਮ ਚਲ ਪਿਆ ਤਾਂ ਠੇਕੇਦਾਰਾਂ ਨੇ ਸਰਕਾਰ ਨੂੰ ਅਪਰੋਚ ਕੀਤਾ ਉਸ ਤੇ ਸਰਕਾਰ ਨੇ ਮਿਊਂਸਪਲ ਕਮੇਟੀਆਂ ਔਰ ਪੰਚਾਇਤਾਂ ਨੂੰ ਹੁਕਮ ਦਿੱਤਾ ਕਿ ਇਹ ਟੈਕਸ ਹਟਾ ਦਿੱਤੇ ਜਾਣ। ਇਸ ਨਾਲ 5 ਕਰੋੜ ਰੁਪਏ ਦਾ ਘਾਟਾ ਪਿਆ ਔਰ ਠੇਕੇਦਾਰਾਂ ਤੇ ਮਿਹਰਬਾਨੀ ਕੀਤੀ ਗਈ। ਪਤਾ ਨਹੀਂ ਉਨ੍ਹਾਂ ਤੋਂ ਇਨ੍ਹਾਂ ਨੇ ਕਿੰਨਾ ਪੈਸਾ ਲਿੱਆ ਹੋਣਾ ਹੈ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਟੈਕਸ ਛੱਡਿਆ ਗਿਆ ਸੀ, ਕੀ ਹੁਣ ਇਹ ਦੁਬਾਰਾ ਲਗਾਉਣਗੇ ?

**ਵਿੱਤ ਮੰਤਰੀ** : ਵਿਚਾਰ ਕਰਾਂਗੇ।

**ਸਾਥੀ ਰੂਪ ਲਾਲ** : ਬੇਸ਼ਰਮ ਦੀ ਮਾਂ ਕੋਠੇ ਵਿਚ ਮੂੰਹ। ਇਹ ਚੁੱਪ ਕਰੇ ਰਹਿਣ। (ਵਿਘਨ)

**ਵਿੱਤ ਮੰਤਰੀ** : 5 ਕਰੋੜ ਰੁਪਏ ਬਣਦੇ ਸੀ ਜਿਹੜੇ ਕਿ ਐਕਸਾਈਜ਼ ਦੇ ਮਿਊਂਸਪਲ ਕਮੇ-ਟੀਆਂ ਔਰ ਪੰਚਾਇਤਾਂ ਨੂੰ ਆਉਣੇ ਸੀ ਪਰ ਪਿਛਲੀ ਸਰਕਾਰ ਨੇ ਇਹ ਟੈਕਸ ਹਟਾ ਕੇ ਉਨ੍ਹਾਂ ਦਾ ਨੁਕਸਾਨ ਕਰ ਦਿੱਤਾ। ਫਿਰ ਇਨ੍ਹਾਂ ਨੇ ਕਿਹਾ ਕਿ 75 ਪੈਸੇ ਬੋਤਲ ਅਸੀਂ ਆਪਣੇ ਕੋਲੋਂ ਕੰਪਨਸੇਟ ਕਰਾਂਗੇ। ਇਸ ਨਾਲ ਦੋ ਕਰੋੜ ਰੁਪਿਆ ਹੋਰ ਬਣ ਜਾਂਦਾ ਹੈ। ਇਸ ਤਰ੍ਹਾਂ ਕਰ ਕੇ ਟੋਟਲ ਕੋਈ 7 ਕਰੋੜ ਰੁਪਏ ਸਰਕਾਰ ਨੂੰ ਦੇਣੇ ਪਏ। ਜੇ ਡਿਵੈਲਪਮੈਂਟ ਕਰਨ ਨਾਲ ਘਾਟਾ ਪੈਂਦਾ ਤਾਂ ਮੈਨੂੰ ਖੁਸ਼ੀ ਹੁੰਦੀ। ਸੂਬੇ ਦੀ ਤਰੱਕੀ ਵਾਸਤੇ ਡੈਫੀਸਿਟ ਫਿਨਾਨਸਿੰਗ ਬਹੁਤ ਜ਼ਰੂਰੀ ਹੈ। ਪਰ ਜਿਸ ਤਰ੍ਹਾਂ ਇਨ੍ਹਾਂ ਨੇ ਦਿਵਾਲੀਆਪਨ ਕਰ ਦਿੱਤਾ ਹੈ, ਇਹ ਠੀਕ ਨਹੀਂ ਹੈ। ਅੱਜ ਜੋ ਬਿਜਲੀ ਦੇ ਰੇਟ ਘਟੇ ਹਨ ਇਥੇ ਆਪੋਜ਼ੀਸ਼ਨ ਪਾਰਟੀ ਦੇ ਲੀਡਰ ਨੇ ਕਿਹਾ ਹੈ ਕਿ ਕਾਂਗਰਸ ਪਾਰਟੀ ਦਾ ਵਾਇਦਾ ਪੂਰਾ ਕੀਤਾ ਗਿਆ ਹੈ। ਮੈਂ, ਚੇਅਰਮੈਨ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਨੇ ਹਜ਼ਾਰਾਂ ਵਾਇਦੇ ਕੀਤੇ ਸਨ ਜੋ ਕਿ ਇਨ੍ਹਾਂ ਨੇ ਪੂਰੇ ਨਹੀਂ ਕੀਤੇ। ਪਰ ਇਹ ਫੈਸਲਾ ਤਾਂ ਸਾਡਾ ਸੀ ਜੋ ਕਿ ਅਸੀਂ ਆਪਣੇ ਮੈਨੀਫੈਸਟੋ ਵਿਚ ਕਿਹਾ ਸੀ। ਇਨ੍ਹਾਂ ਦੀ ਸਰਕਾਰ ਨੇ ਬਿਜਲੀ ਦਾ ਰੇਟ 8 ਰੁਪਏ ਪਰ ਹਾਰਸ ਪਾਵਰ ਦੇ ਹਿਸਾਬ ਨਾਲ ਪੰਜ ਹਾਰਸ ਪਾਵਰ ਦੀ ਮਸ਼ੀਨ ਦਾ ਰੇਟ 40 ਰੁਪਏ ਤੋਂ ਵਧਾ ਕੇ 90 ਰੁਪਏ ਕਰ ਦਿੱਤਾ। ਇਸ ਤਰ੍ਹਾਂ ਨਾਲ ਇਨ੍ਹਾਂ ਨੇ ਪੰਜਾਬ ਦੇ ਕਿਸਾਨ ਦਾ ਕੋਈ 30 ਕਰੋੜ ਰੁਪਿਆ ਲੁੱਟਿਆ। ਹੁਣ ਅਸੀਂ ਇਹ ਰੇਟ 19 ਰੁਪਏ ਤੋਂ ਘਟਾ ਕੇ 11.50 ਰੁਪਏ ਕੀਤਾ ਹੈ, ਜਿਸ ਨਾਲ 8 ਕਰੋੜ ਰੁਪਏ ਦਾ ਘਾਟਾ ਪਿਆ ਹੈ। ਪਰ ਇਨ੍ਹਾਂ ਦੀ ਸਰਕਾਰ ਤਾਂ ਕਿਸਾਨਾਂ ਨੂੰ ਲੁਟਦੀ ਰਹੀ ਔਰ 30-40 ਕਰੋੜ ਰੁਪਏ ਦਾ ਕਿਸਾਨਾਂ ਨੂੰ ਘਾਟਾ ਪਿਆ।

ਇਸ ਤਰ੍ਹਾਂ ਕੱਲ ਇਥੇ ਮੇਰੇ ਦੋਸਤਾਂ ਨੇ ਵ੍ਹੀਟ ਸਕੈਂਡਲ ਦਾ ਜ਼ਿਕਰ ਕੀਤਾ ਸੀ ਔਰ ਆਪੋਜ਼ੀਸ਼ਨ ਤੇ ਇਲਜ਼ਾਮ ਲਾਇਆ ਗਿਆ। ਪਰ ਇਹਦੇ ਵਿੱਚ ਟੱਚੀ ਹੋਣ ਦੀ ਕੋਈ ਲੋੜ ਨਹੀਂ ਹੈ। ਇਨ੍ਹਾਂ ਦਾ ਇਸ ਵਿੱਚ ਕੋਈ ਕਸੂਰ ਨਹੀਂ ਹੈ। ਇਸ ਵਾਸਤੇ ਤਾਂ ਸੈਂਟਰਲ ਗੌਰਮਿੰਟ ਦੀ ਪਾਲਿਸੀ ਬਣੀ ਹੋਈ

[ਵਿੱਤ ਮੰਤਰੀ]

ਸੀ ਕਿ ਸਿਰਫ ਮਾਰਕਫੈਡ 20 ਲੱਖ ਕੁਇੰਟਲ ਦੇ ਕਰੀਬ ਕਣਕ ਬਾਹਰ ਭੇਜੇਗਾ । (ਵਿਘਨ) ਪਨਸਪ ਔਰ ਮਾਰਕਫੈਡ 50-50 ਫੀ ਸਦੀ ਆਪਣਾ ਸ਼ੇਅਰ ਪੰਜਾਬ ਸਰਕਾਰ ਨੂੰ ਦਿੰਦੇ ਸੀ । ਔਰ ਬਾਕੀ ਦਾ 50-50 ਫੀ ਸਦੀ ਪਨਸਪ ਔਰ ਮਾਰਕਫੈਡ ਪੰਜਾਬ ਤੋਂ ਬਾਹਰ ਹਿੰਦੁਸਤਾਨ ਦੇ ਕਿਸੇ ਹਿੱਸੇ ਵਿਚ ਵੇਚ ਸਕਦੇ ਸੀ (ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ** : ਇਹ ਮਿਸ-ਸਟੇਟਮੈਂਟ ਕਰ ਰਹੇ ਹਨ। ਗੌਰਮਿੰਟ ਆਫ ਇੰਡੀਆ ਨੇ ਕਿਹਾ ਸੀ ਕਿ ਡੇਢ ਸੌ ਕੁਇੰਟਲ ਤੋਂ ਵੱਧ ਨਾ ਪਨਸਪ ਔਰ ਨਾ ਹੀ ਮਾਰਕਫੈਡ ਵੇਚ ਸਕਦੀ ਹੈ, ਇਹ ਅਨਰੇਬਲ ਮਨਿਸਟਰ ਸਾਹਿਬ ਹਾਊਸ ਨੂੰ ਮਿਸ-ਇਨਫਾਰਮ ਕਰ ਰਹੇ ਹਨ। (ਵਿਘਨ)

**ਵਿੱਤ ਮੰਤਰੀ** : ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮਾਰਕਫੈਡ ਤਾਂ ਮੁਨਾਫਾ ਨਹੀਂ ਕਮਾ ਸਕਦੀ ਪਰ ਪਰਾਈਵੇਟ ਪਾਰਟੀਜ਼ ਮੁਨਾਫ਼ਾ ਕਮਾ ਸਕਦੀਆਂ ਹਨ। ਜੇ ਪੁਰਾਣੀ ਸਰਕਾਰ ਸੋਸ਼ਲਿਜ਼ਮ ਤੇ ਫੇਥ ਰਖਦੀ ਹੁੰਦੀ ਤਾਂ ਇਹ ਕਣਕ ਜ਼ਿਆਦਾਤਰ ਸਰਕਾਰੀ ਅਦਾਰਿਆਂ ਨੂੰ ਹੀ ਜਾਂਦੀ ਅਤੇ ਪ੍ਰਾਈਵੇਟ ਅਦਾਰਿਆਂ ਨੂੰ ਨਾ ਜਾਂਦੀ । ਮੇਰੇ ਕੋਲ ਇਸ ਸਬੰਧ ਵਿੱਚ ਇਕ ਲਿਸਟ ਹੈ, ਜੋ ਕਿ ਮੈਂ ਪੜ੍ਹ ਕੇ ਸੁਣਾਉਂਦਾ ਹਾਂ :--

ਇਨ੍ਹਾਂ ਨੇ 11,678 ਕੁਇੰਟਲ ਕਣਕ ਮਦਰਾਸ ਦੀ ਇੱਕ ਕੰਪਨੀ ਨੂੰ ਦਿੱਤੀ । ਫਿਰ ਮੈਸਰਜ਼ ਊਸ਼ਾ ਫਲੌਰ ਐਂਡ ਜਨਰਲ ਮਿਲਜ਼ ਨੂੰ 9,990 ਕੁਇੰਟਲ ਕਣਕ ਦਿਤੀ । ਇਸ ਤੋਂ ਬਾਅਦ ਮੈਸਰਜ਼ ਸਵਾਸਤਿਕ ਰੋਲਰ ਫਲੌਰ ਮਿਲਜ਼ ਨੂੰ 9,990 ਕੁਇੰਟਲ ਕਣਕ ਦਿੱਤੀ । ਹੋਰ ਵੀ ਲਿਸਟ ਵਿੱਚ ਕਈ ਨਾਂ ਹਨ । ਇਨ੍ਹਾਂ ਨੂੰ ਦੇਖਣ ਤੋਂ ਪਤਾ ਲਗਦਾ ਹੈ ਕਿ ਇੱਕ ਦੋ ਸਰਕਾਰੀ ਏਜੰਸੀਆਂ ਨੂੰ ਛੱਡ ਕੇ ਬਾਕੀ ਦੀਆਂ ਸਾਰੀਆਂ ਪ੍ਰਾਈਵੇਟ ਏਜੰਸੀਆਂ ਹਨ, ਜਿਨ੍ਹਾਂ ਨੂੰ ਕਣਕ ਦਿੱਤੀ ਗਈ । ਇਸ ਕਰਕੇ ਮੈਂ ਸਮਝਦਾ ਹਾਂ ਕਿ ਉਸ ਜ਼ਮਾਨੇ ਵਿਚ ਇਸ ਬਾਰੇ ਜੋ ਪਾਲਿਸੀ ਸੀ ਉਹ ਟੋਟਲੀ ਰੀਐਕਸ਼ਨਰੀ ਸੀ।

Their basic philosophy was 'Individual is above the party and party is above the State'

ਹੁਣ ਮੈਂ ਫਿਲਮਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ।ਇਸ ਬਾਰੇ ਇਸ ਵੇਲੇ ਮੇਰੇ ਪਾਸ ਫਿਗਰਜ਼ ਨਹੀਂ ਹਨ, ਪਰ ਮੈਂ ਤੁਹਾਨੂੰ ਦੱਸਦਾ ਹਾਂ ਕਿ ਪਿਛਲੇ ਪੰਜ ਛੇ ਸਾਲਾਂ ਵਿੱਚ 90 ਤੋਂ 100 ਦੇ ਕਰੀਬ ਫਿਲਮਾਂ ਦੇ ਟੈਕਸ ਮੁਆਫ਼ ਕੀਤੇ ਗਏ । ਮੈਂ ਸਮਝਦਾ ਹਾਂ ਕਿ ਇਹ ਜਿਹੜੀ ਫਿਲਮਾਂ ਤੋਂ ਟੈਕਸ ਦੀ ਮੁਆਫੀ ਹੈ ਇਹ ਸਾਡੇ ਰਿਸੋਰਸਿਜ਼ ਤੇ ਸਭ ਤੋਂ ਵੱਡੀ ਡਰੇਨ ਹੈ । ਮੈਂ ਦਸਦਾ ਹਾਂ ਕਿ ਫਿਲਮਾਂ ਤੋਂ ਟੈਕਸ ਕਿਵੇਂ ਮੁਆਫ ਕੀਤਾ ਜਾਂਦਾ ਸੀ। ਕਿਸੇ ਡਿਸਟਰੀਬਿਊਟਰ ਨੇ ਕਿਸੇ ਚੰਗੀ ਐਕਟਰੈਸ ਨੂੰ ਬੰਬੇ ਤੋਂ ਲਿਆ ਕੇ ਫ਼ਿਲਮ ਦਾ ਟੈਕਸ ਮੁਆਫ ਕਰਵਾ ਲੈਣਾ, ਇਸ ਤਰ੍ਹਾਂ ਇਥੇ ਹੁੰਦਾ ਰਿਹਾ ਹੈ । ਇਹੀ ਵਜ੍ਹਾ ਹੈ ਕਿ ਐਨਾ ਡੇਫੀਸਿਟ ਹੈ ।ਇਹ ਨਹੀਂ ਕਿ ਡਿਵੈਲਪਮੈਂਟ ਨਹੀਂ ਹੋਈ, ਡਿਵੈਲਪਮੈਂਟ ਵੀ ਕੁਝ ਹੋਈ ਹੈ ।

ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ । ਉਹ ਇਹ ਕਿ 20 ਪੁਆਇੰਟ ਪ੍ਰੋਗਰਾਮ ਬਹੁਤ ਵੱਡਾ ਫਰਾਡ ਹੋਇਆ ਹੈ, ਉਸ ਜ਼ਮਾਨੇ ਵਿੱਚ । ਇਸ ਦਾ ਬੜਾ ਦੁੱਖ ਹੋਇਆ ਹੈ । ਇਸ 20-ਪੁਆ-ਇੰਟ ਪ੍ਰੋਗਰਾਮ ਦੇ ਉਤੇ ਬੜੀ ਭਾਰੀ ਨਾਹਰੇ ਬਾਜ਼ੀ ਹੋਈ, ਬੜੀ ਪਬਲਿਸਿਟੀ ਕੀਤੀ, ਬੜੇ ਬੜੇ ਬੋਰਡ ਲਿਖੇ ਗਏ ਔਰ ਇਸ਼ਤਿਹਾਰ ਕੱਢੇ ਗਏ । ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਕਿੰਨਾ ਵਡਾ ਬੋਗਸ

ਪ੍ਰੋਗਰਾਮ ਸੀ। ਇਨ੍ਹਾਂ 20-ਪੁਆਇੰਟ ਪ੍ਰੋਗਰਾਮ ਵਿਚੋਂ 1975-76 ਲਈ ਇੱਕ ਪੁਆਇੰਟ ਇਹ ਵੀ ਰੱਖਿਆ ਸੀ :--

Implementation of Agricultural land ceiling and speedier distribution of surplus land and compilation of land record. Special care will be taken to ensure that Tribal people are not deprived of their lands.

ਇਹ ਮੈਂ ਇਸ ਕਰ ਕੇ ਦੱਸ ਰਿਹਾ ਹਾਂ ਤਾਂਕਿ ਸਾਨੂੰ ਪਤਾ ਲਗ ਜਾਵੇ ਕਿ ਉਹ ਸਰਕਾਰ ਲੋਕ ਭਲਾਈ ਦੇ ਕੰਮ ਕਰਨ ਵਾਸਤੇ ਕਿੰਨੀ ਸੀਰੀਅਸ ਸੀ। (ਵਿਘਨ) ਇਹ ਸਾਥੀ ਵੀ (ਕਮਿਊਨਿਸਟ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਉਨ੍ਹਾਂ ਦੇ ਨਾਲ ਹੀ ਸਨ। ਮੈਂ ਦੱਸਦਾ ਹਾਂ ਕਿ ਗਰੀਬ ਲੋਕਾਂ ਵਾਸਤੇ ਡਾਊਨ ਟਰਾਡਨ ਲੋਕਾਂ ਵਾਸਤੇ, ਇਨ੍ਹਾਂ ਨੇ ਕੀ ਕੁਝ ਕੀਤਾ ਸੀ। ਇਹ ਜਿਹੜਾ ਮੈਂ ਉਪਰ ਪੁਆਇੰਟ (ਪ੍ਰੋਗਰਾਮ) ਦੱਸਿਆ ਹੈ ਉਸ ਵਾਸਤੇ ਜਿਹੜਾ ਰੁਪਿਆ ਰੱਖਿਆ ਗਿਆ, ਉਹ ਕੋਈ 1 ਕਰੋੜ, 2 ਕਰੋੜ ਜਾਂ 3 ਕਰੋੜ ਰੁਪਿਆ ਨਹੀਂ ਸੀ ਬਲਕਿ ਇਸ ਵਾਸਤੇ ਇੱਕ ਸਾਲ ਵਿੱਚ ਸਿਰਫ 4 ਹਜ਼ਾਰ ਰੁਪਿਆ ਰੱਖਿਆ ਗਿਆ। (ਹਾਸਾ) ਯਾਨੀ ਐਨਾ ਥੋੜਾ ਰੁਪਿਆ ਇਸ ਇੱਕ ਪੁਆਇੰਟ ਦੀ ਇੰਪਲੀਮੈਂਟੇਸ਼ਨ ਵਾਸਤੇ ਰੱਖਿਆ ਗਿਆ।

ਇਸ ਤੋਂ ਅਗਲਾ ਪੁਆਇੰਟ ਹੈ :--

New Apprenticeship Scheme to enlarge employment and training. Special care will be taken to ensure a fair deal to Scheduled Castes and tribes, minorities and handicapped persons in recruitment of apprentices.

ਗਰੀਬ ਹਰੀਜਨਾਂ ਵਾਸਤੇ, ਮਾਈਨਾਰੇਟੀਜ਼ ਲਈ ਸਕੀਮ ਸੀ। ਕਾਗਜ਼ਾਂ ਤੋਂ ਪੜ੍ਹ ਕੇ ਤਾਂ ਲੋਕ ਕਹਿੰਦੇ ਸੀ ਕਿ ਲੱਖਾਂ ਲੋਕਾਂ ਨੂੰ ਇੰਪਲਾਇਮੈਂਟ ਮਿਲ ਜਾਵੇਗੀ। ਪਰ 1975-76 ਦੀ ਜਿਹੜੀ ਇਨ੍ਹਾਂ ਦੀ ਐਨੂਅਲ ਪਲੈਨ ਸੀ, ਜੋ ਕਿ ਇੱਕ ਸਾਲ ਵਾਸਤੇ ਹੁੰਦੀ ਹੈ, ਉਸ ਵੇਲੇ ਅਸੀਂ ਜੇਲ੍ਹਾਂ ਵਿਚ ਬੈਠੇ ਰੇਡੀਓ ਤੋਂ ਇਨ੍ਹਾਂ ਦੇ 20+5 ਪੁਆਇੰਟ ਪ੍ਰੋਗਰਾਮ ਸੁਣਦੇ ਹੁੰਦੇ ਸੀ ਅਤੇ ਅਸੀਂ ਕਹਿੰਦੇ ਸੀ ਕਿ ਹੁਣ ਤਾਂ ਨਕਸ਼ਾ ਹੀ ਬਦਲ ਚੱਲਿਆ ਹੈ। ਸੋ ਇੰਪਲਾਇਮੈਂਟ ਜੈਨਰੇਟ ਕਰਨ ਵਾਸਤੇ 9 ਹਜ਼ਾਰ ਰੁਪਿਆ ਰੱਖਿਆ ਗਿਆ। (ਹਾਸਾ) ਮੈਂ ਇਸ ਕਰਕੇ ਇਹ ਦੱਸਣਾ ਚਾਹੁੰਦਾ ਹਾਂ ਤਾਕਿ ਪੰਜਾਬ ਦੇ ਲੋਕਾਂ ਨੂੰ ਇਸ ਫੋਰਮ ਦੇ ਜ਼ਰੀਏ ਪਤਾ ਲੱਗੇ ਕਿ ਅਸਲੀਅਤ ਕੀ ਹੈ ?

ਇਸ ਤੋਂ ਅੱਗੇ ਸਟੂਡੈਂਟਸ ਵਾਸਤੇ ਸਕੀਮ ਸੀ :--

Essential Commodities at Controlled prices to students in hostels and books and stationery at controlled prices to students

ਸਟੂਡੈਂਟਸ ਨੂੰ ਕਿਤਾਬਾਂ ਫਰੀ ਦੇਣੀਆਂ, ਉਨ੍ਹਾਂ ਨੂੰ ਰੋਟੀ ਦੇਣੀ ਆਦਿ ਵਾਸਤੇ, ਇਹ ਪ੍ਰੋਗਰਾਮ ਸੀ। ਇਸ ਵਾਸਤੇ ਇਸ ਪ੍ਰੋਗਰਾਮ ਨੂੰ ਸਿਰੇ ਚਾੜ੍ਹਨ ਵਾਸਤੇ ਇਸ 20 ਨੁਕਾਤੀ ਪ੍ਰੋਗਰਾਮ ਥੱਲੇ 1976-77 ਵਾਸਤੇ 10 ਹਜ਼ਾਰ ਰੁਪਿਆ ਰੱਖਿਆ ਗਿਆ। (ਹਾਸਾ)

**ਸਰਦਾਰ ਗੁਰਦਰਸ਼ਨ ਸਿੰਘ**: ਇਹ ਤਾਂ ਇੰਪਲੀਮੈਂਟੇਸ਼ਨ ਕਮੇਟੀ ਦਾ ਰੁਪਿਆ ਹੈ।

**ਵਿੱਤ ਮੰਤਰੀ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿੰਨਾਂ ਖਰਚਾ ਸੰਜੇ ਗਾਂਧੀ ਦੇ ਇਕ ਵਿਜ਼ਿਟ ਤੇ ਹੋਇਆ, ਉਸ ਦਾ ਦੱਸਵਾਂ ਹਿੱਸਾ ਵੀ ਗਰੀਬਾਂ ਤੇ ਖਰਚ ਨਹੀਂ ਹੋਇਆ। ਪਲੈਨਿੰਗ ਠੀਕ ਤਰੀਕੇ ਨਾਲ ਨਹੀਂ ਕੀਤੀ ਗਈ। ਇਨ੍ਹਾਂ ਨੇ ਪੰਜਾਬ ਦੇ ਖਜ਼ਾਨੇ ਨੂੰ ਆਪਣੇ ਘਰ ਦਾ ਖਜ਼ਾਨਾ ਸਮਝ ਕੇ ਲੁਟਿਆ। ਬੜੇ ਇਰਰਿਸਪਾਂਸੀਬਲ ਕੰਮ ਕੀਤੇ ਗਏ। ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਖਜ਼ਾਨੇ ਦੇ ਬਾਰੇ ਕਿਹਾ ਕਿ ਇਸ ਬਾਰੇ ਬੜਾ ਇਰਰਿਸਪਾਂਸੀਬਲ ਕੰਮ ਕੀਤਾ ਹੈ। ਮੈਂ

[ਵਿੱਤ ਮੰਤਰੀ]

ਗਵਰਨਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਜੋ ਉਨ੍ਹਾਂ ਨੇ ਇਸ ਬਾਰੇ ਇਸ ਕਿਸਮ ਦਾ ਲਫਜ਼ ਵਰਤਿਆ ਹੈ। (ਤਾੜੀਆਂ) ਨਵੀਂ ਸਰਕਾਰ ਗਵਰਨਰ ਸਾਹਿਬ ਦੇ ਰਾਹੀਂ ਬਹੁਤ ਠੋਸ ਪ੍ਰੋਗਰਾਮ ਲੈ ਕੇ ਆਈ ਹੈ। ਨਵੀਂ ਸਰਕਾਰ ਨੇ ਪਲਾਨਿੰਗ ਵਾਸਤੇ, ਫਾਈਨੈਂਸਿਜ਼ ਨੂੰ ਇਕਠਾ ਕਰਨ ਵਾਸਤੇ ਠੋਸ ਪ੍ਰੋਗਰਾਮ ਸੋਚੇ ਹਨ। ਨਵੀਂ ਸਰਕਾਰ ਇੰਪਲਾਇਮੈਂਟ ਨੂੰ ਵਧਾਏਗੀ। ਗਰੀਬ ਹਰੀਜਨਾਂ ਵਾਸਤੇ ਜਿਹੜੇ 10ਵੀਂ ਪੜ੍ਹੇ ਹੋਣਗੇ ਉਨ੍ਹਾਂ ਲਈ ਕਾਰਖਾਨੇ ਲਗਾਉਣ ਵਾਸਤੇ, ਇੰਡਸਟਰੀ ਲਗਾਉਣ ਵਾਸਤੇ, ਪਿੱਗਰੀ ਵਾਸਤੇ ਕਰਜ਼ਾ ਫਰੀ ਆਫ਼ ਇੰਟਰੈਸਟ ਦਿੱਤਾ ਜਾਵੇਗਾ। (ਤਾੜੀਆਂ) ਕਰਜੇ ਤੇ ਕੋਈ ਸੂਦ ਨਹੀਂ ਹੋਵੇਗਾ। ਐਗਰੀਕਲਚਰ ਨੂੰ ਵਧਾਉਣ ਵਾਸਤੇ ਸਰਕਾਰ ਨੇ ਫੈਸਲਾ ਕੀਤਾ ਹੈ। ਜਿੰਨੇ 30 ਸਾਲਾਂ ਵਿੱਚ ਉਨ੍ਹਾਂ ਨੇ ਚੈਨਲ, ਸੂਏ ਪੱਕੇ ਕੀਤੇ ਸਨ ਉਸ ਨਾਲੋਂ ਦੋ ਤਿੰਨ ਗੁਣਾਂ ਵਧ ਕੰਮ ਅਸੀਂ ਇੱਕ ਸਾਲ ਵਿੱਚ ਕਰਨਾ ਹੈ। ਇਸੇ ਤਰ੍ਹਾਂ ਹੀ ਇੰਡਸਟਰੀ ਵਾਸਤੇ ਕੀਤਾ ਹੈ। 5 ਸਾਲਾਂ ਵਿਚ ਇਡਸ-ਟਰੀਅਲ ਗਰੋਥ ਰੇਟ ਡਬਲ ਕੀਤੀ ਜਾਵੇਗੀ। (ਤਾੜੀਆਂ) ਬੜੇ ਲੰਬੇ ਚੌੜੇ ਸਾਡੇ ਟੀਚੇ ਹਨ। ਮੈਨੂੰ ਉਮੀਦ ਹੈ ਅਤੇ ਮੈਂ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਪੰਜਾਬ ਦੀ ਤਰੱਕੀ ਵਾਸਤੇ ਜਿਹੜੇ ਰੀਅਲਿਸਟਿਕ ਕੰਮ ਹਨ, ਪ੍ਰੋਗਰਾਮ ਹਨ ਉਨ੍ਹਾਂ ਵਿੱਚ ਉਹ ਸਾਨੂੰ ਪੂਰਾ ਸਹਿਯੋਗ ਦੇਣ। ਜਿਸ ਤਰ੍ਹਾਂ ਇੰਡਸਟਰੀ ਨੂੰ ਬੜ੍ਹਾਵਾ ਦੇਣਾ, ਐਗਰੀਕਲਚਰ ਨੂੰ ਬੜ੍ਹਾਵਾ ਦੇਣਾ, ਗਰੀਬ ਲੋਕਾਂ ਨੂੰ ਉਪਰ ਚੁਕਣਾ ਆਦਿ ਦੇ ਜਿਹੜੇ ਪ੍ਰੋਗਰਾਮ ਹਨ ਉਨ੍ਹਾਂ ਵਿਚ ਆਪੋਜ਼ੀਸ਼ਨ ਵੱਲੋਂ ਆਸ਼ਾ ਹੈ ਕਿ ਸਹਿਯੋਗ ਮਿਲੇਗਾ।

12.54 P.M. (ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ, ਐਸ. ਸੀ.): ਸਪੀਕਰ ਸਾਹਿਬ, ਗਵਰਨਰ ਦਾ ਭਾਸ਼ਣ ਇੱਕ ਸਰਕਾਰ ਦੀ ਸੇਧ ਹੁੰਦੀ ਹੈ ਕਿ ਆਉਣ ਵਾਲੇ ਸਾਲਾਂ ਵਿੱਚ ਉਸ ਨੇ ਕੀ ਕਰਨਾ ਹੈ। ਮੈਂ ਸਮਝਦਾ ਹਾਂ ਕਿ ਹਾਲਾਤ ਦੇ ਮੁਤਾਬਿਕ ਇਸ ਥੋੜ੍ਹੇ ਸਮੇਂ ਵਿੱਚ ਜਿਹੜੀ ਸੇਧ ਦਿੱਤੀ ਹੈ, ਉਹ ਦਰੁਸਤ ਸੇਧ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਦੇ ਲੋਕਾਂ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਪਿਛਲੀ ਕਾਂਗਰਸ ਸਰਕਾਰ ਦੀ ਕਾਲੀ, ਬੋਲੀ, ਜ਼ੁਲਮੀਂ ਰਾਤ ਨੂੰ ਖਤਮ ਕਰ ਕੇ ਇੱਕ ਨਵੀਂ ਰੋਸ਼ਨੀ ਦਿੱਤੀ ਹੈ। (ਤਾੜੀਆਂ) ਇਹ ਕੋਈ ਅਚਨਚੇਤ ਨਹੀਂ ਹੋ ਗਿਆ ਕਿ ਇੱਕ ਪਾਰਟੀ ਨੂੰ ਛੱਡ ਕੇ ਦੂਜੀ ਪਾਰਟੀ ਨੂੰ ਲੋਕਾਂ ਨੇ ਮੰਨ ਲਿਆ ਬਲਕਿ ਜ਼ਿੰਦਗੀ ਦਾ 30 ਸਾਲਾਂ ਦਾ ਤਜਰਬਾ ਲੋਕਾਂ ਦੇ ਸਾਹਮਣੇ ਸੀ। ਉਸ ਨੂੰ ਵੇਖ ਕੇ ਕਾਂਗਰਸ ਨੂੰ ਹਾਰ ਦੇ ਕੇ ਅੱਜ ਜਨਤਾ ਪਾਰਟੀ ਅਤੇ ਅਕਾਲੀ ਪਾਰਟੀ ਦੀ ਸਰਕਾਰ ਕਾਇਮ ਕੀਤੀ ਹੈ। ਇਹ ਇੱਕ ਲੋਕਾਂ ਦਾ ਤਜਰਬਾ ਸੀ। ਅਸੀਂ ਉਨ੍ਹਾਂ ਲੋਕਾਂ ਨੂੰ ਵਧਾਈ ਦਿੰਦੇ ਹਾਂ ਅਤੇ ਨਾਲ ਹੀ ਸਾਨੂੰ ਉਨ੍ਹਾਂ ਲੋਕਾਂ ਦਾ ਸਤਿਕਾਰ ਉਸੇ ਤਰ੍ਹਾਂ ਰੱਖਣਾ ਚਾਹੀਦਾ ਹੈ ਔਰ ਉਸ ਮਹਾਨਤਾ ਨੂੰ ਘਟਾਉਣਾ ਨਹੀਂ ਚਾਹੀਦਾ ਜਿਨ੍ਹਾਂ ਨੇ ਸਾਨੂੰ ਇਹ ਮੌਕਾ ਦਿੱਤਾ ਹੈ। ਗਵਰਨਰ ਦੇ ਐਡਰੈਸ ਵਿੱਚ ਜਮਹੂਰੀਅਤ ਦੀ ਰਾਖੀ ਬਾਰੇ ਕਿਹਾ ਗਿਆ। ਇਹ ਦਰੁਸਤ ਗੱਲ ਹੈ। ਜਮਹੂਰੀ-ਅਤ ਦੀ ਰਾਖੀ ਹੋਣੀ ਬਹੁਤ ਜ਼ਰੂਰੀ ਹੈ। ਪਿਛਲੇ ਰਾਜ ਵਿਚ ਜਮਹੂਰੀਅਤ ਖ਼ਤਮ ਹੋ ਗਈ ਸੀ। ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਹੁਣੇ ਥੋੜ੍ਹਾ ਚਿਰ ਹੋਇਆ ਕਾਂਗਰਸ ਵਾਲਿਆਂ ਨੇ ਐਮਰਜੈਂਸੀ ਦੀ ਸਪੋਰਟ ਕੀਤੀ ਅਤੇ ਐਮਰਜੈਂਸੀ ਦੇ ਹੱਕ ਵਿੱਚ ਗੱਲਾਂ ਕੀਤੀਆਂ। ਐਮਰਜੈਂਸੀ ਦੇ ਦੌਰਾਨ ਕੋਈ ਬੋਲ ਨਹੀਂ ਸੀ ਸਕਦਾ, ਕਿਸੇ ਨੂੰ ਕੋਈ ਆਜ਼ਾਦੀ ਨਹੀਂ ਸੀ ਪਰ ਲੋਕਾਂ ਨੇ ਕੁਰਬਾਨੀਆਂ ਕੀਤੀ-ਆਂ ਅਤੇ ਆਜ਼ਾਦੀ ਹਾਸਲ ਕੀਤੀ। ਸਮੇਂ ਦੀ ਘਾਟ ਕਰ ਕੇ ਮੈਂ ਜ਼ਿਆਦਾ ਵਿਸਥਾਰ ਨਾਲ ਨਹੀਂ ਬੋਲਣਾ ਚਾਹੁੰਦਾ ਪਰ ਕੁਝ ਮਸਲਿਆਂ ਵੱਲ ਹੀ ਧਿਆਨ ਦਿਵਾਉਣਾ ਚਾਹੁੰਦਾ ਹਾਂ। ਪਹਿਲੀ ਗੱਲ ਤਾਂ

ਇਹ ਹੈ ਕਿ ਟਿਊਬਵੈਲ ਦੇ ਫਲੈਟ ਰੇਟ ਦੇ ਦਰ ਘਟਾਏ ਹਨ, ਇਹ ਬਹੁਤ ਸ਼ਲਾਘਾ ਯੋਗ ਕਦਮ ਹੈ । ਇਸ ਦੀ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਹ ਪਹਿਲੇ 8 ਰੁਪਏ ਹੁੰਦਾ ਸੀ, ਫਿਰ 13 ਰੁਪਏ ਕਰ ਦਿੱਤਾ ਅਤੇ ਐਮਰਜੈਂਸੀ ਦੇ ਦੌਰਾਨ ਲੋਕਾਂ ਦੇ ਮੂੰਹ ਬੰਦ ਕਰ ਕੇ ਇਹ 19 ਰੁਪਏ ਕਰ ਦਿੱਤਾ ਗਿਆ। ਅਸੀਂ ਇਸ ਦੇ ਖਿਲਾਫ ਆਵਾਜ਼ ਉਠਾਈ ਪਰ ਸਾਨੂੰ ਬੋਲਣ ਦੀ ਇਜਾਜ਼ਤ ਨਹੀਂ ਸੀ। ਇਨ੍ਹਾਂ ਨੇ ਆਪਣੀ ਮਰਜ਼ੀ ਨਾਲ ਹੀ ਰੇਟ ਵਧਾ ਦਿੱਤੇ । ਪਿੱਛੇ ਜਿਹੇ ਗਿਆਨੀ ਜ਼ੈਲ ਸਿੰਘ ਨੇ ਐਲਾਨ ਕੀਤਾ ਸੀ ਅਤੇ ਲੋਕ ਮਹਿਸੂਸ ਵੀ ਕਰਦੇ ਸੀ ਕਿ ਇਹ ਸੱਚੀ ਗੱਲ ਸੀ । ਹੁਣ ਇਹ ਜਿਹੜਾ ਫੈਸਲਾ ਕੀਤਾ ਹੈ ਇਹ ਬੜਾ ਚੰਗਾ ਕਦਮ ਹੈ। ਬਿਜਲੀ ਬੋਰਡ ਵਲੋਂ ਕਿਸਾਨਾਂ ਨਾਲ ਜ਼ਿਆਦਤੀਆਂ ਹੋ ਰਹੀਆਂ ਹਨ। ਲੋਕਾਂ ਨੇ ਕਰਜ਼ੇ ਲੈ ਕੇ ਇੱਕ ਇੱਕ ਹਜ਼ਾਰ ਰੁਪਿਆ ਜਮ੍ਹਾਂ ਕਰਵਾਇਆ ਪਰ ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਮਿਲ ਰਹੇ । ਕਈਆਂ ਨੇ ਤਾਂ ਕਿਸ਼ਤਾਂ ਵੀ ਪੂਰੀਆਂ ਦੇ ਦਿੱਤੀਆਂ ਹਨ ਪਰ ਫਿਰ ਵੀ ਕੁਨੈਕਸ਼ਨ ਨਹੀਂ ਮਿਲ ਰਿਹਾ । ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਸਰਕਾਰ ਨੇ ਬਿਜਲੀ ਬੋਰਡ ਦੇ ਵਿੱਚ ਸੁਧਾਰ ਕਰਨ ਲਈ ਇਕ ਉੱਚ ਪੱਧਰ ਕਮੇਟੀ ਕਾਇਮ ਕਰਨ ਦਾ ਫੈਸਲਾ ਕੀਤਾ ਹੈ । ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ਪਰ ਨਾਲ ਹੀ ਇਹ ਕਹਾਂਗਾ ਕਿ ਇਸ ਕਮੇਟੀ ਨੇ ਕੀ ਕੀ ਕੰਮ ਕਰਨਾ ਹੈ, ਇਸ ਦੇ ਬਾਰੇ ਹਾਊਸ ਦੇ ਵਿੱਚ ਐਲਾਨ ਹੋ ਜਾਣਾ ਚਾਹੀਦਾ ਹੈ।

ਫਿਰ ਸਪੀਕਰ ਸਾਹਿਬ, ਇਸ ਭਾਸ਼ਣ ਵਿੱਚ ਨਹਿਰਾਂ ਪੱਕੀਆਂ ਕਰਨ ਦਾ ਵੀ ਜ਼ਿਕਰ ਕੀਤਾ ਗਿਆ ਹੈ । ਇਹ ਬੜੇ ਚਿਰ ਤੋਂ ਮੰਗ ਚਲੀ ਆ ਰਹੀ ਸੀ ਕਿ ਨਹਿਰਾਂ ਨੂੰ ਪੱਕਿਆਂ ਕੀਤਾ ਜਾਵੇ ਅਤੇ ਜਿਹੜਾ ਪਾਣੀ ਫਾਲਤੂ ਜ਼ਾਇਆ ਹੁੰਦਾ ਹੈ, ਉਹ ਨਾ ਹੋਵੇ । ਇਹ ਬੜੀ ਚੰਗੀ ਗੱਲ ਦਾ ਫੈਸਲਾ ਕੀਤਾ ਗਿਆ ਹੈ, ਇਸ ਦੇ ਲਈ ਮੈਂ ਪੰਜਾਬ ਸਰਕਾਰ ਦੀ ਸ਼ਲਾਘਾ ਕਰਦਾ ਹਾਂ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਇਸ ਗਲ ਦਾ ਫੈਸਲਾ ਕੀਤਾ ਗਿਆ ਹੈ ਉਥੇ ਇਸ ਗੱਲ ਵਿੱਚ ਬੜੇ ਸੁਚੇਤ ਹੋਣ ਦੀ ਲੋੜ ਹੈ ਕਿ ਪੁਰਾਣੇ ਢੰਗ ਦੇ ਨਾਲ ਠੇਕੇਦਾਰ ਅਤੇ ਸਰਕਾਰੀ ਅਫਸਰ ਰਲ ਕੇ ਵਿਚੋਂ ਰੁਪਿਆ ਨਾ ਖਾ ਲੈਣ। ਫਿਰ ਅੰਗਰੇਜ਼ਾਂ ਦੇ ਸਮੇਂ ਤੋਂ ਠੇਕੇਦਾਰੀ ਸਿਸਟਮ ਚਲਿਆ ਆ ਰਿਹਾ ਹੈ, ਇਸ ਲਈ ਕੋਈ ਨਵਾਂ ਪ੍ਰਬੰਧ ਹੋਣਾ ਚਾਹੀਦਾ ਹੈ । ਸਪੀਕਰ ਸਾਹਿਬ, ਨਹਿਰਾਂ ਪੱਕੀਆਂ ਕਰਨ ਦੇ ਬਾਰੇ ਕਿਸਾਨ-ਲਹਿਰ ਦੇ ਸਮੇਂ ਤੋਂ ਮੰਗ ਚਲ ਰਹੀ ਹੈ ਪਰ ਜਿਹੜੀਆਂ ਪੱਕੀਆਂ ਕਰਨ ਦਾ ਢੰਗ ਹੈ ਇਹ ਅੰਗਰੇਜ਼ਾਂ ਦੇ ਵੇਲੇ ਦਾ ਚਲਿਆ ਆ ਰਿਹਾ ਹੈ । ਉਸ ਸਿਸਟਮ ਨੂੰ ਹੁਣ ਬਦਲਣਾ ਚਾਹੀਦਾ ਹੈ ਤਾਂ ਕਿ ਕਿਸਾਨਾਂ ਨੂੰ ਇਸ ਦਾ ਫਾਇਦਾ ਹੋ ਸਕੇ। ਨਹਿਰੀ ਪ੍ਰਬੰਧ ਦਾ ਜਿਹੜਾ ਸਿਸਟਮ ਹੈ ਉਹ ਬੜਾ ਪੁਰਾਣਾ ਚਲਿਆ ਆ ਰਿਹਾ ਹੈ ਅਤੇ ਇਸ ਦੇ ਵਿੱਚ ਸੁਧਾਰ ਲਿਆਉਣਾ ਚਾਹੀਦਾ ਹੈ । ਪਾਣੀ ਨੂੰ ਜ਼ਿਆਦਾ ਖਿਲਾਰ ਕੇ ਜ਼ਿਆਦਾ ਆਬਿਆਨਾ ਲਾਇਆ ਜਾ ਰਿਹਾ ਹੈ। ਮੇਰੀ ਬੇਨਤੀ ਹੈ ਕਿ ਜਿਨ੍ਹਾਂ ਪਾਣੀ ਕਿਸਾਨ ਨੂੰ ਦਿੱਤਾ ਜਾਵੇ ਉਨ੍ਹਾਂ ਹੀ ਉਨ੍ਹਾਂ ਕੋਲੋਂ ਆਬਿਆਨਾ ਲੈਣਾ ਚਾਹੀਦਾ ਹੈ।

ਫਿਰ ਸਪੀਕਰ ਸਾਹਿਬ, ਹੜ੍ਹਾਂ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਸਾਉਣੀ ਵਿੱਚ ਹੜ੍ਹ ਬਹੁਤ ਆਏ ਸੀ ਅਤੇ ਜਿਸ ਦੇ ਨਾਲ ਲੋਕਾਂ ਦਾ ਬਹੁਤ ਨੁਕਸਾਨ ਹੋਇਆ ਹੈ। ਜ਼ਿਲ੍ਹਾ ਅੰਮ੍ਰਿਤਸਰ ਗੁਰਦਾਸਪੁਰ ਅਤੇ ਫਿਰੋਜ਼ਪੁਰ ਜ਼ਿਆਦਾ ਹੜ੍ਹਾਂ ਦੀ ਮਾਰ ਥਲੇ ਆਏ ਸੀ । ਸਵੇਰੇ ਇਸ ਦੇ ਮੁਤੱਲਕ ਇਕ ਕਾਲ ਅਟੈਨਸ਼ਨ ਮੋਸ਼ਨ ਵੀ ਆਈ ਸੀ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਨੇ ਇਹ ਮੰਨਿਆ ਵੀ ਸੀ ਕਿ ਹੜ੍ਹਾਂ ਦੇ ਨਾਲ ਕਰੋੜਾਂ ਰੁਪਏ ਦਾ ਨੁਕਸਾਨ ਹੋਇਆ ਹੈ । ਉਸ ਵੇਲੇ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਹੜ੍ਹ ਪੀੜ੍ਹਤ ਲੋਕਾਂ ਵਾਸਤੇ ਕੁਝ ਐਲਾਨ ਵੀ ਕੀਤਾ ਸੀ ਕਿ ਉਨ੍ਹਾਂ ਨੂੰ ਇਤਨੀ ਸਹਾਇਤਾ ਦਿੱਤੀ ਜਾਵੇਗੀ । ਅੱਜ ਕਾਲ ਅਟੈਨਸ਼ਨ ਮੋਸ਼ਨ ਦੇ ਜਵਾਬ ਵਿੱਚ ਜਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਨੇ ਡੀਟੇਲ ਵੀ ਦੱਸੀ ਹੈ। ਪਰ ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਐਲਾਨ ਤਾਂ ਇਹ ਕੀਤਾ ਗਿਆ ਸੀ ਕਿ ਗਰੀਬਾਂ ਨੂੰ ਰਿਲੀਫ ਦਿੱਤੀ ਜਾਵੇਗੀ ਅਤੇ ਜਿਨ੍ਹਾਂ ਦੇ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਕੱਚੇ ਕੋਠੇ ਹਨ ਉਨ੍ਹਾਂ ਨੂੰ 400 ਰੁਪਏ ਅਤੇ ਜਿਨ੍ਹਾਂ ਦੇ ਪੱਕੇ ਕੋਠੇ ਹਨ ਉਨ੍ਹਾਂ ਨੂੰ 800 ਰੁਪਏ ਸਹਾਇਤਾ ਦਿੱਤੀ ਜਾਵੇਗੀ। ਇਸੇ ਤਰ੍ਹਾਂ ਚਾਰੇ ਲਈ ਸਹਾਇਤਾ ਦੇਣ ਦਾ ਐਲਾਨ ਕੀਤਾ ਸੀ ਅਤੇ ਗੁਜ਼ਾਰਾ ਗਰਾਂਟ ਪ੍ਰਤੀ ਪੁਰਸ਼ ਦੇਣ ਦਾ ਵੀ ਐਲਾਨ ਕੀਤਾ ਸੀ। ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਭਾਵੇਂ ਅੱਜ ਇਸ ਦਾ ਜਵਾਬ ਦਿੱਤਾ ਹੈ ਪਰ ਅਸਲ ਵਿੱਚ ਕੋਈ ਖਰਚ ਨਹੀਂ ਦਿੱਤਾ ਅਤੇ ਇਹ ਸਾਰਾ ਕੁਝ ਫਰਜ਼ੀ ਹੈ। ਸਿਰਫ਼ ਚੰਦ ਲੋਕਾਂ ਨੂੰ ਸੌ ਡੇਢ ਸੌ ਰੁਪਿਆ ਕੱਚੇ ਕੋਠਿਆਂ ਦਾ ਦਿੱਤਾ ਗਿਆ ਹੈ ਅਤੇ ਬਾਕੀਆਂ ਨੂੰ ਲਾਂਭੇ ਰਖਿਆ ਗਿਆ ਹੈ। ਕਈਆਂ ਨੂੰ 50 ਰੁਪਏ ਹੀ ਦਿੱਤੇ ਗਏ ਹਨ। ਮੇਰੀ ਅਰਜ਼ ਹੈ ਕਿ ਇਸ ਗਲ ਵੱਲ ਧਿਆਨ ਦਿੱਤਾ ਜਾਵੇ। ਫਿਰ ਸਪੀਕਰ ਸਾਹਿਬ, ਜਿਹੜੇ ਹੜ੍ਹ ਆਉਂਦੇ ਹਨ ਇਨ੍ਹਾਂ ਦੇ ਲਈ ਉਚੇਚੇ ਕਾਰਣ ਹਨ, ਜਿਨ੍ਹਾਂ ਕਰ ਕੇ ਇਹ ਹੜ੍ਹ ਆਉਂਦੇ ਹਨ। ਮਹਿਕਮਿਆਂ ਦਾ ਆਪਸ ਵਿੱਚ ਤਾਲ ਮੇਲ ਨਹੀਂ, ਨਹਿਰ ਵਾਲਿਆਂ ਦਾ, ਡਰੇਨਾਂ ਵਾਲਿਆਂ ਦਾ ਅਤੇ ਡਿਵੈਲਪਮੈਂਟ ਵਾਲਿਆਂ ਦਾ, ਆਪਸ ਵਿੱਚ ਤਾਲ ਮੇਲ ਨਾ ਹੋਣ ਕਰ ਕੇ ਕੁਦਰਤੀ ਨਿਕਾਸ ਬੰਦ ਹੋ ਗਿਆ ਜਿਸ ਕਰ ਕੇ ਇਤਨਾ ਨੁਕਸਾਨ ਹੋਇਆ। ਉਸ ਵੇਲੇ ਡਰੇਨਾਂ ਦੀ ਖੁਦਾਈ ਦਾ ਸਵਾਲ ਆਇਆ ਸੀ। ਜੇ ਉਸ ਵੇਲੇ ਡਰੇਨਾਂ ਦੀ ਖੁਦਾਈ ਕੀਤੀ ਜਾਂਦੀ ਤਾਂ ਇਤਨਾ ਨੁਕਸਾਨ ਨਹੀਂ ਸੀ ਹੋ ਸਕਦਾ। ਫਿਰ ਸਰਕਾਰ ਨੇ ਜਿਹੜੀਆਂ ਡਰੇਨਾਂ ਬਣਾ ਦਿੱਤੀਆਂ ਉਨ੍ਹਾਂ ਦੀ ਦੇਖ ਭਾਲ ਵਾਸਤੇ ਕੁਝ ਨਹੀਂ ਕੀਤਾ। ਹੁਣ, ਸਪੀਕਰ ਸਾਹਿਬ, ਫਿਰ ਬਾਰਸ਼ਾਂ ਆਉਣ ਵਾਲੀਆਂ ਹਨ ਅਤੇ ਲੋਕਾਂ ਨੂੰ ਫਿਰ ਹੁਣ ਖਤਰਾ ਮਹਿਸੂਸ ਹੁੰਦਾ ਹੈ ਕਿ ਇਹ ਆਫ਼ਤ ਫਿਰ ਆਵੇਗੀ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡਰੇਨਾਂ ਦੀ ਖੁਦਾਈ ਤੁਰਤ ਹੋਣੀ ਚਾਹੀਦੀ ਹੈ ਅਤੇ ਸਰਕੰਡਾ ਅਤੇ ਬੂਟੀ ਆਦਿ ਦੀ ਸਫ਼ਾਈ ਜਲਦੀ ਤੋਂ ਜਲਦੀ ਹੋਣੀ ਚਾਹੀਦੀ ਹੈ। ਜੇ ਇਸ ਸਰਕਾਰ ਨੇ ਪਿਛਲੀ ਗਲ ਤੋਂ ਕੋਈ ਸਬਕ ਨਾ ਸਿਖਿਆ ਤਾਂ ਫਿਰ ਉਹੀ ਆਫਤ ਆਵੇਗੀ ਅਤੇ ਫਿਰ ਪੰਜਾਬ ਦਾ ਬੜਾ ਭਾਰੀ ਨੁਕਸਾਨ ਹੋਵੇਗਾ।

ਫਿਰ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਜਨਾਲੇ ਵਿੱਚ ਡਰੇਨਾਂ ਪੁਟਣ ਲਈ ਇੱਕ ਬੜਾ ਭਾਰੀ ਕੈਂਪ ਲਾਇਆ ਗਿਆ। ਉਸ ਤੇ ਲੱਖਾਂ ਰੁਪਏ ਖਰਚ ਕੀਤੇ ਗਏ। ਉਥੇ ਸਾਰੇ ਅਫਸਰ ਮਹੀਨੇ ਭਰ ਲਈ ਲਗਾਏ ਗਏ। ਕੰਮ ਫਿਰ ਵੀ ਮਜ਼ਦੂਰ ਹੀ ਕਰਦੇ ਸਨ। ਮੇਰਾ ਖਿਆਲ ਹੈ ਕਿ 20-25 ਹਜ਼ਾਰ ਰੁਪਏ ਦਾ ਸਾਰਾ ਕੰਮ ਹੋਇਆ ਹੋਣਾ ਹੈ ਪਰ ਲੱਖਾਂ ਰੁਪਿਆ ਲਾ ਦਿੱਤਾ ਗਿਆ ਅਤੇ ਦੱਸਿਆ ਇਹ ਗਿਆ ਕਿ ਇਹ ਵਾਲੈਂਟੇਰੇਲੀ ਡਰੇਨਾਂ ਪੁੱਟੀਆਂ ਗਈਆਂ ਹਨ। ਲੋਕਾਂ ਨੂੰ ਇਸ ਦੇ ਵਿੱਚ ਗੁੰਮਰਾਹ ਕੀਤਾ ਗਿਆ (ਘੰਟੀ)

**ਸ੍ਰੀ ਸਪੀਕਰ** : ਝਬਾਲ ਸਾਹਿਬ, ਦੋ ਮਿੰਟ ਵਿਚ ਵਾਈਂਡ ਅੱਪ ਕਰ ਦਿਉ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਪੀਕਰ ਸਾਹਿਬ, ਬਾਰਡਰ ਦੇ ਮੁਤੱਲਕ ਬੜਾ ਅਹਿਮ ਮਸਲਾ ਹੈ, ਪਰ ਇਸ ਦਾ ਜ਼ਿਕਰ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਨਹੀਂ ਆਇਆ। ਇਹ ਬੜੀ ਬੇਇਨਸਾਫੀ ਹੈ। ਉਥੇ ਦੇ ਲੋਕਾਂ ਨੂੰ ਬੜੀਆਂ ਦਿੱਕਤਾਂ ਮਹਿਸੂਸ ਹੁੰਦੀਆਂ ਹਨ। ਉਨ੍ਹਾਂ ਨੇ ਜੇ ਕੋਈ ਕੰਮ ਕਰਨਾ ਹੁੰਦਾ ਹੈ ਤਾਂ ਪਰਚੀ ਲੈਣੀ ਪੈਂਦੀ ਹੈ। ਬੀ. ਐਸ. ਐਫ. ਵਾਲੇ ਉਨ੍ਹਾਂ ਲੋਕਾਂ ਨੂੰ ਬੜਾ ਤੰਗ ਕਰਦੇ ਹਨ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਉਹ ਸੈਂਟਰ ਦੀ ਸਰਕਾਰ ਨਾਲ ਇਸ ਬਾਰੇ ਗਲ ਬਾਤ ਕਰਨ ਅਤੇ ਜੋ ਸਹੂਲਤਾਂ ਉਨ੍ਹਾਂ ਨੂੰ ਮਿਲਣੀਆਂ ਚਾਹੀਦੀਆਂ ਹਨ ਉਹ ਸਹੂਲਤਾਂ ਉਨ੍ਹਾਂ ਨੂੰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਪਿਛਲੀ ਫਰੰਟ ਮਨਿਸਟਰੀ ਵੇਲੇ ਕੁਝ ਫੈਸਲੇ ਉਨ੍ਹਾਂ ਲੋਕਾਂ ਨੂੰ ਸਹੂਲਤਾਂ ਪਹੁੰਚਾਉਣ ਲਈ ਕੀਤੇ ਵੀ ਗਏ ਸੀ। ਮੇਰੀ ਬੇਨਤੀ ਹੈ ਕਿ ਉਨ੍ਹਾਂ ਲੋਕਾਂ ਨੂੰ ਪੂਰੀਆਂ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ।

ਫਿਰ ਸਪੀਕਰ ਸਾਹਿਬ, ਇਥੇ ਹਰੀਜਨਾਂ ਦਾ ਸਵਾਲ ਆਇਆ ਹੈ। ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਇਸ ਗੱਲ ਦਾ ਜ਼ਿਕਰ ਆਇਆ ਹੈ। ਮੈਂ ਇਸ ਗੱਲ ਦਾ ਬੜਾ ਧੰਨਵਾਦੀ ਹਾਂ ਕਿ ਉਚੇਚਾ ਸਵਾਲ ਉਨ੍ਹਾਂ ਸਾਹਮਣੇ ਲਿਆਂਦਾ ਹੈ ਪਰ ਨਾਲ ਦੀ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਤਕ ਇਨ੍ਹਾਂ ਗਲਾਂ ਤੇ ਅਮਲ ਨਹੀਂ ਹੁੰਦਾ ਇਹ ਗਲਾਂ ਅਧੂਰੀਆਂ ਰਹਿ ਜਾਣਗੀਆਂ ਜਿਹੜੀਆਂ ਕਿ ਠੀਕ ਨਹੀਂ। ਕਾਂਗਰਸੀ ਭਰਾ ਵੀ ਆਪਣੇ ਬਜਟ ਵਿਚ, ਗਵਰਨਰ ਸਾਹਿਬ ਦੇ ਐਡਰੈਸ ਵਿਚ ਇਸ ਤਰ੍ਹਾਂ ਦੀਆਂ ਗਲਾਂ ਕਹਿੰਦੇ ਸੀ, ਪਰ ਜੋ ਉਹ ਕਹਿਦੇ ਸੀ, ਹੁੰਦਾ ਨਹੀਂ ਸੀ। ਜੇ ਇਸ ਤਰ੍ਹਾਂ ਦੀ ਹੀ ਗਲ ਹੋਣੀ ਹੈ ਤਾਂ ਫਿਰ ਇਹ ਗਲ ਦਰੁਸਤ ਨਹੀਂ। (ਘੰਟੀ)

ਫਿਰ ਸਪੀਕਰ ਸਾਹਿਬ, ਪਲਾਟਾਂ ਦਾ ਸਵਾਲ ਸਾਡੇ ਸਾਹਮਣੇ ਹੈ। ਜਿਸ ਤਰ੍ਹਾਂ ਅੱਗੇ ਵੀ ਕਈ ਵਾਰੀ ਇਸ ਦੇ ਬਾਰੇ ਕਿਹਾ ਗਿਆ ਹੈ ਪਰ ਹਾਲੇ ਤਕ ਨਹੀਂ ਦਿੱਤੇ ਗਏ। ਇਸ ਗਲ ਵੱਲ ਪੂਰਾ ਧਿਆਨ ਇਸ ਸਰਕਾਰ ਨੂੰ ਦੇਣਾ ਚਾਹੀਦਾ ਹੈ ਅਤੇ ਲੋਕਾਂ ਨੂੰ ਪਲਾਟ ਦੇਣੇ ਚਾਹੀਦੇ ਹਨ (ਘੰਟੀ) (ਵਿਘਨ)।

ਫਿਰ ਮੈਂ ਇਸ ਗਲ ਦਾ ਵੀ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਥਰੈਸ਼ਰਾਂ ਨਾਲ ਮਜ਼ਦੂਰ ਨਕਾਰਾ ਹੋ ਜਾਂਦੇ ਹਨ। ਉਨ੍ਹਾਂ ਦੀ ਕੋਈ ਆਮਦਨ ਨਹੀਂ ਹੁੰਦੀ, ਕੋਈ ਜ਼ਰੀਆ ਨਹੀਂ ਹੁੰਦਾ ਅਤੇ ਉਨ੍ਹਾਂ ਦੇ ਬਾਲ ਬੱਚੇ ਭੁੱਖੇ ਮਰ ਰਹੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੇ ਰੁਜ਼ਗਾਰ ਦਾ ਕੋਈ ਪ੍ਰਬੰਧ ਕਰੇ ਅਤੇ ਨਾਲ ਹੀ ਕੋਈ ਐਸਾ ਵੀ ਸੋਚਣਾ ਚਾਹੀਦਾ ਹੈ ਕਿ ਜਿਹੜੇ ਇਸ ਤਰ੍ਹਾਂ ਦੇ ਐਕਸੀਡੈਂਟਸ ਹਨ, ਉਹ ਨਾ ਹੋ ਸਕਣ। (ਵਿਘਨ) ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸੀ ਭਰਾ ਚੋਣਾਂ ਵਿਚ ਪ੍ਰਚਾਰ ਕਰਦੇ ਫਿਰਦੇ ਸੀ ਕਿ ਫਿਰ ਇਹ ਸਹੂਲਤਾਂ ਖੋਹ ਲਈਆਂ ਜਾਣਗੀਆਂ। ਇਹ ਪ੍ਰਚਾਰ ਕਰਦੇ ਸੀ ਕਿ ਇਨ੍ਹਾਂ ਨੇ ਕੁੱਝ ਨਹੀਂ ਕਰਨਾ। ਮੈਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਤੁਸੀਂ ਹੁਣ ਐਲਾਨ ਕੀਤਾ ਹੈ ਉਸ ਨੂੰ ਅਮਲੀ ਰੂਪ ਦੇ ਕੇ ਜੋ ਇਨ੍ਹਾਂ ਦਾ ਝੂਠਾ ਪ੍ਰਚਾਰ ਸੀ ਜਿਹੜਾ ਫਿਰਕਾਪ੍ਰਸਤੀ ਨੂੰ ਸ਼ਹਿ ਦਿੰਦਾ ਸੀ, ਉਹ ਰੋਕਣਾ ਚਾਹੀਦਾ ਹੈ। (ਥੰਪਿੰਗ)

ਸਪੀਕਰ ਸਾਹਿਬ, ਇੱਕ ਗੱਲ ਮੈਂ ਮਾਰਕਫੈਡ ਦੇ ਬਾਰੇ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਉਥੇ ਕਿਸ ਤਰ੍ਹਾਂ ਦਾ ਘਪਲਾ ਹੋ ਰਿਹਾ ਹੈ। ਬਰਾੜ ਸਾਹਿਬ ਜਿਹੜੇ ਇਸ ਵੇਲੇ ਇਸ ਦੇ ਇਨਚਾਰਜ ਹਨ ਉਨ੍ਹਾਂ ਨੇ ਜਿਹੜੇ ਚਾਰ ਅਫਸਰ ਫੜੇ ਹਨ, ਇਹ ਬੜਾ ਚੰਗਾ ਕੰਮ ਕੀਤਾ ਹੈ। ਮੈਂ ਇਸ ਗਲ ਦੀ ਸ਼ਲਾਘਾ ਕਰਦਾ ਹਾਂ ਪਰ ਮੈਂ ਨਾਲ ਦੀ ਨਾਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਉਹ ਇਹ ਕੰਮ ਮਨਿਸਟਰਾਂ ਤੋਂ ਬਿਨਾਂ ਨਹੀਂ ਕਰ ਸਕਦੇ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਮਨਿਸਟਰਾਂ ਨੂੰ ਵੀ ਵਿੱਚੇ ਲਿਆਉਣਾ ਚਾਹੀਦਾ ਹੈ ਤਾਂ ਹੀ ਇਹ ਗੱਲ ਦਰੁਸਤ ਹੋ ਸਕਦੀ ਹੈ।

ਫਿਰ ਸਪੀਕਰ ਸਾਹਿਬ, ਪ੍ਰਾਈਵੇਟ ਸਕੂਲਾਂ ਦਾ ਮਸਲਾ ਹੈ। ਪ੍ਰਾਈਵੇਟ ਸਕੂਲਾਂ ਦੇ ਮਸਲੇ ਬਾਰੇ ਉਨ੍ਹਾਂ ਨੇ ਧਰਨਾ ਵੀ ਮਾਰਿਆ ਸੀ। ਉਨ੍ਹਾਂ ਦੀ ਪੁਰਾਣੀ ਮੰਗ ਚਲੀ ਆਉਂਦੀ ਹੈ। ਸਰਕਾਰ ਨੂੰ ਉਨ੍ਹਾਂ ਦੀ ਮੰਗ ਨੂੰ ਮੰਨ ਲੈਣਾ ਚਾਹੀਦਾ ਹੈ ਅਤੇ ਇਸ ਦੇ ਬਾਰੇ ਬਿਲ ਇਸ ਹਾਊਸ ਦੇ ਵਿਚ ਲਿਆਉਣਾ ਚਾਹੀਦਾ ਹੈ। (ਘੰਟੀ)

**ਸ੍ਰੀ ਸਪੀਕਰ** : ਬਹੁਤ ਥੋੜਾ ਸਮਾਂ ਹੈ, ਹਾਲੇ ਤਿੰਨ ਸਪੀਕਰਾਂ ਨੇ ਹੋਰ ਬੋਲਣਾ ਹੈ। ਤੁਹਾਡੀ ਪਾਰਟੀ ਨੂੰ ਬਥੇਰਾ ਟਾਈਮ ਮਿਲ ਗਿਆ ਹੈ, ਇਸ ਲਈ ਹੁਣ ਤੁਸੀਂ ਬਸ ਕਰੋ। (ਵਿਘਨ)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੈਂ ਇੱਕ ਗਲ ਕਹਿ ਕੇ ਖ਼ਤਮ ਕਰਦਾ ਹਾਂ, ਉਹ ਗਲ ਹੈ ਪੰਚਾਇਤੀ ਰਾਜ ਬਾਰੇ। ਪੰਚਾਇਤੀ ਰਾਜ ਬਾਰੇ ਇਹ ਕਿਹਾ ਜਾਂਦਾ ਹੈ ਕਿ ਇਹ ਜਮਹੂਰੀਅਤ ਦੀ ਬੁਨਿਆਦ ਹੈ। ਜੇ ਵੇਖਿਆ ਜਾਵੇ ਤਾਂ ਪੰਚਾਇਤਾਂ ਨੂੰ ਜੁਡੀਸ਼ੀਅਲ ਅਤੇ ਐਗਜ਼ੈਕਟਿਵ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਅਖਤਿਆਰ ਹਨ । ਇਨ੍ਹਾਂ ਕੋਲ ਦੀਵਾਨੀ ਕੇਸਿਜ਼ ਸੁਣਨ ਦੇ ਵੀ ਅਖਤਿਆਰ ਹਨ । ਪਰ ਇਹ ਢਾਂਚਾ ਵਿਚੋਂ ਸਾਰਾ ਐਗਜ਼ੈਕਟਿਵ ਵਲੋਂ ਖੋਖਲਾ ਕੀਤਾ ਜਾਂਦਾ ਹੈ ਅਤੇ ਉੱਚ ਅਧਿਕਾਰੀ ਪੰਚਾਇਤਾਂ ਵਿੱਚ ਦਖ਼ਲ ਅੰਦਾਜ਼ੀ ਕਰਦੇ ਹਨ, ਖਾਸ ਕਰ ਕੇ ਪੁਲਿਸ ਵਾਲੇ ਪੰਚਾਇਤਾਂ ਨੂੰ ਨਹੀਂ ਚਲਣ ਦਿੰਦੇ। ਅਸਲ ਵਿੱਚ ਜਿਹੜੇ ਪੰਚਾਇਤਾਂ ਦੇ ਅਖਤਿਆਰ ਹਨ ਉਹ ਸਾਰੇ ਪੁਲਿਸ ਵਰਤਦੀ ਹੈ। ਪੁਲਿਸ ਵਾਲੇ ਵਢੀਆਂ ਖਾਂਦੇ ਹਨ ਔਰ ਉਨ੍ਹਾਂ ਨੇ ਪੰਚਾਇਤਾਂ ਨਕਾਰਾ ਕਰ ਦਿੱਤੀਆਂ ਹਨ । ਸਰਦਾਰ ਆਤਮਾ ਸਿੰਘ ਜਿਹੜੇ ਇੰਚਾਰਜ ਹਨ ਉਹ ਇਥੇ ਬੈਠੇ ਨਹੀਂ ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਪੰਚਾਇਤਾਂ ਦਾ ਅਸਲ ਸਟੇਟਸ ਹੈ ਉਹ ਕਾਇਮ ਹੋਣਾ ਚਾਹੀਦਾ ਹੈ ਔਰ ਇਸ ਵਿੱਚ ਪੁਲਿਸ ਦਾ ਦਖਲ ਨਹੀਂ ਹੋਣਾ ਚਾਹੀਦਾ । ਇਸ ਵਲ ਉਚੇਚੇ ਤੌਰ ਤੇ ਧਿਆਨ ਦੇਣ ਦੀ ਲੋੜ ਹੈ । ਸਰਪੰਚਾਂ ਦੀ ਜਿਹੜੀ ਸਿੱਧੀ ਚੋਣ ਹੁੰਦੀ ਹੈ ਉਸ ਦੇ ਬਾਰੇ ਕਿਹਾ ਜਾਂਦਾ ਹੈ ਕਿ ਧੜੇਬਾਜ਼ੀ ਹੋ ਜਾਂਦੀ ਹੈ, ਇਹ ਦਰੁਸਤ ਗੱਲ ਹੈ । ਇਹ ਸਰਪੰਚ ਮੈਂਬਰਾਂ ਰਾਹੀਂ ਚੁਣਿਆ ਜਾਣਾ ਚਾਹੀਦਾ ਹੈ ।

ਅੰਤ ਵਿਚ ਮੈਂ, ਸਪੀਕਰ ਸਾਹਿਬ, ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੀ ਸਰਕਾਰ ਨੇ ਜਿਹੜੇ ਮਸਲੇ ਇਸ ਐਡਰੈਸ ਵਿੱਚ ਟੱਚ ਕੀਤੇ ਹਨ ਉਨ੍ਹਾਂ ਤੇ ਅਮਲ ਹੋਣਾ ਚਾਹੀਦਾ ਹੈ, ਤਾ ਕਿ ਜਿਹੜੇ ਮੇਰੇ ਕਾਂਗਰਸੀ ਭਰਾ ਗਲਾਂ ਕਰਦੇ ਹਨ ਉਹ ਹਮੇਸ਼ਾਂ ਲਈ ਚੁੱਪ ਹੋ ਜਾਣ।

**ਸ੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ): ਸਪੀਕਰ ਸਾਹਿਬ, ਮੈਨੂੰ ਪਤਾ ਨਹੀਂ ਕਿ ਵਿੱਤ ਮੰਤਰੀ ਸਾਹਿਬ ਨੇ ਕਿਹੜੀ ਐਕਨਾਮਿਕ ਅਤੇ ਪੁਲੀਟੀਕਲ ਫਿਲਾਸਫ਼ੀ ਦਾ ਜ਼ਿਕਰ ਕੀਤਾ ਹੈ ਜਿਹੜੀ ਕਿ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਹੈ। ਅਸੀਂ ਵੀ ਗਵਰਨਰ ਸਾਹਿਬ ਦਾ ਐਡਰੈਸ ਅੱਛੀ ਤਰ੍ਹਾਂ ਪੜ੍ਹਿਆ ਹੈ। ਇਹ ਐਡਰੈਸ ਬੜਾ ਫਿੱਕਾ ਹੈ ਅਤੇ ਇਸ ਵਿੱਚ ਕਿਸੇ ਕਿਸਮ ਦੀ ਕੋਈ ਡਾਇਰੈਕਸ਼ਨ ਨਹੀਂ ਆਈ। ਇਸ ਵਿੱਚ ਸਿਆਸੀ ਔਰ ਇਕਤਸਾਦੀ ਜ਼ਿੰਦਗੀ ਦਾ ਕਨਫਿਊਜ਼ਨ ਹੈ। ਇਸ ਵਿੱਚ ਜਿਹੜਾ ਕਨਫਿਊਜ਼ਨ ਹੈ ਇਹ ਨਿਰਾ ਪੰਜਾਬ ਵਿੱਚ ਹੀ ਨਹੀਂ। ਸੈਂਟਰ ਦੀ ਸਰਕਾਰ ਬਣੀ ਨੂੰ ਚਾਰ ਮਹੀਨੇ ਹੋ ਗਏ ਹਨ ਪਰ ਹਾਲੇ ਤਕ ਉਨ੍ਹਾਂ ਨੇ ਕੋਈ ਐਕਨਾਮਿਕ ਪਾਲੇਸੀ ਨਹੀਂ ਦਿੱਤੀ ਕਿ ਮੁਲਕ ਨੂੰ ਇਕਤਸਾਦੀ ਤੌਰ ਤੇ ਕਿਸ ਡਾਇਰੈਕਸ਼ਨ ਵਲ ਲਿਜਾਣਾ ਹੈ। ਮੈਂ ਸਮਝਦਾ ਹਾਂ ਕਿ ਇਹ ਪੰਜਾਬ ਵਿੱਚ ਵੀ ਹੈ। ਉਮੀਦ ਸੀ ਕਿ ਪੰਜਾਬ ਲੀਡ ਦੇਵੇਗਾ ਅਤੇ ਬੜੀਆਂ ਕਲੀਅਰ ਟਰਮਜ਼ ਵਿਚ ਦੱਸੇਗਾ ਕਿ ਕਿਸ ਢੰਗ ਨਾਲ ਸਸ਼ੋ-ਇਕਨਾਮਿਕ ਮਈਯਰਜ਼ ਲੈਣੇ ਹਨ ਅਤੇ ਇਸ ਵਲ ਕੀ ਕਦਮ ਉਠਾਉਣੇ ਹਨ ਕਿ ਜਿਹੜੀ ਪੰਜਾਬ ਦੀ 30 ਪ੍ਰਤੀਸ਼ਤ ਪਾਪੂਲੇਸ਼ਨ ਗ਼ਰੀਬੀ ਦੀ ਹਦ ਤੋਂ ਥਲੇ ਹੈ ਉਸ ਨੂੰ ਕਿਸ ਤਰ੍ਹਾਂ ਉਤਾਂਹ ਲਿਆਉਣਾ ਹੈ, ਇਸ ਬਾਰੇ ਇਸ ਐਡਰੈਸ ਵਿਚ ਕੋਈ ਜ਼ਿਕਰ ਨਹੀਂ । ਇਸ ਅਡਰੈਸ ਵਿੱਚ ਕੋਈ ਜ਼ਿਕਰ ਨਹੀਂ ਲੈਂਡ ਸੀਲਿੰਗ ਦਾ ਕਿ ਜ਼ਮੀਨਾਂ ਬਾਰੇ ਕੀ ਕੀ ਇੰਪਾਰਟੈਂਟ ਮਈ-ਅਰਜ਼ ਲਏ ਗਏ ਹਨ। ਜਿਹੜੀ ਸਰਪਲਸ ਲੈਂਡ ਕੱਢੀ ਗਈ ਸੀ ਉਸ ਦਾ ਕੋਈ ਜ਼ਿਕਰ ਨਹੀਂ ਕਿ ਇਸ ਦੀ ਤਕਸੀਮ ਕਿਸ ਤਰ੍ਹਾਂ ਕਰਨੀ ਹੈ। ਇਸ ਦੇ ਵਿੱਚ ਇਹ ਨਹੀਂ ਦੱਸਿਆ ਗਿਆ ਕਿ ਮੈਕਸੀਮੱਮ ਜਿਹੜੀ ਲਿਮਿਟ ਰਖਣੀ ਹੈ, ਉਹ ਕਿੰਨੀ ਹੈ ਅਤੇ ਜਿਹੜੀ ਮਿਨੀਮੱਮ ਰਖਣੀ ਹੈ, ਉਹ ਕਿੰਨੀ ਹੈ । ਲੈਂਡ ਹੋਲਡਿੰਗ ਕਿੰਨੀ ਹੋਣੀ ਹੈ, ਘਟ ਤੋਂ ਘੱਟ ਲੈਂਡ ਇਕ ਫੈਮਲੀ ਕੋਲ ਕਿੰਨੀ ਚਾਹੀਦੀ ਹੈ ਔਰ ਫੈਮਿਲੀ ਘੱਟ ਤੋਂ ਘੱਟ ਕਿੰਨੀ ਹੋਣੀ ਹੈ, ਇਸ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। ਬਸ ਇਹੀ ਕਿਹਾ ਗਿਆ ਹੈ ਕਿ ਪਲੈਨਿੰਗ ਰੀਕਾਸਟ ਕਰਨੀ ਹੈ। ਪਲੈਨਿੰਗ ਵਿਚ ਇਹ ਚੀਜ਼ ਰਖੀ ਜਾਵੇ ਕਿ ਇਨਕਮ ਤੇ ਕੋਈ ਸੀਲਿੰਗ ਹੋਣੀ ਚਾਹੀਦੀ ਹੈ ਅਤੇ ਘੱਟ ਤੋਂ ਘਟ ਕਿੰਨੀ ਇਨਕਮ ਹੋਣੀ ਚਾਹੀਦੀ ਹੈ। ਮੈਂ ਇਹ ਸੋਚਿਆ ਸੀ ਕਿ ਸ਼ਾਇਦ ਇਹ ਕੋਈ ਚੀਜ਼ ਰਖਣਗੇ ਕਿ 5 ਬੰਦਿਆਂ ਦੀ ਫੈਮਿਲੀ ਲਈ ਮਿਨੀਮੱਮ 4 ਜਾਂ 5 ਸੌ ਰੁਪਏ ਅਤੇ ਮੈਕਸੀਮੱਮ 5 ਹਜ਼ਾਰ ਰੁਪਏ ਤਕ ਜਾ ਸਕਣਗੇ। ਪਰ ਇਸ ਵਿੱਚ ਕੋਈ ਜ਼ਿਕਰ ਨਹੀਂ

ਆਇਆ। ਕੋਈ ਐਸਾ ਕਦਮ ਨਹੀਂ ਉਠਾਇਆ ਗਿਆ ਜਿਸ ਨਾਲ ਮਾਸਿਵ ਏਕਾਨੋਮੀ ਜੈਨਰੇਟ ਹੋ ਸਕੇ। ਕਿੰਨੇ ਮਿਨੀਮੱਮ ਵੇਜਿਜ਼ ਇੱਕ ਮਜ਼ਦੂਰ ਨੂੰ ਮਿਲਣੇ ਚਾਹੀਦੇ ਹਨ, ਖਾਸ ਕਰਕੇ ਖੇਤ ਮਜ਼ਦੂਰ ਨੂੰ, ਜਿਸ ਦੀ ਦਿਹਾੜੀ ਸੀਜ਼ਨਲ ਲਗਦੀ ਹੈ, ਅਤੇ ਵਰ੍ਹੇ ਵਿੱਚ ਬਹੁਤ ਚਿਰ ਵੇਹਲਾ ਰਹਿਦਾ ਹੈ, ਕੋਈ ਜ਼ਿਕਰ ਨਹੀਂ ਕੀਤਾ ਗਿਆ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਐਂਪਲਾਇਮੈਂਟ ਦੇਵਾਂਗੇ (ਵਿਘਨ) ਸਪੀਕਰ ਸਾਹਿਬ, ਐਂਪਲਾਇਮੈਂਟ ਦੇ ਮੁਤਅੱਲਕ ਇਨ੍ਹਾਂ ਨੇ ਕੋਈ ਪ੍ਰੋਗਰਾਮ ਨਹੀਂ ਦਿੱਤਾ ਔਰ ਖਾਸ ਕਰਕੇ ਐਜੂਕੇਟਿਡ ਅੱਨ-ਐਂਪਲਾਇਡ ਦੀ, ਜਿਸ ਨਾਲ ਕਿ ਐਂਪਲਾਇਮੈਂਟ ਐਨਸ਼ਿਓਰ ਹੋ ਸਕੇ। ਇਹ ਕਹਿ ਦਿੱਤਾ ਹੈ ਕਿ ਐਜੂਕੇਟਿਡ, ਔਰ ਅੱਨ-ਐਜੂਕੇਟਿਡ ਅੱਨ-ਐਂਪਲਾਇਮੈਂਟ ਦਾ ਮਸਲਾ 10 ਸਾਲਾਂ ਵਿੱਚ ਖ਼ਤਮ ਕਰ ਦੇਵਾਂਗੇ। ਕਿਸ ਤਰ੍ਹਾਂ ਖ਼ਤਮ ਕਰਨਗੇ, ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਹਰ ਮਹੀਨੇ ਜਾਂ ਹਰ ਸਾਲ ਇਤਨੀਂ ਐਂਪਲਾਇਮੈਂਟ ਦਿਆਂਗੇ ਇਸ ਬਾਰੇ ਜਿਹੜਾ ਪ੍ਰੋਗਰਾਮ ਬਣਾਇਆ ਹੈ ਉਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ।

ਇਸ ਤੋਂ ਅੱਗੇ ਜ਼ਿਕਰ ਕੀਤਾ ਹੈ ਕਿ ਇੰਡਸਟਰੀ ਦੀ ਐਕਸਪੈਨਸ਼ਨ ਕਰਾਂਗੇ ਅਤੇ ਇੰਡਸਟਰੀ ਡਬਲ ਕਰ ਦਿਆਂਗੇ। ਕਿਸ ਢੰਗ ਨਾਲ ਕਰਨਗੇ, ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਅੱਗੇ ਕਿਹਾ ਗਿਆ ਹੈ ਕਿ ਕਾਟੇਜ ਇੰਡਸਟਰੀ ਲਗਾਵਾਂਗੇ ਠੀਕ ਹੈ ਇਸ ਲਈ ਇੰਟੈਨਸਿਵ ਲੇਬਰ ਚਾਹੀਦੀ ਹੋਵੇਗੀ ਅਤੇ ਕਾਫ਼ੀ ਲੋਕਾਂ ਨੂੰ ਮਜ਼ਦੂਰੀ ਮਿਲੇਗੀ ਪਰ ਇਸ ਦੀ ਮਾਰਕਿਟ ਦਾ ਕੀ ਹਿਸਾਬ ਹੋਵੇਗਾ, ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਬੜੇ ਯੂਨਿਟ ਕਿਸ ਢੰਗ ਨਾਲ ਕੰਮ ਕਰਨਗੇ, ਅਤੇ ਉਹ ਪੰਜਾਬ ਦੇ ਕਿਸ ਹਿੱਸੇ ਵਿੱਚ ਲਾਉਣੇ ਹਨ, ਇਸ ਮੁਤਅੱਲਕ ਵੀ ਇਸ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਐਗਰੋ ਬੇਸਡ ਇੰਡਸਟਰੀ ਬਾਰੇ ਕਿਹਾ ਗਿਆ ਹੈ ਕਿ ਇਸ ਦੀ ਐਕਸਪੈਨਸ਼ਨ ਕਰਨੀ ਹੈ, ਪਰ ਕਿਸ ਢੰਗ ਨਾਲ ਕਰਨੀ ਹੈ ਇਸ ਬਾਰੇ ਜ਼ਿਕਰ ਨਹੀਂ ਕੀਤਾ ਗਿਆ। ਐਜੂਕੇਸ਼ਨ ਦੇ ਬਾਰੇ ਬੜੇ ਬੜੇ ਬਿਆਨ ਦਿੰਦੇ ਰਹੇ ਕਿ ਇਸ ਵਿੱਚ ਰਿਫ਼ਾਰਮਜ਼ ਕਰਾਂਗੇ ਪਰ ਨਾ ਸੈਂਟਰ ਨੇ ਅਤੇ ਨਾ ਹੀ ਪੰਜਾਬ ਨੇ ਕੋਈ ਜ਼ਿਕਰ ਕੀਤਾ ਕਿ ਕੋਈ ਐਸਾ ਐਜੂਕੇਸ਼ਨਲ ਸਿਸਟਮ ਬਣ ਜਾਏ ਜਿਸ ਨਾਲ ਕਿ ਅੱਨ-ਐਂਪਲਾਇਮੈਂਟ ਹੱਲ ਹੋ ਸਕੇ। ਐਡਮਨਿਸਟਰੇਟਿਵ ਰਿਫ਼ਾਰਮਜ਼ ਦਾ ਜ਼ਿਕਰ ਕੀਤਾ ਹੈ ਪਰ ਇਹ ਨਹੀਂ ਪਤਾ ਲਗਦਾ ਕਿ ਕਿਸ ਢੰਗ ਨਾਲ ਇਹ ਕੰਮ ਕਰਨਾ ਹੈ। ਫਿਰ ਇਹ ਵੀ ਨਹੀਂ ਦੱਸਿਆ ਗਿਆ ਕਿ ਕਿੱਡਾ ਯੂਨਿਟ ਬਣਾਉਣਾ ਹੈ ਔਰ ਅਗਰ ਅਰਬਨ ਏਰੀਆ ਵਿੱਚ ਡਿਵੈਲਪਮੈਂਟ ਕਰਨੀ ਹੈ ਤਾਂ ਇੱਕ ਯੂਨਿਟ ਦੀ ਵੱਧ ਤੋਂ ਵੱਧ ਕਿੰਨੀ ਪਾਪੂਲੇਸ਼ਨ ਚਾਹੀਦੀ ਹੈ ਔਰ ਘੱਟ ਤੋਂ ਘੱਟ ਕਿੰਨੀ ਚਾਹੀਦੀ ਹੈ। ਕਿਸ ਢੰਗ ਨਾਲ ਐਡਮਿਨਿਸਟਰੇਟਿਵ ਯੂਨਿਟਸ ਬਣਨਗੇ, ਜਿਸ ਦੇ ਮੁਤਅੱਲਕ ਇਹ ਬੜਾ ਰੌਲਾ ਪਾਉਂਦੇ ਹੁੰਦੇ ਸੀ, ਕੋਈ ਇਸ਼ਾਰਾ ਤਕ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਇਹ ਇੱਕ ਤਕੜੀ ਹਕੀਕਤ ਹੈ ਕਿ ਪਿਛਲੇ ਪੰਜ ਸਾਲਾਂ ਵਿਚ ਪੰਜਾਬ ਨੇ ਹਰ ਸ਼ੋਭੇ ਵਿੱਚ ਤਰੱਕੀ ਕੀਤੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਪਿਛਲੇ ਪੰਜ ਸਾਲਾਂ ਵਿੱਚ ਰੇਟ ਆਫ ਗਰੋਥ ਘੱਟ ਰਿਹਾ ਹੈ। ਮੈਂ ਸਮਝਦਾ ਹਾਂ ਕਿ ਪਤਾ ਨਹੀਂ ਇਨ੍ਹਾਂ ਨੇ ਕਿੱਥੋਂ ਫ਼ੈਕਟਸ ਐਂਡ ਫਿਗਰਜ਼ ਲਿਆਂਦੇ ਹਨ। ਕੋਈ ਐਸਾ ਪਿੰਡ ਨਹੀਂ ਛੱਡਿਆ ਗਿਆ ਜਿਸ ਨੂੰ ਸੜਕ ਨਾ ਦਿੱਤੀ ਗਈ ਹੋਵੇ। 3,000 ਪਿੰਡਾਂ ਦਾ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਉਨ੍ਹਾਂ ਨੂੰ ਸੜਕਾਂ ਨਹੀਂ ਦਿਤੀਆਂ ਗਈਆਂ। ਮੈਂ ਅਰਜ਼ ਕਰਾਂ ਕਿ ਇਹ ਉਹ ਪਿੰਡ ਹੋਣਗੇ ਜਿਨ੍ਹਾਂ ਦਾ ਫ਼ਾਸਲਾ ਮੇਨ ਸੜਕ ਤੋਂ ਇਕ ਮੀਲ ਤੋਂ ਘੱਟ ਹੋਵੇਗਾ। ਇਨ੍ਹਾਂ ਨੇ ਕਿਹਾ ਹੈ ਕਿ ਦੋ ਸਾਲਾਂ ਵਿੱਚ ਅਸੀਂ ਸਾਰੀਆਂ ਲਿੰਕ ਰੋਡਜ਼ ਦੇ ਦਿਆਂਗੇ। ਦੋ ਸਾਲਾਂ ਦੀ ਬਜਾਏ ਅਗਰ ਇੱਕ ਸਾਲ ਵਿੱਚ ਕਰ ਦੇਣ ਤਾਂ ਬਹੁਤ ਅੱਛਾ ਹੋਵੇਗਾ। ਇਨ੍ਹਾਂ ਨੇ ਦੱਸਿਆ ਕਿ ਪਿਛਲੇ ਸਾਲਾਂ ਵਿੱਚ ਫੂਡ ਗਰੋਥ ਘੱਟ ਹੋਈ ਪਰ ਇਹ ਨਹੀਂ ਦੱਸਿਆ ਕਿ ਫੂਡ ਗਰੇਨ ਕਿੰਨੀ ਹੋਈ ਔਰ ਕਿੰਨੇ ਏਰੀਆ ਵਿਚ ਹੋਈ। ਇਸ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। ਮੈਂ ਇੱਕ ਅਰਜ਼ ਕਰ ਦਿਆਂ ਕਿ ਨਿਰਾ ਕਣਕ ਤੇ ਕੰਨਸੈਂਟਰੇਟ ਕਰਨਾ ਠੀਕ ਨਹੀਂ ਅਤੇ ਕੈਸ਼ ਕਰਾਪਸ ਵਲ

[ਸ੍ਰੀ ਖੁਸ਼ਹਾਲ ਬਹਿਲ]

ਵੀ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਐਗਰੀਕਲਚਰ ਤੇ ਹੀ ਪੰਜਾਬ ਦਾ ਨਿਰਭਰ ਹੈ। ਇਸ ਵਿਚ ਸ਼ੂਗਰ ਕੇਨ ਕਰਾਪ ਔਰ ਆਇਲ ਸੀਡਜ਼ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ। ਰਾਈਸ ਵਿੱਚ ਪੰਜਾਬ ਤਕੜੀ ਲੀਡ ਲੈ ਰਿਹਾ ਹੈ ਅਤੇ ਇਹ ਕਰੈਡਿਟ ਸਾਨੂੰ ਜਾਂਦਾ ਹੈ ਕਿਉਂਕਿ ਇਸ ਦੇ ਨਾਲ ਕਾਂਸਟੈਂਟ ਆਮਦਨ ਹੈ। ਬਾਕੀ ਸੂਬੇ ਵੀ ਕਣਕ ਦੇ ਖੇਤਰ ਵਿਚ ਉਤਾਂਹ ਨੂੰ ਆ ਰਹੇ ਹਨ । ਅਤੇ ਕਣਕ ਦੀ ਪ੍ਰੋਡਕਸ਼ਨ ਦਾ ਗਲੱਟ ਹੋ ਜਾਣਾ ਹੈ। ਇਸ ਲਈ ਕੈਸ਼ ਕਰਾਪਸ ਵਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਰੂਰਲ ਤਬਕੇ ਵਿਚ ਕਰਾਪਸ ਪੈਟਰਨ ਦੀ ਡਾਈਵਰਸੀਫਿਕੇਸ਼ਨ ਕੀ ਕਰਨੀ ਹੈ, ਇਸ ਦੇ ਮੁਤਲਕ ਕੋਈ ਇਸ਼ਾਰਾ ਨਹੀਂ ਕੀਤਾ ਗਿਆ । ਮੈਂ ਕਹਿ ਸਕਦਾ ਹਾਂ ਕਿ ਕਾਂਗਰਸ ਸਰਕਾਰ ਨੇ ਪਿਛਲੇ ਪੰਜ ਸਾਲਾਂ ਵਿਚ ਕੈਸ਼ ਕਰਾਪ ਵਲ ਖਾਸ ਧਿਆਨ ਦਿੱਤਾ ਹੈ । ਜਿਹੜੀਆਂ ਸ਼ੂਗਰ ਮਿੱਲਾਂ ਘਾਟੇ ਵਿੱਚ ਚਲਦੀਆਂ ਸਨ, ਉਹ ਫਾਇਦੇ ਵਿਚ ਜਾ ਰਹੀਆਂ ਹਨ। ਢਿਲੋਂ ਸਾਹਿਬ ਬੋਲੇ ਪਰ ਉਨ੍ਹਾਂ ਨੇ ਆਲੂਆਂ ਬਾਰੇ ਕੋਈ ਜ਼ਿਕਰ ਨਹੀਂ ਕੀਤਾ। ਮੈਂ ਦੱਸਦਾ ਹਾਂ ਕਿ ਪੋਟੈਟੋ ਪ੍ਰੋਡੱਕਸ਼ਨ ਪੰਜਾਬ ਵਿਚ ਵੱਧੀ ਹੈ। ਜਿੰਨੀਆਂ ਕੈਸ਼ ਕਰਾਪਸ ਵਧਣ ਗੀਆਂ, ਉਨਾਂ ਹੀ ਜ਼ਿਆਦਾ ਫਾਇਦਾ ਹੋਵੇਗਾ। ਸਪੀਕਰ ਸਾਹਿਬ, ਫੂਡਗਰੇਨਜ਼ ਦੀ ਪ੍ਰੋਡਕਸ਼ਨ ਵੱਧੀ ਹੈ ਜਾਂ ਘਟੀ ਹੈ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਰ ਹੈਕਟੇਅਰ ਫੂਡਗਰੇਨਜ਼ ਦੀ ਪ੍ਰੋਡਕਸ਼ਨ ਵੱਧੀ ਹੈ। ਪਿਛਲੇ ਪੰਜ ਸਾਲਾਂ ਵਿੱਚ ਇੱਕ ਇੰਟੈਗਰੇਟਿਡ ਗਰੋਥ ਦਾ ਪ੍ਰੋਗਰਾਮ ਚੱਲਿਆ ਸੀ, ਜਿਸ ਦੇ ਅਧੀਨ ਹਰੀਜਨ ਬਸਤੀਆਂ ਵਿੱਚ ਸੁਧਾਰ ਕਰਨ ਅਤੇ ਗਲੀਆਂ ਆਦਿ ਨੂੰ ਪੱਕਾ ਕਰਨ ਦਾ ਪ੍ਰੋਗਰਾਮ ਸੀ। ਮੈਂ ਚਾਹੁੰਦਾ ਸੀ ਕਿ ਇਸ ਦੇ ਮੁਤੱਲਕ ਵੀ ਇਹ ਕੋਈ ਜ਼ਿਕਰ ਕਰਦੇ। ਲੇਕਿਨ ਇਸ ਸਬੰਧ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਪੰਜਾਬ ਵਿੱਚ ਛੋਟੇ ਮਕਾਨਾਂ ਦੀ ਬੜੀ ਕਮੀ ਸੀ। ਪੰਜਾਬ ਗੌਰਮਿੰਟ ਨੂੰ ਇਹ ਮਾਣ ਹੋਣਾ ਚਾਹੀਦਾ ਹੈ ਕਿ ਪਿਛਲੇ ਪੰਜ ਸਾਲਾਂ ਵਿੱਚ ਹਾਊਸਿੰਗ ਪ੍ਰੋਗਰਾਮ ਨੂੰ ਕਾਫੀ ਚਲਾਇਆ ਗਿਆ। ਇਸ ਦੇ ਮੁਤਅੱਲਕ ਗਵਰਨਰ ਦੇ ਐਡਰੈਸ ਵਿੱਚ ਕੋਈ ਜ਼ਿਕਰ ਨਹੀਂ ਕੀਤਾ ਗਿਆ ਕਿ ਇਸ ਪ੍ਰੋਗਰਾਮ ਨੂੰ ਹੋਰ ਵਧਾਵਾਂਗੇ। ਇਸ ਤੋਂ ਇਲਾਵਾ ਸੋਸ਼ਲ ਮਈਅਰਜ਼ ਵੀ ਸਾਡੀ ਸਰਕਾਰ ਨੇ ਲਈਆਂ ਸਨ ਜਿਵੇਂ ਬੁਢਾਪਾ ਅਤੇ ਬੇਵਾ ਪੈਨਸ਼ਨ ਆਦਿ। ਖਾਸ ਕਰਕੇ ਬੈਕਵਰਡ ਕਲਾਸਾਂ ਦੇ ਆਦਮੀਆਂ ਅਤੇ ਇਸਾਈਆਂ ਲਈ ਅਸੀਂ ਇੱਕ ਕਾਰਪੋਰੇਸ਼ਨ ਬਣਾਈ ਸੀ ਜਿਸ ਵਿਚ ਕਾਫੀ ਪੈਸਾ ਰੱਖਿਆ ਗਿਆ। ਮੈਂ ਚਾਹਾਂਗਾ ਕਿ ਬਾਦਲ ਸਾਹਿਬ ਇਸ ਸਬੰਧ ਵਿੱਚ ਕੋਈ ਬਿਆਨ ਦੇਣ ਕਿ ਇਸ ਢੰਗ ਨਾਲ ਅਸੀਂ ਇਸ ਸਕੀਮ ਨੂੰ ਹੋਰ ਅੱਗੇ ਲੈ ਜਾਣਾ ਹੈ।

**ਸ੍ਰੀ ਸਪੀਕਰ**: ਮੁਆਫ ਕਰਨਾ ਬਹਿਲ ਸਾਹਿਬ। ਇੱਕ ਮਿੰਟ ਵਿੱਚ ਖਤਮ ਕਰੋ ਜੀ।

**ਸ੍ਰੀ ਖੁਸ਼ਹਾਲ ਬਹਿਲ**: ਮੈਨੂੰ ਕੁਝ ਟਾਈਮ ਹੋਰ ਦਿਓ।

**Mr. Speaker** : I cannot give you more time than that.

**ਸ੍ਰੀ ਖੁਸ਼ਹਾਲ ਬਹਿਲ**: ਸਪੀਕਰ ਸਾਹਿਬ, ਮੈਂ ਪਹਿਲੇ ਦਿਨ ਬੋਲਣਾ ਸੀ, ਪਰ ਮੈਨੂੰ ਟਾਈਮ ਨਹੀਂ ਦਿੱਤਾ ਗਿਆ ਸੀ।

**ਸ੍ਰੀ ਸਪੀਕਰ**: ਇੱਕ ਮਿੰਟ ਵਿੱਚ ਖਤਮ ਕਰੋ ਜੀ।

**ਸ੍ਰੀ ਖੁਸ਼ਹਾਲ ਬਹਿਲ**: ਸਪੀਕਰ ਸਾਹਿਬ, ਜਿੱਥੋਂ ਤਕ ਸਕੂਲਾਂ ਦਾ ਤੁਅੱਲਕ ਹੈ ਕੋਈ ਪਿੰਡ ਐਸਾ ਨਹੀਂ ਜਿਥੇ ਪ੍ਰਾਇਮਰੀ ਸਕੂਲ ਨਾ ਖੋਲਿਆ ਗਿਆ ਹੋਵੇ। ਕਾਟੇਜ ਇੰਡਸਟਰੀ ਦੇ ਬਾਰੇ ਪਤਾ ਨਹੀਂ ਇਨ੍ਹਾਂ ਨੇ ਕੀ ਕਰਨਾ ਹੈ। ਹੈਂਡਲੂਮ ਇੰਡਸਟਰੀ ਨੇ ਪਿਛਲੇ ਪੰਜ ਸਾਲਾਂ ਵਿੱਚ ਚੋਖੀ ਤਰੱਕੀ ਕੀਤੀ। ਇੱਕ ਟੈਕਸਟਾਇਲ ਕਾਰਪੋਰੇਸ਼ਨ ਬਣਾਈ ਗਈ, ਜਿਸ ਤੋਂ ਕਿ ਹੱਥ ਨਾਲ ਕੰਮ ਕਰਨ ਵਾਲੇ ਆਦਮੀ ਮੱਦਦ ਲੈ ਸਕਣ।

**ਡਾਕਟਰ ਸਾਧੂ ਰਾਮ** : ਉਹ ਤਾਂ ਛੱਪੜਾਂ ਵਿੱਚ ਖੁੱਲੀਆਂ ਹਨ ਪਿੰਡਾਂ ਵਿੱਚ ਨਹੀਂ।

**ਸ੍ਰੀ ਖੁਸ਼ਹਾਲ ਬਹਿਲ** : ਇਹ ਚੰਗਾ ਨਹੀਂ ਲਗਦਾ। ਇੰਟਰੱਪਟ ਨਾ ਕਰੋ ਮੈਨੂੰ ਆਪਣੀ ਗੱਲ ਕਹਿ ਲੈਣ ਦਿਓ। ਐਮਰਜੈਂਸੀ ਦਾ ਜ਼ਿਕਰ ਕੀਤਾ ਗਿਆ ਹੈ। ਠੀਕ ਹੈ, ਇਸ ਦੌਰਾਨ ਦਮ ਘੁਟਦਾ ਸੀ। ਕੁਝ ਐਸੀਆਂ ਗੱਲਾਂ ਵੀ ਹੋਈਆਂ ਜਿਹੜੀਆਂ ਨਹੀਂ ਹੋਣੀਆਂ ਚਾਹੀਦੀਆਂ ਸਨ। ਇਸ ਦੇ ਮੁਤਅੱਲਕ ਇਨਕੁਆਇਰੀ ਕਮਿਸ਼ਨ ਬੈਠੇ ਹਨ। ਜੇ ਕੋਈ ਵਧੀਕੀਆਂ ਹੋਈਆਂ ਹਨ ਤਾਂ ਉਸਦੀ ਬਕਾਇਦਾ ਇਨਕੁਆਇਰੀ ਹੋਣੀ ਹੈ ਅਤੇ ਜੋ ਸਚਾਈ ਹੋਵੇਗੀ ਉਹ ਸਪਸ਼ਟ ਰੂਪ ਵਿੱਚ ਸਾਹਮਣੇ ਆ ਜਾਵੇਗੀ। ਇਸ ਤੋਂ ਬਾਅਦ ਫਿਰ ਜੋ ਨਿਰਣਾ ਹੋਵੇਗਾ ਉਹ ਸਾਰੇ ਵੇਖ ਲੈਣਗੇ। ਪਰ ਇੱਕ ਸਵਾਲ ਇਸ ਵਿਚੋਂ ਉਠਦਾ ਹੈ ਕਿ ਐਮਰਜੈਂਸੀ ਲਗਾਈ ਕਿਉਂ ਸੀ ? ਉਸ ਵੇਲੇ ਮੁਲਕ ਦੇ ਹਾਲਾਤ ਕੀ ਸਨ। ਵੱਡੀ ਚੀਜ਼ ਇਹ ਸੀ ਕਿ ਦੇਸ਼ ਵਿੱਚ ਜਿਹੜੀ ਆਰਗੇਨਾਈਜ਼ਡ ਸਰਕਾਰ ਚਲ ਰਹੀ ਸੀ ਉਸਨੂੰ ਚਲਣ ਨਹੀਂ ਸੀ ਦਿੱਤਾ ਜਾ ਰਿਹਾ। ਲੈਜਿਸਲੇਟਿਵ ਵਿੰਗ, ਜਿਸ ਵਿੱਚ ਕਾਨੂੰਨ ਬਣਦੇ ਹਨ ..............

**Mr. Speaker** : Please wind up.

**ਸ੍ਰੀ ਖੁਸ਼ਹਾਲ ਬਹਿਲ** : ਮੈਂਬਰਾਂ ਦਾ ਉਸ ਵੇਲੇ ਘੇਰਾਓ ਕਰਨਾ ਸ਼ੁਰੂ ਕਰ ਦਿੱਤਾ। ਅਗਰ ਅੱਜ ਇਸ ਸਰਕਾਰ ਦੇ ਮੈਂਬਰਾਂ ਦਾ ਬਾਹਰ ਘੇਰਾਓ ਹੋਣਾ ਸ਼ੁਰੂ ਹੋ ਜਾਵੇ ਅਤੇ ਇਨ੍ਹਾਂ ਨੂੰ ਫੰਕਸ਼ਨ ਕਰਨ ਦੀ ਪਰਮਿਸ਼ਨ ਨਾ ਦਿੱਤੀ ਜਾਵੇ ਤਾਂ ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਬਾਦਲ ਸਾਹਿਬ ਕੀ ਕਰਨਗੇ। ਇਸੇ ਤਰੀਕੇ ਨਾਲ ਹੀ ਅਗਜ਼ੈਕਟਿਵ ਨੂੰ ਵੀ ਪੈਰੇਲਾਈਜ਼ ਕਰ ਦਿੱਤਾ ਗਿਆ। ਪੁਲਿਸ ਅਤੇ ਆਰਮੀ ਨੂੰ ਕਾਲ ਦਿੱਤੀ ਗਈ ਅਤੇ ਕਿਹਾ ਗਿਆ ਕਿ ਸਰਕਾਰ ਦਾ ਹੁਕਮ ਨਾ ਮੰਨਿਆ ਜਾਵੇ। ਫੌਜ ਨੂੰ ਸਿੱਧਾ ਇਨਵੀਟੇਸ਼ਨ ਦਿੱਤਾ ਗਿਆ ਕਿ ਸਿਵਲ ਐਡਮਨਿਸਟ੍ਰੇਸ਼ਨ ਤੋਂ ਰਾਜ ਖੋਹ ਕੇ ਤੁਸੀਂ ਆ ਜਾਵੋ। ਇਸ ਕਿਸਮ ਦੇ ਉਸ ਵੇਲੇ ਦੇਸ਼ ਵਿੱਚ ਹਾਲਾਤ ਸਨ, ਜਿਨ੍ਹਾਂ ਦੇ ਪੇਸ਼ੇ ਨਜ਼ਰ ਉਸ ਵੇਲੇ ਐਮਰਜੈਂਸੀ ਲਾਈ ਗਈ।

(ਇਸ ਸਮੇਂ ਡਾਕਟਰ ਸਾਧੂ ਰਾਮ ਹੋਰ ਸੀਟ ਤੋਂ ਬੈਠੇ ਬੈਠੇ ਕੁਝ ਬੋਲ ਰਹੇ ਸਨ)

**ਸ੍ਰੀ ਸਪੀਕਰ** : ਡਾਕਟਰ ਸਾਧੂ ਰਾਮ ਜੀ ਤੁਸੀਂ ਆਪਣੀ ਕੁਰਸੀ ਤੋਂ ਬੋਲੋ।

**Mr. Speaker** : Mr. Khanna on a point of order. Please sit down.

**ਸ੍ਰੀ ਹਰਬੰਸ ਲਾਲ ਖੰਨਾ** : ** ** **

**Mr. Speaker** : This is no point of order. Mr. Behl your time is up. I give you another half a minute to wind up. I am sorry.

ਇਕ ਹੋਰ ਮੈਂਬਰ ਨੇ ਅਜੇ ਬੋਲਣਾ ਹੈ।

**ਸ੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹਾਂਗਾ ਕਿ ਜਿਸ ਵੇਲੇ ਆਰਗੇਨਾਈਜ਼ਡ ਸਰਕਾਰ ਨੂੰ ਚੱਲਣ ਨਾ ਦਿਓ, ਮੁਲਕ ਵਿਚ ਅਨਾਰਕੀ ਕਰੀਏਟ ਕਰ ਦਿਓ, ਜਿਸ ਵੇਲੇ ਕਿਸੇ ਵੀ ਸਿਟੀਜ਼ਨ ਨੂੰ ਕੋਈ ਸੇਫਟੀ ਨਾ ਹੋਵੇ, ਉਸ ਵੇਲੇ ਸਰਕਾਰ ਕੋਲ ਇਸ ਤਰ੍ਹਾਂ ਦਾ ਸਟੈਪ ਚੁੱਕਣ ਤੋਂ ਸਿਵਾਏ ਕੋਈ ਹੋਰ ਚਾਰਾ ਨਹੀਂ ਰਹਿੰਦਾ। ਉਸ ਵੇਲੇ ਸਰਕਾਰ ਕੋਲ ਆਪਸ਼ਨਜ਼, ਆਲਟਰ-ਨੇਟਿਵਜ਼ ਕੀ ਸਨ। ਉਨ੍ਹਾਂ ਹਾਲਾਤ ਦੇ ਪੇਸ਼ੇਨਜ਼ਰ ਸਰਕਾਰ ਨੇ ਇਹ ਕਦਮ ਉਠਾਇਆ। ਅੱਜ

**Expunged as ordered by the Chair.

[ਸ਼੍ਰੀ ਖੁਸ਼ਹਾਲ ਬਹਿਲ]
ਇਹ ਜੰਤਾ ਤੇ ਅਕਾਲੀ ਪਾਰਟੀ ਆਪਣੇ ਆਪ ਨੂੰ ਜਮਹੂਰੀਅਤ ਨੂੰ ਕੱਮਿਟਡ ਕਹਿੰਦੀ ਹੈ। ਠੀਕ ਹੈ।

**ਸ਼੍ਰੀ ਸਪੀਕਰ**: ਮੁਆਫ ਕਰਨਾ ਤੁਹਾਡਾ ਟਾਈਮ ਹੋ ਗਿਆ ਹੈ।

**ਸ਼੍ਰੀ ਖੁਸ਼ਹਾਲ ਬਹਿਲ**: ਸਪੀਕਰ ਸਾਹਿਬ, ਇਸ ਤਰ੍ਹਾਂ ਗੱਲ ਨਹੀਂ ਬਣਦੀ। ਮੈਨੂੰ ਵਾਈਂਡ ਅਪ ਤਾਂ ਕਰ ਲੈਣ ਦਿਓ। ਇਸ ਦੇਸ਼ ਵਿਚ ਕਾਂਗਰਸ ਦੀ ਕੀ ਕੰਟਰੀਬਿਊਸ਼ਨ ਹੈ। ਡੈਮੋਕਰੇਸੀ ਦੀ ਡੀਪ-ਰੂਟਿਡ ਕਮਿਟਮੈਂਟ ਨਾ ਹੁੰਦੀ ਤਾਂ ਮਸਾਵਤ ਦੇ ਹੱਕ ਹਿੰਦੁਸਤਾਨ ਵਿੱਚ ਨਾ ਹੁੰਦੇ। ਜਿਸ ਢੰਗ ਨਾਲ ਇਕ ਪਾਰਟੀ ਤੋਂ ਦੂਜੀ ਪਾਰਟੀ ਨੂੰ ਰਾਜ ਮਿਲਿਆ ਹੈ, ਇਤਨੀ ਖੁਸ਼ ਅਸਲੂਬੀ ਨਾਲ ਰਾਜਪਲਟਾ ਨਾ ਖਾ ਸਕਦੇ। ਸੈਕੂਲਰਿਜ਼ਮ, ਮਜ਼ਹਬੀ ਨਿਰਪੱਖਤਾ ਇੱਕ ਐਸੀ ਚੀਜ਼ ਹੈ ਜਿਹੜੀ ਜ਼ਮਹੂਰੀਅਤ ਨੂੰ ਹੋਰ ਜ਼ਿਆਦਾ ਮਜ਼ਬੂਤ ਕਰਦੀ ਹੈ। ** ** ** **

प्रिंसीपल **श्रोम प्रकाश बग्गा** ; यहां पर जनसंघ कोई नहीं है ।

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਮਿਸਟਰ ਕਾਲੀਆ, ਐਮ. ਐਲ. ਏ. ਹਨ, ਉਹ ਚੀਫ ਮਨਿਸਟਰ ਦੀ ਸੀਟ ਤੇ ਬੈਠੇ ਹਨ। He can't sit there.

**ਸ਼੍ਰੀ ਸਪੀਕਰ**: ਬਹਿਲ ਸਾਹਿਬ ਵਾਈਂਡ ਅਪ ਕਰੋ। I can't give you more time than that.

**ਸ਼੍ਰੀ ਖੁਸ਼ਹਾਲ ਬਹਿਲ**: ਸਪੀਕਰ ਸਾਹਿਬ, ਮੈਨੂੰ ਕਨਕਲੂਡ ਕਰਨ ਦਿਓ। ** **

प्रिंसीपल **श्रोम प्रकाश बग्गा** : जिस तरह की यह बातें कह रहे हैं हम उन्हें कैसे सहन करें ।

**Mr. Speaker** : All references made by Mr. Behl reg. * * * * and * * * * should be expunged.

**ਸ਼੍ਰੀ ਖੁਸ਼ਹਾਲ ਬਹਿਲ**: ਸਪੀਕਰ ਸਾਹਿਬ, ** ਅਤੇ ** ਦੋ ਮੁਖਤਲਿਫ ਗੱਲਾਂ ਹਨ।

**ਸ਼੍ਰੀ ਸਪੀਕਰ**: ਇਥੇ ਸਾਰੇ ਹਾਊਸ ਦੇ ਇਲੈਕਟਿਡ ਮੈਂਬਰਜ਼ ਹਨ। ਤੁਸੀਂ ਇਸ ਕਿਸਮ ਦੀਆਂ ਗੱਲਾਂ ਨਾ ਕਰੋ, ਇਹ ਮੁਨਾਸਿਬ ਨਹੀਂ।

**ਸ਼੍ਰੀ ਖੁਸ਼ਹਾਲ ਬਹਿਲ** : ** ** ** ** (ਵਿਘਨ)

**ਸ਼੍ਰੀ ਸਪੀਕਰ**: ਇਸ ਦਾ ਗਵਰਨਰ ਐਡਰੈਸ ਨਾਲ ਕੋਈ ਤੁਅੱਲਕ ਨਹੀਂ। I am sorry. I can't allow it. All references to R.S.S. may be expunged.

**ਸ਼੍ਰੀ ਖੁਸ਼ਹਾਲ ਬਹਿਲ** : ** ** ** **

**ਸਰਦਾਰ ਸਰੂਪ ਸਿੰਘ** : ** ** ** **

**ਸ਼੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਸ੍ਰੀ ਖੁਸ਼ਹਾਲ ਬਹਿਲ :** ਸਪੀਕਰ ਸਾਹਿਬ, ਅੱਜ ਇਸ ਸੋਚ ਦਾ ਨਤੀਜਾ ਹੈ ਕਿ ਪਿੰਡ ਪਿੰਡ ਵਿੱਚ ਬੜੀ ਘਿਨੌਣੀ ਚੀਜ਼ ਹੋ ਰਹੀ ਹੈ। ਕਮਜ਼ੋਰ ਵਰਗ ਹੈ, ਜਿਸ ਤਰ੍ਹਾਂ ਕਿ ਇਸਾਈ ਹੈ, ਹਰੀਜਨ ਹੈ, ਚਮਾਰ ਹੈ, ਸੈਣੀ ਹੈ ਜਾਂ ਹੋਰ ਜਾਤੀਆਂ ਹਨ, ਉਨ੍ਹਾਂ ਦਾ ਹਾਲ ਇਹ ਹੈ ਕਿ ਉਨ੍ਹਾਂ ਉੱਤੇ ਇਕ ਦਹਿਸ਼ਤ ਪਾਈ ਹੋਈ ਹੈ। ਅੱਜ ਮੈਂ ਤੁਹਾਨੂੰ ਮਸਾਲਾਂ ਦਿੰਦਾ ਹਾਂ ਜਿੱਥੇ ਕਿ ਨਾਕਾ-ਬੰਦੀਆਂ ਹੋ ਰਹੀਆਂ ਹਨ। ਜ਼ਿਲ੍ਹਾ ਗੁਰਦਾਸਪੁਰ ਵਿੱਚ ਨਰੋਟ ਏਰੀਏ ਵਿੱਚ ਦੂਸਰੇ ਲੋਕਾਂ ਵੱਲੋਂ ਹਰੀਜਨ ਜ਼ਨਾਨੀਆਂ ਦੇ ਭਾਂਡੇ ਭੰਨੇ ਗਏ। ਪਿੰਡਾਂ ਵਿਚੋਂ ਗਰੀਬ ਹਰੀਜਨ ਮੁਜ਼ਾਰਿਆਂ ਨੂੰ ਬਾਹਰ ਕੱਢਿਆ ਗਿਆ। ਪਿੰਡ ਰਤਨ-ਗੜ੍ਹ ਹੈ। (ਵਿਘਨ)

**Mr. Speaker :** Please take your seat now. Yes, Sardar Baldev Singh Ji.

**ਸਰਦਾਰ ਬਲਦੇਵ ਸਿੰਘ** (ਜੋਗਾ) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਪਿਛਲੇ 30 ਸਾਲਾਂ ਵਿਚ ਇਨ੍ਹਾਂ ਨੇ ਫਿਰਕਾਪ੍ਰਸਤੀ ਨੂੰ ਸ਼ਹਿ ਦਿੱਤੀ ਹੈ।.......

**ਸ੍ਰੀ ਸਪੀਕਰ :** ਸਰਦਾਰ ਬਲਦੇਵ ਸਿਘ ਜੀ, ਮੈਂ ਤੁਹਾਨੂੰ ਗਵਰਨਰ ਸਾਹਿਬ ਦੇ ਐਡਰੇਸ ਤੇ ਬੋਲਣ ਲਈ ਟਾਈਮ ਦਿੱਤਾ ਹੈ।

**ਸਰਦਾਰ ਬਲਦੇਵ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਗੈਰ-ਵਿਧਾਨਿਕ ਗੱਲ ਕੀਤੀ ਹੈ, ਇਨ੍ਹਾਂ ਨੂੰ ਇਹ ਲਫਜ਼ ਵਾਪਿਸ ਲੈਣੇ ਚਾਹੀਦੇ ਹਨ। ...............

**ਸ੍ਰੀ ਸਪੀਕਰ :** ਸਰਦਾਰ ਬਲਦੇਵ ਸਿਘ ਜੀ, ਮੈਂ ਤਾਂ ਤੁਹਾਨੂੰ ਗਵਰਨਰਜ਼ ਐਡਰੈਸ ਤੇ ਬੋਲਣ ਲਈ ਟਾਈਮ ਦਿੱਤਾ ਹੈ। ਤੁਸੀਂ ਉਸ ਤੇ ਬੋਲੋ।

**ਸਰਦਾਰ ਬਲਦੇਵ ਸਿੰਘ :** ਸਪੀਕਰ ਸਾਹਿਬ, ਇਹ ਫਿਰਕਾਪ੍ਰਸਤੀ ਦੀ ਸ਼ਹਿ ਦੇ ਥੱਲੇ ਹੀ ਰਾਜ ਕਰਦੇ ਰਹੇ ਹਨ ਔਰ ਉਹ ਹੀ ਰੋਣਾ ਰੋ ਰਹੇ ਹਨ ਕਿ ਫਿਰ ਫਿਰਕਾਪ੍ਰਸਤੀ ਨੂੰ ਮੁਰਜੀਤ ਕੀਤਾ ਜਾਵੇ।..............

**Mr. Speaker :** The House stands adjourned till 9.00 A. M. on Thursday, the 7th July, 1977.

*1.30 P.M. | (*The Sabha then adjourned* till* 9.00 A. M. *on Thursday, the 7th July*, 1977).

23601/PVS—Govt. Press, U.T., Chd.

SP.

18

# Punjab Vidhan Sabha Debates

*7th July, 1977*

**Vol. I—No. 5**

## OFFICIAL REPORT

CONTENTS

*Thursday, the 7th July,* 1977




Punjab Vidhan Sabha Secretariat, Chandigarh

*Price* :

*ERRATA*

to

PUNJAB VIDHAN SABHA DEBATES,
VOL. I—NO. 5, DATED THE 7TH JULY, 1977.

| ਸਹੀ | ਗਲਤ | ਪੰਨਾ | ਲਾਈਨ |
|---|---|---|---|
| ਸਾਥੀ ਰੂਪ ਲਾਲ | ਸਾਥੀ ਰਪ ਲਾਲ | (5)4 | ਹੇਠੋਂ 13ਵੀਂ ਲਾਈਨ |
| Personal | Personel | (5)9 | ਹੇਠੋਂ 14ਵੀਂ ਲਾਈਨ |
| Opposition | Oposition | (5)46 | ਹੇਠੋਂ ਚੌਥੀ ਲਾਈਨ |
| प्रिंसीपल श्रोम प्रकाश बग्गा | प्रिंसीपल श्रोम प्रसाश बग्गा | (5)50 | ਹੇਠੋਂ 5ਵੀਂ ਲਾਈਨ |
| matter | mater | (5)58 | 10ਵੀਂ ਲਾਈਨ |

# PUNJAB VIDHAN SABHA

*Thursday, the 7th July, 1977.*

*The Vidhan Sabha met in the Punjab Vidhan Sabha Hall, Vidhan Bhavan Chandigarh-1 at 9.00 A.M. of the Clock. Mr. Speaker (Sardar Ravi Inder Singh) in the Chair.*

## UNSTARRED QUESTION AND ANSWER

ਕੁਝ ਗੁੰਡਿਆਂ ਦੁਆਰਾ ਜਲਾਲਾਬਾਦ ਸ਼ਹਿਰ ਵਿਚ ਗੁੰਡਾਗਰਦੀ

1. **ਕਾਮਰੇਡ ਮਹਿਤਾਬ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਇਹ ਠੀਕ ਹੈ ਕਿ 17 ਜੂਨ, 1977 ਨੂੰ ਜਲਾਲਾਬਾਦ ਸ਼ਹਿਰ ਵਿਚ ਕੁਝ ਗੁੰਡੇ ਗੁੰਡਾਗਰਦੀ ਤੇ ਉਤਰ ਆਏ ਜਿਸ ਨਾਲ ਸ਼ਹਿਰ ਦਾ ਸ਼ਾਂਤ ਵਾਤਾਵਰਨ ਭੰਗ ਹੋ ਗਿਆ ;

(ਅ) ਕੀ ਉਕਤ ਘਟਨਾ ਸਬੰਧੀ ਥਾਣਾ, ਜਲਾਲਾਬਾਦ ਵਿਚ ਕੋਈ ਐਫ. ਆਈ. ਆਰ. ਦਰਜ ਕਰਵਾਈ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸਤੇ ਕੀ ਕਾਰਵਾਈ ਕੀਤੀ ਗਈ ;

(ੲ) ਕੀ ਉਕਤ ਕੇਸ ਨਾਲ ਸਬੰਧਤ ਦੋਸ਼ੀਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਮੁ : ਨੰ : 207, ਮਿਤੀ 17 ਜੂਨ, 1977 ਅ/ਧ 452/506/427/148/149 ਹਿੰ : ਡੰ : ਥਾਣਾ ਜਲਾਲਾਬਾਦ ਦਰਜ ਹੋਇਆ, ਜਿਸ ਵਿਚ 9 ਵਿਅਕਤੀ ਨਾਮਜ਼ਦ ਕੀਤੇ ਗਏ ਸਨ। ਬਾਦ ਦਰਿਆਫਤ ਇਹ ਸਾਰੇ ਬੇਗੁਨਾਹ ਪਾਏ ਗਏ ਹਨ।

(ੲ) ਨਹੀਂ ਜੀ। ਅਸਲ ਦੋਸ਼ੀਆਂ ਨੂੰ ਗ੍ਰਿਫਤਾਰ ਕਰਨ ਦੀ ਕੋਸ਼ਿਸ਼ ਜਾਰੀ ਹੈ।

## QUESTION OF PRIVILEGE

**Mr. Speaker**: I received notice of a Question of Privilege on 6th July, 1977 from Dr. Kewal Krishan, M.L.A. regarding a certain policy statement purported to have been made by the Chief Minister, Punjab outside the House when the Vidhan Sabha was in Session.

The question sought to be raised related to a convention and did not involve breach of privilege and I wrote to the Chief Minister to clarify the position in the matter.

The Chief Minister has now informed that no special interview was granted by him to the representatives of the 'Partap' or 'Milap' or for that purpose, to the representatives of any other newspaper in the State during

[Mr. Speaker]

the days of the Session. The press reports appearing in the said papers, appeared to have been based on the statement given earlier. The Hon'ble Chief Minister has emphasised that he has great respect for the House and regards for its members.

In view of what is stated above, there is no question, whatsoever, of breach of privilege, involved.

ਸ੍ਰੀ ਮਨਮੋਹਨ ਕਾਲੀਆ : ** ** **

ਸ੍ਰੀ ਸਪੀਕਰ : ਤੁਸੀਂ ਕਿਸ ਚੀਜ਼ ਤੇ ਬੋਲ ਰਹੇ ਹੋ ? On what matter are you speaking?

ਸ੍ਰੀ ਮਨਮੋਹਨ ਕਾਲੀਆ : ** ** **

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਕਾਲੀਆ ਸਾਹਿਬ ਕਿਸ ਆਈਟਮ ਤੇ ਬੋਲ ਰਹੇ ਹਨ ।

**Mr. Speaker** : It should all be expunged.

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਜੀ ਦੀ ਜੋ ਪ੍ਰਿਵਿਲੇਜ ਮੋਸ਼ਨ ਸੀ, ਉਸ ਬਾਰੇ ਅਰਜ਼ ਹੈ ਕਿ ਜਿਹੜੀ ਇੰਪਰੋਪਰਾਇਟੀ ਚੀਫ਼ ਮਨਿਸਟਰ ਸਾਹਿਬ ਨੇ ਕੀਤੀ ਹੈ, ਹੋਰ ਵੀ ਮਨਿਸਟਰ ਸਾਹਿਬਾਨ ਕਰ ਜਾਂਦੇ ਹਨ ਸ਼ਾਇਦ ਅਜੇ ਨਵੇਂ ਹਨ, ਅਗੇ ਵਾਸਤੇ ਇਹ ਨਹੀਂ ਹੋਣੀ ਚਾਹੀਦੀ :..................(ਵਿਘਨ)

**Shri Manmohan Kalia** ; Sir, let me make my submission (*Noise*)

**Mr. Speaker** : We cannot allow any member to raise point of order on the basis of the reports of the newspapers because those are not necessarily true. I am sorry, Kalia Sahib, I cannot allow you. Please take your seat.

ਸ੍ਰੀ ਓਮ ਪ੍ਰਕਾਸ਼ ਬੱਗਾ : ਉੜੀਸਾ ਦੇ ਗਵਰਨਰ ਬਾਰੇ ਜੋ ਗਲ ਹੈ, ਉਸ ਦਾ ਪੰਜਾਬ ਦੀ ਰਾਜਨੀਤੀ ਨਾਲ ਸਬੰਧ ਹੈ............(ਵਿਘਨ)

**Mr. Speaker** : Rule 93 reads as under :—

(1) The matter of every speech shall be strictly relevant to the matter before the House.

(2) A member while speaking shall not

(i) reflect upon the conduct of persons in high authority unless the discussion is based on a substantive motion drawn in proper terms.

ਸੋ, ਮੈਂ ਬੇਨਤੀ ਕਰਾਂਗਾ ਕਿ ਸਾਡੇ ਹਾਊਸ ਦੇ ਰੂਲਜ਼ ਪਰਮਿਟ ਨਹੀਂ ਕਰਦੇ ਇਸ ਗਲ ਵਾਸਤੇ।

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਇਸਦੇ ਵਾਸਤੇ ਕੰਸਟੀਚਿਊਸ਼ਨ ਵਿਚ ਵੀ ਹੈ ਕਿ ਗਵਰਨਰ ਦਾ ਕੰਡਕਟ ਡਿਸਕਸ ਨਹੀਂ ਹੋ ਸਕਦਾ।

**Shri Manmohan Kalia** : Let the House take up this matter.

**Mr. Speaker** : I am sorry, I cannot allow this. That has already been expunged.

---

**Expunged as ordered by the Chair.

**ਸਰਦਾਰ ਉਮਰਾਓ ਸਿੰਘ**: ਇਨ੍ਹਾਂ ਨੇ ਕੋਈ ਮੋਸ਼ਨ ਨਹੀਂ ਲਿਆਂਦੀ, ਕੋਈ ਹਾਊਸ ਦੇ ਸਾਹਮਣੇ ਸਬਜੈਕਟ ਨਹੀਂ।

**Mr. Speaker : That has already been expunged.**

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਵੀ ਅਤੇ ਹੋਰ ਮਨਿਸਟਰ ਸਾਹਿਬਾਨ ਦੇ ਬਿਆਨ ਹਾਊਸ ਤੋਂ ਬਾਹਰ ਆਏ ਹਨ। ਮੇਰੀ ਸਬਮਿਸ਼ਨ ਇਹ ਹੈ ਕਿ ਰੂਲਜ਼ ਦੇ ਮੁਤਾਬਿਕ ਜਦੋਂ ਅਸੈਂਬਲੀ ਦਾ ਸੈਸ਼ਨ ਹੋਵੇ ਤਾਂ ਕੋਈ ਪਾਲਿਸੀ ਸਟੇਟਮੈਂਟ ਮਨਿਸਟਰ ਹਾਊਸ ਦੇ ਬਾਹਰ ਨਹੀਂ ਦੇ ਸਕਦਾ। ਇਸ ਕਰਕੇ ਇਸ ਹਾਊਸ ਦੀ ਮਰਿਆਦਾ ਨੂੰ ਕਾਇਮ ਰਖਣਾ ਚਾਹੀਦਾ ਹੈ ਅਤੇ ਇਸ ਚੀਜ਼ ਦਾ ਅਗੇ ਵਾਸਤੇ ਖਿਆਲ ਰਖਿਆ ਜਾਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਜੋ ਹਾਊਸ ਦੀ ਪ੍ਰੋਪਰਾਇਟੀ ਹੈ ਉਸਨੂੰ ਜ਼ਰੂਰ ਕਾਇਮ ਰਖਿਆ ਜਾਣਾ ਚਾਹੀਦਾ ਹੈ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੋਹਾਲੀ ਵਿਚ ਮੋਲਿਨਜ਼ ਫੈਕਟਰੀ ਵਿਚ ਸਟਰਾਈਕ ਚਲ ਰਹੀ ਹੈ, ਮੈਨੇਜਮੈਂਟ ਨੇ ਇਕ ਆਦਮੀ ਸਰਬਜੀਤ ਨੂੰ ਕੁੱਟ ਕੁੱਟ ਕੇ ਜ਼ਖਮੀ ਕਰ ਦਿੱਤਾ........

**ਸ੍ਰੀ ਸਪੀਕਰ** : ਤੁਸੀਂ ਗਵਰਨਰ ਦੇ ਐਡਰੈਸ ਤੇ ਡਿਸਕਸ਼ਨ ਵੇਲੇ ਕਹਿ ਲੈਣਾ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਸਟਰਾਈਕ ਦਾ ਮਾਮਲਾ ਹੈ ਅਤੇ ਬੜਾ ਸੀਰੀਅਸ ਹੈ, ਇਸ ਕਰਕੇ ਜੇ ਇਹ ਚੀਜ਼ ਸਦਨ ਵਿਚ ਡਿਸਕਸ ਹੋ ਜਾਵੇ ਤਾਂ ਠੀਕ ਹੈ।

**ਸ੍ਰੀ ਸਪੀਕਰ** : ਇਸ ਬਾਰੇ ਗਵਰਨਰ ਐਡਰੈਸ ਤੇ ਡਿਸਕਸ਼ਨ ਵੇਲੇ ਗਲ ਕਰ ਲੈਣੀ।

---

## CALL ATTENTION NOTICES UNDER RULE 66
## (ਕ੍ਰਮ ਨੰ : 21)

**ਡਾਕਟਰ ਕੇਵਲ ਕ੍ਰਿਸ਼ਨ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ ਪੰਜਾਬ ਸਰਕਾਰ ਦੀ ਭੂਤਪੂਰਵ ਕਾਂਗਰਸ ਗੌਰਮਿੰਟ ਨੇ ਪੰਜਾਬ ਰਾਜ ਦੇ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਜਿਨ੍ਹਾਂ ਨੂੰ ਪੰਜਾਬ ਸਰਕਾਰ ਨੇ ਮਾਨਤਾ ਦਿੱਤੀ ਹੋਈ ਹੈ ਤੇ ਜਿਨ੍ਹਾਂ ਨੂੰ ਦਿੱਲੀ ਪੈਟਰਨ ਦੇ ਅਧੀਨ 95 ਪ੍ਰਤੀਸ਼ਤ ਖਰਚੇ ਦੀ ਗਰਾਂਟ ਦਿੱਤੀ ਜਾਂਦੀ ਹੈ ਉਨ੍ਹਾਂ ਅਧਿਆਪਕਾਂ ਦੇ ਵੇਤਨ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਵੇਤਨ ਦੇ ਬਰਾਬਰ ਕਰ ਦੇਣ ਦਾ ਫੈਸਲਾ ਕੀਤਾ ਸੀ, ਪਰ ਪੰਜਾਬ ਸਰਕਾਰ ਨੇ ਇਹ ਫੈਸਲਾ ਰੱਦ ਕਰਕੇ ਉਨ੍ਹਾਂ ਸੈਂਕੜੇ ਅਧਿਆਪਕਾਂ ਨਾਲ ਭਾਰੀ ਅਨਿਆ ਕੀਤਾ। ਪ੍ਰਾਈਵੇਟ ਅਧਿਆਪਕਾਂ ਵਿਚ ਬੜੀ ਬੇਚੈਨੀ ਤੇ ਰੋਸ ਹੈ। ਪੰਜਾਬ ਸਰਕਾਰ ਇਸ ਸਬੰਧ ਵਿਚ ਸਦਨ ਵਿਚ ਬਿਆਨ ਦੇਵੇ।

**ਵਿਦਿਆ ਮੰਤਰੀ** (ਸਰਦਾਰ ਸੁਖਜਿੰਦਰ ਸਿੰਘ) : ਮਾਨਤਾ ਪ੍ਰਾਪਤ ਅਤੇ ਏਡਿਡ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਵਲੋਂ ਸਮੇਂ ਸਮੇਂ ਤੇ ਜੋ ਮੰਗਾਂ ਸਰਕਾਰ ਨੂੰ ਪ੍ਰਾਪਤ ਹੋਈਆਂ, ਉਨ੍ਹਾਂ ਤੇ ਵਿਚਾਰ ਹੁੰਦੀ ਰਹੀ ਹੈ। ਇਹਨਾਂ ਵਿਚੋਂ ਇੱਕ ਮੰਗ ਹੈ ਕਿ ਪ੍ਰਾਈਵੇਟ ਏਡਿਡ ਸਕੂਲਾਂ ਦੇ ਅਧਿਆਪਕਾਂ ਨੂੰ, ਸਰਕਾਰੀ ਅਧਿਆਪਕਾਂ ਨੂੰ ਦਿਤੇ ਜਾ ਰਹੇ ਗਰੇਡਾਂ ਨਾਲ ਸਮਾਨਤਾ ਦਿੱਤੀ ਜਾਵੇ। ਪ੍ਰਾਈਵੇਟ ਏਡਿਡ ਸਕੂਲਾਂ ਦੇ ਅਧਿਆਪਕਾਂ ਦੀਆਂ ਮੰਗਾਂ ਉਪਰ ਵਿਚਾਰ ਕਰਦੇ ਹੋਏ, ਜਿਨ੍ਹਾਂ ਵਿਚੋਂ ਇਕ ਮੰਗ ਗਰੇਡਾਂ ਦੀ ਸਮਾਨਤਾ ਦੀ ਵੀ ਸੀ, ਇਕ ਮੈਮੋਰੈਂਡਮ ਸਿੱਖਿਆ ਵਿਭਾਗ ਵਲੋਂ 20 ਅਪ੍ਰੈਲ, 1977 ਨੂੰ ਸਾਬਕਾ ਮੰਤਰੀ ਮੰਡਲ ਅੱਗੇ ਰਖਿਆ ਗਿਆ ਅਤੇ ਸਾਬਕਾ ਸਰਕਾਰ ਦੇ ਮੰਤਰੀ ਮੰਡਲ ਨੇ ਪ੍ਰਾਈਵੇਟ ਏਡਿਡ ਸਕੂਲਾਂ ਦੇ ਅਧਿਆਪਕਾਂ ਦੇ ਗਰੇਡਾਂ ਨੂੰ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਗਰੇਡਾਂ ਦੇ ਸਮਾਨ ਕਰਨ ਦਾ ਫੈਸਲਾ ਕੀਤਾ।

[ਵਿਦਿਆ ਮੰਤਰੀ]

ਇਸ ਤੋਂ ਉਪਰੰਤ 22 ਅਪ੍ਰੈਲ, 1977 ਨੂੰ ਸਾਬਕਾ ਮੰਤਰੀ ਮੰਡਲ ਦੀ ਇਕ ਹੋਰ ਮੀਟਿੰਗ ਹੋਈ ਜਿਸ ਵਿਚ ਫਿਰ ਇਹ ਫੈਸਲਾ ਕਰ ਦਿੱਤਾ ਗਿਆ ਕਿ ਸਿਧਾਂਤਕ ਤੌਰ ਤੇ ਪ੍ਰਾਈਵੇਟ ਏਡਿਡ ਸਕੂਲਾਂ ਦੇ ਅਧਿਆਪਕਾਂ ਦੀ ਤਨਖਾਹ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਬਰਾਬਰ ਪ੍ਰਵਾਨ ਕੀਤੀ ਜਾਵੇ ਬਸ਼ਰਤੇ ਕਿ ਉਹ ਸਰਕਾਰੀ ਅਧਿਆਪਕਾਂ ਤੇ ਲਾਗੂ ਹੋਣ ਵਾਲੀਆਂ ਸਰਵਿਸ ਕੰਡੀਸ਼ਨਜ਼ ਨੂੰ ਮੰਨਣ ਲਈ ਤਿਆਰ ਹੋਣ । ਇਹ ਵੀ ਫੈਸਲਾ ਕੀਤਾ ਗਿਆ ਕਿ ਇਸ ਨੁਕਤੇ ਤੇ ਇਕ ਸਬ-ਕਮੇਟੀ ਜਿਸ ਵਿਚ ਸਿੱਖਿਆ ਮੰਤਰੀ ਸਮੇਤ ਕੁਝ ਮੰਤਰੀ ਤੇ ਸਿਖਿਆ ਅਤੇ ਵਿੱਤ ਸਕੱਤਰ ਸਮੇਤ ਕੁਝ ਪ੍ਰਬਧਕੀ ਸਕੱਤਰ ਸ਼ਾਮਲ ਹੋਣ ਉਹ ਫੈਸਲਾ ਕਰੇ ਅਤੇ ਇਸ ਫੈਸਲੇ ਨੂੰ ਮੰਤਰੀ ਮੰਡਲ ਅਗੇ ਲਿਆਉਣ ਦੀ ਲੋੜ ਨਹੀਂ । ਇਸ ਸਬ-ਕਮੇਟੀ ਦੀ ਇਕ ਮੀਟਿੰਗ 27 ਅਪ੍ਰੈਲ, 1977 ਨੂੰ ਹੋਈ ਜਿਸ ਵਿਚ ਸਿੱਖਿਆ ਸਕੱਤਰ ਜਾਂ ਹੋਰ ਸਕੱਤਰ ਮੈਂਬਰਾਨ ਦੇ ਸ਼ਾਮਲ ਨਾ ਹੋਣ ਕਰ ਕੇ ਕੋਈ ਅੰਤਮ ਫੈਸਲ ਨਹੀਂ ਹੋ ਸਕਿਆ । ਰਾਸ਼ਟਰਪਤੀ ਰਾਜ ਦੇ ਦੌਰਾਨ ਸਾਬਕਾ ਮੰਤਰੀ ਮੰਡਲ ਦੀ 20 ਅਪ੍ਰੈਲ, 1977 ਤੇ 22 ਅਪ੍ਰੈਲ, 1977 ਦੇ ਫੈਸਲਿਆਂ ਨੂੰ ਅਮਲੀ ਰੂਪ ਦੇਣ ਲਈ ਵਿੱਤ ਵਿਭਾਗ ਦੀ ਪ੍ਰਵਾਨਗੀ ਪ੍ਰਾਪਤ ਕਰਨ ਲਈ ਇਹ ਕੇਸ ਉਸ ਵਿਭਾਗ ਨੂੰ ਭੇਜ ਦਿੱਤਾ ਗਿਆ ਹੈ ਜਿੱਥੇ ਕਿ ਇਹ ਅਜੇ ਤਕ ਵਿਚਾਰ ਅਧੀਨ ਹੈ । ਇਸ ਲਈ ਇਹ ਨਹੀਂ ਕਿਹਾ ਜਾ ਸਕਦਾ ਕਿ ਵਰਤਮਾਨ ਸਰਕਾਰ ਨੇ ਪਹਿਲਾਂ ਕੀਤੇ ਫੈਸਲੇ ਨੂੰ ਰੱਦ ਕਰ ਦਿੱਤਾ ਹੈ । ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਸਾਬਕਾ ਸਰਕਾਰ ਨੇ ਇਸ ਮਾਮਲੇ ਬਾਰੇ ਕੋਈ ਸਪੱਸ਼ਟ ਜਾਂ ਅੰਤਮ ਫੈਸਲਾ ਕੀਤਾ ਹੈ । ਸਾਬਕਾ ਸਰਕਾਰ ਦੇ ਫੈਸਲੇ ਦੀਆਂ ਤਰੁੱਟੀਆਂ ਨੂੰ ਦੂਰ ਕਰਨ ਲਈ ਮਾਮਲਾ ਸਰਕਾਰ ਦੇ ਸਰਗਰਮੀ ਨਾਲ ਵਿਚਾਰ ਅਧੀਨ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਸਿਖਿਆ ਮੰਤਰੀ ਜੀ ਨੂੰ ਇਹ ਪੁੱਛਣਾ ਚਾਹਵਾਂਗਾ ਕਿ ਇਹ ਜਿਹੜਾ ਵਿਤਕਰਾ ਹੈ ਇਸ ਨੂੰ ਦੂਰ ਕਰਨ ਲਈ ਹੁਣ ਦੀ ਸਰਕਾਰ ਕਿੰਨੀ ਦੇਰ ਲਾਵੇਗੀ ਅਤੇ ਕਿੰਨੀ ਦੇਰ ਵਿਚ ਉਨ੍ਹਾਂ ਨੂੰ ਸਰਕਾਰੀ ਸਕੂਲਾਂ ਦੇ ਬਰਾਬਰ ਕਰ ਦਿੱਤਾ ਜਾਵੇਗਾ ?

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਮੈਂ ਡਾਕਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਮਸਲਾ ਇਸ ਵੇਲੇ ਫਾਈਨੈਂਸ ਡਿਪਾਰਟਮੈਂਟ ਕੋਲ ਹੈ ਅਤੇ ਉਹ ਇਸ ਤੇ ਗੌਰ ਕਰ ਰਿਹਾ ਹੈ। ਆਸ ਹੈ ਕਿ ਜਲਦੀ ਹੀ ਇਹ ਫੈਸਲਾ ਕਰ ਦਿੱਤਾ ਜਾਵੇਗਾ ।

## ADJOURNMENT MOTION

**ਸਾਥੀ ਰੁਪ ਲਾਲ** : ਸਪੀਕਰ ਸਾਹਿਬ, ਮੇਰੀ ਐਡਜਰਨਮੈਂਟ ਮੋਸ਼ਨ ਸੀ, ਉਹ ਤੁਸੀਂ ਰੱਦ ਕਰ ਦਿੱਤੀ ਹੈ .........

**ਸ੍ਰੀ ਸਪੀਕਰ** : ਇਸ ਵਾਸਤੇ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ। ਉਥੇ ਅਸੀਂ ਫੈਸਲਾ ਕਰ ਲਵਾਂਗੇ।

## CALL ATTENTION NOTICES UNDER RULE 66
*(Resumption)*

(ਕ੍ਰਮ ਨੰ: 23)

1. **ਕਾਮਰੇਡ ਦਰਸ਼ਨ ਸਿੰਘ ਝਬਾਲ**
2. **ਕਾਮਰੇਡ ਦਲੀਪ ਸਿੰਘ ਟਪਿਆਲਾ**

} : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪਿਛਲੇ ਸਾਲ ਬਾਰਸ਼ਾਂ ਤੇ ਹੜ੍ਹਾਂ ਕਾਰਨ ਅੰਮ੍ਰਿਤਸਰ, ਗੁਦਾਸਪੁਰ, ਫੀਰੋਜ਼ਪੁਰ ਜ਼ਿਲ੍ਹਿਆਂ ਵਿਚ ਘਰਾਂ ਅਤੇ ਫਸਲਾਂ ਦਾ ਭਾਰੀ ਨੁਕਸਾਨ ਹੋਇਆ ਸੀ। ਪਿਛਲੀ ਸਰਕਾਰ ਨੇ ਹੜ੍ਹ ਪੀੜਤਾਂ ਨਾਲ ਜੋ ਵਾਇਦੇ ਕੀਤੇ ਸਨ ਪੂਰੇ ਨਹੀਂ ਕੀਤੇ । ਸਰਕਾਰ ਨੇ ਉਸ ਵੇਲੇ ਇਹ ਵੀ ਵਾਇਦਾ ਕੀਤਾ ਸੀ ਕਿ ਡਰੇਨਾਂ ਦੀ ਖੁਦਾਈ ਸ਼ਰਕੰਡੇ ਤੇ ਬੂਟੀ ਦੀ ਸਫਾਈ ਤੇ ਪਾਣੀ ਦੇ ਨਵੇਂ

ਨਿਕਾਸ ਦੇ ਨਵੇਂ ਪ੍ਰਬੰਧ ਕੀਤੇ ਜਾਣਗੇ ਪਰ ਅਜੇ ਤਕ ਕੋਈ ਕਦਮ ਨਹੀਂ ਚੁਕੇ ਗਏ। ਹੁਣ ਜਦ ਬਾਰਸ਼ਾਂ ਆਰੰਭ ਹੋ ਗਈਆਂ ਹਨ ਤੇ ਲੋਕਾਂ ਨੂੰ ਪਿਛਲੇ ਸਾਲ ਵਾਂਗ ਫਿਰ ਖ਼ਤਰਾ ਮਹਿਸਸ ਹੁੰਦਾ ਹੈ। ਇਸ ਕਰਕੇ ਲੋਕਾਂ ਵਿਚ ਸਖ਼ਤ ਬੇਚੈਨੀ ਹੈ। ਸਬੰਧਤ ਮੰਤਰੀ ਜਵਾਬ ਦੇਣ ਦੀ ਕਿਰਪਾਲਤਾ ਕਰਨ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਜ਼ਿਲ੍ਹਾ ਅੰਮ੍ਰਿਤਸਰ ਤੇ ਗੁਰਦਾਸਪੁਰ ਵਿਚ ਸਾਲ 1976 ਵਿਚ ਆਮ ਨਾਲੋਂ ਬਹੁਤ ਜ਼ਿਆਦਾ ਵਰਖਾ ਹੋਈ ਤੇ ਕੁਝ ਕਾਰਨਾਂ ਕਰਕੇ ਡਰੇਨਾਂ ਸਾਰੇ ਹੜ੍ਹ ਦੇ ਪਾਣੀ ਦਾ ਨਿਕਾਸ ਨਹੀਂ ਕਰ ਸਕੀਆਂ। ਇਹ ਕਾਰਨ ਹਨ:--

(1) ਕੁਝ ਡਰੇਨਾਂ ਦਾ ਡਿਜ਼ਾਇਨ ਐਸਾ ਹੈ ਕਿ ਉਹ ਪਾਣੀ 3 ਦਿਨ ਵਿਚ ਹੀ ਕੱਢਦੀਆਂ ਹਨ।

(2) ਕੁਝ ਡਰੇਨਾਂ ਅਜੇ ਪੂਰੀ ਡੂੰਘਾਈ ਤੱਕ ਖੋਦੀਆਂ ਹੀ ਨਹੀਂ ਗਈਆਂ।

(3) ਬਹੁਤ ਕਰਕੇ ਡਰੇਨਾਂ ਰੇਤ ਤੇ ਬੂਟੀ ਨਾਲ ਭਰੀਆਂ ਹੋਈਆਂ ਹਨ।

ਆਉਣ ਵਾਲੀਆਂ ਭਾਰੀ ਵਰਖਾ ਤੋਂ ਪਹਿਲਾਂ ਹਰ ਮੁਮਕਿਨ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਖਾਸ ਔਕੜ ਵਾਲੇ ਇਲਾਕਿਆਂ ਵਿਚ ਡਰੇਨਾਂ ਚੰਗੀ ਤਰ੍ਹਾਂ ਸਾਫ਼ ਕਰ ਦਿਤੀਆਂ ਜਾਣ। ਇਸ ਕੰਮ ਤੇ ਤਕਰੀਬਨ 30 ਡਰੈਗ ਲਾਈਨਾਂ ਅਤੇ ਬਹੁਤ ਮਜ਼ਦੂਰ ਲੱਗੇ ਹੋਏ ਹਨ ਤੇ ਆਸ ਹੈ ਕਿ 15 ਦਿਨਾਂ ਤੱਕ ਕਾਫੀ ਹੱਦ ਤੱਕ ਕੰਮ ਹੋ ਜਾਵੇਗਾ ਤੇ ਹੜ੍ਹ ਨਾਲ ਹੋਣ ਵਾਲਾ ਨੁਕਸਾਨ ਰੋਕਿਆ ਜਾ ਸਕੇਗਾ। ਜਿਥੇ ਡਰੇਨਾਂ ਨੂੰ ਚੌੜਾ ਕਰਨਾ ਪਵੇ ਇਹ ਭੀ ਛੇਤੀ ਹੀ ਕਰ ਦਿਤਾ ਜਾਵੇਗਾ। ਨਵੀਆਂ ਮਸ਼ੀਨਾਂ ਲੈਣ ਦਾ ਭੀ ਪ੍ਰਬੰਧ ਕੀਤਾ ਜਾ ਰਿਹਾ ਹੈ ਤਾਂ ਜੋ ਸਾਰੇ ਇਲਾਕਿਆਂ ਵਿਚ ਡਰੇਨਾਂ ਛੇਤੀ ਤੋਂ ਛੇਤੀ ਠੀਕ ਠਾਕ ਕਰ ਲਈਆਂ ਜਾਣ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੇਰਾ ਪਹਿਲਾ ਸਵਾਲ ਇਹ ਸੀ ਕਿ ਹੜ੍ਹ ਪੀੜਤਾਂ ਨੂੰ ਸਹਾਇਤਾ ਦੇਣ ਲਈ ਜਿਹੜਾ ਪਿਛਲੀ ਸਰਕਾਰ ਨੇ ਵਾਇਦਾ ਕੀਤਾ ਸੀ, ਉਹ ਤਾਂ ਦੇ ਨਹੀਂ ਸਕੇ। ਕੀ ਹੁਣ ਇਹ ਸਰਕਾਰ ਉਨ੍ਹਾਂ ਹੜ੍ਹ ਪੀੜਤਾਂ ਨੂੰ ਕੁਝ ਸਹਾਇਤਾ ਦੇਣ ਦਾ ਯਤਨ ਕਰੇਗੀ ? ਦੂਜਾ ਜਿਹੜਾ ਮੇਰਾ ਸਵਾਲ ਹੈ ਉਹ ਇਹ ਹੈ ਕਿ ਡਰੇਨਾਂ ਦੀ ਖੁਦਾਈ ਦੇ ਨਾਲ ਮੇਰੇ ਹਲਕੇ ਵਿਚ ਵੀ ਹਡਿਆਰਾ ਡਰੇਨ ਦੀ ਖੁਦਾਈ ਸਰਕੰਡੇ ਤੇ ਬੂਟੀ ਦੀ ਸਫਾਈ ਵੇਲੇ 5 ਮੱਝਾਂ ਮਰ ਗਈਆਂ ਹਨ। ਕੀ ਇਹ ਸਰਕਾਰ ਉਨ੍ਹਾਂ ਨੂੰ ਕੁਝ ਸਹਾਇਤਾ ਦੇਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਜੋ ਵਾਇਦੇ ਕੀਤੇ ਸੀ ਉਸ ਨੇ ਤਾਂ ਪੂਰੇ ਕੀਤੇ ਨਹੀਂ। ਲੇਕਿਨ ਮੈਂ ਸਮਝਦਾ ਹਾਂ ਕਿ ਭਾਵੇਂ ਉਹ ਸਰਕਾਰ ਬਦਲ ਗਈ ਹੈ ਪਰ ਇਹ ਵਾਇਦੇ ਠੀਕ ਸਨ ਇਸ ਲਈ ਅਸੀਂ ਉਨ੍ਹਾਂ ਨੂੰ ਪੂਰਾ ਕਰਨ ਦੇ ਯਤਨ ਕਰਾਂਗੇ। ਦੂਜਾ ਜਿਹੜਾ ਇਨ੍ਹਾਂ ਨੇ ਮੱਝਾਂ ਮਰ ਗਈਆਂ ਦੇ ਬਾਰੇ ਦੱਸਿਆ ਹੈ, ਉਸ ਬਾਰੇ ਇਹ ਲਿਖ ਕੇ ਮੇਰੇ ਕੋਲ ਲੈ ਆਉਣ, ਮੈਂ ਆਪਣੇ ਰਿਲੀਫ ਫੰਡ ਵਿਚੋਂ 4, 5 ਹਜ਼ਾਰ ਰੁਪਿਆ ਜ਼ਰੂਰ ਦੇ ਦੇਵਾਂਗਾ।

(ਕ੍ਰਮ ਨੰ: 25)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਅੰਮ੍ਰਿਤਸਰ ਦੇ ਸ਼ਹਿਰੀ ਬਿਜਲੀ ਸਪਲਾਈ ਦੀ ਥੁੜ ਕਰਕੇ ਸਖ਼ਤ ਪਰੇਸ਼ਾਨੀ ਦਾ ਸ਼ਿਕਾਰ ਹੋ ਚੁੱਕੇ ਹਨ, ਪੀਣ ਦਾ ਪਾਣੀ ਦੇਣ ਵਾਲੇ ਟਿਊਬਵੈਲ ਪੂਰੀ ਬਿਜਲੀ ਨਾ ਮਿਲਣ ਕਰਕੇ ਬਹੁਤ ਵਕਤ ਬੰਦ ਰਹਿੰਦੇ ਹਨ। ਪਾਣੀ ਦੀ ਤੰਗੀ ਨੇ

[ਸਰਦਾਰ ਕਿਰਪਾਲ ਸਿੰਘ]

ਹਾਹਾਕਾਰ ਮਚਾ ਦਿਤੀ ਹੈ । ਪੰਜਾਬ ਰਾਜ ਬਿਜਲੀ ਬੋਰਡ ਨੇ ਮਿਊਂਸਪਲ ਕਮੇਟੀ ਤੋਂ ਪੰਜਾਹ ਲੱਖ ਕਰਜ਼ਾ ਲੈ ਕੇ ਡੀਜ਼ਲ ਜੈਨਰੇਟਰ ਲਗਾਉਣ ਦਾ ਜੋ ਮੁਆਹਿਦਾ ਕੀਤਾ ਸੀ ਉਹ ਨਿਭਾਇਆ ਨਹੀਂ ਜਾ ਰਿਹਾ । ਅੰਮ੍ਰਿਤਸਰ ਮਿਊਂਸਪਲ ਪਾਵਰ ਹਾਊਸ ਨੂੰ ਸਿੰਗਲ ਇੰਡਸਟਰੀ ਯੂਨਿਟ ਸਮਝਿਆ ਜਾ ਰਿਹਾ ਹੈ, ਲਾਇਸੈਂਸੀ ਦੀ ਤਰ੍ਹਾਂ ਵਰਤਾਓ ਨਹੀਂ ਕੀਤਾ ਜਾ ਰਿਹਾ । ਭਾਖੜੇ ਤੋਂ ਵਧਣ ਵਾਲੀ ਸਪਲਾਈ ਦਾ ਹਿੱਸਾ ਚੰਡੀਗੜ੍ਹ ਨੂੰ ਤਾਂ ਮਿਲ ਜਾਂਦਾ ਹੈ ਪਰ ਅੰਮ੍ਰਿਤਸਰ ਨੂੰ ਨਹੀਂ ਮਿਲਦਾ । ਅੰਮ੍ਰਿਤਸਰ ਦੇ ਸ਼ਹਿਰੀਆਂ ਵਿਚ ਕਾਰੋਬਾਰ ਅਤੇ ਉਦਯੋਗ ਬਾਰੇ ਬਹੁਤ ਨਾਰਾਜ਼ਗੀ ਤੇ ਬੇਚੈਨੀ ਵੱਧ ਰਹੀ ਹੈ । ਸਰਕਾਰ ਇਸ ਮਾਮਲੇ ਮੁਤ ਲਕ ਆਪਣੀ ਪੁਜੀਸ਼ਨ ਵਾਜ਼ੇ ਕਰੇ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : 1976-77 ਦਾ ਸਾਲ ਖੁਸ਼ਕ ਸਾਲਾਂ ਵਿਚੋਂ ਵੀ ਸਭ ਤੋਂ ਜ਼ਿਆਦਾ ਖੁਸ਼ਕ ਸਾਲ ਗਿਣਿਆ ਗਿਆ ਹੈ ਜਿਸ ਦੇ ਨਤੀਜੇ ਵਜੋਂ ਸਤਲੁਜ ਦਰਿਆ ਵਿਚ ਪਾਣੀ ਦੀ ਆਮਦ ਬਹੁਤ ਘੱਟ ਰਹੀ ਹੈ ਅਤੇ ਪਿਛਲੇ ਸਾਲਾਂ ਦੇ ਮੁਕਾਬਲੇ ਤੇ ਘੱਟ ਬਿਜਲੀ ਪੈਦਾ ਹੋਈ । ਮਈ, 1977 ਦੇ ਦੌਰਾਨ ਜਿਥੇ ਬਿਜਲੀ ਦੀ ਰੋਜ਼ਾਨਾ ਮੰਗ 110 ਲੱਖ ਯੂਨਿਟ ਸੀ ਉਸ ਦੀ ਥਾਂ ਰੋਜ਼ਾਨਾ 90 ਲੱਖ ਯੂਨਿਟ ਬਿਜਲੀ ਮਿਲ ਸਕੀ ਸੀ ।

2. 16 ਮਈ, 1977 ਤੋਂ ਅੰਮ੍ਰਿਤਸਰ ਨਗਰਪਾਲਿਕਾ ਨੂੰ ਦਿਤੀ ਜਾਣ ਵਾਲੀ ਸਪਲਾਈ ਉਤੇ 20 ਪ੍ਰਤੀਸ਼ਤ ਤਕ ਬਿਜਲੀ ਦੀ ਕਟੌਤੀ ਲਾਗੂ ਕੀਤੀ ਗਈ ।

3. ਇਹ ਦਰੁਸਤ ਨਹੀਂ ਕਿ ਅੰਮ੍ਰਿਤਸਰ ਬਿਜਲੀ ਘਰ ਨੂੰ ਉਦਯੋਗਿਕ ਯੂਨਿਟ ਸਮਝਿਆ ਗਿਆ ਹੈ । ਉਦਯੋਗਾਂ ਲਈ ਤਾਂ ਬਿਜਲੀ ਦੀ ਕਟੌਤੀ 40 ਪ੍ਰਤੀਸ਼ਤ ਤਕ ਕੀਤੀ ਗਈ ਜਦ ਕਿ ਅੰਮ੍ਰਿਤਸਰ ਦੀ ਸਪਲਾਈ ਤੇ ਕੇਵਲ 20 ਪ੍ਰਤੀਸ਼ਤ ਕਟੌਤੀ ਕੀਤੀ ਗਈ ।

4. ਪੰਜਾਬ ਰਾਜ ਬਿਜਲੀ ਬੋਰਡ ਨੇ ਅੰਮ੍ਰਿਤਸਰ ਨਗਰਪਾਲਿਕਾ ਪਾਸੋਂ ਵੇਰਕਾ ਵਿਖੇ ਡੀਜ਼ਲ ਜਨਰੇਟਰ ਸੈਟ ਲਗਾਉਣ ਲਈ 50 ਲੱਖ ਰੁਪਏ ਦਾ ਕਰਜ਼ਾ ਲਿਆ ਸੀ । ਇਹ ਸੈਟ ਲਗਾਏ ਜਾ ਚੁੱਕੇ ਹਨ । ਇਸ ਨਾਤੇ 16 ਮਈ, 1977 ਤੋਂ ਅੰਮ੍ਰਿਤਸਰ ਨਗਰ ਨੂੰ 30 ਹਜ਼ਾਰ ਯੂਨਿਟ ਵਾਧੂ ਬਿਜਲੀ ਦਿਤੀ ਗਈ ਅਤੇ 1 ਜੂਨ, 1977 ਤੋਂ ਇਹ ਵਾਧਾ 50,000 ਯੂਨਿਟ ਕਰ ਦਿਤਾ ਗਿਆ ।

5. ਭਾਖੜੇ ਤੇ ਬਿਜਲੀ ਦੀ ਉਪਜ ਵਿਚ ਵਾਧਾ ਹੋਣ ਕਾਰਨ ਪੰਜਾਬ ਰਾਜ ਬਿਜਲੀ ਬੋਰਡ ਵਲੋਂ ਬਿਜਲੀ ਦੀ ਕਟੌਤੀ ਵਿਚ ਜਦੋਂ ਕੋਈ ਢਿੱਲ ਦਿਤੀ ਜਾਂਦੀ ਹੈ ਤਾਂ ਉਸ ਦਾ ਅੰਮ੍ਰਿਤਸਰ ਨਗਰਪਾਲਿਕਾ ਨੂੰ ਭੀ ਲਾਭ ਹੁੰਦਾ ਹੈ ਤੇ ਕੋਈ ਭੇਦ ਭਾਵ ਨਹੀਂ ਵਰਤਿਆ ਜਾਂਦਾ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੈਨਰੇਟਰ ਦੇ ਮੁਤੱਲਕ ਜਿਹੜਾ ਮੁਆਦਾ ਹੋਇਆ ਸੀ, ਉਸ ਤੇ ਪੂਰਾ ਅਮਲ ਨਹੀਂ ਕੀਤਾ ਜਾ ਰਿਹਾ । ਉਨ੍ਹਾਂ ਯੂਨਿਟਾਂ ਦੀ ਕਪੈਸਟੀ 90 ਹਜ਼ਾਰ ਯਨਿਟ ਸੀ ਪਰ ਉਸ ਵਿਚੋਂ 30 ਹਜ਼ਾਰ ਯੂਨਿਟ ਹੀ ਨਗਰਪਾਲਿਕਾ ਨੂੰ ਦਿੱਤੀ ਗਈ ਹੈ ਬਾਕੀ ਦੀ 60 ਹਜ਼ਾਰ ਯੂਨਿਟ ਸਨਅੱਤਕਾਰਾਂ ਨੇ ਵਰਤ ਲਈ ਹੈ । ਮੈਂ ਇਹ ਕਹਿੰਦਾ ਹਾਂ ਕਿ ਜੇ ਇਹ ਸਾਰੀ ਬਿਜਲੀ ਨਗਰਪਾਲਿਕਾ ਨੂੰ ਦਿਤੀ ਜਾਵੇ ਤਾਂ ਜਿਹੜੀ ਨਗਰਪਾਲਿਕਾ ਦੀ ਸਪਲਾਈ ਵਿਚ ਕਮੀ ਹੈ ਉਹ ਪੂਰੀ ਹੋ ਸਕਦੀ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਮੁਆਹਦਾ ਹੋਇਆ ਸੀ ਉਸ ਨੂੰ ਨਿਭਾਉਣ ਦਾ ਯਤਨ ਕੀਤਾ ਜਾ ਰਿਹਾ ਹੈ । ਇਹ ਠੀਕ ਹੈ ਕਿ ਨਗਰਪਾਲਿਕਾ ਦੀ ਸਪਲਾਈ ਤੇ 20 ਪ੍ਰਤੀਸ਼ਤ

ਦੀ ਕੱਟ ਲੱਗੀ ਸੀ ਅਤੇ ਸਨਅੱਤਕਾਰਾਂ ਤੇ 40 ਪ੍ਰਤੀਸ਼ਤ ਦੀ ਕੱਟ ਲੱਗੀ ਹੈ । ਪਰ ਇਹ ਜਿਹੜੇ ਸਨਅੱਤਕਾਰ ਹੁੰਦੇ ਹਨ ਇਹ ਬਹੁਤ ਇਨਫਲੂਐਂਸ਼ਲ ਹੁੰਦੇ ਹਨ ਅਤੇ ਮਿਲ ਮਿਲਾ ਕੇ ਇਹ ਕੱਟ ਘਟਾ ਲੈਂਦੇ ਹਨ ਜਿਸ ਦਾ ਅਸਰ ਜਨਤਾ ਤੇ ਪੈਂਦਾ ਹੈ । ਪਰ ਸਾਡੀ ਕੋਸ਼ਿਸ਼ ਹੈ ਕਿ ਉਹ ਜਿਹੜਾ ਮੁਆਹਦਾ ਹੋਇਆ ਸੀ ਉਸ ਨੂੰ ਨਿਭਾਇਆ ਜਾਵੇ ।

## *RESUMPTION OF* DISCUSSION ON GOVERNOR'S ADDRESS

**Mr. Speaker**: Now the House will resume discussion on the *motion moved by Sardar Sukhdev Singh Dhillon, M. L. A., on the 5th July, 1977 and seconded by Shri Manmohan Kalia, M. L. A.

**ਸ੍ਰੀ ਰਮੇਸ਼ ਚੰਦਰ** (ਜਲੰਧਰ ਉਤਰ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਸ਼ੁਕਰ ਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਸਮਾਂ ਦੇ ਹੀ ਦਿਤਾ ਹੈ । ਇਕ ਦੋ ਦਿਨਾਂ ਤੋਂ ਜਦੋਂ ਦੀ ਇਸ ਗਵਰਨਰ ਐਡਰੈਸ ਤੇ ਬਹਿਸ ਸ਼ੁਰੂ ਹੋਈ ਹੈ ਮੈਂ ਆਉਂਦੇ ਜਾਂਦੇ ਇਹੀ ਗੁਨਗਨਾਉਂਦਾ ਰਿਹਾ ਹਾਂ ਕਿ --

ਫੈਂਕੇ ਹੈਂ ਗੁਲ ਔਰੋਂ ਕੀ ਤਰਫ਼ ਬਲਕਿ ਸਮਰ ਭੀ,
ਐ ਅਬਰੇ ਕਰਮ, ਬਹਰੇ ਸਖਾ ਕੁਛ ਤੋ ਇਧਰ ਭੀ ।

ਇਹ ਠੀਕ ਹੈ ਕਿ ਮੈਂ ਜਨਤਾ ਪਾਰਟੀ ਦਾ ਮੈਂਬਰ ਹਾਂ ਔਰ ਉਸ ਨਾਤੇ ਜਿਹੜਾ ਟਾਈਮ ਮੁੱਕਰਰ ਹੁੰਦਾ ਹੈ ਉਸ ਵਿਚ ਵਾਰੀ ਆਉਣ ਤੇ ਹੀ ਮੈਂ ਬੋਲ ਸਕਦਾ ਹਾਂ । ਪਰ ਕਿਉਂਕਿ ਤੁਹਾਨੂੰ ਪਤਾ ਹੈ ਕਿ ਮੈਂ ਅਖਬਾਰ ਦਾ ਐਡੀਟਰ ਹੋਣ ਦੇ ਨਾਤੇ ਵੀ ਚਾਹੁੰਦਾ ਹਾਂ ਕਿ ਮੈਨੂੰ ਕੁਝ ਨਾ ਕੁਝ ਸਮਾਂ ਜ਼ਿਆਦਾ ਮਿਲੇ ਇਸ ਲਈ ਮੇਰੀ ਬੇਨਤੀ ਹੈ ਕਿ ਕਦੇ ਨਾ ਕਦੇ ਆਪਣੀ ਫਰਾਖਦਿਲੀ ਨਾਲ ਮੈਨੂੰ ਸਮਾਂ ਦਿੱਤਾ ਕਰੋਗੇ ਤਾਂ ਕਿ ਮੈਂ ਵੀ ਆਪਣੇ ਵਿਚਾਰ ਇਥੇ ਰੱਖ ਸਕਾਂ ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਇਸ ਹਾਊਸ ਨੂੰ ਐਡਰੈਸ ਦਿੰਦੇ ਹੋਏ ਜਿਨ੍ਹਾਂ ਜਜ਼ਬਾਤ ਅਤੇ ਖਿਆਲਾਤ ਦਾ ਇਜ਼ਹਾਰ ਕੀਤਾ ਹੈ ਉਸ ਦਾ ਮੈਂ ਸਵਾਗਤ ਕਰਦਾ ਹਾਂ । ਖਾਸ ਤੌਰ ਤੇ ਐਮਰਜੈਂਸੀ ਦੇ ਦੌਰਾਨ ਜੋ ਕੁਝ ਲੋਕਾਂ ਦੇ ਨਾਲ ਬੀਤਿਆ ਔਰ ਉਸ ਤੋਂ ਬਾਅਦ ਜਿਸ ਤਰ੍ਹਾਂ ਇਲੈਕਸ਼ਨਾਂ ਦੇ ਵਿਚ ਅਸੀਂ ਕਾਮਯਾਬ ਹੋ ਕੇ ਆਏ ਹਾਂ, ਇਸ ਦੇ ਨਾਲ ਅਕਾਲੀ-ਜਨਤਾ ਪਾਰਟੀਜ਼ ਦੀ ਵਜ਼ਾਰਤ ਬਣੀ, ਇਸ ਦੇ ਲਈ ਮੈਂ ਆਪਣੇ ਪ੍ਰਦੇਸ਼ ਦੇ ਲੋਕਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਅਤੇ ਨਾਲ ਹੀ ਮੈਂ ਲੋਕਨਾਇਕ ਸ੍ਰੀ ਜੈ ਪ੍ਰਕਾਸ਼ ਨਰਾਇਣ ਜੀ ਨੂੰ ਵੀ ਮੁਬਾਰਕਬਾਦ ਪੇਸ਼ ਕਰਦਾ ਹਾਂ ਜਿਨ੍ਹਾਂ ਨੇ ਆਪਣੀ ਉਮਰ ਦੇ ਆਖਰੀ ਸਮੇਂ ਆਪਣਾ ਸਾਰਾ ਕੁਝ ਦਾਵ ਤੇ ਲਗਾ ਦਿਤਾ । ਇਸ ਦੇਸ਼ ਦੀ ਆਜ਼ਾਦੀ ਦੀ ਰੱਖਿਆ ਕੀਤੀ ਅਤੇ ਬਹਾਲ ਕੀਤੀ ਹੈ । ਇਸ ਦੇ ਨਾਲ ਹੀ ਐਮਰਜੈਂਸੀ ਦੇ ਦੌਰਾਨ ਲੋਕਾਂ ਨੂੰ ਜੇਲ੍ਹਾਂ ਵਿਚ ਬੰਦ ਕੀਤਾ ਗਿਆ ਅਤੇ ਜਿਹੜੇ ਜੇਲ੍ਹਾਂ ਦੇ ਵਿਚ ਸ਼ਹੀਦ ਹੋਏ ਅਤੇ ਪਿਛਲੀ ਕਾਂਗਰਸ ਸਰਕਾਰ ਦੇ ਤਸ਼ੱਦਦ ਦਾ ਨਿਸ਼ਾਨਾ ਬਣੇ, ਮੈਂ ਉਨ੍ਹਾਂ ਲੋਕਾਂ ਨੂੰ ਸ਼ਰਧਾਂਜਲੀ ਦਿੰਦਾ ਹਾਂ । ਪਿਛਲੇ 2-3 ਦਿਨਾਂ ਤੋਂ ਇਸ ਹਾਊਸ ਦੇ ਵਿਚ ਬਹਿਸ ਚੱਲ ਰਹੀ ਹੈ ਅਤੇ ਸਾਰੇ ਮੈਂਬਰ ਸਾਹਿਬਾਨ ਨੇ ਆਪਣੇ ਵਿਚਾਰਾਂ ਦਾ ਪ੍ਰਗਟਾ ਕੀਤਾ ਹੈ ਕਿ ਕਿਸ ਤਰ੍ਹਾਂ ਸਾਡੇ ਦੇਸ਼ ਦੇ ਲੋਕਾਂ ਨੂੰ ਦੁਖ ਤਕਲੀਫਾਂ ਦੇ ਵਿਚੋਂ ਨਿਕਲਣਾ ਪਿਆ ਹੈ ਅਤੇ ਤਸ਼ੱਦਦ ਦੇ ਸ਼ਿਕਾਰ ਬਣੇ । ਸਪੀਕਰ ਸਾਹਿਬ, ਮੈਂ ਆਪ ਜੀ ਦੀ ਤਵੱਜੋ ਐਮਰਜੈਂਸੀ ਦੇ ਦੌਰਾਨ ਪ੍ਰੈਸ ਦੇ ਨਾਲ ਕੀਤੀਆਂ ਗਈਆਂ ਬਦ-ਸਲੂਕੀਆਂ ਦੇ ਬਾਰੇ ਦੱਸਣਾ ਚਾਹੁੰਦਾ

---

***That an address be presented to the Governor in the following terms:**

**"That the Members of this House assembled in this Session are deeply grateful to the Governor for the Address which he has been pleased to deliver to the House on the 4th July, 1977."**

[ਸ਼੍ਰੀ ਰਮੇਸ਼ ਚੰਦਰ]

ਹਾਂ । ਪਿਛਲੇ 18 ਮਹੀਨੇ ਦੇ ਦੌਰਾਨ ਤਸ਼ੱਦਦ ਕੀਤੇ ਗਏ ਅਤੇ ਪ੍ਰੈਸ ਨੂੰ ਕੁਚਲ ਕੇ ਰੱਖ ਦਿਤਾ, ਜਿਸ ਦੀ ਅੱਜ ਤੱਕ ਕੋਈ ਮਿਸਾਲ ਨਹੀਂ ਮਿਲਦੀ । ਵੈਸੇ ਸਾਡੇ ਕਾਂਗਰਸੀ ਹੁਕਮਰਾਨ ਪ੍ਰੈਸ ਨੂੰ ਫੋਰਥ ਸਟੇਟ ਮੰਨਦੇ ਹਨ ਔਰ ਕਹਿੰਦੇ ਰਹੇ ਹਨ ਕਿ ਡੈਮੋਕਰੇਸੀ ਵਿਚ ਪ੍ਰੈਸ ਨੂੰ ਪੂਰੀ ਤਰ੍ਹਾਂ ਆਜ਼ਾਦੀ ਹੈ। ਜੋ ਕੁਝ 18 ਮਹੀਨਿਆਂ ਵਿਚ ਗੁਜ਼ਰਿਆ ਉਹ ਤਾਂ ਕਦੇ ਅੰਗਰੇਜ਼ਾਂ ਦੇ ਜ਼ਮਾਨੇ ਵਿਚ ਵੀ ਨਹੀਂ ਸੀ ਹੋਇਆ । ਇਤਨੀ ਪ੍ਰੈਸ ਸੈਂਸਰਸ਼ਿਪ ਕਦੇ ਅੰਗਰੇਜ਼ਾਂ ਦੇ ਜ਼ਮਾਨੇ ਵਿਚ ਵੀ ਨਹੀਂ ਲੱਗੀ ਸੀ ਜਿਤਨੀ ਇਨ੍ਹਾਂ ਨੇ ਐਮਰਜੈਂਸੀ ਦੇ ਦੌਰਾਨ ਲਗਾ ਰੱਖੀ ਸੀ । ਜਦੋਂ 1942 ਵਿਚ ਭਾਰਤ ਛੱਡੋ ਅੰਦੋਲਨ ਸ਼ੁਰੂ ਹੋਇਆ ਸੀ ਤਾਂ ਉਸ ਸਮੇਂ ਪ੍ਰੈਸ ਦੇ ਉਪਰ ਪਾਬੰਦੀ ਨਹੀਂ ਸੀ । ਜਿਤਨੀਆਂ ਗਿਰਫ-ਤਾਰੀਆਂ ਹੁੰਦੀਆਂ ਸਨ ਉਹ ਅਖਬਾਰਾਂ ਦੇ ਵਿਚ ਆਉਂਦੀਆਂ ਸਨ । ਇਸ ਤਰ੍ਹਾਂ ਦੀ ਕੋਈ ਰੋਕ ਟੋਕ ਨਹੀਂ ਸੀ ਜਿਹੜੀ ਐਮਰਜੈਂਸੀ ਦੇ ਦੌਰਾਨ ਅਖਬਾਰਾਂ ਦੇ ਉਪਰ ਸੀ । ਇਹ ਇਕ ਬੜੀ ਸ਼ਰਮਨਾਕ ਗੱਲ ਸੀ । ਪ੍ਰੈਸ ਸੈਂਸਰਸ਼ਿਪ ਸਾਰੇ ਹਿੰਦੁਸਤਾਨ ਦੇ ਵਿਚ ਲੱਗੀ ਹੋਈ ਸੀ ਪਰ ਜਿਸ ਤਰ੍ਹਾਂ ਦੀ ਪੰਜਾਬ ਵਿਚ ਪ੍ਰੈਸ ਸੈਂਸਰਸ਼ਿਪ ਲੱਗੀ ਹੋਈ ਸੀ ਉਸ ਤਰ੍ਹਾਂ ਕਿਧਰੇ ਵੀ ਨਹੀਂ ਲੱਗੀ ਹੋਈ ਸੀ । ਸਾਰੇ ਦੇਸ਼ ਦੇ ਵਿਚ 16 ਮਹੀਨੇ ਸੈਂਸਰਸ਼ਿਪ ਪ੍ਰੈਸ ਦੇ ਉਪਰ ਰਿਹਾ ਮਗਰ ਪੰਜਾਬ ਦੇ ਵਿਚ 18 ਮਹੀਨੇ ਰਿਹਾ । ਇਥੇ ਪ੍ਰੀ-ਸੈਂਸਰਸ਼ਿਪ 18 ਮਹੀਨੇ ਲੱਗੀ ਰਹੀ । ਹੋਰਨਾਂ ਜਗ੍ਹਾਂ ਤੇ 2 ਮਹੀਨੇ ਪਹਿਲੇ ਪ੍ਰੀ-ਸੈਂਸਰਸ਼ਿਪ ਹਟਾ ਦਿਤੀ ਗਈ ਸੀ ਪਰ ਪੰਜਾਬ ਵਿਚ ਇਹ ਜਾਰੀ ਰਹੀ । ਪ੍ਰੀ-ਸੈਂਸਰਸ਼ਿਪ ਦੇ ਵਿਚ ਇਹ ਹੁੰਦਾ ਸੀ ਕਿ ਇਨ੍ਹਾਂ ਦੇ ਅਫਸਰਾਂ ਦੇ ਵੇਖਿਆਂ ਬਗੈਰ ਕੋਈ ਅਖਬਾਰ ਵਾਲਾ ਖਬਰ ਆਪਣੇ ਅਖਬਾਰ ਵਿਚ ਨਹੀਂ ਛਾਪ ਸਕਦਾ ਸੀ, ਪਿਛਲੀ ਕਾਂਗਰਸ ਸਰਕਾਰ ਨੇ ਆਪਣੇ ਅਫਸਰਾਂ ਨੂੰ ਇਸ ਤਰ੍ਹਾਂ ਦੀਆਂ ਗਾਈਡਲਾਈਨਜ਼ ਦਿਤੀਆਂ ਹੋਈਆਂ ਸਨ । ਇਥੋਂ ਤੱਕ ਕਿ ਕਿਸੇ ਦੇ ਜਨਮ ਅਤੇ ਮਰਨ ਦੀ ਭਾਵੇਂ ਕੋਈ ਖਬਰ ਹੋਵੇ ਬਗੈਰ ਦੇਖਿਆਂ ਇਹ ਛਪਣ ਨਹੀਂ ਸਨ ਦਿੰਦੇ । ਹੁਣ ਮੈਂ ਤੁਹਾਨੂੰ 'ਹਿੰਦ ਸਮਾਚਾਰ' ਅਤੇ 'ਪੰਜਾਬ ਕੇਸਰੀ' ਦੇ ਐਡੀਟਰ ਲਾਲਾ ਜਗਤ ਨਰਾਇਣ ਜੀ ਦੀ ਗ੍ਰਿਫਤਾਰੀ ਦੇ ਬਾਰੇ ਦੱਸਣਾ ਚਾਹੁੰਦਾ ਹਾਂ । ਜਿਨ੍ਹਾਂ ਹਾਲਾਤ ਦੇ ਵਿਚ ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਗਿਆ ਉਹ ਬੜੀ ਸ਼ਰਮਨਾਕ ਗੱਲ ਹੈ । ਜਿਸ ਦਿਨ ਐਮਰਜੈਂਸੀ ਲੱਗੀ ਉਸ ਦਿਨ ਸਵੇਰੇ ਡੀ. ਸੀ. ਜਲੰਧਰ ਨੇ ਆਪਣੇ ਦਫਤਰ ਇਕ ਮੀਟਿੰਗ ਅਖਬਾਰਾਂ ਦੇ ਨੁਮਾਇੰਦਿਆਂ ਦੀ ਬੁਲਾਈ, । ਮੈਂ ਵੀ ਉਸ ਮੀਟਿੰਗ ਦੇ ਵਿਚ ਸੀ ਅਤੇ ਲਾਲਾ ਜੀ ਵੀ ਉਸ ਮੀਟਿੰਗ ਦੇ ਵਿਚ ਸੀ । ਲਾਲਾ ਜੀ ਨੇ ਡੀ. ਸੀ. ਸਾਹਿਬ ਨੂੰ ਕਿਹਾ ਕਿ ਐਮਰਜੈਂਸੀ ਤਾਂ ਆਉਣੀ ਜਾਣੀ ਹੈ ਅਸੀਂ ਅਤੇ ਤੁਸੀਂ ਇਥੇ ਹੀ ਰਹਿਣਾ ਹੈ, ਤੁਹਾਨੂੰ ਅਖਬਾਰ ਨਵੀਸਾਂ ਦੇ ਨਾਲ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਪਰ ਡੀ. ਸੀ. ਸਾਹਿਬ ਲਾਲ ਪੀਲੇ ਹੋ ਗਏ ਅਤੇ ਗੁਸੇ ਵਿਚ ਆ ਕੇ ਕਹਿਣ ਲੱਗੇ ਐਮਰਜੈਂਸੀ ਹਟਣ ਤੋਂ ਬਾਅਦ ਤੁਸੀਂ ਮੈਨੂੰ ਗੋਲੀ ਮਾਰ ਦਿਉਗੇ ? ਲਾਲਾ ਜੀ ਨੇ ਡੀ. ਸੀ. ਸਾਹਿਬ ਨੂੰ ਬੜਾ ਠੰਢਾ ਕਰਨ ਦੀ ਕੋਸ਼ਿਸ਼ ਕੀਤੀ ਪਰ ਉਸ ਦਿਨ ਸ਼ਾਮ ਨੂੰ ਲਾਲਾ ਜੀ ਨੂੰ 107/151 ਦਾ ਝੂਠਾ ਮੁਕੱਦਮਾ ਬਣਾ ਕੇ ਗਰਿਫਤਾਰ ਕਰ ਲਿਆ ਗਿਆ । (ਸ਼ੇਮ, ਸ਼ੇਮ, ਸ਼ੇਮ ਅਤੇ 'ਮਰ ਜਾਉ' ਦੀਆਂ ਆਵਾਜ਼ਾਂ) (ਵਿਘਨ)

ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਦੇ ਵਿਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਇਸ ਐਮਰਜੈਂਸੀ ਦੇ ਦੌਰਾਨ ਪ੍ਰੈਸ ਸੈਂਸਰਸ਼ਿਪ ਕਰਨ ਦੇ ਵਾਸਤੇ ਅਖਬਾਰ ਵਾਲਿਆਂ ਦੇ ਦਫਤਰਾਂ ਦੇ ਵਿਚ ਇਕ ਅਫਸਰ ਨੂੰ ਬਿਠਾ ਦਿਤਾ ਉਨ੍ਹਾਂ ਵਿਚੋਂ ਕਈਆਂ ਨੂੰ ਤਾਂ ਪੜ੍ਹਨਾ ਲਿਖਣਾ ਵੀ ਨਹੀਂ ਸੀ ਆਉਂਦਾ । ਕਈ ਮਾਮੂਲੀ ਜਿਹੇ ਕਲਰਕ ਸਨ ਅਤੇ ਕਈ ਜਗ੍ਹਾ ਤਾਂ ਇਕ ਹਸਪਤਾਲ ਦੇ ਵਿਚ ਟੀਕੇ ਲਗਾਉਣ ਵਾਲਾ ਹੀ ਲਗਾ ਦਿਤਾ ਗਿਆ । ਸਪੀਕਰ ਸਾਹਿਬ, ਤੁਸੀਂ ਹੁਣ ਅੰਦਾਜ਼ਾ ਲਗਾ ਸਕਦੇ ਹੋ ਕਿ ਕੀ ਕੁਝ ਹੁੰਦਾ ਰਿਹਾ ਹੈ । ਜਲੰਧਰ ਦੇ ਡੀ. ਸੀ. ਨੇ ਜੋ ਅਖਬਾਰ ਵਾਲਿਆਂ ਦੇ ਨਾਲ

ਸਲੂਕ ਕੀਤਾ ਹੈ ਉਹ ਬਿਆਨ ਕਰਨ ਤੋਂ ਬਾਹਰ ਹੈ । ਉਸੇ ਡੀ.ਸੀ. ਨੇ ਕਾਂਗਰਸ ਦੇ ਮਟੌਰ ਸੈਸ਼ਨ ਦੇ ਲਈ 17 ਲੱਖ ਰੁਪਏ ਇੰਡਸਟਰੀਅਲਿਸਟਾਂ ਕੋਲੋਂ ਇਕੱਠੇ ਕਰਕੇ ਦਿਤੇ ਅਤੇ ਉਹ ਚਾਹੁੰਦਾ ਸੀ ਕਿ ਅਵਲ ਨੰਬਰ ਤੇ ਆ ਸਕੇ । ਮੈਂ ਆਪਣੇ ਮੁੱਖ ਮੰਤਰੀ, ਬਾਦਲ ਸਾਹਿਬ ਨੂੰ ਅਰਜ਼ ਕਰਦਾ ਹਾਂ ਕਿ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਤਾਂਕਿ ਸਾਰੇ ਹਾਲਾਤ ਸਾਹਮਣੇ ਆ ਸਕਣ । ਇਹੋ ਜਿਹੇ ਅਫਸਰਾਂ ਦੇ ਖਿਲਾਫ ਜਿਨ੍ਹਾਂ ਨੇ ਐਮਰਜੈਂਸੀ ਦੇ ਦੌਰਾਨ ਇਸ ਤਰ੍ਹਾਂ ਕੀਤਾ ਹੈ ਉਨ੍ਹਾਂ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ ਅਤੇ ਐਕਸ਼ਨ ਹੋਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਮੈਂ ਇਸ ਹਾਊਸ ਦੇ ਵਿਚ ਲੀਡਰ ਆਫ ਦੀ ਆਪੋਜ਼ੀਸ਼ਨ, ਚੌਧਰੀ ਸਾਹਿਬ ਦੀ ਸਪੀਚ ਬੜੇ ਧਿਆਨ ਨਾਲ ਸੁਣੀ ਸੀ ਕਿ ਕਿਸ ਤਰ੍ਹਾਂ ਉਨ੍ਹਾਂ ਨੇ ਆਪਣੀ ਸਰਕਾਰ ਨੂੰ ਡੀਫੈਂਡ ਕੀਤਾ ਹੈ । ਮੈਨੂੰ ਬੜੀ ਹੈਰਾਨੀ ਹੋਈ ਸੀ ਜਦੋਂ ਉਨ੍ਹਾਂ ਨੇ ਪਿਛਲੀ ਸਰਕਾਰ ਨੂੰ ਡੀਫੈਂਡ ਕਰਨ ਦੇ ਵਾਸਤੇ ਇਹ ਕਿਹਾ ਸੀ ਕਿ ਜੇਕਰ ਕਾਂਗਰਸ ਨੂੰ ਡੈਮੋਕਰੇਸੀ ਵਿਚ ਵਿਸ਼ਵਾਸ ਨਾ ਹੁੰਦਾ ਤਾਂ ਅੱਜ ਕਾਂਗਰਸ ਅਪੋਜ਼ੀਸ਼ਨ ਵਿਚ ਨਾ ਬੈਠਦੀ । ਮੇਰੇ ਮਨ ਵਿਚ ਚੌਧਰੀ ਸਾਹਿਬ ਦੇ ਲਈ ਬੜੀ ਇਜ਼ਤ ਹੈ, ਇਨ੍ਹਾਂ ਦੇ ਨਾਲ ਮੇਰੇ ਪਰਾਣੇ ਸਬੰਧ ਹਨ ਪਰ ਇਸ ਵਕਤ ਮੈਨੂੰ ਇਕ ਫਾਰਸੀ ਦਾ ਸ਼ੇਅਰ ਯਾਦ ਆ ਗਿਆ ਹੈ ਉਹ ਹੈ:

"ਚੇ ਦਾਰਦ ਅਸਤ ਦੁਜ਼ਦੇ ਕਿ ਯਕਫ ਚਰਾਗ ਦਾਰਦ"

ਇਸ ਦਾ ਮਤਲਬ ਇਹ ਹੈ ਕਿ ਇਹੋ ਜਿਹਾ ਚੋਰ ਜੋ ਹੱਥ ਵਿਚ ਦੀਵਾ ਲੈ ਕੇ ਚੋਰੀ ਕਰਦਾ ਰਿਹਾ ਹੈ (ਤਾੜੀਆਂ) ਮੈਂ ਚੌਧਰੀ ਸਾਹਿਬ ਤੋਂ ਇਹ ਪਛਣਾ ਚਾਹੁੰਦਾ ਹਾਂ ਕਿ ਜੇਕਰ ਕਾਂਗਰਸ ਨੂੰ ਡੈਮੋਕਰੇਸੀ ਦੇ ਵਿਚ ਵਿਸ਼ਵਾਸ ਸੀ ਤਾਂ ਫਿਰ ਉਸ ਵਕਤ ਸਾਬਕਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਖਿਲਾਫ ਜਦੋਂ ਹਾਈ ਕੋਰਟ ਦਾ ਫੈਸਲਾ ਹੋ ਗਿਆ ਸੀ ਤਾਂ ਉਸ ਤੋਂ ਅਸਤੀਫਾ ਕਿਉਂ ਨਾ ਦੁਆਇਆ ਅਤੇ ਗੱਦੀ ਨਾ ਛੁਡਾਈ ? ਜਿਸ ਕਰਕੇ ਅੱਜ ਕਾਂਗਰਸ ਦਾ ਇਹ ਹਾਲ ਹੋਇਆ ਹੈ।

## PERSONAL EXPLANATION BY CHAUDHRI BAL RAM.

**Chaudhry Bal Ram:** On a point of personel explanation, Sir.

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਹਾਡੀ ਕੀ ਪਰਸਨਲ ਐਕਸਪਲੇਨੇਸ਼ਨ ਹੈ ?

**ਉਦਯੋਗ ਮੰਤਰੀ** (ਸ੍ਰੀ ਬਲਰਾਮ ਜੀ ਦਾਸ ਟੰਡਨ) : ਇਨ੍ਹਾਂ ਦੀ ਪਰਸਨਲ ਐਕਸਪਲੇਨੇਸ਼ਨ ਬਾਰੇ ਮੇਰਾ ਪੁਆਇੰਟ ਆਫ ਆਰਡਰ ਹੈ । ਜਿਸ ਵੇਲੇ ਕੋਈ ਮੈਂਬਰ ਸਪੀਚ ਕਰ ਰਿਹਾ ਹੋਵੇ ਉਸ ਦੀ ਸਪੀਚ ਖਤਮ ਹੋਣ ਤੋਂ ਬਾਅਦ ਹੀ ਪਰਸਨਲ ਐਕਸਪਲੇਨੇਸ਼ਨ ਹੋ ਸਕਦੀ ਹੈ ।

**Mr. Speaker**: I hope you will excuse me because I have already given him time.

**ਚੌਧਰੀ ਬਲਰਾਮ** : ਸਪੀਕਰ ਸਾਹਿਬ, ਮੇਰੀ ਪਰਸਨਲ ਐਕਸਪਲੇਨੇਸ਼ਨ ਇਹ ਹੈ ਕਿ ਇਥੇ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਮੈਂ ਆਪਣੀ ਸਰਕਾਰ ਨੂੰ ਡੀਫੈਂਡ ਕੀਤਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਤਾਂ ਪੂਰੀ ਜਮਹੂਰੀਅਤ ਦੇ ਪਾਬੰਦ ਹਾਂ । ਅਸੀਂ ਡੈਮੋਕਰੇਟਿਕ ਢਾਂਚੇ ਨੂੰ ਕਾਇਮ ਰੱਖਿਆ ਹੈ ਅਤੇ ਕਾਇਮ ਰੱਖਾਂਗੇ ਜਿਸ ਨੇ ਗਲਤ ਕੰਮ ਕੀਤਾ ਹੈ ਉਸ ਨੂੰ ਸਜ਼ਾ ਮਿਲੀ ਹੈ । (ਵਿਘਨ)

ਸ੍ਰੀ ਸਪੀਕਰ : ਚੌਧਰੀ ਸਾਹਿਬ, ਤੁਸੀਂ ਦੂਜੇ ਮਾਈਕ ਤੋਂ ਬੋਲ ਲਵੋ ਜਾਂ ਫਿਰ ਰਮੇਸ਼ ਜੀ ਦੀ ਸਪੀਚ ਤੋਂ ਬਾਅਦ ਬੋਲ ਲੈਣਾ ।

## DISCUSSION ON GOVERNOR'S ADDRESS
(*Resumption*)

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ, ਹਾਊਸ ਨੂੰ ਸਾਡਾ ਵਿਸ਼ਵਾਸ ਹੈ ਅਤੇ ਆਇੰਦਾ ਵੀ ਰਹੇਗਾ (ਥੰਪਿੰਗ) । ਮੈਂ ਚੌਧਰੀ ਸਾਹਿਬ ਦੀ ਗੱਲ ਫਿਰ ਦੁਹਰਾਉਣਾ ਚਾਹੁੰਦਾ ਹਾਂ ਕਿ ਜੇਕਰ ਉਹਨਾਂ ਨੂੰ ਡੈਮੋਕਰੇਸੀ ਦੇ ਵਿਚ ਵਿਸ਼ਵਾਸ ਹੁੰਦਾ ਤਾਂ ਉਹ ਅੱਜ ਆਪੋਜੀਸ਼ਨ ਦੇ ਬੈਂਚਾਂ ਤੇ ਨਾ ਬੈਠੇ ਹੁੰਦੇ । ਇਸ ਦਾ ਮਤਲਬ ਇਹ ਹੈ ਕਿ ਕਾਂਗਰਸ ਨੂੰ ਹੁਣ ਵੀ ਡੈਮੋਕਰੇਸੀ ਦੇ ਵਿਚ ਵਿਸ਼ਵਾਸ ਹੁੰਦਾ ਤਾਂ ਉਹ ਪਾਰਲੀਮੈਂਟ ਦੇ ਇਲੈਕਸ਼ਨਜ਼ ਨੂੰ ਇਕ ਸਾਲ ਲਈ ਕਿਉਂ ਪਿਛੇ ਪਾਉਂਦੇ ? ਕਿਉਂ ਇਹ ਇਕ ਸਾਲ ਦਾ ਵਾਧਾ ਕੀਤਾ ਗਿਆ? ਇਸ ਤੋਂ ਇਲਾਵਾ ਮੈਂ ਇਹਨਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਅਗਰ ਇਹਨਾਂ ਨੂੰ ਜਮਹੂਰੀਅਤ ਵਿਚ ਵਿਸ਼ਵਾਸ ਹੁੰਦਾ ਤਾਂ ਜਿਹੜੀ ਇਜਾਜ਼ਤ ਦਿਤੀ ਗਈ ਸੀ ਉਹ ਕਿਉਂ ਖਤਮ ਕੀਤੀ ਗਈ, ਪ੍ਰੈਸ ਤੇ ਕਿਉਂ ਪਾਬੰਦੀ ਲਗਾਈ ਗਈ, ਕਾਲੇ ਕਾਨੂੰਨ ਕਿਉਂ ਬਣਾਏ ਗਏ, ਔਰ ਨਵਾਂ ਸ਼ਡਿਊਲ ਅਦਾਲਤਾਂ ਬਾਰੇ ਕਿਉਂ ਜਾਰੀ ਕੀਤਾ ਗਿਆ ? ਕੀ ਇਹ ਸਾਰੀਆਂ ਚੀਜ਼ਾਂ ਡੈਮੋਕਰੈਸੀ ਦੇ ਵਿਚ ਵਿਸ਼ਵਾਸ ਰੱਖਦੀਆਂ ਹਨ ? ਪਿਛਲੇ 19 ਮਹੀਨਿਆਂ ਦੇ ਵਿਚ ਜੋ ਕੁਝ ਹੋਇਆ ਹੈ, ਉਸ ਦੀ ਕਿਤੇ ਵੀ ਮਿਸਾਲ ਨਹੀਂ ਮਿਲਦੀ। ਸਪੀਕਰ ਸਾਹਿਬ, ਹਾਈਕੋਰਟ ਦੇ ਇਖਤਿਆਰਾਤ ਨੂੰ ਲੰਗੜਾ ਕਰ ਦਿਤਾ ਗਿਆ । ਇਹ ਸਾਰੀਆਂ ਗੱਲਾਂ ਹੋਣ ਦੇ ਬਾਵਜੂਦ ਵੀ ਕੀ ਤੁਸੀਂ ਕਹਿੰਦੇ ਹੋ ਕਿ ਤੁਹਾਨੂੰ ਡੈਮੋਕਰੇਸੀ ਦੇ ਵਿਚ ਵਿਸ਼ਵਾਸ ਹੈ ? ਇਹ ਗੱਲ ਬਿਲਕੁਲ ਗਲਤ ਹੈ । ਚੌਧਰੀ ਸਾਹਿਬ ਨੇ ਇਹ ਵੀ ਕਿਹਾ ਸੀ ਕਿ ਅਸੀਂ ਇਲੈਕਸ਼ਨਾਂ ਕਰਵਾਈਆਂ ਹਨ ਔਰ ਇਹ ਇਸ ਗੱਲ ਦਾ ਸਬੂਤ ਹੈ ਕਿ ਅਸੀਂ ਡੈਮੋਕਰੇਸੀ ਦੇ ਵਿਚ ਵਿਸ਼ਵਾਸ ਰੱਖਦੇ ਹਾਂ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਬਕਾ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦਾ ਇਹ ਅੰਦਾਜ਼ਾ ਗਲਤ ਨਿਕਲਿਆ ਜੋ ਕਿ ਸ੍ਰੀ ਖੁਸ਼ਹਾਲ ਬਹਿਲ ਨੇ ਕਿਹਾ ਕਿ ਜੇਕਰ ਹੁਣ ਇਲੈਕਸ਼ਨਜ਼ ਹੋਈਆਂ ਤਾਂ ਅਸੀਂ ਜਿੱਤ ਜਾਵਾਂਗੇ । ਉਨ੍ਹਾਂ ਨੇ ਕਿਹਾ ਕਿ ਹੁਣ ਵਕਤ ਹੈ ਕਿ ਇਲੈਕਸ਼ਨਾਂ ਕਰਵਾਈਆਂ ਜਾਣ (ਥੰਪਿੰਗ)। ਸ੍ਰੀਮਤੀ ਇੰਦਰਾ ਗਾਂਧੀ ਨੂੰ ਜੋਤਸ਼ੀਆਂ ਨੇ ਕਿਹਾ ਕਿ ਹੁਣ ਮੌਕਾ ਹੈ ਅਤੇ ਅਗਲੇ ਸਾਲ ਫਸਲਾਂ ਖਰਾਬ ਹੋਣਗੀਆਂ ਫਿਰ ਤੁਹਾਡੇ ਲਈ ਜਿੱਤਣਾ ਮੁਸ਼ਕਲ ਹੈ । ਇਸ ਲਈ ਇਹ ਸਾਲ ਤੁਹਾਡੇ ਲਈ ਇਲੈਕਸ਼ਨਾਂ ਕਰਵਾਉਣਾ ਠੀਕ ਹੈ ਅਸਲੀਅਤ ਇਹ ਸੀ ਕਿ ਕਾਂਗਰਸ ਦੇ ਵਿਚ ਆਪਸ ਵਿਚ ਫੁਟ ਪਈ ਹੋਈ ਸੀ।

**Shri Khushhal Behl** : On a point cf order, Sir.

**ਸ੍ਰੀ ਸਪੀਕਰ** : ਮੈਂ ਪਹਿਲਾਂ ਗਲਤੀ ਨਾਲ ਚੌਧਰੀ ਸ਼ਾਹਿਬ ਨੂੰ ਪਰਸਨਲ ਐਕਸਪਲੇਨੇਸ਼ਨ ਦੀ ਆਗਿਆ ਦੇ ਦਿਤੀ ਸੀ ਹੁਣ ਬਹਿਲ ਜੀ ਤੁਸੀਂ ਰਮੇਸ਼ ਜੀ ਦੀ ਸਪੀਚ ਖਤਮ ਹੋਣ ਤੋਂ ਮਗਰੋਂ ਹੀ ਕਹਿ ਦੇਣਾ ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਜਿਹੜੀਆਂ ਇਲੈਕਸ਼ਨਾਂ ਮਾਰਚ ਦੇ ਵਿਚ ਕਰਵਾਈਆਂ ਗਈਆਂ ਸਨ ਜਦੋਂ ਕਿ ਐਮਰਜੈਂਸੀ ਚੱਲ ਰਹੀ ਸੀ, ਉਸ ਸਮੇਂ ਕਾਂਗਰਸ ਦੇ ਅੰਦਰੂਨੀ ਹਾਲਾਤ ਬਹੁਤ ਖਰਾਬ ਸਨ । ਕਾਂਗਰਸ ਵਿਚ ਆਪਸ ਵਿਚ ਫੁਟ ਪਈ ਹੋਈ ਸੀ । ਬੰਗਾਲ ਦਾ ਮੁੱਖ ਮੰਤਰੀ ਸਿਧਾਰਥ ਸ਼ੰਕਰ ਰੇ ਵੈਸਟ ਬੰਗਾਲ ਵਿਚ ਅਤੇ ਨੰਦਨੀ ਸਤਪਥੀ, ਉੜੀਸਾ ਵਿਚ ਸੀ । ਬਿਹਾਰ ਅਤੇ ਯੂ. ਪੀ. ਦੇ ਆਪਸ ਵਿਚ ਸਬੰਧ ਠੀਕ ਨਹੀਂ ਸਨ । ਕਈ ਕਾਂਗਰਸੀਆਂ ਨੇ ਸਲਾਹ ਦਿਤੀ ਕਿ ਐਮਰਜੈਂਸੀ ਖਤਮ ਕੀਤੀ ਜਾਵੇ ਔਰ ਕਈਆਂ ਨੇ ਕਿਹਾ ਕਿ ਐਮਰਜੈਂਸੀ ਰਹੇ ਅਤੇ ਇਸ ਡਰ ਦੇ ਮਾਹੌਲ ਕਰਕੇ ਅਸੀਂ ਇਲੈਕਸ਼ਨਾਂ ਜਿੱਤ ਜਾਵਾਂਗੇ । 15 ਜਨਵਰੀ

ਨੂੰ ਐਮਰਜੈਂਸੀ ਦੇ ਵਿਚ ਢਿਲ ਦਿਤੀ ਗਈ ਪਰੰਤੂ ਸਾਰੀਆਂ ਪਾਬੰਦੀਆਂ ਕਾਇਮ ਸਨ । ਉਸ ਵੇਲੇ ਐਮਰਜੈਂਸੀ ਤੇ ਕੁਝ ਪਾਬੰਦੀ ਲਗਾਈ ਗਈ ਪਰੰਤੂ ਹਟਾਈ ਨਹੀਂ ਗਈ ਸੀ । ਇਹ ਸਾਰਾ ਦਿਖਾਵਾ ਸੀ ਅਤੇ ਇਸ ਤਰ੍ਹਾਂ ਦਾ ਮਾਹੌਲ ਪੈਦਾ ਕਰਕੇ ਇਲੈਕਸ਼ਨਾਂ ਜਿੱਤਣਾ ਚਾਹੁੰਦੇ ਸਨ ਤਾਂ ਕਿ ਪੰਜ ਸਾਲ ਹੋਰ ਰਾਜ ਕਰ ਸਕਣ । ਇਸ ਤਰ੍ਹਾਂ ਕਰਕੇ ਇਹ ਗੱਦੀ ਤੇ ਬੈਠਣਾ ਚਾਹੁੰਦੇ ਸਨ । ਪ੍ਰੰਤੂ ਲੋਕਾਂ ਨੇ ਆਪਣੇ ਜਜ਼ਬਾਤ ਨੂੰ ਜ਼ਾਹਰ ਕੀਤਾ ਜਿਸ ਦੇ ਸਿੱਟੇ ਵੱਜੋਂ ਅੱਜ ਉਸ ਦਾ ਨਤੀਜਾ ਇਹ ਹੋਇਆ ਕਿ ਅੱਜ ਇਹ ਆਪੋਜੀਸ਼ਨ ਬੈਂਚਾਂ ਤੇ ਬੈਠੇ ਹਨ ਕਿਉਂਕਿ ਇਹਨਾਂ ਦੀਆਂ ਸਾਰੀਆਂ ਪਲੈਨਾਂ ਗਲਤ ਸਨ । ਜੇਕਰ ਇਨ੍ਹਾਂ ਨੂੰ ਪਤਾ ਹੁੰਦਾ ਕਿ ਅਸੀਂ ਵਾਪਿਸ ਨਹੀਂ ਆਵਾਂਗੇ ਤਾਂ ਇਲੈਕਸ਼ਨਾਂ ਕਦੇ ਨਹੀਂ ਸੀ ਹੋਣੀਆਂ ।

**ਸ੍ਰੀ ਸਪੀਕਰ** : ਰਮੇਸ਼ ਜੀ, ਹੁਣ ਤੁਸੀਂ ਵਾਈਂਡ ਅੱਪ ਕਰੋ ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਨੂੰ 10--15 ਮਿੰਟ ਹੋਰ ਦਿਤੇ ਜਾਣ ।

**Mr. Speaker**: I can give you only two minutes more.

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਬਾਕੀ ਗੱਲਾਂ ਛੱਡਦਾ ਹਾਂ ਸਿਰਫ ਦੋ ਚਾਰ ਪੁਆਇੰਟਸ ਕਹਿ ਕੇ ਹੀ ਬੈਠ ਜਾਵਾਂਗਾ । ਕਾਂਗਰਸ ਦੇ ਮੈਂਬਰ ਸਰਦਾਰ ਬੇਅੰਤ ਸਿੰਘ ਨੇ ਤਕਰੀਰ ਕਰਦਿਆਂ ਕਿਹਾ ਸੀ ਕਿ ਹਿੰਦ ਸਮਾਚਾਰ ਔਰ ਪੰਜਾਬ ਕੇਸਰੀ ਨੇ ਇਹਨਾਂ ਇਲੈਕਸ਼ਨਾਂ ਵਿਚ ਜਨਤਾ ਪਾਰਟੀ ਦੀ ਖੁਲ੍ਹ ਕੇ ਮੱਦਦ ਕੀਤੀ ਹੈ ਪਰ ਇਹ ਅਖਬਾਰ ਜ਼ਿਆਦਤੀ ਬਰਦਾਸ਼ਤ ਨਹੀਂ ਕਰਦੇ (ਥੰਪਿੰਗ)। ਇਹੀ ਵਜ੍ਹਾ ਹੈ ਕਿ ਅਸੀਂ ਜਨਤਾ ਪਾਰਟੀ ਦੀ ਮੱਦਦ ਕੀਤੀ ਹੈ ਔਰ ਅੱਗੇ ਨੂੰ ਇਨ੍ਹਾਂ ਦੀ ਹੀ ਕਰਾਂਗੇ । ਲੇਕਿਨ ਮੈਂ ਉਹਨਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਦੋਵੇਂ ਅਖਬਾਰ ਹਨ ......(ਸ਼ੋਰ) (ਵਿਘਨ) (ਸ਼ੇਮ, ਸ਼ੇਮ)

ਬਾਕੀ ਮੈਂ, ਸਪੀਕਰ ਸਾਹਿਬ, ਤੁਹਾਡੀ ਤਵੱਜੋਂ ਗਵਰਨਰਜ਼ ਐਡਰੈਸ ਵੱਲ ਦਿਵਾਉਣਾ ਚਾਹੁੰਦਾ ਹਾਂ ਜਿਸ ਵਿਚ ਲਿਖਿਆ ਹੈ ਕਿ 90 ਕਰੋੜ ਦਾ ਘਾਟਾ ਹੈ । ਇਹ ਘਾਟਾ ਇਹਨਾਂ ਦੀ ਬਦੌਲਤ ਹੋਇਆ ਹੈ । ਹਣ ਇਸ ਨੂੰ ਪੂਰਾ ਕਰਨ ਵਾਸਤੇ ਕਦਮ ਉਠਾਏ ਜਾਣਗੇ । ਐਡਮਨਿਸਟਰੇਸ਼ਨ ਦੇ ਵਿਚ ਬਚਤ ਕੀਤੀ ਜਾਵੇਗੀ । ਮੈਂ ਇਕ ਗੱਲ ਤੁਹਾਡੇ ਨੋਟਿਸ ਦੇ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਪੰਜ ਸਾਲਾਂ ਵਿਚ ਕਾਂਗਰਸ ਵੇਲੇ ਟਾਪ ਹੈਵੀ ਐਡਮਨਿਸਟਰੇਸ਼ਨ ਰਹੀ ਅਤੇ ਖਾਸ ਤੌਰ ਤੇ ਪੁਲਿਸ ਦੀ ਜੋ ਟਾਪ ਹੈਵੀ ਐਡਮਨਿਸਟਰੇਸ਼ਨ ਰਹੀ ਉਸ ਨੇ ਖਜ਼ਾਨੇ ਦੇ ਵਿਚ ਕਰੋੜਾਂ ਰੁਪਏ ਦਾ ਘਾਟਾ ਕਰ ਦਿਤਾ ਹੈ । ਪਾਰਟੀਸ਼ਨ ਤੋਂ ਪਹਿਲਾਂ ਇਕ ਆਈ. ਜੀ. ਅਤੇ ਤਿੰਨ ਡੀ.ਆਈ. ਜੀ. ਸਨ ਜਿਹੜੇ ਕਿ ਸਾਰੇ ਸੂਬੇ ਤੇ ਕੰਟਰੋਲ ਕਰਦੇ ਸਨ । ਉਸ ਵੇਲੇ 29 ਜ਼ਿਲ੍ਹੇ ਹੁੰਦੇ ਸੀ । 1947 ਵਿਚ ਜਦੋਂ ਪੰਜਾਬ ਦਾ ਬਟਵਾਰਾ ਹੋਇਆ ਤਾਂ 13 ਜ਼ਿਲ੍ਹੇ ਸਨ । 1956 ਦੇ ਵਿਚ ਜਦੋਂ ਪੈਪਸੂ ਮਰਜ ਹੋਇਆ ਤਾਂ 18 ਬਣਾਏ ਗਏ । 1967 ਵਿਚ ਜਦੋਂ ਹਰਿਆਣਾ ਅਲੱਗ ਹੋਇਆ ਤਾਂ 10 ਜ਼ਿਲ੍ਹੇ ਰਹਿ ਗਏ । ਜਦੋਂ 29 ਜ਼ਿਲ੍ਹੇ ਹੁੰਦੇ ਸੀ ਤਾਂ ਇਕ ਆਈ. ਜੀ. ਅਤੇ ਤਿੰਨ ਡੀ. ਆਈ. ਜੀ ਸਨ ਲੇਕਿਨ ਅੱਜ ਇਹ ਹਾਲਤ ਹੈ ਕਿ ਇਕ ਆਈ. ਜੀ. ਤਿੰਨ ਐਡੀਸ਼ਨਲ ਆਈ. ਜੀ. ਅਤੇ 9 ਡੀ. ਆਈ. ਜੀ. ਸਾਰਾ ਕੰਟ੍ਰੋਲ ਕਰਦੇ ਹਨ ਅਤੇ ਬਹੁਤ ਸਾਰੇ ਐਸ. ਐਸ. ਪੀ. ਹਨ । ਇਸ ਤਰ੍ਹਾਂ ਦੀ ਟਾਪ ਹੈਵੀ ਐਡਮਨਿਸਟਰੇਸ਼ਨ ਬਣਾ ਦਿਤੀ ਗਈ ਹੈ । ਸਿਰਫ ਜਲੰਧਰ ਜ਼ਿਲ੍ਹੇ ਵਿਚ ਇਕ ਐਸ. ਪੀ. ਅਤੇ ਡੀ. ਐਸ. ਪੀ. ਹੁੰਦਾ ਸੀ ਪਰ ਹੁਣ ਇਕ ਐਸ. ਪੀ. ਇਕ ਐਡੀਸ਼ਨਲ ਐਸ. ਪੀ. ਅਤੇ ਇੱਕ ਸਿਟੀ ਐਸ. ਪੀ. ਹੈ ।

[ਸ੍ਰੀ ਰਮੇਸ਼ ਚੰਦਰ]

ਇਸ ਤਰ੍ਹਾਂ ਹੀ ਮੈਂ ਤੁਹਾਡੀ ਤਵੱਜੋ ਲੋਕਲ ਬਾਡੀਜ਼ ਦੇ ਮਹਿਕਮੇਂ ਵੱਲ ਦਿਵਾਉਣਾ ਚਾਹੁੰਦਾ ਹਾਂ । ਮੈਂ 22 ਸਾਲ ਤੋਂ ਮਿਉਂਸਪਲ ਕਮੇਟੀ, ਜਲੰਧਰ ਦਾ ਮਿਉਂਸਪਲ ਕਮਿਸ਼ਨਰ ਰਿਹਾ ਹਾਂ। ਉਥੇ ਪਹਿਲਾਂ ਇੱਕ ਇੰਜਨੀਅਰ ਸਾਰੇ ਮਹਿਕਮੇ ਨੂੰ ਕੰਟਰੋਲ ਕਰਦਾ ਸੀ ਪਰ ਹੁਣ ਉਥੇ ਇੱਕ ਇੰਜਨੀਅਰ ਹੈ ਔਰ ਉਹਦੇ ਥੱਲੇ 3 ਅਸਿਸਟੈਂਟ ਇੰਜਨੀਅਰਜ਼ ਹਨ ਔਰ 5 ਓਵਰਸੀਅਰਜ਼ ਹਨ ਜੋ ਕਿ ਇਸ ਮਹਿਕਮੇਂ ਨੂੰ ਕੰਟਰੋਲ ਕਰ ਰਹੇ ਹਨ। ਇਸ ਤੋਂ ਇਲਾਵਾ ਇਕ ਮਹਿਕਮਾ ਡਾਇਰੈਕਟਰ, ਲੋਕਲ ਬਾਡੀਜ਼ ਦਾ ਖੜਾ ਕਰ ਦਿੱਤਾ ਗਿਆ ਹੈ ਜੋ ਕਿ ਪਹਿਲਾਂ ਨਹੀਂ ਸੀ। ਉਹਦੇ ਥੱਲੇ ਇੱਕ ਡਿਪਟੀ ਡਾਇ-ਰੈਕਟਰ ਜਲੰਧਰ ਵਿਚ ਬਣਾ ਦਿੱਤਾ ਗਿਆ ਹੈ। ਉਹਦੇ ਥੱਲੇ 6-7 ਆਦਮੀਆਂ ਦਾ ਹੋਰ ਸਟਾਫ ਹੈ। ਪਹਿਲਾਂ ਉਥੇ ਮਿਉਂਸਪਲ ਕਮੇਟੀ ਦਾ ਕੰਮ ਉਥੇ ਦਾ ਡਿਪਟੀ ਕਮਿਸ਼ਨਰ ਹੀ ਅਪਰੂਵ ਕਰਦਾ ਹੁੰਦਾ ਸੀ ਪਰ ਹੁਣ 8 ਆਦਮੀਆਂ ਦਾ ਮਹਿਕਮਾਂ ਜਲੰਧਰ ਵਿਚ ਕੰਮ ਕਰ ਰਿਹਾ ਹੈ। ਇਸ ਤਰ੍ਹਾਂ ਕਰਕੇ ਇਹ ਟਾਪ ਹੈਵੀ ਐਡਮਨਿਸਟਰੇਸ਼ਨ ਬਣਾ ਦਿਤੀ ਗਈ ਹੈ।

ਕੱਲ ਸ਼ਰਮਾ ਸਾਹਿਬ ਨੇ ਆਪਣੀ ਤਕਰੀਰ ਕਰਦਿਆਂ ਕਿਹਾ ਸੀ ਕਿ ਰੈਵੇਨਿਊ ਦੀ ਆਮਦਨੀ ਨਹੀਂ ਵਧਾਈ ਹੈ। ਸਪੀਕਰ ਸਾਹਿਬ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਪਬਲਿਕ ਅੰਡਰਟੇਕਿੰਗਜ਼ ਵਿਚ ਕਰੋੜਾਂ ਰੁਪਏ ਸਾਲ ਦਾ ਨੁਕਸਾਨ ਹੋ ਰਿਹਾ ਹੈ। ਪਿਛਲੇ ਇੱਕ ਸਾਲ ਵਿਚ ਪੰਜਾਬ ਰੋਡਵੇਜ਼ ਵਿਚ 1 ਕਰੋੜ 84 ਲੱਖ ਰੁਪਏ ਦਾ ਘਾਟਾ ਪਿਆ ਹੈ । ਪੈਪਸੂ ਰੋਡਵੇਜ਼ ਕਾਰਪੋਰੇਸ਼ਨ ਵਿਚ 1 ਕਰੋੜ 75 ਲੱਖ ਦਾ ਨੁਕਸਾਨ ਹੋਇਆ ਹੈ। ਇਸ ਤਰ੍ਹਾਂ ਕਰਕੇ ਸਿਰਫ ਇੱਕ ਸਾਲ ਵਿਚ ਸਟੇਟ ਰੋਡਵੇਜ਼ ਨੂੰ ਕੋਈ ਸਾਢੇ ਤਿੰਨ ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ। ਜੇ 7-8 ਸਾਲਾਂ ਦਾ ਟੋਟਲ ਕੀਤਾ ਜਾਏ ਤਾਂ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਕਿੰਨਾਂ ਨੁਕਸਾਨ ਹੋਇਆ ਹੋਵੇਗਾ। ਇਹ ਸਾਰਾ ਨੁਕਸਾਨ ਲੋਕਾਂ ਤੋਂ ਟੈਕਸ ਲੈ ਕੇ ਪੂਰਾ ਕੀਤਾ ਜਾ ਰਿਹਾ ਹੈ।

ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਹੈਵੀ ਲਾਸਿਜ਼ ਦਿਖਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਇਹ ਵੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਐਡਰੈਸ ਵਿਚ ਪ੍ਰੋਹਿਬੀਸ਼ਨ ਬਾਰੇ, ਨਸ਼ਾਬੰਦੀ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ ਹਾਲਾਂ ਕਿ ਜਨਤਾ ਪਾਰਟੀ ਔਰ ਅਕਾਲੀ ਪਾਰਟੀ ਦੇ ਮੈਨੀਫੈਸਟੋਜ਼ ਇਸ ਗਲ ਦੇ ਪਾਬੰਦ ਹਨ ਕਿ ਆਪਣੀ ਹਕੂਮਤ ਦੇ ਦੌਰਾਨ ਨਸ਼ਾਬੰਦੀ ਨੂੰ ਲਾਗੂ ਕਰਨਗੇ । ਕੱਲ ਸਾਡੇ ਖਜ਼ਾਨਾ ਮੰਤਰੀ ਨੇ ਇਹ ਇਲਜ਼ਾਮ ਲਗਾਇਆ ਸੀ ਕਾਂਗਰਸ ਉਤੇ ਕਿ ਇਨ੍ਹਾਂ ਨੇ ਜ਼ਿਆਦਾ ਸ਼ਰਾਬ ਪਿਲਾ ਕੇ ਐਕਸਾਈਜ਼ ਡਿਊਟੀ ਇਕੱਠੀ ਕੀਤੀ ਔਰ ਉਸ ਰੈਵੇਨਿਊ ਨਾਲ ਇਨ੍ਹਾਂ ਨੇ ਆਪਣੀ ਹਕੂਮਤ ਚਲਾਈ। ਸਪੀਕਰ ਸਾਹਿਬ, ਇਸ ਸਬੰਧ ਵਿਚ ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਔਰ ਐਕਸਾਈਜ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜੀ ਗਲਤੀ ਕਾਂਗਰਸ ਨੇ ਕੀਤੀ ਹੈ ਉਹ ਤੁਹਾਨੂੰ ਨਹੀਂ ਕਰਨੀ ਚਾਹੀਦੀ ਹੈ। ਪੰਜਾਬ ਵਿਚ ਜਲਦੀ ਤੋਂ ਜਲਦੀ ਨਸ਼ਾਬੰਦੀ ਦਾ ਪ੍ਰੋਗਰਾਮ ਚਾਲੂ ਕਰਨਾ ਚਾਹੀਦਾ ਹੈ। ਸ਼ਰਾਬ ਨੋਸ਼ੀ ਦੀ ਵਜ੍ਹਾ ਨਾਲ ਹੀ ਲੱਖਾਂ ਘਰ ਬਰਬਾਦ ਹੋ ਜਾਂਦੇ ਹਨ। ਜ਼ਿਆਦਾ ਜਰਾਇਮ ਦਾ ਹਿੱਸਾ ਸ਼ਰਾਬ ਨੋਸ਼ੀ ਹੀ ਹੈ। ਮੈਂ ਕਹਿੰਦਾ ਹਾਂ ਕਿ ਇਹ ਚੀਜ਼ ਇੱਕ ਦਮ ਨਾ ਕਰੋ ਪਰ ਇਸ ਲਈ ਨਸ਼ਾਬੰਦੀ ਕਰਨ ਲਈ ਕੋਈ ਫੇਜ਼ਡ ਪ੍ਰੋਗਰਾਮ ਜ਼ਰੂਰ ਹੋਣਾ ਚਾਹੀਦਾ ਹੈ। ਕਿਉਂਕਿ ਪੰਜ ਸਾਲਾਂ ਬਾਅਦ ਜਦੋਂ ਅਸੀਂ ਮੁੜ ਕੇ ਲੋਕਾਂ ਕੋਲ ਜਾਵਾਂਗੇ ਤਾਂ ਕਹਿ ਸਕੀਏ ਕਿ ਅਸੀਂ ਅਜਿਹੇ ਮਾੜੇ ਕੰਮ ਨਹੀਂ ਕੀਤੇ ਬਲਕਿ ਇਖਲਾਕ ਨੂੰ ਉੱਚਾ ਕਰਨ ਵਾਸਤੇ ਕੰਮ ਕੀਤੇ ਹਨ। ਪਾਪ ਦੀ ਕਮਾਈ ਨਾਲ ਕੋਈ ਹਕੂਮਤ ਪਰਗਤੀ ਨਹੀਂ ਕਰ ਸਕਦੀ। ਕਾਂਗਰਸ ਨੇ ਇਸ ਪਾਪ ਦੀ ਕਮਾਈ ਨਾਲ ਆਪਣੀ ਹਕੂਮਤ ਨੂੰ ਜਾਰੀ ਰਖਣ ਦੀ ਕੋਸ਼ਿਸ਼ ਕੀਤੀ ਪਰ ਸਾਨੂੰ ਸਭ ਨੂੰ ਪਤਾ ਹੈ ਕਿ ਕਾਂਗਰਸ ਸਰਕਾਰ ਦਾ ਹਸ਼ਰ ਕੀ ਹੋਇਆ ਹੈ। ਇਸ ਲਈ ਮੈਂ ਆਪਣੀ ਸਰਕਾਰ ਨੂੰ ਵੀ ਅਰਜ਼ ਕਰਾਂਗਾ

ਕਿ ਇਨ੍ਹਾਂ ਨੂੰ ਵੀ ਇਸ ਵਲ ਤਵੱਜੋ ਦੇਣੀ ਚਾਹੀਦੀ ਹੈ। ਮੈਂ ਇਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਗੁਜਰਾਤ ਔਰ ਤਾਮਲ ਨਾਡੂ ਦੀ ਸਰਕਾਰਾਂ ਜੇ ਨਸ਼ਾਬੰਦੀ ਲਾਗੂ ਕਰ ਸਕਦੀਆਂ ਹਨ ਔਰ ਇਸ ਤਰ੍ਹਾਂ ਕਰਕੇ ਆਪਣਾ ਖਰਚ ਪੂਰਾ ਕਰ ਸਕਦੀਆਂ ਹਨ ਤਾਂ ਫਿਰ ਕੀ ਵਜ੍ਹਾ ਹੈ ਕਿ ਪੰਜਾਬ ਦੀ ਸਰਕਾਰ ਜੋ ਕਿ ਮੁਲਕ ਵਿਚ ਖੁਸ਼ਹਾਲ ਮੰਨੀ ਜਾਂਦੀ ਹੈ ਇਹ ਨਸ਼ਾਬੰਦੀ ਲਾਗੂ ਕਰਕੇ ਆਪਣਾ ਖਰਚ ਕਿਉਂ ਨਹੀਂ ਪੂਰਾ ਕਰ ਸਕਦੀ। ਹੋਰ ਜ਼ਰਾਏ ਨਾਲ ਵੀ ਪੈਸੇ ਇਕੱਠੇ ਹੋ ਸਕਦੇ ਹਨ।

ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਐਡਰੈਸ ਵਿਚ ਫੂਡ ਪਾਲਿਸੀ ਬਾਰੇ ਜ਼ਿਕਰ ਠੀਕ ਤਰ੍ਹਾਂ ਨਹੀਂ ਕੀਤਾ ਗਿਆ ਹੈ। ਮੈਂ ਤੁਹਾਡੇ ਰਾਹੀਂ ਫੂਡ ਮੰਤਰੀ ਜੀ ਨੂੰ ਕਹਾਂਗਾ ਕਿ ਡਿਪੋ ਸਿਸਟਮ ਵਿਚ ਕੁਰੱਪਸ਼ਨ ਬਹੁਤ ਹੈ, ਇਸ ਕੁਰੱਪਸ਼ਨ ਨੂੰ ਖਤਮ ਕਰਨਾ ਚਾਹੀਦਾ ਹੈ। ਪੰਜਾਬ ਵਿਚ ਕਿਸੇ ਚੀਜ਼ ਦੀ ਕਮੀ ਨਹੀਂ ਹੈ ਔਰ ਇਥੇ ਹਰ ਚੀਜ਼ ਬਹੁਤਾਤ ਵਿਚ ਮਿਲ ਰਹੀ ਹੈ। ਜਿਹੜਾ ਡਿਪੋ ਸਿਸਟਮ ਕਾਂਗਰਸ ਰਾਜ ਵਿਚ ਚਾਲੂ ਹੋਇਆ ਸੀ ਇਸ ਨੂੰ ਖਤਮ ਕਰਨਾ ਚਾਹੀਦਾ ਹੈ। ਰਾਸ਼ਨ ਕਾਰਡਜ਼ ਆਮ ਕਰਿਆਣਾ ਮਰਚੈਂਟਸ ਨੂੰ ਸੌ, ਸੌ ਜਾਂ ਦੋ ਦੋ ਸੌ ਵੰਡੇ ਜਾ ਸਕਦੇ ਹਨ। ਇਹ ਕੰਮ ਠੀਕ ਢੰਗ ਨਾਲ ਹੋਣਾ ਚਾਹੀਦਾ ਹੈ ਤਾਂ ਕਿ ਕੁਰੱਪਸ਼ਨ ਦੂਰ ਹੋ ਸਕੇ (ਵਿਘਨ)।

**ਸ਼੍ਰੀ ਸਪੀਕਰ**: ਹੁਣ ਤੁਸੀਂ ਵਾਈਂਡ ਅਪ ਕਰੋ ਜੀ।

**ਸ਼੍ਰੀ ਰਮੇਸ਼ ਚੰਦਰ**: ਐਜੂਕੇਸ਼ਨ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬਾਰੇ ਪਰਾਇਮਰੀ ਐਜੂਕੇਸ਼ਨ ਦੇ ਡਾਇਰੈਕਟੋਰੇਟ ਬਨਾਉਣ ਬਾਰੇ ਇਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਪ੍ਰਾਇਮਰੀ ਐਜੂਕੇਸ਼ਨ ਦਾ ਡਾਇਰੈਕਟੋਰੇਟ ਜਿੰਨੀ ਜਲਦੀ ਬਣਾਇਆ ਜਾਵੇ ਉਨ੍ਹਾਂ ਹੀ ਅੱਛਾ ਹੈ। ਇਹ ਚੀਜ਼ ਸੂਬੇ ਦੇ ਮੁਫਾਦ ਵਿਚ ਹੋਵੇਗੀ। ਇਸ ਵੇਲੇ ਪ੍ਰਾਇਮਰੀ ਐਜੂਕੇਸ਼ਨ ਦੀ ਹਾਲਤ ਬਹੁਤ ਖਸਤਾ ਹੈ। ਉਥੇ ਕੋਈ ਟਾਟ ਨਹੀਂ ਮਿਲਦਾ, ਕੋਈ ਉਥੇ ਸਫਾਈ ਨਹੀਂ ਹੁੰਦੀ ਹੈ। ਜਿੰਨਾ ਚਿਰ ਪ੍ਰਾਇਮਰੀ ਐਜੂਕੇਸ਼ਨ ਲਈ ਸੇਪਰੇਟ ਡਾਇਰੈਕਟੋਰੇਟ ਨਹੀਂ ਬਣਾਇਆ ਜਾਂਦਾ ਉਨੀਂ ਦੇਰ ਤਕ ਪ੍ਰਾਇਮਰੀ ਐਜੂਕੇਸ਼ਨ ਠੀਕ ਲਾਈਨਜ਼ ਤੇ ਨਹੀਂ ਚਲ ਸਕਦੀ।

ਸਪੀਕਰ ਸਾਹਿਬ, ਹੁਣ ਮੈਂ ਹਰੀਜਨਾਂ ਬਾਰੇ ਵੀ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਰਾਜ ਨੇ ਆਪਣ 30 ਸਾਲਾਂ ਵਿਚ ਹਰੀਜਨਾਂ ਨਾਲ ਜ਼ਬਾਨੀ ਜਮ੍ਹਾਂ ਖਰਚ ਹੀ ਕੀਤਾ ਹੈ ਔਰ ਪ੍ਰੈਕਟੀਕਲ ਤੌਰ ਤੇ ਉਨ੍ਹਾਂ ਲਈ ਕੁਝ ਵੀ ਨਹੀਂ ਕੀਤਾ ਹੈ। ਕੋਈ ਠੋਸ ਕੰਮ ਹਰੀਜਨਾਂ ਲਈ ਕਾਂਗਰਸ ਵਾਲਿਆਂ ਨੇ ਨਹੀਂ ਕੀਤਾ ਹੈ। ਸਾਡੇ ਜਲੰਧਰ ਸ਼ਹਿਰ ਵਿਚ ਜਿੰਨੀਆਂ ਵੀ ਹਰੀਜਨ ਕਾਲੋਨੀਜ਼ ਹਨ ਉਨ੍ਹਾਂ ਦੀ ਹਾਲਤ ਬਹੁਤ ਮਾੜੀ ਹੈ। ਕਾਂਗਰਸ ਸਰਕਾਰ ਹਰੀਜਨਾਂ ਲਈ ਕੋਈ ਕਾਲੋਨੀਜ਼ ਨਹੀਂ ਬਣਾ ਸਕੀ ਜਿਸ ਨਾਲ ਕਿ ਉਨ੍ਹਾਂ ਨੂੰ ਛੋਟੇ ਛੋਟੇ ਮਕਾਨ ਮਿਲ ਸਕਣ। ਇਸ ਲਈ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੌਜੂਦਾ ਸਰਕਾਰ ਨੂੰ ਇਸ ਵਲ ਤਵੱਜੋ ਦੇਣੀ ਚਾਹੀਦੀ ਹੈ। ਹਰ ਸ਼ਹਿਰ ਵਿਚ ਹਰੀਜਨਾਂ ਲਈ ਇੱਕ ਇੱਕ ਕਾਲੋਨੀ ਬਣਾਉਣੀ ਚਾਹੀਦੀ ਹੈ ਤਾਂ ਕਿ ਛੋਟੇ ਛੋਟੇ ਮਕਾਨ ਰੀਜ਼ਨੇਬਲ ਮੁਲ ਤੇ ਉਨ੍ਹਾਂ ਨੂੰ ਮਿਲ ਸਕਣ।

ਪੀ. ਡਬਲਿਯੂ. ਡੀ. ਮਨਿਸਟਰ ਸਾਹਿਬ, ਨੂੰ ਜੀ.ਟੀ. ਰੋਡ ਨੂੰ ਚੌੜਾ ਕਰਨ ਦਾ ਪ੍ਰੋਗਰਾਮ ਵੀ ਬਨਾਉਣਾ ਚਾਹੀਦਾ ਹੈ। ਕਿਉਂਕਿ ਇਸ ਵੇਲੇ ਉਥੇ ਆਵਾਜਾਈ ਬਹੁਤ ਹੋ ਗਈ ਹੈ ਔਰ ਉਸ ਨਾਲ ਉਥੇ ਘੱਟ ਚੌੜੀ ਸੜਕ ਹੋਣ ਕਰਕੇ ਜ਼ਿਆਦਾ ਐਕਸੀਡੈਂਟ ਹੋ ਰਹੇ ਹਨ। ਦਰਜਨਾਂ ਹੀ ਹਾਦਸੇ ਰੋਜ਼ ਹੋਏ ਹਨ। ਜਿੰਨਾਂ ਚਿਰ ਇਸ ਸੜਕ ਨੂੰ ਜੀ.ਟੀ. ਰੋਡ ਨੂੰ ਚੌੜਾ ਨਹੀਂ ਕੀਤਾ ਜਾਏਗਾ ਉਨ੍ਹਾਂ ਚਿਰ ਇਹ ਹਾਦਸੇ ਹੋਣੋਂ ਰੁਕ ਨਹੀਂ ਸਕਦੇ। (ਘੰਟੀ)

ਕਿਉਂਕਿ ਟਾਈਮ ਹੋਰ ਮੇਰੇ ਕੋਲ ਨਹੀਂ ਹੈ ਇਸ ਲਈ ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਕੇ ਆਪਣੀ ਸੀਟ ਤੇ ਬੈਠਦਾ ਹਾਂ।

## PERSONAL EXPLANATION BY SHRI KHUSHHAL BEHL.

**Shri Khushhal Behal:** On a point of a personal explanation, Sir. ਮੈਂਬਰ ਸਾਹਿਬ ਨੇ ਆਪਣੀ ਸਪੀਚ ਵਿਚ ਬੋਲਦਿਆਂ ਹੋਇਆ ਮੇਰਾ ਜ਼ਿਕਰ ਕੀਤਾ ਹੈ (ਵਿਘਨ) ਰਮੇਸ਼ ਜੀ ਨੇ ਡੈਮੋਕਰੇਸੀ ਨੂੰ ਮਨਸੂਖ ਕਰਨ ਬਾਰੇ ਕਿਹਾ ਹੈ। ਮੈਂ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਡੀਪਲੀ ਕਮਿਟਿਡ ਹੈ ਡੈਮੋਕਰੇਸੀ ਲਈ ਔਰ ਇਹ ਜਿੰਨੀ ਬਿਲਟ ਕੀਤੀ ਹੈ ਉਸ ਨੂੰ ਮੇਨਟੇਨ ਕੀਤਾ ਹੈ। ਪਰ ਇਹ ਇਸ ਦੇ ਨਾਲ ਹੀ ਜਨਤਾ ਪਾਰਟੀ ਔਰ ਅਕਾਲੀ ਪਾਰਟੀ ਵਿਚ ਇੱਕ ਤਬਕਾ ਐਸਾ ਬੈਠਾ ਹੈ ਜੋ ਕਿ ਸੈਕੂਲੇਰਿਜ਼ਮ ਵਿਚ ਵਿਸ਼ਵਾਸ ਨਹੀਂ ਰਖਦਾ ਹੈ। ਜਿੰਨਾ ਚਿਰ ਇਹ ਚੀਜ਼ ਇਹ ਨਹੀਂ ਰਖਦੇ ਉਨਾਂ ਚਿਰ ਡੈਮੋਕਰੇਸੀ ਵੱਧ ਫੁਲ ਨਹੀਂ ਸਕਦੀ।

**ਸਰਦਾਰ ਬੇਅੰਤ ਸਿੰਘ** : ** **

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗਲ ਕਰ ਲੈਣਾ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

## DISCUSSION ON GOVERNOR'S ADDRESS
*(Resumption)*

**ਡਾਕਟਰ ਭਗਤ ਸਿੰਘ** (ਕਰਤਾਰਪੁਰ, ਅਸ.ਸੀ.) : ਸਪੀਕਰ ਸਾਹਿਬ, ਪਿਛਲੇ ਦੋ ਦਿਨਾਂ ਤੋਂ ਗਵਰਨਰਜ਼ ਅਡਰਸ ਤੇ ਇਸ ਹਾਊਸ ਵਿਚ ਡੈਲੀਬ੍ਰੇਸ਼ਨਜ਼ ਹੋ ਰਹੀਆਂ ਹਨ। ਮੈਂ ਸਿਹਤ ਦੀ ਕੁਝ ਖਰਾਬੀ ਕਰਕੇ ਪੂਰਾ ਸੈਸ਼ਨ ਅਟੈਂਡ ਨਹੀਂ ਕਰ ਸਕਿਆ। ਇਸ ਲਈ ਹੋ ਸਕਦਾ ਹੈ ਕਿ ਮੇਰੇ ਕੋਲੋਂ ਰੈਪੀਟੀਸ਼ਨ ਹੋ ਜਾਵੇ ਤਾਂ ਉਸ ਲਈ ਮੈਂ ਮੁਆਫੀ ਮੰਗਦਾ ਹਾਂ। ਸਪੀਕਰ ਸਾਹਿਬ, ਜੋ ਐਡਰੈਸ ਗਵਰਨਰ ਸਾਹਿਬ ਵਲੋਂ ਪੇਸ਼ ਕੀਤਾ ਗਿਆ ਹੈ ਔਰ ਜੋ ਸਾਡੀ ਸਰਕਾਰ ਵੱਲੋਂ ਨੀਤੀਆਂ ਦਸੀਆਂ ਗਈਆਂ ਹਨ ਮੈਂ ਮਹਿਸੂਸ ਕਰਦਾ ਹਾਂ ਕਿ ਟਾਈਮ ਥੋੜਾ ਸੀ ਇਸ ਕਰਕੇ ਸਾਰੀਆਂ ਗਲਾਂ ਇਸ ਐਡਰੈਸ ਵਿਚ ਸ਼ਾਮਿਲ ਨਹੀਂ ਕੀਤੀਆਂ ਗਈਆਂ। ਹੋ ਸਕਦਾ ਹੈ ਕਿ ਇਹ ਵੀ ਐਫਰਟ ਹੋਵੇ ਜੋ ਐਨੂਅਲ ਬਜਟ ਹੈ ਉਹ ਤਾਂ ਪਿਛਲੀ ਸਰਕਾਰ ਘਸੀਟ ਕੇ ਪਾਸ ਕਰ ਗਈ ਪਰ ਜਿਹੜਾ ਹੁਣ ਅੱਗੇ ਨੂੰ ਸਪਲੀਮੈਂਟਰੀ ਬਜਟ ਆਏਗਾ ਉਸ ਨੂੰ ਹੁਣ ਦੀ ਸਰਕਾਰ ਬੜਾ ਐਗਜ਼ਹਾਸਟਿਵਲੀ ਸੋਚ ਕੇ ਇਕਾਨੋਮੀ ਨੂੰ ਰਿਸਟੋਰ ਕਰਕੇ ਔਰ ਜਿਹੜੀ ਪਿਛਲੇ ਸਾਲਾਂ ਵਿਚ ਡਿਸ-ਇੰਟੈਗਰੇਸ਼ਨ ਹੋਈ ਹੈ ਉਸ ਨੂੰ ਇੰਟੈਗਰੇਟ ਕਰਕੇ ਪੇਸ਼ ਕੀਤਾ ਜਾਵੇ। ਹੁਣ ਕਿਉਂਕਿ ਟਾਈਮ ਥੋੜਾ ਹੈ ਇਸ ਲਈ ਦੋ ਤਿੰਨ ਸਬਜੈਕਟਸ ਤਕ ਹੀ ਮੈਂ ਆਪਣੇ ਆਪ ਨੂੰ ਕਨਫਾਈਨ ਕਰਾਂਗਾ। ਸ਼ੈਡਿਊਲਡ ਕਾਸਟਸ ਦੇ ਵੈਲਫੇਅਰ ਬਾਰੇ ਜੋ ਡਿਪਾਰਟਮੈਂਟ ਹੈ ਔਰ ਇਸ ਬਾਰੇ ਜੋ ਪਿਛਲੀ ਸਰਕਾਰ ਦੀ ਪਰਫਾਰਮੈਂਸ ਹੈ ਇਹ ਬਹੁਤ ਨਿਰਾਸ਼ਾਯੋਗ ਰਹੀ ਹੈ। ਸਾਡੀ ਸਰਕਾਰ ਸ੍ਰੋਮਣੀ ਅਕਾਲੀ ਦਲ ਦੀ ਸਰਕਾਰ ਜੋ ਪਿਛੇ ਜਿਹੇ ਬਣੀ ਸੀ, ਬੇਸ਼ੱਕ ਉਸ ਦੇ ਵਿਚ ਸਾਨੂੰ ਸਮਾਂ ਥੋੜ੍ਹਾ ਮਿਲਿਆ ਔਰ ਕੁਝ ਹਾਲਾਤ ਐਸੇ ਸਨ ਕਿ ਦਿੱਲੀ ਦੀ ਸਰਕਾਰ ਹਰ ਵੇਲੇ ਇਹ ਦੇਖਦੀ ਰਹਿੰਦੀ ਸੀ ਕਿ ਕਿਵੇਂ ਉਹ ਸਾਡੀ ਸਰਕਾਰ ਤੋੜੇ। ਸਾਨੂੰ ਪੂਰਾ ਸਮਾਂ ਨਹੀਂ ਮਿਲਿਆ। ਇਕ ਹੱਥ ਪਗੜੀ ਨੂੰ ਹੁੰਦਾ ਸੀ ਅਤੇ ਇਕ ਹੱਥ ਕੁਰਸੀ ਨੂੰ ਹੁੰਦਾ ਸੀ। (ਸਰਦਾਰ ਉਮਰਾਉ ਸਿੰਘ (ਬੈਠੇ, ਬੈਠੇ) : ਹੁਣ ਵੀ ਇਸੇ ਤਰ੍ਹਾਂ ਹੀ ਹੋਵੇਗਾ।) ਅਸੀਂ ਪੰਜਾਬ ਦੇ ਸ਼ੈਡਿਊਲਡ ਕਾਸਟਸ ਲੋਕਾਂ ਦੀ ਬਹੁਤ ਭਲਾਈ ਕਰਨਾ ਚਾਹੁੰਦੇ ਸੀ ਪਰ ਸਾਨੂੰ ਥੋੜਾ ਸਮਾਂ ਮਿਲਿਆ ਅਤੇ ਉਸ ਸਮੇਂ ਵਿਚ ਕੁਝ ਸਕੀਮਾਂ ਪੇਸ਼ ਕੀਤੀਆਂ, ਕੁਝ ਸਕੀਮਾਂ ਬਣਾਈਆਂ ਅਤੇ ਉਨ੍ਹਾਂ ਨੂੰ ਇਮਪਲੀਮੈਂਟ ਕੀਤਾ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਪਿਛਲੇ 30 ਸਾਲਾਂ ਵਿਚ ਹਿੰਦੋਸਤਾਨ ਦੇ ਕਿਸੇ ਸੂਬੇ ਵਿਚ ਵੀ ਜਿਥੇ ਕਾਂਗਰਸ ਦੀ ਸਰਕਾਰ ਸੀ ਕਿਸੇ ਨੇ ਕੋਈ ਐਸੀ ਸਕੀਮ ਨਹੀਂ ਬਣਾਈ।

**Expunged as ordered by the Chair.

(ਤਾੜੀਆਂ) ਅਸੀਂ ਧਰਮਸ਼ਾਲਾਵਾਂ ਬਣਾਈਆਂ। ਅਕਾਲੀ ਸਰਕਾਰ ਤੋਂ ਪਹਿਲਾਂ ਕਦੇ ਕਿਸੇ ਨੇ ਧਰਮਸ਼ਾਲਾਵਾਂ ਨਹੀਂ ਬਣਾਈਆਂ। ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਕੋਲ ਕੋਈ ਜਗ੍ਹਾਂ ਨਹੀਂ ਸੀ। ਜਦੋਂ ਉਨ੍ਹਾਂ ਦੇ ਕੋਈ ਖੁਸ਼ੀ ਜਾਂ ਗਮੀ ਦਾ ਕੋਈ ਸਮਾਂ ਆਉਂਦਾ ਸੀ ਤਾਂ ਉਹ ਲੈਂਡ ਲਾਰਡ ਕੋਲ ਜਾ ਕੇ ਥਾਂ ਦੀ ਮੰਗ ਕਰਦੇ ਸਨ। ਲੈਂਡ ਲਾਰਡਜ਼ ਉਨ੍ਹਾਂ ਨੂੰ ਪਸ਼ੂਆਂ ਵਾਲਾ ਕੱਚਾ ਕੋਠਾ ਦੇ ਦਿੰਦੇ ਸਨ। ਪਰ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਬਾਬਾ ਫਤਿਹ ਸਿੰਘ ਨੂੰ ਇਸ ਗੱਲ ਦਾ ਕਰੈਡਿਟ ਜਾਂਦਾ ਹੈ, ਉਨ੍ਹਾਂ ਨੂੰ ਇਸ ਗੱਲ ਦਾ ਮਾਣ ਹੈ ਕਿ ਉਨ੍ਹਾਂ ਨੇ ਮੈਨੂੰ ਇਹ ਮਹਿਕਮਾ ਦਿਤਾ ਅਤੇ ਅਸੀਂ ਪੰਜਾਬ ਵਿਚ ਧਰਮਸ਼ਾਲਾਵਾਂ ਬਣਾਈਆਂ। ਇਹ ਜਿਹੜੇ ਹੁਣ ਮੇਰੇ ਵੀਰ ਆਪੋਜ਼ੀਸ਼ਨ ਵਿਚ ਬੈਠੇ ਹਨ ਇਨ੍ਹਾਂ ਨੇ ਪਿੰਡਾਂ ਵਿਚ ਹਰੀਜਨਾਂ ਅਤੇ ਜੱਟਾਂ ਨੂੰ ਆਪਸ ਵਿਚ ਲੜਾਇਆ। ਇਨ੍ਹਾਂ ਨੇ ਉਨ੍ਹਾਂ ਨੂੰ ਆਪਸ ਵਿਚ ਲੜਾ ਕੇ ਉਨ੍ਹਾਂ ਦੀ ਇਕਾਨਮੀ ਨੂੰ ਖਰਾਬ ਕੀਤਾ ਪਰ ਸਾਡੀ ਪਾਲਿਸੀ ਬਿਲਕੁਲ ਉਸ ਦੇ ਉਲਟ ਹੋਵੇਗੀ। ਅਸੀਂ ਪੰਜਾਬ ਵਿਚ, ਪਿੰਡਾਂ ਵਿਚ ਗਰੀਬ ਲੋਕਾਂ ਨੂੰ ਧਰਮਸ਼ਾਲਾਵਾਂ ਦਿਤੀਆਂ ਅਤੇ ਅਸੀਂ ਉਨ੍ਹਾਂ ਦੀ ਇਕਾਨਮੀ ਨੂੰ ਸਟੇਬਲ ਕਰਨਾ ਹੈ। ਅਸੀਂ ਇਥੇ ਦੀ ਨੈਸ਼ਨਲ, ਸੋਸ਼ਲ, ਕਲਚਰਲ ਤਰੱਕੀ ਨੂੰ ਬੜ੍ਹੌਤਰੀ ਦੇਣੀ ਹੈ। ਇਸ ਨੀਤੀ ਨੂੰ ਸਾਹਮਣੇ ਰੱਖਦੇ ਹੋਏ ਅਸੀਂ ਜੱਟ ਅਤੇ ਗੈਰ ਜੱਟ ਨੂੰ ਆਪਿਸ ਵਿਚ ਲੜਨ ਨਹੀਂ ਦੇਣਾ। ਪਿਛਲੀ ਸਰਕਾਰ ਕਹਿੰਦੀ ਸੀ ਕਿ ਅਸੀਂ ਗਰੀਬਾਂ ਨੂੰ ਜ਼ਮੀਨਾਂ ਅਤੇ ਪਲਾਟ ਦੇਣੇ ਹਨ। ਇਹ ਇਨ੍ਹਾਂ ਨੇ ਇਲੈਕਸ਼ਨਾਂ ਵਿਚ ਵੋਟਾਂ ਲੈਣ ਲਈ ਇਸ ਤਰ੍ਹਾਂ ਦਾ ਨਾਅਰਾ ਮਾਰਿਆ। ਇਨ੍ਹਾਂ ਨੇ ਪਲਾਟਾਂ ਬਾਰੇ ਪਰਚੀਆਂ ਵੀ ਵੰਡ ਦਿੱਤੀਆਂ। ਜਿਨ੍ਹਾਂ ਗਰੀਬਾਂ ਨੂੰ ਇਨ੍ਹਾਂ ਨੇ ਪਲਾਟ ਦੇਣ ਬਾਰੇ ਕਿਹਾ ਸੀ ਉਹ ਰਾਤ ਨੂੰ ਸੌਣ ਲੱਗੇ ਤਾਂ ਖੁਸ਼ੀ ਵਿਚ ਅਮੀਰ ਹੋ ਗਏ ਪਰ ਜਦੋਂ ਸਵੇਰੇ ਉਠੇ ਤਾਂ ਉਸ ਵੇਲੇ ਉਹ ਗਰੀਬ ਦੇ ਗਰੀਬ ਰਹੇ ਯਾਨੀ ਉਨ੍ਹਾਂ ਨੂੰ ਪਲਾਟ ਨਹੀਂ ਮਿਲੇ। (ਵਿਘਨ) ਅਸੀਂ ਗਰੀਬਾਂ ਨੂੰ ਉਪਰ ਉਠਾਉਣਾ ਹੈ। ਮੈਂ ਉਸ ਵੇਲੇ ਇਸ ਮਹਿਕਮੇ ਦਾ ਇੰਚਾਰਜ ਸੀ। ਮੈਂ ਪਾਰਟੀ ਨਾਲ ਸਲਾਹ ਮਸ਼ਵਰਾ ਕੀਤਾ ਅਤੇ ਸੋਚਕੇ ਇਕ ਬੜਾ ਅਦਾਰਾ ਸ਼ੈਡਿਊਲਡ ਕਾਸਟਸ ਲੈਂਡ ਐਂਡ ਫਾਈਨੈਂਸ ਕਾਰਪੋਰੇਸ਼ਨ ਬਣਾਈ। ਮੈਂ ਦਾਦ ਦਿੰਦਾ ਹਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ, ਉਸ ਵੇਲੇ ਚੀਫ ਮਨਿਸਟਰ ਸਨ, ਇਨ੍ਹਾਂ ਨੇ ਦਲੇਰੀ ਨਾਲ ਮੈਨੂੰ ਖੁਲ੍ਹ ਦਿਤੀ ਕਿ ਤੁਸੀਂ ਜਿੰਨੀਆਂ ਸਕੀਮਾਂ ਹਰੀਜਨਾਂ ਦੇ ਕਲਿਆਨ ਦੀਆਂ ਬਣਾ ਸਕਦੇ ਹੋ ਬਣਾਓ ਅਸੀਂ ਉਨ੍ਹਾਂ ਨੂੰ ਸਿਰੇ ਚੜ੍ਹਾਵਾਂਗੇ। (ਤਾੜੀਆਂ) ਇਸ ਤਰ੍ਹਾਂ ਇਹ ਅਦਾਰਾ ਪੰਜਾਬ ਵਿਚ ਅੱਜ ਕੰਮ ਕਰ ਰਿਹਾ ਹੈ। (ਵਿਘਨ) ਉਸ ਦਿਨ ਜਿਸ ਵੇਲੇ ਰਾਤ ਦੇ ਸਾਢੇ ਨੌਂ ਵਜੇ ਤੱਕ ਸੈਸ਼ਨ ਬੈਠਾ ਰਿਹਾ, ਇਨ੍ਹਾਂ ਆਪੋਜ਼ੀਸ਼ਨ ਬੈਂਚਿਜ਼ ਤੇ ਸਰਦਾਰ ਉਮਰਾਉ ਸਿੰਘ ਜੀ ਇਸ ਵੇਲੇ ਬੈਠੇ ਨਹੀਂ ਹਨ (ਇਕ ਆਵਾਜ਼: ਉਹ ਇਸ ਵੇਲੇ ਹਾਜ਼ਰ ਹਨ) ਠੀਕ ਹੈ, ਮੈਂ ਆਪਣੇ ਇਹ ਲਫਜ਼ ਵਾਪਸ ਲੈਂਦਾ ਹਾਂ। ਮਾਸਟਰ ਗੁਰਬੰਤਾ ਸਿੰਘ ਇਸ ਵੇਲੇ ਹਾਊਸ ਵਿਚ ਨਹੀਂ ਹਨ, ਇਨ੍ਹਾਂ ਦੋ ਸ਼ਖਸ਼ਾਂ ਨੇ ਜਿਹੜੇ ਆਪਣੇ ਆਪ ਨੂੰ ਹਰੀਜਨਾਂ ਦੇ ਬੜੇ ਹਿਤੈਸ਼ੀ ਆਖਦੇ ਹਨ, ਇਨ੍ਹਾਂ ਨੇ ਉਸ ਬਿੱਲ ਦੇ ਪਾਸ ਕਰਨ ਦੀ ਮੁਖਾਲਫਤ ਕੀਤੀ। ਇਸ ਦੇ ਬਾਵਜੂਦ ਵੀ ਅਸੀਂ ਬਹੁ-ਸੰਮਤੀ ਵਿਚ ਸੀ। ਅਸੀਂ ਬਿੱਲ ਨੂੰ ਪਾਸ ਕੀਤਾ। ਮੈਂ ਡਾਂਗ ਸਾਹਿਬ ਦਾ ਧੰਨਵਾਦ ਕਰਦਾ ਹਾਂ ਜੋ ਉਨ੍ਹਾਂ ਨੇ ਕਿਹਾ ਕਿ ਇਹ ਪ੍ਰਾਗਰੈਸਿਵ ਬਿੱਲ ਹੈ। ਉਨ੍ਹਾਂ ਨੇ ਕਿਹਾ ਕਿ ਇਹ ਠੀਕ ਹੈ ਕਿ ਸਾਡਾ ਉਨ੍ਹਾਂ (ਕਾਂਗਰਸ ਪਾਰਟੀ) ਨਾਲ ਸਮਝੌਤਾ ਜ਼ਰੂਰ ਹੈ ਪਰ ਇਸ ਗੱਲ ਉਤੇ ਅਸੀਂ ਤੁਹਾਨੂੰ ਸਹਿਯੋਗ ਦਿਆਂਗੇ। ਮੈਂ ਅਰਜ਼ ਕਰਦਾ ਹਾਂ ਕਿ ਸਾਰੇ ਇਕੋ ਜਿਹੇ ਨਹੀਂ ਹਨ। ਕੁਝ ਸੱਜਣ ਚੰਗੇ ਵੀ ਹਨ। ਉਸ ਦੇ ਬਾਅਦ ਜਦ ਰਾਤ ਨੂੰ 10 ਵਜੇ ਖਬਰਾਂ ਆਈਆਂ:............

**Sardar Umrao Singh** : What the Hon'ble Member is saying, is absolutely incorrect.

**Dr. Bhagat Singh** : All the proceedings are recorded. (Noise) Hon'ble Member can see these.

**ਸ੍ਰੀ ਸਪੀਕਰ:** ਡਾਕਟਰ ਸਾਹਿਬ, ਕੀ ਤੁਸੀਂ ਆਪਣੀ ਗਲ ਖਤਮ ਕਰ ਲਈ ਹੈ ?

**ਡਾਕਟਰ ਭਗਤ ਸਿੰਘ** : ਨਹੀਂ ਜੀ।

**ਸ੍ਰੀ ਸਪੀਕਰ** : ਫਿਰ ਤੁਸੀਂ ਕੰਟੀਨਿਊ ਕਰੋ।

**ਡਾਕਟਰ ਭਗਤ ਸਿੰਘ** : ਫਿਰ ਰਾਤ ਦੀਆਂ 10.00 ਵਜੇ ਦੀਆਂ ਖਬਰਾਂ ਆਉਂਦੀਆਂ ਹਨ ਕਿ ਸ਼ਡਿਊਲਡ ਕਾਸਟਸ ਵੈਲਫੇਅਰ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਪੰਜਾਬ ਵਿਚ ਬਣ ਗਈ ਹੈ। ਸ੍ਰੀ ਜਗਜੀਵਨ ਰਾਮ ਦਾ ਟੈਲੀਫੂਨ ਆਇਆ। ਉਹ ਕਾਂਗਰਸ ਦੇ ਵਜ਼ੀਰ ਸਨ ਅਤੇ ਸਾਡੇ ਨਹੀਂ ਸਨ, ਉਨ੍ਹਾਂ ਨੇ ਮੈਨੂੰ ਕਿਹਾ ਡਾਕਟਰ ਸਾਹਿਬ ਤੁਸੀਂ ਕਾਂਗਰਸ ਦੇ ਵਜ਼ੀਰ ਨਹੀਂ ਹੋ, ਤੁਸੀਂ ਕਾਂਗਰਸੀ ਨਹੀਂ ਹੋ ਪਰ ਮੈਂ ਤੁਹਾਡੀ ਦਾਦ ਦਿੰਦਾ ਹਾਂ ਅਤੇ ਜਿਹੜਾ ਕੰਮ ਤੁਸੀਂ ਕੀਤਾ ਹੈ ਇਹ ਹੋਰ ਕਿਸੇ ਵੀ ਕਾਂਗਰਸ ਸਰਕਾਰ ਨੇ ਭਾਰਤ ਵਿਚ ਨਹੀਂ ਕੀਤਾ। ਇਹ ਜਿਹੜੀ ਕਾਰਪੋਰੇਸ਼ਨ ਹੈ ਇਹ ਪਿਛਲੇ 5 ਸਾਲਾਂ ਤੋਂ ਉਨ੍ਹਾਂ ਸ਼ਖਸ਼ਾਂ, ਉਨ੍ਹਾਂ ਕਾਂਗਰਸੀਆਂ ਦੇ ਹੱਥਾਂ ਵਿਚ ਆ ਗਈ ਹੈ ਜਿਹੜੇ 15 ਪ੍ਰਤੀਸ਼ਤ 20 ਪ੍ਰਤੀਸ਼ਤ ਅਤੇ 10 ਪ੍ਰਤੀਸ਼ਤ ਕਮਿਸ਼ਨ ਲੈ ਕੇ ਹਰੀਜਨਾਂ ਨੂੰ ਕਰਜ਼ੇ ਦਿੰਦੇ ਹਨ ਅਤੇ ਆਪ ਚੇਅਰ-ਮੈਨ ਬਣ ਕੇ ਬੈਠੇ ਹਨ। ਜੇ ਉਨ੍ਹਾਂ ਦੇ ਖਿਲਾਫ ਇਨਕੁਆਇਰੀਆਂ ਹੋਣ ਤਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਉਹ ਚੇਅਰਮੈਨ ਜ਼ਰੂਰ ਜੇਲ੍ਹ ਵਿਚ ਹੋਵੇਗਾ। ਕਾਂਗਰਸ ਨੇ ਉਸ ਨੂੰ 3 ਸਾਲ ਦੀ ਐਕਸਟੈਨਸ਼ਨ ਦੇ ਕੇ ਮਾੜਾ ਕੰਮ ਕੀਤਾ ਹੈ।

**ਸਰਦਾਰ ਬੇਅੰਤ ਸਿੰਘ** : ** ** **

**Mr. Speaker : I am sorry, this is no point of order.**

**ਡਾਕਟਰ ਭਗਤ ਸਿੰਘ** : ਚਲੋ ਠੀਕ ਹੈ, ਉਨ੍ਹਾਂ ਨੂੰ ਗਵਰਨਰ ਸਾਹਿਬ ਨੇ ਹੀ ਐਕਸ਼ਟੈਨਸ਼ਨ ਦਿਤੀ ਸਹੀ ਪਰ ਗਵਰਨਰ ਕਾਂਗਰਸ ਸਰਕਾਰ ਨੇ ਹੀ ਨਿਯੁਕਤ ਕੀਤਾ ਸੀ।

**ਸਰਦਾਰ ਬੇਅੰਤ ਸਿੰਘ** : ਫਿਰ ਤੁਸੀਂ ਕਾਂਗਰਸ ਨੂੰ ਕਿਉਂ ਕਹਿ ਰਹੇ ਹੋ। It should be expunged.

**ਡਾਕਟਰ ਭਗਤ ਸਿੰਘ** : ਸਪੀਕਰ ਸਾਹਿਬ, ਕਲਾਸ 1 ਅਤੇ 2 ਦੀ ਸਰਵਿਸਜ਼ ਵਿਚ ਰੀਜ਼ਰਵੇਸ਼ਨ ਵੀ ਕੀਤੀ। ਪੈਨਸ਼ਨਜ਼ ਦਿਤੀਆਂ ਗਈਆਂ। ਆਈ.ਏ.ਐਸ. ਟਰੇਨਿੰਗ ਇੰਸਟੀਚਿਊਟ, ਪਟਿਆਲਾ ਵਿਚ ਖੋਲ੍ਹਿਆ ਗਿਆ। ਇਸ ਕਿਸਮ ਦੀ ਜਿਹੜੀ ਕੰਟਰੀਬਿਊਸ਼ਨ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਕੀਤੀ, ਇਹ ਕਿਸੇ ਹੋਰ ਸੂਬੇ ਦੀ ਸਰਕਾਰ ਨੇ ਨਹੀਂ ਕੀਤੀ। ਮੈਂ ਇਸ ਬਾਰੇ ਇਨ੍ਹਾਂ ਨੂੰ ਚੈਲੰਜ ਕਰਦਾ ਹਾਂ। (ਤਾੜੀਆਂ) ਹੁਣ ਸਾਡੇ ਸਾਹਮਣੇ ਜਿਹੜਾ ਮਸਲਾ ਹੈ ਉਹ ਇਹ ਹੈ ਕਿ ਵਿਲੇਜ਼ ਇਕਾਨਮੀ ਨੂੰ ਕਿਸ ਤਰ੍ਹਾਂ ਬੈਟਰ ਕਰਨਾ ਹੈ। ਜੱਟ ਅਤੇ ਗੈਰ ਜੱਟ ਦੇ ਰੀਲੇਸ਼ਨਜ਼ ਠੀਕ ਕਾਇਮ ਕਰਨੇ ਹਨ। ਜੱਟ ਤੋਂ ਮੇਰਾ ਭਾਵ ਹੈ ਮਨੂਸਮਰਿਤੀ ਦੇ ਹਿਸਾਬ ਨਾਲ ਨਹੀਂ ਹੈ, ਮੇਰਾ ਉਸ ਤੋਂ ਭਾਵ ਹੈ ਜਿਹੜਾ ਸ਼ਖਸ਼, ਜਿਹੜਾ ਆਦਮੀ ਜ਼ਮੀਨ ਤੇ ਕੰਮ ਕਰਦਾ ਹੈ, ਜਿਸ ਦਾ ਸਬੰਧ ਟਿਲਿੰਗ ਆਫ ਲੈਂਡ ਨਾਲ ਹੈ। ਅਤੇ ਭਾਵੇਂ ਉਹ ਸ਼ਡਿਊਲਡ ਕਾਸਟ ਹੈ ਅਤੇ ਚਾਹੇ ਉਹ ਸਿਖ ਹੈ। (ਤਾੜੀਆਂ) ਉਸ ਦੀ ਹਾਲਤ ਸੁਧਾਰਨੀ ਹੈ ਜਿਸ ਨੇ ਇਤਨੀ ਜ਼ਿਆਦਾ ਪਰੋਡਕਸ਼ਨ ਕੀਤੀ ਹੈ ਅਤੇ ਹਿੰਦੁਸਤਾਨ ਦੇ ਭੰਡਾਰ ਨੂੰ ਭਰਿਆ ਹੈ। ਪਰ ਉਸ ਪਰੋਡਿਊਸਰ ਦੀ ਹਾਲਤ ਇਸ ਵੇਲੇ ਕੀ ਹੈ ? ਉਹ 90-95 ਪ੍ਰਤੀਸ਼ਤ ਕਰਜ਼ਾਈ ਹਨ। ਇਸ ਦੀ ਜ਼ਿਮੇਵਾਰੀ ਕਾਂਗਰਸ ਸਰਕਾਰ ਦੀ ਹੈ ਜਿਸ ਨੇ ਉਨ੍ਹਾਂ ਕੋਲੋਂ ਗਧੇ ਵਾਂਗ ਕੰਮ ਲਿਆ, ਉਨ੍ਹਾਂ ਕੋਲੋਂ ਬਲਦ ਵਾਂਗ ਕੰਮ ਲਿਆ ਪਰ ਉਸ ਦੀ ਲੋੜ ਦਾ ਖਿਆਲ ਨਹੀਂ ਰਖਿਆ ਗਿਆ। ਇਸ ਦੀ ਜ਼ਿੰਮੇਵਾਰੀ ਕਾਂਗਰਸ ਸਰਕਾਰ ਦੀ ਹੈ ਜਿਸ ਨੇ ਉਨ੍ਹਾਂ ਨੂੰ 75 ਕਰੋੜ ਰੁਪਏ ਸਾਲਾਨਾ ਦੀ ਸ਼ਰਾਬ ਪਿਆ ਕੇ, ਗੋਲੀਆਂ ਖੁਆ ਕੇ ਅਫੀਮ ਖੁਆ ਕੇ ਉਨ੍ਹਾਂ ਨੂੰ ਸੁਦਾਈ ਕਰਕੇ ਉਨ੍ਹਾਂ ਦੀ ਜੇਬ ਵਿਚੋਂ ਕੱਢ ਲਏ ਅਤੇ ਉਹ ਪੈਸੇ ਦਿੱਲੀ ਸਰਕਾਰ ਨੂੰ ਭੇਜੇ। ਅਸੀਂ ਉਨ੍ਹਾਂ ਦੀ ਤਰਜਮਾਨੀ ਕਰਨੀ ਹੈ ਅਤੇ ਇਹ ਸਾਡਾ ਫਰਜ਼ ਹੈ। ਅਸੀਂ ਉਨ੍ਹਾਂ ਦੀ ਹਾਲਤ ਨੂੰ ਬਿਹਤਰ ਕਰਨਾ ਹੈ। ਐਗਰੀਕਲਚਰਲ ਮਹਿਕਮਾ ਮਾਸਟਰ ਗੁਰਬੰਤਾ ਸਿੰਘ ਜੀ ਹੋਰਾਂ ਕੋਲ ਸੀ ਜੋ

**Expunged as ordered by the Chair

ਕਿ ਪਹਿਲੇ 60 ਰੁਪਏ ਤਨਖਾਹ ਲੈਂਦੇ ਹੁੰਦੇ ਸੀ। (ਵਿਘਨ) ਮੈਂ ਐਮ.ਐਲ.ਏ. ਵੀ ਰਿਹਾ ਹਾਂ ਅਤੇ ਮਨਿਸਟਰ ਵੀ ਰਿਹਾ ਹਾਂ, ਪਰ ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਐਨੇ ਸਮੇਂ ਵਿਚ ਮੈਂ 3 ਕਪੜਿਆਂ ਤੱਕ ਹੀ ਮਹਿਦੂਦ ਰਿਹਾ ਹਾਂ ਅਤੇ ਆਪਣੀ ਕੋਈ ਜਾਇਦਾਦ ਨਹੀਂ ਰੱਖ ਸਕਿਆ। ਇਕ ਹਜ਼ਾਰ ਰੁਪਿਆ ਮਨਿਸਟਰ ਨੂੰ ਮਿਲਦਾ ਹੈ ਅਤੇ ਜੇ ਈਮਾਨਦਾਰੀ ਨਾਲ ਸੋਚਿਆ ਜਾਵੇ (ਵਿਘਨ) ਸਪੀਕਰ ਸਾਹਿਬ, ਮੈਂ ਦੋ ਚਾਰ ਗੱਲਾਂ ਕਰਨੀਆਂ ਹਨ ਇਨ੍ਹਾਂ ਨੂੰ ਕਹੋ ਕਿ ਇਸੇ ਤਰ੍ਹਾਂ ਮੇਰਾ ਟਾਈਮ ਨਾ ਜ਼ਾਇਆ ਕਰਨ। ਸਪੀਕਰ ਸਾਹਿਬ, ਮੇਰੀ ਗੁਜ਼ਾਰਸ਼ ਹੈ ਕਿ 1 ਹਜ਼ਾਰ ਰੁਪਿਆ ਮਨਿਸਟਰ ਨੂੰ ਮਿਲਦਾ ਹੈ। ਲੋਕ ਵੀ ਨਿੱਤ ਕੰਮ ਵਾਸਤੇ ਆਉਂਦੇ ਹਨ। ਈਮਾਨਦਾਰੀ ਨਾਲ 1 ਹਜ਼ਾਰ ਵਿਚ ਕੁਝ ਨਹੀਂ ਬਣਦਾ। ਪਰ ਮੈਂ ਹੈਰਾਨ ਹਾਂ ਕਿ ਮਾਸਟਰ ਗੁਰਬੰਤਾ ਸਿੰਘ ਕੋਲ 5-6 ਕਾਰਾਂ ਹਨ, ਕੋਠੀਆਂ ਹਨ, ਟਰੈਕਟਰ ਹਨ, ਇਹ ਸਾਰੀਆਂ ਚੀਜ਼ਾਂ ਕਿਥੋਂ ਆ ਗਈਆਂ ਹਨ ? (ਸ਼ੇਮ, ਸ਼ੇਮ, ਦੀਆਂ ਆਵਾਜ਼ਾਂ) ।

**Sardar Umrao Singh** : The name of a person who is not present in the House and who cannot defend himself should not be mentioned.

**ਸ੍ਰੀ ਸਪੀਕਰ** : ਡਾਕਟਰ ਸਾਹਿਬ ਮੈਂ ਬੇਨਤੀ ਕਰਾਂਗਾ ਕਿ ਅਮੂਮਨ ਇਸ ਹਾਊਸ ਦਾ ਇਹ ਕਾਇਦਾ ਰਿਹਾ ਹੈ ਕਿ ਜੋ ਆਦਮੀ ਹਾਊਸ ਵਿਚ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦਾ ਅਤੇ ਹਾਊਸ ਵਿਚ ਮੌਜੂਦ ਨਾ ਹੋਵੇ ਤਾਂ ਉਸ ਦੇ ਖਿਲਾਫ ਐਲੀਗੇਸ਼ਨ ਨਾ ਲਾਏ ਜਾਣ । (ਵਿਘਨ)।

**ਡਾਕਟਰ ਭਗਤ ਸਿੰਘ** : ਸਪੀਕਰ ਸਾਹਿਬ, ਮੈਂ ਇਸ ਗਲ ਦੇ ਮੁਤੱਅਲਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਬਾਰੇ ਪੰਜਾਬ ਸਰਕਾਰ ਕੋਲ ਮੈਮੋਰੈਂਡਮ ਆਏ ਹਨ, ਮੈਂ ਕੋਈ ਵੱਖਰੀ ਗਲ ਨਹੀਂ ਕਰ ਰਿਹਾ।

**ਸ੍ਰੀ ਸਪੀਕਰ** : ਠੀਕ ਹੈ, ਤੁਸੀਂ ਵੱਖਰੀ ਗੱਲ ਤਾਂ ਨਹੀਂ ਕਰਦੇ ਹੋਣੇ ਪਰ ਜੇ ਤੁਸੀਂ ਕੋਈ ਪੁਆਇੰਟ ਰੇਜ਼ ਕਰਨਾ ਹੈ ਤਾਂ ਰੂਲਜ਼ ਵਿਚ ਪ੍ਰੋਵੀਜ਼ਨ ਹੈ ਅਤੇ ਤੁਸੀਂ ਰੂਲ ਦੇ ਮੁਤਾਬਕ ਰੇਜ਼ ਕਰ ਸਕਦੇ ਹੋ ਪਰ ਆਪਣੀ ਸਪੀਚ ਵਿਚ ਇਸ ਤਰ੍ਹਾਂ ਮੈਨਸ਼ਨ ਨਾ ਕਰੋ।

**ਡਾਕਟਰ ਭਗਤ ਸਿੰਘ** : ਮੈਂ ਨਾਮ ਵਿਦ ਡਰਾ ਕਰ ਲੈਂਦਾ ਹਾਂ ਜੀ ।

**ਸਾਥੀ ਰੂਪ ਲਾਲ** : ** ** **
(ਕਾਂਗਰਸ ਪਾਰਟੀ ਵਲ ਇਸ਼ਾਰਾ ਕਰਦੇ ਹੋਏ) ** ** (ਵਿਘਨ)

**Mr. Speaker** : This is no point of order. This may be expunged.

**ਡਾਕਟਰ ਭਗਤ ਸਿੰਘ**: ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਇਕ ਕਰੋੜ ਕੁਇੰਟਲ ਦੇ ਕਰੀਬ ਗੰਨਾ ਇਕ ਸਾਲ ਦੇ ਵਿਚ ਕਰੱਸ਼ ਕੀਤਾ ਜਾਂਦਾ ਹੈ ਅਤੇ ਜੋ ਸੈਸ ਸੀ ਉਸ ਦੇ ਵਿਚੋਂ ਉਹ 35 ਲੱਖ ਰੁਪਏ ਇਕੋ ਵਾਰੀ ਖਾ ਗਏ ਹਨ। ਇੱਨ-ਸੈਕਟੀਸਾਈਡ ਹੈ । ਹਰ ਥਾਂ ਤੇ ਭੱਠਾ ਬੈਠਾ ਹੋਇਆ ਹੈ। ਇਸ ਵੇਲੇ ਦੇ ਆਨਰੇਬਲ ਐਗਰੀਕਲਚਰ ਮਨਿਸਟਰ ਯੰਗ ਫਾਰਮਰ ਹਨ ਇਨ੍ਹਾਂ ਨੇ ਵੀ ਇਸ ਹਾਊਸ ਵਿਚ ਉਸ ਵੇਲੇ ਦੇ ਐਗਰੀਕਲਚਰ ਮਨਿਸਟਰ ਜੋ ਕਿ ਕਾਂਗਰਸ ਸਰਕਾਰ ਦੇ ਸੀ ਨੂੰ ਇਹ ਗਲਾਂ ਯਾਦ ਦਿਲਾਈਆਂ ਸਨ ਅਤੇ ਇਹੋ ਜਿਹੀਆਂ ਗਲਾਂ ਦਾ ਦੋਸ਼ ਲਾਇਆ ਸੀ। ਅੱਜ ਉਨ੍ਹਾਂ ਦੇ ਆਪਣੇ ਹੱਥ ਵਿਚ ਪਾਵਰ ਆਈ ਹੈ, ਮੈਂ ਦੇਖਾਂਗਾ ਕਿ ਕਿੰਨੀ ਇਮਾਨਦਾਰੀ ਨਾਲ ਉਹ ਆਪਣੀਆਂ

---

**Expunged as ordered by the Chair.

[ਡਾਕਟਰ ਭਗਤ ਸਿੰਘ]

ਉਸ ਵੇਲੇ ਦੀਆਂ ਕਹੀਆਂ ਗਲਾਂ ਅਤੇ ਹੁਣ ਦੀਆਂ ਨਵੀਆਂ ਗਲਾਂ ਤੇ ਅਮਲ ਕਰਦੇ ਹਨ ਅਤੇ ਜਨਤਾ ਦੇ ਸਾਹਮਣੇ ਅਪਣਾ ਪ੍ਰੋਗਰਾਮ ਲੈ ਕੇ ਆਉਂਦੇ ਹਨ ? (ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਜੋ ਉਨ੍ਹਾਂ ਨੇ ਕੋਠੀਆਂ ਬਣਾਈਆਂ ਉਨ੍ਹਾਂ ਦੇ ਗੁਸਲਖਾਨੇ ਅਤੇ ਟੱਟੀਆਂ ਤੇ ਜਿਨਾ ਖਰਚ ਉਨ੍ਹਾਂ ਨੇ ਕੀਤਾ ਹੈ ਉਨਾਂ ਕਿਸੇ ਫਾਰਮਰ ਨੇ ਜਾਂ ਜੱਟ ਦੇ ਪੁੱਤਰ ਨੇ ਆਪਣੇ ਘਰ ਤੇ ਨਹੀਂ ਕੀਤਾ। ਕਿੰਨੀਆਂ ਆਲੀਸ਼ਾਨ ਕੋਠੀਆਂ ਉਨ੍ਹਾਂ ਨੇ ਬਣਾਈਆਂ ਹਨ । (ਵਿਘਨ) (ਸ਼ੋਰ) ।

ਲੱਖਾਂ ਰੁਪਏ ਦੇ ਕਰੀਬ ਉਸ ਤੇ ਖਰਚ ਹੋਏ ਹਨ।

**ਸਰਦਾਰ ਸਰੂਪ ਸਿੰਘ** : ** ** ** **

**Mr. Speaker**: I am sorry, this does not constitute a point of order and this should not be recorded.

**ਡਾਕਟਰ ਭਗਤ ਸਿੰਘ** : ਸਪੀਕਰ ਸਾਹਿਬ, ਗੱਲਾਂ ਤਾਂ ਬਹੁਤ ਸਾਰੀਆਂ ਹਨ ਪਰ ਵਕਤ ਬਹੁਤ ਥੋੜਾ ਹੈ, ਇਸ ਲਈ ਮੈਂ ਇਹ ਗੱਲਾਂ ਛੱਡ ਕੇ ਦੂਸਰੇ ਪਾਸੇ ਆਉਂਦਾ ਹਾਂ। ਪਿਛਲੀ ਸਰਕਾਰ ਦੇ ਜੋ ਚੀਫ ਮਨਿਸਟਰ ਸਨ ਉਹਨਾਂ ਦੀ ਰਹਿਣੀ ਬਹਿਣੀ ਤੇ ਕਥਨੀ ਜ਼ਾਲਮਾਂ ਵਾਲੀ ਸੀ। ਉਹ ਇਕ ਗਰਦੁਆਰੇ ਦੇ ਗਰੰਥੀ ਸਨ।

**ਸ੍ਰੀ ਚਮਨ ਲਾਲ** : ** ** ** **

**Mr. Speaker**: This does not constitute a point of order.

**ਡਾਕਟਰ ਭਗਤ ਸਿੰਘ** : ਉਹ ਗੁਰਦੁਆਰੇ ਦੇ ਗਰੰਥੀ ਸਨ । ਸਿੱਖ ਇਤਿਹਾਸ ਵਿਚ ਗੁਰ-ਦੁਆਰਿਆਂ ਵਿਚ ਗਰੰਥੀ ਦੀ ਪਦਵੀ ਬੜੀ ਵੱਡੀ ਹੈ। ਮੇਰੇ ਸਾਹਮਣੇ ਜਦੋਂ ਉਨ੍ਹਾਂ ਦੀਆਂ ਕਰਤੂਤਾਂ ਆਉਂਦੀਆਂ ਹਨ ਅਤੇ ਬਤੌਰ ਚੀਫ ਮਨਿਸਟਰ ਜੋ ਉਨ੍ਹਾਂ ਦੀ ਰਹਿਣੀ-ਬਹਿਣੀ, ਸਹਿਣੀ ਤੇ ਕਥਨੀ ਦੇਖਣ ਵਿਚ ਆਉਂਦੀ ਹੈ ਤਾਂ ਬੜਾ ਦੁੱਖ ਹੁੰਦਾ ਹੈ ਕਿ ਇਕ ਬੜਾ ਪਾਪੀ ਗਰੰਥੀ ਦੇ ਰੂਪ ਵਿਚ ਗੁਰਦੁਆਰੇ ਵਿਚ ਕੰਮ ਕਰਦਾ ਰਿਹਾ ਹੈ। (ਵਿਘਨ) ਟਾਈਮ ਮੇਰੇ ਪਾਸ ਇਸ ਵੇਲੇ ਥੋੜ੍ਹਾ ਹੈ, ਮੈਂ ਕੀ ਕੀ ਦੱਸਾਂ। ਇੰਨੀ ਹਨੇਰ ਗਰਦੀ ਉਸਨੇ ਕੀਤੀ ਹੈ ਜਿਸ ਦਾ ਕੋਈ ਹਿਸਾਬ ਨਹੀਂ। ਮੈਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਲੋਕਾਂ ਨੂੰ ਇਹ ਇਮਪ੍ਰੈਸ਼ਨ ਹੈ ਕਿ ਹੁਣ ਦੇ ਮੁੱਖ ਮੰਤਰੀ ਅਤੇ ਪਿਛਲੇ ਮੁੱਖ ਮੰਤਰੀ ਰਲ ਕੇ ਇਕੱਠੇ ਕੰਮ ਕਰਦੇ ਸੀ। ਮੈਂ ਉਨ੍ਹਾਂ ਤੋਂ ਆਸ ਕਰਦਾ ਹਾਂ ਕਿ ਜਿਹੜੇ ਮੈਮੋਰੰਡਮ ਪਿਛਲੇ ਚੀਫ ਮਨਿਸਟਰ ਦੇ ਖ਼ਰਖਿਲਾਫ ਕਾਂਗਰਸ ਦੇ ਬਰਖਿਲਾਫ ਦਿਤੇ ਗਏ ਹਨ ਉਨ੍ਹਾਂ ਦੀ ਇਨਕੁਆਇਰੀ ਕਰਕੇ ਦੋਸ਼ੀਆਂ ਨੂੰ ਪੂਰੀ ਸਜ਼ਾ ਦੇ ਕੇ ਇਹ ਸਾਬਤ ਕੀਤਾ ਜਾਵੇਗਾ ਕਿ ਤੁਸੀਂ ਉਨ੍ਹਾਂ ਦੇ ਨਾਲ ਨਹੀਂ ਸੋ।

**ਚੌਧਰੀ ਬਲਰਾਮ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਸਰਦਾਰ ਸਰੂਪ ਸਿੰਘ ਨੇ ਕਿਹਾ ਹੈ ** ** ** ਕੀ ਇਹ ਐਕਸਪੰਜ ਹੋ ਗਿਆ ਹੈ ? ਅਗਰ ਇਹ ਐਕਸਪੰਜ ਹੋ ਗਿਆ ਤਾਂ ਠੀਕ ਹੈ ਨਹੀਂ ਤਾਂ ਇਹ ਐਕਸਪੰਜ ਕਰ ਦਿਉ ।

**Mr. Speaker** : It is not in good taste and it has not been recorded.

**Not recorded expunged as ordered by the Chair.

**ਡਾਕਟਰ ਭਗਤ ਸਿੰਘ**: ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿਚ ਇਕ ਉਚ ਪੱਧਰੀ ਕਮੇਟੀ ਹਰੀਜਨਾਂ ਦੇ ਲਈ ਬਣਾਉਣ ਦਾ ਜ਼ਿਕਰ ਹੈ। ਇਕ ਹਰਚੰਦ ਸਿੰਘ ਕਮੇਟੀ ਬਣੀ ਸੀ। ਉਸ ਕਮੇਟੀ ਦੇ ਬਣਾਉਣ ਦਾ ਕੀ ਮਨੋਰਥ ਸੀ ? ਉਸ ਕਮੇਟੀ ਦੀ ਸਾਰੀ ਰਿਪੋਰਟ ਤੋਂ ਬਾਅਦ ਇਕ ਪੈਰਾ ਐਡ ਕੀਤਾ ਹੈ ਕਿ ਇਹ ਰਿਪੋਰਟ ਦੀ ਪਹਿਲੀ ਇਨਸਟਾਲਮੈਂਟ ਹੈ। ਹਾਲੀਂ ਹੋਰ ਵੀ ਇਨਸਟਾਲਮੈਂਟਸ ਹਨ। ਹੋਰ ਬਹੁਤ ਸਾਰੀਆਂ ਗੱਲਾਂ ਸਨ ਜਿਹੜੀਆਂ ਸਾਹਮਣੇ ਆਉਂਦੀਆਂ ਸਨ। (ਵਿਘਨ) ਐਮਰਜੈਂਸੀ ਦੇ ਵਿਚ ਇਤਨੇ ਤਸ਼ੱਦਦ ਹੋਏ, ਕਿਤਨੇ ਦੁੱਖ ਤਕਲੀਫਾਂ ਦਿੱਤੀਆਂ ਗਈਆਂ। ਆਈ. ਏ. ਐਸ., ਆਈ. ਪੀ. ਐਸ. ਅਫ਼ਸਰਾਂ ਨੂੰ ਵੀ ਸਪੇਅਰ ਨਹੀਂ ਕੀਤਾ ਗਿਆ। (ਵਿਘਨ) ਉਸ ਦੇ ਵਿਚ ਠੀਕ ਹੈ ਪੋਲੀਟੀਕਲ ਮੋਟਿਵ ਸੀ। ਉਨ੍ਹਾਂ ਨੂੰ ਛੱਡ ਦਿੱਤਾ ਜਾਵੇ ਪਰ ਮੈਂ ਕਹਿੰਦਾ ਹਾਂ ਕਿ ਬਾਕੀ ਦਾ ਹਿੱਸਾ ਵੀ ਜੋ ਹੈ ਉਹ ਸਾਰਾ ਇਕ ਵਾਰ ਪੂਰਾ ਤੁਰਤ ਕੀਤਾ ਜਾਵੇ ਅਤੇ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਵੇ। ਮੈਂ ਰਿਕੁਐਸਟ ਕਰਾਂਗਾ ਕਿ ਕਲਪਰਿਟਸ ਨੂੰ ਸਜ਼ਾ ਦਿਤੀ ਜਾਵੇ but not on the communal bias. ਇਹ ਮੇਰੀ ਰਿਕੁਐਸਟ ਹੈ।

ਸਾਰੇ ਐਡਰੈਸ ਦੇ ਵਿਚ ਬੜੀਆਂ ਇਮਪਾਰਟੈਂਟ ਗਲਾਂ ਹੋਈਆਂ ਸੀ ਜਿਸ ਤਰ੍ਹਾਂ ਐਜੂਕੇਸ਼ਨ, ਹੈਲਥ, ਸਪੋਰਟਸ ਆਦਿ। ਟਾਈਮ ਥੋੜਾ ਹੈ ਪਰ ਮੈਂ ਐਜੂਕੇਸ਼ਨ ਦੇ ਬਾਰੇ ਵਿਚ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਮਾਸਟਰ, ਮਾਸਟਰਨੀਆਂ ਦੀਆਂ ਬਦਲੀਆਂ ਤਕ ਹੀ ਕੰਮ ਨਹੀਂ ਐਜੂਕੇਸ਼ਨ ਦਾ। ਜੋ ਅਸੀਂ ਆਪਣੇ ਮੈਨੀਫੈਸਟੋ ਵਿਚ ਐਡਮਿਟ ਕੀਤਾ ਹੈ ਅਤੇ ਕੁਮਿਟ ਕੀਤਾ ਹੈ ਉਸਨੂੰ ਅਮਲੀ ਰੂਪ ਵਿਚ ਕਰਨਾ ਚਾਹੀਦਾ ਹੈ। ਐਜੂਕੇਸ਼ਨ ਦੇ ਵਿਚ ਗਰੀਬ ਆਦਮੀ ਜੋ ਹਨ ਉਹ ਬਰਾਬਰ ਦੇ ਹਿੱਸੇਦਾਰ ਹੋਣੇ ਚਾਹੀਦੇ ਹਨ, ਉਸਦੇ ਵਿਚ ਉਸਨੂੰ ਪਰਾਪਰ ਹਿੱਸਾ ਮਿਲਣਾ ਚਾਹੀਦਾ ਹੈ। ਇਤਨੇ ਵੱਡੇ ਪਬਲਿਕ ਸਕੂਲਜ਼ ਹਨ ਅਤੇ ਉਨ੍ਹਾਂ ਦੇ ਵਿਚ ਵੱਡੇ ਵੱਡੇ ਆਦਮੀਆਂ ਦੇ ਬੱਚੇ, ਸੈਕਟਰੀਆਂ ਤੇ ਚੀਫ ਸੈਕਟਰੀ ਦੇ ਬੱਚੇ ਪੜ੍ਹਦੇ ਹਨ ਪਰ ਚਪੜਾਸੀਆਂ ਦੇ ਬੱਚੇ ਉਨ੍ਹਾਂ ਸਕੂਲਾਂ ਵਿਚ ਪੜ੍ਹਦੇ ਹਨ ਜਿਥੇ ਉਨ੍ਹਾਂ ਦੇ ਬੱਚਿਆਂ ਨੂੰ ਤੱਪੜ ਵੀ ਨਹੀਂ ਮਿਲਦੇ ਹਨ। ਇਹ ਡਿਸਪੈਰਿਟੀ ਕਾਂਗਰਸੀ ਕੰਟੀਨਿਉਸਲੀ ਕਰੀ ਜਾ ਰਹੇ ਸਨ ਪਰ ਹੁਣ ਅਸੀਂ ਇਸਨੂੰ ਰਿਵਰਸ ਗੇਅਰ ਲਾ ਕੇ ਇਸ ਦੇ ਵਿਚ ਸੁਧਾਰ ਲਿਆਈਏ। ਐਜੂਕੇਸ਼ਨ ਫਰੀ ਹੋਣੀ ਚਾਹੀਦੀ ਹੈ ਅੱਪ ਟੂ ਮੈਟਰਿਕੂਲੇਸ਼ਨ। ਇਸ ਤੋਂ ਅੱਗੇ ਦੀ ਐਜੂਕੇਸ਼ਨ ਜਿਹੜੀ ਹੈ ਉਹ ਸਿਲੈਕਟਿਵ ਹੋਣੀ ਚਾਹੀਦੀ ਹੈ। ਇਸਦੇ ਨਾਲ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਜਾਬ ਓਰੀਐਂਟਿਡ ਹੋਣੀ ਚਾਹੀਦੀ ਹੈ ਅਤੇ ਐਜੂਕੇਸ਼ਨ ਨੂੰ ਵੋਕੇਸ਼ਨੇਲਾਈਜ਼ ਕਰਨਾ ਚਾਹੀਦਾ ਹੈ। ਅਗਲੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਐਜੂਕੇਸ਼ਨ ਯੂਨੀਫਾਰਮ ਹੋਣੀ ਚਾਹੀਦੀ ਹੈ ਮੈਂ ਨਹੀਂ ਚਾਹੁੰਦਾ ਕਿ ਪ੍ਰਾਈਵੇਟ ਅਦਾਰਿਆਂ ਵਿਚ ਅਤੇ ਸਰਕਾਰੀ ਅਦਾਰਿਆਂ ਵਿਚ ਸਲੇਬਸ ਵੱਖਰੇ ਵੱਖਰੇ ਰਖੇ ਜਾਣ। ਇਹ ਸਾਡੀ ਗੌਰਮਿੰਟ ਦੀ ਪ੍ਰਾਇਮਰੀ ਡਿਊਟੀ ਹੈ। ਹਰ ਇਕ ਮਨੁੱਖ ਨੂੰ ਸ਼ੁਰੂ ਤੋਂ ਹੀ ਬਰਾਬਰ ਅਪਰਚੂਨਿਟੀ ਦੇਣੀ ਚਾਹੀਦੀ ਹੈ। ਇਸ ਵੇਲੇ ਐਜੂਕੇਸ਼ਨ ਦੇ ਮੌਜੂਦਾ ਸਿਸਟਮ ਵਿਚ ਅਪਰਚੂਨਿਟੀ ਬਰਾਬਰ ਨਹੀਂ ਮਿਲ ਰਹੀ ਅਤੇ ਇਸ ਕਰਕੇ ਇਹ ਐਜੂਕੇਸ਼ਨ ਅਰਬਨਾਈਜ਼ਡ ਸਾਈਕਾਲੋਜੀ ਪੈਦਾ ਕਰਦੀ ਹੈ। ਸ਼ਹਿਰਾਂ ਵਾਲਿਆਂ ਕੋਲ ਪੜ੍ਹਾਈ ਦੀਆਂ ਸਾਰੀਆਂ ਫੈਸਿਲਟੀਜ਼ ਹਨ ਪਰ ਪਿੰਡਾਂ ਵਾਲਿਆਂ ਕੋਲ ਕੋਈ ਫੈਸਿਲਟੀ ਨਹੀਂ ਹੈ।

ਇਸ ਲਈ ਉਨ੍ਹਾਂ ਦੇ ਕੋਲ ਐਫੀਸ਼ੈਂਸੀ ਨਹੀਂ ਹੈ। ਇਹ ਜਿਹੜੇ ਅਫ਼ਸਰ ਹਨ ਇਹ ਕਹਿੰਦੇ ਹਨ ਕਿ ਇਹ ਕਮਿਸ਼ਨ ਨੇ ਸਿਲੈਕਟ ਕੀਤੇ ਹਨ। ਮੈਂ ਕਹਿੰਦਾ ਹਾਂ ਕਿ ਕਮਿਸ਼ਨ ਦੇ ਮੈਂਬਰ ਕੌਣ ਹਨ ? ਉਹ ਵੀ ਸਾਰੇ ਅੱਪਰ ਕਲਾਸ ਦੇ ਹਨ ਕੋਈ ਲੋਅਰ ਕਲਾਸ ਦਾ ਨਹੀਂ ਹੈ। ਇਸ ਲਈ ਜਿਹੜੇ ਅਫਸਰ ਆਉਂਦੇ ਹਨ ਉਹ ਨਠਦੇ ਹਨ ਸ਼ਹਿਰਾਂ ਨੂੰ ਕੋਠੀਆਂ ਬਣਾਉਣ ਲਈ। ਉਹ

[ ਡਾਕਟਰ ਭਗਤ ਸਿੰਘ ]

ਅਰਬਾਨਾਈਜ਼ਡ ਡਿਵੈਲਪਮੈਂਟ ਚਾਹੁੰਦੇ ਹਨ, ਰੂਰਲ ਨਹੀਂ। ਉਹ ਰੂਰਲ Bias ਵਿਚ ਨਹੀਂ ਲਿਆਉਂਦੇ ਅਤੇ ਉਸਦਾ ਹੱਲ ਲਭਣ ਅਤੇ ਪਲੈਨਿੰਗ ਕਰਨ ਵਿਚ ਵੀ ਸੰਕੋਚ ਕਰਦੇ ਹਨ। ਉਹ ਤਾਂ ਏਅਰ ਕੰਡੀਸ਼ੰਡ ਕੋਠੀਆਂ ਵਿਚ ਰਹਿਣਾ ਪਸੰਦ ਕਰਦੇ ਹਨ। ਉਨ੍ਹਾਂ ਲਈ ਕਲੱਬਾਂ ਵਿਚ ਥਾਂ ਹੁੰਦੀ ਹੈ ਉਹ ਕਲੱਬਾਂ ਵਿਚ ਐਸ਼ ਕਰਦੇ ਹਨ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਜਿਹੜੀ ਸਾਡੀ ਪਲੈਨਿੰਗ ਹੈ ਉਹ ਅਰਬੇਨਾਈਜ਼ਡ (ਸ਼ਹਿਰੀ) ਹੈ ਰੂਰਲਾਈਜ਼ਡ (ਦਿਹਾਤੀ) ਨਹੀਂ। ਸਪੀਕਰ ਸਾਹਿਬ ਮੈਂ ਆਪਦੇ ਰਾਹੀਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਜਿਹੜਾ ਅਰਬਨ Bias ਹੈ ਇਸ ਨੂੰ ਤਬਦੀਲ ਕਰਨਾ ਚਾਹੀਦਾ ਹੈ। ਅਸੀਂ ਇਥੇ ਵੀਕਰ ਸੈਕਸ਼ਨ ਦੀ ਨੁਮਾਇੰਦਗੀ ਕਰਨ ਵਾਸਤੇ ਆਏ ਹਾਂ, ਅਸੀਂ ਉਨ੍ਹਾਂ ਦੀ ਲਾਟ ਨੂੰ ਬੇਹਤਰ ਕਰਨਾ ਹੈ। ਮੈਂ ਬੇਨਤੀ ਕਰਾਂਗਾ ਕਿ ਜਿਹੜੀਆਂ ਮੈਂ ਚਾਰ ਗਲਾਂ ਕਹੀਆਂ ਹਨ ਇਨ੍ਹਾਂ ਬਾਰੇ ਕੋਈ ਹਾਈ ਪਾਵਰਡ ਕਮੇਟੀ ਬਣਾ ਕੇ ਉਸ ਨੂੰ ਰਿਪੋਰਟ ਦੇਣ ਲਈ ਟਾਈਮ ਬਾਊਂਡ ਕੀਤਾ ਜਾਏ। ਹੁਣ ਵੀ ਐਡਰੈਸ ਵਿਚ ਕਿਹਾ ਗਿਆ ਹੈ ਕਿ ਕਈ ਕਮੇਟੀਆਂ ਬਣਾਉਣੀਆਂ ਹਨ। ਮੈਂ ਅਰਜ਼ ਕਰਾਂ ਕਿ ਇਕ ਗੌਰਮਿੰਟ ਕਮੇਟੀਆਂ ਬਣਾ ਦਿੰਦੀ ਹੈ ਅਤੇ ਦੂਜੀ ਗੌਰਮਿੰਟ ਆ ਕੇ ਉਹ ਕਮੇਟੀਆਂ ਤੋੜ ਦਿੰਦੀ ਹੈ। ਇਸ ਤਰ੍ਹਾਂ ਲੋਕਾਂ ਦਾ ਪੈਸਾ ਔਰ ਵਕਤ ਜ਼ਾਇਆ ਹੁੰਦਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਜਿਹੜੀ ਵੀ ਕਮੇਟੀ ਬਣਾਈ ਜਾਏ ਉਸਨੂੰ ਕੰਮ ਵਿਚ ਟਾਈਮ ਬਾਊਂਡ ਕਰ ਦੇਣਾ ਚਾਹੀਦਾ ਹੈ।

ਸਪੀਕਰ ਸਾਹਿਬ, ਹੁਣ ਮੈਂ ਸਪੋਰਟਸ ਦੇ ਮੁਤੱਲਕ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਸਾਰੇ ਹਿੰਦੁਸਤਾਨ ਦਾ ਧਿਆਨ ਪੰਜਾਬ ਵੱਲ ਲਗਾ ਰਹਿੰਦਾ ਹੈ ਕਿਉਂਕਿ ਇਥੇ ਦੇ ਗਭਰੂ ਐਥਲੀਟ ਦੇਸ਼ ਦੀ ਸ਼ਾਨ ਰਹੇ ਹਨ। ਜਦੋਂ ਸਪੋਰਟਸ ਲਈ ਟੀਮਾਂ ਬਾਹਰ ਜਾਂਦੀਆਂ ਹਨ ਤਾਂ ਲੋਕ ਇਹ ਪੁੱਛਦੇ ਹਨ ਕਿ ਪੰਜਾਬ ਵਿਚੋਂ ਕਿਹੜੇ ਕਿਹੜੇ ਆਏ ਹਨ। ਇਸ ਤੋਂ ਮੇਰੇ ਪੰਜਾਬ ਦਾ ਨਾਂ ਉਚਾ ਹੋ ਜਾਂਦਾ ਹੈ। ਪਰ ਪਿਛਲੇ ਅਰਸੇ ਬਾਰੇ ਮੈਂ ਅਰਜ਼ ਕਰਾਂ ਕਿ ਇਸ ਮਹਿਕਮੇ ਦਾ ਭੱਠਾ ਹੀ ਬੈਠ ਗਿਆ, ਇਸ ਮਹਿਕਮੇ ਨੇ ਜਿਹੜੀ ਪਰਫਾਰਮੈਂਸ ਕੀਤੀ ਹੈ ਉਹ ਬਿਲਕੁਲ ਪੂਅਰ ਹੈ। ਮਨਿਸਟਰ ਸਾਹਿਬ ਕਈ ਆਰਗੇਨਾਈਜ਼ੇਸ਼ਨਾਂ ਦੇ ਚੇਅਰਮੈਨ ਬਣਨ ਵਿਚ ਲਗੇ ਰਹੇ ਹਨ ਅਤੇ ਖੇਡਾਂ ਵਲ ਕੋਈ ਧਿਆਨ ਨਹੀਂ ਦਿਤਾ। ਡਾਇਰੈਕਟਰ ਆਪਸ ਵਿਚ ਲੜਦੇ ਰਹੇ ਉਹ ਇਕ ਟੇਬਲ ਤੇ ਬੈਠ ਕੇ ਪਲੈਨਿੰਗ ਤਕ ਨਹੀਂ ਕਰ ਸਕਦੇ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੋਨਾਂ ਨੂੰ ਕੱਢ ਦਿੱਤਾ ਜਾਏ ਔਰ ਇਨ੍ਹਾਂ ਦੀ ਥਾਂ ਤੇ ਕੋਈ ਹੋਰ ਲਾਇਆ ਜਾਏ। ਜਾਂ ਫਿਰ ਇਨ੍ਹਾਂ ਨੂੰ 3 ਮਹੀਨਿਆਂ ਦਾ ਸਮਾਂ ਦਿੱਤਾ ਜਾਏ ਅਤੇ ਕਿਹਾ ਜਾਏ ਕਿ ਅਗਰ ਉਨ੍ਹਾਂ ਦੀ ਡਿਊਟੀ ਦੀ ਪਰਫਾਰਮੈਂਸ ਠੀਕ ਨਾ ਰਹੀ ਤਾਂ ਉਨ੍ਹਾਂ ਦੀ ਛੁੱਟੀ ਹੋ ਜਾਏਗੀ।

ਇਸ ਤੋਂ ਅਗੇ ਮੈਂ ਅਰਜ ਕਰਾਂ ਕਿ ਸਾਡੀ ਪਿਛਲੀ ਜਿਹੜੀ ਕਾਂਗਰਸ ਗੌਰਮਿੰਟ ਸੀ ਉਹ ਆਪਣੇ ਆਪ ਨੂੰ ਬੜੀ ਪ੍ਰੋਗਰੈਸਿਵ ਕਹਿੰਦੀ ਸੀ, ਉਸਦੇ ਬਾਰੇ ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਮੈਂ ਪਰੀਵੈਨਸ਼ਨ ਆਫ਼ ਬੈਗਰੀ ਐਕਟ ਬੜੀ ਮਿਹਨਤ ਨਾਲ ਤਿਆਰ ਕਰਕੇ ਲਿਆਂਦਾ ਅਤੇ ਆਪਣੇ ਭਰਾਵਾਂ (ਮੈਂਬਰਾਂ) ਦੀ ਮਿਹਰਬਾਨੀ ਨਾਲ ਪਾਸ ਕਰਵਾਇਆ ਸੀ, ਪਰ 5 ਸਾਲਾਂ ਦਾ ਅਰਸਾ ਟੱਪ ਗਿਆ ਉਸ ਐਕਟ ਨੂੰ ਇਹ ਕਾਂਗਰਸੀ ਨਾ ਨੋਟੀਫਾਈ ਕਰ ਸਕੇ ਅਤੇ ਨਾਂ ਹੀ ਉਸਨੂੰ ਲਾਗੂ ਕਰਵਾਇਆ। ਉਸ ਐਕਟ ਦੀ ਬਾਕੀ ਸਟੇਟਾਂ ਨੇ ਨਕਲ ਕੀਤੀ ਅਤੇ ਆਪਣੇ ਐਕਟ ਬਣਾ ਕੇ ਲਾਗੂ ਕੀਤੇ, ਪਰ ਇਹ ਜਿਹੜੀ ਪ੍ਰੋਗਰੈਸਿਵ ਸਟੇਟ ਹੈ ਉਸ ਵਿਚ ਇਹ ਲਾਗੂ ਨਹੀਂ ਹੋਇਆ, ਜਿਸ ਦਾ ਨਤੀਜਾ ਇਹ ਨਿਕਲਿਆ ਕਿ ਜਿਹੜੇ ਲੂਹਲੇ ਲੰਗੜੇ ਪੈਰਾਸਾਈਟਸ ਸਨ ਉਹ ਪੰਜਾਬ ਵਿਚ ਆ ਗਏ ਅਤੇ ਪੰਜਾਬ ਦੀ ਫਿਜ਼ਾ ਨੂੰ ਖਰਾਬ ਕਰ ਦਿੱਤਾ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਸਿਰਫ ਲਾਗੂ

ਹੀ ਕਰਨਾ ਸੀ ਹੋਰ ਕੱਖ ਨਹੀਂ ਸੀ ਕਰਨਾ। ਇਹ ਜਿਹੜੀ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਦੀ ਪਰਫਾਰਮੈਂਸ ਹੈ ਇਹ ਬਹੁਤ ਨਾਕਸ ਹੈ। ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਕਾਮਰੇਡ ਸੱਤਪਾਲ ਡਾਂਗ ਜੀ ਵਰਗੇ ਚੰਗੇ ਅਤੇ ਸੁਲਝੇ ਹੋਏ ਵਿਧਾਨਕਾਰ ਆਪਣੇ ਬਾਕੀ ਪਾਰਟੀ ਮੈਂਬਰਾਂ ਸਮੇਤ ਵੀ ਇਸ ਐਕਟ ਨੂੰ ਕਾਂਗਰਸੀਆਂ ਪਾਸੋਂ ਲਾਗੂ ਕਰਵਾਉਣ ਵਿਚ ਅਸਫਲ ਰਹੇ।

ਅੰਤ ਵਿਚ ਮੈਂ ਆਪਣੀ ਸਰਕਾਰ ਅਗੇ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਜਿੱਤ ਦਾ ਸਮਾਂ ਸਾਨੂੰ ਮਿਲਿਆ ਹੈ ਇਹ ਸਾਨੂੰ ਨੈਗੇਟਿਵ ਵੋਟਸ ਕਰਕੇ ਮਿਲਿਆ ਹੈ, ਜਿਹੜੀਆਂ ਇਨ੍ਹਾਂ ਕਾਂਗਰਸੀਆਂ ਅਤੇ ਸੀ. ਪੀ. ਆਈ. ਵਾਲਿਆਂ ਨੇ ਕੁਰੀਤੀਆਂ ਕੀਤੀਆਂ ਅਤੇ ਜ਼ਿਆਦਤੀਆਂ ਕੀਤੀਆਂ, ਉਨ੍ਹਾਂ ਦੇ ਕਾਰਨ ਹੀ ਸਾਨੂੰ ਵੋਟ ਮਿਲੇ। ਅਗਰ ਸਾਡੀ ਪਰਫਾਰਮੈਂਸ ਢਿਲੀ ਰਹੀ ਤਾਂ ਅਸੀਂ ਅਗਲੀ ਵਾਰੀ ਫੇਲ੍ਹ ਹੋ ਜਾਵਾਂਗੇ। ਅਸੀਂ ਜਿਹੜੇ ਗਰੀਬਾਂ ਨਾਲ ਵਾਇਦੇ ਕਰਕੇ ਆਏ ਹਾਂ ਇਮਾਨਦਾਰੀ ਨਾਲ ਉਹ ਵਾਇਦੇ ਪੂਰੇ ਕਰੀਏ ਅਤੇ ਪੰਜਾਬ ਨੂੰ ਚੰਗਾ ਰਜਦਾ ਪੁਜਦਾ ਬਣਾਈਏ। ਮੈਂ ਅਰਜ਼ ਕਰਾਂ ਕਿ ਸਾਡੇ ਅਕਾਲੀ ਦਲ ਦੇ ਮੈਨੀਫੈਸਟੋ ਵਿਚ ਵੀ ਕਈ ਚੀਜ਼ਾਂ ਹਨ ਔਰ ਕਈ ਮਸਲੇ ਹਨ ਜਿਸ ਤਰ੍ਹਾਂ ਹੱਦ ਬੰਦੀ ਅਤੇ ਚੰਡੀਗੜ੍ਹ ਦਾ ਮਸਲਾ ਹੈ। ਇਸ ਤੋਂ ਇਲਾਵਾ ਅਸੀਂ ਅਨੰਦਪੁਰ ਸਾਹਿਬ ਵਿਚ ਕੁਝ ਰੈਜ਼ੋਲਿਊਸ਼ਨ ਪੰਜਾਬ ਦੀ ਅਟੋਨੋਮੀ ਬਾਰੇ ਪਾਸ ਕੀਤੇ ਸਨ, ਜਿਸ ਤਰ੍ਹਾਂ ਕਿ ਸਟੇਟ ਨੂੰ ਵਧੇਰੇ ਅਟੌਨੋਮੀ ਦੇਣੀ ਚਾਹੀਦੀ ਹੈ। ਸਰਦਾਰ ਬਲਵੰਤ ਸਿੰਘ ਹੋਰੀਂ ਉਸਦੇ ਵਿਚ ਸ਼ਾਮਲ ਸਨ। ਚੂੰਕਿ ਅਸੀਂ ਅਕਾਲੀ ਦਲ ਅਤੇ ਜਨਤਾ ਪਾਰਟੀ ਨੇ ਇਹ ਗਲਾਂ ਮੰਨੀਆਂ ਹਨ ਇਸ ਲਈ ਸਾਡੀ ਡਿਊਟੀ ਹੈ ਕਿ ਇਲੈਕਟਰੋਲਰਜ਼ ਨੂੰ ਸੈਟਿਸਫਾਈ ਕਰਨਾ। ਇਨ੍ਹਾਂ ਕੁਰਸੀਆਂ ਦੇ ਨਸ਼ੇ ਵਿਚ ਆ ਕਿ ਕਿਤੇ ਉਨ੍ਹਾਂ ਨੂੰ ਭੁੱਲ ਨਾ ਜਾਈਏ। (ਘੰਟੀ)

ਅੰਤ ਵਿਚ, ਸਪੀਕਰ ਸਾਹਿਬ, ਮੈਂ ਇਕ ਸ਼ੇਅਰ ਅਰਜ਼ ਕਰਕੇ ਬੈਠ ਜਾਂਦਾ ਹਾਂ ਕਿਉਂਕਿ ਤੁਸੀਂ ਕਹਿੰਦੇ ਹੋ ਕਿ ਸਮਾਂ ਹੋ ਗਿਆ ਹੈ, ਵੈਸੇ ਮੇਰੇ ਕੋਲ ਮਸਾਲਾ ਬਹੁਤ ਸੀ, ਮੈਂ ਕਈ ਹੋਰ ਗੱਲਾਂ ਵੀ ਕਰਨੀਆਂ ਸਨ.....

ਯੇਹ ਮੈਦਾਨੇ ਸਿਆਸਤ ਹੈ, ਸੰਭਲ ਕਰ ਗਾਮਜ਼ਨ ਹੋਨਾ,
ਕਿ ਇਸਕੀ ਇਬਤਦਾ ਭੀ ਇੰਤਹਾ ਹੋਤੀ ਹੈ।

**ਸਰਦਾਰ ਕਿਰਪਾਲ ਸਿੰਘ :** (ਅੰਮ੍ਰਿਤਸਰ) ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਅਤੇ ਮੈਂ ਆਪਦੇ ਸ਼ੁਕਰੀਏ ਨਾਲ ਹੀ ਆਪਣੇ ਖਿਆਲਾਤ ਦਾ ਇਜ਼ਹਾਰ ਕਰਨਾ ਹੈ।

ਸੱਭ ਤੋਂ ਪਹਿਲਾਂ ਮੈਂ ਗਵਰਨਰ ਸਾਹਿਬ ਦਾ ਇਸ ਗਲ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਹਾਲਾਤ ਦੀ ਨਬਜ਼ ਨੂੰ ਸਹੀ ਪਹਿਚਾਣਿਆ ਅਤੇ ਉਨ੍ਹਾਂ ਨੇ ਆਪਣੇ ਐਡਰੈਸ ਦਾ ਸਟਾਰਟ ਹੀ ਇਸ ਗਲ ਤੋਂ ਕੀਤਾ ਜਿਹੜੀ ਵਕਤ ਦੀ ਅਵਾਜ਼ ਸੀ। ਜਿਹੜੇ ਸਮੇਂ ਦੀ ਐਮਰਜੈਂਸੀ ਕਾਰਨ ਜਾਂ ਕਾਂਗਰਸ ਸਰਕਾਰ ਦੀਆਂ ਪਿਛਲੇ 30 ਸਾਲਾਂ ਦੀਆਂ ਵਧੀਕੀਆਂ ਕਰਕੇ ਜਿਹੜੀ ਘੁਟਣ ਪੈਦਾ ਹੋਈ ਸੀ ਔਰ ਜਿਸ ਤਰ੍ਹਾਂ ਕਾਂਗਰਸ ਸਰਕਾਰ ਨੇ ਐਮਰਜੈਂਸੀ ਵਿਚ ਆਪਣੀ ਤਾਕਤ ਨਾਲ ਗਰੀਬ ਅਵਾਮ ਤੇ ਜ਼ੁਲਮ ਢਾਇਆ ਸੀ ਉਨ੍ਹਾਂ ਦੇ ਰਦੇ ਅਮਲ ਤੋਂ ਸਪੀਕਰ ਸਾਹਿਬ, ਵਸਦੇ ਘਰਾਂ ਦੇ ਸਾਈਆਂ ਨੂੰ ਜੇਲ੍ਹ ਵਿਚ ਭੇਜਿਆ ਉਨ੍ਹਾਂ ਦੀ ਆਹੋਜ਼ਾਰੀ ਨੇ ਇਨ੍ਹਾਂ ਲਈ ਇਹ ਹਾਲਾਤ ਪੈਦਾ ਕੀਤੇ। ਇਨ੍ਹਾਂ ਨੇ ਜਿਹੜੇ ਹਾਲਾਤ ਪੈਦਾ ਕੀਤੇ ਅਤੇ ਜਿਹੜੇ ਜ਼ੁਲਮ ਢਾਏ ਉਨ੍ਹਾਂ ਦੀ ਤਾਰੀਖ ਬੜੇ ਸਿਆਹ ਅਖਰਾਂ ਵਿਚ ਲਿਖੀ ਜਾਏਗੀ ਔਰ ਉਹ ਇਨ੍ਹਾਂ ਦੀ ਅਜ਼ੱਲ ਦਾ ਕਾਰਨ ਹੋਵੇਗੀ। ਮੈਂ ਆਪਣਾ ਇਕ ਵਾਕਿਆ ਅਰਜ਼ ਕਰਦਾ ਹਾਂ। ਮੈਂ ਪਟਿਆਲੇ ਜੇਲ੍ਹ ਵਿਚ ਸੀ। ਮੈਨੂੰ ਇਕ ਓਪਰੇਸ਼ਨ ਦਾ

[ ਸਰਦਾਰ ਕਿਰਪਾਲ ਸਿੰਘ ]

ਰਾਜਿੰਦਰਾ ਹਸਪਤਾਲ ਵਿਚ ਲਿਆਂਦਾ ਗਿਆ। ਉਸ ਤੋਂ ਬਾਅਦ ਜਦੋਂ ਮੈਨੂੰ ਹੋਸ਼ ਆਈ ਤਾਂ ਮੈਂ ਵੇਖਿਆ ਕਿ ਇਕ ਹੱਥ ਕੜੀ ਮੇਰੇ ਹੱਥ ਨੂੰ ਅਤੇ ਉਧਰੋਂ ਮੰਜੇ ਨਾਲ ਬੰਨ੍ਹੀ ਹੋਈ ਅਤੇ ਦੂਜੀ ਮੇਰੇ ਪੈਰਾਂ ਵਿਚ ਸੀ।

ਉਨਕੋ ਅਫਸਾਨੇ ਸੁਨਾਏ ਤੋ ਸੁਨੇ ਹੰਸ ਹੰਸ ਕੇ,
ਵਾਕਿਆ ਹਮਨੇ ਸੁਨਾਇਆ ਤੋ ਬੁਰਾ ਮਾਨ ਗਏ।

ਸਪੀਕਰ ਸਾਹਿਬ, ਮੈਂ ਲਾਹਨਤ ਭੇਜਦਾ ਹਾਂ ਉਸ ਸਰਕਾਰ ਤੇ ਅਤੇ ਉਸ ਸਰਕਾਰ ਦੇ ਨਿਜ਼ਾਮ ਉਤੇ ਅਤੇ ਉਹ ਜਿਹੜੇ ਕਹਿੰਦੇ ਹਨ ਕਿ ਉਹ ਜਮਹੂਰੀ ਨੇ। ਹਿੰਦੁਸਤਾਨ ਦੇ ਹਜ਼ਾਰਾਂ ਗਰੀਬਾਂ ਦੀ ਪੁਕਾਰ ਹੈ ਕਿ ਉਨ੍ਹਾਂ ਨੂੰ ਬੇ ਔਲਾਦ ਬਣਾ ਦਿਤਾ ਗਿਆ। ਲੋਕਾਂ ਕੋਲੋਂ ਜ਼ਬਰਦਸਤੀ ਕਰੋੜਾਂ ਰੁਪਏ ਇਕੱਠੇ ਕੀਤੇ ਗਏ। ਇਕ ਨੌਨਿਹਾਲ ਰਾਜ ਕੁਮਾਰ ਮੁੰਡਾ ਆ ਗਿਆ, ਔਰ ਚੀਫ ਮਨਿਸਟਰ ਉਸ ਦੀਆਂ ਜੁਤੀਆਂ ਚੁੱਕਦਾ ਰਿਹਾ, ਇਸ ਵਿਚ ਕੋਈ ਸਿਆਸੀ ਦਾ ਨਸ਼ਮੰਦੀ ਨਹੀਂ ਅਤੇ ਉਸ ਆਦਮੀ ਤੇ ਹਿੰਦੁਸਤਾਨ ਦੇ ਖੂਨ ਪਸੀਨੇ ਦੇ ਕਰੋੜਾਂ ਰੁਪਏ ਬਰਬਾਦ ਕੀਤੇ ਗਏ। ਉਹ ਲੋਕ ਜਦੋਂ ਅਸੈਂਬਲੀ ਵਿਚ ਆਪਣਾ ਕਾਲਾ ਮੂੰਹ ਵਿਖਾਉਣ ਤਾਂ ਦੁਨੀਆਂ ਦੀ ਕਾਲਸ ਨਾਲ ਲੋਕ ਉਨ੍ਹਾਂ ਦਾ ਮੂੰਹ ਭਰ ਦਿੰਦੇ ਹਨ। (ਵਿਘਨ) ਗਵਰਨਰ ਸਾਹਿਬ ਨੇ ਬੜੀ ਖੂਬਸੂਰਤੀ ਨਾਲ ਇਸ ਦਾ ਆਪਣੇ ਐਡਰੈਸ ਵਿਚ ਜ਼ਿਕਰ ਕੀਤਾ ਹੈ।

ਇਹ ਗਲਾਂ ਮੈਂ ਐਵੇਂ ਨਹੀਂ ਕਰ ਰਿਹਾ। ਉਨ੍ਹਾਂ ਲੋਕਾਂ ਤੇ ਲਾਹਨਤ ਹੈ ਜਿਹੜੇ ਕਿ ਉਸ ਜ਼ੁਲਮ ਦੇ ਜ਼ਿੰਮੇਦਾਰ ਹਨ। ਖਲਕਤ ਉਨ੍ਹਾਂ ਨੂੰ ਮੁਆਫ ਨਹੀਂ ਕਰੇਗੀ । ਔਰ ਬਾਕੀ ਕੰਮ ਐਡਮਨਿਸਟਰੇਸ਼ਨ ਨੇ ਕਰਨਾ ਹੈ। ਜਿਨ੍ਹਾਂ ਅਫਸਰਾਂ ਨੇ ਹੱਥ ਕੰਡੇ ਬਣ ਕੇ ਲੋਕਾਂ ਤੇ ਜ਼ੁਲਮ ਢਾਏ ਔਰ ਉਹ ਲੋਕ ਅਗਰ ਹੁਣ ਵੀ ਐਡਮਨਿਸਟਰੇਸ਼ਨ ਨੂੰ ਠੀਕ ਕਰਨ ਵਿਚ ਕੋਈ ਰੁਕਾਵਟ ਬਣੇ ਤਾਂ ਉਨ੍ਹਾਂ ਦੇ ਨਾਲ ਪੂਰੀ ਸਖਤੀ ਨਾਲ ਨਿਪਟਿਆ ਜਾਏ । ਰੁਕਾਵਟ ਪਾਉਣ ਵਾਲੇ ਨੂੰ ਖਲਕਤ ਮੁਆਫ ਨਹੀਂ ਕਰੇਗੀ ਭਾਵੇਂ ਉਹ ਬਾਦਲ ਸਰਕਾਰ ਹੀ ਕਿਉਂ ਨਾ ਹੋਵੇ। ਮੈਂ ਸਰਕਾਰ ਨੂੰ ਕਹਾਂਗਾ ਕਿ ਉਨ੍ਹਾਂ ਆਦਮੀਆਂ ਲਈ ਰਹਿਮ ਦਾ ਹੁਣ ਕੋਈ ਜਜ਼ਬਾ ਨਹੀਂ ਹੋਣਾ ਚਾਹੀਦਾ।

10-21 A.M. (ਇਸ ਵਕਤ ਪੈਨਲ ਆਫ ਚੇਅਰਮੈਨ ਦੇ ਮੈਂਬਰ, ਸਰਦਾਰ ਮਨਮੋਹਨ ਸਿੰਘ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਉਨ੍ਹਾਂ ਸਾਰਿਆਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ ਅਜ ਖਲਕਤ ਨੇ ਜੋ ਉਸਤੇ ਜ਼ੁਲਮ ਹੋਏ ਸਨ ਉਸਦਾ ਬਦਲਾ ਲਿਆ ਹੈ:

'ਨਾ ਪੂਛੋ ਦਰਦਮੰਦੋਂ ਕੀ ਦੁਆ ਕੀ,
ਬਦਲ ਦੇਤੇ ਹੈਂ ਮਰਜ਼ੀ ਯਹ ਖੁਦਾ ਕੀ।

ਇਹ ਤਾਂ ਖੁਦਾ ਦੀ ਮਰਜ਼ੀ ਵੀ ਬਦਲ ਦਿੰਦੇ ਹਨ। ਹਿੰਦੁਸਤਾਨ ਵਿਚ ਇੱਕ ਨਵਾਂ ਦਿਨ ਚੜ੍ਹਿਆ। ਜਿਨ੍ਹਾਂ ਨੇ ਦਿੱਲੀ ਦੀ ਹਕੂਮਤ ਵਿਚ ਬੈਠ ਕੇ ਗਲਤ ਫੈਸਲੇ ਕੀਤੇ, ਲੋਕਾਂ ਤੇ ਜ਼ੁਲਮ ਕੀਤੇ, ਉਨ੍ਹਾਂ ਨੇ ਸਮਝਿਆ ਸੀ ਕਿ ਇਹ ਹਿੰਦੁਸਤਾਨੀ ਗੁਲਾਮ ਹੀ ਰਹਿਣਗੇ। ਉਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਇਹ ਹਿੰਦੁਸਤਾਨੀ ਆਪਣੀਆਂ ਟਰੈਡੀਸ਼ਨਜ਼ ਬਦਲਦੇ ਨਹੀਂ।

ਤੂਨੇ ਜਿਸ ਖੂਨ ਕੋ ਮਕਤਲ ਮੇਂ ਦਬਾਨਾ ਚਾਹਾ,
ਆਜ ਵੋਹ ਕੂਚਾ ਓ ਬਾਜ਼ਾਰ ਮੇਂ ਆ ਨਿਕਲਾ।

ਸਾਰੇ ਸੰਸਾਰ ਨੂੰ ਹਿੰਦੁਸਤਾਨ ਦੇ ਲੋਕਾਂ ਨੇ ਦਿੱਖਾ ਦਿਤਾ ਕਿ ਜਨਤਾ ਜ਼ੁਲਮ ਦੀ ਕਿਸ ਤਰ੍ਹਾਂ ਸਜ਼ਾ

ਦਿੰਦੀ ਹੈ। ਜੋ ਕੁਝ ਇਸ ਹਾਊਸ ਵਿਚ ਕਿਹਾ ਗਿਆ ਹੈ ਉਸ ਨੂੰ ਮੈਂ ਦੁਹਰਾਉਂਦਾ ਨਹੀਂ। ਸਰਦਾਰ ਬਲਵੰਤ ਸਿੰਘ ਨੇ 20 ਨੁਕਤਿਆਂ ਦੇ ਅਧੀਨ ਜਿਹੜੇ ਫਰਾਡ ਪਿਛਲੀ ਸਰਕਾਰ ਨੇ ਕੀਤੇ ਹਨ, ਉਹ ਦੱਸੇ ਹਨ। ਖਰਚ ਤਾਂ ਬਹੁਤ ਕੀਤਾ ਗਿਆ ਪਰ ਉਸ ਅੰਦਰ ਕੰਮ ਵਾਲੀ ਕੋਈ ਗੱਲ ਹੀ ਨਹੀਂ ਸੀ।

'ਜੋ ਚੀਰਾ ਤੋ ਇਕ ਕਤਰਾ ਏ ਖ਼ੂਨ ਨਿਕਲਾ'।

ਹੋਇਆ ਕੀ ਸੀ ਕਿ ਗਲੀ ਗਲੀ, ਹਰ ਬਾਜ਼ਾਰ ਵਿੱਚ ਇਨ੍ਹਾਂ ਦੇ ਬਾਰੇ ਲਿਖਿਆ ਹੋਇਆ ਸੀ। ਉਸ ਨੌਜਵਾਨ ਲਈ ਮੀਲ ਮੀਲ ਲੰਮੇ ਜਲੂਸ ਕੱਢੇ ਜਾਂਦੇ ਸਨ, ਜਿਸਨੇ ਆਪਣੀ ਅਕਲ ਅਤੇ ਦਾਨਿਸ਼ਮੰਦੀ ਦਾ ਤਾਂ ਜਨਾਜ਼ਾ ਕਢਿਆ ਹੀ ਹੈ ਪਰ ਉਸਨੇ ਹਿੰਦੁਸਤਾਨ ਦੀ ਕੌਮ ਦੀ ਗੈਰਤ, ਅਹਿਮੀਅਤ, ਜਮਹੂਰੀਅਤ, ਸੈਲਫ-ਕਾਨਫੀਡੈਂਸ, ਸਵੈ-ਅਭਿਮਾਨ ਦਾ ਜਨਾਜ਼ਾ ਵੀ ਕਢਿਆ। ਬੜਿਆਂ ਬੜਿਆਂ ਨੇ ਉਸ ਨੌਜਵਾਨ ਦੀਆਂ ਜੁਤੀਆਂ ਤੱਕ ਚੁਕੀਆਂ। ਉਹੀ ਲੋਕ ਅਜ ਜਨਤਾ ਦੀ ਲਾਹਨਤ ਦਾ ਸ਼ਿਕਾਰ ਹੋ ਰਹੇ ਹਨ। ਇਹ ਇਥੇ ਕਹਿੰਦੇ ਹਨ ਕਿ ਖਜ਼ਾਨਾ ਖਾਲੀ ਨਹੀਂ ਹੋਇਆ ਇਨ੍ਹਾਂ ਕੋਲ ਤਾਂ ਕਰਮਚਾਰੀਆਂ ਨੂੰ ਤਨਖਾਹ ਦੇਣ ਲਈ ਪੈਸੇ ਵੀ ਨਹੀਂ ਸਨ। ਅਪਰੈਲ ਦੇ ਮਹੀਨੇ ਦੀਆਂ ਤਨਖਾਹਾਂ ਦੇਣ ਵਾਸਤੇ ਸੇਲਜ਼-ਟੈਕਸ ਪੇਸ਼ਗੀਆਂ ਜਮ੍ਹਾਂ ਕਰਾਉਣ ਲਈ ਕਿਉਂ ਆਰਡਰ ਕੀਤੇ ਸਨ ਕਿਉਂਕਿ ਖਜ਼ਾਨੇ ਵਿਚ ਕੁਝ ਸੀ ਹੀ ਨਹੀਂ। ਕਰੋੜਾਂ ਰੁਪਏ ਜ਼ਾਇਆ ਕੀਤੇ ਗਏ। ਮੈਂ ਇਨ੍ਹਾਂ ਕਹਾਣੀਆਂ ਨੂੰ ਬਾਰ ਬਾਰ ਦੁਹਰਾਉਣਾ ਨਹੀਂ ਚਾਹੁੰਦਾ। ਸਰਦਾਰ ਬਲਵੰਤ ਸਿੰਘ ਇਸ ਬਾਰੇ ਡਿਟੇਲ ਵਿੱਚ ਕਹਿ ਚੁੱਕੇ ਹਨ। ਉਨ੍ਹਾਂ ਨੇ ਦਸਿਆ ਕਿ ਕਿਸ ਤਰ੍ਹਾਂ ਐਕਟਰਾਂ ਅਤੇ ਐਕਟਰੈਸਾਂ ਨੂੰ ਖੁਸ਼ ਕਰਨ ਵਾਸਤੇ ਟੈਕਸ ਦੀ ਛੋਟ ਦਿੱਤੀ ਗਈ। ਇਨ੍ਹਾਂ ਦੇ ਰੰਗੀਨ ਖਾਨਿਆਂ ਵਿੱਚ ਕੀ ਕੀ ਹੋਇਆ। ਜਿਨ੍ਹਾਂ ਗਰੀਬ ਲੋਕਾਂ ਤੇ ਗਲਤ ਅਤੇ ਝੂਠੇ ਚੋਰੀਆਂ ਦੇ ਇਲਜ਼ਾਮ ਲਗੇ ਹਨ, ਉਹ ਅੱਜ ਬਾਹਰ ਆ ਗਏ ਹਨ ਜਿਹੜੇ ਮਾਮੂਲੀ ਆਦਮੀ ਸੀ ਉਨ੍ਹਾਂ ਨੇ ਗਲਤ ਢੰਗਾਂ ਨਾਲ ਕਰੋੜਾਂ ਰੁਪਏ ਬਣਾ ਲਏ। ਉਨ੍ਹਾਂ ਕੋਲ ਇਹ ਪੈਸਾ ਕਿਥੋਂ ਆਇਆ? ਇਹ ਲੋਕ ਕੀ ਸਾਡੇ ਤੋਂ ਭੁਲੇ ਹੋਏ ਹਨ।

ਹਰ ਗੁੰਚੇ ਕੇ ਗੁਲ ਬਨਨੇ ਕਾ ਆਲਮ ਰੋਜ਼ਾਨਾ ਦੇਖਾ ਹੈ,
ਆਗਾਜ਼ੇ ਫਸਾਨਾ ਦੇਖਾ ਹੈ, ਅਨਜਾਮੇ ਫਸਾਨਾ ਦੇਖਾ ਹੈ।
ਅਬ ਹੁਸਨ ਪੇ ਚਾਹੋ ਨਾਜ਼ ਕਰੋ, ਖ਼ੁੱਦਦਾਰ ਬਨੋ ਮਗਰੂਰ ਬਨੋ;
ਤੁਮ ਵਾਕਫੇ ਆਈਨਾ ਭੀ ਨਾ ਥੇ, ਹਮਨੇ ਵੁਹ ਜ਼ਮਾਨਾ ਦੇਖਾ ਹੈ।

ਚੇਅਰਮੈਨ ਸਾਹਿਬ, ਅਸੀਂ ਇਨ੍ਹਾਂ ਨੂੰ ਇਥੇ ਗਲੀਆਂ ਬਜ਼ਾਰਾਂ ਵਿੱਚ ਰੁਲਦਿਆਂ ਫਿਰਦਿਆਂ ਵੇਖਿਆ ਹੈ। ਇਨ੍ਹਾਂ ਨੂੰ ਗਲਤ ਕੰਮ ਕਰਦੇ ਵੀ ਦੇਖਿਆ ਹੈ। ਲੋਕਾਂ ਨੂੰ ਲੁਟਦੇ ਵੀ ਇਨ੍ਹਾਂ ਨੂੰ ਵੇਖਿਆ ਹੈ। ਅਫਸਰਾਂ ਦੇ ਨਾਲ ਰਲ ਕੇ ਕਰੋੜਾਂ ਰੁਪਏ ਦੇ ਗਬਨ ਇਨ੍ਹਾਂ ਕਾਂਗਰਸੀਆਂ ਨੇ ਕੀਤੇ ਹਨ। ਇਨ੍ਹਾਂ ਨੂੰ ਅਸੀਂ ਮੈਖਾਨਿਆਂ ਵਿਚ ਵੇਖਿਆ ਹੈ। ਜਾਮ ਅਤੇ ਸਬੂ ਨੂੰ ਲੁੱਟਦੇ ਵੇਖਿਆ ਹੈ। ਇਹ ਸਾਰਾ ਕੁਝ ਸਾਡੇ ਸਾਹਮਣੇ ਹੋਇਆ ਹੈ। ਅਸੀਂ ਇਹ ਸਾਰਾ ਕੁਝ ਆਪਣੀਆਂ ਅੱਖਾਂ ਨਾਲ ਵੇਖਿਆ ਹੈ। ਅਸੀਂ ਉਸ ਕਾਂਗਰਸ ਨੂੰ ਵੀ ਵੇਖਿਆ ਹੈ ਜਿਹੜੀ ਕਿ ਕੁਇੱਟ ਇੰਡੀਆ ਮੂਵਮੈਂਟ, ਇੰਡੀਵਿਜੂਅਲ ਸਤਿਆਗ੍ਰਿਹ ਵਿਚ ਹਿੱਸਾ ਲੈਂਦੀ ਸੀ। ਫਿਰ ਇਨ੍ਹਾਂ ਨੂੰ ਆਜ਼ਾਦੀ ਤੋਂ ਬਾਅਦ ਟਾਟਿਆਂ ਅਤੇ ਬਿਰਲਿਆਂ ਵਲ ਵੀ ਜਾਂਦੇ ਵੇਖਿਆ ਹੈ। ਇਹ ਚੌਧਰੀ ਸੁੰਦਰ ਸਿੰਘ ਮੇਰੇ ਹਥ ਦੀ ਹੀ ਕਰੀਏਸ਼ਨ ਹੈ। ਇਸ ਨੂੰ ਮੈਂ ਮੈਂਬਰ ਬਣਾਇਆ। ਮੈਂ ਉਹ ਵੀ ਵਕਤ ਦੇਖਿਆ ਹੈ।

**ਸਰਦਾਰ ਉਮਰਾਓ ਸਿੰਘ**: ਜਿਸ ਵੇਲੇ ਉਹ ਅਸੈਂਬਲੀ ਦੇ ਮੈਂਬਰ ਸੀ ਉਦੋਂ ਤਾਂ ਤੁਸੀਂ ਜੰਮੇ ਵੀ ਨਹੀਂ ਹੋਣੇ।

**ਸਰਦਾਰ ਕਿਰਪਾਲ ਸਿੰਘ :** ਤੁਸੀਂ ਇਨ੍ਹਾਂ ਨੂੰ ਪੁੱਛ ਲਵੋ। ਇਨ੍ਹਾਂ ਨੂੰ ਮੈਂ ਹੀ ਬਨਾਉਣ ਵਾਲਾ ਸੀ।

**ਚੌਧਰੀ ਸੁੰਦਰ ਸਿੰਘ :** ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ।

**ਸ੍ਰੀ ਸਭਾਪਤੀ :** ਇਨ੍ਹਾਂ ਨੂੰ ਸਪੀਚ ਕਰ ਲੈਣ ਦਿਓ। ਉਸ ਤੋਂ ਬਾਅਦ ਤੁਸੀਂ ਆਪਣੀ ਪਰਸਨਲ ਐਕਸਪਲੇਨੇਸ਼ਨ ਦੇ ਦੇਣਾ।

**ਚੌਧਰੀ ਸੁੰਦਰ ਸਿੰਘ :** ਚੇਅਰਮੈਨ ਸਾਹਿਬ, ਪੁਆਇੰਟ ਆਫ਼ ਆਰਡਰ ਹੀ ਕਰ ਲੈਣ ਦਿਓ

**ਸ੍ਰੀ ਅ. ਵਿਸ਼ਵਾਨਾਥਨ :** ਚੇਅਰਮੈਨ ਸਾਹਿਬ, ਚੌਧਰੀ ਸਾਹਿਬ ਦੇ ਦੰਦ ਤਾਂ ਡਾਕਟਰ ਨੇ ਕੱਢ ਦਿੱਤੇ ਹਨ। ਬਾਕੀ ਸਿਆਸੀ ਦੰਦ ਜਨਤਾ ਨੇ ਕੱਢ ਦਿੱਤੇ ਹਨ। ਹੁਣ ਇਹਨਾਂ ਨੇ ਕੀ ਬੋਲਣਾ ਹੈ।

**ਚੌਧਰੀ ਸੁੰਦਰ ਸਿੰਘ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ :** ਚੇਅਰਮੈਨ ਸਾਹਿਬ, ਮੈਂ ਵੀ ਕਾਂਗਰਸ ਵਿੱਚ ਸਾਂ। ਪਰ ਕਾਂਗਰਸ ਲੋਕਾਂ ਨੂੰ ਛੱਡ ਗਈ ਤਾਂ ਮੈਂ ਕਾਂਗਰਸ ਨੂੰ ਛੱਡ ਗਿਆ। ਉਹ ਲੋਕਾਂ ਨੂੰ ਛੱਡ ਕੇ ਟਾਟਿਆਂ ਬਿਰਲਿਆਂ ਵਲ ਤੁਰ ਪਈ। ਮੈਂ ਆਪਣੇ ਨਾਲ ਇਨ੍ਹਾਂ ਨੂੰ ਇੱਕ ਚੰਗਾ ਬੰਦਾ ਸਮਝ ਕੇ ਤੋਰਿਆ ਸੀ। ਪਰ ਇਹ ਤਾਂ ਗਲਤ ਪਾਸੇ ਵਲ ਨੂੰ ਚਲੇ ਗਏ। ਚਲੋ ਇਨ੍ਹਾਂ ਦੀ ਮਰਜ਼ੀ।

**ਸਰਦਾਰ ਉਮਰਾਓ ਸਿੰਘ** (ਬੈਠੇ ਬੈਠੇ) : ਗਲਤ ਪਾਸੇ ਤਾਂ ਤੁਸੀਂ ਚਲੇ ਗਏ ਹੋ।

**ਸਰਦਾਰ ਸਰੂਪ ਸਿੰਘ :** ** ** **

**ਸ੍ਰੀ ਸਭਾਪਤੀ :** ਜੋ ਲਫਜ਼ ਸਰਦਾਰ ਸਰੂਪ ਸਿੰਘ ਨੇ ਕਹੇ ਹਨ ਇਹ ਕੱਟ ਦਿਓ।

**ਸਰਦਾਰ ਕਿਰਪਾਲ ਸਿੰਘ :** ਚੇਅਰਮੈਨ ਸਾਹਿਬ, ਮੈਂ ਇਸ ਗਲ ਤੇ ਬਹੁਤ ਵਕਤ ਨਹੀਂ ਲੈਣਾ ਚਾਹੁੰਦਾ ਸੀ। ਇਹ ਮੇਰੇ ਅਜ਼ੀਜ਼ ਦੋਸਤ ਹਨ। ਸ੍ਰੀ ਚਮਨ ਲਾਲ ਜੀ ਵੀ ਸਾਹਮਣੇ ਬੈਠੇ ਹਨ। ਇਨ੍ਹਾਂ ਨੂੰ ਵੀ ਮੈਂ ਕਾਂਗਰਸ ਵਿਚ ਲਿਆਇਆ ਸੀ। ਇਹ ਵੀ ਮੇਰੀ ਹੀ ਕਰੀਏਸ਼ਨ ਹਨ। ਇਹ ਹੁਣ ਐਮ. ਐਲ. ਏ. ਬਣੇ ਹਨ, ਮੈਨੂੰ ਬਹੁਤ ਖੁਸ਼ੀ ਹੈ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਹੁਣ ਆਪੋਜ਼ੀਸ਼ਨ ਵਿਚ ਹਨ। ਇਹ ਇਸ ਮੌਕੇ ਦਾ ਫਾਇਦਾ ਉਠਾਉਣ। ਕੋਈ ਕਨਸਟਰਕਟਿਵ ਸੁਜੈਸ਼ਨ ਦੇਣ ਤਾਂ ਕਿ ਸਰਕਾਰ ਆਪਣੇ ਕੰਮ ਵਿਚ ਕੋਈ ਠੀਕ ਤਬਦੀਲੀ ਕਰ ਸਕੇ। ਇਹ ਸਿਰਫ ਨੁਕਤਾਚੀਨੀ ਨਾ ਕਰਨ ਸਗੋਂ ਕਿਸੇ ਚੰਗੇ ਕੰਮ ਵਿਚ ਸਰਕਾਰ ਦੀ ਸਹਾਇਤਾ ਕਰ ਸਕਦੇ ਹਨ ਤਾਂ ਕਰਨ। ਇਥੇ ਬਜਟ ਬਾਰੇ ਕਾਫੀ ਕੁਝ ਕਿਹਾ ਜਾ ਚੁੱਕਿਆ ਹੈ ਕਿ ਬਜਟ ਕਿਸ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਪੈਸਾ ਕਿਸ ਤਰ੍ਹਾਂ ਖਰਚ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਇਥੇ ਕੀ ਹੁੰਦਾ ਰਿਹਾ। ਇੱਕ ਪ੍ਰਾਈਮ ਮਨਿਸਟਰ ਦੇ ਆਉਣ ਤੇ ਪੰਜ ਪੰਜ ਸੂਬਿਆਂ ਦੀ ਪੁਲਿਸ ਕਾਂਗਰਸੀ ਸੇਵਾ ਦਲ ਦੇ ਕਪੜਿਆਂ ਵਿਚ ਜੇਬਾਂ ਵਿੱਚ ਪਿਸਤੌਲਾਂ ਪਾਈ ਫਿਰਦੀ ਸੀ। 20, 20 ਮੀਲ ਦੂਰ ਤਕ ਕਾਰਡੋਨ ਬਣਾ ਲਏ ਜਾਂਦੇ ਸਨ। ਅੱਜ ਵੀ ਇਥੇ ਪ੍ਰਾਈਮ ਮਨਿਸਟਰ ਆਉਂਦੇ ਹਨ।

---

**Expunged as ordered by the Chair.

**ਸ਼੍ਰੀ ਚਮਨ ਲਾਲ** : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ਚੇਅਰਮੈਨ ਸਾਹਿਬ, ਮੈਂ ਕੁਝ ਤਜਵੀਜ਼ਾਂ ਦੇਣਾ ਚਾਹੁੰਦਾ ਹਾਂ। ਗਵਰਨਰ ਐਡਰੈਸ ਦੇ ਅੰਦਰ ਜਿਹੜੀਆਂ ਸਿੰਜਾਈ ਦੀਆਂ ਸਹੂਲਤਾਂ ਕਿਸਾਨਾਂ ਨੂੰ ਦਿੱਤੀਆਂ ਹਨ, ਟਿਊਬਵੈਲਾਂ ਦੇ ਰੇਟ ਜਿਹੜੇ ਘਟਾਏ ਹਨ ਅਤੇ ਲਿੰਕ ਸੜਕਾਂ ਬਣਾਉਣ ਬਾਰੇ ਕਿਹਾ ਹੈ, ਇਹ ਸਾਰੀਆਂ ਗਲਾਂ ਠੀਕ ਹਨ। ਛੰਗਾਨੀ ਕਮਿਸ਼ਨ ਦਾ ਵੀ ਇਥੇ ਜ਼ਿਕਰ ਆਇਆ ਹੈ।

'ਕਾਤਲ ਵਹੀ, ਮੁਖਬਰ ਵਹੀ, ਮੁਨਸਫ ਭੀ ਵਹੀ ਹੈ,
ਸਾਰੀ ਮਹਿਫਲ ਮੇਂ ਦੇਖਾ ਵਹੀ ਸਰ ਪੀਟ ਰਹੇ ਹੈਂ।

ਇਹ ਇੱਕ ਵਨ-ਸਾਈਡਡ ਕਮਿਸ਼ਨ ਸੀ। ਜਿਹੜੀ ਇਨ੍ਹਾਂ ਨੇ ਆਪਣੀ ਕਮੇਟੀ ਬਣਾਈ ਸੀ ਹਰਚੰਦ ਸਿੰਘ ਕਮੇਟੀ, ਉਸਦੀ ਰਿਪੋਰਟ ਕਿਥੇ ਗਈ? ਉਸ ਕਮੇਟੀ ਵਿਚ ਕਈ ਐਮ. ਐਲ. ਏ. ਘਰ ਬੈਠੇ ਹੀ ਲਿਖ ਦੇਂਦੇ ਸੀ ਕਿ ਮੈਂ ਰਾਤ ਬੰਬਈ ਗਿਆ ਅਤੇ ਭੱਲਕੇ ਵਾਪਿਸ ਆ ਗਿਆ। ਉਨ੍ਹਾਂ ਦੀ ਇਨਕੁਆਇਰੀ ਕੀਤੀ ਜਾਵੇ। ਕੋਈ ਆਪਣਾ ਹੋਵੇ, ਬਿਗਾਨਾ ਹੋਵੇ, ਜਿਨ੍ਹਾਂ ਨੇ ਇਸ ਤਰ੍ਹਾਂ ਦੇ ਗਲਤ ਕੰਮ ਕੀਤੇ ਹਨ, ਉਨ੍ਹਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਹਰਚੰਦ ਸਿੰਘ ਕਮੇਟੀ ਵਿਚ ਤੁਹਾਡਾ ਸਾਰਾ ਚਿੱਠਾ ਹੈ। ਇਸਦੀ ਸਾਰੀ ਪੜਤਾਲ ਕੀਤੀ ਜਾਵੇ।

ਮੈਂ ਚੇਅਰਮੈਨ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਨਹਿਰੀ ਪਾਣੀ ਦੀ ਤਕਸੀਮ ਦੇ ਵਿੱਚ ਛੋਟੇ ਕਿਸਾਨ ਨੂੰ ਬੜੀ ਮੁਸੀਬਤ ਦਾ ਸਾਹਮਣਾ ਕਰਨਾ ਪੈਂਦਾ ਹੈ। ਜੇ ਮੇਰੀ ਤਜ਼ਵੀਜ਼ ਤੇ ਗੌਰ ਕੀਤਾ ਜਾਵੇ ਅਤੇ ਮੰਨ ਲਈ ਜਾਵੇ ਤਾਂ ਲੋਕਾਂ ਦੀ ਪ੍ਰਾਬਲਮ ਦੂਰ ਹੋ ਸਕਦੀ ਹੈ। ਨਹਿਰੀ ਪਾਣੀ ਦਾ ਵੀ ਫਲੈਟ ਰੇਟ ਹੋਵੇ। ਮੋਘੇ ਅਤੇ ਨਾਲ ਦੇ ਸਾਈਜ਼ ਅਤੇ ਟਾਈਮਿੰਗ ਨੂੰ ਵੇਖ ਕੇ ਪੈਸੇ ਲਏ ਜਾਣ। ਹੁਣ ਕੀ ਹੁੰਦਾ ਹੈ ਕਿ ਪਟਵਾਰੀ ਦੀ ਤਾਬੇਦਾਰੀ ਕਰਕੇ ਰਕਬੇ ਦੀਆਂ ਗਿਰਦਾਵਰੀਆਂ ਲਈਆਂ ਜਾਂਦੀਆਂ ਹਨ। ਵੱਡੇ ਆਦਮੀ ਦਾ ਜ਼ਿਆਦਾ ਰਕਬਾ ਹੁੰਦਾ ਹੈ ਪਰ ਉਸਦੇ ਘੱਟ ਰਕਬੇ ਵਿਚ ਪਾਣੀ ਇਸਤੇਮਾਲ ਕੀਤਾ ਹੋਇਆ ਦਿਖਾਇਆ ਜਾਂਦਾ ਹੈ। ਇਸ ਤਰ੍ਹਾਂ ਛੋਟੇ ਜ਼ਿਮੀਦਾਰ ਦੇ ਘੱਟ ਰਕਬੇ ਵਿੱਚ ਪਾਣੀ ਜਾਂਦਾ ਹੈ ਪਰ ਵੱਧ ਰਕਬੇ ਵਿਚ ਇਹ ਪਾਣੀ ਗਿਆ ਦਿਖਾਇਆ ਜਾਂਦਾ ਹੈ. ਮੈਂ ਤਾਂ ਕਹਾਂਗਾ ਕਿ ਫਲੈਟ ਰੇਟ ਮੁਕਰਰ ਕੀਤਾ ਜਾਵੇ। ਮਾਲ ਦੇ ਮਹਿਕਮੇ ਵਿਚ ਕਿਤਨਾ ਸਟਾਫ ਹੋਰ ਜਾ ਸਕਦਾ ਹੈ। ਅੱਜ ਕੀ ਹੈ ਉਥੇ ਗਰਾਮ ਸੇਵਕ ਵੀ ਹੈ, ਪੰਚਾਇਤ ਦਾ ਸੈਕਟਰੀ ਵੀ ਹੈ ਅਤੇ ਪਟਵਾਰੀ ਵੀ ਹੈ। ਇਹ ਸਾਰਾ ਕੰਮ ਇਕ ਕਰਮਚਾਰੀ ਹੀ ਕਰ ਸਕਦਾ ਹੈ। ਜੇ ਇਕ ਪਟਵਾਰੀ ਨੂੰ ਥੋੜਾ ਹਲਕਾ ਦਿੱਤਾ ਜਾਵੇ ਤਾਂ ਉਹ ਸਾਰੇ ਕੰਮ ਕਰ ਸਕਦਾ ਹੈ। ਹੁਣ ਕੀ ਹੁੰਦਾ ਹੈ ਕਿ ਜੇ ਕੋਈ ਅਫਸਰ ਚੈਕਿੰਗ ਤੇ ਜਾਂਦਾ ਹੈ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਪਟਵਾਰੀ ਦੂਜੇ ਪਿੰਡ ਗਿਆ ਹੈ। ਇਸ ਤਰੀਕੇ ਨਾਲ ਇਹ ਗਲਤ ਕੰਮ ਵੀ ਨਹੀਂ ਹੋ ਸਕਣਗੇ। ਜੇਕਰ ਨਹਿਰੀ ਪਾਣੀ ਦਾ ਫਲੈਟ ਰੇਟ ਮੁਕਰੱਰ ਕਰ ਦਿੱਤਾ ਜਾਵੇ ਤਾਂ ਗਰੀਬ ਕਿਸਾਨ ਨੂੰ ਟਾਈਮਿੰਗ ਨਾਲ ਕਾਫੀ ਫਾਇਦਾ ਹੋਵੇਗਾ ਕਿ ਕਿਤਨਾ ਕਿਤਨਾ ਪਾਣੀ ਹੈ, ਸਾਈਜ਼ ਕੀ ਹੈ, ਮੋਘੇ ਦਾ ਸਾਈਜ਼ ਕੀ ਹੈ, ਇਸ ਤਰ੍ਹਾਂ ਟਾਈਮ ਦੇ ਨਾਲ ਸੈਟ ਕਰਕੇ ਇਹ ਕਰ ਦਿੱਤਾ ਜਾਵੇ ਤਾਂ ਪੰਜਾਬ ਦੀ ਵੱਡੀ ਪ੍ਰਾਬਲਮ ਜਿਸ ਤੇ ਝਗੜੇ ਹੁੰਦੇ ਹਨ, ਮੁਸੀਬਤਾਂ ਆਉਂਦੀਆਂ ਹਨ, ਉਹ ਹਲ ਹੋ ਸਕਦੀਆਂ ਹਨ। ਮੈਂ ਅਰਜ਼ ਕਰਾਂਗਾ ਕਿ ਮੇਰੀ ਇਸ ਤਜਵੀਜ਼ ਤੇ ਗੌਰ ਕੀਤਾ ਜਾਵੇ।

---

**Expunged as ordered by the Chair.

[ਸਰਦਾਰ ਕਿਰਪਾਲ ਸਿੰਘ ]

ਫਿਰ ਚੇਅਰਮੈਨ ਸਾਹਿਬ, ਪੁਰਾਣੀ ਮਨਿਸਟਰੀ ਵੇਲੇ ਮਾਲ ਮੰਤਰੀ, ਸਰਦਾਰ ਆਤਮਾ ਸਿਘ ਹੋਰਾਂ ਨੇ ਕਿਹਾ ਸੀ ਕਿ ਕਿਸਾਨਾਂ ਨੂੰ ਪਾਸ ਬੁੱਕਾਂ ਦਿੱਤੀਆਂ ਜਾਣਗੀਆਂ ਲੇਕਿਨ ਉਹ ਪਾਸ ਬੁੱਕਾਂ ਦੇਣ ਦੀ ਰਫਤਾਰ ਬਹੁਤ ਘੱਟ ਹੈ।

**ਸਰਦਾਰ ਉਮਰਾਓ ਸਿੰਘ:** ਉਹ ਤਾਂ ਮੈਂ ਆਰਡਰ ਕੀਤੇ ਹਨ।

**ਸਰਦਾਰ ਕਿਰਪਾਲ ਸਿੰਘ:** ਖੈਰ ਮੇਰੇ ਇਸ ਸਵਾਲ ਦੇ ਜਵਾਬ ਵਿਚ ਇਹ ਕਿਹਾ ਗਿਆ ਸੀ ਕਿ ਉਸ ਮਨਿਸਟਰੀ ਵੇਲੇ ਇਹ ਆਰਡਰ ਹੋਏ ਸਨ। ਬਾਕੀ, ਜੇਕਰ ਸਰਦਾਰ ਉਮਰਾਓ ਸਿੰਘ ਜੀ ਨੇ ਕੀਤੇ ਹਨ ਤਾਂ ਚੰਗੀ ਗੱਲ ਹੈ, ਉਸ ਦਾ ਕ੍ਰੈਡਿਟ ਇਨ੍ਹਾਂ ਨੂੰ ਜਾਵੇਗਾ। ਮੈਂ ਇਹ ਕਹਾਂਗ ਕਿ ਜੋ ਕੰਮ ਬਾਕੀ ਪਿਆ ਹੈ ਉਹ ਪੂਰਾ ਕੀਤਾ ਜਾਵੇ। ਖਰੀਦੋ-ਫਰੋਖਤ ਦੇ ਇੰਦਰਾ ਨਾਲ ਹੀ ਕਰ ਦਿੱਤੇ ਜਾਣ ਔਰ ਉਸਦੇ ਮੁਤਾਬਿਕ ਕੋਈ ਝਗੜੇ ਵਾਲੀ ਗੱਲ ਹੀ ਨਾ ਰਹੇ।

ਦੂਸਰੀ ਗੱਲ ਮੈਂ ਪੁਲਿਸ ਡਿਪਾਰਟਮੈਂਟ ਦੇ ਬਾਰੇ ਕਹਾਂਗਾ ਕਿ ਉਨ੍ਹਾਂ ਦੀ ਮਲਟੀਪਲ ਡਿਊਟੀ ਔਰ ਵੀ. ਆਈ. ਪੀ. ਡਿਊਟੀ ਬਹੁਤ ਜ਼ਿਆਦਾ ਹੋ ਗਈ ਹੈ ਔਰ ਚੋਰੀ ਅਤੇ ਐਂਟੀ-ਸੋਸ਼ਲ ਕਰਾਈਮਜ਼ ਜਿਹੜੇ ਹੁੰਦੇ ਹਨ, ਉਨ੍ਹਾਂ ਵਲ ਧਿਆਨ ਨਹੀਂ ਦਿੱਤਾ ਜਾ ਰਿਹਾ। ਜੇਕਰ ਤਫਤੀਸ਼ੀ ਸਟਾਫ ਅਲਿਹਦਾ ਕਰ ਦਿੱਤਾ ਜਾਵੇ ਔਰ ਆਮ ਸਟਾਫ ਜੋ ਹੈ, ਉਹ ਅਲਿਹਦਾ ਹੋ ਜਾਵੇ, ਗਸ਼ਤ ਵਾਲਾ ਸਟਾਫ ਵੱਖਰਾ ਹੋਵੇ ਤਾਂ ਚੋਰੀ ਵਾਲੇ ਕੇਸਾਂ ਵਿਚ ਪੁੱਛਿਆ ਜਾ ਸਕਦਾ ਹੈ ਕਿ ਪੁਲਿਸ ਦੇ ਆਦਮੀਂ ਕਿੱਥੇ ਸਨ ਜਦੋਂ ਵਾਰਦਾਤ ਹੋਈ ਹੈ। ਬਾਕੀ ਪੁਲਿਸ ਡਿਪਾਰਟਮੈਂਟ ਦੇ ਮੁਤੱਲਕ ਮੈਂ ਇਕ ਦੋ ਹੋਰ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ। ਇਸ ਡਿਪਾਰਟਮੈਂਟ ਵਿਚ ਜਿਸ ਤਰ੍ਹਾਂ ਕੁਰੱਪਸ਼ਨ ਵੱਧ ਗਈ ਹੈ, ਉਸ ਨੂੰ ਰੋਕਣ ਵਾਸਤੇ ਕੋਈ ਸਾਇੰਟੀਫਿਕ ਤਰੀਕਾ, ਕੋਈ ਟੈਕਨੀਕਲ ਜ਼ਰੀਆ ਕੋਈ ਐਸੀ ਕਮੇਟੀ ਬਣਾਈ ਜਾਵੇ ਜਿਸ ਨਾਲ ਕਿ ਕੁਰੱਪਸ਼ਨ ਨੂੰ ਚੈਕ ਕੀਤਾ ਜਾ ਸਕੇ। ਵਿਜੀਲੈਂਸ ਡਿਪਾਰਟਮੈਂਟ ਦੇ ਬਾਰੇ ਮੈਨੂੰ ਪਤਾ ਹੈ ਕਿ ਸੈਂਕੜੇ ਕੇਸ ਉਥੇ ਪਏ ਹਨ। ਮਿਸਾਲ ਦੇ ਤੌਰ ਤੇ ਅੰਮ੍ਰਿਤਸਰ ਵਿਚ ਚਾਰ ਕੇਸ ਕੁਰੱਪਸ਼ਨ ਦੇ ਤਿਆਰ ਹੋਏ ਹਨ ਔਰ ਪੰਜਵਾਂ ਕੇਸ ਅਜੇ ਤਿਆਰ ਨਹੀਂ ਹੋਇਆ ਤਾਂ ਆਰਡਰ ਚਲੇ ਗਏ ਕਿ ਪੰਜਵਾਂ ਕੇਸ ਵੀ ਤਿਆਰ ਕਰਕੇ ਇਕੱਠੇ ਹੀ ਭੇਜੋ। ਫਿਰ ਲਾਅ ਡਿਪਾਰਟਮੈਂਟ ਦੀਆਂ ਕਿਤਨੀਆਂ ਵਾਸਟ ਪਾਵਰਜ਼ ਹਨ। ਐਡਮਨਿਸਟਰੇਸ਼ਨ ਦੇ ਲੀਗਲ ਪੁਆਇੰਟਸ ਉਤੇ ਕਈ ਕਈ ਕਿਸਮ ਦੀਆਂ ਰਿਪੋਰਟਾਂ ਹੋਣਗੀਆਂ। ਇਸ ਲਈ ਇਸ ਮਹਿਕਮੇਂ ਦਾ ਸੁਧਾਰ ਹੋਣਾ ਚਾਹੀਦਾ ਹੈ। ਕੋਈ ਹਾਰਡ ਫਾਸਟ ਰੂਲਜ਼ ਹੋਣ ਜਿਨ੍ਹਾਂ ਦੇ ਮੁਤਾਬਿਕ ਕੰਮ ਚਲੇ। ਹੁਣ ਕੀ ਹੁੰਦਾ ਹੈ ਕਿ ਇਕ ਕੇਸ ਤੇ ਹੀ ਵੱਖਰੀ ਵੱਖਰੀ ਰਾਏ ਦਿੱਤੀ ਜਾਂਦੀ ਹੈ। ਜੇਕਰ ਇਹ ਸੋਚਿਆ ਜਾਂਦਾ ਹੈ ਕਿ ਇਨਵਾਲਵਡ ਆਦਮੀ ਤੇ ਕੋਈ ਐਕਸ਼ਨ ਨਾ ਹੋਵੇ ਤਾਂ ਕੇਸ ਸੀ. ਆਈ. ਡੀ. ਨੂੰ ਰੈਫਰ ਕੀਤਾ ਜਾਂਦਾ ਹੈ। ਇਸ ਤਰ੍ਹਾਂ ਕੁਰੱਪਸ਼ਨ ਵੀ ਹੁੰਦੀ ਹੈ ਔਰ ਕੋਈ ਕਾਰਵਾਈ ਵੀ ਨਹੀਂ ਹੁੰਦੀ। ਇਸ ਲਈ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ।

ਦੂਸਰੇ ਸਾਡੇ ਐਡਵੋਕੇਟ ਜਨਰਲ ਦਾ ਦਫਤਰ ਹੈ। ਖੁਸ਼ੀ ਦੀ ਗੱਲ ਹੈ ਕਿ ਡਿਗਨੀਫਾਈਡ, ਪੁਰਾਣੇ ਔਰ ਸਿਆਣੇ ਆਦਮੀ ਹਨ ਜਿਨ੍ਹਾਂ ਨੇ ਹਾਈਕੋਰਟ ਵਿਚ ਕਾਫੀ ਸੇਵਾ ਕੀਤੀ ਹੈ। ਲੇਕਿਨ ਸਾਬਕਾ ਐਡਵੋਕੇਟ ਜਨਰਲ ਦੀ ਗੱਲ ਇਹ ਸੀ ਕਿ ਕਿਸੇ ਦਾ ਕੋਈ ਕਲੇਮ ਸੀ ਉਸਨੂੰ ਚੰਗੀ ਤਰ੍ਹਾਂ ਨਾਲ ਪਲੀਡ ਨਹੀਂ ਕੀਤਾ ਜਿਸ ਨਾਲ ਸਰਕਾਰ ਨੂੰ ਉਹ ਕਲੇਮ ਦੇਣਾ ਪਿਆ। ਇਹ ਵੀ ਗੱਲਾਂ ਸੁਣੀਆਂ ਹਨ ਕਿ ਜੂਨੀਅਰ ਵਕੀਲ ਦੂਸਰੇ ਪਾਸੇ ਵਾਲਿਆਂ ਨਾਲ ਆਪਣੀ ਹਿੱਸਾ ਪੱਤੀ ਰੱਖ ਲੈਂਦੇ ਹਨ ਔਰ ਕੇਸ ਠੀਕ ਤਰੀਕੇ ਨਾਲ ਪਲੀਡ ਨਹੀਂ ਕਰਦੇ ਜਿਸ ਨਾਲ ਸਰਕਾਰ ਹਾਰ ਜਾਂਦੀ ਹੈ, ਖਜ਼ਾਨੇ ਦਾ ਨੁਕਸਾਨ ਹੁੰਦਾ ਹੈ। ਮੈਨੂੰ ਉਮੀਦ ਹੈ ਕਿ ਹੁਣ ਇਹ ਗੱਲਾਂ ਨਹੀਂ ਹੋ ਸਕਣਗੀਆਂ।

ਇਸ ਤੋਂ ਅੱਗੇ ਮੈਂ ਇਹ ਕਹਿੰਦਾ ਹਾਂ ਕਿ 50 ਹਜ਼ਾਰ ਟੀਚਰਜ਼ ਹਨ ਪ੍ਰਾਇਮਰੀ ਸਕੂਲਾਂ ਦੇ ਪਰ ਉਨ੍ਹਾਂ ਵਾਸਤੇ ਅਗੇ ਵਧਣ ਲਈ ਕੋਈ ਚਾਂਸ ਨਹੀਂ ਹੁੰਦਾ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਅੱਗੇ ਵਧਣ ਲਈ ਚਾਂਸ ਹੋਣਾ ਚਾਹੀਦਾ ਹੈ, ਉਨ੍ਹਾਂ ਦੀ ਪ੍ਰੋਮੋਸ਼ਨ ਹੋਣੀ ਚਾਹੀਦੀ ਹੈ ਔਰ ਪ੍ਰਾਇਮਰੀ ਸਕੂਲਾਂ ਦੀ ਹਾਲਤ ਸੁਧਾਰਨੀ ਚਾਹੀਦੀ ਹੈ। ਇਸ ਸਬੰਧ ਵਿਚ ਜ਼ਰੂਰੀ ਕਦਮ ਉਠਾਉਣੇ ਚਾਹੀਦੇ ਹਨ।

ਫਿਰ ਜ਼ਰਾਇਤੀ ਇੰਪਲੀਮੈਂਟਸ ਦੀ ਗੱਲ ਕਰਦਾ ਹਾਂ। ਜਿਹੜੇ ਕਰਜ਼ੇ ਦਿੱਤੇ ਜਾਂਦੇ ਹਨ ਇੰਪਲੀਮੈਂਟਸ ਵਗੈਰਾ ਖਰੀਦਣ ਲਈ ਨਾਲ ਹੀ ਇਹ ਕਿਹਾ ਜਾਂਦਾ ਹੈ ਕਿ ਫਲਾਣੀ ਚੀਜ਼ ਫਲਾਣੇ ਪਾਸੋਂ ਹੀ ਖਰੀਦਣੀ ਹੈ। ਇਸ ਤਰ੍ਹਾਂ ਨਾਲ ਇੰਪਲੀਮੈਂਟਸ ਮਾਰਕਿਟ ਨਾਲੋਂ ਮਹਿੰਗੇ ਮਿਲਦੇ ਹਨ ਔਰ ਇਸ ਤਰ੍ਹਾਂ ਦੀ ਪਾਬੰਦੀ ਨਹੀਂ ਹੋਣੀ ਚਾਹੀਦੀ। ਫਿਰ ਰਿਕਸ਼ੇ ਵਾਲਿਆਂ ਨੂੰ ਜਿਹੜੇ ਕਰਜ਼ੇ ਮਿਲਦੇ ਹਨ, ਉਨ੍ਹਾਂ ਨੂੰ ਵੀ ਇਸ ਤਰ੍ਹਾਂ ਹੀ ਕਿਹਾ ਜਾਂਦਾ ਹੈ ਕਿ ਤੁਸੀਂ ਫਲਾਣੀ ਦੁਕਾਨ ਤੋਂ ਹੀ ਖਰੀਦ ਸਕਦੇ ਹੋ। ਇਸ ਤਰ੍ਹਾਂ ਬਜ਼ਾਰ ਨਾਲੋਂ ਉਹ ਚੀਜ਼ ਦੋ ਗੁਣਾ ਰੇਟ ਜ਼ਿਆਦਾ ਤੇ ਮਿਲਦੀ ਹੈ ਔਰ ਕਰਜ਼ੇ ਦੀ ਅੱਧੀ ਰਕਮ ਤਾਂ ਇਸ ਤਰ੍ਹਾਂ ਹੀ ਚਲੀ ਜਾਂਦੀ ਹੈ, ਅੱਧੀ ਰਹਿ ਜਾਂਦੀ ਹੈ। ਇਸ ਲਈ ਇਸ ਚੀਜ਼ ਦਾ ਖਿਆਲ ਰਖਣਾ ਚਾਹੀਦਾ ਹੈ। ਜਿਤਨੇ ਵੀ ਕਰਜ਼ੇ ਦਿਤੇ ਜਾਣ ਉਹ ਕਰਜ਼ੇ ਲੈਣ ਵਾਲਿਆਂ ਨੂੰ ਇਸ ਗੱਲ ਦੀ ਇਜਾਜ਼ਤ ਹੋਵੇ ਕਿ ਆਪ ਆਪਣੀ ਮਰਜ਼ੀ ਨਾਲ ਚੀਜ਼ਾਂ ਖਰੀਦ ਸਕੇ। ਉਸ ਨੂੰ ਸਹੀ ਤੌਰ ਤੇ ਇਸਤੇਮਾਲ ਕਰ ਸਕੇ। ਇਹ ਸਾਡੀਆਂ ਤਕਲੀਫਾਂ ਐਸੀਆਂ ਨਹੀਂ ਹਨ ਜਿਨ੍ਹਾਂ ਦਾ ਕਿ ਹੱਲ ਨਹੀਂ ਹੈ।

"ਹਰ ਚਾਰਾਗਰ ਕੋ ਚਾਰਾਗਰੀ ਸੇ ਗਰ ਨਾ ਥਾ,
ਵਰਨਾ ਹਮੇਂ ਜੋ ਦੁੱਖ ਥੇ, ਕੋਈ ਲਾਦਵਾ ਨਾ ਥਾ।"

ਚੇਅਰਮੈਨ ਸਾਹਿਬ, ਅੱਜ ਵੇਖਦੇ ਹਾਂ ਕਿ ਡਰੇਨੇਜ ਦੇ ਮਹਿਕਮੇਂ ਦੀ ਗੱਲ ਬੜੀ ਚੱਲੀ ਹੋਈ ਹੈ। ਮੈਂ ਇਸ ਦੇ ਬਾਰੇ ਇਹ ਹੀ ਬੇਨਤੀ ਕਰਾਂਗਾ ਕਿ ਹਾਊਸ ਦੀ ਕਮੇਟੀ ਵੇਖੇ ਜਾਂ ਕੋਈ ਹੋਰ ਨਿਰਪੱਖ ਕਮੇਟੀ ਹੋਵੇ ਜਿਹੜੀ ਕਿ ਇਹ ਵੇਖੇ ਕਿ ਕਿਤਨੇ ਐਸਟੀਮੇਟਸ ਬਣੇ, ਅਰਥ ਵਾਸਤੇ ਕੀ ਕੀ ਹੋਇਆ। ਇਸ ਡਿਪਾਰਟਮੈਂਟ ਦੀ ਨਾ ਹੋਵੇ। ਇਕ ਡੁਪਲੀਕੇਟ ਕਿਸਮ ਦੀ ਹੋਵੇ ਜਿਹੜੀ ਕਿ ਚੈਕ ਕਰੇ। ਮੈਂ ਉਮੀਦ ਕਰਦਾ ਹਾਂ ਕਿ ਸਰਕਾਰ ਇਸ ਗੱਲ ਵਲ ਵੀ ਧਿਆਨ ਦੇਵੇਗੀ। ਕਿਉਂਕਿ ਬਾਅਦ ਵਿਚ ਇਨਕੁਆਇਰੀਆਂ ਦੀ ਸ਼ਕਲ ਵਿਚ ਵਕਤ ਜ਼ਾਇਆ ਨਹੀਂ ਹੋਵੇਗਾ। ਅਸੀਂ ਵੇਖਦੇ ਹਾਂ ਕਿ ਸਾਬਕਾ ਵਜ਼ੀਰ ਖਜ਼ਾਨਾ ਸਾਹਿਬ ਨੇ ਤਕਰੀਰ ਕੀਤੀ ਸੀ ਕਿ ਉਨ੍ਹਾਂ ਨੇ ਕਰਜ਼ਿਆਂ ਬਾਰੇ ਕਿਹਾ ਸੀ ਕਿ ਇਕ ਤਰਕੀ ਵਲ ਕਦਮ ਹੈ। ਇਹ ਬੜੇ ਖੂਬਸੂਰਤ ਆਦਮੀ ਹਨ, ਬੜੀ ਖੂਬਸੂਰਤੀ ਦੀ ਗੱਲ ਕੀਤੀ ਪਰ ਸਰਦਾਰ ਬਲਵੰਤ ਸਿੰਘ ਜੀ ਨੇ ਉਸ ਨੂੰ ਸਪਸ਼ਟ ਕਰ ਦਿੱਤਾ।

ਇਸ ਲਈ ਜੋ ਤੁਹਾਡਾ ਕਰੈਕਟਰ ਹੈ, ਜੋ ਕਿਰਦਾਰ ਹੈ, ਉਹ ਉਭਰ ਕੇ ਸਾਹਿਮਣੇ ਆਇਆ ਹੈ। ਜਨਤਾ ਪਾਰਟੀ ਦੇ ਚੇਅਰਮੈਨ ਸ੍ਰੀ ਚੰਦਰ ਸ਼ੇਖਰ ਜੀ ਨੇ ਜਿਹੜੇ ਬਿੱਗ ਹਾਊਸਿਜ਼ ਹਨ, ਉਨ੍ਹਾਂ ਦੇ ਬਾਰੇ ਗੱਲ ਕੀਤੀ ਹੈ, ਬਿਆਨ ਦਿੱਤਾ ਹੈ। ਇਸ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਇਸ ਪਾਰਟੀ ਦਾ ਚੇਅਰਮੈਨ ਉਹ ਨਹੀਂ ਹੈ ਜਿਹੜਾ ਕਿ ਪ੍ਰਾਈਮ ਮਨਿਸਟਰ ਦੇ ਇਸ਼ਾਰਿਆਂ ਤੇ ਚੱਲੇ। ਇਨ੍ਹਾਂ ਦੀ ਪਾਰਟੀ ਦਾ ਚੇਅਰਮੈਨ ਕਹਿੰਦਾ ਸੀ ਕਿ 'ਇੰਦਰਾ ਹੀ ਇੰਡੀਆ ਹੈ' ਉਹ ਇਹ ਸਮਝਦੀ ਹੈ ਕਿ ਇੰਦਰਾ ਇਕੱਲੀ ਹੀ ਮਰਦ ਹੈ ਔਰ ਬਾਕੀਆਂ *** ਕਹਿੰਦਾ ਹੈ। ਇਸ ਤਰ੍ਹਾਂ ਇੰਡੀਆ ਦੀ ਤਾਂ ਗੱਲ ਹੀ ਖਤਮ ਹੋ ਜਾਂਦੀ ਹੈ। ਬਾਕੀ ਕੋਈ ਕਹਿੰਦਾ ਹੈ ਕਿ ਸੰਜੇ ਪੰਜਾਬ ਦਾ ਜਵਾਈ ਹੈ। ਚੇਅਰਮੈਨ ਸਾਹਿਬ, ਉਹ ਕਿਸੇ ਕਾਂਗਰਸੀ ਦਾ ਜਵਾਈ ਤਾਂ ਹੋ ਸਕਦਾ ਹੈ ਪਰ

**Expunged as ordered by the Chair.

[ਸਰਦਾਰ ਕਿਰਪਾਲ ਸਿੰਘ]

ਪੰਜਾਬ ਦਾ ਕਿਵੇਂ ਹੋ ਸਕਦਾ ਹੈ ? (ਥੰਪਿੰਗ) ਪੰਜਾਬ ਦੇ ਲੋਕ ਐਸੇ ਨਾ ਮਾਕੂਲ ਮੁੰਡੇ ਨੂੰ ਆਪਣਾ ਜਵਾਈ ਕਿਸ ਤਰ੍ਹਾਂ ਬਣਾ ਸਕਦੇ ਹਨ ? ਇਸ ਤੋਂ ਵਡੀ ਚਾਪਲੂਸੀ ਹੋਰ ਕੀ ਹੋ ਸਕਦੀ ਹੈ ? ਕਾਂਗਰਸੀਆਂ ਨੂੰ ਜੋ ਮਰਜ਼ੀ ਹੈ ਕਹਿ ਦਿਓ ਇਹ ਵਾਕਿਆ ਹੀ ** ** ** ਸਨ। (ਥੰਪਿੰਗ) ਲੇਕਿਨ ਬਾਕੀ ਹਿੰਦੁਸਤਾਨ ਬਾਰੇ ਇਹ ਗੱਲਾਂ ਨਹੀਂ ਕਹੀਆਂ ਜਾ ਸਕਦੀਆਂ, ਇਹ ਮਰਦਾਂ ਦੀ ਧਰਤੀ ਹੈ ।

**ਸਰਦਾਰ ਬੇਅੰਤ ਸਿੰਘ** : ** ** (ਵਿਘਨ) (ਥੰਪਿੰਗ)

**ਅਵਾਜ਼ਾਂ** : ਇਹ ਤਾਂ ਜੀ ਪੁਆਇੰਟ ਆਫ ਆਰਡਰ ਨਹੀਂ ਬਣਦਾ ।

**ਸ੍ਰੀ ਸਭਾਪਤੀ** : ਸਰਦਾਰ ਬੇਅੰਤ ਸਿੰਘ ਜੀ ਤੁਹਾਡਾ ਇਹ ਪੁਆਇੰਟ ਆਫ਼ ਆਰਡਰ ਨਹੀਂ ਬਣਦਾ, ਤੁਸੀਂ ਬੈਠ ਜਾਓ ।

**ਸਰਦਾਰ ਬੇਅੰਤ ਸਿੰਘ** : ** **

**ਸ੍ਰੀ ਸਭਾਪਤੀ** : ਇਹ ਹੁਣ ਵਿਦਾਊਟ ਪਰਮਿਸ਼ਨ ਬੋਲ ਰਹੇ ਹਨ, ਇਸ ਲਈ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਕਿਰਪਾਲ ਸਿੰਘ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ, ਇਸ ਹਾਊਸ ਦੀ ਮਰਿ-ਆਦਾ ਨੂੰ ਭੰਗ ਕਰ ਰਹੇ ਹਨ, ਇਨ੍ਹਾਂ ਨੂੰ ਇਸ ਗਲ ਦਾ ਪਤਾ ਹੋਣਾ ਚਾਹੀਦਾ ਹੈ। ਮੈਂ ਇਹ ਕਹਾਂਗਾ ਕਿ ਗਲ ਇਨ੍ਹਾਂ ਨੇ ਕੁਝ ਹੋਰ ਕਹਿਣੀ ਹੁੰਦੀ ਹੈ ਪਰ ਪੁਆਇੰਟ ਆਫ਼ ਆਰਡਰ ਦਾ ਬਹਾਨਾ ਲੈ ਕੇ ਉਠਦੇ ਹਨ, ਇਹ ਚੰਗੀ ਗਲ ਨਹੀਂ, ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਨਤਾ ਪਾਰਟੀ ਮਨਾਪਲੀ ਹਾਊਸਿਜ਼ ਨੂੰ ਨਹੀਂ ਪਨਪਣ ਦੇਵੇਗੀ। ਜਦੋਂ ਹਿੰਦੁਸਤਾਨ ਨੂੰ ਆਜ਼ਾਦੀ ਮਿਲੀ, ਤਾਂ ਗਰੀਬ ਨੇ ਸਮਝਿਆ ਕਿ ਮੇਰੇ ਘਰ ਆਜ਼ਾਦੀ ਆਈ ਹੈ। ਪਰ ਹੋਇਆ ਕੀ ਕਿ ਇਸ ਪਾਰਟੀ ਨੇ ਗਰੀਬਾਂ ਨੂੰ ਲੁਟ ਕੇ ਖਾ ਲਿਆ ਅਤੇ ਕੁਰਸੀਆਂ ਨਾਲ ਚਿਪਟੇ ਰਹੇ। ਜਦੋਂ ਹਿੰਦੁਸਤਾਨ ਨੂੰ ਆਜ਼ਾਦੀ ਮਿਲੀ ਤਾਂ ਇਹ ਗ਼ਰੀਬ ਦੇ ਬੂਹੇ ਅਗੇ ਚਪੜਾਸੀ ਬਣ ਕੇ ਖੜੇ ਹੋ ਗਏ ਅਤੇ ਬਾਅਦ ਵਿਚ ਉਨ੍ਹਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿਤਾ। ਅਸੀਂ ਮਨਾਪਲੀ ਹਾਊਸਿਜ਼ ਨੂੰ ਬਿਲਕੁਲ ਨਹੀਂ ਵੱਧਣ ਦੇਵਾਂਗੇ । (ਵਿਘਨ)

**ਚੌਧਰੀ ਬਲਰਾਮ** : ਚੇਅਰਮੈਨ ਸਾਹਿਬ, ਜਿਹੜਾ ਲਫ਼ਜ਼ ** ਕਿਹਾ ਗਿਆ ਸੀ, ਉਸ ਨੂੰ ਐਕਸ ਪੰਜ ਕਰ ਦਿਤਾ ਜਾਵੇ।

**ਸ੍ਰੀ ਸਭਾਪਤੀ** : ਇਹ ਲਫਜ਼ ** ਐਕਸਪੰਜ ਕਰ ਦਿਤਾ ਜਾਵੇ।

**ਸਰਦਾਰ ਕਿਰਪਾਲ ਸਿੰਘ** : ਸਰਦਾਰ ਬੇਅੰਤ ਸਿੰਘ ਨੇ ਸਾਨੂੰ ਕਈ ਰੈਫਰੈਂਸ ਕੀਤੇ । ਇਹ ਬਿਲਕੁਲ ਗਲਤ ਹੈ ਕਿ ਮਨਾਪਲੀ ਹਾਊਸਿਜ਼ ਨੂੰ ਵਧਾਉਣ ਵਾਸਤੇ ਜਨਤਾ ਪਾਰਟੀ ਦੇ ਕਿਸੇ ਅਧਿਕਾਰੀ ਨੇ ਕੋਈ ਬਿਆਨ ਦਿਤਾ ਹੈ । ਸ੍ਰੀ ਚੰਦਰ ਸ਼ੇਖਰ ਜੀ ਨੇ ਕਿਹਾ ਸੀ ਕਿ ਪਾਰਟੀ ਦੇ ਫੈਸਲੇ ਦੇ ਮੁਤਾਬਿਕ ਚਲਾਂਗੇ। ਅਸੀਂ ਇਹ ਸੋਚਦੇ ਸੀ ਕਿ ਆਜ਼ਾਦੀ ਗਰੀਬ ਆਦਮੀਆਂ ਦੀਆਂ ਝੌਂਪੜੀਆਂ ਵਿਚ ਆਵੇਗੀ, ਹਰੀਜਨਾਂ ਦੇ ਘਰ ਆਵੇਗੀ, ਪਰ 30 ਸਾਲ ਤਕ ਇਸ ਕਾਂਗਰਸ ਪਾਰਟੀ ਨੇ ਗਰੀਬਾਂ ਨੂੰ ਤੰਗ ਕੀਤਾ, 30 ਸਾਲਾਂ ਵਿਚ ਇਹ ਹਰੀਜਨਾਂ ਦੀ ਹਾਲਤ ਨੂੰ ਨਹੀਂ ਸੁਧਾਰ ਸਕੇ, ਸਲੱਮਜ਼ ਨੂੰ ਦੂਰ ਨਹੀਂ ਕਰ ਸਕੇ, ਉਨ੍ਹਾਂ ਦਾ

---

**Expunged Not recorded as ordered by the Chair

ਕੁਝ ਨਹੀਂ ਸੰਵਾਰ ਸਕੇ ਉਲਟਾ ਉਨ੍ਹਾਂ ਨਾਲ ਜ਼ਿਆਦਤੀਆਂ ਕਰਦੇ ਰਹੇ। ਅਸੀਂ ਇਸ ਚੈਲੰਜ ਨੂੰ ਕਬੂਲ ਕਰਦੇ ਹਾਂ, ਸਾਨੂੰ ਸਾਰਿਆਂ ਨੂੰ ਇਸ ਚੈਲੰਜ ਨੂੰ ਕਬੂਲ ਕਰਨਾ ਚਾਹੀਦਾ ਹੈ ਅਤੇ ਕੁਝ ਕਰ ਕੇ ਦੱਸਣਾ ਚਾਹੀਦਾ ਹੈ। ਗਰੀਬ ਦੇ ਘਰ ਵਲ ਵੀ ਕਦਮ ਰਖਣਾ ਚਾਹੀਦਾ ਹੈ:

"ਤੂੰ ਨੇ ਜਿਸ ਖ਼ੂਨ ਕੋ ਮਕਤਲ ਮੇਂ ਦਬਾਨਾ ਚਾਹਾ,
ਆਜ ਵੋ ਕੂਚਾ ਓ ਬਾਜ਼ਾਰ ਮੇਂ ਆ ਨਿਕਲਾ"

ਉਪਰਲਿਆਂ ਦੇ ਘਰ ਵਲੋਂ ਕਦਮ ਨੂੰ ਰੋਕੋ, ਹਰੀਜਨਾਂ ਦੀਆਂ ਝੌਂਪੜੀਆਂ ਵਲ ਕਦਮ ਰਖੋ। ਹੁਣ ਦੇਸ਼ ਵਿਚ ਇਕ ਇਨਕਲਾਬ ਆ ਰਿਹਾ ਹੈ ਅਤੇ ਇਹ ਰੁਕਣ ਵਾਲਾ ਨਹੀਂ ਹੈ। ਮੈਂ ਇਹ ਕਹਾਂਗਾ ਕਿ ਉਨ੍ਹਾਂ ਲੋਕਾਂ ਦੀ, ਭਾਵੇਂ ਕੋਈ ਹੋਵੇ, ਇਨਕੁਆਇਰੀ ਕਰਵਾਈ ਜਾਵੇ, ਜਿਨ੍ਹਾਂ ਨੇ ਨਾਜਾਇਜ਼ ਜਾਇਦਾਦਾਂ ਅਤੇ ਪੈਸੇ ਇੱਕਠੇ ਕੀਤੇ ਹੋਏ ਹਨ। ਇਸ ਦੇ ਵਿਚ 3-4 ਸਾਬਕ ਮੰਤਰੀ ਵੀ ਆਉਣਗੇ ਜਿਹੜੇ ਕਿ ਮਸ਼ਹੂਰ ਹਨ ਅਤੇ ਜਿਨ੍ਹਾਂ ਦੇ ਖਾਤੇ ਬਾਹਰ ਹਨ ਅਤੇ ਉਹ 3-4 ਮਹੀਨਿਆਂ ਵਿਚ ਉਥੇ ਜਾ ਵੀ ਆਉਂਦੇ ਹਨ। ਇਸ ਕਰਕੇ ਮੈਂ ਇਹ ਅਰਜ਼ ਕਰਾਂਗਾ ਕਿ ਜੇ ਇਨ੍ਹਾਂ ਚੀਜ਼ਾਂ ਦੀ ਇਨਕੁਆਇਰੀ ਨਾ ਕਰਾਈ ਗਈ, ਤਾਂ ਲੋਕ ਬਾਦਲ ਸਰਕਾਰ ਨੂੰ ਮੁਆਫ਼ ਨਹੀਂ ਕਰਨਗੇ। ਚੇਅਰਮੈਨ ਸਾਹਿਬ, ਮੈਂ ਇਹ ਚੀਜ਼ ਫਿਰ ਕਹਾਂਗਾ ਕਿ ਇਹ ਵਕਤ ਨੂੰ ਪਛਾਨਣ ਕਿ 30 ਸਾਲਾਂ ਤੋਂ ਬਾਅਦ ਇਹ ਤਬਦੀਲੀ ਸਾਡੇ ਦੇਸ਼ ਵਿਚ ਆਈ ਹੈ। ਸ੍ਰੀ ਜੈ ਪਰਕਾਸ਼ ਨਾਰਾਇਣ ਦਾ ਇਕ ਇਕ ਸਾਹ ਅਤੇ ਉਨ੍ਹਾਂ ਦੇ ਖ਼ੂਨ ਦਾ ਇਕ ਇਕ ਕਤਰਾ ਇਸ ਦੇਸ਼ ਵਾਸਤੇ ਕੀਮਤੀ ਬਣ ਗਿਆ ਹੈ। ਉਨ੍ਹਾਂ ਆਪਣੀ ਜ਼ਿੰਦਗੀ ਦੀ ਪਰਵਾਹ ਨਾ ਕਰਦੇ ਹੋਏ ਦੇਸ਼ ਨੂੰ ਮੁੜ ਕੇ ਜਮਹੂਰੀਅਤ ਦੇ ਢਾਂਚੇ ਵਿਚ ਲਿਆਂਦਾ ਹੈ ਅਤੇ ਦੇਸ਼ ਦੀ ਬਹੁਤ ਸੇਵਾ ਕੀਤੀ ਹੈ, ਇਸ ਕਾਂਗਰਸ ਪਾਰਟੀ, ਜਿਸ ਨੇ ਹਿੰਦੁਸਤਾਨ ਦੇ ਲੋਕਾਂ ਨੂੰ 30 ਸਾਲ ਤੰਗ ਕੀਤਾ ਅਤੇ ਉਨ੍ਹਾਂ ਦੇ ਖ਼ੂਨ ਪਸੀਨੇ ਦੀ ਕਮਾਈ ਨਾਲ ਆਪਣੇ ਘਰ ਭਰੇ, ਤੋਂ ਛੁਟਕਾਰਾ ਦਿਵਾਇਆ ਹੈ ਅਤੇ ਦੇਸ਼ ਵਿਚ ਮੁੜ ਕੇ ਜਮਹੂਰੀਅਤ ਕਾਇਮ ਕੀਤੀ ਗਈ ਹੈ। 30 ਸਾਲਾਂ ਦਾ ਜ਼ੁਲਮ ਹੁਣ ਖਤਮ ਹੋ ਗਿਆ ਹੈ ਅਤੇ ਲੋਕੀਂ ਸੁਖ ਦਾ ਸਾਹ ਲੈ ਰਹੇ ਹਨ ਗੁਰੂ ਨਾਨਕ ਦੇਵ ਜੀ ਜਦੋਂ ਆਏ ਸਨ ਤਾਂ ਭਾਈ ਗੁਰਦਾਸ ਨੇ ਲਿਖਿਆ ਸੀ ਕਿ:

"ਜਿਉਂ ਕਰ ਸੂਰਜ ਨਿਕਲਿਆ, ਤਾਰੇ ਛਪੇ ਅੰਧੇਰ ਪਲੋਆ"

ਸਾਡੀ ਬਹਾਦਾਰਾਂ ਦੀ ਜਮਾਤ ਹੈ, ਸ਼ੇਰਾਂ ਦੀ ਜਮਾਤ ਹੈ। 40 ਹਜ਼ਾਰ ਗ੍ਰਿਫਤਾਰੀਆਂ ਐਮਰਜੈਂਸੀ ਦੇ ਦੌਰਾਨ ਦਿੱਤੀਆਂ ਗਈਆਂ ਅਤੇ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜ ਕੇ ਮੁੜ ਆਜ਼ਾਦੀ ਹਾਸਲ ਕੀਤੀ। ਮੈਂ ਉਨ੍ਹਾਂ ਸਾਰਿਆਂ ਬਹਾਦਰਾਂ ਨੂੰ ਪਰਨਾਮ ਕਰਦਾ ਹਾਂ ਅਤੇ ਜੋ ਇਸ ਐਮਰਜੈਂਸੀ ਦੌਰਾਨ ਸ਼ਹੀਦ ਹੋਏ, ਉਨ੍ਹਾਂ ਨੂੰ ਵੀ ਪਰਨਾਮ ਕਰਦਾ ਹਾਂ।

"ਨਾ ਪੂਛੋ ਦਰਦ ਮੰਦੋਂ ਕੀ ਦੁਆ ਕੀ,
ਬਦਲ ਦੇਤੀ ਹੈ ਯੇਹ ਮਰਜ਼ੀ ਖ਼ੁਦਾ ਕੀ।"

ਅੱਜ ਦੇਸ਼ ਇਕ ਵਾਰੀ ਫਿਰ ਆਜ਼ਾਦ ਹੋ ਚੁੱਕਾ ਹੈ ਅਤੇ ਇਨਕਲਾਬ ਆਇਆ ਹੈ, ਕਾਂਗਰਸ ਦੀ ਗੁਲਾਮੀ ਦਾ ਰਾਜ ਹੁਣ ਖਤਮ ਹੋ ਗਿਆ ਹੈ ਅਤੇ ਮੁੜ ਕੇ ਫਿਰ ਨਹੀਂ ਆਉਣਾ ਅਤੇ ਮੈਨੂੰ ਆਸ ਹੈ ਕਿ ਜਨਤਾ ਪਾਰਟੀ ਦੇਸ਼ ਦੇ ਲੋਕਾਂ ਦੀ ਸਹੀ ਤਰੀਕੇ ਨਾਲ ਸੇਵਾ ਕਰੇਗੀ। ਮੈਂ ਇਨ੍ਹਾਂ ਕਹਿੰਦਾ ਹੋਇਆ ਗਵਰਨਰ ਸਾਹਿਬ ਦੇ ਭਾਸ਼ਣ ਦੀ ਤਾਈਦ ਕਰਦਾ ਹਾਂ। (ਇਸ ਵੇਲੇ ਸਰਦਾਰ ਉਮਰਾਓ ਸਿੰਘ ਬੋਲਣ ਲਈ ਖੜੇ ਹੋਏ)

**ਸਾਥੀ ਰੂਪ ਲਾਲ** : ਚੇਅਰਮੈਨ ਸਾਹਿਬ, ਮੈਨੂੰ ਬੋਲਣ ਲਈ ਕੋਈ ਟਾਈਮ ਨਹੀਂ ਦਿੱਤਾ ਗਿਆ, ਇਹ ਜ਼ਿਆਦਤੀ ਹੋ ਰਹੀ ਹੈ, ਮੈਂ ਹਾਊਸ ਤੋਂ ਬਾਹਰ ਚਲਾ ਜਾਂਦਾ ਹਾਂ । (ਵਿਘਨ)

**Mr. Chairman:** Order please.

**ਸਰਦਾਰ ਉਮਰਾਓ ਸਿੰਘ** (ਨਕੋਦਰ) : ਇਸ ਤੋਂ ਪਹਿਲਾਂ ਕਿ ਮੈਂ ਗਵਰਨਰ ਦੇ ਐਡਰੈਸ ਤੇ ਵਿਚਾਰ ਰਖਾਂ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਸਰਦਾਰ ਕਿਰਪਾਲ ਸਿੰਘ ਜੀ ਨੇ ਸਪੀਚ ਕਰਦਿਆਂ ਜਨਤਾ ਪਾਰਟੀ ਦੀ ਜੋ ਸਰਕਾਰ ਬਣੀ ਹੈ, ਉਸ ਨੂੰ ਗੁਰੂ ਨਾਨਕ ਜੀ ਨਾਲ ਤਸ਼ਵੀਹ ਦਿੱਤੀ ਹੈ, ਇਹ ਬੜੇ ਅਫਸੋਸ ਦੀ ਗਲ ਹੈ ਅਤੇ ਹਾਊਸ ਦੀ ਮਰਯਾਦਾ ਤੋਂ ਬਿਲਕੁਲ ਉਲਟ ਹੈ। ਇਹ ਅਲਫਾਜ਼ ਹਾਊਸ ਦੀ ਕਾਰਵਾਈ ਵਿਚੋਂ ਕਟਵਾ ਦੇਣੇ ਚਾਹੀਦੇ ਹਨ । ਸਰਦਾਰ ਕਿਰਪਾਲ ਸਿੰਘ ਤਾਂ ** ** ਕਰਦੇ ਕਰਦੇ ਇਥੇ ਤਕ ਚਲੇ ਗਏ। ਜੋ ਚੀਜ਼ ਕਹੀ ਹੈ ਇਨ੍ਹਾਂ ਨੇ, ਇਹ ਧਾਰਮਿਕ ਮਰਯਾਦਾ ਦੇ ਉਲਟ ਹੈ।

**ਸ੍ਰੀ ਸਭਾਪਤੀ** : ਇਹ ਲਫਜ਼ ** ** ਕਟ ਦਿੱਤਾ ਜਾਵੇ।

**ਸਰਦਾਰ ਕਿਰਪਾਲ ਸਿੰਘ** : ਮੈਂ ਹੋਰ ਤਰ੍ਹਾਂ ਕਿਹਾ ਹੈ।

**ਸਾਥੀ ਰੂਪ ਲਾਲ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਚਮਨ ਲਾਲ** : ** ** **

**Mr. Chairman:** This is no point of order. ਤੁਸੀਂ ਬੈਠ ਜਾਓ ।

**ਸਾਥੀ ਰੂਪ ਲਾਲ** : ** ** **

**ਸ੍ਰੀ ਸਭਾਪਤੀ** : ਸਾਥੀ ਜੀ, ਇਹ ਰਿਕਾਰਡ ਨਹੀਂ ਕੀਤੇ ਜਾਣਗੇ। ਇਸ ਕਰਕੇ ਤੁਹਾਡਾ ਪੁਆਇੰਟ ਆਫ਼ ਆਰਡਰ ਨਹੀਂ ਬਣਦਾ ।

**श्री श्रोम प्रकाश बग्गा** : सभापति महोदय, यहां पर जब इस हाउस में जो शब्द किसी मैंबर के खिलाफ कहे जाते हैं या जिन मैंबरों पर इल्जाम लगाए जाते हैं यदि वह इल्जाम साबत नहीं किये जा सकते तो मैं समझता हूं कि वह शब्द उसी मैंबर को वापिस लेने चाहियें । आप उन को हाउस की कार्यवाही से कटवा देते हैं यह ठीक नहीं बल्कि वह इतराज़ या शब्द मैंबर साहिब को वापिस लेने चाहियें ।

**ਸ੍ਰੀ ਸਭਾਪਤੀ** : ਇਹ ਪਰਮਿਸ਼ਨ ਤੋਂ ਬਗ਼ੈਰ ਕਿਹਾ ਗਿਆ ਹੈ ਅਤੇ ਇਹ ਰਿਕਾਰਡ ਤੇ ਨਹੀਂ ਆਇਆ। ਮੈਂ ਮੈਂਬਰ ਸਾਹਿਬਾਨ ਨੂੰ ਰਿਕੁਐਸਟ ਕਰਾਂਗਾ ਕਿ ਇਕ ਦੂਜੇ ਦੇ ਖਿਲਾਫ਼ ਇਹੋ ਜਿਹੇ ਇਲਜ਼ਾਮ ਨਾ ਲਾਉਣ।

**ਸਰਦਾਰ ਬਲਦੇਵ ਸਿੰਘ**: ** ** **

**Mr. Chairman** : This is no point of order. ਤੁਹਾਡੀ ਰਾਏ ਬਿਲਕੁਲ ਠੀਕ ਹੈ। ਹਾਊਸ ਵਿਚ ਚੰਗਾ ਮਾਹੌਲ ਰੱਖਣ ਲਈ ਪੂਰਾ ਯਤਨ ਕੀਤਾ ਜਾਵੇਗਾ ।

---

**Expunged. Not recorded as ordered by the Chair.

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਗੁਜ਼ਾਰਿਸ਼ ਕਰ ਰਿਹਾ ਸੀ ਕਿ ਹੁਣ ਤਕ ਉਨ੍ਹਾਂ ਵੱਲੋਂ ਜਿੰਨੇ ਵੀ ਮੈਂਬਰ ਗਵਰਨਰਜ਼ ਐਡਰੈਸ ਤੇ ਬੋਲੇ ਹਨ, ਉਨ੍ਹਾਂ ਨੇ ਗਵਰਨਰਜ਼ ਐਡਰੈਸ ਤੇ ਕੋਈ ਗੱਲ ਨਹੀਂ ਕੀਤੀ ਅਤੇ ਨਾ ਹੀ ਆਉਣ ਵਾਲੇ ਸਮੇਂ ਵਾਸਤੇ ਕੋਈ ਅਜਿਹੇ ਸੁਝਾਅ ਦੱਸੇ ਹਨ ਕਿ ਕਿਸ ਤਰ੍ਹਾਂ ਨਾਲ ਜਿਹੜੇ ਵਾਇਦੇ ਇਨ੍ਹਾਂ ਨੇ ਲੋਕਾਂ ਨਾਲ ਕੀਤੇ ਹਨ ਉਨ੍ਹਾਂ ਨੂੰ ਪੂਰਾ ਕਰਨ ਦੇ ਯਤਨ ਕਰਨਗੇ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਐਡਰੈਸ ਵਿਚ ਕੁਝ ਐਸੀਆਂ ਗੱਲਾਂ ਲਿਖੀਆਂ ਗਈਆਂ ਹਨ ਜਿਹੜੀਆਂ ਕਿ ਹਕੀਕਤ ਦੇ ਬਿਲਕੁਲ ਉਲਟ ਹਨ। ਖਾਸ ਤੌਰ ਤੇ ਇਥੇ 42ਵੀਂ ਅਮੈਂਡਮੈਂਟ ਤੇ ਬਹੁਤ ਇਤਰਾਜ਼ ਕੀਤਾ ਗਿਆ ਹੈ । ਪਰ ਮੈਨੂੰ ਅਫਸੋਸ ਹੈ ਕਿ ਜਦੋਂ ਇਕੋ ਵਾਰ 9 ਅਸੈਂਬਲੀਆਂ ਤੋੜੀਆਂ ਤਾਂ ਉਸ ਵੇਲੇ ਇਸੇ 42ਵੀਂ ਅਮੈਂਡਮੈਂਟ ਦੀ ਆੜ ਲਈ ਗਈ ਸੀ । ਮੈਂ ਸਮਝਦਾ ਹਾਂ ਕਿ ਇਹ ਕਾਂਸਟੀਚਿਊਸ਼ਨਲੀ ਬਿਲਕੁਲ ਗ਼ਲਤ ਸੀ । ਇਸ ਗੱਲ ਦੀ ਹੈਰਾਨੀ ਹੁੰਦੀ ਹੈ ਕਿ ਇਕ ਪਾਸੇ ਤਾਂ ਇਹ ਉਸ ਅਮੈਂਡਮੈਂਟ ਦੀ ਮੁਖ਼ਾਲਫਤ ਕਰਦੇ ਹਨ ਅਤੇ ਦੂਜੇ ਪਾਸੇ ਉਸ ਦੀ ਮੱਦਦ ਲਈ ਜਾਂਦੇ ਹਨ । ਮੈਂ ਕਹਿੰਦਾ ਹਾਂ ਕਿ ਜੇ ਇਹ ਉਸ ਦੀ ਮੁਖ਼ਾਲਫਤ ਕਰਦੇ ਹਨ ਤਾਂ ਉਸ ਤੇ ਇਨ੍ਹਾਂ ਨੂੰ ਅਮਲ ਨਹੀਂ ਕਰਨਾ ਚਾਹੀਦਾ ਸੀ ।

ਇਸ ਤੋਂ ਅੱਗੇ ਇਥੇ ਕੁਝ ਬਲੈਕ ਲਾਜ਼ ਦਾ ਜ਼ਿਕਰ ਕੀਤਾ ਗਿਆ ਹੈ । ਮੈਂ ਉਨ੍ਹਾਂ ਲਾਜ਼ ਦੇ ਮੁਤੱਲਕ ਵੀ ਕੁਝ ਕਹਿਣਾ ਚਾਹੁੰਦਾ ਹਾਂ । ਪੰਜਾਬ ਦੇ ਵਿਚ ਜੇ ਕੋਈ ਐਸਾ ਕਾਲਾ ਕਾਨੂੰਨ ਹੈ ਤਾਂ ਬਾਦਲ ਸਾਹਿਬ ਉਸ ਦਾ ਇਥੇ ਜ਼ਿਕਰ ਕਰਨ । ਅਸੀਂ ਉਸ ਵਿਚ ਇਨ੍ਹਾਂ ਦੀ ਮੱਦਦ ਕਰਾਂਗੇ। ਉਨ੍ਹਾਂ ਕਨੂੰਨਾਂ ਨੂੰ ਤੋੜ ਦਿਓ ਜਾਂ ਬਦਲ ਦਿਓ। ਅਤੇ ਜੇਕਰ ਕੋਈ ਕਾਨੂੰਨ ਸੈਂਟਰਲ ਗੌਰਮਿੰਟ ਨੇ ਬਣਾਏ ਹਨ, ਤਾਂ ਚੇਅਰਮੈਨ ਸਾਹਿਬ 3, 4 ਮਹੀਨੇ ਹੋ ਗਏ ਹਨ ਇਨ੍ਹਾਂ ਨੂੰ ਉਥੇ ਹਕੂਮਤ ਸੰਭਾਲੇ, ਉਹ ਕਾਨੂੰਨ ਖਤਮ ਕਿਉਂ ਨਹੀਂ ਕੀਤੇ ? ਕੀ ਮੀਸਾ ਖਤਮ ਹੋ ਗਿਆ ਹੈ ਜਾਂ ਡੀਫੈਂਸ ਆਫ ਇੰਡੀਆ ਰੂਲ ਖਤਮ ਹੋ ਗਿਆ ਹੈ ? ਹੁਣ ਤੱਕ ਇਨ੍ਹਾਂ ਕਾਨੂੰਨਾਂ ਨੂੰ ਖਤਮ ਕਰਨ ਦੀ ਕੋਈ ਸਟੇਟਮੈਂਟ ਨਹੀਂ ਆਈ ਬਲਕਿ ਅੱਜ ਵੀ ਇਨ੍ਹਾਂ ਕਾਨੂੰਨਾਂ ਨੂੰ ਡਿਫੈਂਡ ਕੀਤਾ ਜਾ ਰਿਹਾ ਹੈ । ਇਕ ਪਾਸੇ ਤਾਂ ਇਹ ਸਰਕਾਰ ਇਨ੍ਹਾਂ ਨੂੰ ਬਲੈਕ ਲਾਜ਼ ਕਹਿੰਦੀ ਹੈ ਅਤੇ ਦੂਜੇ ਪਾਸੇ ਇਨ੍ਹਾਂ ਕਾਨੂੰਨਾਂ ਨੂੰ ਖਤਮ ਨਹੀਂ ਕੀਤਾ ਜਾ ਰਿਹਾ । ਇਸ ਲਈ ਇਹ ਉਨ੍ਹਾਂ ਕਾਨੂੰਨਾਂ ਤੇ ਐਸਪਰਸ਼ਨ ਹੈ ਅਤੇ ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਕਿਸ ਤਰ੍ਹਾਂ ਨਾਲ ਉਨ੍ਹਾਂ ਨੂੰ ਬਲੈਕ ਲਾਜ਼ ਕਹਿੰਦੇ ਹਨ । ਨਵੀਂ ਸਰਕਾਰ ਬਣੇ 4 ਮਹੀਨੇ ਹੋ ਗਏ ਹਨ ਪਰ ਹੁਣ ਤੱਕ ਉਹ ਇਸ ਬਾਰੇ ਕੁਝ ਨਹੀਂ ਕਰ ਸਕੀ ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਦੁਨੀਆਂ ਦੀ ਕਾਂਸਟੀਚਿਊਸ਼ਨਲ ਹਿਸਟਰੀ ਨੂੰ ਵੇਖਿਆ ਜਾਵੇ ਤਾਂ ਜਿੰਨੇ ਵੀ ਦੁਨੀਆਂ ਵਿਚ ਫੈਡਰਲ ਸਟਰਕਚਰ ਵਾਲੇ ਮੁਲਕ ਹਨ, ਉਨ੍ਹਾਂ ਵਿਚ ਕਿਤੇ ਵੀ ਇਹ ਮਿਸਾਲ ਨਹੀਂ ਮਿਲਦੀ ਜਿਥੇ 9 ਸਟੇਟਾਂ ਦੀਆਂ ਸਰਕਾਰਾਂ ਨੂੰ ਬਗੈਰ ਕਿਸੇ ਜਮਹੂਰੀ ਵਜ੍ਹਾ ਦੇ, ਬਗੈਰ ਕਿਸੇ ਕਾਂਸਟੀਚਿਊਸ਼ਨਲ ਵਜ੍ਹਾ ਦੇ ਤੋੜਿਆ ਗਿਆ ਹੋਵੇ । ਅੱਜ ਸਾਨੂੰ ਇਸ ਗੱਲ ਦਾ ਅਫਸੋਸ ਹੈ ਕਿ ਸਾਡਾ ਇਹ ਭਾਰਤ ਜਿਹੜਾ ਹਮੇਸ਼ਾਂ ਹੀ ਫੇਡਰਲ ਸਟਰੱਕਚਰ ਨੂੰ ਮਨਜ਼ੂਰ ਕਰਨ ਵਾਸਤੇ ਲੜਦਾ ਰਿਹਾ ਹੈ, ਉਸ ਤੇ ਇਹ ਇਕ ਧਬੱਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਦਿਨ ਆਏਗਾ, ਜਿਹੜਾ ਪ੍ਰੀਸੀਡੈਂਟ ਕਾਇਮ ਕੀਤਾ ਗਿਆ ਹੈ, ਇਸ ਪ੍ਰੀਸੀਡੈਂਟ ਨੂੰ ਕੋਟ ਕਰਕੇ ਯਾਦ ਕੀਤਾ ਜਾਵੇਗਾ ਕਿ ਕਿਸ ਤਰ੍ਹਾਂ ਨਾਲ ਇਹ ਅਨਕਾਂਸਟੀਚਿਊਸ਼ਨਲ ਕੰਮ ਕੀਤਾ ਗਿਆ ਸੀ । ਇਸ ਤੋਂ ਇਲਾਵਾ ਮੈਂ ਇਸ ਬਾਰੇ ਹੋਰ ਜ਼ਿਆਦਾ ਨਾ ਕਹਿੰਦਾ ਹੋਇਆ ਉਸ ਰਾਈਟਰ ਦਾ ਜਿਸ ਨੇ ਹਮੇਸ਼ਾਂ ਹੀ ਐਮਰਜੈਂਸੀ ਦੇ ਖਿਲਾਫ ਕਿਹਾ ਹੈ, ਯਾਨੀ ਕੁਲਦੀਪ ਨੈਯਰ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਜਦੋਂ ਸੈਂਟਰਲ ਗੌਰਮਿੰਟ ਦੀ ਸਟੇਟਸ ਦੇ ਚੀਫ ਮਨਿਸਟਰਾਂ ਨੂੰ ਗਵਰਨਰੀ ਰਾਜ ਖਤਮ ਕਰਨ ਲਈ ਚਿੱਠੀ ਆਈ ਸੀ, ਉਸ ਨੇ ਆਪਣੀ ਖਬਰ ਵਿਚ ਲਿਖਿਆ

[ਸਰਦਾਰ ਉਮਰਾਓ ਸਿੰਘ]

ਸੀ ਕਿ "This step is constitutionally wrong". ਇਹ ਉਹ ਰਾਈਟਰ ਹੈ ਜਿਹੜਾ ਹਮੇਸ਼ਾਂ ਹੀ ਐਮਰਜੈਂਸੀ ਦੇ ਖਿਲਾਫ ਲਿਖਦਾ ਰਿਹਾ ਹੈ । ਮੈਂ ਦਿੱਲੀ ਦੇ ਅਖਬਾਰ ਦੀ ਗੱਲ ਕਰ ਰਿਹਾ ਹਾਂ....................(ਵਿਘਨ)

**ਸਾਥੀ ਰੂਪ ਲਾਲ** : ** ** ** ** **

**Mr. Chairman**: This is no point of order.

**ਸਰਦਾਰ ਜਤਿੰਦਰ ਸਿੰਘ** : ਮੈਂ ਇਹ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਇਹ ਦੱਸਣ ਕਿ ਹੁਣ ਇਹ 'ਮੀਸਾ' ਨੂੰ ਰੱਖਣਾ ਚਾਹੁੰਦੇ ਹਨ ਜਾਂ ਹਟਾਉਣਾ ਚਾਹੁੰਦੇ ਹਨ ?

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਜਿਹੜੇ ਇਹ ਬਲੈਕ ਲਾਜ਼ ਸਮਝਦੇ ਹਨ ਉਹ ਤੋੜਨੇ ਚਾਹੀਦੇ ਹਨ । ਅਗਰ ਇਹ ਇਸ ਨੂੰ ਬਲੈਕ ਲਾਜ਼ ਸਮਝਦੇ ਹਨ ਤਾਂ ਤੋੜਨ ਸਾਡੀ ਪੂਰੀ ਕੋਅਪਰੇਸ਼ਨ ਹੋਵੇਗੀ । ਇਸ ਦਾ ਗਵਰਨਰ ਸਾਹਿਬ ਦੇ ਐਡਰੈਸ ਵਿਚ ਜ਼ਿਕਰ ਹੋਣਾ ਚਾਹੀਦਾ ਸੀ (ਵਿਘਨ) ਬਾਕੀ ਜਿਹੜੇ ਕਾਲੇ ਕਾਨੂੰਨ ਨੂੰ ਇਹ ਕਹਿੰਦੇ ਹਨ ਉਸ ਨੂੰ ਇਹ ਖਤਮ ਕਰ ਦੇਣ ਜਿਹੜੇ ਕਾਨੂੰਨ ਇਸ ਪੰਜਾਬ ਦੀ ਜਨਤਾ ਦੇ ਹਿੱਤ ਵਿਚ ਨਹੀਂ ਹਨ ਉਨ੍ਹਾਂ ਨੂੰ ਖਤਮ ਕਰ ਦੇਣ ਅਸੀਂ ਇਨ੍ਹਾਂ ਦੀ ਮੱਦਦ ਕਰਾਂਗੇ । (ਵਿਘਨ)

**ਮਾਸਟਰ ਚੰਦ ਸਿੰਘ** : ** ** ** **

ਸ੍ਰੀ **ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਇਸ ਤਰ੍ਹਾਂ ਹਾਊਸ ਦੀ ਕਾਰਵਾਈ ਚਲਣੀ ਮੁਸ਼ਕਿਲ ਹੈ ਜਿਸ ਤਰ੍ਹਾਂ ਇਹ ਹਾਊਸ ਦਾ ਵਕਤ ਬਰਬਾਦ ਕਰ ਰਹੇ ਹਨ । ਇਸ ਐਡਰੈਸ ਦੇ ਵਿਚ ਕਿਹਾ ਗਿਆ ਹੈ ਕਿ ਅਸੀਂ ਡੈਮੋਕਰੈਟਿਕ ਰਾਈਟਸ ਨੂੰ ਲਿਆਉਣ ਦੇ ਯਤਨ ਕੀਤੇ ਹਨ ਅਤੇ ਬੜੀ ਭਾਰੀ ਜਿੱਤ ਪ੍ਰਾਪਤ ਕੀਤੀ ਹੈ, ਨਾਲ ਖੁਸ਼ੀ ਮਨਾਈ ਹੈ । ਇਹ ਤਾਮਿਲ ਨਾਡੂ, ਜੇ. ਐਂਡ ਕੇ. ਅਤੇ ਬੰਗਾਲ ਦੇ ਵਿਚ ਕਿਉਂ ਨਹੀਂ ਜਿੱਤ ਪ੍ਰਾਪਤ ਕਰ ਸਕੇ ? ਜਿਸ ਤਰ੍ਹਾਂ ਸਰਦਾਰ ਕਿਰਪਾਲ ਸਿੰਘ ਨੇ ਕਿਹਾ ਹੈ ਕਿ ਨਵਾਂ ਸੂਰਜ ਸ਼ੁਰੂ ਹੋਇਆ ਹੈ । ਪਿਛਲੀ ਲੋਕ ਸਭਾ ਦੀਆਂ ਇਲੈਕਸ਼ਨਾਂ ਹੋਈਆਂ (ਵਿਘਨ)

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਸੀ.ਪੀ.ਐਮ. ਦੇ 1300 ਵਰਕਰਾਂ ਨੂੰ ਕਤਲ ਕਰਵਾਇਆ । (ਵਿਘਨ)

**ਸਾਥੀ ਰੂਪ ਲਾਲ** : ** ** ** **

ਸ੍ਰੀ **ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਬਲਰਾਮ** : ਚੇਅਰਮੈਨ ਸਾਹਿਬ, ਮੈਂ ਲੀਡਰ ਆਫ ਦੀ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਹਾਊਸ ਦੀ ਕਾਰਵਾਈ ਠੀਕ ਤਰੀਕੇ ਨਾਲ ਨਹੀਂ ਚੱਲ ਸਕਦੀ ।

---

**Expunged as ordered by the Chair.

**ਸ੍ਰੀ ਸਭਾਪਤੀ** : ਮੇਰੀ ਸਾਰੇ ਆਨਰੇਬਲ ਮੈਂਬਰਾਂ ਨੂੰ ਅਪੀਲ ਹੈ ਕਿ ਇਸ ਤਰ੍ਹਾਂ ਹਾਊਸ ਦੀ ਕਾਰਵਾਈ ਵਿਚ ਵਿਘਨ ਨਾ ਪਾਉਣ ਅਤੇ ਹਾਊਸ ਦਾ ਵਕਤ ਜ਼ਾਇਆ ਨਾ ਕਰਨ । ਕੋਈ ਜ਼ਰੂਰੀ ਗੱਲ ਹੋਵੇ ਤਾਂ ਹੀ ਪੁੱਛਣ, ਇਸ ਗੱਲ ਦਾ ਅੱਗੇ ਤੋਂ ਧਿਆਨ ਰੱਖਣਾ ਚਾਹੀਦਾ ਹੈ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਅੱਜ ਦੀ ਅਖ਼ਬਾਰ ਦੇ ਵਿਚ ਨਿਕਲਿਆ ਹੈ ਕਿ:

Janta alleges unfair practices in Kashmir.

ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਨ੍ਹਾਂ ਨੂੰ ਸਪੋਰਟਸਮੈਨਸ਼ਿਪ ਸਪਿਰਟ ਦੇ ਵਿਚ ਮੰਨ ਲੈਣਾ ਚਾਹੀਦਾ ਹੈ । ਪਿਛਲੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਲੋਕ ਸਭਾ ਦੀਆਂ ਇਲੈਕਸ਼ਨਾਂ ਦਾ ਜ਼ਿਕਰ ਕੀਤਾ ਗਿਆ ਸੀ ਅਸੀਂ ਲੋਕਾਂ ਦਾ ਫੈਸਲਾ ਖਿੜੇ ਮੱਥੇ ਪਰਵਾਨ ਕੀਤਾ ਔਰ ਅਸੈਂਬਲੀ ਦੀਆਂ ਇਲੈਕਸ਼ਨਾਂ ਜਿਸ ਦਾ ਇਹ ਜ਼ਿਕਰ ਕਰਦੇ ਹਨ, ਅਸੀਂ ਇਸ ਚੀਜ਼ ਨੂੰ ਵੀ ਪ੍ਰਵਾਨ ਕੀਤਾ ਪਰ ਇਸ ਬਾਰੇ ਇਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਅਕਾਲੀ ਪਾਰਟੀ ਨੂੰ ਇਲੈਕਸ਼ਨਾਂ ਦੇ ਵਿਚ 31 ਪ੍ਰਤੀਸ਼ਤ ਵੋਟਾਂ ਮਿਲੀਆਂ ਜਦ ਕਿ ਕਾਂਗਰਸ ਪਾਰਟੀ ਨੂੰ 33 ਪ੍ਰਤੀਸ਼ਤ ਵੋਟਾਂ ਮਿਲੀਆਂ । ਮੈਂ ਕਹਿੰਦਾ ਹਾਂ ਕਿ ਲੋਕਾਂ ਦੀ ਨੁਮਾਇੰਦਗੀ 33 ਪ੍ਰਤੀਸ਼ਤ ਵਾਲੇ ਕਰਦੇ ਹਨ ਜਾਂ 31 ਪ੍ਰਤੀਸ਼ਤ ਵਾਲੇ ਕਰਦੇ ਹਨ (ਵਿਘਨ)। ਚੇਅਰਮੈਨ ਸਾਹਿਬ, ਅਸੈਂਬਲੀ ਦੀਆਂ ਇਲੈਕਸ਼ਨਾਂ ਵਿਚ 31 ਪ੍ਰਤੀਸ਼ਤ ਵੋਟਾਂ ਪਈਆਂ ਜਦ ਕਿ ਲੋਕ ਸਭਾ ਦੀਆਂ ਇਲੈਕਸ਼ਨਾਂ ਦੇ ਵਿਚ ਇਨ੍ਹਾਂ ਨੂੰ 48 ਪ੍ਰਤੀਸ਼ਤ ਵੋਟਾਂ ਪਈਆਂ ਸਨ । 17 ਪਰਸੈਂਟ ਵੋਟਾਂ ਇਨ੍ਹਾਂ ਦੀਆਂ ਸਿਰਫ 3 ਮਹੀਨਿਆਂ ਵਿਚ ਹੀ ਘੱਟ ਗਈਆਂ । ਇਹ ਅੱਗੇ ਨਾਲੋਂ ਪਾਪੂਲਰ ਹੋਏ ? ਇਹ ਹੁਣ ਤੁਸੀਂ ਆਪ ਦੇਖ ਲਉ । ਫਿਰ ਇਹ ਕਹਿੰਦੇ ਹਨ ਕਿ ਜਨਤਾ ਸਾਡੇ ਨਾਲ ਪਿਆਰ ਕਰਦੀ ਹੈ । ਇਸ ਦੇ ਨਾਲ ਹੀ ਕਾਂਗਰਸ ਪਾਰਟੀ ਅਤੇ ਸੀ. ਪੀ. ਆਈ. ਨੂੰ ਇਕੱਠੀਆਂ ਵੋਟਾਂ ਅੱਗੇ ਨਾਲੋਂ ਜ਼ਿਆਦਾ ਮਿਲੀਆਂ ਹਨ । ਇਸ ਚੀਜ਼ ਦਾ ਸਬੂਤ ਵੋਟਾਂ ਦੀ ਗਿਣਤੀ ਤੋਂ ਪਤਾ ਲੱਗ ਸਕਦਾ ਹੈ ।

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ ਇਨ੍ਹਾਂ ਨੂੰ ਕਹੋ ਸਿਰਫ ਕਾਂਗਰਸ ਪਾਰਟੀ ਦੀ ਅਤੇ ਸੀ. ਪੀ. ਆਈ. ਦੀ ਗਿਣਤੀ ਨਾ ਦੱਸਣ ਸਗੋਂ ਸਾਰੀਆਂ ਪਾਰਟੀਆਂ ਦੀ ਦੱਸਣ । ਅਲੱਗ ਅਲੱਗ ਦੀ ਬਜਾਏ ਇਕੱਠੀਆਂ ਦੱਸ ਦੇਣ ਕਿ ਜਨਤਾ, ਅਕਾਲੀ ਅਤੇ ਸੀ. ਪੀ. ਐਮ. ਨੇ ਰੱਲ ਕੇ ਕਿਤਨੀਆਂ ਵੋਟਾਂ ਪ੍ਰਾਪਤ ਕੀਤੀਆਂ ।

**ਸਰਦਾਰ ਉਮਰਾਓ ਸਿੰਘ** : ਜਿਸ ਵਕਤ ਤੁਹਾਡੀ ਵਾਰੀ ਆਵੇਗੀ ਤੁਸੀਂ ਆਪਣੀ ਪਾਰਟੀ ਬਾਰੇ ਦੱਸ ਦੇਣਾ । ਮੇਰੀ ਕਾਂਗਰਸ ਪਾਰਟੀ ਨੇ 31.34 ਪ੍ਰਤੀਸ਼ਤ ਵੋਟਾਂ ਇਸ ਪੰਜਾਬ ਅਸੈਂਬਲੀ ਦੀਆਂ ਇਲੈਕਸ਼ਨਾਂ ਵਿਚ ਲਈਆਂ ਹਨ ਅਤੇ ਸੀ. ਪੀ. ਆਈ ਦੇ ਨਾਲ ਰੱਲ ਕੇ ਤਕਰੀਬਨ 41.42 ਪ੍ਰਤੀਸ਼ਤ ਵੋਟਾਂ ਪ੍ਰਾਪਤ ਕੀਤੀਆਂ ਹਨ, ਲੋਕ ਸਭਾ ਦੇ ਇਲੈਕਸ਼ਨਾਂ ਦੇ ਨਾਲੋਂ ਜ਼ਿਆਦਾ ਵੋਟਾਂ ਪ੍ਰਾਪਤ ਕੀਤੀਆਂ ਹਨ । ਇਹ ਇਸ ਚੀਜ਼ ਦਾ ਸਬੂਤ ਹੈ ਕਿ ਇਨ੍ਹਾਂ ਦੀ ਪਾਪੂਲੈਰਿਟੀ ਸਿਰਫ 3 ਮਹੀਨਿਆਂ ਦੇ ਵਿਚ ਹੀ ਘੱਟ ਗਈ । ਇਨ੍ਹਾਂ ਨੂੰ ਪਤਾ ਸੀ ਕਿ ਹੋਰ 3-4 ਮਹੀਨਿਆਂ ਤੋਂ ਬਾਅਦ ਸਾਨੂੰ ਵੋਟਾਂ ਬਹੁਤ ਘੱਟ ਮਿਲਣਗੀਆਂ । ਅੱਜ ਇਹ ਜਮਹੂਰੀਅਤ ਦਾ ਦਾਅਵਾ ਕਰਨ ਵਾਲੇ ਹੀ ਜਮਹੂਰੀਅਤ ਨੂੰ ਨਸ਼ਟ ਕਰ ਰਹੇ ਹਨ । ਅਸੀਂ ਤਾਂ ਜਮਹੂਰੀਅਤ ਦੇ ਹਾਮੀ ਹਾਂ ਅਤੇ ਹਾਮੀ ਰਹਾਂਗੇ । (ਵਿਘਨ) ਚੇਅਰਮੈਨ ਸਾਹਿਬ, ਜੇਕਰ ਇਹ ਆਏ ਹਨ ਤਾਂ ਇਹ ਸਿਰਫ ਆਜ਼ਾਦ ਉਮੀਦਵਾਰਾਂ ਦੀ ਜ਼ਿਆਦਾ ਮਾਤਰਾ ਵਿਚ ਖੜੇ ਹੋਣ ਕਰਕੇ ਆ ਗਏ ਹਨ ਨਹੀਂ ਤਾਂ ਇਹ ਕਿਸ ਤਰ੍ਹਾਂ ਆ ਸਕਦੇ ਸਨ ? ਇਨ੍ਹਾਂ ਨੇ ਇਸ ਚੀਜ਼ ਦਾ ਕਰੈਡਿਟ ਲੈਣ ਦੀ ਬੜੀ ਕੋਸ਼ਿਸ਼ ਕੀਤੀ ਹੈ ਕਿ ਸਾਡੀ ਸਰਕਾਰ ਨੇ 4 ਵੱਡੇ ਅਫਸਰਾਂ ਦੇ ਖਿਲਾਫ ਸ਼ਖਤ ਕਾਰਵਾਈ ਕੀਤੀ ਹੈ ਪਰ ਮੈਂ ਇਨ੍ਹਾਂ ਨੂੰ ਇਹ ਗੱਲ ਦੱਸ ਦੇਣੀ ਚਾਹੁੰਦਾ ਹਾਂ ਕਿ ਇਨ੍ਹਾਂ ਅਫਸਰਾਂ ਦੇ ਖਿਲਾਫ ਗਵਰਨਰਜ਼ ਰੂਲ ਦੇ ਵਿਚ ਹੀ ਕਾਰਵਾਈ ਹੋ ਗਈ ਸੀ ਪਰ ਇਹ ਕਰੈਡਿਟ ਆਪ ਲੈਣ

[ਸਰਦਾਰ ਉਮਰਾਓ ਸਿੰਘ]

ਦੀ ਕੋਸ਼ਿਸ਼ ਕਰ ਰਹੇ ਹਨ । ਇਹ ਤਾਂ ਐਡਵਾਈਜ਼ਰ ਦੇ ਸਮੇਂ ਦੀ ਕਾਰਵਾਈ ਸੀ । 95 ਪ੍ਰਤੀਸ਼ਤ ਕਾਰਵਾਈ ਐਡਵਾਈਜ਼ਰ ਦੇ ਸਮੇਂ ਹੋ ਚੁੱਕੀ ਸੀ । ਹੋਰ ਅਫ਼ਸਰਾਂ ਦੇ ਖਿਲਾਫ ਕਾਰਵਾਈ ਕਰਨ, ਅਸੀਂ ਸਵਾਗਤ ਕਰਾਂਗੇ ਅਤੇ ਨਾਲ ਹੀ ਸਰਦਾਰ ਚਿਤਵੰਤ ਸਿੰਘ ਜੀ ਨੇ ਜਿਹੜਾ ਜ਼ਿਕਰ ਕੀਤਾ ਹੈ ਉਸ ਬਾਰੇ ਵੀ ਕਾਰਵਾਈ ਕੀਤੀ ਜਾਵੇ । ਇਕ ਇਨ੍ਹਾਂ ਨੇ ਕਿਹਾ ਹੈ ਕਿ ਬਾਦਲ ਸਾਹਿਬ ਦੇ ਰਿਸ਼ਤੇਦਾਰ ਨੇ ਇਕ ਐਸ. ਡੀ. ਓ. ਨੂੰ ਰਿਸ਼ਵਤ ਦਿੱਤੀ ਸੀ । ਮੈਂ ਤਾਂ ਸਮਝਦਾ ਹਾਂ ਕਿ ਰਿਸ਼ਵਤ ਲੈਣੀ ਅਤੇ ਦੇਣੀ ਦੋਨੋਂ ਜੁਰਮ ਹਨ । ਇਸ ਕਰਕੇ ਇਸ ਦੀ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ। ਬਾਕੀ ਇਨ੍ਹਾਂ ਦੀ ਸਰਕਾਰ ਨੇ ਐਲਾਨ ਕੀਤਾ ਸੀ ਕਿ ਅਸੀਂ 150, ਰੁਪਏ ਕਣਕ ਦਾ ਭਾਅ ਨਿਸਚਿਤ ਕਰਾਂਗੇ ਉਸ ਨੂੰ ਤਾਂ ਇਹ ਪੂਰਾ ਨਹੀਂ ਕਰ ਸਕੇ ਹੋਰ ਇਨ੍ਹਾਂ ਨੇ ਕੀ ਕਰਨਾ ਹੈ ? ਇਸ ਦਾ ਜ਼ਿਕਰ ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਆਉਣਾ ਚਾਹੀਦਾ ਸੀ । ਬਹੁਤ ਸਾਰੇ ਐਸੇ ਵਾਅਦੇ ਹਨ ਜਿਹੜੇ ਇਹ ਇਲੈਕਸ਼ਨਾਂ ਦੇ ਦਿਨਾਂ ਦੇ ਵਿਚ ਕਰਦੇ ਰਹੇ ਹਨ ਉਨ੍ਹਾਂ ਦਾ ਵੀ ਕੋਈ ਇਸ ਐਡਰੈਸ ਵਿਚ ਜ਼ਿਕਰ ਨਹੀਂ ਕੀਤਾ ਗਿਆ । ਇਨ੍ਹਾਂ ਦੀ ਪ੍ਰਸੰਸਾ ਅਸੀਂ ਕਿਸ ਤਰ੍ਹਾਂ ਕਰ ਸਕਦੇ ਹਾਂ ? (ਵਿਘਨ)

ਮੈਂ ਇਹ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਨਵੇਂ ਸਿਰੇ ਤੋਂ ਡਰਾਸਟਿਕ ਮਯੀਅਰਜ਼ ਲਿਆਕੇ ਐਕਸਪੈਂਡੀਚਰ ਨੂੰ ਘਟਾਇਆ ਜਾਵੇ। ਮੈਨੂੰ ਕੱਲ ਹੀ ਪਤਾ ਲੱਗਾ ਹੈ ਕਿ ਇਕ ਸੀਨੀਅਰ ਵਜ਼ੀਰ ਨੇ 72,000 ਰੁਪਏ ਦਾ ਨਵਾਂ ਫਰਨੀਚਰ ਲੈਣਾ ਹੈ ਜਦੋਂ ਕਿ ਇਕ ਅਫਸਰ ਨੇ ਕਿਹਾ ਕਿ 51,000 ਰੁਪਏ ਦੀ ਲਿਮਿਟ ਹੈ ਤਾਂ ਦੂਜਾ ਅਫਸਰ ਕਹਿਣ ਲੱਗਾ ਕਿ ਇਸ ਨੂੰ ਕਿਸੇ ਹੋਰ ਖਾਤੇ ਪਾ ਦਿਉ । ਇਹੋ ਜਿਹੇ ਕੰਮ ਸਰਕਾਰ ਨੇ ਸ਼ੁਰੂ ਕਰ ਦਿੱਤੇ ਹਨ । ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਮੈਂ ਬਾਦਲ ਸਾਹਿਬ ਜੀ ਨੂੰ ਕਹਾਂਗਾ ਕਿ ਉਹ ਇਨ੍ਹਾਂ ਗਲਾਂ ਦਾ ਖਿਆਲ ਰੱਖਣ । ਹੋ ਸਕਦਾ ਹੈ ਕਿ ਕੁਝ ਖਰਾਬ ਬੰਦੇ ਇਨ੍ਹਾਂ ਨੂੰ ਗਲਤ ਪਾਸੇ ਲੈ ਜਾਣ ਦਾ ਯਤਨ ਕਰਨ। (ਵਿਘਨ)

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਗਰੀਕਲਚਰ ਦੇ ਵਿਚ ਘਾਟਾ ਨਹੀਂ ਹੋਇਆ ਅਤੇ ਨਾ ਹੀ ਇੰਡਸਟਰੀਜ਼ ਦੇ ਵਿਚ ਘਾਟਾ ਹੋਇਆ ਹੈ । ਚੇਅਰਮੈਨ ਸਾਹਿਬ, 1972 ਦੇ ਵਿਚ ਸਰਕਾਰ ਬਣੀ ਸੀ ਤਾਂ 687 ਕਰੋੜ ਰੁਪਏ ਦੀ ਉਪਜ ਸੀ ਅਤੇ ਪੰਜਾਂ ਸਾਲਾਂ ਦੇ ਵਿਚ ਇਹ ਵੱਧ ਕੇ 1204 ਕਰੋੜ ਰੁਪਏ ਦੀ ਹੋ ਗਈ ਹੈ । ਜਿਸ ਤਰੀਕੇ ਦੇ ਨਾਲ ਇੰਡਸਟਰੀ ਲੱਗੀ ਹੈ, ਪਿਛਲੇ ਪੰਜਾਂ ਸਾਲਾਂ ਦੇ ਵਿਚ 32 ਕਰੋੜ ਰੁਪਏ ਦੀ ਇੰਡਸਟਰੀ ਤੋਂ ਵੱਧ ਕੇ ਇਹ 332 ਕਰੋੜ ਰੁਪਏ ਦੀ ਹੋ ਗਈ ਹੈ । ਨਵੀਂ ਇੰਡਸਟਰੀ ਲੱਗੀ ਹੈ ਅਤੇ ਨਵੇਂ ਪ੍ਰਾਜੈਕਟ ਲਗੇ ਹਨ । ਇਸ ਤਰ੍ਹਾਂ ਇੰਡਸਟਰੀ ਅਤੇ ਐਗਰੀਕਲਚਰ ਵਿਚ ਵਾਧਾ ਹੋਇਆ ਹੈ । ਇਹ ਮੈਂ ਤੁਹਾਡੇ ਸਾਹਮਣੇ ਫਿਗਰਜ਼ ਰੱਖੀਆਂ ਹਨ, ਫਿਰ ਵੀ ਕਿਹਾ ਜਾਵੇ ਕਿ ਇਹ ਗਰੋਥ ਰੇਟ ਸਲੋ ਹੈ । ਇਹ ਬਿਲਕੁਲ ਅੱਖਾਂ ਦੇ ਵਿਚ ਘੱਟਾਂ ਪਾਉਣ ਵਾਲੀ ਗੱਲ ਹੈ । ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਇਹ ਕਿਹਾ ਜਾ ਰਿਹਾ ਹੈ ਕਿ ਬਿਜਲੀ ਦੇ ਰੇਟ ਘਟਾਏ ਜਾਣਗੇ । ਇਹ ਇਸ ਤੋਂ ਪਹਿਲਾਂ ਵੀ ਕੀਤਾ ਸੀ ਪਰ ਗਵਰਨਰ ਸਾਹਿਬ ਨੇ ਬੰਦ ਕਰ ਦਿਤੇ । ਸਕੂਲ ਅੱਪਗ੍ਰੇਡ ਕਰਵਾਏ, ਉਹ ਵੀ ਰੋਕ ਦਿੱਤੇ । ਪੰਚਾਇਤਾਂ ਨੂੰ ਗ੍ਰਾਂਟਾਂ ਦਿੱਤੀਆਂ ਸਨ, ਉਹ ਵੀ ਰੋਕ ਦਿੱਤੀਆਂ, ਮੈਂ ਸਮਝਦਾ ਹਾਂ ਕਿ ਕਾਨੂੰਨੀ ਤੌਰ ਤੇ ਜੋ ਫੈਸਲੇ ਕੀਤੇ ਗਏ ਸਨ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਕਹਾਂਗਾ ਉਹਨਾਂ ਫੈਸਲਿਆਂ ਨੂੰ ਉਸੇ ਤਰ੍ਹਾਂ ਲਾਗੂ ਕਰਨ । ਇਥੇ ਕੁਝ ਬਿਜਲੀ ਬੋਰਡ ਬਾਰੇ ਵੀ ਟੀਕਾ-ਟਿਪਣੀ ਕੀਤੀ ਗਈ ਅਤੇ ਕਿਹਾ ਗਿਆ ਕਿ 50,000 ਕੁਨੈਕਸ਼ਨ ਦੇਵਾਂਗੇ । ਇਕ ਪਾਸੇ ਤਾਂ ਬਿਜਲੀ ਬੋਰਡ ਬਾਰੇ ਗਲਤ ਗੱਲਾਂ ਕਹੀਆਂ ਜਾਂਦੀਆਂ ਹਨ ਅਤੇ ਦੂਜੇ ਪਾਸੇ ਮੈਂ ਸਮਝਦਾ ਹਾਂ ਕਿ ਕਰੈਡਿਟ ਲੈਣ ਵਾਸਤੇ ਅਜਿਹੀਆਂ ਗੱਲਾਂ ਕੀਤੀਆਂ ਗਈਆਂ ਹਨ ।

**ਸ਼੍ਰੀ ਸਭਾਪਤੀ** : ਹੁਣ ਤੁਸੀਂ ਵਾਈਂਡ ਅਪ ਕਰੋ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਤਾਂ ਅਜੇ ਬਹੁਤ ਕੁਝ ਕਹਿਣਾ ਹੈ। ਇਸ ਤੋਂ ਇਲਾਵਾ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਦੀ ਗੱਲ ਕੀਤੀ ਗਈ ਹੈ । ਪਹਿਲੇ ਦੋ ਮਹੀਨਿਆਂ ਦੇ ਵਿਚ ਹੀ ਹਰੀਜਨਾਂ ਦੇ ਨਾਲ ਬੇਇਨਸਾਫੀਆਂ ਹੋਈਆਂ ਅਤੇ ਅਤਿਆਚਾਰ ਹੋਏ । ਇਸ ਬਾਰੇ ਕਮਿਸ਼ਨ ਬਿਠਾਇਆ ਜਾਵੇ । ਮੈਂ ਲੀਡਰ ਆਫ ਦੀ ਹਾਊਸ ਨੂੰ ਫਿਰ ਕਹਾਂਗਾ ਕਿ ਜੋ ਹਰੀਜਨਾਂ ਦੇ ਨਾਲ ਜ਼ਿਆਦਤੀਆਂ ਕੀਤੀਆਂ ਗਈਆਂ ਹਨ ਅਤੇ ਦਫਾ 107/151 ਦੇ ਤਹਿਤ ਕੇਸ ਰਜਿਸਟਰ ਹੋਏ ਅਤੇ ਨਾਲ ਹੀ ਕਾਂਗਰਸੀਆਂ ਦੇ ਖਿਲਾਫ ਕੇਸ ਰਜਿਸਟਰ ਕਰਨ ਦੀ ਕੋਸ਼ਿਸ਼ ਕੀਤੀ ਗਈ, ਇਨ੍ਹਾਂ ਸਾਰੀਆਂ ਗੱਲਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ।

**ਸ਼੍ਰੀ ਸਭਾਪਤੀ** : ਵਾਈਂਡ ਅੱਪ ਕਰੋ, ਬਹੁਤ ਸਮਾਂ ਹੋ ਗਿਆ ਹੈ ।

**ਸਰਦਾਰ ਉਮਰਾਓ ਸਿੰਘ** : ਸਿਰਫ ਪੰਜ ਮਿੰਟ ਹੀ ਹੋਏ ਹਨ ।

**ਮਾਸਟਰ ਚੰਦ ਸਿੰਘ** : ** ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਗਲ ਦੀ ਪੰਜਾਬ ਸਰਕਾਰ ਵੱਲੋਂ ਇਨਕੁਆਇਰੀ ਨਹੀਂ ਕੀਤੀ ਗਈ । ਗਵਰਨਰ ਸਾਹਿਬ ਦੇ ਐਡਰੈਸ ਵਿਚ ਇਹ ਕਲੀਅਰ ਨਹੀਂ ਹੈ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਸ ਰਿਪੋਰਟ ਨੂੰ ਇੰਪਲੀਮੈਂਟ ਕਰਨ ਵਾਸਤੇ ਲਾਅ ਬਣਾਇਆ ਗਿਆ ਸੀ ਜਿਤਨੀ ਦੇਰ ਲਾਅ ਨਹੀਂ ਹੋਵੇਗਾ, ਉਤਨੀ ਦੇਰ ਐਕਸ਼ਨ ਨਹੀਂ ਲਿਆ ਜਾ ਸਕਦਾ । ਇਸ ਬਾਰੇ ਜੋ ਅਕਾਲੀ ਪਾਰਟੀ ਅਤੇ ਜਨਤਾ ਪਾਰਟੀ ਦੀ ਸਰਕਾਰ ਕਰੇਗੀ ਅਸੀਂ ਉਸ ਦਾ ਸਾਥ ਦੇਵਾਂਗੇ, ਸਹਿਯੋਗ ਦੇਵਾਂਗੇ । ਇਸ ਐਡਰੈਸ ਵਿਚ ਕੋਈ ਮਹਿੰਗਾਈ ਦਾ ਵੀ ਜ਼ਿਕਰ ਨਹੀਂ ਕੀਤਾ ਗਿਆ । ਜਿਹੜਾ ਪਾਣੀ ਦਾ ਝਗੜਾ ਹੈ, ਉਹ ਤਾਂ ਇਕ ਪਾਸੇ ਰਿਹਾ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਡਰੈਸ ਵਿਚ ਇਕਾਨੋਮੀ ਦਾ ਜ਼ਿਕਰ ਨਹੀਂ ਹੈ । ਕੱਲ ਹਰਿਆਣੇ ਦੀ ਅਸੈਂਬਲੀ ਵਿਚ ਕਿਹਾ ਗਿਆ ਹੈ ਕਿ ਨੰਗਲ, ਹਰੀਕੇ ਡੈਮ, ਰੋਪੜ ਤੇ ਸਾਡਾ ਕਬਜ਼ਾ ਹੋਣਾ ਚਾਹੀਦਾ ਹੈ । ਇਨ੍ਹਾਂ ਨੂੰ ਪੰਜਾਬ ਦੇ ਵਿਚ ਰੱਖਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਜਿਹੜਾ ਰੀਆਰਗੇਨਾਈਜ਼ੇਸ਼ਨ ਐਕਟ ਹੈ, ਉਸ ਦੇ ਵਿਚ ਤਿੰਨ ਡੈਮ ਜਿਹੜੇ ਹਨ, ਉਹ ਸੈਂਟਰ ਦੇ ਹਨ । ਜੋ ਅਬੋਹਰ ਅਤੇ ਫਾਜ਼ਿਲਕਾ ਨੂੰ ਨਹੀਂ ਜਾਣ ਦਿੱਤਾ ਇਸ ਦਾ ਕਰੈਡਿਟ ਵੀ ਕਾਂਗਰਸ ਨੂੰ ਜਾਂਦਾ ਹੈ। (ਸ਼ੋਰ)

**ਸਰਦਾਰ ਬਲਦੇਵ ਸਿੰਘ** : ** ** ** (ਸ਼ੋਰ)

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇਟ ਆਫ ਆਰਡਰ ਨਹੀਂ ਹੈ ।

**ਸਰਦਾਰ ਗਿਰਧਾਰਾ ਸਿੰਘ** : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਉਮਰਾਓ ਸਿੰਘ ਜੀ ਹੁਣ ਤੁਸੀਂ ਵਾਈਂਡ ਅਪ ਕਰੋ ।

---

**Expunged as ordered by the Chair.

**ਸਰਦਾਰ ਉਮਰਾਓ ਸਿੰਘ** : ਬਸ ਜੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਕੁਝ ਕੁਰਪਸ਼ਨ ਬਾਰੇ ਗੱਲ ਕੀਤੀ ਗਈ । ਚੇਅਰਮੈਨ ਸਾਹਿਬ, ਇਸ ਹਾਊਸ ਦੇ ਵਿਚ 1970 ਦੀ ਕਾਰਵਾਈ ਮੈਂ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਸੀ । ਟੰਡਨ ਸਾਹਿਬ ਨੇ ਜੋ ਇਸ ਬਾਰੇ ਆਪਣਾ ਬਿਆਨ ਦਿੱਤਾ ਹੈ, ਉਹ ਮੈਂ ਪੜ੍ਹ ਕੇ ਸੁਣਾਂਦਾ, ਪਰ ਸਮਾਂ ਨਾ ਹੋਣ ਕਰਕੇ ਨਹੀਂ ਪੜ੍ਹ ਸਕਦਾ । ਚੇਅਰਮੈਨ ਸਾਹਿਬ ਮੈਂ ਇਕ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਇਥੇ ਟਪਿਆਲਾ ਜੀ ਨੇ ਕਿਹਾ ਹੈ ਕਿ ਕਨਸਟਰਕਟਿਵ ਕੰਮਾਂ ਵਿਚ ਸਪੋਰਟ ਬਾਦਲ ਸਾਹਿਬ ਨੂੰ ਦੇਣੀ ਚਾਹੀਦੀ ਹੈ । ਅਸੀਂ 1970 ਵਿਚ ਮੱਦਦ ਦਿੱਤੀ ਸੀ, ਐਕਚੂਅਲੀ ਦਿੱਤੀ ਸੀ । ਸਪੋਰਟ ਵੀ ਕੀਤਾ ਸੀ । ਸਪੋਰਟ ਵੀ ਉਸ ਵੇਲੇ ਜਦੋਂ ਕਿ ਟੰਡਨ ਸਾਹਿਬ ਨੇ ਬਾਦਲ ਸਾਹਿਬ ਦੇ ਖਿਲਾਫ ਨੋ-ਕਨਫੀਡੈਂਸ ਮੋਸ਼ਨ 27 ਜੁਲਾਈ, 1970 ਵਿਚ ਲਿਆਂਦੀ ਸੀ । ਉਸ ਵੇਲੇ ਸਿਰਫ 17 ਬੰਦੇ ਖੜੇ ਹੋਏ ਸਨ ਮੈਜਾਰਿਟੀ ਨਹੀਂ ਸੀ ਹੋਈ । ਉਸ ਵੇਲੇ ਵੀ ਅਸੀਂ ਬਾਦਲ ਸਾਹਿਬ ਦਾ ਸਾਥ ਦਿੱਤਾ ਸੀ ।

ਇਕ ਗੱਲ ਮੈਂ ਸਪੀਕਰ ਸਾਹਿਬ, ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਇਥੇ ਸਾਡੇ ਸਾਥੀ ਰੂਪ ਲਾਲ ਉਠ ਉਠ ਕੇ ਬੈਠਦੇ ਹਨ, ਇਨ੍ਹਾਂ ਨੇ ਇਸ ਹਾਊਸ ਵਿਚ ਕਿਹਾ ਸੀ, ਇਨ੍ਹਾਂ ਦੇ ਆਪਣੇ ਸ਼ਬਦ ਹਨ ਜੋ ਕਿ ਇਥੇ ਅਸੈਂਬਲੀ ਵਿਚ ਕਹੇ ਗਏ ਸਨ ਉਹ ਮੈਂ ਪੜ੍ਹਦਾ ਹਾਂ:—

> "ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਹਾਊਸ ਦੀ ਸਾਰੀ ਫਿਜ਼ਾ ਖਰਾਬ ਹੋਈ ਹੋਈ ਹੈ । ਇਹ ਇਥੇ ਤੀਵੀਆਂ ਵਾਂਗ ਲੜਦੇ ਹਨ । ਜੇ ਇੱਕ ਟਰੀਬਿਊਨਲ ਮੁਕੱਰਰ ਹੋ ਜਾਵੇ ਤਾਂ ਸਾਰੇ ਵਜ਼ੀਰ, ਸਾਰੇ ਸਿਆਸੀ ਲੀਡਰ ਅਤੇ ਸਾਰੇ ਸਾਧ ਅੰਦਰ ਹੋ ਜਾਣ ।"

ਇਹ ਗੱਲ ਇਨ੍ਹਾਂ ਨੇ ਉਦੋਂ ਕਹੀ ਸੀ ਜਦੋਂ ਅਕਾਲੀ ਵਜਾਰਤ 1970 ਵਿਚ ਸੀ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਥੀ ਜੀ ਨੂੰ ਆਪਣੀਆਂ ਪੁਰਾਣੀਆਂ ਸਪੀਚਾਂ ਨੂੰ ਪੜ੍ਹਨਾ ਚਾਹੀਦਾ ਹੈ । ਉਹ ਇਸ ਹਾਊਸ ਦਾ ਰਿਕਾਰਡ ਹੈ ਔਰ ਉਹ ਕਦੇ ਵੀ ਮੈਂਬਰਾਂ ਦੀ ਯਾਦਹਾਨੀ ਵਾਸਤੇ ਲਿਆ ਜਾ ਸਕਦਾ ਹੈ ।

ਚੇਅਰਮੈਨ ਸਾਹਿਬ, ਤੁਹਾਡੀ ਇਜਾਜ਼ਤ ਨਾਲ ਹੁਣ ਮੈਂ ਆਖ਼ਰੀ ਗਲ ਕਹਿਣੀ ਚਾਹੁੰਦਾ ਹਾਂ। ਉਹ ਇਹ ਹੈ ਕਿ ਪਰਸੋਂ ਸਾਡੇ ਦੇਸ਼ ਅੰਦਰ ਡਾਕਟਰ ਜਗਜੀਤ ਸਿੰਘ ਆਇਆ ਹੈ । ਉਸ ਦੇ ਮੁਤਅੱਲਕ ਮੈਂ ਆਪਣੀ ਰਾਏ ਨਹੀਂ ਦੇਣੀ ਚਾਹੁੰਦਾ। ਜੋ ਅਕਾਲੀ ਪਾਰਟੀ ਦੀ ਰਾਏ ਸੀ, ਉਸ ਦੇ ਮੁਤਾਬਿਕ ਉਨ੍ਹਾਂ ਨੇ ਇਸ ਨੂੰ ਜਨਰਲ ਸੈਕਟਰੀਸ਼ਿਪ ਤੋਂ ਹਟਾਇਆ ਸੀ । ਉਸ ਨੂੰ ਡਿਸਔਨ ਕੀਤਾ ਗਿਆ । ਇਥੇ ਕੁਝ ਲੀਡਰਾਂ ਨੇ ਜਿਹੜੇ ਕਿ ਇਨ੍ਹਾਂ ਨੂੰ ਵਲਾਇਤ ਜਾ ਕੇ ਮਿਲ ਕੇ ਆਏ ਸੀ ਇਥੇ ਆ ਕੇ ਉਨ੍ਹਾਂ ਨੇ ਇਸ ਗੱਲ ਨੂੰ ਮੰਨਣ ਤੋਂ ਇਨਕਾਰ ਕੀਤਾ ਕਿ ਅਸੀਂ ਉਨ੍ਹਾਂ ਨੂੰ ਮਿਲ ਕੇ ਆਏ ਹਾਂ । ਅਕਾਲੀ ਪਾਰਟੀ ਵਲੋਂ ਉਨ੍ਹਾਂ ਦੇ ਖਿਲਾਫ ਬੜੇ ਦੂਸ਼ਨ ਲਗੇ ਔਰ ਜਨਤਾ ਪਾਰਟੀ ਵੱਲੋਂ ਵੀ ਉਨ੍ਹਾਂ ਦੇ ਖਿਲਾਫ ਬੜੇ ਦੂਸ਼ਨ ਲਗਾਏ ਗਏ । (ਵਿਘਨ)

**ਸਰਦਾਰ ਸੁਖਦੇਵ ਸਿੰਘ** (ਤਲਵੰਡੀ ਸਾਬੋ) : ** ** **
(ਵਿਘਨ) .

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ** : ਇਥੇ ਹਾਊਸ ਵਿਚ ਉਹੀ ਲਫਜ਼ ਕਹੇ ਹਨ ਜਿਹੜੇ ਸਾਰੀਆਂ ਪਾਰਟੀਆਂ ਵੱਲੋਂ ਕਹੇ ਗਏ ਸੀ । ਹੁਣ ਇਹ ਇਥੇ ਆਏ ਹਨ ਔਰ ਇਨ੍ਹਾਂ ਦਾ ਬੜਾ ਭਾਰੀ ਸਵਾਗਤ

**Expunged as ordered by the Chair.

ਕੀਤਾ ਗਿਆ ਹੈ । ਇਸ ਬਾਰੇ ਮੈਂ ਚੇਅਰਮੈਨ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਲੀਡਰ ਆਫ ਦੀ ਹਾਊਸ, ਮੁੱਖ ਮੰਤਰੀ ਜੀ ਆਪਣੀ ਸਰਕਾਰ ਦੀ ਪਾਲਿਸੀ ਇਸ ਦੇ ਮੁਤਅਲਕ ਦੱਸਣ ਕਿ ਜਿਸ ਆਦਮੀ ਨੇ ਪਾਕਿਸਤਾਨ ਨਾਲ ਸਾਜਿਸ਼ ਕੀਤੀ ਹੋਵੇ, ਜਿਸ ਦੇ ਖਿਲਾਫ ਹਿੰਦੁਸਤਾਨ ਦੇ ਹਿੱਤਾਂ ਦੀ ਸਿਕਿਉਰਿਟੀ, ਅਤੇ ਇੰਟੈਗਰਿਟੀ ਨੂੰ ਲੋਅਰ ਕਰਨ ਦੇ ਚਾਰਜਿਜ਼ ਹੋਣ ਉਸ ਦਾ ਇਸ ਤਰੀਕੇ ਨਾਲ ਸਵਾਗਤ ਕੀਤਾ ਜਾਵੇ ਇਹ ਕੀ ਗੱਲ ਹੈ ? ਉਸ ਦੇ ਖਿਲਾਫ ਕੋਈ ਮੁਕੱਦਮਾ ਬਣਿਆ ਹੈ ਜਾਂ ਨਹੀਂ ? ਅਸੀਂ ਇਸ ਗੱਲ ਦੀ ਮੰਗ ਕਰਦੇ ਹਾਂ ਕਿ ਹਾਊਸ ਨੂੰ ਇਸ ਬਾਰੇ ਦੱਸਿਆ ਜਾਵੇ ।

**ਸਾਥੀ ਰੂਪ ਲਾਲ** (ਮੋਗਾ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਤਿੰਨ ਦਿਨ ਬਾਅਦ ਮੈਨੂੰ ਬੋਲਣ ਦਾ ਮੌਕਾ ਬਖਸ਼ਿਆ ਹੈ । ਮੈਂ ਗਵਰਨਰ ਐਡਰੈਸ ਦੀ ਹਮਾਇਤ ਵਿਚ ਜਨਤਾ ਪਾਰਟੀ ਵੱਲੋਂ ਖੜਾ ਹੋਇਆ ਹਾਂ । ਮੈਂ ਇਸ ਗਲ ਲਈ ਵੀ ਧੰਨਵਾਦੀ ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਜਿਹੜੇ ਜ਼ਖਮ ਐਮਰਜੈਂਸੀ ਵੇਲੇ ਸਾਡੇ ਤੇ ਲੱਗੇ ਸਨ ਉਨ੍ਹਾਂ ਬਾਰੇ ਵੀ ਦੱਸਣ ਦੀ ਕੋਸ਼ਿਸ਼ ਕੀਤੀ ਹੈ । ਜ਼ਖਮ ਦੀ ਗੱਲ ਤੋਂ ਮੈਨੂੰ ਆਪਣਾ ਕਿੱਸਾ ਯਾਦ ਆ ਜਾਂਦਾ ਹੈ:—

'ਮੇਰੀ ਜ਼ਬਾਨੀ ਮੇਰੀ ਕਹਾਨੀ
ਰਸਤੇ ਮੇਂ ਲੁਟ ਗਈ ਮੇਰੀ ਜਵਾਨੀ ।'

ਕਿਸ ਤਰ੍ਹਾਂ ਅੱਤਿਆਚਾਰ ਕੀਤੇ ਗਏ। ਕਿਸ ਤਰ੍ਹਾਂ ਨਾਲ ਇਨ੍ਹਾਂ ਨੇ ਲੋਕਾਂ ਨਾਲ ਵਿਸ਼ਵਾਸ-ਘਾਤ ਕਰਕੇ ਆਪਣੀਆਂ ਜ਼ਮੀਰਾਂ ਵੇਚੀਆਂ । ਇਹ ਆਪਣੇ ਆਪ ਨੂੰ ਸ਼ਰਮਸਾਰ ਨਹੀਂ ਕਰਦੇ, ਅੱਖਾਂ ਨੀਵੀਂਆਂ ਨਹੀਂ ਕਰਦੇ ਹਾਲਾਂ ਕਿ ਕਿੰਨੇ ਇਨ੍ਹਾਂ ਕੋਲੋਂ ਅੱਤਿਆਚਾਰ ਹੋਏ ਹਨ। ਚੇਅਰਮੈਨ ਸਾਹਿਬ, 26 ਜੂਨ ਨੂੰ 5 ਵਜੇ ਸਵੇਰੇ ਮੇਰੀ ਗ੍ਰਿਫਤਾਰੀ ਹੋਈ । ਜਿਨ੍ਹਾਂ ਹਾਲਾਤ ਵਿਚ ਮੇਰੀ ਗ੍ਰਿਫਤਾਰੀ ਹੋਈ ਉਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਉਦੋਂ ਮੈਂ ਤੰਬਾ ਲਗਾਇਆ ਹੋਇਆ ਸੀ ਔਰ ਨੰਗੇ ਪੈਰੀਂ ਖੜਾ ਸੀ । ਉਸ ਵੇਲੇ ਇਕ ਥਾਣੇਦਾਰ ਮੇਰੇ ਦਰਵਾਜ਼ੇ ਤੇ ਆ ਕੇ ਕਹਿਣ ਲਗਾ ਕਿ ਤੁਹਾਨੂੰ ਬਾਹਰ ਬੁਲਾਇਆ ਹੈ । (ਵਿਘਨ)

11.25 A.M. (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸ੍ਰੀ ਚਮਨ ਲਾਲ** : ** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਾਥੀ ਰੂਪ ਲਾਲ** : ਮੈਂ ਅਰਜ਼ ਕਰ ਰਿਹਾ ਸੀ ਕਿ ਉਸ ਥਾਣੇਦਾਰ ਨੇ ਮੈਨੂੰ ਕਿਹਾ ਕਿ ਤੁਹਾਡੀ ਗ੍ਰਿਫਤਾਰੀ ਨਹੀਂ ਕਰਨੀ ਪਰ ਜਦੋਂ ਮੈਂ ਚੰਦ ਕਦਮਾ ਤੇ ਹੀ ਪਹੁੰਚਿਆ ਤਾਂ ਡੀ. ਐਸ. ਪੀ. ਨੇ ਮੈਨੂੰ ਕਿਹਾ ਕਿ ਤੁਹਾਡੀ ਗ੍ਰਿਫਤਾਰੀ ਕਰਨੀ ਹੈ । ਜਦੋਂ ਮੈਂ ਮੰਗ ਕੀਤੀ ਕਿ ਮੇਰੀ ਗ੍ਰਿਫਤਾਰੀ ਕਿਸ ਵਜ੍ਹਾ ਕਰਕੇ ਹੋ ਰਹੀ ਹੈ ਤਾਂ ਮੈਨੂੰ ਦੱਸਿਆ ਗਿਆ ਕਿ ਮੇਰੀ ਗ੍ਰਿਫਤਾਰੀ 107/151 ਤਹਿਤ ਕਰਨੀ ਹੈ । ਇਸ ਕਰਕੇ ਮੈਨੂੰ ਅਦਾਲਤ ਵਿਚ ਪੇਸ਼ ਕੀਤਾ ਗਿਆ । ਉਥੇ ਮੇਰੀ ਜ਼ਮਾਨਤ ਨਹੀਂ ਲਈ । 50,000-ਦੀ ਜ਼ਮਾਨਤ ਮੇਰੇ ਬੰਦਿਆਂ ਨੇ ਨਕਦ ਦੇਣੀ ਚਾਹੀ ਪਰ ਉਹ ਕਬੂਲ ਨਹੀਂ ਕੀਤੀ ਗਈ । 2 ਦਿਨ ਬਾਅਦ ਡੀ. ਸੀ. ਨੇ ਆਰਡਰ ਕੀਤੇ ਕਿ ਮੈਨੂੰ ਗ੍ਰਿਫਤਾਰ ਕੀਤਾ ਜਾਵੇ । (ਵਿਘਨ) ਉਦੋਂ ਮੈਨੂੰ ਫਿਰੋਜ਼ਪੁਰ ਜੇਲ੍ਹ ਵਿਚ ਭੇਜਿਆ ਗਿਆ । ਉਥੇ ਕੀੜੇ ਮਕੌੜੇ ਸੀ ਔਰ ਕੋਈ ਵੀ ਉਥੇ ਰਹਿ ਨਹੀਂ ਸਕਦਾ ਸੀ ਪਰ ਉਥੇ ਮੈਨੂੰ ਬੰਦ ਰੱਖਿਆ ਗਿਆ । ਟੱਟੀ ਪਿਸ਼ਾਬ ਦੀ ਬੜੀ ਦਿਕਤ ਸੀ । ਮੀਸਾ ਐਕਟ ਦੇ ਤਹਿਤ ਜੋ ਸਹੂਲਤਾਂ ਮਿਲਣੀਆਂ ਚਾਹੀਦੀਆਂ ਸੀ ਉਹ ਵੀ ਮੈਨੂੰ ਨਹੀਂ

**Expunged as ordered by the Chair.

[ਸਾਥੀ ਰੂਪ ਲਾਲ]

ਦਿੱਤੀਆਂ ਗਈਆਂ। ਉਹਦੇ ਖਿਲਾਫ ਮੈਂ ਹਾਈ ਕੋਰਟ ਵਿਚ ਰਿੱਟ ਕੀਤੀ। ਉਹਦੇ ਬਾਅਦ ਮੈਨੂੰ ਗੁਰਦਾਸਪੁਰ ਜੇਲ੍ਹ ਵਿਚ ਬਦਲਿਆ ਗਿਆ। ਉਥੇ 8' ਬਾਈ 8' ਦੀ ਕੋਠੜੀ ਸੀ, ਮੂਹਰਲਾ ਬਰਾਮਦਾ 6' ਚੌੜਾ ਸੀ ਔਰ ਉਸ ਦਾ ਦਰਵਾਜ਼ਾ ਬੰਦ ਰਹਿੰਦਾ ਸੀ। ਉਸ ਆਦਮੀ ਨੂੰ ਜਿਸ ਨੇ ਸਾਰੀ ਉਮਰ ਸਿਆਸਤ ਵਿਚ ਰਹਿਣਾ ਹੋਵੇ ਉਹਨੂੰ ਇਸ ਤਰ੍ਹਾਂ ਨਾਲ ਤੰਗ ਕੀਤਾ ਗਿਆ।। ਉਥੇ ਅਫੀਮ ਔਰ ਸ਼ਰਾਬ ਦੀਆਂ ਗੋਲੀਆਂ ਵਿਕਦੀਆਂ ਸਨ। ਮੈਂ ਸੁਪਰਡੰਟ, ਪੁਲਿਸ ਨੂੰ ਸ਼ਿਕਾਇਤ ਕੀਤੀ ਜਿਸ ਤੇ ਮੈਨੂੰ ਲਧਿਆਣਾ ਜੇਲ੍ਹ ਵਿਚ ਤਬਦੀਲ ਕੀਤਾ ਗਿਆ। ਉਥੇ ਕੈਦੀਆਂ ਨਾਲ ਬੜੀ ਬਦਸਲੂਕੀ ਹੁੰਦੀ ਸੀ। ਜੋ ਉਥੇ ਰੋਟੀ ਜਾਂ ਦਾਲ ਮਿਲਦੀ ਸੀ ਉਹ ਖਾਣ ਦੇ ਲਾਇਕ ਨਹੀਂ ਸੀ। ਫਿਰ ਮੈਨੂੰ ਸੰਗਰੂਰ ਜੇਲ੍ਹ ਵਿਚ ਬਦਲਿਆ ਗਿਆ। ਉਥੇ ਇਸ ਕਰਕੇ ਬਦਲਿਆ ਗਿਆ ਕਿ ਉਥੇ ਯਸ਼ ਮਨਿਸਟਰ ਨੇ ਆਉਣਾ ਸੀ। ਉਥੇ ਜੇਲ੍ਹ ਵਿਚ ਕੋਈ ਫੰਕਸ਼ਨ ਸੀ। ਉਹ ਕਹਿਣ ਲੱਗੇ ਕਿ ਤੂੰ ਵਜ਼ੀਰ ਨੂੰ ਗਾਲਾਂ ਕੱਢੇਂਗਾ। ਮੈਂ ਕਿਹਾ ਮੈਂ ਕੋਈ ਗਾਲ ਨਹੀਂ ਕੱਢਾਂਗਾ। ਪਰ ਇਸ ਦੇ ਬਾਵਜੂਦ ਵੀ ਮੈਨੂੰ ਸੰਗਰੂਰ ਦੀ ਜੇਲ੍ਹ ਵਿਚ ਬਦਲਿਆ ਗਿਆ। ਉਸ ਤੋਂ ਬਾਅਦ ਫਿਰ ਲੁਧਿਆਣਾ ਜੇਲ੍ਹ ਵਿਚ ਲੈ ਗਏ। ਉਥੋਂ ਫਿਰ ਮੈਨੂੰ ਪਟਿਆਲਾ ਜੇਲ੍ਹ ਵਿਚ ਲਿਆਂਦਾ ਗਿਆ। ਮੇਰੇ ਕੰਨ ਖਰਾਬ ਹੋ ਗਏ ਸੀ ਪਰ ਮੇਰੇ ਕੰਨਾਂ ਲਈ ਕੋਈ ਦਵਾਈ ਨਹੀਂ ਕੀਤੀ ਗਈ। ਇਸ ਦੇ ਖਿਲਾਫ ਮੈਂ ਭੁੱਖ ਹੜਤਾਲ ਕਰ ਦਿੱਤੀ। ਮੈਨੂੰ ਕੋਈ ਦਵਾਈ ਨਹੀਂ ਦਿੱਤੀ ਗਈ। ਮੈਂ 5 ਦਿਨ ਤਾਂ ਭੁੱਖ ਹੜਤਾਲ ਤੇ ਰਿਹਾ (ਵਿਘਨ) ਮੇਰਾ 40 ਸਾਲ ਦਾ ਭਤੀਜਾ ਜੋ ਕਿ ਨੌਜਵਾਨ ਸੀ ਉਹ ਸੁਰਗਵਾਸ ਹੋ ਗਿਆ। ਉਹ ਜੇਲ੍ਹ ਤੋਂ ਸਿਰਫ 200 ਗਜ਼ ਦੇ ਫਾਸਲੇ ਤੇ ਹੀ ਸੀ। ਮੈਂ ਕਿਹਾ ਕਿ ਮੈਨੂੰ ਘੰਟੇ ਲਈ ਪੈਰੋਲ ਤੇ ਛੱਡ ਦਿਤਾ ਜਾਏ ਪਰ ਮੈਨੂੰ ਛੱਡਿਆ ਨਹੀਂ ਗਿਆ। (ਸ਼ੇਮ, ਸ਼ੇਮ)।

**ਸਰਦਾਰ ਗੁਰਦਰਸ਼ਨ ਸਿੰਘ** : ** ** **

**ਸ੍ਰੀ ਸਪੀਕਰ** : ਇਹ ਜੋ ਕੁਝ ਕਿਹਾ ਗਿਆ ਹੈ ਇਹ ਡਿਲੀਟ ਕਰ ਦਿੱਤਾ ਜਾਏ।

**ਸਾਥੀ ਰੂਪ ਲਾਲ** : ਅੱਗੇ ਹੋਰ ਦੱਸਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਮੈਂ ਆਪਣੀ ਲੜਕੀ ਕਿਤੇ ਮੰਗੀ ਸੀ ਕਿਉਂਕਿ ਮੈਨੂੰ ਮੀਸਾ ਦੇ ਤਹਿਤ ਅੰਦਰ ਕਰ ਦਿੱਤਾ ਸੀ ਇਸ ਲਈ ਮੇਰੀ ਲੜਕੀ ਦਾ ਸਾਕ ਛੁੱਟ ਗਿਆ (ਸ਼ੇਮ, ਸ਼ੇਮ)।

ਇਸ ਕਿਸਮ ਦੇ ਜ਼ੁਲਮ ਇਨ੍ਹਾਂ ਨੇ ਕੀਤੇ ਹਨ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਚਿੱਠੀ ਲਿਖੀ। ਲੜਕੀਆਂ ਸਾਰਿਆਂ ਦੀਆਂ ਸਾਂਝੀਆਂ ਹੁੰਦੀਆਂ ਹਨ। ਮੈਂ ਇਸ ਲਈ ਦੱਸ ਰਿਹਾ ਹਾਂ ਤਾ ਕਿ ਜੋ ਸਾਡੇ ਨਾਲ ਵਧੀਕੀਆਂ ਹੋਈਆਂ ਹਨ ਉਨਾਂ ਬਾਰੇ ਸਾਰਿਆਂ ਨੂੰ ਗਿਆਨ ਹੋ ਜਾਵੇ। ਮੈ ਜੇਲਾਂ ਬਾਰੇ ਗੱਲਾਂ ਦੱਸ ਰਿਹਾ ਸੀ। ਇਸ ਵੇਲੇ ਬਾਦਲ ਸਾਹਿਬ ਇਥੇ ਬੈਠੇ ਨਹੀਂ ਹਨ। ਮੈਂ ਇਨ੍ਹਾਂ ਦੀ ਗੱਲ ਦੱਸਦਾ ਹਾਂ। ਇਨ੍ਹਾਂ ਤੇ ਪਾਬੰਦੀ ਲਗਾ ਦਿਤੀ ਕਿ ਕੋਈ ਇਨ੍ਹਾਂ ਕੋਲ ਜੇਲ੍ਹ ਵਿਚ ਨਹੀਂ ਸੀ ਜਾ ਸਕਦਾ। ਕੋਈ ਨੰਬਰਦਾਰ ਜਾਂ ਕੋਈ ਕੈਦੀ ਇਨ੍ਹਾਂ ਕੋਲ ਨਹੀਂ ਸੀ ਜਾ ਸਕਦਾ। ਇਹ ਸਲੂਕ ਕਾਂਗਰਸ ਸਰਕਾਰ ਨੇ ਸਾਡੇ ਆਦਮੀਆਂ ਨਾਲ ਕੀਤਾ। ਬਾਦਲ ਸਾਹਿਬ ਪਹਿਲੇ ਚੀਫ਼ ਮਨਿਸਟਰ ਰਹਿ ਚੁਕੇ ਸਨ ਅਤੇ ਅੱਜ ਵੀ ਉਨ੍ਹਾਂ ਦੇ ਸਿਰ ਤੇ ਆ ਕੇ ਬੈਠੇ ਹੋਏ ਹਨ, ਉਨ੍ਹਾਂ ਦਾ ਵੀ ਲਿਹਾਜ਼ ਨਹੀਂ ਕੀਤਾ ਗਿਆ। ਜੇਲ੍ਹ ਵਿਚ ਹਰ ਕਿਸਮ ਦੀਆਂ ਤਕਲੀਫਾਂ ਦਿਤੀਆਂ ਗਈਆਂ। ਸਾਡੇ ਤੇ ਪਾਬੰਦੀਆਂ ਲਗਾਈਆਂ ਗਈਆਂ। ਐਮਰਜੈਂਸੀ ਦੇ ਦੌਰਾਨ ਜੇਲ੍ਹ ਵਿਚ ਜੋ ਇਨ੍ਹਾਂ ਨੇ ਸਾਨੂੰ ਤਕਲੀਫਾਂ ਦਿੱਤੀਆਂ ਉਸ ਬਾਰੇ ਮੈਂ ਆਪਣੀ ਦਾਸਤਾਨ ਤੁਹਾਡੇ ਸਾਹਮਣੇ ਰੱਖੀ ਹੈ। ਜਦ ਐਮਰਜੈਂਸੀ ਦੇ ਦੌਰਾਨ ਅਸੀਂ ਜੇਲ੍ਹ ਅੰਦਰ ਸੀ ਤਾਂ ਰੇਡੀਓ ਤੇ ਤਰ੍ਹਾਂ ਤਰ੍ਹਾਂ ਦੀਆਂ ਇਨ੍ਹਾਂ ਦੀਆਂ ਗੱਲਾਂ ਸੁਣਦੇ ਸੀ। ਇਨ੍ਹਾਂ ਵਿਚ ਆਪਸੀ ਫੁਟ ਸੀ। ਉਸ ਫੁਟ ਨੂੰ ਦੂਰ ਕਰਨ ਲਈ ਇਨ੍ਹਾਂ ਨੇ ਸੰਜੇ ਗਾਂਧੀ ਦਾ ਆਸਰਾ ਲਿਆ। ਉਸ ਮੁੰਡੇ ਨੂੰ ਪੰਜਾਬ ਵਿਚ ਲਿਆਂਦਾ ਗਿਆ। ਉਸ ਨੂੰ ਪੰਜਾਬ ਵਿਚ ਗਿੱਲ ਲਿਆਇਆ। ਫੇਰੂ ਸ਼ਹਿਰ

**Expunged as ordered by the Chair.

ਵਿਚ ਉਸ ਮੁੰਡੇ ਨੂੰ, ਉਸ ਅੱਲੜ੍ਹ ਨੂੰ ਲਿਆਏ। ਉਸ ਨੂੰ ਚਾਂਦੀ ਦੀ ਗੜਵੀ ਦਿਤੀ ਗਈ ਅਤੇ ਕਿਹਾ ਕਿ ਇਹ ਪੰਜਾਬ ਦਾ ਜੰਵਾਈ ਹੈ। ਉਹ ਇਨ੍ਹਾਂ ਦਾ ਜਵਾਈ ਹੋਵੇਗਾ, ਕਾਂਗਰਸੀਆਂ ਦਾ ਜੰਵਾਈ ਹੋਵੇਗਾ, ਗਿੱਲ ਦਾ ਜੰਵਾਈ ਹੋਵੇਗਾ ਪਰ ਉਹ ਮੁੰਡਾ ਪੰਜਾਬ ਦਾ ਜੰਵਾਈ ਕਿਸ ਤਰ੍ਹਾਂ ਹੋ ਸਕਦਾ ਹੈ ? (ਹਾਸਾ) ਉਸ ਨੂੰ ਪਟਿਆਲੇ ਵਿਚ ਲਿਆ ਕੇ ਹਜ਼ਾਰਾਂ ਲੱਖਾਂ ਰੁਪਏ ਖਰਚ ਕੀਤੇ। ਬਠਿੰਡੇ ਵਿਚ ਲਿਆਂਦਾ ਗਿਆ ਅਤੇ 10 ਪੈਸਿਆਂ ਦਾ ਬੂਟਾ ਲਾਉਣ ਦੀ ਖਾਤਰ ਲੱਖਾਂ ਰੁਪਏ ਉਸ ਉਤੇ ਖਰਚ ਕੀਤੇ। (ਵਿਘਨ) ਫਿਰ ਪੰਜਾਬ ਵਿਚ ਬੇਗਮ ਦੀ ਸਰਕਾਰ ਮਸ਼ਹੂਰ ਹੋਈ। 40 ਲੱਖ ਰੁਪਏ ਖਰਚ ਕੀਤੇ ਗਏ। (ਵਿਘਨ) ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੀ ਹਾਲਤ ਕੀ ਹੈ ? ਪੰਜਾਬ ਦੇ ਅਫਸਰ, ਉਚੇ ਤਬਕੇ ਦੇ ਲੋਕ ਐਮਰਜੈਂਸੀ ਦੇ ਦੌਰਾਨ ਕਿਸ ਤਰ੍ਹਾਂ ਕੁਰੱਪਟ ਹੋਏ ? 10 ਪ੍ਰਤੀਸ਼ਤ ਇਨ੍ਹਾਂ ਵਿਚੋਂ ਐਸੇ ਹਨ ਜਿਹੜੇ 2-2 ਕਰੋੜ ਦੇ ਮਾਲਿਕ ਹਨ। 40-50 ਪ੍ਰਤੀਸ਼ਤ ਐਸੇ ਹਨ ਜਿਹੜੇ 50-60 ਲੱਖ ਦੇ ਮਾਲਿਕ ਹਨ। 4 ਅਫ਼ਸਰਾਂ ਦੇ ਖਿਲਾਫ ਬਾਦਲ ਸਾਹਿਬ ਨੇ ਇਨਕੁਆਇਰੀ ਬਿਠਾਈ ਹੈ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਇਕ ਵਾਢੇ ਤੋਂ ਇਨਕੁਆਇਰੀ ਕਰਾਓ ਇਨ੍ਹਾਂ ਸਿਆਸਤਦਾਨਾਂ ਦੀ, ਇਨ੍ਹਾਂ ਅਫਸਰਾਂ ਦੀ। ਜੇ ਤੁਸੀਂ ਕਿਸੇ ਸਿਆਸਤਦਾਨ ਨੂੰ ਜਾਂ ਕਿਸੇ ਅਫ਼ਸਰ ਨੂੰ ਮੁਆਫ ਕਰਦੇ ਹੋ ਤਾਂ ਤੁਹਾਨੂੰ ਕੋਈ ਮੁਆਫ ਨਹੀਂ ਕਰੇਗਾ। ਸਰਦਾਰ ਉਮਰਾਓ ਸਿੰਘ ਮੇਰਾ ਨਾਮ ਲੈ ਕੇ ਕਹਿੰਦੇ ਸੀ, ਮੈਂ ਉਨ੍ਹਾਂ ਬਾਰੇ ਤਹਾਨੂੰ ਦੱਸਦਾ ਹਾਂ। ** ** ** (ਵਿਘਨ) ਇਹ ਸਾਰੀਆਂ ਗੱਲਾਂ ਨੰਗੀਆਂ ਹੋਣੀਆਂ ਚਾਹੀਦੀਆਂ ਹਨ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਇਨ੍ਹਾਂ ਸਾਰਿਆਂ ਨੂੰ ਨੰਗਾ ਕਰੋ ਅਤੇ ਉਨ੍ਹਾਂ ਦੇ ਖਿਲਾਫ ਕੁਰੱਪਸ਼ਨ ਦੇ ਮੁਕਦਮੇਂ ਚਲਾਓ। ਜੇ ਉਨ੍ਹਾਂ ਦੇ ਖਿਲਾਫ ਮੁਕਦਮੇਂ ਨਾ ਚਲਾਉਗੇ ਤਾਂ ਸਾਡਾ ਖ਼ੂਨ ਖੋਲੇਗਾ ਅਤੇ ਫਿਰ ਸਾਨੂੰ ਵੀ ਬਾਦਲ ਸਾਹਿਬ ਦੇ ਖਿਲਾਫ ਕੁਝ ਕਰਨਾ ਪਵੇਗਾ। ਇਨ੍ਹਾਂ ਲਫਜ਼ਾਂ ਨਾਲ ਮੈਂ ਆਪਣੇ ਲੈਕਚਰ ਨੂੰ ਬੰਦ ਕਰਦਾ ਹਾਂ ਅਤੇ ਗਵਰਨਰ ਸਾਹਿਬ ਨੇ ਜੋ ਐਡਰੈਸ ਪੜ੍ਹਿਆ ਹੈ ਉਸ ਦਾ ਸ਼ੁਕਰੀਆ ਅਦਾ ਕਰਦਾ ਹਾਂ।

## PERSONAL EXPLANATION BY SARDAR UMRAO SINGH

**ਸਰਦਾਰ ਉਮਰਾਓ ਸਿੰਘ**: ਪਰਸਨਲ ਐਕਸਪਲੇਨੇਸ਼ਨ, ਸਰ।

**ਇਕ ਆਵਾਜ਼** : ** **

**ਸਰਦਾਰ ਉਮਰਾਓ ਸਿੰਘ** : ** ** ** ਰੂਲਜ਼ ਦੇ ਮੁਤਾਬਿਕ ਇਸ ਤਰ੍ਹਾਂ ਹੈ ਕਿ ਜੇ ਕਿਸੇ ਨੇ ਕਿਸੇ ਮੈਂਬਰ ਦੇ ਕੰਡਕਟ ਦੇ ਖਿਲਾਫ ਕੋਈ ਐਲੀਗੇਸ਼ਨ ਲਗਾਉਣੇ ਹਨ ਤਾਂ ਉਹ ਤੁਹਾਨੂੰ ਪਹਿਲਾਂ ਲਿਖ ਕੇ ਦੇਵੇ। ਇਸ ਲਈ ਪਹਿਲਾਂ ਉਹ ਤੁਹਾਨੂੰ ਲਿਖ ਕੇ ਦੇਣ। ਇਸ ਲਈ ਇਹ ਜਿਹੜੇ ਉਨ੍ਹਾਂ ਨੇ ਐਲੀਗੇਸ਼ਨ ਲਾਏ ਹਨ, ਇਹ ਐਕਸਪੰਜ ਹੋਣੇ ਚਾਹੀਦੇ ਹਨ। ਰੂਲਜ਼ ਦੇ ਮੁਤਾਬਿਕ ਪਹਿਲੇ ਮੈਂਬਰ ਤੁਹਾਨੂੰ ਲਿਖ ਕੇ ਦੇਵੇ ਅਤੇ ਉਨ੍ਹਾਂ ਗੱਲਾਂ ਦੀ, ਉਨ੍ਹਾਂ ਐਲੀਗੇਸ਼ਨਜ਼ ਦੀ ਉਹ ਜ਼ਿੰਮੇਵਾਰੀ ਲਵੇ ਅਤੇ ਫਿਰ ਤੁਸੀਂ ਜਿਸ ਤਰੀਕੇ ਨਾਲ ਮਰਜ਼ੀ ਹੋਵੇ ਇਨਕੁਆਇਰੀ ਕਰਾ ਲਵੋ। ਅਗਰ ਕਿਸੇ ਕਿਸਮ ਦਾ ਐਲੀਗੇਸ਼ਨ ਸਾਬਤ ਹੋ ਜਾਵੇ ਤਾਂ ਜੋ ਮਰਜ਼ੀ ਮੈਨੂੰ ਸਜ਼ਾ ਦਿਓ, ਮੈਂ ਉਹ ਸਜ਼ਾ ਭੁਗਤਣ ਲਈ ਤਿਆਰ ਹਾਂ। ਪਰ ਜੇ ਉਹ ਇਹ ਜਿਹੜੀਆਂ ਗੱਲਾਂ ਉਨ੍ਹਾਂ ਨੇ ਕਹੀਆਂ ਹਨ ਉਹ ਲਿਖ ਕੇ ਨਹੀਂ ਦਿੰਦੇ ਤਾਂ ਇਹ ਸਾਰਾ ਐਕਸਪੰਜ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਜਿਹੜੀਆਂ ਸਰਦਾਰ ਉਮਰਾਓ ਸਿੰਘ ਦੇ ਖਿਲਾਫ਼ ਗੱਲਾਂ ਕੀਤੀਆਂ ਗਈਆਂ ਹਨ ਉਨ੍ਹਾਂ ਨੂੰ ਉਤਨਾ ਚਿਰ ਐਕਸਪੰਜ ਕਰ ਦਿੱਤਾ ਜਾਵੇ ਜਿਨ੍ਹਾਂ ਚਿਰ ਉਹ ਮੈਂਬਰ ਸਾਹਿਬ ਸਾਬਤ ਨਾ ਕਰਨ ਜਾਂ ਲਿਖ ਕੇ ਨਾ ਦੇਣ। ਪ੍ਰਿਵਿਲਿਜ ਕਮੇਟੀ ਦੇ ਸਾਹਮਣੇ ਵੀ ਇਹ ਗੱਲ ਜਾ ਸਕਦੀ ਹੈ।

**ਸਾਥੀ ਰੂਪ ਲਾਲ**: ਜਲੰਧਰ ਦੇ ਵਿਚ ਇਸ ਦਾ ਰੌਲਾ ਹੈ।

---

**Expunged as ordered by the Chair

## DISCUSSION ON GOVERNOR'S ADDRESS
(*Resumption*)

**ਵਿਦਿਆ ਮੰਤਰੀ** (ਸਰਦਾਰ ਸੁਖਜਿੰਦਰ ਸਿੰਘ) : ਸਪੀਕਰ ਸਾਹਿਬ, ਰਾਜਪਾਲ ਦੇ ਭਾਸ਼ਣ ਤੇ ਬੋਲਦਿਆਂ ਹੋਇਆਂ ਮਾਨਯੋਗ ਮੈਂਬਰ ਸਾਹਿਬਾਨ ਨੇ ਸਿਖਿਆ ਪ੍ਰਨਾਲੀ ਬਾਰੇ ਕਈ ਗੱਲਾਂ ਕੀਤੀਆਂ ਹਨ ਅਤੇ ਇਸ ਦੇ ਮਾਤਹਿਤ ਜੋ ਹੋਰ ਅਦਾਰੇ ਕੰਮ ਕਰਦੇ ਹਨ ਉਨ੍ਹਾਂ ਦੇ ਕਾਰੋਬਾਰ ਦੇ ਉਤੇ ਕੁਝ ਚਿੰਤਾ ਪ੍ਰਗਟ ਕੀਤੀ ਹੈ । ਮੈਂ ਉਨ੍ਹਾਂ ਦੇ ਇਨ੍ਹਾਂ ਵਿਚਾਰਾਂ ਦਾ ਸਵਾਗਤ ਕਰਦਾ ਹਾਂ ਅਤੇ ਕਰਦਾ ਰਹਾਂਗਾ ਅਤੇ ਯਤਨ ਕਰਾਂਗਾ ਕਿ ਉਨ੍ਹਾਂ ਦੀਆਂ ਜੋ ਅੱਛੀਆਂ ਤਜਵੀਜ਼ਾਂ ਹਨ, ਜੋ ਚੰਗੇ ਸੁਝਾਓ ਹੋਣਗੇ, ਸਿਖਿਆ ਵਿਭਾਗ ਵਿਚ ਬਿਹਤਰੀ ਲਿਆਉਣ ਵਾਸਤੇ ਜ਼ਰੂਰ ਉਨ੍ਹਾਂ ਤੇ ਸੋਚਾਂਗਾ, ਵਿਚਾਰਾਂਗਾ ਅਤੇ ਉਸ ਤੇ ਅਮਲ ਕਰਨ ਦਾ ਯਤਨ ਕਰਾਂਗਾ। ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਬਾਦਲ ਸਾਹਿਬ ਦੀ ਸਰਕਾਰ ਬਣੀ ਨੂੰ ਥੋੜ੍ਹੇ ਦਿਨ ਹੋਏ ਹਨ। ਸਿਖਿਆ ਵਿਭਾਗ ਦਾ ਮਸਲਾ ਬੜਾਂ ਗੁੰਝਲਦਾਰ ਬਣਾਇਆ ਗਿਆ। ਪਿਛਲੇ 30 ਸਾਲਾਂ ਤੋਂ ਹਿੰਦੁਸਤਾਨ ਵਿਚ ਕਾਂਗਰਸ ਦਾ ਰਾਜ ਰਿਹਾ ਅਤੇ ਪੰਜਾਬ ਵਿਚ ਬਹੁਤ ਚਿਰ ਇਨ੍ਹਾਂ ਕੋਲ ਹੀ ਰਾਜ ਭਾਗ ਰਿਹਾ ਹੈ। ਇਨ੍ਹਾਂ ਨੇ ਸਿਖਿਆ ਵਿਭਾਗ ਦੀ ਹਾਲਤ ਸੁਧਾਰਨ ਵਾਸਤੇ ਕੋਈ ਯਤਨ ਨਹੀਂ ਕੀਤਾ ਸਗੋਂ ਇਸ ਨੂੰ ਜ਼ਿਆਦਾ ਗੁੰਝਲਦਾਰ ਬਣਾਉਂਦੇ ਚਲੇ ਗਏ। ਪਿਛਲੇ ਤਾਲੀਮੀ ਢਾਂਚੇ ਨੂੰ ਛੱਡ ਦਿਤਾ ਅਤੇ ਜਿਹੜੀ ਕੋਈ ਨਵੀਂ ਪਾਲਿਸੀ ਬਣਾਈ ਉਸ ਉਤੇ ਹਾਫ ਹਾਰਟਿਡਲੀ ਡਿਸੀਜ਼ਨ ਲਏ। ਪੂਰੇ ਫਾਈਨੈਂਸਿਜ਼ ਨਹੀਂ ਦਿੱਤੇ। ਸਟਾਫ ਨੂੰ ਪੂਰੀ ਟਰੇਨਿੰਗ ਨਹੀਂ ਦਿਤੀ ਗਈ। ਇਕੁਇਪਮੈਂਟ ਪ੍ਰੋਵਾਈਡ ਨਹੀਂ ਕੀਤੀ। ਇਸੇ ਕਰਕੇ ਸਾਡਾ ਹਾਇਰ ਸੈਕੰਡਰੀ ਦਾ ਸਿਸਟਮ ਫੇਲ੍ਹ ਹੋਇਆ ਹੈ। ਹੁਣ ਸਾਰੇ ਮੁਲਕ ਵਿਚ 10+2+3 ਦੇ ਫਾਰਮੂਲੇ ਤੇ ਗੰਭੀਰਤਾ ਨਾਲ ਵਿਚਾਰ ਹੋ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਸਾਰਿਆਂ ਮਸਲਿਆਂ ਤੇ ਪਹੁੰਚਣ ਵਾਸਤੇ ਸਾਨੂੰ ਆਪਣੀਆਂ ਸਾਰੀਆਂ ਔਕੜਾਂ ਨੂੰ ਮੁੱਖ ਰੱਖਣਾ ਚਾਹੀਦਾ ਹੈ। ਇਹ ਸਾਰੇ ਮਸਲੇ ਬੜੇ ਗੁੰਝਲਦਾਰ ਬਣਾ ਦਿਤੇ ਗਏ ਹਨ ਅਤੇ ਹੁਣ ਇਨ੍ਹਾਂ ਤੇ ਬੜੀ ਗੰਭੀਰਤਾ ਨਾਲ ਵਿਚਾਰਨਾ ਹੈ। ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰਨ ਵਾਸਤੇ ਬਹੁਤ ਸਮਾਂ ਚਾਹੀਦਾ ਹੈ। ਐਜੂਕੇਸ਼ਨਿਸਟਸ ਜਾਂ ਹੋਰ ਤਜਰਬੇਕਾਰ ਆਦਮੀਆਂ ਨੂੰ ਜਿਨ੍ਹਾਂ ਨੂੰ ਸਿਖਿਆ ਵਿਭਾਗ ਦਾ ਤਜਰਬਾ ਹੈ ਉਨ੍ਹਾਂ ਦੇ ਵਿਚਾਰ ਲੈਣ ਤੋਂ ਬਾਅਦ ਹੀ ਕਿਸੇ ਨਤੀਜੇ ਤੇ ਪਹੁੰਚਿਆ ਜਾ ਸਕਦਾ ਹੈ, ਕਿਸੇ ਫੈਸਲੇ ਤੇ ਪਹੁੰਚਿਆ ਜਾ ਸਕਦਾ ਹੈ । ਇਹ ਫੈਸਲਾ ਕਰਨ ਤੋਂ ਪਹਿਲਾਂ ਸਾਰੀਆਂ ਔਕੜਾਂ ਨੂੰ ਸਾਹਮਣੇ ਰੱਖਣਾ ਪਵੇਗਾ ਕਿ ਕੀ ਅਸੀਂ ਫਾਈਨੈਂਸਿਜ਼ ਰਿਸੋਰਸਿਜ਼ ਪੈਦਾ ਕਰ ਸਕਾਂਗੇ ? ਕੀ ਸਾਡੇ ਕੋਲ ਟਰੇਂਡ ਐਜੂਕੇਸ਼ਨ ਦਾ ਸਟਾਫ ਹੈ ? ਕੀ ਸਾਡੇ ਕੋਲ ਟੈਕਸਟ-ਬੁੱਕਸ ਹਨ ਅਤੇ ਕੀ ਸਾਡੇ ਕੋਲ ਸਕੂਲਾਂ ਦੀਆਂ ਪਰਾਪਰ ਬਿਲਡਿੰਗਜ਼ ਹਨ ਜਿਥੇ ਅਸੀਂ ਤਜਰਬੇ ਕਰਨੇ ਚਾਹੁੰਦੇ ਹਾਂ। 30 ਸਾਲਾਂ ਤੋਂ ਅਸੀਂ ਐਜੂਕੇਸ਼ਨ ਵਿਭਾਗ ਵਿਚ ਤਜਰਬੇ ਕਰਦੇ ਚਲੇ ਆ ਰਹੇ ਹਾਂ ਪਰ ਇਸ ਵਿਚ ਕੋਈ ਸੁਧਾਰ ਨਹੀਂ ਹੋਇਆ ਬਲਕਿ ਐਸੇ ਹਾਲਾਤ ਪੈਦਾ ਹੋ ਗਏ ਕਿ ਸਾਰੇ ਹਿੰਦੁਸਤਾਨ ਵਿਚ ਇਮਮਾਰੈਲਿਟੀ ਵੱਧ ਰਹੀ ਹੈ। ਸਿਖਿਆ ਜਿਹੜੀ ਹੈ ਇਹ ਲੋਕਾਂ ਵਾਸਤੇ ਅਸੈਟਸ ਹੋਣੀ ਚਾਹੀਦੀ ਸੀ ਪਰ ਇਹ ਲਾਇਬਿਲਟੀ ਹੋ ਗਈ। ਅੱਜ ਇਸ ਪਾਸੇ ਐਨੀ ਗਿਰਾਵਟ ਆ ਗਈ ਹੈ ਕਿ ਸਾਰੇ ਮੁੰਡੇ, ਸਟੂਡੈਂਟਸ ਨਕਲ ਕਰਕੇ ਪਾਸ ਹੋ ਕੇ ਆਪਣੇ ਅੱਗੇ ਜੀਵਨ ਵਿਚ ਸੈਟਲ ਹੋਣਾ ਚਾਹੁੰਦੇ ਹਨ । ਮੈਂ ਸਾਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇ ਇਸ ਪਾਸੇ ਗਿਰਾਵਟ ਲਿਆਉਂਦੇ ਗਏ ਅਤੇ ਇਸ ਪਾਸੇ ਕੋਈ ਧਿਆਨ ਨਾ ਦਿਤਾ, ਲੜਕਿਆਂ ਨੂੰ ਨਕਲ ਕਰਨ ਵਿਚ ਸਟਾਫ਼ ਵੀ ਮੱਦਦ ਕਰਦਾ ਰਿਹਾ ਤੇ ਕਈ ਦਫਾ ਪ੍ਰਾਈਵੇਟ ਸਕੂਲਾਂ ਦੀ ਮੈਨੇਜਮੈਂਟ ਵੀ ਇਸ ਵਿਚ ਸਹਾਈ ਹੁੰਦੀ ਹੈ, ਤਾਂ ਫਿਰ ਹਿੰਦੁਸਤਾਨ ਵਿਚ ਆਉਣ ਵਾਲੀ ਪਨੀਰੀ ਨੂੰ ਅਸੀਂ ਕਿਸ ਤਰ੍ਹਾਂ ਸਹੀ ਬਣਾ ਸਕਾਂਗੇ ਅਤੇ ਕਿਸ ਤਰ੍ਹਾਂ ਮੁਲਕ ਦੀ ਉਸਾਰੀ ਕਰ ਸਕਾਂਗੇ ? ਇਨ੍ਹਾਂ ਦੀਆਂ ਕੁਝ ਮਿਸਾਲਾਂ ਮੈਂ ਦੱਸਣਾ ਚਾਹੁੰਦਾ ਹਾਂ।

ਪਿਛੇ ਬੜੀ ਦੇਰ ਤੋਂ ਇਹ ਚਰਚਾ ਹੋ ਰਿਹਾ ਹੈ ਕਿ ਕਾਂਗਰਸ ਦੇ ਰਾਜ ਵਿਚ ਭ੍ਰਿਸ਼ਟਾਚਾਰ, ਕੁਨਬਾਪਰਵਰੀ ਔਰ ਫਿਰਕਾਪ੍ਰਸਤੀ ਦਾ ਬੋਲ ਬਾਲਾ ਰਿਹਾ ਹੈ । ਮੈਂ ਇਸ ਦੇ ਬਾਰੇ ਵਿਚ ਕੁਝ ਮਿਸਾਲਾਂ

ਦੱਸਦਾ ਹਾਂ । ਜੇ.ਬੀ.ਟੀ., ਓ.ਟੀ. ਅਤੇ ਬੀ. ਐਡ. ਦੀ ਐਡਮਿਸ਼ਨ ਜੋ ਹੁੰਦੀ ਹੈ ਉਸ ਦੇ ਤਈ ਗੌਰਮਿੰਟ ਨੇ ਇਹ ਫੈਸਲਾ ਕੀਤਾ ਸੀ ਕਿ 5 ਪ੍ਰਤੀਸ਼ਤ ਅਸੀਂ ਆਪਣੀ ਰਿਜ਼ਰਵੇਸ਼ਨ ਰਖਾਂਗੇ। 5 ਪ੍ਰਤੀਸ਼ਤ ਰਿਜ਼ਰਵੇਸ਼ਨ ਰਖਣ ਨਾਲ ਜੇ.ਬੀ.ਟੀ. ਦੇ ਵਿਚ ਇਨ੍ਹਾਂ ਨੂੰ 165 ਸੀਟਾਂ ਮਿਲਦੀਆਂ ਸਨ ਜੋ ਕਿ ਇਹ ਨਾਮੀਨੇਟ ਕਰ ਸਕਦੇ ਸੀ ਪਰ ਇਨ੍ਹਾਂ ਨੇ ਨਾਮੀਨੇਸ਼ਨ 662 ਕੀਤੀਆਂ ਸਨ । ਇਸ ਦਾ ਮਤਲਬ ਹੈ ਕਿ 497 ਸੀਟਾਂ ਦੀ ਨਾਮੀਨੇਸ਼ਨ ਇਨ੍ਹਾਂ ਨੇ ਆਪਣੇ ਕੋਟੇ ਤੋਂ ਵੱਧ ਕੀਤੀ ਸੀ। ਇਸੇ ਤਰ੍ਹਾਂ ਓ.ਟੀ. ਦੇ ਵਿਚ 5 ਪ੍ਰਤੀਸ਼ਤ ਹਿਸਾਬ ਦੇ ਨਾਲ ਇਨ੍ਹਾਂ ਦੀ 7 ਸੀਟਾਂ ਦੀ ਨਾਮੀਨੇਸ਼ਨ ਬਣਦੀ ਸੀ ਲੇਕਿਨ ਉਸ ਦੇ ਵਿਚ ਇਨ੍ਹਾਂ ਨੇ 197 ਸੀਟਾਂ ਦੀ ਨਾਮੀਨੇਸ਼ਨ ਕੀਤੀ ਔਰ ਇਸ ਤਰ੍ਹਾਂ ਉਨ੍ਹਾਂ ਆਦਮੀਆਂ ਦੀਆਂ ਨਾਮੀਨੇਸ਼ਨਜ਼ ਹੋਈਆਂ ਜਿਹੜੇ ਮੈਰਿਟ ਵਿਚ ਨਹੀਂ ਸੀ ਆਉਂਦੇ । ਜੇ ਉਹ ਮੈਰਿਟ ਵਿਚ ਆਉਂਦੇ ਤਾਂ ਲਾਜ਼ਮੀ ਤੌਰ ਤੇ ਉਧਰੋਂ ਹੀ ਐਡਮਿਸ਼ਨ ਉਨ੍ਹਾਂ ਨੂੰ ਮਿਲ ਜਾਂਦੀ । ਇਹ ਸਾਰਾ ਕੁਝ ਕਰਕੇ ਇਨ੍ਹਾਂ ਨੇ ਨਾਲਾਇਕ ਸਟੂਡੈਂਟਸ ਨੂੰ ਅਗੇ ਲਿਆਂਦਾ ਅਤੇ ਚੰਗੇ ਸਟੂਡੈਂਟਸ ਨੂੰ ਪਿਛੇ ਕੀਤਾ । ਇਸ ਤਰ੍ਹਾਂ ਦੀ ਫੇਵਰੇਟਿਜ਼ਮ ਕਰਕੇ ਉਨ੍ਹਾਂ ਨੂੰ ਕੁਰੱਪਸ਼ਨ ਦਾ ਸਾਧਨ ਬਣਾਇਆ । ਲੋਕਾਂ ਦੇ ਵਿਚ ਜੋ ਗੌਰਮਿੰਟ ਦਾ ਕਾਂਫੀਡੈਂਸ ਸੀ ਉਹ ਸ਼ੇਕ ਹੋਇਆ ਅਤੇ ਸਰਕਾਰ ਦੀ ਇਸ ਦੇ ਵਿਚ ਬਦਨਾਮੀ ਹੋਈ । ਹੁਣ ਪੰਜਾਬ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਅਸੀਂ ਆਪਣੇ ਕੋਲੋਂ ਕੋਈ ਰਿਜ਼ਰਵੇਸ਼ਨ ਨਹੀਂ ਰਖਾਂਗੇ ਔਰ ਸਾਰੇ ਸਟੂਡੈਂਟਸ ਮੈਰਿਟ ਤੇ ਆਪਣੀ ਐਡਮਿਸ਼ਨ ਲੈਣਗੇ । (ਥੰਪਿੰਗ) ਸਪੀਕਰ ਸਾਹਿਬ, ਇਹ ਕੁਰੱਪਸ਼ਨ ਦੀ ਇੰਤਹਾ ਦੀ ਗਲ ਹੈ । ਇਹ ਗਲ ਸੁਣਨ ਵਾਲੀ ਹੈ । ਜਦੋਂ ਰਾਜ ਸਭਾ ਦੀ ਇਲੈਕਸ਼ਨ ਸੀ ਪੰਜਾਬ ਵਿਚ ਤਾਂ ਕਾਂਗਰਸ ਨੂੰ ਡਿਫੈਕਸ਼ਨ ਦੀ ਲੋੜ ਨਹੀਂ ਸੀ । ਪਰ ** ** ਜੋ ਕਿ ਸਾਡੇ ਪੁਰਾਣੇ ਐਮ. ਐਲ. ਏ. ਹਨ ਉਨ੍ਹਾਂ ਨੂੰ ਡਿਫੈਕਟ ਕਰਵਾਉਣ ਵਿਚ ** ** ਦੀਆਂ ਸਰਵਿਸਿਜ਼ ਹਾਸਲ ਕੀਤੀਆਂ ਔਰ ਉਨ੍ਹਾਂ ਨੂੰ ਖੱਡੂਰ ਸਾਹਿਬ ਵਿਚ ਜੇ. ਬੀ. ਟੀ. ਯੂਨਿਟ ਦੀ ਰਿਕੁਗਨੀਸ਼ਨ ਦਿਤੀ ਗਈ ਅਤੇ ਉਥੇ 40 ਬਚੇ ਦਾਖਲ ਕੀਤੇ ਗਏ । ਬੜੀਆਂ ਸ਼ਿਕਾਇਤਾਂ ਹੋਈਆਂ ਕਿ ਡੋਨੇਸ਼ਨਜ਼ ਦੇ ਨਾਮ ਤੇ ਬਹੁਤ ਵਡਾ ਫੰਡ ਇਕਠਾ ਕੀਤਾ ਗਿਆ ਔਰ ਬਹੁਤ ਵਡੇ ਵਡੇ ਆਦਮੀਆਂ ਦੇ ਬਚਿਆਂ ਨੂੰ ਪੈਸੇ ਲੈ ਕੇ ਦਾਖਲ ਕੀਤਾ ਗਿਆ । ਮਜਬੂਰ ਹੋਕੇ ਸਰਕਾਰ ਨੂੰ ਰਿਕੁਗਨੀਸ਼ਨ ਵਾਪਸ ਲੈਣੀ ਪਈ । (ਵਿਘਨ) ।

**ਚੌਧਰੀ ਬਲਰਾਮ** : ਸਪੀਕਰ ਸਾਹਿਬ, ਜਿਹੜੇ ਨਾਮ ਲਏ ਗਏ ਹਨ ਇਹ ਨਹੀਂ ਲੈਣੇ ਚਾਹੀਦੇ। ਜਿਹੜਾ ਆਦਮੀ ਆਪਣੇ ਆਪ ਨੂੰ ਡਿਫੈਂਡ ਨਹੀਂ ਕਰ ਸਕਦਾ ਉਸ ਦਾ ਨਾਮ ਇਸ ਹਾਊਸ ਵਿਚ ਨਹੀਂ ਆਉਣਾ ਚਾਹੀਦਾ । (ਵਿਘਨ)

**ਸ਼੍ਰੀ ਸਪੀਕਰ** : ਮੈਂ ਬੇਨਤੀ ਕਰਾਂਗਾ ਸਰਦਾਰ ਸੁਖਜਿੰਦਰ ਸਿੰਘ ਜੀ ਨੂੰ ਕਿ ਉਹ ਆਪ ਹੀ ਇਹ ਨਾਮ ਵਾਪਿਸ ਲੈ ਲੈਣ । (ਵਿਘਨ)

**ਕੁਝ ਆਵਾਜ਼ਾਂ** : ਸਪੀਕਰ ਸਾਹਿਬ, ਉਦੋਂ ਇਹੀ ਗੱਲ ਸੀ ।

**ਸ਼੍ਰੀ ਸਪੀਕਰ** : ਨਾਮ ਐਕਸਪੰਜ ਕਰ ਦਿੱਤੇ ਜਾਣ ।

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਅਸਲੀਅਤ ਬਿਆਨ ਕੀਤੀ ਹੈ । ਮੈਂ ਕੋਈ ਇਲਜ਼ਾਮ ਨਹੀਂ ਲਗਾਇਆ, ਮੈਂ ਜੋ ਹਕੀਕਤ ਸੀ ਉਹੀ ਬਿਆਨ ਕੀਤੀ ਹੈ ।

---

****Expunged as ordered by the Chair.**

**ਸ੍ਰੀ ਸਪੀਕਰ** : ਹਾਊਸ ਦੇ ਜੋ ਰੂਲਜ਼ ਹਨ ਉਨ੍ਹਾਂ ਦੇ ਮੁਤਾਬਿਕ ਇਹ ਫੈਸਲਾ ਹੈ ਕਿ ਇਥੇ ਨਾਮ ਨਹੀਂ ਲਿਆ ਜਾ ਸਕਦਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਇਕ ਅਹਿਮ ਮਸਲਾ ਹੈ । ਮੈਂ ਬੇਨਤੀ ਕਰਾਂਗਾ ਕਿ ਇਸ ਤੇ ਡੂੰਘੇ ਤੌਰ ਤੇ ਵਿਚਾਰ ਕੀਤਾ ਜਾਵੇ । ਕੁਰੱਪਸ਼ਨ ਨੂੰ ਐਕਸਪੋਜ਼ ਕਰਨਾ ਹੈ । ਇਥੇ ਕਈ ਹਵਾਲੇ ਆਉਣਗੇ ਮਨਿਸਟਰਜ਼ ਦੇ, ਸਾਬਕਾ ਮਨਿਸਟਰਜ਼ ਦੇ, ਸਾਬਕਾ ਐਮ.ਐਲ.ਏਜ਼. ਦੇ ਤੇ ਕਈ ਅਫ਼ਸਰਾਂ ਦੇ ਹਵਾਲੇ ਆਉਣਗੇ ਕੁਰੱਪਸ਼ਨ ਨੂੰ ਐਕਸਪੋਜ਼ ਕਰਨ ਦੇ ਲਈ । ਅਗੇ ਵੀ ਇਕ ਵਾਰੀ ਇਸ ਹਾਊਸ ਵਿਚ ਇਸ ਤੇ ਬਹਿਸ ਹੋਈ ਸੀ ਅਤੇ ਇਹ ਫੈਸਲਾ ਹੋਇਆ ਸੀ ਕਿ ਕਿਸੇ ਅਫ਼ਸਰ ਦੇ ਖਿਲਾਫ਼ ਜਾਂ ਜਿਹੜੇ ਬੰਦੇ ਦੇ ਖਿਲਾਫ਼ ਲਾਉਣੇ ਹਨ, ਜੋ ਇਲਜ਼ਾਮ ਲਾਉਣੇ ਹਨ ਅਤੇ ਜਿਸ ਦਿਨ ਲਾਉਣੇ ਹਨ ਉਹ ਤੁਹਾਨੂੰ ਲਿਖ ਕੇ ਦੇ ਦੇਣ, ਇਤਨਾ ਹੀ ਕਾਫ਼ੀ ਹੈ । ਇਸ ਤੋਂ ਵੱਧ ਇਨਸਿਸਟ ਨਹੀਂ ਕਰਨਾ ਚਾਹੀਦਾ ਨਹੀਂ ਤਾਂ ਕੁਰੱਪਸ਼ਨ ਐਕਸਪੋਜ਼ ਨਹੀਂ ਹੋ ਸਕਦੀ । (ਵਿਘਨ)

**ਚੌਧਰੀ ਬਲਰਾਮ** : ਮੈਂ ਇਸ ਗਲ ਨਾਲ ਸਹਿਮਤ ਹਾਂ ।

**ਵਿਦਿਆ ਮੰਤਰੀ** : ਇਸੇ ਤਰ੍ਹਾਂ ਹੀ ਸਪੀਕਰ ਸਾਹਿਬ, ਹੋਰ ਇਨਸਟੀਚਿਊਸ਼ਨਜ਼ ਨੂੰ ਵੀ ਰਿਕੁਗਨੀਸ਼ਨਜ਼ ਮਿਲੀਆਂ । ਇਸੇ ਤਰ੍ਹਾਂ ਆਰਟ ਐਂਡ ਕਰਾਫਟਸ ਦਾ ਅੰਮ੍ਰਿਤਸਰ ਦਾ ਮਸਲਾ ਆਇਆ। ਮਾਤਾ ਤ੍ਰਿਪਤ ਕੌਰ ਫਿਜ਼ੀਕਲ ਇੰਸਟੀਚਿਊਟ, ਦਿਲੀ ਵਾਲਿਆਂ ਵਲੋਂ ਇਥੇ ਐਜੀਟੇਸ਼ਨ ਹੋਈ । ਬਹੁਤ ਸਾਰੇ ਪ੍ਰਾਈਵੇਟ ਅਦਾਰਿਆਂ ਨੂੰ ਰਿਕੁਗਨੀਸ਼ਨਜ਼ ਦਿਤੀਆਂ ਗਈਆਂ ਹਨ । ਵਡੀਆਂ ਵਡੀਆਂ ਰਕਮਾਂ ਲੈ ਕੇ ਬਚਿਆਂ ਨੂੰ ਐਡਮਿਸ਼ਨਜ਼ ਦਿਤੀਆਂ ਗਈਆਂ ਪਰ ਪੜ੍ਹਾਈ ਦਾ ਪੂਰਾ ਇੰਤਜ਼ਾਮ ਨਹੀਂ ਕੀਤਾ ਗਿਆ । ਇਨ੍ਹਾਂ ਦੀਆਂ ਇਤਨੇ ਅਰਸੇ ਦੀਆਂ ਪੈਦਾ ਕੀਤੀਆਂ ਮੁਸ਼ਕਲਾਤ ਥੋੜੇ ਦਿਨਾਂ ਵਿਚ ਹੀ ਸਾਡੇ ਸਾਹਮਣੇ ਆਈਆਂ ਹਨ । ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਸਾਰੀਆਂ ਸਮੱਸਿਆਵਾਂ ਦਾ ਖਿਆਲ ਕਰਦੇ ਹੋਏ. ਸਟੂਡੈਂਟਸ ਦੇ ਪੱਖ ਦਾ ਖਿਆਲ ਕਰਦੇ ਹੋਏ ਲੋਕ ਹਿੱਤਾਂ ਦੇ ਖਿਆਲ ਨੂੰ ਮੁੱਖ ਰਖਦੇ ਹੋਏ ਉਨ੍ਹਾਂ ਦੀਆਂ ਸਾਰੀਆਂ ਮੰਗਾਂ ਨੂੰ ਪ੍ਰਵਾਨ ਕੀਤਾ । ਜਿਹੜੀਆਂ ਰਿਕਗਨੀਸ਼ਨਜ਼ ਹਨ ਉਹ ਸਾਰੀਆਂ ਵਾਪਸ ਕਰਨ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ । ਐਜੂਕੇਸ਼ਨ ਡੀਪਾਰਟਮੈਂਟ ਵਲੋਂ ਇਹ ਵੀ ਹੁਕਮ ਸਾਰੇ ਪੰਜਾਬ ਵਿਚ ਜਾਰੀ ਕੀਤਾ ਗਿਆ ਹੈ ਕਿ ਜਿਹੜੀਆਂ ਇਨਸਟੀਚਿਊਸ਼ਨਜ਼ ਇਨ-ਐਫ਼ੀਸ਼ੀਐਂਟ ਹਨ ਜਿਨ੍ਹਾਂ ਕੋਲ ਨਾ ਪ੍ਰਾਪਰ ਫਾਈਨਾਂਸ਼ਲ ਰਿਸੋਰਸਿਜ਼ ਹਨ, ਨਾ ਟਰੇਂਡ ਸਟਾਫ਼ ਹੈ, ਨਾ ਕੋਈ ਇਕਿਊਪਮੈਂਟ ਹੈ ਨਾ ਕੋਈ ਰੇਪੂਟੇਸ਼ਨ ਹੈ ਉਨ੍ਹਾਂ ਸਾਰਿਆਂ ਨੂੰ ਟੇਕ ਅੱਪ ਕਰਕੇ ਜਿਹੜੀਆਂ ਇਨਸਟੀਚਿਊਸ਼ਨਜ਼ ਆਪਣੇ ਆਪ ਪੈਸੇ ਇਕੱਠੇ ਕਰਨ ਦਾ ਸਾਧਨ ਬਣਾ ਕੇ ਸਰਕਾਰ ਤੋਂ ਪੈਸੇ ਮੰਗਦੀਆਂ ਹਨ ਉਨ੍ਹਾਂ ਸਾਰਿਆਂ ਦੀ ਰਿਕੁਗਨੀਸ਼ਨ ਵਾਪਸ ਕਰਕੇ ਸਰਕਾਰੀ ਤੌਰ ਤੇ ਬਚਿਆਂ ਦੇ ਪੜ੍ਹਨ ਦਾ ਇੰਤਜ਼ਾਮ ਕਰਾਂਗੇ । ਜਿਸ ਵੇਲੇ ਉਨ੍ਹਾਂ ਦੀ ਐਜੀਟੇਸ਼ਨ ਹੋਈ ਸੀ ਔਰ ਅਸੀਂ ਫੈਸਲਾ ਕੀਤਾ, ਮੈਂ ਫ਼ਖਰ ਨਾਲ ਕਹਿ ਸਕਦਾ ਹਾਂ ਕਿ ਇਹ ਪਹਿਲੀ ਵਾਰੀ ਹੀ ਹੈ ਕਿ ਇਸ ਸਰਕਾਰ ਨੇ ਬਚਿਆਂ ਦੀਆਂ ਮੰਗਾਂ ਨੂੰ ਮੰਨਿਆ ਹੈ, ਸਟੂਡੈਂਟਸ ਦੀਆਂ ਮੰਗਾਂ ਨੂੰ ਮੰਨਿਆ ਹੈ । ਤੁਸੀਂ ਦੇਖਿਆ ਹੋਣਾ ਹੈ ਕਿ ਤਕਰੀਬਨ 150 ਦੇ ਕਰੀਬ ਨੌਜਵਾਨ ਲੜਕੀਆਂ ਵੀ ਧਰਨੇ ਵਿਚ ਸ਼ਾਮਲ ਸਨ । ਜਦੋਂ ਐਜੀਟੇਸ਼ਨ ਕਾਲ ਆਫ਼ ਹੋ ਗਈ, ਧਰਨਾ ਕਾਲ ਆਫ਼ ਕਰ ਦਿਤਾ ਤਾਂ ਅਸੀਂ ਉਨ੍ਹਾਂ ਨੂੰ ਸਰਕਾਰ ਦੀਆਂ 2 ਬਸਾਂ ਵਿਚ ਆਪਣੇ ਆਪਣੇ ਘਰ ਪਹੁੰਚਾਉਣ ਦਾ ਇੰਤਜ਼ਾਮ ਕੀਤਾ ਹੈ । (ਥਪਿੰਗ)

ਇਸੇ ਤਰ੍ਹਾਂ, ਸਪੀਕਰ ਸਾਹਿਬ, ਪ੍ਰਾਇਮਰੀ ਸਕੂਲਜ਼ ਡਾਇਰੈਕਟੋਰੇਟ ਵਾਸਤੇ ਵੀ ਗਲ ਆਈ ਹੈ, ਉਹ ਮਾਮਲਾ ਸਰਕਾਰ ਦੇ ਜ਼ੇਰੇ ਗੌਰ ਹੈ । ਲੇਕਿਨ ਉਸ ਦੇ ਵਿਚ ਇਕ ਗਲ ਹੈ ਕਿ ਪ੍ਰਾਈਵੇਟ ਪ੍ਰਾਇਮਰੀ ਸਕੂਲ ਟੀਚਰਜ਼ ਜੋ ਹਨ ਉਨ੍ਹਾਂ ਨੂੰ ਪ੍ਰੋਮੋਸ਼ਨ ਐਵੇਨਿਊ ਘੱਟ ਹਨ । ਜਿਥੋਂ ਤਕ ਡਾਇਰੈਕਟੋਰੇਟ ਖੋਲ੍ਹਣ ਦਾ ਸਵਾਲ ਹੈ ਇਸ ਦੇ ਬਾਰੇ ਪਹਿਲਾਂ ਵੀ ਪੰਜਾਬ ਸਰਕਾਰ ਦੀਆਂ ਗਲਾਂ ਹੋ ਚੁਕੀਆਂ ਹਨ,

ਕੁਝ ਅਸੈਂਬਲੀ ਦੇ ਵਿਚ ਵੀ ਯਕੀਨਦਹਾਨੀਆਂ ਹੋਈਆਂ ਹਨ ਲੇਕਿਨ ਫਿਰ ਵੀ ਮੈਂ ਸਮਝਦਾ ਹਾਂ ਕਿ ਇਹ ਇਕ ਗੁੰਜਲਦਾਰ ਮਸਲਾ ਹੈ ਉਸ ਨੂੰ ਸੁਲਝਾਉਣ ਦੇ ਵਾਸਤੇ ਸਾਰਿਆਂ ਦੀ ਸਲਾਹ ਲਈ ਜਾਵੇਗੀ, ਇਸ ਦੇ ਵਿਚ ਅਪੋਜ਼ੀਸ਼ਨ ਦਾ ਸਹਿਯੋਗ ਲਵਾਂਗੇ । ਇਸ ਦਾ ਸਾਰਾ ਇੰਤਜ਼ਾਮ ਕਰਨਾ, ਡਿਵੀਜ਼ਨ ਕਰਨੀ ਇਕ ਬੜਾ ਗੁੰਝਲਦਾਰ ਮਸਲਾ ਹੈ, ਜੇ ਇਸ ਦੇ ਲਈ ਕੋਈ ਜਲਦੀ ਵਿਚ ਫੈਸਲਾ ਕਰਾਂਗੇ ਤਾਂ ਐਵੇਂ ਕੋਈ ਕਨਫਿਊਜ਼ਨ ਪੈਦਾ ਕਰਾਂਗੇ । ਪ੍ਰਾਇਮਰੀ ਸਕੂਲ ਟੀਚਰਜ਼ ਦੀ ਪ੍ਰੋਮੋਸ਼ਨ ਐਵੇਨਿਯੂ ਵੀ ਬਹੁਤ ਘੱਟ ਹੈ ਉਸ ਦੇ ਲਈ ਵੀ ਸੋਚਾਂਗੇ ਤਾਂ ਕਿ ਉਨ੍ਹਾਂ ਨੂੰ ਕੋਈ ਤਕਲੀਫ ਨਾ ਰਹੇ । (ਵਿਘਨ)

ਸਪੀਕਰ ਸਾਹਿਬ, ਅੱਜ ਤਕ ਕਿਸੇ ਸਰਕਾਰ ਨੇ ਟੀਚਰਜ਼ ਦੀ ਟਰਾਂਸਫਰਜ਼ ਦੀ ਕੋਈ ਪਾਲਿਸੀ ਨਹੀਂ ਬਣਾਈ ਜਿਸ ਕਰਕੇ ਸਾਰੇ ਮਨਿਸਟਰਜ਼ ਨੇ ਜਿਨ੍ਹਾਂ ਨੇ ਇਹ ਔਹਦਾ ਸੰਭਾਲਿਆ ਉਹ ਬਤੌਰ ਐਜੂਕੇਸ਼ਨ ਮਨਿਸਟਰ ਨਹੀਂ ਰਹੇ ਸਗੋਂ ਮਨਿਸਟਰਜ਼ ਆਫ਼ ਟਰਾਂਸਫਰਜ਼ ਹੀ ਰਹਿ ਗਏ । ਸਾਰੀਆਂ ਪਾਵਰਜ਼ ਆਪਣੇ ਹੱਥਾਂ ਵਿਚ ਸੈਂਟਰੇਲਾਈਜ਼ ਕਰ ਲਈਆਂ । ਛੋਟੀਆਂ ਛੋਟੀਆਂ ਬਦਲੀਆਂ ਵਾਸਤੇ ਵੀ ਮਾਸਟਰਾਂ ਨੂੰ ਅਤੇ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ ਚੰਡੀਗੜ੍ਹ ਆਉਣਾ ਪੈਂਦਾ ਸੀ । ਅਸੀਂ ਯਤਨ ਕਰ ਰਹੇ ਹਾਂ ਅਤੇ ਬਹੁਤ ਥੋੜ੍ਹੇ ਦਿਨਾਂ ਵਿਚ ਹੀ ਸਾਰਿਆਂ ਨਾਲ ਸਲਾਹ ਕਰਕੇ ਅਸੀਂ ਐਲਾਨ ਕਰਾਂਗੇ ਕਿ ਤਬਦੀਲੀਆਂ ਵਾਸਤੇ, ਬਦਲੀਆਂ ਵਾਸਤੇ ਜੋ ਪਿਛਲੀ ਸਰਕਾਰ ਵਲੋਂ ਬੜੀ ਡਿਸਸੈਟਿਸਫੈਕਸ਼ਨ ਪੈਦਾ ਕੀਤੀ ਗਈ ਸੀ, ਉਸ ਨੂੰ ਦੂਰ ਕਰਾਂਗੇ । ਸਾਰਿਆਂ ਨੂੰ ਕਨਸਲਟ ਕਰਕੇ ਕੋਈ ਸਕੀਮ ਬਣਾਵਾਂਗੇ, ਟੀਚਰਜ਼ ਐਸੋਸੀਏਸ਼ਨ ਨਾਲ ਗਲ ਬਾਤ ਕਰਕੇ, ਵਿਚਾਰ ਕਰਕੇ, ਉਨ੍ਹਾਂ ਨੂੰ ਸੁਣਕੇ ਕੋਈ ਐਲਾਨ ਕਰਾਂਗੇ ਤਾਂ ਕਿ ਡਿਸਟ੍ਰਿਕਟ ਐਜੂਕੇਸ਼ਨ ਅਫ਼ਸਰਾਂ ਨੂੰ ਅਤੇ ਸਰਕਲ ਐਜੂਕੇਸ਼ਨ ਅਫ਼ਸਰਾਂ ਨੂੰ ਟਰਾਂਸਫਰ ਦੀਆਂ ਪਾਵਰਾਂ ਕੁਝ ਦੇ ਦੇਈਏ, ਡੀਸੈਂਟਰੇਲਾਈਜ਼ ਕਰ ਦੇਈਏ ਤਾਂ ਕਿ ਮਾਸਟਰ, ਮਾਸਟਰਨੀਆਂ ਜਾਂ ਉਨ੍ਹਾਂ ਦੇ ਸਾਕ ਸਬੰਧੀਆਂ ਨੂੰ ਥਾਂ ਥਾਂ ਤੇ ਭਟਕਣਾ ਨਾ ਪਵੇ, ਥਾਂ ਥਾਂ ਤੇ ਜ਼ਲਾਲਤ ਨਾ ਉਠਾਉਣੀ ਪਵੇ । ਨਾ ਕੋਈ ਰਿਸ਼ਵਤ ਦੇਵੇ ਅਤੇ ਨਾ ਕੋਈ ਜ਼ਲਾਲਤ ਉਠਾਵੇ । (ਵਿਘਨ)

**ਸਰਦਾਰ ਬਲਦੇਵ ਸਿੰਘ ਖਿਆਲਾ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਤੁਸੀਂ ਬੇਨਤੀ ਨਾ ਕਰੋ, ਆਪਣਾ ਪੁਆਇੰਟ ਆਫ਼ ਆਰਡਰ ਰੇਜ਼ ਕਰੋ ।

**ਸਰਦਾਰ ਬਲਦੇਵ ਸਿੰਘ ਖਿਆਲਾ** : ** ** ** (ਵਿਘਨ)

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ, ਬੈਠੋ ।

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਇਕ ਮੇਰਾ ਸੁਝਾਵ ਵੀ ਹੈ । ਮੈਂ ਸਦਨ ਵਿਚ ਪਹਿਲੀ ਵਾਰੀ ਆਇਆ ਹਾਂ, ਲੇਕਿਨ ਜਦੋਂ ਤੋਂ ਇਹ ਮੀਟਿੰਗ ਸ਼ੁਰੂ ਹੋਈ ਹੈ ਮੈਂ ਮਹਿਸੂਸ ਕਰ ਰਿਹਾ ਹਾਂ, ਇਥੇ ਬੜੇ ਪੁਰਾਣੇ ਮੈਂਬਰ ਸਾਹਿਬਾਨ ਬੈਠੇ ਹਨ, ਪੁਰਾਣੇ ਵੁਜ਼ਰਾ ਸਾਹਿਬਾਨ ਬੈਠੇ ਹਨ, ਉਨ੍ਹਾਂ ਨੂੰ ਤਜਰਬਾ ਵੀ ਕਾਫ਼ੀ ਸੀ, ਪਰ ਜਿੰਨੇ ਵੀ ਪੁਆਇੰਟ ਆਫ਼ ਆਰਡਰਜ਼ ਰੇਜ਼ ਕੀਤੇ ਗਏ ਹਨ ਉਨ੍ਹਾਂ ਵਿਚੋਂ ਇਕ ਵੀ ਪੁਆਇੰਟ ਆਫ਼ ਆਰਡਰ ਨਹੀਂ ਮੰਨਿਆ ਗਿਆ । ਇਸ ਦਾ ਮਤਲਬ ਇਹ ਹੋਇਆ ਕਿ ਸਪੀਕਰ ਨੂੰ ਟੋਕਣ ਵਾਸਤੇ ਹੀ ਪੁਆਇੰਟ ਆਫ਼ ਆਰਡਰ ਉਠਾਉਂਦੇ ਹਨ ਕੋਈ ਅਸਲ ਚੀਜ਼ ਨਹੀਂ ਹੁੰਦੀ । ਮੈਂ ਸਾਰੇ ਭਰਾਵਾਂ ਨੂੰ ਕਹਾਂਗਾ ਕਿ ਸਾਡੇ ਵਿਚ ਸੁਣਨ ਅਤੇ ਸਹਿਨ ਕਰਨ ਦੀ ਸ਼ਕਤੀ ਹੋਣੀ ਚਾਹੀਦੀ ਹੈ । (ਥੰਪਿੰਗ)

---

*Expunged as ordered by the Chair.

**ਸ਼੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਸਾਰਾ ਹਾਊਸ ਤੁਹਾਡੇ ਨਾਲ ਸਹਿਮਤ ਹੈ । ਮੈਂ ਵੀ ਇਕ ਬੇਨਤੀ ਕਰਾਂਗਾ ਕਿ ਅਗਰ ਸਾਰੇ ਮੈਂਬਰ ਸਾਹਿਬਾਨ ਰੂਲਜ਼ ਆਫ਼ ਪ੍ਰੋਸੀਜਰ ਨੂੰ ਪੜ੍ਹ ਲੈਣ ਤਾਂ ਉਸ ਦਾ ਹਾਊਸ ਨੂੰ ਬੜਾ ਫ਼ਾਇਦਾ ਹੋਵੇਗਾ ਅਤੇ ਹਾਊਸ ਦਾ ਸਮਾਂ ਵੀ ਬੱਚ ਜਾਇਆ ਕਰੇਗਾ ।

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਇਥੇ ਹਰੀਜਨਾਂ ਦੀ ਗਰੀਬੀ ਦੀ ਚਰਚਾ ਹੋਈ ਹੈ । ਮੈਂ ਇਕੱਲੇ ਹਰੀਜਨਾਂ ਨੂੰ ਹੀ ਗਰੀਬ ਨਹੀਂ ਸਮਝਦਾ । ਪੰਜਾਬ ਵਿਚ ਜਿਹੜੇ ਵੀ ਐਕਨਾਮੀਕਲੀ ਵੀਕ ਹਨ, ਡਾਊਨ ਟਰਾਡਨ ਹਨ ਉਹ ਵੀ ਗਰੀਬ ਹਨ । ਪੰਜਾਬ ਵਿਚ ਕੁਲ 14,603 ਸਕੂਲ ਹਨ । ਉਸ ਦੇ ਵਿਚੋਂ 11,000 ਪ੍ਰਾਇਮਰੀ ਸਕੂਲ ਹਨ, ਮੈਂ ਉਨ੍ਹਾਂ ਦੇ ਮੁਤਅੱਲਕ ਹੁਣ ਕੁਝ ਨਹੀਂ ਕਰ੍ਹਾਂਗਾ । ਪਰ ਜਿਹੜੇ 3,000 ਤੋਂ ਉਪਰ ਮਿਡਲ ਅਤੇ ਹਾਈ ਸਕੂਲ ਹਨ ਉਨ੍ਹਾਂ ਵਿਚੋਂ ਹਰ ਸਕੂਲ ਵਿਚੋਂ ਇਕ ਇਕ ਬੱਚਾ ਅਡਾਪਟ ਕਰਾਂਗੇ । ਉਨ੍ਹਾਂ ਨੂੰ ਕਪੜੇ, ਕਿਤਾਬਾਂ, ਖਾਣਾ ਸੱਭ ਕੁਝ ਸਕੂਲ ਵਲੋਂ ਦਿਤਾ ਜਾਏਗਾ । ਅਸੀਂ ਫਾਈਨੈਂਸ ਡਿਪਾਰਟਮੈਂਟ ਤੋਂ ਕੋਈ ਪੈਸਾ ਨਹੀਂ ਲਵਾਂਗੇ ਅਤੇ ਕੋਈ ਟੈਕਸ ਨਹੀਂ ਲਾਵਾਂਗੇ । ਅਗਰ ਇਹ ਸਕੀਮ ਸਾਡੀ ਕਾਮਯਾਬ ਹੋਈ ਅਤੇ ਫੰਡਜ਼ ਨੇ ਅਲਾਓ ਕੀਤਾ ਤਾਂ ਅਸੀਂ ਇਸ ਨੂੰ ਪ੍ਰਾਇਮਰੀ ਸਕੂਲਾਂ ਵਿਚ ਵੀ ਲੈ ਜਾਵਾਂਗੇ । ਉਸ ਦੇ ਨਾਲ ਇਹ ਹੋਵੇਗਾ ਕਿ 14 ਹਜ਼ਾਰ ਪੰਜਾਬ ਦੇ ਬੱਚੇ ਜਿਹੜੇ ਗਰੀਬ ਹੋਣਗੇ, ਮੋਹਤਾਜ ਹੋਣਗੇ ਜਾਂ ਯਤੀਮ ਹੋਣਗੇ ਆਦਿ ਉਹ ਮੁਫ਼ਤ ਤਾਲੀਮ ਹਾਸਲ ਕਰ ਸਕਣਗੇ । ਮੈਂ ਸਮਝਦਾ ਹਾਂ ਇਸ ਤਰ੍ਹਾਂ ਮੇਰੇ ਆਪਣੇ ਸਿਖਿਆ ਵਿਭਾਗ ਬਾਰੇ ਕਾਫ਼ੀ ਗਲਾਂ ਹੋ ਗਈਆਂ ਹਨ, ਮੈਂ ਆਪਣੇ ਵੀਰਾਂ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੇ ਸੁਝਾਵ ਦਿੰਦੇ ਰਹਿਣ ।

ਸਪੀਕਰ ਸਾਹਿਬ, ਇਥੇ ਐਂਟੀ ਕੁਰੱਪਸ਼ਨ ਡਰਾਈਵ ਲਾਂਚ ਕੀਤੀ ਸੀ । ਉਸ ਦੇ ਮੁਤਅੱਲਕ ਵੀ ਮੇਰੇ ਮਾਨਯੋਗ ਮੈਂਬਰਾਂ ਨੇ ਸਾਡੀ ਇਮਾਨਦਾਰੀ ਤੇ ਸ਼ਕ ਜ਼ਾਹਰ ਕਰਨ ਵਾਸਤੇ ਕਈ ਗਲਾਂ ਕੀਤੀਆਂ । ਛੰਗਾਨੀ ਕਮਿਸ਼ਨ ਦਾ ਵੀ ਜ਼ਿਕਰ ਆਇਆ । ਛੰਗਾਨੀ ਕਮਿਸ਼ਨ, ਡਾਂਗ ਸਾਹਿਬ ਇਥੇ ਬੈਠੇ ਹਨ, ਉਨ੍ਹਾਂ ਦੀ ਉਪਜ ਹੈ । ਉਹ ਕਮਿਸ਼ਨ ਗੌਰਮਿੰਟ ਆਫ਼ ਇੰਡੀਆ ਨੇ ਬਿਠਾ ਦਿਤਾ ਸੀ । ਮੈਂ ਅਰਜ਼ ਕਰਾਂ ਕਿ ਦੂਸਰੇ ਪਾਸੇ ਪਾਰਲੀਮੈਂਟ ਦੇ 100 ਮੈਂਬਰਾਂ ਤੋਂ ਵੱਧ ਅਤੇ ਮੁੱਖ ਮੰਤਰੀਆਂ ਨੇ ਦਸਤਖ਼ਤ ਕਰਕੇ ਗੌਰਮਿੰਟ ਆਫ਼ ਇੰਡੀਆ ਨੂੰ ਮੈਮੋਰੰਡਮ ਦਿਤਾ ਪਰ ਉਸ ਵਕਤ ਦੀ ਗੌਰਮਿੰਟ ਆਫ਼ ਇੰਡੀਆ ਉਨ੍ਹਾਂ 100 ਮੈਂਬਰਾਂ ਅਤੇ ਮੁੱਖ ਮੰਤਰੀਆਂ ਦੀ ਗਲ ਨਾ ਮੰਨ ਸਕੀ । ਮੈਂ ਕਹਿੰਦਾ ਹਾਂ ਕਿ ਛੰਗਾਨੀ ਕਮਿਸ਼ਨ ਜਿਹੜਾ ਸੀ ਇਹ ਇਕ ਯਕਤਰਫ਼ਾ ਕਾਰਵਾਈ ਸੀ, ਇਕ ਪੁਲੀਟੀਕਲ ਫੇਲ੍ਹ ਸੀ ਕਿਸੇ ਪਾਰਟੀ ਨੂੰ ਬਲੈਕਮੇਲ ਕਰਨ ਲਈ । ਜ਼ਰਾ ਸੁਣਨ ਵਾਲੀ ਗਲ ਹੈ ਕਿ ਇਸ ਵਿਚ ਕਿੰਨੀ ਇਮਾਨਦਾਰੀ ਛੁਪੀ ਹੋਈ ਹੈ । ਇਸ ਬਾਰੇ ਜਿਹੜਾ ਨੋਟੀਫ਼ਿਕੇਸ਼ਨ ਕੀਤਾ ਹੈ, ਉਸ ਨੋਟੀਫ਼ਿਕੇਸ਼ਨ ਵਿਚ ਇਹ ਕਿਹਾ ਗਿਆ ਹੈ :

> "ਸਿਰਫ਼ 1967 ਤੋਂ ਲੈਕੇ 1971 ਵਿਚ ਜਿਹੜੀਆਂ ਕੁਰੱਪਸ਼ਨ ਦੀਆਂ ਸ਼ਿਕਾਇਤਾਂ ਹੋਣਗੀਆਂ ਉਸ ਨੂੰ ਕਮਿਸ਼ਨ ਜਾਂਚ ਕਰ ਸਕੇਗਾ ।"

ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ 1967 ਤੋਂ ਪਹਿਲਾਂ ਕੁਰੱਪਸ਼ਨ ਹੀ ਨਹੀਂ ਸੀ ? ਅਗਰ ਇਹ ਵਾਕਿਆ ਹੀ ਇਮਾਨਦਾਰ ਹੁੰਦੇ ਤਾਂ ਉਹ ਕਮਿਸ਼ਨ ਦੇ ਬਾਰੇ ਇਹ ਲਿਖਦੇ ਕਿ ਜਿਸਨੇ 1947 ਤੋਂ ਬਾਅਦ ਕੋਈ ਕੁਰੱਪਸ਼ਨ ਕੀਤੀ ਹੈ ਉਨ੍ਹਾਂ ਸਭ ਦੇ ਖ਼ਿਲਾਫ਼ ਇਹ ਕਮਿਸ਼ਨ ਇਨਕੁਆਇਰੀ ਕਰੇਗਾ । ਐਸੀਆਂ ਮਿਸਾਲਾਂ ਸੁਣਨ ਵਿਚ ਆਈਆਂ ਕਿ 1947 ਤੋਂ 1967 ਤਕ ਕਈ ਐਸੇ ਆਦਮੀ ਸਨ ਜਿਨ੍ਹਾਂ ਕੋਲ ਕੱਖ ਵੀ ਨਹੀਂ ਸੀ ਉਹ ਲਖਪਤੀ ਬਣ ਗਏ । ਜਿਹੜੇ ਇਹ ਮੇਰੇ ਦੋਸਤ ਹਨ ਇਨ੍ਹਾਂ ਦੀ ਐਨਕ ਆਪਣੇ ਵਾਸਤੇ ਹੋਰ ਅਤੇ ਦੂਜਿਆਂ ਵਾਸਤੇ ਹੋਰ ਹੈ । ਇਸ ਤੋਂ ਇਨ੍ਹਾਂ ਦੀ ਇਮਾਨਦਾਰੀ ਦਾ ਪਤਾ ਲਗਦਾ ਹੈ । ਇਸ ਤੋਂ ਅਗੇ ਇਹ ਕਿਹਾ ਗਿਆ ਕਿ ਕਮਿਸ਼ਨ ਨੇ 3 ਮਹੀਨੇ ਦੇ ਅੰਦਰ ਅੰਦਰ ਰਿਪੋਰਟ ਦੇਣੀ ਹੈ । ਇਹ ਚੀਜ਼ ਪੁਲੀਟੀਕਲੀ ਮੋਟੀਵੇਟਿਡ ਸੀ, ਕਿਉਂਕਿ ਇਲੈਕਸ਼ਨ ਹੋਣੇ ਸਨ ਅਤੇ ਇਸ

ਕਰਕੇ ਇਹ ਤਲਵਾਰ ਅਕਾਲੀ ਪਾਰਟੀ ਦੇ ਸਿਰ ਉਤੇ ਲਟਕਦੀ ਰਹੇ । ਉਹ ਮੁੜ ਹਾਲਾਤ ਲੰਘ ਗਏ ਪਰ ਕੋਈ ਰਿਪੋਰਟ ਨਾ ਆਈ । ਫਿਰ ਉਹ 3 ਮਹੀਨੇ ਪਤਾ ਨਹੀਂ ਕਿਥੇ ਗਏ ਅਤੇ ਉਹ ਰਿਪੋਰਟ 1975 ਵਿਚ ਆਈ ਯਾਨੀ ਸਾਢੇ ਤਿੰਨ ਸਾਲਾਂ ਬਾਅਦ । ਕੋਈ 100 ਦੇ ਕਰੀਬ ਇਲਜ਼ਾਮ ਸਨ ਅਤੇ ਉਨ੍ਹਾਂ ਵਿਚੋਂ ਸਿਰਫ਼ 11–12 ਮੰਨੇ ਗਏ । ਔਰ ਉਹ ਵੀ ਇਸ ਲਈ ਮੰਨੇ ਗਏ ਕਿਉਂਕਿ ਉਨ੍ਹਾਂ ਦਾ ਬਾਈਕਾਟ ਕੀਤਾ ਗਿਆ ਸੀ ਅਤੇ ਉਹ ਰਿਬੱਟ ਨਹੀਂ ਹੋਏ । ਜਿਸ ਵੇਲੇ ਇਹ ਵੇਖਿਆ ਗਿਆ ਕਿ ਬਲੈਕਮੇਲਿੰਗ ਹੋ ਰਹੀ ਹੈ ਤਾਂ ਸਾਡੀ ਪਾਰਟੀ ਨੂੰ ਸੋਚਣਾ ਪਿਆ । ਸ਼੍ਰੋਮਣੀ ਅਕਾਲੀ ਦਲ ਨੇ ਹਦਾਇਤਾਂ ਜਾਰੀ ਕਰ ਦਿਤੀਆਂ ਕਿ ਉਸ ਨੂੰ ਕੋਈ ਸਹਿਯੋਗ ਨਾ ਦਿਓ ਕਿਉਂਕਿ ਇਹ ਪਤਾ ਲਗ ਗਿਆ ਕਿ ਇਹ ਕਮਿਸ਼ਨ ਸਚਾਈ ਕਢਣ ਵਾਸਤੇ ਨਹੀਂ ਬਲਕਿ ਬਲੈਕ ਮੇਲ ਕਰਨ ਵਾਸਤੇ ਬਿਠਾਇਆ ਗਿਆ ਹੈ । ਇਸ ਤੋਂ ਅਗਲੀ ਗਲ ਇਹ ਹੋਈ ਕਿ 1975 ਵਿਚ ਇਹ ਰਿਪੋਰਟ ਆ ਗਈ ਅਤੇ ਪੰਜਾਬ ਗੌਰਮਿੰਟ ਕੋਲ ਗਈ ਜਿਹੜੀ ਕਿ ਉਸ ਵੇਲੇ ਤਾਨਾਸ਼ਾਹੀ ਨਾਲ ਚਲ ਰਹੀ ਸੀ, ਮੈਂ ਰਿਪੀਟ ਨਹੀਂ ਕਰਦਾ ਕਿਉਂਕਿ ਪਹਿਲਾਂ ਹਾਊਸ ਵਿਚ ਬਹੁਤ ਕੁਝ ਕਿਹਾ ਜਾ ਚੁਕਾ ਹੈ, ਉਸ ਨੇ ਥਾਣਿਆਂ ਵਿਚ ਮੁਕੱਦਮੇ ਦਰਜ ਕਰਵਾ ਦਿਤੇ ਔਰ ਉਹ ਵੀ ਵਿੰਡਿਕਟਿਵਨੈਸ ਦੇ ਬੇਸ ਤੇ । ਇਕ ਵਜ਼ੀਰ ਸਾਹਿਬ ਦੇ ਖਿਲਾਫ਼ ਮਕੱਦਮਾ ਦਰਜ ਨਹੀਂ ਕੀਤਾ, ਕਿਉਂਕਿ ਇਨ੍ਹਾਂ ਨੂੰ ਉਸ ਦੀ ਸਹਾਇਤਾ ਦੀ ਲੋੜ ਸੀ । ਹੁਣ ਇਹ ਵੀ ਚਾਹੁੰਦੇ ਹਨ ਕਿ ਕੁਰੱਪਸ਼ਨ ਇਕ ਪਾਸੇ ਰਹੇ । ਮੈਂ ਪੁਛਦਾ ਹਾਂ ਕਿ ਇਨ੍ਹਾਂ 19, 19 ਮਹੀਨੇ ਲੋਕਾਂ ਨੂੰ ਬਗੈਰ ਮੁਕਦਮਾ ਚਲਾਏ ਜੇਲ ਵਿਚ ਭੇਜ ਦਿਤਾ । ਮੈਂ ਕਹਿੰਦਾ ਹਾਂ ਕਿ ਅਗਰ ਵਾਕਿਆ ਹੀ ਬਾਦਲ ਸਾਹਿਬ ਦੇ ਖਿਲਾਫ਼ ਕੋਈ ਚੀਜ਼ ਹੁੰਦੀ ਤਾਂ ਉਸ ਨੂੰ ਵੀ ਇਨ੍ਹਾਂ ਨੇ ਮੁਕਦਮੇ ਚਲਾ ਕੇ ਅੰਦਰ ਕਰ ਦੇਣਾ ਸੀ, ਪਰ ਇਸ ਤਰ੍ਹਾਂ ਨਹੀਂ ਕੀਤਾ ਗਿਆ । ਅਗਰ ਉਹ ਰਿਪੋਰਟ ਸੱਚੀ ਹੁੰਦੀ ਤਾਂ ਇਹ ਇਸ ਤਰ੍ਹਾਂ ਕਰਦੇ । 1975 ਤੋਂ ਲੈ ਕੇ ਹੁਣ ਤਕ ਉਨ੍ਹਾਂ ਮੁਕਦਮਿਆਂ ਦੀ ਤਫ਼ਤੀਸ਼ ਹੁੰਦੀ ਰਹੀ, ਉਸ ਤੋਂ ਬਾਅਦ ਸਾਰੇ ਮੁਕਦਮੇ ਕੈਂਸਲ ਹੋਏ ਹਨ । ਮੁਕਦਮੇ ਕੈਂਸਲ ਉਦੋਂ ਕਰਦੇ ਹਾਂ ਜਦੋਂ ਅਕਰੈਂਸ ਹੀ ਨਾ ਹੋਵੇ । ਮੈਂ ਅਰਜ਼ ਕਰਾਂ ਕਿ ਇਕ ਗਲ ਸ੍ਰੀ ਬਲਰਾਮ ਜੀ ਨੇ ਸ਼ੁਰੂ ਕੀਤੀ ਸੀ, ਉਸ ਦੀ ਹੌਸਲਾ ਅਫ਼ਜ਼ਾਈ ਹੋਣੀ ਚਾਹੀਦੀ ਹੈ । ਮੈਂ ਸਮਝਦਾ ਹਾਂ ਕਿ ਅਗਰ ਅਸੀਂ ਸਾਰੇ ਕੁਰੱਪਸ਼ਨ ਨੂੰ ਕੱਢਣਾ ਚਾਹੁੰਦੇ ਹਾਂ ਤਾਂ ਕੁਰੱਪਸ਼ਨ ਕਿਤੇ ਵੀ ਕਿਉਂ ਨਾ ਹੋਵੇ ਖ਼ਤਮ ਕਰਨੀ ਚਾਹੀਦੀ ਹੈ । (ਥੰਪਿੰਗ) ਬਾਦਲ ਸਾਹਿਬ ਨੇ ਜੋ ਇਹ ਐਂਟੀ ਕੁਰੱਪਸ਼ਨ ਡਰਾਈਵ ਲਾਂਚ ਕੀਤੀ ਹੈ ਮੈਂਨੂੰ ਆਸ ਹੈ ਕਿ ਇਹ ਕੰਮ ਇਮਾਨਦਾਰੀ ਨਾਲ ਚਲੇਗਾ । ਅਗਰ ਕੋਈ ਇਸ ਵਿਚ ਆ ਜਾਂਦਾ ਹੈ ਤਾਂ ਉਸ ਦੀ ਬਾਕਾਇਦਾ ਪੁਲਿਸ ਤਫ਼ਤੀਸ਼ ਕਰੇਗੀ ਅਤੇ ਫਿਰ ਗ੍ਰਿਫ਼ਤਾਰ ਕਰਕੇ ਮੁਕਦਮੇ ਚਲਾਏਗੀ । ਮੈਂ ਕਹਿੰਦਾ ਹਾਂ ਕਿ ਅਗਰ ਕੋਈ ਇਮਾਨਦਾਰੀ ਨਾਲ ਕੰਮ ਕਰਦਾ ਹੋਵੇ ਤਾਂ ਉਸ ਨੂੰ ਸ਼ਕ ਦੀ ਨਿਗਾਹ ਨਾਲ ਨਹੀਂ ਵੇਖਣਾ ਚਾਹੀਦਾ । ਚੌਧਰੀ ਬਲਰਾਮ ਜੀ ਨੇ ਵੀ ਜ਼ਿਕਰ ਕੀਤਾ ਸੀ ਅਤੇ ਹੋਰਾਂ ਵਲੋਂ ਵੀ ਪਾਣੀ ਦੀ ਵੰਡ ਦੀ ਬੜੀ ਚਰਚਾ ਹੋਈ ਹੈ । ਸਤਲੁਜ ਬਿਆਸ ਦੇ ਪਾਣੀ ਦੀ ਵੰਡ ਹੋਈ, ਮੇਰੇ ਦੋਸਤ ਡਿਪਟੀ ਮਨਿਸਟਰ ਸਨ, ਅਸੀਂ ਤਾਂ ਉਦੋਂ ਅੰਦਰ ਸੀ ਪਰ ਇਨ੍ਹਾਂ ਨੇ ਕਿਉਂ ਨਹੀਂ ਪ੍ਰੋਟੈਸਟ ਕੀਤਾ । ਜੇ ਇਮਾਨਦਾਰੀ ਔਰ ਪੰਜਾਬ ਦੀ ਵਫ਼ਾਦਾਰੀ ਦਾ ਸਬੂਤ ਦੇਣਾ ਹੁੰਦਾ ਤਾਂ ਲਾਜ਼ਮੀ ਤੌਰ ਤੇ ਅਸਤੀਫ਼ਾ ਦੇਣਾ ਚਾਹੀਦਾ ਸੀ ।

ਜੇ, ਸਪੀਕਰ ਸਾਹਿਬ, ਇਹ ਉਸ ਵੇਲੇ ਅਸਤੀਫ਼ਾ ਦਿੰਦੇ ਤਾਂ ਲੋਕ ਇਨ੍ਹਾਂ ਨੂੰ ਚੋਣਾਂ ਵਿਚ ਨਾਕਾਮਯਾਬ ਨਾ ਕਰਦੇ । ਜੇ ਇਹ ਉਸ ਵੇਲੇ ਇਸ ਚੀਜ਼ ਦਾ ਪ੍ਰੋਟੈਸਟ ਕਰਦੇ ਤਾਂ ਠੀਕ ਰਹਿੰਦਾ । ਪਰ ਇਨ੍ਹਾਂ ਨੇ ਸਾਡੇ ਵਾਸਤੇ ਪੇਚੀਦਗੀਆਂ ਪੈਦਾ ਕਰ ਦਿੱਤੀਆਂ ਹਨ ਅਤੇ ਪੰਜਾਬ ਦੇ ਕਿਸਾਨ ਦੇ ਹਿੱਤ ਤੇ ਇਨ੍ਹਾਂ ਨੇ ਬਹੁਤ ਭਾਰੀ ਸੱਟ ਮਾਰੀ ਹੈ । ਇਹ ਬਾਦਲ ਸਾਹਿਬ ਦਾ ਮਹਿਕਮਾ ਹੈ । ਉਹ ਬਾਅਦ ਵਿੱਚ ਵਿਸਥਾਰ ਨਾਲ ਇਸਦਾ ਜਵਾਬ ਦੇਣਗੇ । ਫਿਰ ਵੀ ਮੇਰੀ ਬਾਦਲ ਸਾਹਿਬ ਅੱਗੇ ਬੇਨਤੀ ਹੈ ਕਿ ਅਸੀਂ ਹਰਿਆਣੇ ਵਾਲੇ ਭਰਾਵਾਂ ਨਾਲ ਬੈਠ ਕੇ ਇਸ ਤੇ ਮੁੜ ਵਿਚਾਰ ਕਰੀਏ ਅਤੇ ਪੰਜਾਬ ਦੇ ਹਿੱਤਾਂ ਦਾ ਖਿਆਲ ਰਖਦੇ ਹੋਏ ਮੁੜ ਕੇ ਫੈਸਲਾ ਕਰਾਈਏ । ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ।

(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਸੱਤ ਪਾਲ ਡਾਂਗ ਪੁਆਇੰਟ ਆਫ਼ ਇਨਫਰਮੇਸ਼ਨ ਅਤੇ ਚੌਧਰੀ ਬਲਰਾਮ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਤੇ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ।)

## PERSONAL EXPLANATION BY CHAUDHRI BAL RAM

ਸ੍ਰੀ ਸਪੀਕਰ : ਹਾਂ ਜੀ, ਬਲ ਰਾਮ ਜੀ ਤੁਹਾਡਾ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ ਕੀ ਹੈ ?

**ਚੌਧਰੀ ਬਲਰਾਮ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਇਹ ਹੈ ਕਿ ਸਿਖਿਆ ਮੰਤਰੀ ਨੇ ਜੋ ਕਿਹਾ ਹੈ ਉਸਦੇ ਮੁਤੱਲਕ ਮੈਂ ਪਹਿਲਾਂ ਹੀ ਬੋਲ ਚੁਕਾ ਹਾਂ। ਇਹ ਰਿਕਾਰਡ ਵੇਖ ਲੈਣ। ਇਨ੍ਹਾਂ ਨੂੰ ਪਤਾ ਲਗ ਜਾਵੇਗਾ। ਇਸ ਚੀਜ਼ ਨੂੰ ਮੈਂ ਮਹਿਸੂਸ ਕੀਤਾ ਸੀ, ਮੇਰੀ ਸਰਕਾਰ ਨੇ ਮਹਿਸੂਸ ਕੀਤਾ ਸੀ, ਸਾਰੇ ਹਾਊਸ ਨੇ ਇਸ ਚੀਜ਼ ਨੂੰ ਮਹਿਸੂਸ ਕੀਤਾ ਸੀ। ਅਸੀਂ ਬਤੌਰ ਪ੍ਰੋਟੈਸਟ ਅਪੀਲ ਕੀਤੀ। ਚੀਫ਼ ਮਨਿਸਟਰ ਸਾਹਿਬ ਉਥੇ ਜਾ ਕੇ ਰਿਕਾਰਡ ਦੇਖ ਲੈਣਗੇ। ਜੋ ਕੁਝ ਹਿਊਮਨਲੀ ਪਾਸੀਬਲ ਹੋ ਸਕਦਾ ਸੀ ਉਹ ਅਸੀਂ ਕੀਤਾ। ਸਾਡੇ ਕੋਲ ਐਕਸ-ਪ੍ਰਾਈਮ ਮਨਿਸਟਰ ਅਤੇ ਮੌਜੂਦਾ ਪ੍ਰਾਈਮ ਮਨਿਸਟਰ ਦੀ ਕਾਰਸਪੋਂਡੈਂਸ ਮੌਜੂਦ ਹੈ ਜਿਸ ਵਿੱਚ ਉਨ੍ਹਾਂ ਨੇ ਲਿਖਿਆ ਹੈ ਕਿ ਅਸੀਂ ਇਸ ਨੂੰ ਰੀਕੰਸਿਡਰ ਕਰਾਂਗੇ। ਮੈਂ ਫ਼ਖਰ ਨਾਲ ਕਹਿ ਸਕਦਾ ਹਾਂ ਕਿ ਬਤੌਰ ਡਿਪਟੀ ਮਨਿਸਟਰ ਦੇ ਮੈਂ ਜੋ ਪਾਰਟ ਇਸ ਵਿੱਚ ਪਲੇ ਕੀਤਾ, ਉਸ ਨਾਲ ਪੰਜਾਬ ਦੇ ਹਿੱਤਾਂ ਦੀ ਰਾਖੀ ਕਰਨ ਦੀ ਪੂਰੀ ਕੋਸ਼ਿਸ਼ ਕੀਤੀ।

## DISCUSSION ON GOVERNOR'S ADDRESS
*(Resumption)*

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਰੁਸਤ ਗਲ ਕੀਤੀ ਹੈ ਕਿ ਪਹਿਲਾਂ ਜਿਹੜੇ ਆਰਟ ਐਂਡ ਕਰਾਫਟ ਦੇ ਯੂਨਿਟ ਪ੍ਰਾਈਵੇਟ ਇੰਸਟੀਚਿਊਸ਼ਨਜ਼ ਵਿੱਚ ਦਿੱਤੇ ਜਾਂਦੇ ਸਨ ਅਤੇ ਉਨ੍ਹਾਂ ਵਿੱਚ ਹੇਰਾ ਫੇਰੀ ਅਤੇ ਕੁਰੱਪਸ਼ਨ ਹੁੰਦੀ ਸੀ, ਕੁਆਲੀਫਿਕੇਸ਼ਨ ਤੋਂ ਬਿਨਾਂ ਪੈਸੇ ਲੈ ਕੇ ਉਨ੍ਹਾਂ ਨੂੰ ਉਥੇ ਦਾਖਲ ਕੀਤਾ ਜਾਂਦਾ ਸੀ, ਹੁਣ ਇਹ ਸਰਕਾਰੀ ਸਕੂਲਾਂ ਵਿੱਚ ਯੂਨਿਟ ਹੋਣਗੇ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੀ ਵਾਕਫੀਅਤ ਵਿੱਚ ਇਹ ਵੀ ਹੈ ਕਿ ਦਯਾ ਨੰਦ ਮੈਡੀਕਲ ਕਾਲਜ, ਫਰੀਦ ਕੋਟ ਮੈਡੀਕਲ ਕਾਲਜ ਅਤੇ ਕ੍ਰਿਸਚੀਅਨ ਮੈਡੀਕਲ ਕਾਲਜ, ਲੁਧਿਆਣਾ ਵਿੱਚ ਵੀ ਬਿਲਕੁਲ ਆਰਟ ਐਂਡ ਕਰਾਫਟ ਸਕੂਲਾਂ ਵਰਗੀ ਹਾਲਤ ਹੈ। ਕੀ ਸਰਕਾਰ ਇਹ ਮੈਡੀਕਲ ਕਾਲਜ ਵੀ ਟੇਕ-ਓਵਰ ਕਰੇਗੀ ? ਮੈਂ ਇਨ੍ਹਾਂ ਤੋਂ ਇਹ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ।

(ਇਸ ਸਮੇਂ ਵਿਦਿਆ ਮੰਤਰੀ, ਸਰਦਾਰ ਸੁਖਜਿੰਦਰ ਸਿੰਘ ਜਵਾਬ ਦੇਣ ਲਈ ਖੜੇ ਹੋ ਰਹੇ ਸਨ)

**ਸ੍ਰੀ ਸਪੀਕਰ** : ਸਿਖਿਆ ਮੰਤਰੀ ਜੀ ਤੁਹਾਨੂੰ ਜਵਾਬ ਦੇਣ ਦੀ ਕੋਈ ਲੋੜ ਨਹੀਂ।

**हाजी अनवर अहमद खां (मालेरकोटला)**: स्पीकर साहिब, मैं आपके द्वारा जनाब गवर्नर साहिब के एडरैस पर चन्द हकीकात के अलफाज कहना चाहता हूं। अभी दो रोज से oposition के बैंचों से यह आवाज़ आती रही है कि यह जो गवर्नर का ऐडरैस है यह बहुत ही बौसीदा और भद्दा है। मैं इन से पूछना चाहता हूं कि क्या यह इस लिए भद्दा है कि इस में इखलाक, तालीम और इक्तसादी बातों पर बहुत जोर दिया गया है। यह ऐडरैस तमाम पंजाब के आवाम के लिए एक नई रौशनी है, एक नई ज़िंदगी है। कुरप्शन और

ला-एंड-आर्डर का यहां जिक्र किया गया है। वैसे तो कुरप्शन तमाम पंजाब में हुई है लेकिन मालेरकोटला में जो ला-ऐंड-आर्डर की धज्जियां उड़ाई गई हैं, जो वहां पर तशद्दद किए गए उनका जिक्र करना मैं मुनासिब समझता हूं। एमरजैंसी के दौरान जो तशद्दद किए गए, मालेरकोटला में जो कुछ हुआ वह किसी से भी छुपा हुआ नहीं है। वहां पर गरीब निहत्थे आवाम पर निमाज़ पढ़ते हुए काज़ियों पर बाकायदा पुलिस ने बेरहमी के साथ ठंडे मारे और उन को लगातार बीस दिन जेल में रखा गया। यह इन secularism के ताबेदारों और दावेदारों की कहानी है। 20 नुकाती प्रोग्राम पर अमल करने के लिये हुकमनामे मालेरकोटला से ही जारी होते थे। इस में शक की कोई बात नहीं है।

**ਚੌਧਰੀ ਦਾਂਸ਼ੀ ਰਾਮ :** (ਬੈਠੇ ਬੈਠੇ) ਇਹ ਸਾਡੂੰ ਉਲਾਂਭਾ ਕਾਹਦਾ ਹੈ।

**हाजी अनवर अहमद खां :** किसी ऐस.पी., डी.एस.पी, या किसी और अफसर की तबदीली करनी होती तो सिर्फ तीन नम्बर फ्लैट ही इसके लिये मशहूर था। उस फलैट के सामने कारों की लाईनें लगी रहती थीं। इतनी कारें तो किसी मिनिस्टर के घर के सामने भी नहीं होती थीं। आप तआजुब करेंगे, स्पीकर साहिब, कि एक एक आसामी पुर करने के लिये 25, 25 हज़ार रुपया मांगा गया। मुझे एक ऐस. पी. मिला उसने कहा कि मैंने अपना तबादला बठिंडा कराना है परन्तु मेरे पास तो सिर्फ 15 हज़ार रुपये हैं, वह 25 हज़ार मांगते हैं। इस तरह ला-ऐंड-आर्डर की धज्जियां उड़ाई गईं। आज यह कुरप्शन और ला-ऐंड-आर्डर की बातें करते हैं, यह अफसोस का मुकाम है। बटाले में एक मसजिद को कांग्रेस भवन में तबदील किया गया। बटाले में दो साबका एम. एल.एज़. ने पगड़ियां ली, 20, 20 हज़ार रुपया लिया। पन्ना लाल जी, एम. एल.ए. जो यहां मौजूद हैं इन्होंने नान-मुसलिम होते हुए भी secularism की मिसाल कायम की। इन्होंने सत्याग्रह किया।

स्पीकर साहिब, खेती-बाड़ी के बारे में भी इस एडरैस में जिक्र किया गया है। बड़ी उमदगी के साथ किसानों की तरक्की के बारे में ज़िक्र किया है। एक साल में 500 रजबाहों को पक्का करने का प्रोग्राम है। परन्तु अफसोस का मुकाम है कि कांग्रेस के 30 साल के राज्य में सिर्फ 480 रजवाहों को ही पक्का किया गया। जो नहरों से नालियां निलकती हैं, ऐसी 4,000 नालियों को पक्का करने का वायदा किया गया है। कांग्रेस ने अपने 30 साल के राज्य में कुल 1,537 ऐसी नालियां पक्की कीं। अपने 30 साल के राज्य में इन्होंने कोई ज़मीन कल्लर से सब्ज़ज़ार नहीं की। सब खोखली बातें इनकी थीं। मैं आपके नोटिस में स्पीकर साहिब, ले आऊं। सिर्फ मालेरकोटला की कल्लर ज़मीन को ज़रखेज़ करने का इनको ख्याल आया (शोर) मैं दावे के साथ कह सकता हूं कि सारा जिपसम ब्लैक में बेचा गया और मालेरकोटला की एक इंच कल्लर ज़मीन को ज़रखेज़ नहीं किया। लोग यहां मुख्य मन्त्री को मिलने के लिये आते तो यह इल्म होता था कि वह मालेरकोटला की कल्लर ज़मीन को ज़रखेज़ करने के लिये गए हैं। ज्ञानी जी से यह कल्लर ज़मीन ज़रखेज़ नहीं हो सकी। मास्टर गुरबन्ता सिंह Agriculture के मिनिस्टर थे। लेकिन वह साथ नहीं दे सके। ज्ञानीजी का कुछ मैंबर साहिबान जो सामने बैठे हैं, बेशक उन के महकमें अलग अलग थे, लेकिन उन्होंने साथ दिया। सरदार उमराओ

[हाजी अनवर अहमद खां]

सिंह, शर्मा जी और मुअज्जिज सरदार गुरदर्शन सिंह जी सभी बैठे हैं। इन्होंने मालेरकोटला की कल्लर ज़मीन को ज़रखेज़ करने की कोशिश की पर वह किसी से भी ज़रखेज़ नहीं हो सकी। मैं बड़े अदब के साथ कहूंगा कि हमारी सरकार ने जो कुरप्शन को दूर करने का तहैय्या किया है, वह अच्छा है। मैं चीफ मिनिस्टर साहिब से कहूंगा कि जिन लोगों ने कुरप्शन की, चाहे कोई एस. पी. है, कोई डी. एस. पी. है या कोई और अफसर है, उन को सज़ा दी जाए।

**ਸਰਦਾਰ ਬੇਅੰਤ ਸਿੰਘ** : ਮੈਂ ਸਪੀਕਰ ਸਾਹਿਬ, ਤੁਹਾਡੀ ਮਾਰਫਤ ਅਨਵਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ...........

**ਸ੍ਰੀ ਸਪੀਕਰ** : ਤੁਸੀਂ ਸਵਾਲ ਨਹੀਂ ਪੁੱਛ ਸਕਦੇ।

**ਸਰਦਾਰ ਬੇਅੰਤ ਸਿੰਘ** : ਸਵਾਲ ਨਹੀਂ ਹੈ ਜੀ, ਮੈਂ ਉਂਜ ਹੀ ਕਹਿ ਲੈਂਦਾ ਹਾਂ ਜੀ (ਹਾਸਾ)।

**ਸ੍ਰੀ ਸਪੀਕਰ** : ਉਂਜ ਨਹੀਂ ਕਹਿ ਸਕਦੇ। I am sorry, please, no point of order should be raised now.

**हाजी अनवर अहमद खां** : फिर जो तालीम का पुराना सिस्टम है उसको खत्म नहीं किया और अब हमारी सरकार ने इस को खत्म करने का वायदा किया है। मुझे तो खुद भी आस है और लोगों को यकीन दिलाता हूं कि जिन जिन अफसरों ने कुरप्शन की है, वह कितना भी बड़ा क्यों न हो कोई साबका वज़ीर हो, कोई किसी का रिश्तेदार हो, कोई एस.पी. हो या डिप्टी कमिश्नर हो उन के खिलाफ अगर रिश्वत के इलज़ामात हैं तो उन के खिलाफ कार्रवाई होनी चाहिये। तानाशाही के दौरान जो कुरप्शन हुई और वह ठेकेदार जो मुलज़म हैं 90 करोड़ के घाटे के और 20 नुकाती प्रोग्राम के दावेदार हैं अल्लाह इन को ठीक करेगा।

मैं बादल साहिब को दरखास्त करूंगा कि जो इमानदार अफसर हैं जिन को पीछे फेंका गया था, उन को आगे लाएं और बेईमान अफसरों को हमेशा हमेशा के लिये पीछे लाएं। उन के खिलाफ पक्के तौर पर ऐक्शन लिया जाए। इतना ही कह कर मैं गवर्नर साहिब के ऐडरैस पर जो motion of thanks है उस में शरीक होता हूं।

**प्रिंसीपल ओम प्रकाश बग्गा** (होशियारपुर) : अध्यक्ष महोदय, आज हम गवर्नर साहिब के ऐडरैस पर बोलने के लिये, विचार सुनने के लिये यहां बैठे हैं। मेरा सम्बन्ध उस क्षेतर में है जिस क्षेत्र में इन्सान और पशु एक ही छपड़ से पानी पीते हैं। 30 साल इन की हकूमत रही लेकिन यह मसला हल नहीं हो सका। बहुत से गांव हैं जहां पानी नहीं मिलता और विशेष तौर पर गर्मियों में छपड़ों से ही पानी लेना पड़ता है। इस लिये मैं यह प्रार्थना करूंगा कि पंजाब सरकार इस ओर विशेष ध्यान दे। जहां तक कन्डी के इलाके का ताल्लुक है, उस इलाके को हम तीन हिस्सों में बांट सकते हैं। (1) पहाड़ी कन्डी (2) देहाती कन्डी और (3) बीच का इलाका। मैं पंजाब सरकार से निवेदन करूंगा कि एक कमेटी बना दी जाए जो कि suggestions दे। वह इलाका पंजाब में progressive

कहा जाता है। वहां तालीम का प्रबन्ध है। तालीम के लिये अंग्रेजी राज में 117 स्कूल थे और इस सरकार ने और कई स्कूल खोल दिये लेकिन कांग्रेस सरकार पानी के मसले को हल नहीं कर सकी। इस लिये एक कमेटी बनाई जानी चाहिये।

जहां तक corruption का स्वाल है इस को खत्म करने के लिये सरकार को बहुत मज़बूत कदम उठाने चाहियें। मैं Social Welfare Department की बात करता हूं। यह ठीक है कि मिनिस्टर बदल गये हैं और नए मिनिस्टर आ गये हैं लेकिन corruption की ओर अभी ध्यान नहीं दिया गया। इसलिये मैं दर्खास्त करूंगा कि जो भी पिछले सालों में हुआ है वह देखें कि किस तरह खजाना लूटा गया। यह कोई अहमद शाह अबदाली नहीं है जो वह देता है कि खजाने को लूट लो। 1974-75 और 1975-76 में 60 हजार रुपए निकाले गये और फिल्म बनाने का फैसला किया गया। इस के बारे में पता किया जाए कि वह फिल्म बनी है या नहीं? मैं responsibility के साथ कहता हूं कि फिल्म नहीं बनी। और उस रुपये का utilisation certificate नहीं है। फिर International Women Year की बात करता हूं। उसके प्रधान मिनिस्टर साहिबा के भाई थे। वह Officer on Special Duty थे उन की तनखाह 1,000 रुपये महीना थी। उन का कोई काम नहीं था। सिर्फ यह काम था कि स्कूलों की ग्रांट जो D.P.I. के थ्रू जाती थीं उस को वह एक या दो फर्मों को दिया करता था। यह corruption का जीता जागता सबूत है। मैं साथ के साथ यह भी कहना चाहता हूं कि नवयुग समाज को जो पुराने वैलफेयर मिनिस्टर थे उन की तरफ से इस Voluntary Welfare Organisation को दी गई Grant-in-aid का Utilisation Certificate नहीं है। इसी तरह तीन लाख रुपये सैन्टर से लिये गये लेकिन उस का कोई हिसाब किताब नहीं है। एक M.L.C. को Grant-in-aid जो दी गई थी उन को चैक करने के लिये लगाया गया। उस लेडी का सम्बन्ध किसी बड़े कांग्रेसी नेता के साथ था। उस को 800 रुपये महीना तनखाह दी जाती थी। इसी तरह ही एक संस्था "Welfare Advisory Board" बनाई गई और उस में किस को लगाया? मंत्री महोदय की भरजाई को। यह सब खज़ाने की लूट थी। उस मिनिस्टर साहिबा ने कुन्बा परवरी के लिये यह सभी कुछ किया। इस महकमें की inquiry की जाए और जिस अफसर या मिनिस्टर ने गलत काम किया है उस को सजा दी जाए। मैं समझता हूं कि कलीन ऐडमिनिस्ट्रेशन के लिये यह बहुत जरूरी है। (घंटी)।

अध्यक्ष महोदय, मैं यह आपसे दरखास्त करूंगा कि हमारा एरिया बैकवर्ड एरिया है इसलिये आप मुझे अपनी बात कह लेने दीजिए। मेरे पास पैट्रोल भी थोड़ा है।

स्पीकर साहिब, जहां तक शिक्षा का ताल्लुक है, इस में बड़ी गड़बड़ है। कभी तो 8वीं की परीक्षा ली जाती है, कभी बन्द कर दी जाती है, यह फैसले बार बार बदले जाते हैं। कभी कहते हैं 9वीं की परीक्षा होगी, कभी उस फैसले को भी बदल दिया जाता है। हायर सैकंडरी और मैट्रिक का आज तक फैसला नहीं हो सका। सरकार इस

[प्रिंसीपल ओम प्रकाश बग्गा]

मामले में हमेशा वेवरिंग रही है। अब 10+2+3 का नया फार्मूला आ गया है और पुरानी सरकार ने बनाया था। इस तरीके से जो चीज मन में आई वह कर दी, यह नहीं देखा गया कि किस चीज में फायदा है और किस में नहीं। पुराने विद्या मन्त्री तो मुहम्मद तुगलक के राज की तरह काम कर रहे थे। रैस्ट हाउस में जा बैठते थे और ट्रांस्फ़रें किया करते थे उन्होंनें एक अच्छा सा पी. ए. रखा हुआ था जब वह पी. ए. बना था तो उस के पास कुछ नहीं था लेकिन आज उसके पास कोठी है, पैसा है और बहुत सी जायदाद है। जो कुछ करना होता था, पी. ए. ही करता था, मन्त्री जी कुछ नहीं करते थे। मैं अर्ज़ करूंगा कि सरकार को इस तरफ ध्यान देना चाहिए। पी. ए. का काम क्या था, यह बात बताते मुझे शर्म आती है। अपनी पसन्द का काम करते थे, रात को शराब नोशी होती थी और इस ऐजुकेशन डिपार्टमैंट के मन्त्री, पी. ए. वगैरा जितने बदनाम थे, मिसाल नहीं मिलती। (ट्रेज़री बैंचों से शेम, शेम) आज हमें किस चीज़ को देखने की ज़रूरत है। जो प्राईवेट स्कूल काम कर रहे हैं, उन के साथ सौतेली मां जैसा सलूक होता रहा है।

यह वे इंस्टीच्यूशन्ज़ हैं जिन में सरदार भगत सिंह ने शिक्षा प्राप्त की थी, श्री लाल बहादुर शास्त्री ने शिक्षा प्राप्त की थी और जितने बड़े बड़े इन्कलाबी लोग हुए हैं, उन्होंने भी प्राईवेट स्कूलों और कालजों से ही शिक्षा प्राप्त की थी। जो प्राईवेट संस्थाएं हैं उन्होंने ही बड़े बड़े आदमियों की ज़िन्दगी बनाई है।

मेरे मैखाने में पत्थर के सनम,
आज आप भगवान बने बैठे हैं।

मै यह कहना चाहता हूं कि सरकार जो कुछ सरकारी स्कूलों को देती है वही कुछ प्राईवेट स्कूलों को देना चाहिए और इस बारे में कानून बना देना चाहिए ताकि कोई भेद भाव न रहे। इस बारे में, मैं अर्ज करना चाहता हूं कि 1967 में एक हाई पावर्ड कमेटी बनी थी और उसने यह फैसला किया था कि जो सरकारी स्कूलों में ग्रेड दिए जाएं वही प्राईवेट स्कूलों को भी दिए जाएं और हर चीज़ दोनों संस्थाओं पर आटोमैटिकली लागू हो जाया करे। पर उस कमेटी की सिफारिश को पिछली सरकार ने नजरअन्दाज़ कर दिया .....

**ਸ੍ਰੀ ਸਪੀਕਰ :** ਤੁਸੀਂ ਹੁਣ ਖਤਮ ਕਰੋ ਜੀ ਅਪਣੀ ਸਪੀਚ ।

**प्रिंसीपल ओम प्रकाश बग्गा :** स्पीकर साहिब मुझे तीन दिन के बाद समय मिला है ।

## EXTENSION OF TIME OF THE SITTING

**ਸ੍ਰੀ ਸਪੀਕਰ :** ਮੈਂ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਬੋਲਣ ਵਾਲੇ ਮੈਂਬਰ ਜ਼ਿਆਦਾ ਹਨ, ਇਸ ਕਰਕੇ ਜੇ ਮੁਨਾਸਬ ਸਮਝਿਆ ਜਾਵੇ ਤਾਂ ਹਾਊਸ ਦਾ ਸਮਾਂ ½ ਘੰਟਾ ਵਧਾ ਲਿਆ ਜਾਵੇ ।

**Mr. Speaker :** Is it the pleasure of the House ?

**Voices** . Yes, yes.

**Mr. Speaker** : The time of the House is extended by half an hour i. e. upto 2.00 P.M.

## DISCUSSION ON GOVERNOR'S ADDRESS
(*Resumption*)

**प्रिंसीपल ओम प्रकाश बग्गा** : मैं यह अर्ज करूंगा कि जितनी भी प्राईवेट संस्थाएं हैं उन में हाई पावर्ड कमेटी की सिफारिश के मुताबिक सरकारी स्कूलों जैसी सहूलियात मिलनी चाहिएं । सरकार ने एक फैसला किया था कि प्राईवेट संस्थाओं को सरकार 95 प्रतिशत ग्रांट देगी और 5 प्रतिशत वे अपने पास से खर्च करेंगे । इस के साथ एक लायबिलिटी क्लाज इस में डाल दी । मैं यह अर्ज करूंगा कि यह जो लायबिलिटी क्लाज़ है यह खत्म कर देनी चाहिये इस क्लाज़ के रहने से बहुत हानि होती है और टीचरों को तन्खाहें वगैरा देने में प्राईवेट संस्थाओं को हेराफेरी करनी पड़ती है । एक और बात मैं कहनी चाहता हूं । वह यह है कि 4-4 महीने हो जाते हैं प्राईवेट स्कूलों में काम करने वाले टीचरों को तन्खाहें नहीं मिलतीं क्योंकि सरकार वक्त पर ग्रांट नहीं देती । मैं बादल साहिब और विद्या मन्त्री जी को बेनती करूंगा कि इन संस्थाओं को ऐडवांस ग्रांटस दी जाया करें ताकि हर महीने वक्त पर तन्खाहें वगैरा दी जा सकें ।

इस के साथ ही मैं यह भी अर्ज करनी चाहता हूं कि जो हैड मास्टर्ज़ हैं इन का ग्रेड 300—600 हैं जबकि लैकचरर्ज का ग्रेड 700-1,600 है और तालीम दोनों की एक जैसी होती है, इस फर्क को दूर करना चाहिये ताकि स्कूलों की हालत अच्छी हो सके और किसी किस्म की ज़्यादती न रहे ।

फिर एक बात मैं स्कालरशिपस के बारे में कहना चाहता हूं । एक लड़का पंजाब में फस्ट रहता है और मैरिट लिस्ट में तीसरे नम्बर पर आता है तो उस को यह कहा जाता है कि वह अपने बाप की आमदनी के बारे में सर्टिफिकेट दे कि अगर आमदनी 6,000 रुपये से ज्यादा हो तो स्कालरशिप नहीं दिया जाता । यह बड़ी अजीब बात है कि मेहनत लड़का करता है, पढ़ाई करता है, उसको स्कालरशिप क्यों न दिया जाए । इस तरफ ध्यान दिया जाना चाहिये ।

फिर मैं यह अर्ज करना चाहता हूं कि पंजाब एजुकेशन बोर्ड जो है वह जो काम टीचरों का है वह खुद करता है । किताबें लिखने को जो दी जाती हैं वे सरकारी महकमों के और कालजों के लोगों को दी जाती है जिसका नतीजा यह होता है कि वे बच्चों के मैंटल लैवल के मुताबिक नहीं लिखी जातीं । इस काम में भी सुधार लाना चाहिए ।

स्पीकर साहिब, एक बात मैं यह कहना चाहता हूं कि भाखड़ा में जो ड्राफटसमैन काम करते हैं उन की तबदीली सिर्फ पंजाब में ही हो सकती है, पर जो भाखड़ा में काम करते हैं उन को पंजाब में काम करने वालों से ज़्यादा तन्खाह मिलती है और जब वह पंजाब में तबदील होते हैं तो उन की तन्खाह कम हो जाती है यह वितकरा दूर किया जाना चाहिए । इस के साथ ही अगर पंजाब के कर्मचारी राजस्थान के ग्रेड मांगते हैं तो उन को देने चाहिएं ।

[प्रिंसीपल ओम प्रकाश बग्गा]

थोड़ा सा कह कर मैं खत्म करूंगा। स्पीकर साहिब, होशियारपुर में चौधरी जै राम दास डी. ए. वी. मैनेजमैंट के प्रधान थे, उन को डी. सी. और एस. पी. ने मजबूर किया कि एक कागज़ पर दस्तखत कर दो लेकिन उन्होंने दस्तखत नहीं किए। फिर उन्हें कहा गया कि 24 घंटे के अन्दर अन्दर दस्तखत कर दो नहीं तो मीसा के तहत पकड़ लिया जाएगा। वे बार एसोसिएशन के प्रधान थे और उन को पीपल के दरख्त के नीचे थाने में बिठाए रखा क्योंकि कुछ संस्थाओं को अधिकारी किसी और को देना चाहते थे। यह बड़े जुल्म की बात है। कांग्रेस सरकार जमहूरियत की कातल सरकार थी। इन बातों की इन्क्वायरी होनी चाहिए।

इस के साथ ही मैं सी. एल. लखनपाल साहिब की मौत के बारे में कहना चाहता हूं किस तरह उन की मृत्यु हुई, इस चीज़ की भी पड़ताल होनी चाहिए कि एमरजैंसी के दौरान लखनपाल जी की मृत्यु किन हालात में हुई। धन्यावाद !

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਸਪੀਕਰ ਸਾਹਿਬ, ਮਾਨਯੋਗ ਗਵਰਨਰ ਸਾਹਿਬ ਨੇ ਜੋ ਐਡਰੈਸ ਅਕਾਲੀ-ਜਨਤਾ ਕੁਲੀਸ਼ਨ ਗੌਰਮਿੰਟ ਦੀ ਜ਼ਬਾਨ ਬਣ ਕੇ ਪੜ੍ਹਿਆ, ਮੈਂ ਸਮਝਦਾ ਹਾਂ ਕਿ ਉਸ ਵਿਚ ਗੌਰਮਿੰਟ ਦੀ ਪਾਲਿਸੀ ਬਿਆਨ ਕੀਤੀ ਗਈ ਹੈ ਔਰ ਮੈਂ ਚਾਹਵਾਂਗਾ ਕਿ ਇਹ ਸਰਕਾਰ ਉਨ੍ਹਾਂ ਪਾਲਿਸੀਆਂ ਤੇ ਠੀਕ ਤਰ੍ਹਾਂ ਨਾਲ ਅਮਲ ਕਰੇ। ਪ੍ਰੰਤੂ ਪਿਛਲੀ ਹਿਸਟਰੀ ਦੱਸਦੀ ਹੈ ਕਿ ਇਸ ਤਰ੍ਹਾਂ ਦੀਆਂ ਕੁਲੀਸ਼ਨ ਸਰਕਾਰਾਂ ਆਮ ਤੌਰ ਤੇ ਫੇਲ੍ਹ ਹੋਈਆਂ ਹਨ। ਮੈਂ ਚਾਹਵਾਂਗਾ ਕਿ ਹੁਣ ਇਹ ਕੁਲੀਸ਼ਨ ਗੌਰਮਿੰਟ ਜ਼ਰੂਰ ਕਾਮਯਾਬ ਹੋਵੇ। ਲੇਕਿਨ ਮੈਨੂੰ ਖਦਸ਼ਾ ਹੈ ਕਿ ਸ਼ਾਇਦ ਇਹ ਕਾਮਯਾਬ ਨਹੀਂ ਹੋ ਸਕੇਗੀ ਕਿਉਂਕਿ ਜਿਸ ਮਕਾਨ ਦੀ ਬੁਨਿਆਦ ਕਮਜ਼ੋਰ ਹੋਵੇ, ਉਹ ਮਕਾਨ ਬਹੁਤ ਦੇਰ ਠਹਿਰ ਨਹੀਂ ਸਕਦਾ। ਬੁਨਿਆਦ ਇਸ ਕਰਕੇ ਕਮਜ਼ੋਰ ਹੈ ਕਿ ਕੁਝ ਸਮਾਂ ਪਹਿਲੇ ਇਨ੍ਹਾਂ ਪਾਰਟੀਆਂ ਵਲੋਂ ਵੱਖਰੇ ਵੱਖਰੇ ਨਾਅਰੇ ਲਗਦੇ ਰਹੇ ਹਨ। ਇਕ ਪਾਸੇ ਹੋਮ ਲੈਂਡ ਦਾ ਨਾਅਰਾ ਲਾਇਆ ਜਾਂਦਾ ਸੀ ਅਤੇ ਦੂਜੇ ਪਾਸੇ ਅਖੰਡ ਭਾਰਤ ਦਾ। ਇਕ ਪਾਸੇ ਪੰਜਾਬੀ ਸੂਬੇ ਲਈ ਨਾਅਰਾ ਲਾਇਆ ਗਿਆ ਅਤੇ ਦੂਜੇ ਪਾਸੇ ਮਹਾਂ ਪੰਜਾਬ ਲਈ ਨਾਅਰਾ ਲਾਇਆ ਗਿਆ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਡਾਕਟਰ ਸਾਹਿਬ ਅਖੰਡ ਭਾਰਤ ਦੇ ਨਾਅਰੇ ਲਈ ਕਹਿ ਰਹੇ ਹਨ। ਪਰ ਮੈਂ ਇਨ੍ਹਾਂ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਸ ਵੇਲੇ ਇਨ੍ਹਾਂ ਨੇ ਨਿਕਰ ਧਾਰੀ (R. S. S.) ਹੁੰਦੇ ਹੋਏ ਅਖੰਡ ਭਾਰਤ ਤਹਿਰੀਕ ਦੀ ਅਗਵਾਈ ਨਹੀਂ ਕੀਤੀ ?

**ਡਾਕਟਰ ਕੇਵਲ ਕ੍ਰਿਸ਼ਨ** : ਉਸ ਵੇਲੇ ਸਰਦਾਰ ਸਰੂਪ ਸਿੰਘ ਜੀ ਸਾਡੇ ਨਾਲ ਸਨ। ਪਰ ਅੱਜ ਉਹ ਉਧਰ ਚਲੇ ਗਏ ਹਨ। ਇਨ੍ਹਾਂ ਦੇ ਵਿਚੋਂ ਵੀ ਕੁਝ ਤਾਂ ਅੱਜ ਕਹਿੰਦੇ ਹਨ ਕਿ ਕਸ਼ਮੀਰ ਦੀ ਧਾਰਾ 370 ਰਹੇ ਅਤੇ ਕੁਝ ਕਹਿੰਦੇ ਹਨ ਕਿ ਇਹ ਨਹੀਂ ਰਹਿਣੀ ਚਾਹੀਦੀ।

**ਸਰਦਾਰ ਬਲਦੇਵ ਸਿੰਘ** : ** ** ** **

**Mr. Speaker** : This is no point of order.

**Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਫਿਰਕਾ ਪ੍ਰਸਤੀ ਦੀ ਗਲ ਨਹੀਂ ਕਰ ਰਿਹਾ ਮੈਂ ਤਾਂ ਫੈਕਟਸ ਦੱਸ ਰਿਹਾ ਹਾਂ । ਮੈਂ ਸਮਝਦਾ ਹਾਂ ਕਿ ਜੇ ਅੱਜ ਇਨ੍ਹਾਂ ਵਿਚ ਇਸ ਸੰਵਿਧਾਨ ਦੀ 370 ਧਾਰਾ ਦੇ ਵਾਸਤੇ ਭਿੰਨ ਭੇਦ ਨਾ ਹੁੰਦੇ ਤਾਂ ਇਨ੍ਹਾਂ ਦਾ ਉਹ ਹਾਲ ਨਾ ਹੁੰਦਾ ਜਿਹੜਾ ਕਿ ਇਲੈਕਸ਼ਨਾਂ ਵੇਲੇ ਉਥੇ ਹੋਇਆ ਹੈ ।

ਸਚਾਈ ਛੁਪ ਨਹੀਂ ਸਕਤੀ ਬਨਾਵਟ ਕੇ ਅਸੂਲੋਂ ਸੇ,
ਖੁਸ਼ਬੂ ਆ ਨਹੀਂ ਸਕਤੀ ਕਭੀ ਕਾਗਜ਼ ਕੇ ਫੂਲੋਂ ਸੇ ।

ਸਪੀਕਰ ਸਾਹਿਬ, ਇਸ ਐਡਰੈਸ ਵਿਚ ਲਿਖਿਆ ਗਿਆ ਹੈ ਕਿ —

'ਪਰਜਾ ਤੰਤਰ ਦੀ ਆਤਮਾ ਕੋ ਇਸ ਢੰਗ ਸੇ ਕੁਚਲ ਦਿਯਾ ਗਿਆ ਥਾ ਕਿ ਇਸ ਸਦਨ ਮੇਂ ਸੰਵਿਧਾਨ ਕੀ 42ਵੀਂ ਸੋਧ ਕੀ ਤਾਈਦ ਕਰ ਦੀ ਗਈ ਥੀ। '

ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਸੈਂਟਰ ਦੀ ਸਰਕਾਰ ਤੋਂ ਜੋ ਕੁਝ ਵੀ ਪਾਸ ਹੋ ਕੇ ਸਟੇਟਸ ਕੋਲ ਆਉਂਦਾ ਹੈ ਸਟੇਟਸ ਨੇ ਉਸ ਦੀ ਰੈਟੀਫਿਕੇਸ਼ਨ ਕਰਨੀ ਹੁੰਦੀ ਹੈ। ਅਤੇ ਇਹ 42ਵੀਂ ਅਮੈਂਡਮੈਂਟ ਜਦੋਂ ਇਥੇ ਆਈ ਤਾਂ ਇਸ ਦਾ ਸਮਰਥਨ ਕੀਤਾ ਗਿਆ ਅਤੇ ਮੈਂ ਸਮਝਦਾ ਹਾਂ ਕਿ ਇਸ ਨਾਲ ਪਰਜਾ ਦੀ ਆਤਮਾ ਨੂੰ ਕੁਚਲਿਆ ਨਹੀਂ ਗਿਆ। ਇਸ ਹਿੰਦੁਸਤਾਨ ਵਿਚ 30 ਸਾਲਾਂ ਤੋਂ ਕਾਂਗਰਸ ਗੌਰਮਿੰਟ ਪਰਜਾ ਤੰਤਰ ਨੂੰ ਬੜ੍ਹਾਵਾ ਦਿੰਦੀ ਰਹੀ ਹੈ ਅਤੇ ਮੈਂ ਜ਼ੋਰ ਨਾਲ ਕਹਿ ਸਕਦਾ ਹਾਂ ਕਿ ਅੱਜ ਵੀ ਕਾਂਗਰਸ ਪਰਜਾ ਤੰਤਰ ਨੂੰ ਕੁਚਲਣਾ ਨਹੀਂ ਚਾਹੁੰਦੀ ਸੀ। ਜੇ ਕਾਂਗਰਸ ਪਰਜਾ ਤੰਤਰ ਨੂੰ ਕੁਚਲਿਆ ਵੇਖਣਾ ਚਾਹੁੰਦੀ ਤਾਂ ਇਥੇ ਵੀ ਅੱਜ ਉਹੀ ਹਾਲ ਹੁੰਦਾ ਜੋ ** **

**Mr. Speaker** : No reference should be made to any foreign country. All remarks should be expunged.

ਡਾਕਟਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਬਾਹਰਲੇ ਮੁਲਕਾਂ ਦੇ ਮੁਤਲਕ ਇਥੇ ਕੁਝ ਨਾ ਕਿਹਾ ਜਾਵੇ ।

**ਡਾਕਟਰ ਕੇਵਲ ਕ੍ਰਿਸ਼ਨ** : ਠੀਕ ਹੈ ਜੀ । ਇੱਕ ਪੜੋਸੀ ਮੁਲਕ ਵਿਚ ਜੋ ਕੁਝ ਹੋਇਆ, ਅਗਰ ਤੁਸੀਂ ਤਾਨਾਸ਼ਾਹੀ ਦੀ ਤਸਵੀਰ ਵੇਖਣਾ ਚਾਹੁੰਦੇ ਹੋ ਤਾਂ ਉਥੇ ਵੇਖੋ । ਠੀਕ ਹੈ ਐਮਰਜੈਂਸੀ ਦੇ ਦੌਰਾਨ ਕਈ ਗਲਤੀਆਂ ਹੋਈਆਂ ਜਿਵੇਂ ਕਿ ਫੈਮਿਲੀ ਪਲਾਨਿੰਗ ਦੀ ਅਤੇ ਕੁਝ ਹੋਰ ਦਿਕਤਾਂ ਹੋਈਆਂ ਅਤੇ ਜਿਸ ਦੀ ਸਜ਼ਾ ਅੱਜ ਇਸ ਪਾਰਟੀ ਨੂੰ ਮਿਲੀ ਹੈ । ਪਰ ਇਸ ਦਾ ਮਤਲਬ ਇਹ ਬਿਲਕੁਲ ਨਹੀਂ ਕਿ ਕਾਂਗਰਸ ਪਾਰਟੀ ਨੇ ਪਰਜਾਤੰਤਰ ਦਾ ਗਲਾ ਘੁਟਿਆ ਹੈ । ਕਾਂਗਰਸ ਨੇ ਪਰਜਾਤੰਤਰ ਨੂੰ ਜ਼ਿੰਦਾ ਰੱਖਿਆ ਹੈ ਔਰ ਜੇ ਕੋਈ ਕਾਂਗਰਸ ਨੇ ਗਲਤੀ ਕੀਤੀ ਤਾਂ ਉਸ ਦੀ ਸਜ਼ਾ ਵੀ ਪਰਜਾ ਨੇ ਹੀ ਦਿੱਤੀ ਹੈ । ਅੱਜ ਇਹ ਵੀ ਪਰਜਾਤੰਤਰ ਦੇ ਨਾਂ ਤੇ ਹੀ ਇਥੇ ਚੁਣ ਕੇ ਆਏ ਹਨ ।

ਸਪੀਕਰ ਸਾਹਿਬ, ਅੱਜ ਇਸ ਸਰਕਾਰ ਨੇ ਸਾਫ਼ ਸੁਥਰਾ ਪ੍ਰਸ਼ਾਸਨ ਦੇਣ ਦਾ ਅਤੇ ਭ੍ਰਿਸ਼ਟਾਚਾਰ ਦੂਰ ਕਰਨ ਦਾ ਪ੍ਰਣ ਕੀਤਾ ਹੈ । ਮੈਂ ਇਸ ਤੇ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਪਰ ਮੈਂ ਮਹਿ-ਸੂਸ ਕਰਦਾ ਹਾਂ ਕਿ ਇਥੇ ਜਿਹੜੀ ਵੀ ਪਾਰਟੀ ਦੀ ਸਰਕਾਰ ਬਣਦੀ ਰਹੀ ਹੈ ਉਹ ਇਹੀ ਗਲ ਕਹਿੰਦੀ ਰਹੀ ਹੈ ਕਿ ਅਸੀਂ ਭ੍ਰਿਸ਼ਟਾਚਾਰ ਨੂੰ ਦੂਰ ਕਰਾਂਗੇ, ਸਾਫ ਸੁਥਰਾ ਪ੍ਰਸ਼ਾਸਨ ਦੇਵਾਂਗੇ । ਤੁਸੀਂ ਵੇਖੋ ਕਿ 1967 ਤੋਂ 1972 ਤਕ ਇਨ੍ਹਾਂ ਦੀ ਹੀ ਸਰਕਾਰ ਰਹੀ ਪ੍ਰੰਤੂ ਉਸ ਵੇਲੇ ਵੀ ਰਿਸ਼ਵਤ ਅਤੇ ਕੁਰੱਪਸ਼ਨ ਦਾ ਜ਼ੋਰ ਸੀ। ਥਾਣੇ ਨਿਲਾਮ ਹੋਣ ਦੀ ਗਲ ਹੋਈ, ਹਸਪਤਾਲ ਨਿਲਾਮ ਹੋਣ ਦੀ ਗਲ ਹੋਈ।

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਚਾਹੇ ਉਸ ਵੇਲੇ ਅਕਾਲੀਆਂ ਦੀ ਗੌਰਮਿੰਟ ਸੀ ਜਾਂ ਜਨ ਸੰਘ ਦੀ ਗੌਰਮਿੰਟ ਸੀ। ਕਾਂਗਰਸ ਦੇ ਵੇਲੇ ਵੀ ਦਾਸ ਕਮਿਸ਼ਨ ਬੈਠਿਆ, ਇਹ ਕੈਰੋਂ ਗੌਰਮਿੰਟ ਦੇ ਵੇਲੇ ਦੀ ਗਲ ਹੈ। ਅਕਾਲੀਆਂ ਦੇ ਵੇਲੇ ਵੀ ਛੰਗਾਨੀ ਕਮਿਸ਼ਨ ਬੈਠਾਇਆ ਗਿਆ ਅਤੇ ਅੱਜ ਉਹ ਛੰਗਾਨੀ ਕਮਿਸ਼ਨ ਦੇ ਦਾਗ਼ੀ ਇਸ ਹਾਊਸ ਵਿੱਚ ਆਏ ਬੈਠੇ ਹਨ। ਇਸ ਲਈ ਮੈਂ ਇਹ ਅਰਜ਼ ਕਰਾਂਗਾ ਕਿ ਜਿਤਨੀ ਦੇਰ ਇਲੈਕਸ਼ਨ ਦੇ ਢੰਗ ਨੂੰ ਨਹੀਂ ਬਦਲਿਆ ਜਾਂਦਾ, ਉਤਨੀ ਦੇਰ ਤਕ ਇਹ ਭ੍ਰਿਸ਼ਟਾਚਾਰ ਹਟਾਇਆ ਨਹੀਂ ਜਾ ਸਕਦਾ ਕਿਉਂਕਿ ਇਲੈਕਸ਼ਨ ਦੇ ਵੇਲੇ ਜੋ ਖਰਚਾ ਹੁੰਦਾ ਹੈ, ਜੋ ਪਾਰਟੀ ਦਾ ਖਰਚਾ ਹੁੰਦਾ ਹੈ ਉਹ ਪੈਸਾ ਇਸੇ ਤਰ੍ਹਾਂ ਹੀ ਇਕੱਠਾ ਕੀਤਾ ਜਾਂਦਾ ਹੈ। ਇਸ ਲਈ ਮੇਰੀ ਅਰਜ਼ ਹੈ ਕਿ ਜੇ ਇਹ ਸਰਕਾਰ ਨੇ ਭ੍ਰਿਸ਼ਟਾਚਾਰ ਨੂੰ ਦੂਰ ਕਰਨ ਦਾ ਪੱਕਾ ਇਰਾਦਾ ਕੀਤਾ ਹੈ ਤਾਂ ਇਨ੍ਹਾਂ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ।

ਮਸਜਿਦ ਤੋਂ ਬਨਾ ਲੀ ਸ਼ਬ ਭਰ ਮੇਂ, ਈਮਾਂ ਕੀ ਹਰਾਰਤ ਵਾਲੋਂ ਨੇ,
ਮਨ ਅਪਣਾ ਪੁਰਾਣਾ ਪਾਪੀ ਥਾ, ਬਰਸੋਂ ਮੇਂ ਨਮਾਜ਼ੀ ਬਨ ਨਾ ਸਕਾ।

ਗਵਰਨਰ ਸਾਹਿਬ ਦੇ ਐਡਰੈਸ ਦੇ ਸਫਾ 4 ਤੇ ਇਨ੍ਹਾਂ ਨੇ ਚੀਜ਼ਾਂ ਦੇ ਭਾਅ ਘਟਾਉਣ ਲਈ ਕਿਹਾ ਹੈ। ਇਹ ਇਕ ਅੱਛਾ ਇਰਾਦਾ ਹੈ, ਮੈਂ ਸਮਝਦਾ ਹਾਂ ਕਿ ਇਹ ਘਟਣੇ ਚਾਹੀਦੇ ਹਨ। ਅੱਜ ਮਹਿੰਗਾਈ ਬਾਰੇ ਸਾਡੇ ਦੇਸ਼ ਵਿਚ ਕਿੰਨੀ ਹਾਹਾਕਾਰ ਹੈ। ਸਾਰੇ ਲੋਕ ਚਾਹੁੰਦੇ ਹਨ ਕਿ ਚੀਜ਼ਾਂ ਦੇ ਭਾਅ ਘਟਾਉਣੇ ਚਾਹੀਦੇ ਹਨ। ਪਰ ਮੈਂ ਸਮਝਦਾ ਹਾਂ ਕਿ ਇਹ ਜਿਹੜੀਆਂ ਅਸੈਂਸ਼ੀਅਲ ਕਮਾਡੇਟੀਜ਼ ਹਨ, ਇਨ੍ਹਾਂ ਤੇ ਸੈਂਟਰਲ ਗੌਰਮਿੰਟ ਦਾ ਕੰਟਰੋਲ ਹੈ। ਇਸ ਵਾਸਤੇ ਇਸ ਮਹਿੰਗਾਈ ਤੇ ਕੰਟਰੋਲ ਸੈਂਟਰਲ ਗੌਰਮਿੰਟ ਹੀ ਕਰ ਸਕਦੀ ਹੈ, ਪੰਜਾਬ ਸਰਕਾਰ ਨਹੀਂ ਕਰ ਸਕਦੀ ਕਿਉਂਕਿ ਕਪੜਾ, ਘਿਓ ਅਤੇ ਹੋਰ ਜ਼ਰੂਰੀ ਚੀਜ਼ਾਂ ਤੇ ਪੰਜਾਬ ਸਰਕਾਰ ਦਾ ਕੰਟਰੋਲ ਨਹੀਂ। ਇਸ ਤੇ ਸੈਂਟਰ ਦੀ ਸਰਕਾਰ ਹੀ ਕੰਟਰੋਲ ਕਰ ਸਕਦੀ ਹੈ ਪਰ ਅੱਜ ਸੈਂਟਰ ਵਿੱਚ ਉਹ ਬੰਦੇ ਆ ਗਏ ਹਨ ਜਿਹੜੇ ਕਿ ਬੈਂਕਾਂ ਦੇ ਕੌਮੀਕਰਨ ਦੇ ਹੱਕ ਵਿਚ ਨਹੀਂ ਹਨ, ਜਿਹੜੇ ਰਾਜੇ ਮਹਾਰਾਜਿਆਂ ਦੇ ਭੱਤੇ ਬੰਦ ਕਰਨ ਦੇ ਹੱਕ ਵਿਚ ਨਹੀਂ ਸਨ। ਅੱਜ ਉਹ ਚਾਹੁੰਦੇ ਹਨ ਕਿ ਬੈਂਕਾਂ ਨੂੰ ਡੀਨੈਸ਼ਨੇਲਾਈਜ਼ ਕੀਤਾ ਜਾਵੇ। ਇਹ ਉਨ੍ਹਾਂ ਦਾ ਤਕਾਜ਼ਾ ਹੈ। ਮੈਂ ਸਮਝਦਾ ਹਾਂ ਕਿ ਐਮਰਜੈਂਸੀ ਦੇ ਦੌਰਾਨ ਜਿਨ੍ਹਾਂ ਕੋਲੋਂ ਕੁਇੰਟਲਾਂ ਵਿਚ ਚਾਂਦੀ, ਕਿਲੋਆਂ ਵਿਚ ਸੋਨਾ ਅਤੇ ਲੱਖਾਂ ਰੁਪਏ ਕੱਢੇ ਗਏ ਸਨ ਅੱਜ ਸਰਕਾਰ ਦੀ ਉਨ੍ਹਾਂ ਨੇ ਮਦਦ ਕੀਤੀ ਹੈ, ਪਿਛਲੀਆਂ ਲੋਕ ਸਭਾ ਦੀਆਂ ਇਲੈਕਸ਼ਨਾਂ ਦੇ ਵੇਲੇ ਅਤੇ ਅੱਜ ਉਹ ਇਸ ਦਾ ਫ਼ਾਇਦਾ ਲੈ ਰਹੇ ਹਨ। ਅੱਜ ਵਪਾਰੀਆਂ, ਦੁਕਾਨਦਾਰਾਂ ਤੇ ਕੋਈ ਪਾਬੰਦੀ ਨਹੀਂ। ਉਨ੍ਹਾਂ ਨੇ ਆਪਣੀਆਂ ਦੁਕਾਨਾਂ ਤੇ ਅੱਜ ਕੋਈ ਲਿਸਟਾਂ ਨਹੀਂ ਲਾਈਆਂ ਹੋਈਆਂ। ਜਿਨਾਂ ਮਰਜ਼ੀ ਆਏ ਉਹ ਸਟਾਕ ਇਕਠਾ ਕਰ ਲੈਣ। ਜਿਸ ਭਾਅ ਮਰਜ਼ੀ ਆਏ ਉਹ ਵੇਚਣ ਉਨ੍ਹਾਂ ਤੇ ਕੋਈ ਪਾਬੰਦੀ ਨਹੀਂ।

ਇਨਕਮ ਟੈਕਸ ਦੀ ਚੋਰੀ ਕਰਨ ਵਾਲਿਆਂ ਨੂੰ ਪਕੜਨਾ ਚਾਹੀਦਾ ਹੈ ਅਤੇ ਸੇਲ ਟੈਕਸ ਦੀ ਚੋਰੀ ਕਰਨ ਵਾਲਿਆਂ ਨੂੰ ਪਕੜਨਾ ਚਾਹੀਦਾ ਹੈ। ਕਿਉਂਕਿ ਟੈਕਸ ਦੀ ਚੋਰੀ ਕਰਨ ਵਲਿਆਂ ਨੇ ਇਨ੍ਹਾਂ ਦੀ ਇਲੈਕਸ਼ਨਾਂ ਦੇ ਵਿਚ ਮੱਦਦ ਕੀਤੀ ਸੀ ਇਸ ਕਰ ਕੇ ਇਹ ਸਰਕਾਰ ਹੁਣ ਉਨ੍ਹਾਂ ਨੂੰ ਨਹੀਂ ਪਕੜ ਰਹੀ। ਮੈਂ ਸਮਝਦਾ ਹਾਂ ਕਿ ਜੇਕਰ ਜਨਤਾ ਸਰਕਾਰ ਹਾਲੇ ਵੀ ਸੱਚੇ ਦਿਲ ਦੇ ਨਾਲ ਇਨ੍ਹਾਂ ਚੀਜ਼ਾਂ ਨੂੰ ਰੋਕਣਾ ਚਾਹੁੰਦੀ ਹੈ ਅਤੇ ਜ਼ਰੂਰੀ ਚੀਜ਼ਾਂ ਦੀਆਂ ਡਿਸਟ੍ਰੀਬਿਊਸ਼ਨ ਠੀਕ ਤਰੀਕੇ ਦੇ ਨਾਲ ਕਰਨਾ ਚਾਹੇ ਤਾਂ ਸਾਰੇ ਲੋਕਾਂ ਨੂੰ ਘੱਟ ਕੀਮਤ ਤੇ ਚੀਜ਼ਾਂ ਮਿਲ ਸਕਦੀਆਂ ਹਨ ਅਤੇ ਇਹ ਤੰਗੀ ਦੂਰ ਹੋ ਸਕਦੀ ਹੈ।

**ਸ੍ਰੀ ਸਪੀਕਰ**: ਡਾਕਟਰ ਸਾਹਿਬ, ਤੁਹਾਡਾ ਟਾਈਮ ਖਤਮ ਹੋ ਚੁਕਾ ਹੈ, ਇਸ ਲਈ ਤੁਸੀਂ ਹੁਣ ਵਾਈਂਡ ਅਪ ਕਰ ਦਿਓ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਨੂੰ ਦੁੱਖ ਦੇ ਨਾਲ ਕਹਿਣਾ ਪੈ ਰਿਹਾ ਹੈ ਕਿ ਜਿਸ ਹਲਕੇ ਤੋਂ ਮੈਂ ਇਲੈਕਟ ਹੋਕੇ ਆਇਆ ਹਾਂ ਉਥੇ ਇਕ ਸ਼ਾਹ ਨਹਿਰ ਹੈ, ਜਿਸ ਵਿਚ ਪਿਛਲੇ ਡਢ ਮਹੀਨੇ ਤੋਂ ਪਾਣੀ ਨਾ ਹੋਣ ਦੇ ਬਰਾਬਰ ਆ ਰਿਹਾ ਅਤੇ 25 ਹਜ਼ਾਰ ਏਕੜ ਜ਼ਮੀਨ ਨੂੰ ਪਾਣੀ ਨਹੀਂ ਮਿਲ ਰਿਹਾ ਹੈ । ਉਸ ਇਲਾਕੇ ਦੇ ਲੋਕ ਪਾਣੀ ਦੇ ਵਾਸਤੇ ਰੋ ਰਹੇ ਹਨ । ਇਸ ਇਲਾਕੇ ਦੇ ਵਿਚ ਜਿਹੜੀ ਧਾਨ ਦੀ ਪਨੀਰੀ ਲੱਗੀ ਹੋਈ ਸੀ ਅਤੇ ਧਾਨ ਦੀ ਫਸਲ ਖੜੀ ਸੀ ਉਹ ਵੀ ਸੁਕ ਰਹੀ ਹੈ । ਪਿਛਲੇ 5 ਸਾਲਾਂ ਦੇ ਵਿਚ ਇਸ ਤਰ੍ਹਾਂ ਪਾਣੀ ਦੀ ਕਮੀ ਕਦੇ ਨਹੀਂ ਹੋਈ ਸੀ ਜਿਤਨੀ ਹੁਣ ਹੋ ਰਹੀ ਹੈ । ਸ਼ਾਇਦ ਇਹ ਇਸ ਕਰ ਕੇ ਹੋ ਰਿਹਾ ਹੈ ਕਿ ਮੈਂ ਕਾਂਗਰਸ ਟਿਕਟ ਤੇ ਜਿੱਤ ਕੇ ਆਇਆ ਹਾਂ ਜਿਸ ਦੀ ਸਜ਼ਾ ਮੇਰੇ ਹਲਕੇ ਦੇ ਲੋਕਾਂ ਨੂੰ ਮਿਲ ਰਹੀ ਹੈ । ਮੈਂ ਤਾਂ ਕਹਾਂਗਾ ਕਿ ਬਾਦਲ ਸਾਹਿਬ, ਇਸ ਦੇ ਵਿਚ ਪੰਜਾਬ ਦੀ ਫ਼ਸਲ ਦਾ ਨੁਕ-ਸਾਨ ਹੋ ਰਿਹਾ ਹੈ ਅਤੇ ਨੈਸ਼ਨਲ ਲਾਸ ਵੀ ਹੋ ਰਿਹਾ ਹੈ । ਇਸ ਤੰਗੀ ਨੂੰ ਦੂਰ ਕਰਨਾ ਪੰਜਾਬ ਦੇ ਲੋਕਾਂ ਦੇ ਹਿੱਤ ਵਿਚ ਹੈ । ਜੇ ਇਸ ਇਲਾਕੇ ਨੂੰ ਪਾਣੀ ਨਾ ਦਿੱਤਾ ਗਿਆ, ਤਿੰਨ ਸੂਏ ਨਾ ਚਲੇ ਤਾਂ ਪੰਜਾਬ ਦੇ ਲੋਕ ਅਤੇ ਇਸ ਇਲਾਕੇ ਦੇ ਲੋਕ ਬਰਬਾਦ ਹੋ ਜਾਣਗੇ ।

ਇਸ ਦੇ ਨਾਲ ਹੀ 20 ਹਜ਼ਾਰ ਐਡਹਾਕ ਮੁਲਾਜ਼ਮਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਸਰਕਾਰ ਨੇ ਇਨ੍ਹਾਂ ਨੂੰ ਰੈਗ਼ੁਲਰ ਕਰਨ ਦਾ ਫੈਸਲਾ ਕੀਤਾ ਸੀ ਜਦ ਕਿ ਉਨ੍ਹਾਂ ਮੁਲਾਜ਼ਮਾਂ ਨੂੰ ਹਾਲੇ ਤਕ ਰੈਗ਼ੁਲਰ ਨਹੀਂ ਕੀਤਾ ਗਿਆ ਹੈ ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਹੁਣ ਤੁਸੀਂ ਵਾਈਂਡ ਅਪ ਕਰ ਦਿਉ ।

**ਗਿਆਨੀ ਅਰਜਨ ਸਿੰਘ ਲਿੱਟ** : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਰਿਹਾ ਸੀ ਕਿ ਜਿਹੜੇ 20 ਹਜ਼ਾਰ ਕਰਮਚਾਰੀ ਲੱਗੇ ਹੋਏ ਹਨ, ਉਹ ਆਪਣੀ ਜ਼ਿੰਦਗੀ ਅਤੇ ਮੌਤ ਦੇ ਦਿਨ ਗਿਣ ਰਹੇ ਹਨ । ਪਿਛਲੀ ਸਰਕਾਰ ਨੇ ਜਿਹੜਾ ਫੈਸਲਾ ਕੀਤਾ ਸੀ ਕਿ ਇਨ੍ਹਾਂ ਨੂੰ ਰੈਗੂਲਰ ਕਰ ਦਿਤਾ ਜਾਵੇ ਇਹ ਪੰਜਾਬ ਸਰਕਾਰ ਦੇ ਕਰਮਚਾਰੀਆਂ ਦੇ ਹਿੱਤ ਵਿਚ ਹੈ । ਇਹ ਨਾ ਕਾਂਗਰਸੀਆਂ ਦੇ ਅਤੇ ਨਾ ਹੋਰ ਕਿਸੇ ਪਾਰਟੀ ਦੇ ਹਿੱਤ ਵਿਚ ਹੈ, ਕੇਵਲ ਕਰਮਚਾਰੀਆਂ ਦੇ ਹਿਤ ਵਿਚ ਹੈ । ਇਨ੍ਹਾਂ ਨੂੰ ਰੈਗੁਲਰ ਕਰ ਦੇਣਾ ਚਾਹੀਦਾ ਹੈ ਜਿਹੜੇ ਮੁਲਾਜ਼ਮ ਇੰਪਲਾਇਮੈਂਟ ਐਕਸਚੇਂਜ ਦੇ ਵਲੋਂ ਲਏ ਗਏ ਹਨ ਉਨ੍ਹਾਂ ਨੂੰ ਵੀ ਰੈਗ਼ੁਲਰ ਕੀਤਾ ਜਾਵੇ । ਇਨ੍ਹਾਂ ਐਡਹਾਕ ਕਰਮਚਾਰੀਆਂ ਨੂੰ ਨਹੀਂ ਹਟਾਉਣਾ ਚਾਹੀਦਾ । ਬਸ ਸਪੀਕਰ ਸਾਹਿਬ, ਇਤਨੇ ਲਫਜ਼ਾਂ ਦੇ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਪਰ ਮੈਨੂੰ ਇਸ ਗਵਰਨਰ ਸਾਹਿਬ ਦੇ ਐਡਰੈਸ ਦੇ ਉਤੇ ਬੜਾ ਖਦਸ਼ਾ ਹੈ ਕਿ ਇਨ੍ਹਾਂ ਦੇ ਪ੍ਰੋਗਰਾਮ ਇੰਪਲੀਮੈਂਟ ਨਹੀਂ ਹੋ ਸਕਣਗੇ ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ. ) : ਸਪੀਕਰ ਸਾਹਿਬ, ਮੈਂ ਆਪਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ । ਮੈਂ ਸ਼ਡਿਊਲ ਕਾਸਟ ਨਾਲ ਸਬੰਧ ਰਖਦਾ ਹਾਂ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਡਾਕਟਰ ਸਾਹਿਬ ਸਪੀਕਰ ਵੀ ਰਹੇ ਹਨ, ਇਨ੍ਹਾਂ ਨੂੰ ਗਵਰਨਰ ਸਾਹਿਬ ਦੇ ਐਡਰੈਸ ਦਾ ਪਹਿਲਾ ਸਫ਼ਾ ਪੜ੍ਹ ਲੈਣਾ ਚਾਹੀਦਾ ਸੀ ।

> "The Vidhan Sabha is not meeting merely in continuity to the previous Vidhan Sabha but also as a token of the reassertion of the sovereignty of the people which had been so callously usurped after the proclamation of Emergency in 1975."

ਸਪੀਕਰ ਸਾਹਿਬ, ਗਵਰਨਰ ਸਾਹਿਬ ਦਾ ਭਾਸ਼ਣ ਪੰਜਾਬ ਸਰਕਾਰ ਦਾ ਬਣਾਇਆ ਹੋਇਆ ਆਪਣਾ ਭਾਸ਼ਣ ਹੈ ਜਿਸ ਦੇ ਵਿਚ ਸਰਕਾਰ ਦੀਆਂ ਪਾਲਿਸੀਆਂ ਦਾ ਜ਼ਿਕਰ ਕੀਤਾ ਗਿਆ ਹੈ ।

---

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਗਵਰਨਰ ਸਾਹਿਬ ਤਾਂ ਹੈਡ ਆਫ ਦੀ ਸਟੇਟ ਹੁੰਦੇ ਹਨ । ਇਨ੍ਹਾਂ ਪਾਲਿਸੀਆਂ ਅਤੇ ਪ੍ਰੋਗਰਾਮਾਂ ਦਾਂ ਜਿਨ੍ਹਾਂ ਦਾ ਇਸ ਐਡਰੈਸ ਦੇ ਵਿਚ ਜ਼ਿਕਰ ਕੀਤਾ ਗਿਆ ਹੈ ਉਸ ਬਾਰੇ ਮੈਂ ਆਪਣੇ ਚੀਫ ਮਨਿਸਟਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ । ਜਿਤਨੀਆਂ ਵੀ ਪ੍ਰਾਬਲਮਜ਼ ਦਾ ਜ਼ਿਕਰ ਇਥੇ ਮੈਂਬਰ ਸਾਹਿਬਾਨ ਵੱਲੋਂ ਕੀਤਾ ਗਿਆ ਹੈ ਇਹ ਸਾਰੀਆਂ ਪਿਛਲੀ ਸਰਕਾਰ ਨੇ ਕਾਇਮ ਕੀਤੀਆਂ ਸਨ ਅਤੇ ਇਹ ਬਿਮਾਰੀਆਂ ਬਣ ਗਈਆਂ ਹਨ । ਹੁਣ ਮੈਂ ਸ਼ਡਿਊਲਡ ਕਾਸਟ ਦੇ ਮੁਤੱਲਿਕ ਜ਼ਿਕਰ ਕਰਨਾ ਚਾਹੁੰਦਾ ਹਾਂ, ਕਿਉਂਕਿ ਮੈਂ ਇਸ ਕਾਸਟ ਦੇ ਨਾਲ ਸਬੰਧ ਰੱਖਦਾ ਹਾਂ । ਸਾਡੇ ਦੇਸ਼ ਦੀਆਂ ਹਾਈ ਕੋਰਟਾਂ ਅਤੇ ਸੁਪਰੀਮ ਕੋਰਟ ਦੇ ਵਿਚ ਇਕ ਵੀ ਜੱਜ ਨਹੀਂ ਹੈ ਅਤੇ ਸਟੇਟਾਂ ਦੇ ਗਵਰਨਰ ਅਤੇ ਐਮਬੈਸਡਰ ਕੋਈ ਵੀ ਨਹੀਂ ਲਗਾਇਆ ਹੋਇਆ । ਇਹ ਰਿਜ਼ਰਵੇਸ਼ਨ ਇਨ੍ਹਾਂ ਨੇ ਸ਼ਡਿਊਲ ਕਾਸਟਾਂ ਨੂੰ ਦਿਤੀ ਸੀ । ਇਸ ਦੇ ਨਾਲ ਹੀ ਰਾਜ ਸਭਾ ਦੇ ਵਿਚ ਇਕ ਵੀ ਸੀਟ ਨੂੰ ਰਿਜ਼ਰਵ ਨਹੀਂ ਕਰ ਸਕੇ ਹਨ। ਹੁਣ ਇਹ ਹਰੀਜਨਾਂ ਦੀਆਂ ਗੱਲਾਂ ਕਿਸ ਤਰ੍ਹਾਂ ਕਰਦੇ ਹਨ । ਇਕ ਗੱਲ ਹੋਰ ਮੈਂ ਦੱਸਣੀ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਉੱਚੀ ਜਾਤੀਆਂ ਦੇ ਲੋਕ ਸ਼ੈਡਿਊਲਡ ਕਾਸਟ ਬਣ ਕੇ ਐਮ. ਬੀ., ਬੀ. ਐਸ. ਦੀ ਐਡਮਿਸ਼ਨ ਲੈ ਕੇ ਡਾਕਟਰ ਬਣ ਗਏ । ਕਿੰਨੇ ਲੋਕਾਂ ਦੇ ਖਿਲਾਫ ਤੁਸੀਂ ਕਾਰਵਾਈ ਕੀਤੀ ਹੈ ? ਕਿਸੇ ਦੇ ਖਿਲਾਫ ਕੋਈ ਕਾਰਵਾਈ ਨਹੀ ਕੀਤੀ । ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜੀ ਵਿਧਾਨ ਸਭਾ ਦੀਆਂ ਪਿਛਲੀਆਂ ਸ਼ਡਿਊਲਡ ਕਾਸਟ ਵੈਲਫੇਅਰ ਕਮੇਟੀਆਂ ਦੀਆਂ ਰਿਪੋਰਟਾਂ ਦੀਆਂ ਸਿਫਾਰਸ਼ਾਂ ਹਨ ਉਨ੍ਹਾਂ ਨੂੰ ਲਾਗੂ ਕੀਤਾ ਜਾਵੇ ਤਾਂਕਿ ਇਨ੍ਹਾਂ ਗਰੀਬ ਹਰੀਜਨਾਂ ਦਾ ਭਲਾ ਹੋ ਸਕੇ। ਇਸ ਕਮੇਟੀ ਦੀ ਇਕ ਰਿਪੋਰਟ ਦੇ ਵਿਚ ਇਹ ਸਿਫਾਰਸ਼ ਕੀਤੀ ਗਈ ਹੈ ਕਿ ਹਰੀਜਨ ਬੱਚਿਆਂ ਨੂੰ ਜਿਹੜੇ ਨਾਨ-ਗਰੈਜੂਏਟ ਹਨ ਉਨ੍ਹਾਂ ਨੂੰ 150 ਰੁਪਏ ਅਤੇ ਗਰੈਜੂਏਟ ਨੂੰ 250 ਰੁਪਏ ਆਦਿ ਦਿਤੇ ਜਾਣ । ਇਸ ਤਰ੍ਹਾਂ ਦੀ ਕੋਈ ਸਿਫਾਰਸ਼ ਕਮੇਟੀ ਨੇ ਕੀਤੀ ਸੀ । ਇਸੇ ਤਰ੍ਹਾਂ ਸਾਡੇ ਹਰੀਜਨਾਂ ਦੇ ਬੱਚਿਆਂ ਨੂੰ ਗੌਰਮਿੰਟ ਵੱਲੋਂ ਭੱਤਾ ਵਗੈਰਾ ਦਿਤਾ ਜਾਣਾ ਚਾਹੀਦਾ ਹੈ । ਜਿਹੜੀ ਹਰੀਜਨਾਂ ਦੇ ਲਈ ਸ਼ਡਿਊਲਡ ਕਾਸਟ ਲੈਂਡ ਡਿਵੈਲਪਮੈਂਟ ਐਂਡ ਫਾਈਨੈਂਸ ਕਾਰਪੋਰੇਸ਼ਨ ਬਣੀ ਹੋਈ ਹੈ ਉਸ ਦੇ ਚੇਅਰਮੈਨ ਨੇ ਬੜੀ ਕੁਰੱਪਸ਼ਨ ਕੀਤੀ ਹੋਈ ਹੈ ਉਸ ਨੇ ਹੁਣ ਕਾਂਗਰਸ ਪਾਰਟੀ ਛਡ ਦਿਤੀ ਹੈ ਅਤੇ ਇੱਧਰ ਆ ਗਿਆ ਹੈ । ਇਹ ਇਕ ਡਿਫੈਕਟਰ ਹੈ । ਇਸ ਲਈ ਮੈਂ ਕਹਾਂਗਾ ਕਿ ਇਸ ਤਰ੍ਹਾਂ ਦੇ ਆਦਮੀ ਬਿਲਕੁਲ ਨਹੀਂ ਰਹਿਣ ਦੇਣੇ ਚਾਹੀਦੇ ਕਿਉਂਕਿ ਉਹ ਗਰੀਬ ਹਰੀਜਨਾਂ ਦੇ ਪੈਸੇ ਖਾ ਰਿਹਾ ਹੈ ਅਤੇ ਉਹ ਕਾਫੀ ਮਾਤਰਾ ਦੇ ਵਿਚ ਤਨਖਾਹ ਅਤੇ ਸਰਕਾਰੀ ਭੱਤੇ ਵਗੈਰਾ ਦੇ ਪੈਸੇ ਖਾ ਰਿਹਾ ਹੈ । ਨਾਲ ਟੈਲੀਫੋਨ ਦਾ ਖਰਚਾ ਵੀ ਹੁੰਦਾ ਜਾ ਰਿਹਾ ਹੈ । ਪਿਛਲੀ ਕਾਂਗਰਸ ਸਰਕਾਰ ਨੇ ਵੀਕਰ ਸੈਕਸ਼ਨ ਦੇ ਵੱਲ ਕੋਈ ਉਚੇਚਾ ਧਿਆਨ ਨਹੀਂ ਦਿਤਾ । ਕਾਰਪੋਰੇਸ਼ਨ ਦੀਆਂ ਸਕੀਮਾਂ ਨੂੰ ਠੀਕ ਢੰਗ ਨਾਲ ਚਲਾਇਆ ਜਾਵੇ ਅਤੇ ਹਰੀਜਨਾਂ ਦੀ ਭਲਾਈ ਦੇ ਉਤੇ ਖਰਚ ਕੀਤਾ ਜਾਣਾ ਚਾਹੀਦਾ ਹੈ । ਹਰੀਜਨਾਂ ਦੀ ਭਲਾਈ ਲਈ ਇਕ ਫੰਡ ਜਿਹੜਾ ਕੈਰੋਂ ਸਾਹਿਬ ਦੇ ਸਮੇਂ ਚਲਾਇਆ ਗਿਆ ਸੀ ਜਿਸ ਦਾ ਨਾਂ ਹਰੀਜਨ ਕਲਿਆਣ ਫੰਡ ਹੈ ਉਹ ਪੈਸਾ ਪੰਜਾਬ ਦੇ ਹਰੀਜਨ ਲੋਕਾਂ ਨੂੰ ਹੁਣ ਦੇ ਦੇਣਾ ਚਾਹੀਦਾ ਹੈ । ਪਿਛਲੀ ਸਰਕਾਰ ਨੇ ਸ਼ਡਿਊਲਡ ਕਾਸਟਾਂ ਵਿਚੋਂ 500 ਬੀ. ਐਡ. ਅਤੇ 1500 ਜੇ. ਬੀ. ਟੀਜ਼. ਨੂੰ ਸਪੈਸ਼ਲ ਟਰੇਨਿੰਗ ਦਿਤੀ ਸੀ । ਮੈਂ ਸਰਕਾਰ ਨੂੰ ਕਹਾਂਗਾ ਕਿ ਇਨ੍ਹਾਂ ਨੂੰ ਨੌਕਰੀ ਦੇਣ ਦਾ ਪ੍ਰਬੰਧ ਕੀਤਾ ਜਾਵੇ । ਮੈਨੂੰ ਬੜੀ ਹੈਰਾਨੀ ਹੈ ਕਿ ਸਾਡੇ ਗਿਆਨੀ ਜ਼ੈਲ ਸਿੰਘ, ਸਾਬਕਾ ਮੁੱਖ ਮੰਤਰੀ ਰਾਤੋ ਰਾਤ ਡਾਕਟਰ ਬਣ ਗਏ ਭਾਵੇਂ ਅਨਪੜ੍ਹ ਸਨ । ਇਹ ਇਕ ਬੜਾ ਧੋਖਾ ਹੈ। ਕਈ ਐਸੇ ਕਾਨੂੰਨ ਬਣਾ ਦਿੱਤੇ ਜਿਨ੍ਹਾਂ ਦੇ ਵਿਚੋਂ ਇਕ ਵਿਲੇਜ ਕਾਮਨ ਲੈਂਡ ਐਕਟ ਦੇ ਵਿਚ ਪ੍ਰੋਵੀਜ਼ਨ ਸੀ ਕਿ ਪੰਚਾਇਤ ਕਾਮਨ ਲੈਂਡ ਦੇ ਵਿਚੋਂ ਮੁਫਤ ਜ਼ਮੀਨ ਦੇ ਸਕਦੀ ਹੈ ਪਰ ਪਿਛਲੀ ਸਰਕਾਰ ਨੇ ਕਿਸੇ ਹਰੀਜਨ ਨੂੰ ਮੁਫਤ ਜ਼ਮੀਨ ਨਹੀਂ ਦਿਤੀ, ਰਿਹਾਇਸ਼ ਲਈ ਜ਼ਮੀਨ ਨਹੀਂ ਦਿੱਤੀ

ਇਸ ਬਾਰੇ ਸਾਰੇ ਅਧਿਕਾਰ ਦਿੱਲੀ ਦੀ ਸਰਕਾਰ ਨੇ ਆਪਣੇ ਪਾਸ ਲੈ ਲਏ ਸਨ । ਇਸ ਐਕਟ ਦੇ ਵਿਚ ਇਸ ਤਰ੍ਹਾਂ ਦਿਤਾ ਹੋਇਆ ਹੈ ਕਿ :--

"A Panchayat may with the previous approval of the Government give land in Shamlat Deh free of cost to a landless worker residing in the Sabha area for the construction of a house for his residence provided that the landless worker to whom suchland is given shall not be entitled to sell, exchange or mortgage it except for mortgaging it for the purposes of raising loan to construct the house on it."

ਇਹਨਾਂ ਨੇ 12 ਅਮੈਂਡਮੈਂਟਾਂ ਲਿਆਂਦੀਆਂ । ਮੈਂ ਬੇਨਤੀ ਕਰਾਂਗਾ ਕਿ ਜੋ ਇਨ੍ਹਾਂ ਨੇ ਕੰਸਟੀਚਿਊਸ਼ਨ ਬਣਾਇਆ ਹੈ ਉਹ ਹਰੀਜਨਾਂ ਦੇ ਹਿੱਤਾਂ ਦੀ ਰਾਖੀ ਨਹੀਂ ਕਰਦਾ । ਜਿਹੜਾ 266 ਆਰਟੀਕਲ ਹੈ, ਉਸ ਦੇ ਵਿਚ ਰੈਫਰੈਂਸ ਆਉਂਦਾ ਹੈ ਕਿ ਆਰਟੀਕਲ ਤਿੰਨ ਜੋ ਹੈ ਇਹ ਵੇਖ ਲਉ। ਸਾਡਾ ਉਥੇ ਬੋਲਣ ਵਾਲਾ ਕੋਈ ਨਹੀਂ ਸੀ । ਡਾ: ਅੰਬੇਦਕਾਰ ਦੇ ਨਾਲ ਇਹ ਬੇ-ਇਨਸਾਫੀ ਕਰਦੇ ਰਹੇ । 366 ਦਾ ਜੋ ਆਰਟੀਕਲ ਹੈ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ।

Part (24) of Article 366 reads as under :—

"Scheduled Castes" means such castes, races or tribes or parts of or groups within such castes, races or tribes as are deemed under article 341 to be Scheduled Castes for the purposes of this Constitution."

Further, I read Article 341 (1) which is as under :—

"The President may with respect to any State or Union Territory and where it is a State after consultation with the Governor thereof, by public notification, specify the castes, races or tribes or parts of or groups within castes, races or tribes which shall for the purposes of this costitution be deemed to be Scheduled Castes in relation to that State or Union Territory, as the case may be."

ਕਿ ਇਨ੍ਹਾਂ ਨੇ ਹਰੀਜਨਾਂ ਦੇ ਲਈ ਕੀ ਕੁਝ ਕੀਤਾ ? ਇਨ੍ਹਾਂ ਨੇ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ ਆਈ. ਏ. ਐਸ. ਰਾਤੋ-ਰਾਤ ਬਣਾ ਦਿਤੇ ਜਿਹੜੇ ਕਾਂਗਰਸੀਆਂ ਦੇ ਰਿਸ਼ਤੇਦਾਰ ਸਨ। ਤੁਸੀਂ ਵੇਖੋ ਹੁਣ ਫਿਰੋਜ਼ਪੁਰ ਵਿਚ ਕੀ ਕੁਝ ਕੀਤਾ (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਮੈਂ ਜ਼ਿਆਦਾ ਟਾਈਮ ਨਹੀਂ ਦੇ ਸਕਦਾ । ਹੁਣ ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਅਜੇ ਮੈਂ ਬਹੁਤ ਕੁਝ ਕਹਿਣਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ 10 ਜਨਵਰੀ, 1977 ਨੂੰ ਇਹ ਪਤਾ ਲੱਗਾ ਸੀ ਕਿ ਵੀ. ਆਈ. ਪੀ. ਇਥੇ ਆ ਰਿਹਾ ਹੈ । ਹਜ਼ਾਰਾਂ ਰੁਪਏ ਉਸ ਤੇ ਖਰਚ ਕੀਤਾ ਗਿਆ (ਸ਼ੋਰ) ਇਹ ਜ਼ੁਲਮ ਕਰਕੇ ਬੈਠੇ ਨੇ (ਵਿਘਨ) ਤੋਂ ਮੇਰੀ ਗੁਜ਼ਾਰਿਸ਼ ਹੈ

**ਸਰਦਾਰ ਉਮਰਾਓ ਸਿੰਘ** : ** ** ** **

**ਸ੍ਰੀ ਸਪੀਕਰ** :ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਸਪੀਕਰ ਸਾਹਿਬ, ਕਿ ਸ੍ਰੀ ਚਾਨਣ ਰਾਮ ਅਤੇ ਬੀਬੀ ਬਚਨੀ ਪਿੰਡ ਬੀਬੀ ਪੁਰ ਦੇ ਜ਼ਬਰਦਸਤੀ ਉਪਰੇਸ਼ਨ ਕੀਤੇ । ਇਸ ਬਾਰੇ ਐਸ. ਐਸ. ਪੀ., ਪਟਿਆਲਾ ਨੂੰ ਚਿੱਠੀ ਵੀ ਲਿਖੀ ਗਈ ਜੋ ਹੁਣ ਤੱਕ ਐਸ. ਐਸ ਪੀ. ਪਟਿਆਲਾ ਕੋਲ ਪਈ ਹੈ । ਇਹ ਚਿੱਠੀ 16 ਅਗਸਤ ਦੀ ਹੈ। ਉਨ੍ਹਾਂ ਦੇ ਕੁਨੈਕਸ਼ਨ ਕੱਟ ਦਿਤੇ ਗਏ । ਪਰ ਲੋਕਾਂ ਨੇ ਇਨ੍ਹਾਂ ਨੂੰ ਵੋਟ ਨਾ ਦੇ ਕੇ ਇਨ੍ਹਾਂ ਦੇ ਕੁਨੈਕਸ਼ਨ ਕੱਟ ਦਿਤੇ ਹਨ । ਇੰਦਰਾ ਗਾਂਧੀ ਦੇ ਲੜਕੇ ਸੰਜੇ ਨੇ ਜੋ ਪੰਜ ਨੁਕਾਤੀ ਪ੍ਰੋਗਰਾਮ ਬਣਾਇਆ ਸੀ, ਉਸ ਨੂੰ ਖਾਸ ਮਹਤੱਤਾ ਦਿਤੀ ਗਈ ਅਤੇ ਪੰਜਾਬ ਵਿਚ ਉਸ ਦੀ ਆਓ ਭਗਤ ਤੇ ਫਜ਼ੂਲ ਖਰਚੀ ਬੇਹੱਦ ਕੀਤੀ ਗਈ ਹੈ । ਲੋਕਾਂ ਤੇ ਬਹੁਤ ਜ਼ੁਲਮ ਕੀਤੇ ਗਏ ਹਨ ।

**Expunged as ordered by the Chair.

**ਸ੍ਰੀ ਸਪੀਕਰ** : ਹੁਣ ਪਾਂਧੀ ਜੀ ਵਾਈਂਡ ਅੱਪ ਕਰੋ ।

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਸਟੈਟਿਸਟਿਕਸ ਦੇਣੇ ਹਨ । (ਵਿਘਨ) (ਸ਼ੋਰ) 1973-74 ਦੇ ਵਿਚ 59 ਕਰੋੜ ਅਤੇ 1975 ਦੇ ਵਿਚ 17 ਕਰੋੜ ਦਾ ਘਾਟਾ ਬਜਟ ਵਿਚ ਵਿਖਾਇਆ ਸੀ ਔਰ ਜਿਹੜੀ ਐਗਰੀਕਲਚਰ ਤੋਂ ਇੰਨਕਮ ਕੀਤੀ 1973-74 ਦੇ ਵਿਚ ਉਹ 1,423 ਕਰੋੜ ਸੀ । 1974-75 ਦੇ ਵਿਚ ਇਸ ਤੋਂ ਵੀ ਘੱਟ 1,335 ਕਰੋੜ ਕਾਪੀ ਵਿਚ ਵਿਖਾਈ ।

**ਸ੍ਰੀ ਸਪੀਕਰ** : ਪਾਂਧੀ ਜੀ ਵਾਂਈਂਡ ਅੱਪ ਕਰੋ ਹੁਣ ।

**ਕਾਮਰੇਡ ਸੱਤਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਾਡੀ ਪਾਰਟੀ ਨੇ ਛੇ ਵਾਰੀ ਖੜੇ ਹੋ ਕੇ ਟਾਈਮ ਮੰਗਿਆ ਹੈ ਪਰ ਤੁਸੀਂ ਇਜਾਜ਼ਤ ਨਹੀਂ ਦਿੱਤੀ ।

**ਸ੍ਰੀ ਸਪੀਕਰ** : ਜੇਕਰ ਤੁਸੀਂ ਚੈਂਬਰ ਵਿਚ ਮੇਰੇ ਪਾਸ ਆ ਜਾਓ ਤਾਂ ਮੈਂ ਤੁਹਾਨੂੰ ਦੱਸ ਦੇਵਾਂਗਾ । It is a mater of catching the Speaker's eye ਤੁਹਾਨੂੰ ਟਾਈਮ ਜ਼ਿਆਦਾ ਮਿਲਿਆ ਹੈ । ਮੈਂ ਤਾਂ ਕੋਸ਼ਿਸ਼ ਇਹ ਕਰ ਰਿਹਾ ਹਾਂ ਕਿ ਹਰ ਪਾਰਟੀ ਨੂੰ ਸਮਾਂ ਦਿੱਤਾ ਜਾਵੇ ।

**ਚੌਧਰੀ ਸੁੰਦਰ ਸਿੰਘ** : ** ** ** **

ਸ੍ਰੀ **ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਪ੍ਰੋਫੈਸਰ ਜਗੀਰ ਸਿੰਘ** (ਵਲਟੋਹਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਜੋ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿਤਾ ਹੈ । ਗਵਰਨਰ ਐਡਰੈਸ ਜੋ ਕਿ 4 ਜੁਲਾਈ, 1977 ਨੂੰ ਪੜ੍ਹਿਆ ਗਿਆ ਸੀ, ਉਸ ਵਿਚ ਜੋ ਵਧੀਕੀਆਂ ਦਾ ਜ਼ਿਕਰ ਕੀਤਾ ਗਿਆ ਹੈ, ਉਸ ਦੀ ਮੈਂ ਪ੍ਰਸੰਸਾ ਕਰਦਾ ਹਾਂ । ਕਿਤਨਾ ਚੰਗਾ ਹੁੰਦਾ ਜੇ ਇਹ ਰਾਜਪਾਲ ਜੀ ਆਪਣੇ ਐਡਰੈਸ ਦੇ ਵਿਚ 9 ਜੁਲਾਈ, 1975 ਦਾ ਜ਼ਿਕਰ ਕਰਦੇ ਜਦੋਂ ਸ੍ਰੀ ਪ੍ਰਕਾਸ਼ ਸਿੰਘ ਬਾਦਲ, ਸ੍ਰੀ ਟੌਹੜਾ, ਸ੍ਰੀ ਤਲਵੰਡੀ ਅਤੇ ਸ੍ਰੀ ਬਸੰਤ ਸਿੰਘ ਖਾਲਸਾ ਜੀ ਨੇ ਹਰਮੰਦਰ ਸਾਹਿਬ ਤੋਂ ਚੱਲ ਕੇ ਇਨ੍ਹਾਂ ਸਾਰੀਆਂ ਬੁਰਾਈਆਂ ਨੂੰ ਖਤਮ ਕਰਨ ਵਾਸਤੇ ਪ੍ਰਣ ਕੀਤਾ ਅਤੇ ਘੋਲ ਕੀਤਾ । ਇਹ ਹੋਰ ਵੀ ਚੰਗਾ ਹੁੰਦਾ ਜੇ ਗਵਰਨਰ ਸਾਹਿਬ ਦੇ ਐਡਰੈਸ ਵਿਚ 19 ਮਹੀਨਿਆਂ ਦੇ ਦੌਰਾਨ ਜੋ ਐਮਰਜੈਂਸੀ ਦੇ ਵਿਚ ਜ਼ਿਆਦਤੀਆਂ ਹੋਈਆਂ ਉਸ ਦਾ ਵਰਨਣ ਕੀਤਾ ਜਾਂਦਾ । ਇਕ ਪਾਸੇ ਤਾਂ ਡਿਕਟੇਟਰਸ਼ਿਪ ਸੀ ਜੋ ਕਿ ਪਿਛਲੇ 28 ਸਾਲਾਂ ਤੋਂ ਇਥੇ ਚਲਦੀ ਆ ਰਹੀ ਸੀ ਅਤੇ ਦੂਸਰੇ ਪਾਸੇ ਇਹ ਸ਼ਖਸ਼ੀਅਤ ਸੀ ਜੋ ਕਿ ਜਮਹੂਰੀਅਤ ਕਾਇਮ ਰਖਣ ਲਈ ਬਲੀਦਾਨ ਦੇਣ ਲਈ ਵੀ ਤਿਆਰ ਸੀ । ਪਿਛੇ, ਸਪੀਕਰ ਸਾਹਿਬ, ਹਿਸਟਰੀ ਦੱਸਦੀ ਹੈ ਕਿ ਇਕ ਪਾਸੇ ਮੀਆਂ ਮੀਰ ਜ਼ੁਲਮ ਕਰ ਰਿਹਾ ਸੀ ਅਤੇ ਦੂਸਰੇ ਪਾਸੇ ਆਪਣੇ ਰੱਤ-ਰੰਗੇ ਨਾਲ ਗੁਰੂ ਜੀ ਤਸ਼ਦਦ ਸਹਿ ਰਹੇ ਸਨ । ਸਪੀਕਰ ਸਾਹਿਬ 19 ਮਹੀਨਿਆਂ ਦੇ ਵਿਚ ਜੋ ਜ਼ਿਆਦਤੀਆਂ ਕੀਤੀਆਂ ਗਈਆਂ ਹਨ, ਉਹ ਪਿਛਲੇ ਮੁਗਲ ਰਾਜ ਨੂੰ ਵੀ ਮਾਤ ਕਰਦੀਆਂ ਹਨ । ਇਨ੍ਹਾਂ ਕਾਲੇ ਕਾਂਗਰਸੀਆਂ ਨੇ ਤਾਂ ਇਕਾਨੋਮੀ ਨੂੰ ਚੰਗਾ ਬਣਾਉਣ ਦੀ ਬਜਾਏ ਲੂਈ ਸੋਲ੍ਹਵੇਂ ਦੀ ਤਰ੍ਹਾਂ ਆਪਣਾ ਖਜ਼ਾਨਾ ਲੁਟਾ ਦਿਤਾ ਸੀ । ਜਿਸ ਤਰ੍ਹਾਂ ਕਿ ਮੇਰੀ ਦੇ ਟਰੰਕ ਤਮਾਸ਼ੇ ਤੇ ਲੁਟਾਏ ਗਏ, ਉਸੇ ਤਰ੍ਹਾਂ ਇਨ੍ਹਾਂ ਨੇ ਆਪਣੇ ਖਜ਼ਾਨੇ ਨੂੰ ਲੁਟਾਇਆ ਹੈ । ਹੋਰ ਤਾਂ ਹੋਰ ਜਦੋਂ ਇੰਦਰਾ ਗਾਂਧੀ ਦਾ ਲੜਕਾ ਸੰਜੇ ਪੰਜਾਬ ਦੇ ਅੰਦਰ ਆਇਆ ਤਾਂ ਹਜ਼ਾਰਾਂ ਰੁਪਏ ਫਜ਼ੂਲ ਖਰਚ ਕੀਤੇ ਗਏ । ਸਪੀਕਰ ਸਾਹਿਬ, ਕਿਤਨਾ ਚੰਗਾ ਹੁੰਦਾ ਜੇਕਰ ਇਹ ਖਜ਼ਾਨੇ ਦੀ ਭਾਰੀ ਰਕਮ ਡਿਵੈਲਪਮੈਂਟ ਤੇ ਖਰਚ ਕੀਤੀ ਜਾਂਦੀ । ਸਪੀਕਰ ਸਾਹਿਬ, ਮੈਂ ਤੁਹਾਨੂੰ ਦਸੱਣਾ ਚਾਹੁੰਦਾ ਹਾਂ ਕਿ ਇੰਡੋ ਚਾਈਨਾ ਵਾਰ, 1965 ਦੀ ਲੜਾਈ ਅਤੇ 1971 ਦੇ ਵਿਚ ਜੋ ਹਾਲ ਹੋਇਆ ਹੈ, ਉਹ ਤੁਹਾਡੇ ਸਾਹਮਣੇ ਹੈ । ਸਾਈਫਨ ਟੁੱਟ ਗਏ । ਫਿਰੋਜ਼ਪੁਰ ਦੇ ਵਿਚ ਬੜਾ

**Expunged as ordered by the Chair.

ਨੁਕਸਾਨ ਹੋਇਆ। ਜਿਸ ਦਾ ਕਿਸੇ ਨੂੰ ਮੁਆਵਜ਼ਾ ਨਹੀਂ ਦਿਤਾ ਗਿਆ । ਉਥੇ ਨਹਿਰਾਂ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ । ਜਿਹੜਾ ਸਾਡੇ ਗਿਆਨੀ ਜ਼ੈਲ ਸਿੰਘ ਨੇ ਕਿਹਾ ਸੀ ਕਿ ਮੁਆਵਜ਼ਾ ਦਿਆਂਗੇ, ਫਲੱਡ ਰਲੀਫ ਵੱਲੋਂ ਆਬਿਆਨਾ ਮਾਫ ਕਰ ਦਿਆਂਗੇ, ਇਹ ਆਬਿਆਨਾ ਵੀ ਮਾਫ ਨਹੀਂ ਕੀਤਾ ਗਿਆ । ਸਪੀਕਰ ਸਾਹਿਬ, ਇਸ ਬਾਰੇ ਮੈਂ ਅਰਜ਼ ਕਰਾਂਗਾ ਕਿ ਫਿਰੋਜ਼ਪੁਰ ਅਤੇ ਹੋਰ ਇਲਾਕਿਆਂ ਦੇ ਵਿਚ ਮੁਆਵਜ਼ਾ ਦੇਣ ਬਾਰੇ ਜੋ ਐਲਾਨ ਪੇਸ਼ ਕੀਤੇ ਗਏ ਸੀ ਉਥੇ ਇਹ ਨਹੀਂ ਦਿਤਾ ਗਿਆ । ਜਲੰਧਰ, ਬਠਿੰਡਾ, ਪਟਿਆਲਾ ਦੇ ਵਿਚ ਫਲੱਡ ਰਲੀਫ ਦਾ ਪੈਸਾ ਗਲਤ ਤਕਸੀਮ ਕੀਤਾ ਗਿਆ । ਗਿਆਨੀ ਜੀ ਨੇ ਜੋ ਐਲਾਨ ਕੀਤਾ ਕਿ ਆਬਿਆਨਾ ਮੁਆਫ ਕੀਤਾ ਜਾਵੇਗਾ ਉਸ ਤੇ ਹੁਣ ਤੱਕ ਕੋਈ ਅਮਲ ਨਹੀਂ ਕੀਤਾ ਗਿਆ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਸਾਰੀਆਂ ਗੱਲਾਂ ਦਾ ਖਿਆਲ ਰੱਖਣ । (ਵਿਘਨ)

ਸਪੀਕਰ ਸਾਹਿਬ, ਸਾਡੀ ਹਾਲਤ ਬੜੀ ਤਰਸਯੋਗ ਹੈ । 6.00 ਵਜੇ ਤੋਂ ਬਾਅਦ ਅਸੀਂ ਆਪਣੇ ਖੇਤਾਂ ਦੀ ਰਾਖੀ ਨਹੀਂ ਕਰ ਸਕਦੇ । ਇਸ ਲਈ ਬੀ. ਐਸ. ਐਫ. ਤੋਂ ਮੰਨਜ਼ੂਰੀ ਲੈਣੀ ਪੈਂਦੀ ਹੈ । ਉਥੇ ਸੜਕਾਂ ਟੁੱਟੀਆਂ ਪਈਆਂ ਹਨ । ਇਕ ਮਿਊਂਸਿਪਲ ਕਮੇਟੀ ਖੇਮ ਕਰਨ ਦੀ ਹੈ ਜੋ ਕਿ ਬਹੁਤ ਪੁਰਾਣੀ ਬਣੀ ਸੀ, ਕੋਈ ਸੰਨ 1968 ਵਿਚ ਬਣੀ ਸੀ, ਪਰ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਨੇ ਉਸ ਤੇ ਵੀ ਵਾਰ ਕਰਨ ਤੋਂ ਸੰਕੋਚ ਨਹੀਂ ਕੀਤਾ ਔਰ ਉਸ ਨੂੰ ਤੋੜ ਦਿਤਾ ਗਿਆ । ਉਥੇ ਗੰਦਗੀ ਬਹੁਤ ਹੈ । ਹਿੰਦ ਸਮਾਚਾਰ ਵਿਚ ਵੀ ਖਬਰ ਛਪੀ ਸੀ ਕਿ ਉਥੇ ਹੈਜ਼ੇ ਨਾਲ 1-2 ਮੌਤਾਂ ਹੋ ਗਈਆਂ ਹਨ । ਬਾਰਡਰਜ਼ ਨਾਲ ਸਬੰਧ ਰੱਖਣ ਵਾਲੇ ਐਮ. ਐਲ. ਏਜ਼. ਨੂੰ ਬਾਰਡਰਜ਼ ਦੀਆਂ ਤਕਲੀਫਾਂ ਇਥੇ ਰੱਖਣ ਵਾਸਤੇ ਉਨ੍ਹਾਂ ਨੂੰ ਬੋਲਣ ਲਈ ਟਾਈਮ ਘੱਟ ਦਿੱਤਾ ਗਿਆ ਹੈ । ਬਾਰਡਰ ਦੇ ਹਾਲਾਤ ਦੱਸਣ ਲਈ ਜ਼ਿਆਦਾ ਸਪੀਕਰਜ਼ ਨੂੰ ਬੋਲਣ ਲਈ ਟਾਇਮ ਦੇਣਾ ਚਾਹੀਦਾ ਹੈ । ਕਾਂਗਰਸ ਨੇ ਆਪਣੇ ਰਾਜ ਵਿਚ ਇਥੇ ਕੁਨਬਾ ਪਰਵਰੀ, ਭਰਿਸ਼ਟਾਚਾਰ ਔਰ ਜ਼ਖੀਰਾ ਅੰਦੋਜ਼ੀ ਨੂੰ ਫਰੋਗ ਦਿੱਤਾ ਹੈ । ਔਰ ਇਸ ਤਰ੍ਹਾਂ ਕਰਕੇ ਉਨ੍ਹਾਂ ਨੇ ਸੂਬੇ ਨਾਲ ਧੱਕਾ ਕੀਤਾ ਹੈ । ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਨਵੀਂ ਯੋਜਨਾ ਬਣਾਕੇ ਇਸ ਸੂਬੇ ਦੀ ਕਾਇਆ ਕਲਪ ਕਰਨ ਦਾ ਫੈਸਲਾ ਕਰਨਾ ਚਾਹੀਦਾ ਹੈ । ਜਿਸ ਲਈ ਮੈਂ ਇਨ੍ਹਾਂ ਦਾ ਰਿਣੀ ਹੋਵਾਂਗਾ । (ਘੰਟੀ)

ਸਪੀਕਰ ਸਾਹਿਬ, ਐਜੂਕੇਸ਼ਨ ਦੇ ਸਬੰਧ ਵਿਚ ਮੈਂ ਜ਼ਰੂਰ ਬੇਨਤੀ ਕਰਾਂਗਾ ਕਿ ਇਥੇ ਜੇ. ਬੀ. ਟੀ. ਟੀਚਰਜ਼ ਦੇ ਬਾਰੇ ਹੋਰ ਪ੍ਰਾਈਵੇਟ ਟੀਚਰਜ਼ ਦੇ ਬਾਰੇ ਇਥੇ ਮੈਂਬਰਾਂ ਨੇ ਆਪਣੇ ਵਿਚਾਰ ਪਰਗਟ ਕੀਤੇ ਹਨ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪ੍ਰਾਈਵੇਟ ਕਾਲਜ ਟੀਚਰਜ਼ ਨੂੰ ਯੂ. ਜੀ. ਸੀ. ਦੇ ਅਨੁਸਾਰ 700—1,600 ਦਾ ਨਵਾਂ ਗਰੇਡ 1973 ਤੋਂ ਦੇਣ ਦਾ ਫੈਸਲਾ ਹੋਇਆ ਸੀ । ਇਸ ਨਾਲ 1 ਕਰੋੜ 7 ਲੱਖ ਰੁਪਏ ਦੀ ਗਰਾਂਟ ਰਿਲੀਜ਼ ਹੋਣੀ ਚਾਹੀਦੀ ਸੀ ਜੋ ਕਿ ਹਾਲੇ ਤੱਕ ਰਿਲੀਜ਼ ਨਹੀਂ ਹੋਈ ਹੈ। ਟੀਚਰਜ਼ ਨੇਸ਼ਨ ਬਿਲਡਰਜ਼ ਹਨ । ਇਸ ਲਈ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਗਰਾਂਟ ਰਿਲੀਜ਼ ਹੋਣੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਟੀਚਰਜ਼ ਨੂੰ ਇਸ ਦਾ ਫਾਇਦਾ ਹੋ ਸਕੇ ।

ਇਰੀਗੇਸ਼ਨ ਦੇ ਬਾਰੇ ਵਿਚ ਮੈਂ ਮੁੱਖ ਮੰਤਰੀ ਜੀ ਨੂੰ ਯਾਦ ਦਿਵਾਉਣਾ ਚਾਹੁੰਦਾ ਹਾਂ ਕਿ ਪੱਟੀ ਦੇ ਇਲਾਕੇ ਵਿਚ ਇਰੀਗੇਸ਼ਨ ਕਰਨ ਲਈ ਨਹਿਰੀ ਪਾਣੀ ਦੀ ਕਾਫੀ ਥੋੜ ਹੈ । ਇਸ ਥੋੜ ਨੂੰ ਦੂਰ ਕਰਨ ਲਈ 212 ਟਿਊਬ ਵੈਲਜ਼ ਲਗਾਉਣ ਦੀ ਇਕ ਸਕੀਮ ਬਣਾਈ ਗਈ ਸੀ । ਪਰ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵੇਲੇ ਇਸ ਯੋਜਨਾ ਤੇ ਕੋਈ ਅਮਲ ਨਹੀਂ ਕੀਤਾ ਜਿਸ ਨਾਲ ਉਥੇ ਦੇ ਲੋਕਾਂ ਨੂੰ ਬਹੁਤ ਤਕਲੀਫ ਹੋ ਰਹੀ ਹੈ । ਇਸ ਲਈ ਇਸ ਇਲਾਕੇ ਦੀ ਸਿੰਚਾਈ ਨੂੰ

[ਪ੍ਰੋਫੈਸਰ ਜਗੀਰ ਸਿੰਘ]

ਮੁੱਖ ਰੱਖਦੇ ਹੋਏ ਮੈਂ ਅਪੀਲ ਕਰਾਂਗਾ ਕਿ ਮੁੱਖ ਮੰਤਰੀ ਜੀ ਉਥੇ ਜਲਦੀ ਤੋਂ ਜਲਦੀ ਡੀਪ ਟਿਊਬਵੈਲਜ਼ ਲਗਾਉਣ ਦੀ ਸਕੀਮ ਨੂੰ ਸਿਰੇ ਚੜ੍ਹਾਉਣਗੇ।

ਅੰਤ ਵਿਚ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਨੂੰ ਹਾਰਦਿਕ ਵਧਾਈ ਦਿੰਦਾ ਹਾਂ ਕਿਉਂਕਿ ਉਨ੍ਹਾਂ ਨੇ ਇਸ ਪੰਜਾਬ ਦੇ ਸੂਬੇ ਦੀ ਖੁਸ਼ਹਾਲੀ ਲਈ ਇਸ ਦੀ ਕਾਇਆ ਕਲਪ ਕਰਨ ਦਾ ਫੈਸਲਾ ਕੀਤਾ ਹੈ ਔਰ ਇਥੋਂ ਕੁਰੱਪਸ਼ਨ ਨੂੰ ਦੂਰ ਕਰਨ ਦਾ ਫੈਸਲਾ ਕੀਤਾ ਹੈ। ਧੰਨਵਾਦ।

**ਕਾਮਰੇਡ ਸਰਵਣ ਸਿੰਘ (ਧਰਮਕੋਟ, ਐਸ. ਸੀ.)** : ਸਪੀਕਰ ਸਾਹਿਬ, ਮੈਂ ਤੁਹਾਡੀ ਤਵੱਜੋਂ ਗਵਰਨਰ ਦੇ ਭਾਸ਼ਣ ਵੱਲ ਦਿਵਾਉਂਦਾ ਹੋਇਆ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਚ ਮੁਜ਼ਾਰਿਆਂ ਦੀ ਰਾਖੀ ਦਾ ਕੋਈ ਸਵਾਲ ਨਹੀਂ ਆਇਆ ਹੈ। ਜੋ ਆਬਾਦਕਾਰਾਂ ਨੂੰ ਉਜਾੜਿਆ ਜਾ ਰਿਹਾ ਹੈ, ਮੁਜ਼ਾਰਿਆਂ ਨੂੰ ਉਜਾੜਿਆ ਜਾ ਰਿਹਾ ਹੈ ਉਸ ਬਾਰੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਅਪੀਲ ਕਰਾਂਗਾ ਕਿ ਜ਼ਿਲ੍ਹਾ ਫਿਰੋਜ਼ਪੁਰ ਵਿਚ ਪਿੰਡ ਆਲਮਗੜ੍ਹ, ਤਹਿਸੀਲ ਅਬੋਹਰ ਦੇ ਇਲਾਕੇ ਵਿਚ ਜਾਗੀਰਦਾਰ ਪੁਲਿਸ ਦੀ ਮੱਦਦ ਨਾਲ ਮੁਜ਼ਾਰਿਆਂ ਨੂੰ ਉਜਾੜ ਰਹੇ ਹਨ। ਉਥੇ ਇਕ ਜਾਗੀਰਦਾਰ ਲਾਲਾ ਪਰਸ਼ੋਤਮ ਦਾਸ ਨੇ ਪੁਲਿਸ ਦੀ ਮੱਦਦ ਨਾਲ ਮੁਜ਼ਾਰਿਆਂ ਨੂੰ ਉਜਾੜਿਆ ਹੈ (ਵਿਘਨ)

**ਸਰਦਾਰ ਹਰਪਰੀਤ ਸਿੰਘ ਸੰਧੂ** : ਆਨ ਏ ਪੁਆਇੰਟ ਆਫ ਆਰਡਰ, ਸਰ। ਇਹ ਜਿਹੜੇ ਇਥੇ ਆਦਮੀ ਦਾ ਜ਼ਿਕਰ ਕਰ ਰਹੇ ਹਨ ਇਸ ਬਾਰੇ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਬੰਦਾ ਹਾਊਸ ਵਿਚ ਹਾਜ਼ਰ ਨਾ ਹੋਵੇ ਉਸ ਦਾ ਇਥੇ ਹਾਊਸ ਵਿਚ ਨਾਂ ਨਹੀਂ ਲੈਣਾ ਚਾਹੀਦਾ। (ਵਿਘਨ) ਇਨ੍ਹਾਂ ਨੂੰ ਧਰਮਕੋਟ ਬੇਟ ਦੇ ਇਲਾਕੇ ਵਿਚ ਕਾਂਗਰਸ ਦੇ ਪਰਧਾਨ ਦੇ ਪੀ. ਏ. ਦਾ ਜ਼ਿਕਰ ਵੀ ਕਰਨਾ ਚਾਹੀਦਾ ਹੈ। (ਵਿਘਨ)

**ਸ੍ਰੀ ਸਪੀਕਰ** : ਮੈਂ ਕਾਮਰੇਡ ਸਰਵਣ ਸਿੰਘ ਨੂੰ ਬੇਨਤੀ ਕਰਾਂਗਾ ਕਿ ਜੋ ਹਾਊਸ ਦੇ ਕਾਇਦੇ ਕਾਨੂੰਨ ਹਨ, ਉਹਦੇ ਪਾਬੰਦ ਰਹਿਣ ਤਾਂ ਬੇਹਤਰ ਹੈ।

**ਕਾਮਰੇਡ ਸਰਵਣ ਸਿੰਘ** : ਅੱਜ ਵੀ ਜਾਗੀਰਦਾਰ ਪੁਲਿਸ ਦੀ ਮੱਦਦ ਲੈ ਕੇ ਮੁਜ਼ਾਰਿਆਂ ਦੇ ਘਰਾਂ ਤੋਂ ਕਣਕ ਕੱਢ ਕੇ ਲੈ ਜਾਂਦੇ ਹਨ। ਅਜਿਹੇ ਮੁਜ਼ਾਰਿਆਂ ਦੇ 28 ਬੰਦੇ ਹਨ ਜਿਨ੍ਹਾਂ ਵਿਚ 9—10 ਬੱਚੇ ਸਕੂਲ ਵਿਚ ਜਾਣ ਵਾਲੇ ਵੀ ਹਨ। ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਅਪੀਲ ਕਰਾਂਗਾ ਕਿ ਇਨ੍ਹਾਂ ਮੁਜ਼ਾਰਿਆਂ ਦੀ ਰਾਖੀ ਕੀਤੀ ਜਾਏ, ਇਨ੍ਹਾਂ ਦੇ ਹੱਕ ਇਨ੍ਹਾਂ ਨੂੰ ਦਿਲਾਏ ਜਾਣ।

ਜਿਥੋਂ ਤੱਕ ਧਰਮਕੋਟ ਬੇਟ ਦੇ ਇਲਾਕੇ ਦਾ ਸਵਾਲ ਹੈ, ਸਪੀਕਰ ਸਾਹਿਬ, ਇਸ ਇਲਾਕੇ ਵਿਚ ਹੜ੍ਹਾਂ ਦੀ ਮਾਰ ਪੈਂਦੀ ਹੈ। ਉਥੇ ਆਬਾਦਕਾਰਾਂ ਨੇ ਜ਼ਮੀਨ ਨੂੰ ਪੁਟ ਕੇ ਆਬਾਦ ਕੀਤਾ ਹੈ। ਚਾਹੇ ਉਹ ਹਰੀਜਨ ਹੋਣ ਜਾਂ ਰਾਏ ਸਿੱਖ ਹੋਣ। ਜਿਨ੍ਹਾਂ ਲੋਕਾਂ ਨੇ ਜ਼ਮੀਨ ਪੱਧਰ ਕਰਕੇ ਆਬਾਦ ਕੀਤੀ ਹੈ, ਉਨ੍ਹਾਂ ਨੂੰ ਉਜਾੜਿਆ ਜਾ ਰਿਹਾ ਹੈ। ਸਪੀਕਰ ਸਾਹਿਬ, ਮੈਂ ਆਸ ਕਰਾਂਗਾ ਕਿ ਜਿਨ੍ਹਾਂ ਲੋਕਾਂ ਨੇ ਚਾਹੇ ਉਹ ਹਰੀਜਨ ਹੋਣ ਜਾਂ ਰਾਏ ਸਿੱਖ ਹੋਣ ਜਿਨ੍ਹਾਂ ਨੇ ਜ਼ਮੀਨ ਪੁਟ ਕੇ ਆਬਾਦ ਕੀਤੀ ਹੈ, ਉਨ੍ਹਾਂ ਲਈ ਮੈਂ ਅਪੀਲ ਕਰਾਂਗਾ ਕਿ ਉਨ੍ਹਾਂ ਲੋਕਾਂ ਨੂੰ ਮਲਕੀਅਤ ਦਾ ਹੱਕ ਮਿਲਣਾ ਚਾਹੀਦਾ ਹੈ।

ਜਿਥੋਂ ਤੱਕ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਦਾ ਸਵਾਲ ਹੈ, ਇਸ ਬਾਰੇ ਵੀ ਕਈ ਸੱਜਣਾਂ ਨੇ ਜ਼ਿਕਰ ਕੀਤਾ ਹੈ। ਮੈਂ ਵੀ ਇਹੀ ਕਹਾਂਗਾ ਕਿ ਇਸ ਕਮੇਟੀ ਦੀ ਰਿਪੋਰਟ ਦੇ ਆਧਾਰ ਤੇ ਪੜਤਾਲ ਕਰਾਕੇ ਜ਼ਮੀਨ ਕਢਾ ਕੇ ਬੇਜ਼ਮੀਨੇ ਖੇਤ ਮਜ਼ਦੂਰਾਂ ਨੂੰ ਦਿੱਤੀ ਜਾਏ। ਸਪੀਕਰ ਸਾਹਿਬ, ਜੇ ਇਹ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਦੇ ਆਧਾਰ ਤੇ ਤਕੜੇ ਹੋ ਕੇ ਹੱਥ ਪਾਉਣਗੇ ਤਾਂ ਮੈਂ ਇਸ ਗੱਲ ਦਾ ਸਵਾਗਤ ਕਰਾਂਗਾ।

ਜਿਥੋਂ ਤੱਕ ਬੇਟ ਦੇ ਏਰੀਏ ਦਾ ਤਾਅੱਲਕ ਹੈ ਉਥੇ ਗੱਟੀ ਜੱਟਾਂ ਵਿਚ ਕਾਫੀ ਹੜ੍ਹ ਆਉਂਦੇ ਹਨ। 1975 ਵਿਚ ਵੀ ਹੜ੍ਹ ਆਏ। ਉਦੋਂ ਦਰਿਆ ਦਾ ਬੰਨ੍ਹ ਟੁਟਿਆ ਔਰ ਅਨੇਕਾਂ ਲੋਕ ਘਰੋਂ ਬੇਘਰ ਹੋਏ। ਸਪੀਕਰ ਸਾਹਿਬ, 1976 ਵਿਚ ਜਦੋਂ ਬੰਨ੍ਹ ਬਣਾਇਆ ਗਿਆ ਤਾਂ ਫਿਰ ਹੜ੍ਹ ਆਏ ਤਾਂ ਫਿਰ ਉਸ ਵੇਲੇ ਹਰ ਇਕ ਨੇ ਚਾਹੇ ਉਹ ਬੱਚਾ ਸੀ. ਜਾਂ ਬੁਢਾ ਸੀ ਜਾਂ ਬੁਢੀ ਸੀ ਔਰ ਨਾਲ ਦੇ ਪਿੰਡ ਵਾਲਿਆਂ ਨੇ ਵੀ ਸਾਰਿਆਂ ਨੇ ਰਲ ਕੇ ਉਸ ਬੰਨ੍ਹ ਦੀ ਰਾਖੀ ਕੀਤੀ ਜਿਸ ਨਾਲ ਕਿ ਲੋਕਾਂ ਦਾ ਕਾਫੀ ਭਲਾ ਹੋਇਆ। ਇਸ ਲਈ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਅਪੀਲ ਕਰਾਂਗਾ ਕਿ ਉਸ ਬੰਨ੍ਹ ਲਈ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਉਹ ਮੁੜ ਨਾ ਟੁਟੇ।

ਧਰਮਕੋਟ ਤੋਂ ਮਾਹੂ ਤੱਕ ਜਿੰਨੇ ਵੀ ਸਕੂਲ ਹਨ ਉਨ੍ਹਾਂ ਦੀਆਂ ਇਮਾਰਤਾਂ ਨਹੀਂ ਹਨ। ਜਿਸ ਵੇਲੇ ਬਾਰਸ਼ਾਂ ਆਉਂਦੀਆਂ ਹਨ ਤਾਂ ਉਸ ਵੇਲੇ ਪੜ੍ਹਨ ਵਾਲਿਆਂ ਬੱਚਿਆਂ ਨੂੰ ਬਹੁਤ ਤਕਲੀਫ ਪੇਸ਼ ਆਉਂਦੀ ਹੈ। ਉਥੇ ਸਕੂਲ ਦੀਆਂ ਇਮਾਰਤਾਂ ਬਨਾਉਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀ ਮੁੱਖ ਮੰਤਰੀ ਜੀ ਨੂੰ ਅਪੀਲ ਕਰਾਂਗਾ ਕਿ ਉਸ ਇਲਾਕੇ ਵੱਲ ਉਚੇਚਾ ਧਿਆਨ ਦਿਤਾ ਜਾਏ। ਜਿਥੋਂ ਤਕ ਡਰੇਨਾਂ ਦਾ ਸਵਾਲ ਹੈ ਕਿਹਾ ਗਿਆ ਕਿ ਡਰੇਨਾਂ ਦੀ ਖੁਦਾਈ ਕੀਤੀ ਜਾਵੇਗੀ। ਬੇਟ ਦੇ ਇਲਾਕੇ ਵਿਚ ਡਰੇਨਾਂ ਤੇ ਕੋਈ ਪੁਲ ਨਹੀਂ। ਜਦੋਂ ਬਾਰਿਸ਼ਾਂ ਆਉਂਦੀਆਂ ਹਨ ਅਤੇ ਡਰੇਨਾਂ ਚੱਲਦੀਆਂ ਹਨ ਤਾਂ ਪੁਲ ਨਾ ਹੋਣ ਕਰਕੇ ਬੇਟ ਦੇ ਇਨ੍ਹਾਂ ਇਲਾਕਿਆਂ ਦਾ ਨਾਤਾ ਸ਼ਹਿਰ ਨਾਲੋਂ ਟੁੱਟ ਜਾਂਦਾ ਹੈ। (ਘੰਟੀ)

**ਸ੍ਰੀ ਸਪੀਕਰ :** ਤੁਹਾਡਾ ਟਾਈਮ ਹੋ ਗਿਆ ਹੈ, ਹੁਣ ਤੁਸੀਂ ਵਾਈਂਡ ਅੱਪ ਕਰੋ।

**ਕਾਮਰੇਡ ਸਰਵਣ ਸਿੰਘ** : ਪੰਜਾਬ ਵਿਚ ਹਰੀਜਨਾਂ ਤੇ ਪੁਲਿਸ ਵਲੋਂ ਕੁਟਾਪਾ ਚਾੜ੍ਹਿਆ ਜਾਂਦਾ ਹੈ। ਬੇਟ ਦੇ ਇਲਾਕੇ ਵਿਚ ਉਥੇ ਰਾਏ ਸਿੱਖ ਅਤੇ ਹਰੀਜਨ ਬੈਠੇ ਹਨ। ਸਪੀਕਰ ਸਾਹਿਬ, ਜ਼ਮੀਨ ਕਿਸੇ ਦੀ ਪਟੀ ਹੁੰਦੀ ਹੈ ਔਰ ਅਲਾਟ ਕਿਸੇ ਨੂੰ ਹੋ ਜਾਂਦੀ ਹੈ, ਵਾਹ ਕੋਈ ਰਿਹਾ ਹੈ ਅਤੇ ਕਿਸ਼ਤ ਕੋਈ ਤਾਰ ਰਿਹਾ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਕੋਲ ਅਪੀਲ ਕਰਾਂਗਾ ਕਿ ਬੇਟ ਦੇ ਲੋਕਾਂ ਦੇ ਇਨ੍ਹਾਂ ਮਸਲਿਆਂ ਵੱਲ ਉਚੇਚਾ ਧਿਆਨ ਦਿਤਾ ਜਾਵੇ। ਜਿਹੜੇ ਆਬਾਦਕਾਰ ਹਨ ਉਨ੍ਹਾਂ ਨੂੰ ਮਲਕੀਤੀ ਹੱਕ ਦਿਤੇ ਜਾਣ। ਪੰਜਾਬ ਸਰਕਾਰ ਦੀ ਜ਼ਮੀਨ ਵੱਖਰੀ ਹੈ ਜਿਸ ਨੂੰ ਬੰਜਰ ਜ਼ਮੀਨ ਕਿਹਾ ਜਾਂਦਾ ਹੈ। ਸਪੀਕਰ ਸਾਹਿਬ, 9–10 ਸਾਲ ਹੋ ਗਏ ਹਨ, ਪੰਜਾਬ ਸਰਕਾਰ ਨੇ ਇਹ ਜ਼ਮੀਨ ਬਹੁਤ ਆਦਮੀਆਂ ਨੂੰ ਅਲਾਟ ਕੀਤੀ। ਉਨ੍ਹਾਂ ਆਦਮੀਆਂ ਵਿਚ ਐਗਰੀਕਲਚਰਿਸਟ ਵੀ ਹਨ ਅਤੇ ਨਾਨ-ਐਗਰੀਕਲਚਰਿਸਟ ਵੀ ਹਨ। ਸਪੀਕਰ ਸਾਹਿਬ, ਜਿਨ੍ਹਾਂ ਆਦਮੀਆਂ ਨੇ ਜ਼ਮੀਨ ਪੁੱਟਕੇ ਆਬਾਦ ਕੀਤੀ ਉਨ੍ਹਾਂ ਨੂੰ ਕੋਈ ਹੱਕ ਨਹੀਂ ਕਿ ਉਹ ਰੇਹ ਲੈ ਸਕਣ। ਮੈਂ, ਸਪੀਕਰ ਸਾਹਿਬ, ਮੁੱਖ ਮੰਤਰੀ ਕੋਲ ਅਪੀਲ ਕਰਾਂਗਾ ਕਿ ਉਨ੍ਹਾਂ ਨੂੰ ਮਲਕੀਅਤੀ ਹੱਕ ਮਿਲਣ ਤਾਕਿ ਉਹ ਜ਼ਮੀਨ ਨੂੰ ਚੰਗੀ ਤਰ੍ਹਾਂ ਆਬਾਦ ਕਰਕੇ ਤਰੱਕੀ ਕਰ ਸਕਣ ਤੇ ਆਪਣੇ ਬੱਚਿਆਂ ਨੂੰ ਪਾਲ ਸਕਣ।

ਸਪੀਕਰ ਸਾਹਿਬ 12 ਤਾਰੀਖ ਨੂੰ ਨਰਸਾਂ ਦੀ ਹੜਤਾਲ ਹੋਣ ਵਾਲੀ ਹੈ। ਨਰਸਾਂ ਹੜਤਾਲ ਕਰ ਰਹੀਆਂ ਹਨ। ਨਰਸਾਂ ਦੇ ਦੋ ਤਿੰਨ ਮਸਲੇ ਹਨ। ਇਕ ਉਨ੍ਹਾਂ ਦਾ ਛੱਟੀਆਂ ਦਾ ਮਸਲਾ ਹੈ। ਸਪੀਕਰ ਸਾਹਿਬ,

[ਕਾਮਰੇਡ ਸਰਵਣ ਸਿੰਘ]

ਉਨ੍ਹਾਂ ਕੋਲੋਂ 12–13 ਘੰਟੇ ਕੰਮ ਲਿਆ ਜਾਂਦਾ ਹੈ। ਇਕ ਉਨ੍ਹਾਂ ਦਾ ਮਸਲਾ ਇਹ ਹੈ ਕਿ ਜਦ ਨਰਸਾਂ ਕਿਸੇ ਪਿੰਡ ਵਿਚ ਕੰਮ ਕਰਨ ਵਾਸਤੇ ਜਾਂਦੀਆਂ ਹਨ ਤਾਂ ਉਥੇ ਉਨ੍ਹਾਂ ਦੀ ਸੁਰੱਖਿਆਂ ਦਾ ਸਵਾਲ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਅਪੀਲ ਕਰਾਂਗਾ ਕਿ ਉਨ੍ਹਾਂ ਨਾਲ ਗੱਲ ਬਾਤ ਕਰਕੇ ਇਸ ਮਸਲੇ ਨੂੰ ਹੱਲ ਕੀਤਾ ਜਾਵੇ ਤਾਕਿ ਇਹ ਹੜਤਾਲ ਰੁਕ ਸਕੇ। ਜੇ ਹੜਤਾਲ ਹੋ ਜਾਂਦੀ ਹੈ ਤਾਂ ਤੁਹਾਨੂੰ ਪਤਾ ਹੈ ਕਿ ਕਿੰਨਾ ਘਾਟਾ ਪੈਂਦਾ ਹੈ। (ਘੰਟੀ)

**ਸ਼੍ਰੀ ਸਪੀਕਰ**: ਤੁਹਾਡਾ ਟਾਈਮ ਹੋ ਗਿਆ ਹੈ।

**ਸ੍ਰੀ ਅ. ਵਿਸ਼ਵਾਨਾਥਨ** : ** ** **

**Mr. Speaker** : This does not constitute a point of order.

**ਮੁੱਖ ਮੰਤਰੀ** (ਸਰਦਾਰ ਪਰਕਾਸ਼ ਸਿੰਘ ਬਾਦਲ) : (ਤਾੜੀਆਂ) ਸਪੀਕਰ ਸਾਹਿਬ, ਪਿਛੱਲੇ ਦੋ ਤਿੰਨ ਦਿਨਾਂ ਤੋਂ ਇਸ ਹਾਊਸ ਵਿਚ ਗਵਰਨਰ ਦੇ ਐਡਰੈਸ ਤੇ ਧੰਨਵਾਦ ਦੇ ਮਤੇ ਤੇ ਬਹਿਸ ਹੋ ਰਹੀ ਹੈ। ਲੀਡਰ ਆਫ ਦੀ ਹਾਊਸ ਹੋਣ ਦੇ ਨਾਤੇ ਮੇਰਾ ਫਰਜ਼ ਬਣਦਾ ਹੈ ਕਿ ਮੈਂ ਇਸ ਬਹਿਸ ਨੂੰ ਸਮੇਟਾਂ ਅਤੇ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਸਰਵਸੰਮਤੀ ਨਾਲ ਇਹ ਮਤਾ ਪਾਸ ਕੀਤਾ ਜਾਵੇ। ਸਪੀਕਰ ਸਾਹਿਬ, ਸੱਭ ਤੋਂ ਪਹਿਲਾਂ ਮੈਂ ਤੁਹਾਡੇ ਰਾਹੀਂ ਇਸ ਵਿਧਾਨ ਸਭਾ ਦੇ ਚੁਣੇ ਹੋਏ ਮੈਂਬਰਾਂ ਨੂੰ ਵਧਾਈ ਦਿੰਦਾ ਹਾਂ। ਇਹ ਵਿਧਾਨ ਸਭਾ ਸਾਧਾਰਨ ਵਿਧਾਨ ਸਭਾ ਨਹੀਂ ਜਿਵੇਂ ਕਿ ਪਹਿਲੇ ਵਿਧਾਨ ਸਭਾਵਾਂ ਚੁਣੀਆਂ ਜਾਂਦੀਆਂ ਸਨ। ਇਸ ਵਿਧਾਨ ਸਭਾ ਦੀਆਂ ਇਲੈਕਸ਼ਨਾਂ ਲਿਆਉਣ ਵਾਸਤੇ ਸਾਡੇ ਦੇਸ਼ ਵਿਚ ਇਕ ਬੜੀ ਲੜਾਈ ਲੜਨੀ ਪਈ ਹੈ। ਸਪੀ-ਕਰ ਸਾਹਿਬ, ਤੁਹਾਨੂੰ ਸਾਰਾ ਨਕਸ਼ਾ ਯਾਦ ਹੋਣਾ ਹੈ, 25, 26 ਜੂਨ, 1975 ਦਾ ਉਹ ਕਾਲਾ ਦਿਨ ਜਿਸ ਦਿਨ ਇਸ ਦੇਸ਼ ਵਿਚ ਜਿਸ ਇਕ ਵਿਅਕਤੀ ਨੇ ਅਪਣੀ ਰਾਜ ਗੱਦੀ ਪੱਕੀ ਕਰਨ ਵਾਸਤੇ ਇਸ ਦੇਸ਼ ਦੇ 60 ਕਰੋੜ ਲੋਕਾਂ ਨੂੰ ਗੁਲਾਮ ਬਣਾ ਦਿਤਾ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਅਤੇ ਸਾਰਾ ਹਿੰਦੁਸਤਾਨ ਇਕ ਜੇਲ੍ਹਖਾਨੇ ਵਿਚ ਬਦਲ ਦਿਤਾ। ਮੈਂ ਇਸ ਗੱਲ ਦੇ ਬਹੁਤ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ ਲੇਕਿਨ ਮੈਂ ਸਮਝਦਾ ਹਾਂ ਕਿ ਇਸ ਗੱਲ ਨਾਲ ਸਾਡੇ ਦੇਸ਼ ਦਾ ਬਾਹਿਰ ਦੀ ਦੁਨੀਆਂ ਵਿਚ ਬਹੁਤ ਭਾਰੀ ਅਪਮਾਨ ਹੋਇਆ ਹੈ। ਮੈਂ ਸਮਝਦਾ ਹਾਂ ਕਿ ਜਿਸ ਦੇਸ਼ ਦੇ ਉਘੇ ਲੋਕ ਜਾਂ ਲੀਡਰ ਜੋ ਹੁੰਦੇ ਹਨ ਉਹ ਜੇ ਚੰਗੀਆਂ ਮਿਸਾਲਾਂ ਕਾਇਮ ਕਰਨ ਤਾਂ ਉਸ ਦੇਸ਼ ਦੀ ਤਰੱਕੀ ਹੁੰਦੀ ਹੈ। ਸਪੀਕਰ ਸਹਿਬ, ਇਕ ਇਲੈਕਸ਼ਨ ਪੈਟੀਸ਼ਨ ਸੀ, ਪ੍ਰਧਾਨ ਮੰਤਰੀ ਦੇ ਖਿਲਾਫ। ਉਸ ਬਾਰੇ ਹਾਈ ਕੋਰਟ ਦੇ ਜੱਜ ਨੇ ਫੈਸਲਾ ਦੇ ਦਿਤਾ ਤਾਂ ਪ੍ਰਧਾਨ ਮੰਤਰੀ ਦਾ ਫਰਜ਼ ਬਣਦਾ ਸੀ ਕਿ ਉਹ ਉਸ ਮੁਤਾਬਿਕ ਅਸਤੀਫਾ ਦੇ ਦਿੰਦੀ ਅਤੇ ਇਕ ਮਿਸਾਲ ਕਾਇਮ ਕਰਦੀ ਲੇਕਿਨ ਉਨ੍ਹਾਂ ਨੇ ਕਾਨੂੰਨ ਨੂੰ ਪਿਆਰਾ ਨਹੀਂ ਸਮਝਿਆ ਸਗੋਂ ਗੱਦੀ ਨੂੰ ਪਿਆਰਾ ਸਮਝਿਆ ਅਤੇ 26 ਜੂਨ, 1975 ਦੇ ਦਿਨ ਸਾਡੇ ਦੇਸ਼ ਦੇ ਲੱਖਾਂ ਨੇਤਾਵਾਂ, ਵਰਕਰਾਂ ਅਤੇ ਲੋਕਾਂ ਨੂੰ ਜੇਲ੍ਹਾਂ ਵਿਚ ਸੁਟ ਦਿੱਤਾ। ਇਸ ਦਿਨ ਦੇਸ਼ ਦੇ ਮਹਾਨ ਨੇਤਾ ਸ੍ਰੀ ਜੈ ਪ੍ਰਕਾਸ਼ ਨਰਾਇਣ ਨੂੰ ਪਕੜ ਲਿਆ। ਇਸ ਦੇਸ਼ ਦੇ ਮਹਾਨ ਨੇਤਾ ਸ੍ਰੀ ਮੁਰਾਰ ਜੀ ਡੇਸਾਈ ਨੂੰ ਪਕੜ ਲਿਆ। ਹਜ਼ਾਰਾਂ ਨੇਤਾਵਾਂ, ਨੌਜਵਾਨਾਂ, ਕਿਸਾਨਾਂ ਅਤੇ ਆਮ ਲੋਕਾਂ ਨੂੰ ਪਕੜ ਲਿਆ ਅਤੇ ਦੇਸ਼ ਵਿਚ ਲੋਕਾਂ ਦੀ ਆਵਾਜ਼ ਹੀ ਬੰਦ ਕਰ ਦਿਤੀ। ਲੋਕਾਂ ਦੀ ਲਿਖਣ ਦੀ ਅਜ਼ਾਦੀ ਬੰਦ ਕਰ ਦਿਤੀ। ਸਪੀਕਰ ਸਹਿਬ, ਮੈਂ ਕੋਈ ਲੰਬੀ ਬਹਿਸ ਵਿਚ ਨਹੀਂ ਜਾਣਾ ਚਾਹੁੰਦਾ ਲੇਕਿਨ ਮੈਂ ਮਾਣ ਕਰਦਾ ਹਾਂ ਪੰਜਾਬ ਦੇ ਲੋਕਾਂ ਉਤੇ ਕਿ ਕਿਸ ਤਰ੍ਹਾਂ ਪੰਜਾਬ ਦੇ ਲੋਕਾਂ ਨੇ ਪਹਿਲਾਂ ਵੀ ਹਰ ਗੱਲ ਵਿਚ ਪਹਿਲ ਕੀਤੀ ਅਤੇ ਕਦੇ ਦੂਜੇ ਨੰਬਰ ਤੇ ਨਹੀਂ ਰਹੇ, ਇਸ ਲੜਾਈ ਵਿਚ ਵੀ ਜਿਹੜੀ ਕਿ ਮੈਂ ਸਮਝਦਾ ਹਾਂ ਕਿ ਜੰਗੇ ਆਜ਼ਾਦੀ ਤੋਂ ਵੀ ਇਹ ਇਕ ਵੱਡੀ ਲੜਾਈ ਸੀ, ਉਸ ਵਿਚ ਪੰਜਾਬ ਦੇ ਲੋਕਾਂ ਨੇ ਬੜਾ ਪਾਰਟ ਪਲੇ ਕੀਤਾ ਹੈ। ਇਸ ਦਾ ਸਿਰਫ ਸਾਨੂੰ ਹੀ ਮਾਣ ਨਹੀਂ ਹੈ ਸਗੋਂ ਮੈਂ ਸਮਝਦਾ ਹਾਂ ਕਿ ਸਾਹਮਣੇ ਬੈਠੇ ਵੀਰਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੂੰ ਵੀ ਮਾਣ ਹੋਣਾ ਚਾਹੀਦਾ ਹੈ। (ਤਾੜੀਆਂ) ਇਹ ਲੜਾਈ ਗੱਦੀ ਦੀ ਲੜਾਈ ਨਹੀਂ ਸੀ, ਇਹ ਕੁਰਸੀਆਂ ਦੀ ਲੜਾਈ ਨਹੀਂ ਸੀ, ਇਹ ਅਸੂਲ ਦੀ ਲੜਾਈ ਸੀ। ਤੁਹਾਨੂੰ ਪਤਾ

**Expunged as ordered by the Chair,

ਹੋਣਾ ਹੈ ਜਿਸ ਵਕਤ ਇਹ ਫੈਸਲਾ ਕੀਤਾ ਗਿਆ ਸੀ ਐਮਰਜੈਂਸੀ ਲਗਣ ਤੋਂ ਬਾਅਦ ਅਕਾਲੀ ਪਾਰਟੀ ਦੇ ਨਾ ਕਿਸੇ ਛੋਟੇ ਵਰਕਰ ਨੂੰ, ਨਾ ਕਿਸੇ ਲੀਡਰ ਨੂੰ ਗ੍ਰਿਫਤਾਰ ਕੀਤਾ ਗਿਆ ਬਲਕਿ, ਸਪੀਕਰ ਸਾਹਿਬ, ਐਮਰਜੈਂਸੀ ਲੱਗਣ ਤੋਂ ਬਾਅਦ ਸਾਡੇ ਕੋਲ ਸੁਨੇਹੇ ਆਉਂਦੇ ਰਹੇ ਕਿ ਤੁਸੀਂ ਪੰਜਾਬ ਦਾ ਰਾਜ ਸੰਭਾਲੋ, ਤੁਸੀਂ ਇਸ ਵਿਚੋਂ ਕੀ ਲੈਣਾ ਹੈ। ਮੈਂ ਤੁਹਾਨੂੰ ਦੱਸਦਾ ਹਾਂ, ਮੈਨੂੰ ਯਾਦ ਹੈ ਕਿ ਸਰਦਾਰ ਉਮਰਾਓ ਸਿੰਘ ਇਸ ਵੇਲੇ ਹਾਊਸ ਵਿਚ ਬੈਠੇ ਹਨ, ਉਨ੍ਹਾਂ ਨੂੰ ਪਤਾ ਹੈ, ਜਿਸ ਦਿਨ ਪਹਿਲੇ ਦਿਨ ਸਾਡੇ 5 ਸੇਵਕਾਂ ਦਾ ਜੱਥਾ ਜਾਣਾ ਸੀ ਤਾਂ ਸਰਦਾਰ ਉਮਰਾਓ ਸਿੰਘ ਨੇ ਮੈਨੂੰ ਟੈਲੀਫੋਨ ਕੀਤਾ ਕਿ ਜੇ ਕੋਈ ਸ਼ਰਤ ਹੈ ਤਾਂ ਉਹ ਤੁਸੀਂ ਮਨਵਾ ਲਵੋ ਲੇਕਿਨ ਇਸ ਦੇਸ਼ ਦੀ ਲੜਾਈ ਵਿਚ ਹਿੱਸਾ ਨਾ ਲਵੋ (ਸ਼ੇਮ, ਸ਼ੇਮ, ਦੀਆਂ ਆਵਾਜ਼ਾਂ) ਮੈਨੂੰ ਸੈਂਟਰ ਦੇ ਹੋਮ ਮਨਿਸਟਰ ਦਾ ਟੈਲੀਫੂਨ ਆਇਆ ਕਿ ਤੁਸੀਂ ਕੋਈ ਗੱਲ ਕਰ ਲਵੋ ਪਰ ਤੁਸੀਂ ਇਸ ਅੰਦੋਲਨ ਵਿਚ ਸ਼ਾਮਿਲ ਨਾ ਹੋਵੋ। ਸਾਡੇ ਸਾਹਮਣੇ ਇਤਿਹਾਸ ਹੈ ਸਿੱਖ ਗੁਰੂਆਂ ਦਾ। ਸਿੱਖ ਗੁਰੂਆਂ ਦਾ ਇਤਿਹਾਸ ਸਾਨੂੰ ਦੱਸਦਾ ਹੈ (ਤਾੜੀਆਂ) ਸਿੱਖਾਂ ਨੇ ਹਮੇਸ਼ਾਂ ਜ਼ੁਲਮ ਅਤੇ ਜ਼ਬਰ ਦੇ ਖਿਲਾਫ ਲੜਾਈ ਲੜੀ। ਇਸ ਜ਼ਬਰ ਅਤੇ ਜ਼ੁਲਮ ਦੇ ਖਿਲਾਫ ਗੁਰੂ ਤੇਗ ਬਹਾਦਰ ਨੇ ਲੜਾਈ ਲੜੀ ਅਤੇ ਕੁਰਬਾਨੀ ਦਿਤੀ। ਸਾਹਿਬਜ਼ਾਦਿਆਂ ਨੇ ਕੁਰਬਾਨੀ ਦਿਤੀ ਅਤੇ ਗੁਰੂ ਗੋਬਿੰਦ ਸਿੰਘ ਨੇ ਕੁਰਬਾਨੀ ਦਿਤੀ। ਇਹ ਸਭ ਕੁਝ ਗੱਦੀ ਲੈਣ ਵਾਸਤੇ ਜਾਂ ਕਿਸੇ ਹੋਰ ਗੱਲ ਵਾਸਤੇ ਨਹੀਂ ਸੀ ਕੀਤਾ ਬਲਕਿ ਇਹ ਲੜਾਈ ਅਸੂਲ ਵਾਸਤੇ ਸੀ ਉਸ ਵੇਲੇ ਜਦ ਜ਼ਾਲਮ ਹੁਕਮਰਾਨ ਸੀ, ਜਨਤਾ ਜ਼ੁਲਮਾਂ ਦੇ ਥੱਲੇ ਪਿੱਸ ਰਹੀ ਸੀ ਤਾਂ ਉਸ ਦੇ ਖਿਲਾਫ ਉਨ੍ਹਾਂ ਨੇ ਆਵਾਜ਼ ਉਠਾਈ ਅਤੇ ਲੜਾਈ ਲੜੀ। ਇਸ ਲਈ ਅਸੀਂ ਉਨ੍ਹਾਂ ਦੇ ਰਸਤਿਆਂ ਤੇ ਜੋ ਚੱਲਣ ਵਾਲੇ ਸੀ ਉਨ੍ਹਾਂ ਨੇ ਫੈਸਲਾ ਕੀਤਾ ਕਿ ਅਸੀਂ ਉਨ੍ਹਾਂ ਰਸਤਿਆਂ ਤੇ ਚੱਲਾਂਗੇ ਅਤੇ ਉਦੋਂ ਤੱਕ ਸਾਡੀ ਇਹ ਲੜਾਈ ਜਾਰੀ ਰਹੇਗੀ ਜਦ ਤੱਕ ਕਿ ਜ਼ਾਲਮ ਹੁਕਮਰਾਨ ਨੂੰ ਖਤਮ ਨਹੀਂ ਕਰ ਦਿੰਦੇ (ਤਾੜੀਆਂ) ਅਤੇ ਜਦ ਤੱਕ ਦੇਸ਼ ਵਿਚ ਡੈਮੋਕਰੇਟਿਕ ਰਾਜ ਨਹੀਂ ਲਿਆਂਉਂਦੇ। ਇਸ ਲਈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਦੇ ਸਾਰੇ ਲੋਕਾਂ ਦਾ ਬੜਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਲੜਾਈ ਵਿਚ ਸਾਥ ਦਿੱਤਾ। 43 ਹਜ਼ਾਰ ਦੇ ਕਰੀਬ ਅਕਾਲੀ ਦਲ ਦੇ ਅਤੇ ਜਨਤਾ ਪਾਰਟੀ ਦੇ ਆਦਮੀ 19-19 ਮਹੀਨੇ ਜੇਲ੍ਹਾਂ ਵਿਚ ਰਹੇ ਅਤੇ ਆਜ਼ਾਦੀ ਦਿਵਾਈ ਜਿਸ ਆਜ਼ਾਦੀ ਦਾ ਸਾਹਮਣੇ ਬੈਠੇ ਵੀਰ ਵੀ ਲਾਭ ਉਠਾ ਰਹੇ ਹਨ। ਮੈਂ ਬਲਰਾਮ ਜੀ ਦਾ ਸਤਿਕਾਰ ਕਰਦਾ ਹਾਂ, ਉਹ ਲੀਡਰ ਆਫ ਦੀ ਆਪੋਜ਼ੀਸ਼ਨ ਚੁਣੇ ਗਏ ਹਨ। ਉਨ੍ਹਾਂ ਨੇ ਕਿਹਾ ਕਿ ਅਸੀਂ ਡੈਮੋਕਰੇਸੀ ਵਿਚ ਇਤਕਾਦ ਰੱਖਦੇ ਹਾਂ। ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਡੈਮੋਕਰੇਸੀ ਵਿਚ ਇਤਕਾਦ ਰੱਖਦੇ ਹੁੰਦੇ ਤਾਂ ਜੇ ਉਦੋਂ ਤੁਸੀਂ ਖੜੇ ਹੋਕੇ ਨਾਹਰਾ ਲਾਉਂਦੇ ਕਿ ਇੰਦਰਾ ਗਾਂਧੀ ਗਲਤ ਕੰਮ ਕਰ ਰਹੀ ਹੈ ਤਾਂ ਮੈਂ ਸਮਝਦਾ ਹਾਂ ਕਿ ਅੱਜ ਮੇਰੀ ਜਗ੍ਹਾ ਬਲ ਰਾਮ ਜੀ ਚੀਫ ਮਨਿਸਟਰ ਹੁੰਦੇ (ਤਾੜੀਆਂ) ਮੈਂ ਕਹਿਣਾ ਚਾਹੁੰਦਾ ਹਾਂ ਕਿ ਗੱਲਾਂ ਕਰਨ ਦੀਆਂ ਹੀ ਹਨ ਪਰ ਇਨ੍ਹਾਂ ਭਰਾਵਾਂ ਦੀ ਕੋਈ ਜੁਰੱਅਤ ਹੀ ਨਹੀਂ ਸੀ ਪੈਂਦੀ। ਉਨ੍ਹਾਂ ਦਿਨਾਂ ਦੀ ਮੈਂ ਹੋਰ ਗੱਲ ਦੱਸਦਾ ਹਾਂ। ਮੈਂ ਕਿਸੇ ਦਾ ਨਾਮ ਨਹੀਂ ਲੈਂਦਾ, ਮੈਂ ਕਿਸੇ ਚੀਫ ਮਨਿਸਟਰ ਦਾ ਨਾਮ ਨਹੀਂ ਲੈਂਦਾ। ਬੜੀ ਸ਼ਰਮਨਾਕ ਗੱਲ ਹੋਈ ਇਕ ਅੰਗਰੇਜ਼ੀ ਦਾ ਅਖਬਾਰ ਬਾਹਰਲੇ ਮੁਲਕ ਵਿਚੋਂ ਆਉਂਦਾ ਹੈ। ਉਸ ਵੇਲੇ ਮੈਂ ਜੇਲ੍ਹ ਵਿਚ ਸੀ। ਉਸ ਅਖਬਾਰ ਦੀ ਉਹ ਖਬਰ ਪੜ੍ਹਕੇ ਮੇਰਾ ਸਿਰ ਸ਼ਰਮ ਨਾਲ ਝੁਕ ਗਿਆ। ਉਸ ਵਿਚ ਲਿਖਿਆ ਸੀ ਕਿ ਇਕ ਦਿਨ ਸੰਜੇ ਗਾਂਧੀ ਜਦ ਜਹਾਜ਼ ਤੇ ਚੜ੍ਹਕੇ ਕਿਤੇ ਜਾ ਰਿਹਾ ਸੀ ਤਾਂ ਪੌੜੀ ਤੇ ਚੜਨ ਲੱਗੇ ਉਸ ਦੇ ਪੈਰ ਦੀ ਚੱਪਲ ਲਹਿ ਗਈ। ਉਸ ਦੀ ਚੱਪਲ ਚੁੱਕਣ ਲਈ ਤਿੰਨ ਚੀਫ ਮਨਿਸਟਰ ਭੱਜੇ ਕਿ ਕਿਹੜਾ ਚੱਪਲ ਚੁਕਕੇ ਸੰਜੇ ਦੇ ਚਰਨਾਂ ਵਿਚ ਪਾ ਕੇ ਸਭਾਗੀ ਬਣਦਾ ਹੈ। ਇਸ ਦਾ ਮਾਣ ਸਾਡੇ ਪੰਜਾਬ ਦੇ ਸਾਬਕਾ ਚੀਫ ਮਨਿਸਟਰ ਨੂੰ ਮਿਲਿਆ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਕਿੰਨੇ ਅਫਸੋਸ ਦੀ ਗੱਲ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਐਮਰਜੈਂਸੀ ਦੇ ਦੌਰਾਨ ਜੋ ਜ਼ੁਲਮ ਹੋਏ ਹਨ, ਜੋ ਧੱਕੇ ਹੋਏ ਹਨ, ਇਹ ਉਨ੍ਹਾਂ ਦੀ ਇਕ ਦਾਸਤਾਨ ਹੈ। ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਹਾਊਸ ਵਿਚ ਕਹਿਣਾ ਚਾਹੁੰਦਾ ਹਾਂ ਕਿ ਐਮਰਜੈਂਸੀ ਦੇ ਦੌਰਾਨ ਜਿਨ੍ਹਾਂ ਅਫਸਰਾਂ ਨੇ, ਜਿਨ੍ਹਾਂ ਸਿਆਸਤਦਾਨਾਂ ਨੇ, ਲੋਕਾਂ ਤੇ ਜ਼ਬਰ ਅਤੇ ਜ਼ੁਲਮ ਕੀਤੇ ਉਨ੍ਹਾਂ ਸਿਆਸਤਦਾਨਾਂ ਅਤੇ ਅਫਸਰਾਂ ਤੇ ਵੱਧ ਤੋਂ ਵੱਧ ਐਕਸ਼ਨ ਲਿਆ ਜਾਵੇਗਾ। (ਤਾੜੀਆਂ)

[ਮੁੱਖ ਮੰਤਰੀ]

ਸਪੀਕਰ ਸਾਹਿਬ, ਸਾਡੀ ਜੋ ਭਾਵਨਾ ਹੈ ਉਹ ਬਦਲਾ ਲਊ ਭਾਵਨਾ ਨਹੀਂ ਹੈ ਨਾ ਕਿਸੇ ਸਿਆਸੀ ਲੀਡਰ ਦੇ ਖਿਲਾਫ ਅਤੇ ਨਾ ਕਿਸੇ ਅਫਸਰ ਦੇ ਖਿਲਾਫ। ਇਥੇ ਵੀ ਭਰੋਸੇਯੋਗ, ਇਮਾਨਦਾਰ ਤੇ ਚੰਗੇ ਕੰਮ ਕਰਨ ਵਾਲੇ ਐਮ. ਐਲ. ਏਜ਼. ਬੈਠੇ ਹਨ ਅਤੇ ਬਾਹਰ ਵੀ ਐਸੇ ਸਜਣ ਹੋਣਗੇ। ਸਾਡੇ ਅਫਸਰ ਬਹੁਤ ਚੰਗੇ ਵੀ ਹਨ ਪਰ ਮੈਂ ਕਹਿੰਦਾ ਹਾਂ ਕਿ ਹੁਣ ਇਥੇ ਨਾ ਕੋਈ ਸਿਆਸਤਦਾਨ ਕੁਰੱਪਟ ਹੋਵੇਗਾ ਅਤੇ ਨਾ ਕੋਈ ਅਫਸਰ ਕੁਰੱਪਟ ਹੋਵੇਗਾ, ਇਹੋ ਜਿਹਾ ਮਾਹੌਲ ਅਸੀਂ ਪੈਦਾ ਕਰਨਾ ਹੈ। ਜਿਸ ਦਿਨ ਕੈਬਨਿਟ ਬਣੀ ਤਾਂ ਸਾਰੀ ਕੈਬਨਿਟ ਨੂੰ ਮੈਂ ਲੈ ਕੇ ਸਭ ਤੋਂ ਪਹਿਲਾਂ ਅਨੰਦਪੁਰ ਸਾਹਿਬ ਗਿਆ ਅਤੇ ਉਥੇ ਅਸੀਂ ਇਹ ਪ੍ਰਣ ਕੀਤਾ ਕਿ ਕੁਰੱਪਸ਼ਨ ਇਸ ਸੂਬੇ ਵਿਚ ਨਹੀਂ ਰਹਿਣ ਦੇਣੀ। (ਥੰਪਿੰਗ) ਸਪੀਕਰ ਸਾਹਿਬ, ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਿਹਾ ਹੈ ਕਿ ਕੁਰੱਪਸ਼ਨ ਨੂੰ ਖਤਮ ਕਰਨ ਦੇ ਲਈ ਅਸੀਂ ਤੁਹਾਡਾ ਸਾਥ ਦੇਵਾਂਗੇ, ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਹਿਯੋਗ ਦੇਣ ਦਾ ਕਿਹਾ ਹੈ ਪਰ ਮੈਂ ਇਕ ਗਲ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਕੁਰੱਪਸ਼ਨ ਦੇ ਖਿਲਾਫ ਲੜਾਈ ਵਿਚ ਇਨ੍ਹਾਂ ਸਾਡਾ ਸਾਥ ਦੇਣਾ ਹੈ ਤਾਂ ਇਹ ਆਪ ਆ ਕੇ ਮੈਨੂੰ ਦੱਸਣ ਕਿ ਕਿਹੜੇ ਕਿਹੜੇ ਵਜ਼ੀਰ ਸਨ ਜਾਂ ਕਿਹੜੇ ਕਿਹੜੇ ਉਹ ਲੋਕ ਸਨ ਜਿਹੜੇ ਕੁਰੱਪਟ ਸਨ ਤਾਂ ਮੈਂ ਇਨ੍ਹਾਂ ਦਾ ਧੰਨਵਾਦ ਕਰਾਂਗਾ, ਲਫਜ਼ੀ ਗਲਾਂ ਦਾ ਤਾਂ ਮੈਂ ਧੰਨਵਾਦ ਨਹੀਂ ਕਰਨਾ ਚਾਹੁੰਦਾ ਅਤੇ ਮੈਂ ਨਾ ਲਫਜ਼ੀ ਧੰਨਵਾਦ ਤੇ ਇਤਬਾਰ ਕਰਦਾ ਹਾਂ। ਮੈਨੂੰ ਇਹ ਵੀ ਖੁਸ਼ੀ ਹੈ ਕਿ ਸੀ. ਪੀ. ਐਮ. ਭਰਾਵਾਂ ਨੇ ਵੀ ਇਸ ਦੇ ਮੁਤੱਲਕ ਆਪਣੇ ਖਿਆਲ ਪ੍ਰਗਟ ਕੀਤੇ ਹਨ ਅਤੇ ਭਰੋਸਾ ਦਿਵਾਇਆ ਹੈ। ਸਪੀਕਰ ਸਾਹਿਬ, ਜਿਸ ਤਰ੍ਹਾਂ ਦੇ ਹਾਲਾਤ ਉਨ੍ਹਾਂ ਦਿਨਾਂ ਵਿਚ ਸੀ ਉਹ ਤੁਹਾਡੇ ਸਾਹਮਣੇ ਹੀ ਸਨ। ਅੱਜ ਬਲਰਾਮ ਜੀ ਕਹਿੰਦੇ ਹਨ ਕਿ ਇਥੇ ਡੈਮੋਕਰੈਸੀ ਸੀ। ਜ਼ਰਾ ਧਿਆਨ ਮਾਰੋ ਇਨ੍ਹਾਂ ਗਲਾਂ ਵਲ, ਵਡੀਆਂ ਗਲਾਂ ਤਾਂ ਕੀ ਕਹਿਣੀਆਂ ਹਨ ਤੁਸੀਂ ਜ਼ਰਾ ਇਸ ਗਲ ਵਲ ਹੀ ਨਜ਼ਰ ਮਾਰੋ ਕਿ ਕੋਆਪਰੇਟਿਵ ਅਦਾਰਿਆਂ ਦੇ ਇਲੈਕਸ਼ਨ ਤੇ ਬਲਾਕ ਸੰਮਤੀਆਂ ਦੇ ਇਲੈਕਸ਼ਨ ਇਥੇ ਕਿਸ ਤਰ੍ਹਾਂ ਹੋਏ ਹਨ ? ਸਪੀਕਰ ਸਾਹਿਬ, ਜਿਹੜੇ ਮੈਂਬਰ ਬਲਾਕ ਸੰਮਤੀਆਂ ਦੇ ਸਨ ਉਨ੍ਹਾਂ ਨੂੰ ਪਕੜ ਕੇ ਜੇਲਾਂ ਵਿਚ ਸੁਟ ਦਿਤਾ ਅਤੇ ਆਪਣੀ ਫੇਵਰ ਦੇ ਮੈਂਬਰ ਬਣਾ ਲਏ। (ਸ਼ੇਮ, ਸ਼ੇਮ, ਦੀਆਂ ਆਵਾਜ਼ਾਂ) ਇਸੇ ਤਰ੍ਹਾਂ ਹੀ ਕੋਆਪਰੇਟਿਵ ਅਦਾਰਿਆਂ ਵਿਚ ਵੀ ਇਲੈਕਸ਼ਨ ਕਰਵਾਈ ਗਈ। ਇਸ ਤਰ੍ਹਾਂ ਦਾ ਤਾਂ ਇਹ ਰਾਜ ਕਰ ਰਹੇ ਸਨ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਦੋਂ ਰਾਜ ਕਰਨ ਵਾਲੇ ਲੋਕ ਆਪਣੇ ਅਸਲ ਨਿਸ਼ਾਨਿਆਂ ਤੋਂ ਚੁਕ ਜਾਂਦੇ ਹਨ ਤਾਂ ਉਹ ਹਮੇਸ਼ਾਂ ਹੀ ਖਰਾਬ ਹੁੰਦੇ ਹਨ। ਉਨ੍ਹਾਂ ਦੇ ਮਨ ਵਿਚ ਸ਼ਾਇਦ ਇਹ ਗਲ ਸੀ ਕਿ ਸਾਡਾ ਹੁਣ ਰਾਜ ਭਾਗ ਕਦੇ ਖੁਸ ਨਹੀ ਸਕਦਾ। ਮੈਂ ਸਮਝਦਾ ਹਾਂ ਕਿ ਇਹ ਕੁਦਰਤ ਹੀ ਹੈ ਜਿਹੜਾ ਪਲਟਾ ਲਿਆਉਂਦੀ ਹੈ। ਮੈਂ ਇਸ ਗਲ ਤੇ ਵਿਸ਼ਵਾਸ ਕਰਦਾ ਹਾਂ ਕਿ ਕੁਦਰਤ ਨੇ ਹੀ ਇਹ ਸਾਰਾ ਕੁਝ ਕੀਤਾ ਹੈ। ਜੇ ਇੰਦਰਾ ਗਾਂਧੀ ਇਹੋ ਜਿਹੀਆਂ ਗਲਤੀਆਂ ਨਾ ਕਰਦੀ, ਐਮਰਜੈਂਸੀ ਨਾ ਲਾਉਂਦੀ, ਸੰਜੇ ਗਾਂਧੀ ਨੂੰ ਇਤਨੀ ਖੁਲ੍ਹੀ ਛੁਟੀ ਨਾ ਦਿੰਦੀ ਅਤੇ ਦੇਸ਼ ਵਿਚ ਇਹੋ ਜਿਹੇ ਹਾਲਾਤ ਪੈਦਾ ਕਰਨ ਦੇ ਯਤਨ ਨਾ ਕਰਦੀ ਤਾਂ ਮੈਂ ਸਮਝਦਾ ਹਾਂ ਕਿ 10–15 ਸਾਲ ਹੋਰ ਉਸ ਦਾ ਰਾਜ ਚਲਦਾ। ਪਰ ਇਹ ਗਲ ਠੀਕ ਹੀ ਹੈ ਕਿ–

ਪਾਪੀ ਕੋ ਮਾਰਨੇ ਕੇ ਲੀਏ, ਪਾਪ ਮਹਾਂਬਲੀ ਹੈ।

ਸਪੀਕਰ ਸਾਹਿਬ, ਮੈਂ ਪੰਜਾਬ ਦੀ ਜਨਤਾ ਦਾ ਧੰਨਵਾਦੀ ਹਾਂ ਜਿਸ ਨੇ ਇਨ੍ਹਾਂ ਦੇ ਭੈੜੇ ਕੰਮਾਂ ਦੀ ਨਿਖੇਧੀ ਕੀਤੀ ਅਤੇ ਅਕਾਲੀ ਪਾਰਟੀ ਤੇ ਜਨਤਾ ਪਾਰਟੀ ਦੇ ਚੰਗੇ ਪ੍ਰੋਗਰਾਮਾਂ ਨੂੰ ਦੇਖ ਕੇ ਕਿਹਾ, ਲੋਕਾਂ ਨੇ ਦੇਖਿਆ ਕਿ ਇਹੀ ਲੋਕ ਹਨ ਜਿਹੜੇ ਸਾਡੇ ਹੱਕਾਂ ਦੀ ਰਾਖੀ ਕਰ ਸਕਦੇ ਹਨ। ਜਿਸ ਵਕਤ ਐਮਰਜੈਂਸੀ ਲਗੀ ਅਤੇ ਸਾਨੂੰ ਜੇਲਾਂ ਵਿਚ ਭੇਜਿਆ ਗਿਆ ਤਾਂ ਅਸੀਂ ਕਦੇ ਇਹ ਸੋਚਿਆਂ ਵੀ ਨਹੀਂ ਸੀ ਕਿ ਅਸੀਂ 2 ਸਾਲ ਨੂੰ ਮੁੜ ਆਵਾਂਗੇ। ਅਸੀਂ ਸੋਚਿਆਂ ਸੀ ਅਤੇ ਸਾਡਾ ਪ੍ਰਣ ਸੀ ਕਿ ਜੇ 10 ਸਾਲ ਵੀ ਜੇਲਾਂ ਵਿਚ ਰਹਿਣਾ ਪਵੇ ਤਾਂ ਅਸੀਂ ਰਹਾਂਗੇ। (ਥੰਪਿੰਗ) ਔਰ ਆਪਣੀ ਲੜਾਈ ਕਰਾਂਗੇ, ਪੰਜਾਬ ਦੇ ਹਿੱਤਾਂ ਦੀ ਰਾਖੀ ਕਰਾਂਗੇ।

ਸਪੀਕਰ ਸਾਹਿਬ, ਬਲਰਾਮ ਜੀ ਨੇ ਕੁਝ ਇਨਸੀਡੈਂਟਸ ਦਾ ਜ਼ਿਕਰ ਕੀਤਾ ਹੈ ਔਰ ਇਥੇ ਇਹ ਵੀ ਕਿਹਾ ਗਿਆ ਹੈ ਕਿ ਪੰਜਾਬ ਦੇ ਅੰਦਰ 10–15 ਦਿਨ ਦੇ ਅੰਦਰ ਜਾਂ 2 ਮਹੀਨਿਆਂ ਵਿੱਚ ਲਾਅ ਐਂਡ ਆਰਡਰ ਬੜਾ ਖਰਾਬ ਹੋਇਆ ਹੈ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਦੋ ਤਿੰਨ ਮਸਲੇ ਰਖੇ ਹਨ। ਇਕ ਉਨ੍ਹਾਂ ਨੇ ਅੰਮ੍ਰਿਤਸਰ ਦਾ ਕੇਸ ਦਸਿਆ ਹੈ ਅਤੇ ਇਕ ਪਟਿਆਲੇ ਦੇ ਕੇਸ ਦਾ ਜ਼ਿਕਰ ਕੀਤਾ ਹੈ। ਇਸ ਤਰ੍ਹਾਂ ਦੇ ਇਨਸੀਡੈਂਟ ਦਾ ਮੈਨੂੰ ਬੜਾ ਅਫਸੋਸ ਹੁੰਦਾ ਹੈ, ਬੜਾ ਦੁਖ ਹੁੰਦਾ ਹੈ ਲੇਕਿਨ ਮੈਂ ਸਿਆਸਤਦਾਨਾਂ ਨੂੰ ਭਾਵੇਂ ਮੇਰੇ ਸਾਹਮਣੇ ਕੁਰਸੀਆਂ ਤੇ ਬੈਠੇ ਹਨ ਤੇ ਭਾਵੇਂ ਇਨ੍ਹਾਂ ਕਰਸੀਆਂ ਤੇ ਬੈਠੇ ਹਨ ਸਾਰਿਆਂ ਨੂੰ ਬੇਨਤੀ ਕਰਾਂਗਾ ਕਿ ਪੰਜਾਬ ਦੇ ਹਿੱਤਾਂ ਨੂੰ ਮੁੱਖ ਰਖਦੇ ਹੋਏ ਹਰ ਕੇਸ ਨੂੰ ਸਿਆਸੀ ਰੰਗਤ ਨਾ ਦਿਤੀ ਜਾਵੇ। ਜਦੋਂ ਸਿਆਸਤਦਾਨ ਕਿਸੇ ਕੇਸ ਨੂੰ ਇਸ ਤਰ੍ਹਾਂ ਚੁਕਦੇ ਹਨ ਤਾਂ ਲਾਅ ਐਂਡ ਆਰਡਰ ਦੀ ਪੋਜ਼ੀਸ਼ਨ ਖਰਾਬ ਹੁੰਦੀ ਹੈ। ਅੰਮ੍ਰਿਤਸਰ ਦਾ ਕੇਸ 12-6-1977 ਨੂੰ ਪੋਲਿੰਗ ਵਾਲੇ ਦਿਨ ਇਕ 19 ਸਾਲ ਦੇ ਰਿਕਸ਼ਾ ਖਿਚਣ ਵਾਲੇ ਨੂੰ ਗੰਢਿਆਂ ਵਾਲੇ ਬਜ਼ਾਰ ਵਿਚ 5.15 ਤੇ ਗੋਲੀ ਮਾਰਨ ਦਾ ਇਨਸੀਡੈਂਟ ਹੋਇਆ।

ਸਪੀਕਰ ਸਾਹਿਬ, ਇਕ ਕਾਰ ਵਿਚ ਕੁਝ ਆਦਮੀ ਸਵਾਰ ਹੋ ਕੇ ਆਏ ਅਤੇ ਉਨ੍ਹਾਂ ਨੇ ਫਾਇਰ ਕੀਤਾ ਜਿਸ ਨਾਲ ਉਹ ਨੌਜਵਾਨ ਰਿਕਸ਼ਾ ਪੁਲਰ ਜੋ ਸੀ ਉਹ ਸ਼ਹੀਦ ਹੋਇਆ। ਸਪੀਕਰ ਸਾਹਿਬ, ਐਡਮਿਨਿਸਟਰੇਸ਼ਨ ਦੇ ਜੋ ਫਰਜ਼ ਹਨ ਉਹ ਉਨ੍ਹਾਂ ਨੇ ਨਿਭਾਏ। ਡੀ. ਸੀ. ਤੇ ਐਸ. ਪੀ. ਪੂਰੀ ਫੋਰਸ ਨਾਲ ਉਥੇ ਪਹੁੰਚੇ। ਤੁਸੀਂ ਤਾਂ ਆਪ ਹੀ ਜਾਣਦੇ ਹੋ ਕਿ ਜਿਥੇ ਇਲੈਕਸ਼ਨ ਦਾ ਮੂਡ ਹੋਵੇ ਉਥੇ ਕੀ ਕੁਝ ਹੋ ਸਕਦਾ ਹੈ। ਉਨ੍ਹਾਂ ਨੂੰ ਕਿਹਾ ਗਿਆ ਕਿ ਲਾਸ਼ ਪੋਸਟ ਮਾਰਟਮ ਲਈ ਰਖੀ ਗਈ ਹੈ, ਇਸ ਤਰ੍ਹਾਂ ਨਹੀਂ ਦੇਣੀ ਹੈ। ਇਹ ਵੀ ਕਿਹਾ ਕਿ ਇਸ ਕੇਸ ਦਾ ਕਾਤਲ ਜੋ ਹੈ ਉਹ ਜੈਇੰਦਰ ਸਿੰਘ ਹੈ। ਮੈਂ ਇਸ ਗਲ ਵਿਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਇਸ ਦੀ ਇਨਕੁਆਇਰੀ ਹੋਣੀ ਹੈ। ਜੋ ਇਸ ਦੀ ਇਨਕੁਆਇਰੀ ਹੈ ਉਹ ਮੈਂ ਕਾਂਗਰਸ ਪਾਰਟੀ ਅਤੇ ਸੀ. ਪੀ. ਆਈ. ਦੇ ਲੀਡਰਜ਼ ਦੇ ਕਹਿਣ ਤੇ ਕਮਿਸ਼ਨਰ ਨੂੰ ਦਿਤੀ ਹੈ ਲੇਕਿਨ ਮੈਂ ਇਤਨੀ ਗਲ ਜ਼ਰੂਰ ਕਹਿੰਦਾ ਹਾਂ ਕਿ ਜਨਤਾ ਵਲੋਂ ਇਹ ਕਿਹਾ ਗਿਆ ਹੈ ਕਿ ਇਹ ਜੈਇੰਦਰ ਸਿੰਘ ਨੇ ਜੁਰਮ ਕੀਤਾ ਹੈ। (ਵਿਘਨ) ਫਿਰ ਜੈਇੰਦਰ ਸਿੰਘ ਦੇ ਘਰ ਨੂੰ ਅੱਗ ਲਗੀ। ਇਸ ਦੇ ਵਿਚ ਕੋਈ ਸਿਆਸੀ ਹੱਥ ਲਗਦਾ ਹੈ। ਅਸਲ ਗਲ ਨੂੰ ਪਿੱਛੇ ਛੁਪਾਇਆ ਗਿਆ ਹੈ। ਮੈਨੂੰ ਅਫਸੋਸ ਹੈ ਇਸ ਇਨਸੀਡੈਂਟ ਦਾ ਕਿ ਇਸ ਦੇ ਵਿਚ ਅਸਲ ਗਲ ਨੂੰ ਛੁਪਾ ਕੇ ਸਾਹਮਣੇ ਕੁਝ ਹੋਰ ਹੀ ਲਿਆਂਦਾ ਗਿਆ ਹੈ

**ਚੌਧਰੀ ਬਲ ਰਾਮ** : ** **

**Mr. Speaker** : This is no point of order.

**ਮੁੱਖ ਮੰਤਰੀ** : ਮੈਂ ਯਕੀਨ ਦਵਾਉਣਾ ਚਾਹੁੰਦਾ ਹਾਂ ਕਿ ਕਮਿਸ਼ਨਰ ਸਾਹਿਬ ਦੀ ਇੰਡੀਪੈਨਡੈਂਟ ਇਨਕੁਆਇਰੀ ਹੋ ਰਹੀ ਹੈ ਅਗਰ ਉਸ ਦੇ ਵਿਚ ਇਹ ਲਿਖਿਆ ਹੋਇਆ ਕਿ ਪੁਲਿਸ ਅਫਸਰਾਂ ਨੇ ਅਣਗਹਿਲੀ ਕੀਤੀ ਹੈ ਤਾਂ ਉਨ੍ਹਾਂ ਨੂੰ ਸਜ਼ਾ ਦਿਤੀ ਜਾਵੇਗੀ। ਮੇਰਾ ਕਿਸੇ ਨਾਲ ਕੋਈ ਵਿਤਕਰਾ ਨਹੀਂ, ਨਾ ਮੈਂ ਕਿਸੇ ਨਾਲ ਵਿਤਕਰਾ ਕਰਦਾ ਹਾਂ। ਮੈਂ ਜਦੋਂ ਇਸ ਕੁਰਸੀ ਤੇ ਬੈਠਾ ਹਾਂ ਮੇਰੇ ਦਿਲ ਵਿਚ ਇਹ ਬਿਲਕੁਲ ਕੋਈ ਗਲ ਨਹੀਂ ਕਿ ਇਹ ਕਾਂਗਰਸੀ ਹੈ ਜਾਂ ਇਹ ਜਨਤਾ ਪਾਰਟੀ ਦਾ ਹੈ ਜਾਂ ਅਕਾਲੀ ਪਾਰਟੀ ਦਾ ਹੈ ਜਾਂ ਕਮਿਊਨਿਸਟ ਜਾਂ ਹੋਰ ਕਿਸੇ ਪਾਰਟੀ ਦਾ ਹੈ। ਮੇਰੇ ਦਿਲ ਵਿਚ ਸਾਰਿਆਂ ਵਾਸਤੇ ਇਕੋ ਜਿਹੇ ਇਨਸਾਫ ਦੀ ਗਲ ਹੈ। ਜੇ ਗਲਤੀ ਨਾਲ ਹੋਈ ਹੋਵੇਗੀ ਤਾਂ ਜੋ ਜੈਇੰਦਰ ਸਿੰਘ ਦੀ ਕੋਠੀ ਨੂੰ ਨੁਕਸਾਨ ਹੋਇਆ ਹੈ ਉਹ ਪੂਰਾ ਕਰਾਂਗੇ।

**Sardar Gurdarshan Singh** : The Chief Minister should not make comments because enquiry is pending. If the Chief Minister passes comments, then an independent enquiry cannot take place.

---

**Expunged as ordered by the Chair.

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਕ ਇਨਕੁਆਇਰੀ ਪੈਂਡਿੰਗ ਹੈ, ਕੇਸ ਸਬਜੁਡਿਸ ਹੈ। ਮੇਰਾ ਖਿਆਲ ਹੈ ਕਿ ਉਸ ਦੇ ਮੁਤੱਲਕ ਕੁਝ ਕਹਿਣਾ ਠੀਕ ਨਹੀਂ ਹੈ। ਸੀ. ਐਮ. ਸਾਹਿਬ ਦੇ ਬਿਆਨ ਵਿਚੋਂ ਇਹ ਕਢ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਦੀ ਗਲ ਨਹੀਂ ਕਰਨੀ ਚਾਹੀਦੀ।

**ਸ਼੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਸੀ. ਐਮ. ਸਾਹਿਬ ਨੇ ਇਹ ਕਿਹਾ ਹੈ ਕਿ ਜੇ ਇਨਕੁਆਇਰੀ ਵਿਚ ਕੋਈ ਆਦਮੀ ਦੀ ਅਣਗਹਿਲੀ ਸਾਬਤ ਹੋਈ ਤਾਂ ਐਕਸ਼ਨ ਲਵਾਂਗੇ। ਇਹ ਤਾਂ ਕੋਈ ਐਸੀ ਗਲ ਨਹੀਂ ਹੈ।

**ਮੁੱਖ ਮੰਤਰੀ** : ਜੇ ਇਸ ਗਲ ਦਾ ਇਨਕੁਆਇਰੀ ਤੇ ਕੋਈ ਅਸਰ ਹੁੰਦਾ ਹੈ ਤਾਂ ਉਹ ਲਫਜ਼ ਜਰੂਰ ਕਾਰਵਾਈ ਵਿਚੋਂ ਕੱਢ ਦਿਤੇ ਜਾਣ। ਇਸ ਦੇ ਵਾਸਤੇ ਮੈਂ ਕੁਝ ਨਹੀਂ ਕਹਿੰਦਾ। (ਵਿਘਨ)

ਸਪੀਕਰ ਸਾਹਿਬ, ਪਟਿਆਲੇ ਦੇ ਕੇਸ ਵਿਚ ਸ੍ਰੀਮਤੀ ਕ੍ਰਿਸ਼ਨਾ ਦੇਵੀ ਜੋ ਕਿ ਸ਼ਾਦੀ ਸ਼ੁਦਾ ਔਰਤ ਸੀ ਉਸ ਦੀ ਲਾਸ਼ ਭਾਖੜਾ ਕੈਨਾਲ ਵਿਚ ਮਿਲੀ ਅਤੇ ਮੈਨੂੰ ਇਸ ਗਲ ਦੀ ਖ਼ੁਸ਼ੀ ਹੈ ਕਿ ਇਕ ਐਮ. ਐਲ. ਏ. ਸਾਹਿਬ ਜੋ ਕਿ ਪਟਿਆਲੇ ਨੂੰ ਬੀਲੋਂਗ ਕਰਦੇ ਹਨ ਉਨ੍ਹਾਂ ਨੇ ਉਸ ਦੇ ਪਰਿਵਾਰ ਦੀ ਮਦਦ ਕੀਤੀ ਅਤੇ ਉਨ੍ਹਾਂ ਦੀ ਲਾਸ਼ ਬਰਾਮਦ ਕਰਕੇ ਥਾਣੇ ਵਿਚ ਰਿਪੋਰਟ ਕਰਵਾਈ ਅਤੇ ਉਨ੍ਹਾਂ ਨੂੰ ਇਨਸਾਫ ਦਿਵਾਉਣ ਵਾਸਤੇ ਇਥੇ ਪਹੁੰਚੇ। ਉਸ ਬੀਬੀ ਦੇ ਪਤੀ ਅਤੇ ਹੋਰ ਬਹੁਤ ਸਾਰੇ ਰਿਸ਼ਤੇਦਾਰਾਂ ਦੇ ਖਿਲਾਫ਼ ਕੇਸ ਰਜਿਸਟਰ ਹੋਇਆ। ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ ਕਿ ਹਰ ਗਲ ਵਿਚ ਸਿਆਸਤ ਆ ਜਾਂਦੀ ਹੈ। ਸਾਡੇ ਕੁਝ ਭਰਾ ਉਥੇ ਇਲੈਕਸ਼ਨ ਲੜ ਰਹੇ ਸੀ, ਕਾਂਗਰਸ ਵਾਲੇ ਵੀ ਉਥੇ ਇਲੈਕਸ਼ਨ ਲੜ ਰਹੇ ਸੀ। (ਵਿਘਨ) ਉਨ੍ਹਾਂ ਨੇ ਇਸ ਗਲ ਦਾ ਜਲੂਸ ਉਥੇ ਕਢਿਆ ਅਤੇ ਥਾਣੇ ਤੇ ਹਮਲਾ ਕੀਤਾ। ਉਸ ਹਮਲੇ ਵਿਚ ਪੁਲਿਸ ਨੂੰ ਮਜਬੂਰ ਹੋ ਕੇ ਲਾਠੀ ਚਾਰਜ ਵੀ ਕਰਨਾ ਪਿਆ। ਮੈਂ ਸੱਭ ਤੋਂ ਪਹਿਲਾਂ ਸੂਬੇ ਦੇ ਆਈ. ਜੀ., ਪੁਲਿਸ ਨੂੰ ਕਿਹਾ ਕਿ ਮੌਕੇ ਤੇ ਜਾ ਕੇ ਦੇਖੋ। ਸਰਦਾਰ ਆਤਮਾ ਸਿੰਘ ਉਸ ਵੇਲੇ ਅਵੇਲੇਬਲ ਸਨ ਮੈਂ ਉਨ੍ਹਾਂ ਨੂੰ ਕਿਹਾ ਕਿ ਸਾਰੇ ਕੰਮ ਛੱਡ ਦਿਉ ਅਤੇ ਉਹ ਉਥੇ ਪਹੁੰਚਣ। ਲੋਕਾਂ ਨੇ ਕਿਹਾ ਕਿ ਸੀ. ਆਈ. ਡੀ. ਇਨਕੁਆਇਰੀ ਕਰੇ, ਸੀ. ਆਈ. ਡੀ. ਨੂੰ ਇਨਕਆਇਰੀ ਸਪੁਰਦ ਕਰ ਦਿਤੀ ਅਤੇ 7 ਮੁਲਜ਼ਮ ਜੋ ਸਨ ਉਹ ਵੀ ਛੱਡ ਦਿਤੇ। (ਵਿਘਨ)

ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਸਾਨੂੰ ਕੁਝ ਸਮਾਂ ਦਿਉ। ਮੈਂ ਇਸ ਪਾਸੇ ਅਤੇ ਉਸ ਪਾਸੇ ਵਾਲੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਸਾਨੂੰ 5 ਸਾਲ ਦਾ ਸਮਾਂ ਦਿਉ ਤਾਂ ਕਿ ਅਸੀਂ ਕੁਝ ਕਰ ਸਕੀਏ ਅਤੇ ਇਨ੍ਹਾਂ ਮੋਟੀਆਂਫੋਟੀਆਂ ਗਲਾਂ ਵਿਚ ਫਸ ਕੇ ਪੰਜਾਬ ਦਾ ਨੁਕਸਾਨ ਨਾ ਕਰੀਏ।

ਸਪੀਕਰ ਸਾਹਿਬ, ਇਕ ਮੁਕਤਸਰ ਦਾ ਕੇਸ ਵੀ ਚੌਧਰੀ ਬਲ ਰਾਮ ਨੇ ਕਿਹਾ। 5 ਜੁਲਾਈ, 1977 ਨੂੰ ਇਕ ਭਗਤ ਰਾਮ ਏ. ਐਸ. ਆਈ. ਕੋਈ ਲੜਕੀ ਲੈ ਕੇ ਚਲਾ ਗਿਆ ਔਰ ਮੈਂ ਐਸ. ਐਸ ਪੀ. ਤੋਂ ਰਿਪੋਰਟ ਮੰਗਵਾਈ। ਭਾਵੇਂ ਉਸ ਨੇ ਇਹ ਕਿਹਾ ਕਿ ਇਹ ਗਲ ਠੀਕ ਨਹੀਂ ਪਰ ਮੈਂ ਉਨ੍ਹਾਂ ਦੀ ਗਲ ਨਹੀਂ ਮੰਨੀ ਕਿਉਂਕਿ ਸਾਡੀਆਂ ਭੈਣਾਂ ਅਤੇ ਮਾਤਾਵਾਂ ਦਾ ਜਿਥੇ ਮਸਲਾ ਆਉਂਦਾ ਹੈ ਮੈਂ ਕਹਿੰਦਾ ਹਾਂ ਕਿ ਉਸ ਵਿਚ ਮੇਰੀ ਵੀ ਤਸੱਲੀ ਹੋਣੀ ਚਾਹੀਦੀ ਹੈ। ਮੈਂ ਆਈ. ਜੀ. ਸਾਹਿਬ ਨੂੰ ਕਿਹਾ ਕਿ ਉਥੇ ਸੀ. ਆਈ. ਡੀ. ਭੇਜੋ ਕਿਉਂਕਿ ਕਈ ਦਫ਼ਾ ਲੋਕਲ ਅਫ਼ਸਰ ਉਥੇ ਦੇ ਛੋਟੇ ਅਫ਼ਸਰਾਂ ਦੀ ਮਦਦ ਕਰਦੇ ਹਨ। ਮੈਂ ਤੁਹਾਡੇ ਰਾਹੀਂ ਇਸ ਸਦਨ ਨੂੰ ਬੇਨਤੀ ਕਰਾਂਗਾ ਕਿ ਇਹੋ ਜਿਹੀਆਂ ਜਿਹੜੀਆਂ ਘਟਨਾਵਾਂ ਹੁੰਦੀਆਂ ਹਨ ਅਗਰ ਐਡਮਨਿਸਟਰੇਸ਼ਨ ਵਿਚ ਕੋਈ ਗਲਤ ਗਲ ਕਰੇਗਾ ਭਾਵੇਂ ਛੋਟਾ ਹੋਵੇ ਜਾਂ ਵੱਡਾ

ਸਖ਼ਤ ਐਕਸ਼ਨ ਲਿਆ ਜਾਵੇਗਾ । ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਹਾਡੇ ਰਾਹੀਂ ਸਦਨ ਨੂੰ ਗਲ ਦਸੀ ਹੈ, ਮੈਂ ਇਨ੍ਹਾਂ ਦੇ ਰਿਜੀਮ ਬਾਰੇ ਵੀ ਦੱਸਣਾ ਚਾਹੁੰਦਾ ਹਾਂ । ਭਾਵੇਂ ਐਮਰਜੈਂਸੀ ਸੀ ਜਾਂ ਉਸ ਤੋਂ ਪਹਿਲਾਂ, ਇਸ ਸੂਬੇ ਦੀ ਇਹ ਹਾਲਤ ਸੀ ਕਿ ਲੋਕਾਂ ਤੇ ਝੂਠੇ ਮੁਕਦਮੇ ਬਣਦੇ ਸਨ । ਮੈਂ ਫੈਸਲਾ ਕੀਤਾ ਹੈ ਅਤੇ ਐਮਰਜੈਂਸੀ ਦੇ ਦਿਨਾਂ ਵਿਚ ਜਾਂ ਉਸ ਤੋਂ ਪਹਿਲਾਂ ਜਿਹੜੇ ਲੋਕ ਆਪਣੀਆਂ ਡਿਮਾਂਡਜ਼ ਲਈ ਮੁਜ਼ਾਹਰੇ ਕਰਦੇ ਸਨ ਜਾਂ ਪੁਲੀਟੀਕਲ ਬੇਸਿਜ਼ ਤੇ ਕਿਸੇ ਤੇ ਕੋਈ ਕੇਸ ਚਲਾਏ ਗਏ ਉਹ ਵਾਪਸ ਲੈ ਲਏ ਹਨ। ਇਨ੍ਹਾਂ ਵਿਚੋਂ ਇਕ ਕੇਸ ਮਲੇਰਕੋਟਲੇ ਦਾ ਸੀ । ਸਪੀਕਰ ਸਾਹਿਬ, ਇਕ ਬਹੁਤ ਵੱਡਾ ਕੇਸ ਰਲਾ ਪਿੰਡ ਦਾ ਸੀ । ਸਪੀਕਰ ਸਾਹਿਬ, ਉਥੇ ਜਿਹੜੀ ਦੁਰਘਟਨਾ ਹੋਈ ਉਥੇ ਮੈਨੂੰ ਆਪ ਜਾਣ ਦਾ ਮੌਕਾ ਮਿਲਿਆ । ਮੈਨੂੰ ਦੁਖ ਹੋਇਆ ਇਹ ਵੇਖ ਕੇ ਕਿ ਕਿਸ ਤਰ੍ਹਾਂ ਪੁਲਿਸ ਨੇ ਤਸ਼ਦਦ ਕੀਤਾ । ਮੈਂ ਉਹ ਬਿਆਨ ਤਕ ਨਹੀਂ ਕਰ ਸਕਦਾ । ਉਸ ਕੇਸ ਵਿਚ 107 ਮੁਲਜ਼ਮ ਸਨ ਅਤੇ ਜਿਨ੍ਹਾਂ ਵਿਚੋਂ ਜ਼ਿਆਦਾ-ਤਰ ਨੌਜਵਾਨ ਸਨ ਉਨ੍ਹਾਂ ਦੇ ਖਿਲਾਫ਼ ਮੁਕਦਮੇ ਦਰਜ ਕੀਤੇ ਗਏ । ਤੁਸੀਂ ਆਪ ਅੰਦਾਜ਼ਾ ਲਗਾਉ ਕਿ ਕਿੰਨਾਂ ਨੁਕਸਾਨ ਹੁੰਦਾ ਹੋਵੇਗਾ । ਇਹ ਕੇਸ 4 ਸਾਲ ਚਲਦਾ ਰਿਹਾ ਅਤੇ 107 ਆਦਮੀ ਪੇਸ਼ੀਆਂ ਭੁਗਤਣ ਜਾਂਦੇ ਸਨ । ਮੈਂ ਸਮਝਦਾ ਹਾਂ ਕਿ ਲੱਖਾਂ ਰੁਪਏ ਦਾ ਨੁਕਸਾਨ ਹੋਇਆ ਹੋਵੇਗਾ । ਇਸੇ ਤਰ੍ਹਾਂ, ਸਪੀਕਰ ਸਾਹਿਬ, ਮੋਰਿੰਡਾ ਵਿਚ ਇਕ ਕੇਸ ਹੋਇਆ, ਤੁਸੀਂ ਆਪ ਜਾਣਦੇ ਹੋ, ਬਾਈ ਇਲੈਕਸ਼ਨ ਦੀ ਗਿਣਤੀ ਹੋ ਰਹੀ ਸੀ, ਜਿਨ੍ਹਾਂ ਤੇ ਕੇਸ ਹੋਇਆ ਉਹ ਮਾਰੇ ਮਾਰੇ ਫਿਰਦੇ ਹਨ, ਪੁਲਿਸ ਨੇ ਮੁਕਦਮਾ ਬਣਾ ਦਿਤਾ ਸੀ । ਸਪੀਕਰ ਸਾਹਿਬ, ਮੈਂ ਉਹ ਕੇਸ ਵਾਪਸ ਲੈ ਲਿਆ ਹੈ ।

**ਸਰਦਾਰ ਉਮਰਾਓ ਸਿੰਘ** : ** ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇੰਦਰਾ ਗਾਂਧੀ, ਸਾਡੇ ਜਿਹੜੇ ਪਹਿਲੇ ਪ੍ਰਾਈਮ ਮਨਿਸਟਰ ਸਨ, ਉਹ ਅੰਮ੍ਰਿਤਸਰ ਆਏ ਅਤੇ ਉਥੇ ਦੋ ਕੇਸ ਸਾਡੇ ਨਿਹੱਥੇ ਭਰਾਵਾਂ ਤੇ ਕਰ ਦਿਤੇ ਸਨ, ਉਹ ਵੀ ਜਿਹੜੇ ਕੇਸ ਸਨ ਵਾਪਸ ਲੈ ਲਏ ਹਨ । ਸਾਰੇ ਜ਼ਿਲ੍ਹਿਆਂ ਵਿਚ ਇੰਸਟਰਕਸ਼ਨਜ਼ ਦੇ ਦਿਤੀਆਂ ਹਨ ਐਸ. ਪੀਜ਼, ਅਤੇ ਡੀ. ਸੀਜ਼. ਨੂੰ ਕਿ ਜਿਹੜੇ ਇਸ ਕਿਸਮ ਦੇ ਪੁਲੀਟੀਕਲ ਨੇਚਰ ਦੇ ਕੇਸ ਹਨ, ਝੂਠੇ ਕੇਸ ਹਨ ਜਿਨ੍ਹਾਂ ਦਾ ਮੈਟੀਰੀਅੱਲ ਹੀ ਨਹੀਂ ਹੈ ਅਤੇ ਉਨ੍ਹਾਂ ਕੇਸਾਂ ਨੂੰ ਲਮਕਦੇ 4-4 ਸਾਲ ਹੋ ਗਏ ਹਨ, ਜੇ ਮੈਂ ਭੁਲ ਗਿਆ ਹੋਵਾਂ ਤਾਂ ਮੈਨੂੰ ਦਸੋ ਉਹ ਵਾਪਸ ਲੈ ਲਵਾਂਗੇ ।

ਹੁਣ, ਸਪੀਕਰ ਸਾਹਿਬ, ਮੈਂ ਨੱਕਸੇਲਾਈਟਸ ਦੇ ਮੁਤਅੱਲਕ ਇਕ ਗਲ ਕਰਨੀ ਚਾਹੁੰਦਾ ਹਾਂ।

**ਕਾਮਰੇਡ ਦਾਨਾ ਰਾਮ** : ** ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕੁਝ ਨਹੀਂ ਕਹਿੰਦਾ, ਮੈਂ ਇਹ ਕਹਿੰਦਾ ਹਾਂ ਕਿ ਡਾਂਗ ਸਾਹਿਬ, ਜਾ ਕੇ ਵੇਖ ਆਉਣ ਅਤੇ ਆ ਕੇ ਦੱਸ ਦੇਣ ਜੋ ਉਹ ਕਹਿਣਗੇ ਮੈਂ ਮੰਨ ਲਵਾਂਗਾ ।

** ** ** ** ** **

**ਚੌਧਰੀ ਸੁੰਦਰ ਸਿੰਘ** : ** ** ** **

**Expunged as ordered by the Chair.

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਜਦੋਂ ਲੀਡਰ ਆਫ਼ ਦੀ ਹਾਊਸ ਬੋਲ ਰਹੇ ਹੋਣ ਤਾਂ ਉਦੋਂ ਮੈਂਬਰ ਸਾਹਿਬਾਨ ਗਲਤ ਪੁਆਇੰਟ ਆਫ਼ ਆਰਡਰ ਰੇਜ਼ ਕਰਕੇ ਡਿਸਟਰਬ ਨਾ ਕਰਿਆ ਕਰਨ। ਚੌਧਰੀ ਸਾਹਿਬ, ਤੁਸੀਂ ਤਸ਼ਰੀਫ਼ ਰਖੋ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਐਮਰਜੈਂਸੀ ਦੇ ਦਿਨਾਂ ਵਿਚ ਅਤੇ ਉਸ ਤੋਂ ਪਹਿਲਾਂ ਕੁਝ ਨੌਜਵਾਨਾਂ ਨੂੰ ਨੈਕਸਲਾਈਟ ਕਹਿ ਕੇ ਜੇਲਾਂ ਵਿਚ ਸੁਟ ਦਿਤਾ ਗਿਆ ਸੀ। ਮੈਂ ਇਸ ਤਜਵੀਜ਼ ਨਾਲ ਸਹਿਮਤ ਨਹੀਂ। ਮੈਂ ਚਾਹੁੰਦਾ ਹਾਂ ਕਿ ਇਨ੍ਹਾਂ ਭਰਾਵਾਂ ਨੂੰ ਵੀ ਜਦੋਂ ਜੰਤਾ ਅਤੇ ਅਕਾਲੀ ਪਾਰਟੀ ਦਾ ਰਾਜ ਹੈ, ਸਾਰੇ ਦੇਸ਼ ਵਿਚ ਨਵਾਂ ਮਾਹੌਲ ਹੈ, ਉਨ੍ਹਾਂ ਨੂੰ ਵੀ ਮੌਕਾ ਦਿਤਾ ਜਾਵੇ ਕਿ ਉਹ ਇਸ ਦੇਸ਼ ਦੇ ਡਿਵੈਲਪਮੈਂਟ ਦੇ ਕੰਮਾਂ ਵਿਚ ਹਿੱਸਾ ਲੈ ਸਕਣ । ਤੁਹਾਨੂੰ ਖੁਸ਼ੀ ਹੋਵੇਗੀ ਕਿ ਮੀਸਾ ਦੇ ਅੰਦਰ 13 ਡਿਟੈਨਿਊਜ਼ ਸਨ । ਸਪੀਕਰ ਸਾਹਿਬ, ਮੈਂ 13 ਦੇ 13 ਰਿਹਾ ਕਰਨ ਦੇ ਹੁਕਮ ਦੇ ਦਿਤੇ ਹਨ । ਸਪੀਕਰ ਸਾਹਿਬ, ਜੇਲ ਵਿਚ 7 ਕਨਵਿਕਟਸ ਸਨ । ਉਨ੍ਹਾਂ ਵਿਚੋਂ ਤਿੰਨ ਦੇ ਆਰਡਰ ਹੋ ਗਏ ਹਨ ਅਤੇ ਬਾਕੀ ਦੇ ਜਿਹੜੇ 4 ਕੇਸ ਹਨ ਉਨ੍ਹਾਂ ਤੇ ਸਿੰਪੇਥੈਟੀਕਲੀ ਗੌਰ ਹੋ ਰਿਹਾ ਹੈ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਅੰਡਰ ਟ੍ਰਾਇਲ 107 ਕੇਸ ਸਨ । ਉਹ 107 ਦੇ 107 ਕੇਸ ਵਾਪਸ ਲੈ ਲਏ ਹਨ । ਐਬਸਕੌਂਡਿੰਗ ਦੇ 43 ਕੇਸ ਸਨ । ਉਨ੍ਹਾਂ ਬਾਰੇ ਪੁਲੀਸ ਨੂੰ ਹਦਾਇਤਾਂ ਦਿਤੀਆਂ ਹਨ ਕਿ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ, ਦੋਸਤਾਂ ਨੂੰ ਕੰਟੈਕਟ ਕੀਤਾ ਜਾਏ । ਜੋ ਉਹ ਕੁਮਿਟਮੈਂਟ ਕਰਨ ਅਤੇ ਕਹਿਣ ਕਿ ਅਸੀਂ ਹਮਾਇਤੀ ਹਾਂ ਦੇਸ਼ ਦੀ ਡਿਵੈਲਪਮੈਂਟ ਦੇ ਨਵੇਂ ਮਾਹੌਲ ਨਾਲ ਤਾਂ ਉਨ੍ਹਾਂ ਦੇ ਕੇਸਿਜ਼ ਵਾਪਸ ਲੈ ਲਏ ਜਾਣ ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਮੈਨੂੰ ਅਫ਼ਸੋਸ ਹੈ ਕਿ ਇਨ੍ਹਾਂ ਨੇ ਐਮਰਜੈਂਸੀ ਨੂੰ ਵਰਤਿਆ ਤਾਂ ਕਿਥੇ ? ਛੋਟੇ ਛੋਟੇ ਦੁਕਾਨਦਾਰਾਂ ਤੇ, ਕਿਸੇ ਨੇ ਲਿਸਟ ਨਹੀਂ ਲਗਾਈ ਹੋਈ ਸੀ, ਜਾਂ ਚੰਗੀ ਤਰ੍ਹਾਂ ਨਹੀਂ ਲਗੀ ਹੋਈ ਸੀ, ਜਾਂ ਕਟਿੰਗ ਹੋਈ ਸੀ, ਜਾਂ ਦਸਤਖ਼ਤ ਨਹੀਂ ਸਨ। ਸੈਂਕੜੇ ਲੋਕ ਅੰਦਰ ਕਰ ਦਿਤੇ । ਮੈਨੂੰ ਖ਼ੁਸ਼ੀ ਹੈ ਕਿ ਮੈਨੂੰ ਪੰਜਾਬ ਦੀ ਹਰ ਜੇਲ ਵਿਚ ਭੇਜਿਆ ਗਿਆ, ਪਰ ਮੈਂ ਜਿਥੇ ਵੀ ਗਿਆ ਮੈਨੂੰ ਕੋਈ ਸਰਮਾਏਦਾਰ, ਜਾਂ ਕੋਈ ਵੱਡਾ ਵਪਾਰੀ ਜੇਲ੍ਹ ਵਿਚ ਨਹੀਂ ਮਿਲਿਆ ਜਿਸ ਨੂੰ ਕਿਸੇ ਨਾਜਾਇਜ਼ ਕੰਮ ਕਰਦੇ ਫੜਿਆ ਹੋਵੇ । ਉਨ੍ਹਾਂ ਆਦਮੀਆਂ ਨੂੰ ਫੜਿਆ ਜਿਹੜੇ ਛੋਟੇ ਛੋਟੇ ਸਨ ਜਿਹੜੇ ਆਪਣੇ ਪਰਿਵਾਰ ਦਾ ਬੜੀ ਮੁਸ਼ਕਲ ਨਾਲ ਗੁਜ਼ਾਰਾ ਕਰਦੇ ਸਨ । ਮੈਂ ਫੂਡ ਐਂਡ ਸਪਲਾਈਜ਼ ਦੇ ਮਹਿਕਮੇ ਨੂੰ ਹਦਾਇਤਾਂ ਭੇਜੀਆਂ ਹਨ ਕਿ ਉਨ੍ਹਾਂ ਦੇ ਕੇਸਿਜ਼ ਵਾਪਸ ਲੈਣ ਲਈ ਰਿਕੁਮੈਂਡੇਸ਼ਨਜ਼ ਭੇਜ ਦਿਤੀਆਂ ਜਾਣ ।

ਸਪੀਕਰ ਸਾਹਿਬ, ਮੈਨੂੰ ਅਫ਼ਸੋਸ ਹੈ ਕਿ ਪਿਛਲੇ 30 ਸਾਲਾਂ ਵਿਚ ਸਾਰੀ ਮਸ਼ੀਨਰੀ ਅਤੇ ਖ਼ਾਸ ਕਰਕੇ ਪੁਲਿਸ ਨੂੰ ਆਪਣੇ ਮੰਤਵਾਂ ਲਈ ਵਰਤਣ ਵਾਸਤੇ ਸਿਸਟਮ ਬਣਾਇਆ ਹੈ ਅਤੇ ਇਸ ਕਰਕੇ ਅੱਜ ਸਾਡੇ ਲੋਕ ਪੁਲਿਸ ਤੋਂ ਨਫ਼ਰਤ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਪੁਲਿਸ ਦੀ ਜਿਹੜੀ ਐਡਮਨਿਸਟਰੇਸ਼ਨ ਹੈ ਉਹ ਸਾਰੀ ਦੀ ਸਾਰੀ ਓਵਰ ਹਾਲ ਕਰ ਦਿਤੀ ਜਾਏਗੀ ।

ਸਪੀਕਰ ਸਾਹਿਬ, ਸਰਦਾਰ ਕਿਰਪਾਲ ਸਿੰਘ ਜੀ ਨੇ ਸੁਜੈਸ਼ਨ ਦਿਤੀ ਹੈ ਕਿ ਜੋ ਡਿਟੈਕਟਿਵ ਆਰਗੇਨਾਈਜ਼ੇਸ਼ਨ ਹੈ ਉਸ ਨੂੰ ਸੈਪਰੇਟ ਕਰ ਦਿਤਾ ਜਾਏ। ਮੈਂ ਉਨ੍ਹਾਂ ਦਾ ਧੰਨਵਾਦੀ ਹਾਂ, ਪਰ ਮੈਂ ਉਨ੍ਹਾਂ ਦੇ ਕਹਿਣ ਤੋਂ ਪਹਿਲਾਂ ਹੀ ਪ੍ਰੋਗਰਾਮ ਬਣਾਇਆ ਹੋਇਆ ਹੈ ਕਿ ਹਰ ਜ਼ਿਲ੍ਹੇ ਵਿਚ ਡਿਟੈਕਟਿਵ ਆਰਗੇਨਾਈਜ਼ੇਸ਼ਨ ਜਿਹੜੀ ਹੈ ਉਸ ਨੂੰ ਮਜ਼ਬੂਤ ਕੀਤਾ ਜਾਏ ਔਰ ਥਾਣਿਆਂ ਦੀ ਜਿਹੜੀ ਪੁਲਿਸ ਹੈ

ਉਹ ਪਰੀਵੈਂਟਿਵ ਮਈਅਰਜ਼ ਲਏ ਅਤੇ ਜ਼ੁਰਾਇਮ ਪੇਸ਼ਾ ਲੋਕਾਂ ਦੀ ਦੇਖ ਭਾਲ ਕਰੇ ਅਤੇ ਪੈਟਰੋਲਿੰਗ ਕਰੇ । ਇਸ ਨਵੇਂ ਤਜਰਬੇ ਨਾਲ ਮੈਂ ਸਮਝਦਾ ਹਾਂ ਕਿ ਜਿਹੜੀ ਪੁਲਿਸ ਵਿਚ ਕੁਰੱਪਸ਼ਨ ਹੈ ਉਹ ਖ਼ਤਮ ਹੋ ਜਾਵੇਗੀ । ਸਪੀਕਰ ਸਾਹਿਬ, ਇਨ੍ਹਾਂ ਦੇ 30 ਸਾਲਾਂ ਦੇ ਰਾਜ ਵਿਚ ਇਨ੍ਹਾਂ ਨੇ ਕਦੇ ਪੁਲਿਸ ਨੂੰ ਪੁਛਿਆ ਨਹੀਂ ਕਿ ਤੁਹਾਨੂੰ ਕੀ ਤਕਲੀਫ਼ ਹੈ ਇਨ੍ਹਾਂ ਦਾ ਕੰਮ ਤਾਂ ਇਹ ਰਿਹਾ ਹੈ ਕਿ ਜਿਥੇ ਜਾਣ ਉਥੇ ਬਿਗਲਾਂ ਨਾਲ ਸਲੂਟ ਦਿਤੇ ਜਾਣ। ਇਨ੍ਹਾਂ ਨੇ ਕਦੇ ਇਹ ਨਹੀਂ ਵੇਖਿਆ ਕਿ ਔਰਤਾਂ ਨਾਲ, ਬੱਚਿਆਂ ਨਾਲ, ਵੀਕਰ ਸੈਕਸ਼ਨ ਨਾਲ ਕਿੰਨੀ ਬਦਸਲੂਕੀ ਹੁੰਦੀ ਹੈ । ਮੈਂ ਆਈ. ਜੀ. ਸਾਹਿਬ ਨੂੰ ਕਹਿ ਦਿਤਾ ਹੈ ਕਿ ਇੰਸਟਰਕਸ਼ਨਜ਼ ਜਾਰੀ ਕਰ ਦਿਤੀਆਂ ਜਾਣ ਕਿ ਔਰਤਾਂ ਨੂੰ ਥਾਣਿਆਂ ਵਿਚ ਨਾ ਲਿਆਂਦਾ ਜਾਵੇ ਔਰ ਅਗਰ ਉਨ੍ਹਾਂ ਦੇ ਬਿਆਨਾਂ ਦੀ ਲੋੜ ਹੋਵੇ ਤਾਂ ਲੇਡੀ ਪੁਲਿਸ ਘਰਾਂ ਵਿਚ ਜਾ ਕੇ ਬਿਆਨ ਲਿਆਇਆ ਕਰੇ। ਇਸੇ ਤਰ੍ਹਾਂ ਬੱਚੇ ਜਾਂ ਵੀਕਰ ਸੈਕਸ਼ਨਜ਼ ਜੋ ਹਨ ਉਨ੍ਹਾਂ ਤੇ ਪਹਿਲਾਂ 107/151 ਦੇ ਕੇਸ ਬਣਦੇ ਸਨ। ਮੈਂ ਇਹ ਇਨਸਟਰੱਕਸ਼ਨਜ਼ ਦਿਤੀਆਂ ਹਨ ਕਿ ਬਹੁਤ ਘੱਟ ਲੋਕਾਂ ਨੂੰ 107/151 ਦੇ ਕੇਸਾਂ ਵਿਚ ਗ੍ਰਿਫਤਾਰ ਕੀਤਾ ਜਾਵੇ । ਇਹ ਨਾ ਹੋਵੇ ਕਿ ਸਾਰੇ ਦਾ ਸਾਰਾ ਪਿੰਡ ਨੂੜ ਕੇ ਲੈ ਜਾਓ ।

ਸਪੀਕਰ ਸਾਹਿਬ, ਸਾਡੇ ਰਾਜ ਵਿਚ ਚਾਰ ਵੱਡੇ ਸ਼ਹਿਰ ਹਨ । ਅੰਮ੍ਰਿਤਸਰ, ਜਲੰਧਰ, ਲੁਧਿਆਣਾ ਅਤੇ ਪਟਿਆਲਾ । ਇਨ੍ਹਾਂ ਚਾਰਾਂ ਸ਼ਹਿਰਾਂ ਵਿਚ ਜੁਵੇਨਾਇਲ ਏਡ ਬਿਊਰੋ ਖੋਲ੍ਹਣ ਦਾ ਮੇਰੀ ਸਰਕਾਰ ਨੇ ਫੈਸਲਾ ਕੀਤਾ ਹੈ । 21 ਸਾਲ ਤੋਂ ਘੱਟ ਉਮਰ ਦੇ ਬੱਚੇ ਜਾਂ ਬੱਚੀਆਂ ਨੂੰ ਅਗਰ ਕਿਸੇ ਜੁਰਮ ਦੇ ਅਧੀਨ ਫੜਿਆ ਜਾਂਦਾ ਹੈ ਤਾਂ ਉਨ੍ਹਾਂ ਨੂੰ ਪਹਿਲਾਂ ਜੇਲ੍ਹਾਂ ਵਿਚ ਸੁਟ ਦਿਤਾ ਜਾਂਦਾ ਸੀ। ਉਥੇ ਚੰਗੀ ਸੁਸਾਇਟੀ ਨਾ ਹੋਣ ਕਰਕੇ ਉਹ ਹਾਰਡੰਨਡ ਕ੍ਰਿਮੀਨਲ ਬਣ ਜਾਂਦੇ ਸਨ । ਇਸ ਲਈ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਸ ਉਮਰ ਤੋਂ ਘੱਟ ਉਮਰ ਵਾਲੇ ਬੱਚਿਆਂ ਦੇ ਕੇਸਾਂ ਦੀ ਤਫਤੀਸ਼ ਥਾਣਿਆਂ ਵਿਚ ਜਾ ਕੇ ਨਾ ਕੀਤੀ ਜਾਵੇ, ਬਲਕਿ ਇਨ੍ਹਾਂ ਸੈਂਟਰਾਂ ਵਿਚ ਹੀ ਇਸ ਤਰ੍ਹਾਂ ਦੇ ਕੇਸ ਦੀ ਤਫਤੀਸ਼ ਹੋਵੇ ਅਤੇ ਮੁਕੱਦਮੇ ਵੀ ਉਨ੍ਹਾਂ ਦੇ ਉਥੇ ਹੀ ਚੱਲਣ । ਮੈਨੂੰ ਜੇਲ੍ਹਾਂ ਵਿਚ ਜਾਣ ਦਾ ਮੌਕਾ ਮਿਲਿਆ ਹੈ । ਮੈਂ ਦੇਖਿਆ ਹੈ ਕਿ ਉਥੇ ਜਾ ਕੇ ਛੋਟੇ ਮਾਸੂਮ ਬੱਚੇ ਵੱਡੇ ਕ੍ਰਿਮੀਨਲ ਬਣ ਜਾਂਦੇ ਹਨ । ਇਹ ਸਰਕਾਰ ਦੀ ਗਲਤ ਪਾਲਿਸੀ ਦਾ ਹੀ ਨਤੀਜਾ ਹੈ । ਇਨ੍ਹਾਂ ਭਰਾਵਾਂ ਨੂੰ ਤਾਂ ਜੇਲ੍ਹਾਂ ਵਿਚ ਜਾਣ ਦਾ ਮੌਕਾ ਨਹੀਂ ਮਿਲਿਆ । ਹੋ ਸਕਦਾ ਹੈ ਕਿ ਚੌਧਰੀ ਸੁੰਦਰ ਸਿੰਘ ਜੀ ਜੋ ਕਿ ਪੁਰਾਣੇ ਐਮ. ਐਲ. ਏ. ਹਨ ਇਹ ਹੋ ਕੇ ਆਏ ਹੋਣ । ਹੁਣ ਬੱਚਿਆਂ ਤੋਂ ਜੇਲ੍ਹਾਂ ਵਿਚ ਇਕੋ ਹੀ ਕੰਮ ਲਿਆ ਜਾਵੇਗਾ । ਜੇਲ੍ਹ ਦੀ ਸਫਾਈ ਦਾ ਉਹ ਕੰਮ ਕਰਨਗੇ । ਇਸ ਤਰ੍ਹਾਂ ਕਰਨ ਨਾਲ ਸਾਡੀ ਆਉਣ ਵਾਲੀ ਪੀੜ੍ਹੀ ਵਿਚ ਜੁਰਮ ਘਟੇਗਾ ।

ਸਪੀਕਰ ਸਾਹਿਬ, ਕਾਂਗਰਸ ਰਾਜ ਦੀ 30 ਸਾਲਾਂ ਦੀ ਸੈਂਟਰ ਅਤੇ ਸੂਬਿਆਂ ਵਿਚ ਵਡੀ ਦੇਣ ਕੁਰੱਪਸ਼ਨ ਹੈ । ਅੱਜ ਸਾਰੇ ਦੇਸ਼ ਵਿਚ ਇਹ ਚਰਚਾ ਹੈ ਕਿ ਇਸ ਦਾ ਕਿਸ ਤਰ੍ਹਾਂ ਇਲਾਜ ਕੀਤਾ ਜਾਵੇ । ਇਥੇ ਕਿਹਾ ਗਿਆ ਹੈ ਕਿ ਜਿਹੜੇ ਚਾਰ ਪੰਜ ਮੁਲਾਜ਼ਮਾਂ ਤੇ ਛਾਪੇ ਮਾਰੇ ਹਨ ਉਨ੍ਹਾਂ ਨੂੰ ਗ੍ਰਿਫਤਾਰ ਕਿਉਂ ਨਹੀਂ ਕੀਤਾ ਗਿਆ ? ਇਥੇ ਇਹ ਵੀ ਕਿਹਾ ਗਿਆ ਕਿ ਸਿਆਸੀ ਬੰਦਿਆਂ ਤੇ ਕਿਉਂ ਨਹੀਂ ਹੱਥ ਪਾਇਆ ਜਾਂਦਾ ? ਇੱਕ ਵੀਰ ਨੇ ਕਿਹਾ ਕਿ ਮੇਰੇ ਗਿਆਨੀ ਜ਼ੈਲ ਸਿੰਘ ਜੀ ਦੇ ਨਾਲ ਬੜੇ ਚੰਗੇ ਤੁਅੱਲਕਾਤ ਹਨ । ਇਸ ਲਈ ਮੈਂ ਉਨ੍ਹਾਂ ਤੇ ਹੱਥ ਨਹੀਂ ਪਾ ਸਕਦਾ । ਇਸ ਕੁਰਸੀ ਤੇ ਬੈਠ ਕੇ ਜ਼ਾਤੀ ਰਿਸ਼ਤਿਆਂ ਨੂੰ ਇਕ ਪਾਸੇ ਰੱਖਣਾ ਚਾਹੀਦਾ ਹੈ । ਜੋ ਮੇਰੇ ਗਿਆਨੀ ਜ਼ੈਲ ਸਿੰਘ ਜੀ ਨਾਲ ਤੁਆਲਕਾਤ ਸਨ ਉਸ ਤੋਂ ਵੀ ਵੱਧ ਮੇਰੇ ਲੀਡਰ ਆਫ ਦੀ ਆਪੋਜ਼ੀਸ਼ਨ, ਚੌਧਰੀ ਬਲ ਰਾਮ ਨਾਲ ਹਨ । ਲੀਡਰ ਆਫ ਦੀ ਆਪੋਜੀਸ਼ਨ ਅਤੇ ਲੀਡਰ ਆਫ ਦੀ ਹਾਊਸ ਦੇ ਤੁਆਲਕਾਤ ਹਮੇਸ਼ਾ ਚੰਗੇ ਹੁੰਦੇ ਹਨ ਕਿਉਂਕਿ ਦੋਵਾਂ ਨੇ ਮਿਲ ਕੇ ਇਸ ਹਾਓਸ ਨੂੰ ਚਲਾਉਣਾ ਹੁੰਦਾ ਹੈ । ਮੈਂ ਸਰਕਾਰ ਵੱਲੋਂ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜੇ ਕੋਈ ਸਿਆਸੀ ਆਦਮੀ ਭਾਵੇਂ ਉਹ ਕਿਸੇ ਵੀ

[ਮੁੱਖ ਮੰਤਰੀ]
ਪੱਦਵੀ ਤੇ ਰਿਹਾ ਹੋਵੇ ਜੇ ਉਸ ਦੇ ਖਿਲਾਫ ਕੋਈ ਸਬੂਤ ਮਿਲਣਗੇ ਤਾਂ ਇਹ ਸਰਕਾਰ ਉਸ ਨੂੰ ਬਿਲਕੁਲ ਨਹੀਂ ਛਡੇਗੀ । ਸਪੀਕਰ ਸਾਹਿਬ, ਇਹ ਬੜਾ ਔਖਾ ਕੰਮ ਹੈ । ਹੋ ਸਕਦਾ ਹੈ ਕਿ ਮੇਰੇ ਰਸਤੇ ਵਿਚ ਬੜੀਆਂ ਰੁਕਾਵਟਾਂ ਆਉਣ । ਜਦੋਂ ਮੈਂ ਤਕੜਾ ਹੋ ਕੇ ਹਥ ਪਾਇਆ ਤਾਂ ਕਰੋੜਾਂ ਰੁਪਏ ਮੇਰੇ ਬਰਖਿਲਾਫ ਖਰਚੇ ਜਾਣਗੇ ਕਿ ਕਿਸੇ ਤਰ੍ਹਾਂ ਇਸ ਨੂੰ ਪਾਸੇ ਕਰੋ । ਪਰ ਮੈਂ ਭਾਵੇਂ ਇਥੇ ਚਾਰ ਮਹੀਨੇ ਰਹਾਂ, ਛੇ ਮਹੀਨੇ ਰਹਾਂ, ਇਕ ਮਹੀਨਾ ਰਹਾਂ ਜਾਂ ਪੰਜ ਸਾਲ ਰਹਾਂ, ਮੈਨੂੰ ਕੋਈ ਪ੍ਰਵਾਹ ਨਹੀਂ । ਮੈਂ ਇਸ ਸੂਬੇ ਵਿਚੋਂ ਕੁਰੱਪਸ਼ਨ ਸਦਾ ਲਈ ਖਤਮ ਕਰ ਦੇਵਾਂਗਾ । ਜੁਲਮਾਂ ਨੂੰ ਘਟਾਉਣ ਵਾਸਤੇ ਮੈਂ ਹੋਰ ਵੀ ਫੈਸਲੇ ਕੀਤੇ ਹਨ । ਹਰ ਚੀਜ਼ ਨੂੰ ਬੜੀ ਚੰਗੀ ਤਰ੍ਹਾਂ ਸਟੱਡੀ ਕਰਨਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਜੋ ਕਾਤਲ ਹੈ ਅਤੇ ਜਿਸ ਦਾ ਕਤਲ ਹੁੰਦਾ ਹੈ ਉਨ੍ਹਾਂ ਦੇ ਬੱਚਿਆਂ ਦਾ ਕੋਈ ਕਸੂਰ ਨਹੀਂ ਹੁੰਦਾ । ਇਸ ਲਈ ਇਸ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਦੋਨਾਂ ਦੇ ਬੱਚਿਆਂ ਨੂੰ ਸਰਕਾਰ ਆਪਣੇ ਕੋਲੋਂ ਖਰਚ ਕਰਕੇ ਤਾਲੀਮ ਦੇਵੇਗੀ ਤਾਂ ਕਿ ਬਦਲਾ ਲੈਣ ਦੀ ਭਾਵਨਾ ਉਨ੍ਹਾਂ ਵਿਚ ਘਟੇ । ਉਨ੍ਹਾਂ ਦੇ ਬੱਚਿਆਂ ਦਾ ਭਵਿੱਖ ਖਰਾਬ ਨਾ ਹੋਵੇ ।

**Master Babu Singh** : Point of order, Sir.

**Mr. Speaker** : I am sorry, I cannot allow disturbance during the speech of the Leader of the House.

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਕਾਤਲ ਔਰ ਮਕਤੂਲ ਨੂੰ ਇਕੋ ਜਿਹੇ ਟਰੀਟ ਕਰਨਾ ਠੀਕ ਨਹੀਂ ..................

**ਸ੍ਰੀ ਸਪੀਕਰ** : ਜਦੋਂ ਲੀਡਰ ਆਫ ਦੀ ਹਾਊਸ ਬੋਲਦਾ ਹੈ ਤਾਂ ਡਿਸਟਰਬੈਂਸ ਨਹੀਂ ਕਰਨੀ ਚਾਹੀਦੀ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਐਗਰੀਕਲਚਰ ਸਾਡੇ ਸੂਬੇ ਦਾ ਮੁੱਖ ਧੰਦਾ ਹੈ । 70 ਪ੍ਰਤੀਸ਼ਤ ਲੋਕ ਇਥੇ ਖੇਤੀਬਾੜੀ ਕਰਦੇ ਹਨ ਅਤੇ ਜੋ ਸਾਰੇ ਪੰਜਾਬ ਦੀ ਆਮਦਨੀ ਹੈ ਉਸ ਦਾ 62 ਪ੍ਰਤੀਸ਼ਤ ਹਿੱਸਾ ਖੇਤੀਬਾੜੀ ਤੋਂ ਹੁੰਦਾ ਹੈ । ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੁੰਦੀ ਜੇ ਸ੍ਰੀ ਬਲਰਾਮ, ਜੋ ਕਿ ਪੰਜਾਬ ਦੇ ਹੀ ਨਹੀਂ ਬਲਕਿ ਸਾਰੇ ਦੇਸ਼ ਦੇ ਇਕ ਉਘੇ ਕਾਸ਼ਤਕਾਰ ਹਨ, ਉਨ੍ਹਾਂ ਨੂੰ ਇਕ ਬਹੁਤ ਵੱਡਾ ਖਿਤਾਬ "ਕ੍ਰਿਸ਼ੀ ਪੰਡਿਤ" ਦਾ ਵੀ ਮਿਲਿਆ ਹੈ, ਜੇ ਉਹ ਐਗਰੀਕਲਚਰ ਨੂੰ ਆਪਣੀ 45 ਮਿੰਟਾਂ ਦੀ ਸਪੀਚ ਵਿਚ ਟੱਚ ਕਰਦੇ । ਮੈਂ ਉਨ੍ਹਾਂ ਦਾ ਚਿਹਰਾ ਦੇਖਦਾ ਰਿਹਾ ਹਾਂ । ਉਨ੍ਹਾਂ ਨੇ ਬੜੀ ਸੋਹਣੀ ਸਪੀਚ ਕੀਤੀ ਹੈ । ਮੈਂ ਮਹਿਸੂਸ ਕੀਤਾ ਹੈ ਕਿ ਜਿਵੇਂ ਕਿਸੇ ਚੰਗੇ ਵਕੀਲ ਨੂੰ ਝੂਠਾ ਕੇਸ ਪੇਸ਼ ਕਰਨ ਲਈ ਕਿਹਾ ਜਾਵੇ ਤਾਂ ਜੋ ਉਸ ਦੇ ਚਿਹਰੇ ਤੇ ਅਸਰ ਹੁੰਦਾ ਹੈ ਉਸੇ ਤਰ੍ਹਾਂ ਦਾ ਅਸਰ ਚੌਧਰੀ ਬਲਰਾਮ ਜੀ ਦੇ ਚਿਹਰੇ ਤੇ ਸੀ । ਸਰਦਾਰ ਉਮਰਾਓ ਸਿੰਘ ਸਾਡੇ ਜਮਾਤੀ ਹਨ, ਅਕਾਲੀ ਪਾਰਟੀ ਵਿਚ ਵੀ ਬੜਾ ਕੰਮ ਉਨ੍ਹਾਂ ਨੇ ਕੀਤਾ ਹੈ । ਮੈਨੂੰ ਆਸ ਹੈ ਕਿ ਜੇ ਕਦੇ ਲੋੜ ਪਈ ਤਾਂ ਉਹ ਜ਼ਰੂਰ ਸਾਡਾ ਸਾਥ ਦੇਣਗੇ । (ਤਾੜੀਆਂ) ਮੈਂ ਇਨ੍ਹਾਂ ਨਾਲ ਅਸੈਂਬਲੀ ਵਿਚ ਵੀ ਕਈ ਸਾਲ ਰਿਹਾ ਹਾਂ । ਇਹ ਵਜ਼ੀਰ ਵੀ ਰਹੇ ਹਨ । ਉਥੇ ਵੀ ਮੈਂ ਇਨ੍ਹਾਂ ਦਾ ਕੰਮ ਦੇਖਦਾ ਰਿਹਾ ਹਾਂ । ਇਹ ਅੰਕੜੇ ਬੜੇ ਦੱਸਦੇ ਹਨ । ਉਹ ਹੁਣ ਵੀ ਅੰਕੜੇ ਦੱਸ ਗਏ ਹਨ । ਮੈਂ ਸਰਦਾਰ ਉਮਰਾਓ ਸਿੰਘ ਨੂੰ ਕਹਾਂਗਾ ਕਿ ਭਾਵੇਂ ਅਸਾਂ ਵੋਟਾਂ 30 ਜਾਂ 32 ਪ੍ਰਤੀਸ਼ਤ ਹੀ ਲਈਆਂ ਹਨ । ਮੈਂ ਤਾਂ ਇਹ ਕਹਾਂਗਾ ਕਿ ਸਾਧ ਉਹ ਚੰਗਾ ਜਿਹੜਾ ਬਾਹਲਾ ਆਟਾ ਮੰਗ ਕੇ ਲਿਆਵੇ। ਤੁਹਾਨੂੰ ਆਟਾ ਘੱਟ ਮਿਲਿਆ ਹੈ, ਇਸ ਲਈ ਅੰਕੜੇ ਇਧਰ ਉਧਰ ਨਾ ਜੋੜੀ ਜਾਵੋ । ਸਰਦਾਰ ਉਮਰਾਓ ਸਿੰਘ ਨੇ ਇਥੇ ਗਲਤ ਫਿਗਰਜ਼ ਵੀ ਦਿਤੀਆਂ ਹਨ । ਐਗਰੀਕਲਚਰ ਦੇ ਸਬੰਧ ਵਿਚ ਸਰਦਾਰ ਬਲਵੰਤ ਸਿੰਘ ਨੇ ਅੰਕੜੇ ਦੱਸੇ ਹਨ । ਮੈਂ ਉਹ ਗੱਲਾਂ ਦੁਹਰਾਉਣਾ ਨਹੀਂ ਚਾਹੁੰਦਾ । ਜਦੋਂ ਇਥੇ 1971-72 ਵਿਚ ਅਕਾਲੀ-ਜਨਸੰਘ ਰਾਜ ਸੀ ਤਾਂ ਉਸ ਵੇਲੇ ਵ੍ਹੀਟ ਦੀ ਪ੍ਰੋਡਕਸ਼ਨ 24.06 ਕੁਇੰਟਲ ਪਰ ਏਕੜ ਸੀ । ਇਹ ਅੰਕੜੇ ਪੰਜਾਬ ਸਰਕਾਰ ਦੀਆਂ ਕਿਤਾਬਾਂ ਵਿਚ ਛਪੇ ਹਨ । 1975-76 ਵਿਚ ਇਹ 23.72 ਰਹਿ ਗਈ । 1972-73 ਵਿਚ ਇਹ 22.33 ਕੁਇੰਟਲ ਰਹਿ ਗਈ

ਸੀ ਅਤੇ ਫਿਰ ਇਹ 22.16 ਕੁਇੰਟਲ ਪਰ ਏਕੜ ਤੱਕ ਵੀ ਘਟਦੀ ਗਈ । ਗਿਆਨੀ ਜ਼ੈਲ ਸਿੰਘ ਦੇ ਪਿਛਲੇ ਪੰਜਾਂ ਸਾਲਾਂ ਦੇ ਰਾਜ ਵਿਚ ਸਿਵਾਏ ਅਖਬਾਰਾਂ ਵਿਚ ਖਬਰਾਂ ਛਾਪਣ ਦੇ ਜਾਂ ਨਵੇਂ ਨਵੇਂ ਸਟੰਟ ਰਚਾਉਣ ਦੇ ਹੋਰ ਕੋਈ ਕੰਮ ਨਹੀਂ ਕੀਤਾ ਗਿਆ । ਐਗਰੀਕਲਚਰ ਦੀ ਪੈਦਾਵਾਰ ਇਨ੍ਹਾਂ ਦੇ ਰਾਜ ਵੇਲੇ ਘਟੀ ਹੈ । ਅਕਾਲੀ ਜਨ-ਸੰਘ ਦਾ ਰਾਜ ਇਸ ਸੂਬੇ ਵਿਚ 1967 ਤੋਂ 1971 ਤੱਕ ਰਿਹਾ ਹੈ । ਭਾਵੇਂ ਕੁਝ ਪੁਲੀਟੀਕਲ ਹਾਲਾਤ ਕਾਰਨ ਇਥੇ ਸਟੇਬਿਲੀਟੀ ਨਹੀਂ ਰਹੀ ਸੀ, ਪਰੰਤੂ ਫੂਡ ਗਰੇਨਜ਼ ਦੀ ਪ੍ਰੋਡਕਸ਼ਨ 52.68 ਲੱਖ ਟਨ ਤੋਂ ਵੱਧ ਕੇ 79.29 ਲੱਖ ਟਨ ਤੱਕ ਇਸ ਦੌਰਾਨ ਪਹੁੰਚੀ ਸੀ । ਚੌਧਰੀ ਬਲਰਾਮ ਜੀ ਵੈਸੇ ਤਾਂ ਚੰਗੇ ਵਕੀਲ ਹਨ ਪਰ ਇਨ੍ਹਾਂ ਨੇ ਐਗਰੀਕਲਚਰ ਦੇ ਬਾਰੇ ਕੋਈ ਗੱਲ ਨਹੀਂ ਕੀਤੀ । ਮੱਕੀ ਦੀ ਪ੍ਰੋਡਕਸ਼ਨ ਵੀ ਇਨ੍ਹਾਂ ਦੇ ਰਾਜ ਦੇ ਦੌਰਾਨ 8.57 ਲੱਖ ਟਨ ਤੋਂ ਘੱਟ ਕੇ 8.49 ਲੱਖ ਟਨ ਰਹਿ ਗਈ ਹੈ । ਕਾਟਨ ਜਿਹੜੀ ਕਿ ਫਾਜ਼ਿਲਕਾ, ਅਬੋਹਰ, ਮੁਕਤਸਰ ਅਤੇ ਬਠਿੰਡੇ ਵਿਚ ਹੁੰਦੀ ਹੈ, 1971-72 ਵਿਚ ਪਰ ਹੈਕਟੇਅਰ ਇਸਦੀ ਪ੍ਰੋਡਕਸ਼ਨ 407 ਕਿਲੋਗਰਾਮ ਸੀ । ਅਮੈਰੀਕਨ ਕਾਟਨ ਦੀ ਪੈਦਾਵਾਰ ਘੱਟ ਕੇ 1975-76 ਦੇ ਵਿਚ 292 ਕਿਲੋਗਰਾਮ ਪਰ ਹੈਕਟੇਅਰ ਰਹਿ ਗਈ ਹੈ । ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਇਨ੍ਹਾਂ ਸਾਲਾਂ ਵਿਚ ਖੇਤੀ ਦੇ ਵਿਚ ਤਰੱਕੀ ਹੋਈ ਹੈ । ਕਿਸਾਨ ਦੇ ਹਾਲਾਤ ਬਹੁਤ ਮਾੜੇ ਹੋਏ ਹਨ । ਇਨ੍ਹਾਂ ਵੱਲ ਸਰਕਾਰ ਨੇ ਕੋਈ ਧਿਆਨ ਨਹੀਂ ਦਿਤਾ । ਸਿਰਫ ਜਲੂਸ ਅਤੇ ਜਲਸੇ ਆਦਿ ਵਿਚ ਹੀ ਸਮਾਂ ਜ਼ਾਇਆ ਕੀਤਾ ਹੈ । ਬਲਰਾਮ ਜੀ ਜਾਣਦੇ ਹਨ ਕਿ ਖੇਤੀ ਦੀ ਪੈਦਾਵਾਰ ਵਧਾਉਣ ਵਾਸਤੇ ਸਭ ਤੋਂ ਜ਼ਰੂਰੀ ਇਨਪੁਟ ਸੀਡ ਹਨ । ਸਾਡੀਆਂ ਯੂਨੀਵਰਸਿਟੀਆਂ ਦੇ ਐਕਸਪਰਟਸ ਨੇ ਕਿਹਾ ਹੈ ਕਿ ਜਦੋਂ ਤੱਕ 8.1 ਪ੍ਰਤੀਸ਼ਤ ਬੀਜ ਹਰ ਸਾਲ ਕਿਸਾਨਾਂ ਦਾ ਰਿਪਲੇਸ ਨਹੀਂ ਹੁੰਦਾ ਉਦੋਂ ਤੱਕ ਕਣਕ ਦੀ ਪੈਦਾਵਾਰ ਵੱਧ ਨਹੀਂ ਸਕਦੀ । ਲੇਕਿਨ ਇਨ੍ਹਾਂ ਪੰਜਾਂ ਸਾਲਾਂ ਵਿਚ 1.1 ਪ੍ਰਤੀਸ਼ਤ ਸੀਡ ਦੀ ਰਿਪਲੇਸਮੈਂਟ ਹੋਈ ਹੈ ।

ਸਪੀਕਰ ਸਾਹਿਬ, ਇਹ ਸਰਦਾਰ ਉਮਰਾਓ ਸਿੰਘ ਜੀ ਹੁਣੇ ਹੀ ਕਹਿ ਰਹੇ ਸਨ ਕਿ ਤੁਸੀਂ ਰਾਈਸ ਦੀ ਗੱਲ ਕਰੋ । ਇਸ ਲਈ ਮੈਂ ਰਾਈਸ ਦੀ ਗੱਲ ਕਰਨੀ ਚਾਹੁੰਦਾ ਹਾਂ ਕਿ ਇਸ ਬਾਰੇ ਚਾਹੇ ਅਸੀਂ ਇੰਤਜ਼ਾਮ ਕੀਤਾ ਹੈ ਜਾਂ ਇਨ੍ਹਾਂ ਨੇ (ਵਿਰੋਧੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਕੀਤਾ ਹੈ । ਇਨ੍ਹਾਂ ਨੇ ਪਿਛਲੇ ਸਾਲ ਪੈਡੀ ਸੀਡ ਸਾਢੇ 4 ਹਜ਼ਾਰ ਕੁਇੰਟਲ ਵੰਡਿਆ ਸੀ । ਹੁਣ ਕਿਸਾਨਾਂ ਦੀ ਸਰਕਾਰ ਆਈ ਹੈ, ਉਨ੍ਹਾਂ ਦੇ ਭਲੇ ਦੀ ਜੋ ਸਰਕਾਰ ਆਈ ਹੈ, ਜਿਹੜੀ ਪਿੰਡਾਂ ਦੀ ਤਰੱਕੀ ਆਪਣਾ ਫਰਜ਼ ਸਮਝਦੀ ਹੈ , ਉਸ ਨੇ $11\frac{1}{2}$ ਹਜ਼ਾਰ ਕੁਇੰਟਲ ਚੌਲਾਂ ਦਾ ਬੀਜ ਵੰਡਿਆ ਹੈ । ਅਸੀਂ ਫੈਸਲਾ ਕੀਤਾ ਹੈ ਕਿ ਅਗਲੇ ਪੰਜ ਸਾਲਾਂ ਵਿਚ ਹਰ ਬਲਾਕ ਵਿਚ ਇਕ ਡਿਮਾਂਸਟਰੇਸ਼ਨ ਪਲੱਸ ਟ੍ਰੈਕਟਰ ਟ੍ਰੇਨਿੰਗ ਇਨਸਟੀਚਿਊਸ਼ਨ ਹੋਵੇਗਾ । ਸਾਡੇ ਬਹੁਤ ਸਾਰੇ ਕਿਸਾਨ ਭਰਾ ਹਨ ਜਿਨ੍ਹਾਂ ਨੂੰ ਲੇਟੈਸਟ ਸਾਇੰਟੇਫਿਕ ਮੈਥਡਜ਼ ਦਾ ਪਤਾ ਹੀ ਨਹੀਂ ਹੈ । ਅਸੀਂ ਸੈਂਟਰਾਂ ਵਿਚ, ਟੈਲੀਵੀਜ਼ਨਾਂ ਰਾਹੀਂ ਜਾਂ ਫਿਲਮਾਂ ਰਾਹੀਂ ਟੈਕਨੀਕਲ ਚੀਜ਼ਾਂ ਦੀ ਜਾਣਕਾਰੀ ਹੀ ਨਹੀਂ ਦੇਵਾਂਗੇ ਬਲਕਿ ਕਰਕੇ ਵੀ ਦੱਸਾਂਗੇ ਤਾਕਿ ਉਹ ਕਿਸਾਨ ਤਰੱਕੀ ਕਰ ਸਕਣ ।

ਸਪੀਕਰ ਸਾਹਿਬ, ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਸੂਬੇ ਵਿਚ ਕੁਝ ਫਰਕ ਹੈ ਬਹੁਤ ਸਾਰੇ ਜ਼ਿਲ੍ਹੇ ਐਸੇ ਹਨ ਭਾਵੇਂ ਉਥੇ ਫਰਟੀਲਾਈਜ਼ਰ ਹੈ, ਉਹ ਉਤਨੀ ਹੀ ਵਰਤੀ ਜਾਂਦੀ ਹੈ ਜਿਤਨੀ ਵਰਤਣੀ ਚਾਹੀਦੀ ਹੈ । ਮੇਰੇ ਪਾਸ ਫਿੱਗਰਜ਼ ਹਨ ਜਿਨ੍ਹਾਂ ਤੋਂ ਅੰਦਾਜ਼ਾ ਲੱਗੇਗਾ ਕਿ ਲੁਧਿਆਣਾ ਜ਼ਿਲ੍ਹਾ ਹੈ ਉਥੇ ਵੀਟ੍ਹ ਪ੍ਰੋਡਕਸ਼ਨ 2925 ਕੇ. ਜੀ. ਪਰ ਹੈਕਟੇਅਰ ਹੈ ਔਰ ਕੁਝ ਜ਼ਿਲ੍ਹੇ ਹਨ ਜਿਸ ਤਰ੍ਹਾਂ ਕਿ ਜਲੰਧਰ ਹੈ, ਅੰਮ੍ਰਿਤਸਰ ਹੈ, ਕਪੂਰਥਲਾ ਹੈ ਜਿਥੇ ਕਿ ਇਰੀਗੇਸ਼ਨ ਫੈਸਿਲਟੀਜ਼ ਹਨ ਪਰ ਯੀਲਡ ਜਿਹੜੀ ਹੈ ਉਹ ਹੈ 2023, 2124 ਔਰ 2426 ਅਤੇ ਰੋਪੜ ਦਾ ਜ਼ਿਲ੍ਹਾ ਹੈ ਜਿਸ ਦਾ ਨਾਉਂ ਗਿਆਨੀ ਜ਼ੈਲ ਸਿੰਘ ਜੀ ਨੇ ਰੂਪ ਨਗਰ ਬਣਾ ਦਿਤਾ ਹੈ ਕਿ ਸ਼ਾਇਦ ਇਸ ਤਰ੍ਹਾਂ ਹੀ ਇਸ ਤੇ ਰੂਪ ਚੜ੍ਹ ਜਾਵੇਗਾ ਉਥੇ ਦੀ ਯੀਲਡ 1701 ਕੇ. ਜੀ. ਹੈ । ਇਸ ਲਈ ਜ਼ਿਲ੍ਹਿਆਂ ਦੀ ਇਸ ਤਰ੍ਹਾਂ ਯੀਲਡ ਵਿਚ ਫਰਕ ਹੈ ਭਾਵੇਂ ਸਹੂਲਤਾਂ ਬਰਾਬਰ ਹੀ ਹਨ । ਇਸ ਲਈ ਮੈਂ ਹਰ ਇਕ ਜ਼ਿਲ੍ਹੇ ਨੂੰ ਲੁਧਿਆਣਾ

[ਮੁੱਖ ਮੰਤਰੀ]

ਬਣਾਉਣਾ ਹੈ (ਥੰਪਿੰਗ) ਤਾਂ ਕਿ ਇਸ ਸੂਬੇ ਦੀ ਪੈਦਾਵਾਰ ਵੱਧ ਸਕੇ । ਸਪੀਕਰ ਸਾਹਿਬ, ਮਕੈਨੀਕਲ ਕਲਟੀਵੇਸ਼ਨ ਇਕ ਸੂਬੇ ਦੀ ਜਾਂ ਦੇਸ਼ ਦੀ ਤਰੱਕੀ ਦਾ ਇਕ ਜ਼ਰੀਆ ਹੁੰਦਾ ਹੈ । ਭਾਵੇਂ ਸਾਡੇ ਸੂਬੇ ਵਿਚ 60 ਹਜ਼ਾਰ ਟਰੈਕਟਰਜ਼ ਹਨ ਜਿਹੜਾ ਕਿ ਸਾਰੇ ਹਿੰਦੁਸਤਾਨ ਦਾ 50 ਪ੍ਰਤੀਸ਼ਤ ਹੈ ਲੇਕਿਨ 20 ਪ੍ਰਤੀਸ਼ਤ ਏਰੀਆ ਟਰੈਕਟਰ ਕਲਟੀਵੇਸ਼ਨ ਦੇ ਹੇਠਾਂ ਹੈ । ਸਾਡੇ ਜਿਹੜੇ ਛੋਟੇ ਫਾਰਮਰਜ਼ ਹਨ, ਮਾਰਜਿਨਲ ਫਾਰਮਰਜ਼ ਹਨ, ਉਹ ਮਕੈਨੀਕਲ ਕਲਟੀਵੇਸ਼ਨ ਤੋਂ ਫਾਇਦਾ ਨਹੀਂ ਉਠਾ ਸਕਦੇ । ਇਸ ਲਈ, ਸਪੀਕਰ ਸਾਹਿਬ, ਅਸੀਂ ਇਹ ਫੈਸਲਾ ਕੀਤਾ ਹੈ ਕਿ ਹਰ ਬਲਾਕ ਵਿਚ ਇਕ ਐਗਰੋ-ਸਰਵਿਸ ਸੈਂਟਰ ਖੋਲ੍ਹ ਦਿਤਾ ਜਾਵੇਗਾ । (ਥੰਪਿੰਗ) ਇਸ ਤਰ੍ਹਾਂ ਨਾਲ ਇਕ ਛੋਟੇ ਕਿਸਾਨ ਨੂੰ ਨੋ-ਪ੍ਰਾਫਿਟ ਨੋ-ਲਾਸ ਬੇਸਿਜ਼ ਤੇ ਟਰੈਕਟਰ ਔਰ ਇੰਪਲੀਮੈਂਟਸ ਦਿਤੇ ਜਾਣਗੇ ਔਰ ਇਸ ਤਰ੍ਹਾਂ ਅਨ-ਇੰਪਲਾਇਮੈਂਟ ਦੂਰ ਕਰਨ ਵਿਚ ਵੀ ਸਹਾਇਤਾ ਹੋਵੇਗੀ । ਜਿਹੜੇ ਬੀ. ਐਸ. ਸੀ. ਇੰਜਨੀਅਰਜ਼ ਹਨ ਜਿਹੜੇ ਡੀਮਾਂਸਟਰੇਸ਼ਨ ਸੈਂਟਰ ਖੋਲ੍ਹਣਾ ਚਾਹੁਣਗੇ ਉਨ੍ਹਾਂ ਨੂੰ ਬਗੈਰ ਸੂਦ ਤੋਂ ਟਰੈਕਟਰ ਵਾਸਤੇ ਪੈਸੇ ਦਿਤੇ ਜਾਣਗੇ (ਥੰਪਿੰਗ) ਤਾਂ ਕਿ ਅਨਇੰਪਲਾਇਮੈਂਟ ਉਨ੍ਹਾਂ ਦੀ ਦੂਰ ਹੋ ਸਕੇ । ਸਪੀਕਰ ਸਾਹਿਬ, ਮੈਂ ਪਿੰਡਾਂ ਦੀ ਜ਼ਿੰਦਗੀ ਵਿਚ, ਦਿਹਾਤੀ ਜ਼ਿੰਦਗੀ ਵਿਚ ਰੈਵੋਲਿਊਸ਼ਨ ਲਿਆਉਣਾ ਚਾਹੁੰਦਾ ਹਾਂ ਤਾਂਕਿ ਜੋ ਚੀਜ਼ ਅਸੀਂ ਬਾਹਰਲੇ ਮੁਲਕਾਂ ਵਿਚ ਦੇਖ ਕੇ ਆਏ ਹਾਂ ਉਹ ਹੀ ਇਥੇ ਹੋਵੇ । ਜਿਤਨਾ ਮੈਨੂੰ ਲੋਕ ਸਮਾਂ ਦੇਣਗੇ ਪੰਜਾਬ ਦੇ ਪਿੰਡਾਂ ਦਾ ਨਕਸ਼ਾ ਬਦਲਣ ਦਾ ਪੂਰਾ ਯਤਨ ਕਰਦਾ ਰਹਾਂਗਾ।

ਫਿਰ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਮਾਡਲ ਵਿਲੇਜ ਸਕੀਮ ਸ਼ੁਰੂ ਹੋਈ ਸੀ ਉਹ ਸਿਰੇ ਨਹੀਂ ਚੜ੍ਹੀ । ਮੈਂ ਇਸ ਦੇ ਬਾਰੇ ਇਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ ਸਕੀਮ ਤੋਂ ਵੀ ਹਜ਼ਾਰਾਂ ਦਰਜੇ ਚੰਗਾ ਅਸੀਂ ਪ੍ਰੋਗਰਾਮ ਬਣਾਇਆ ਹੈ । ਉਹ ਇਹ ਹੈ ਕਿ ਹਰ ਅਸੈਂਬਲੀ ਹਲਕੇ ਵਿਚੋਂ ਜਾਂ ਬਲਾਕ ਵਿਚੋਂ ਪੰਜ ਪੰਜ ਪਿੰਡ ਚੁਣਨੇ ਹਨ । (ਥੰਪਿੰਗ) ਉਨ੍ਹਾਂ ਪਿੰਡਾਂ ਨੂੰ ਅਸੀਂ ਉਹ ਸਹੂਲਤਾਂ ਦੇਵਾਂਗੇ ਖੇਤੀ ਵਾਸਤੇ ਜਿਹੜੀਆਂ ਕਿ ਦੁਨੀਆਂ ਦੇ ਸਭ ਤੋਂ ਵੱਡੀ ਖੇਤੀ ਦੇ ਪੱਖੋਂ ਅਮੀਰ ਮੁਲਕਾਂ ਵਿਚ ਦਿਤੀਆਂ ਜਾਂਦੀਆਂ ਹਨ । ਮੈਂ ਪੇਂਡੂ ਹਾਂ, ਪਿੰਡਾਂ ਦਾ ਰਹਿਣ ਵਾਲਾ ਹਾਂ, ਪੇਂਡੂ ਜ਼ਿੰਦਗੀ ਦਾ ਪਤਾ ਹੈ, ਮੈਂ ਸਰਪੰਚ ਰਿਹਾ ਹਾਂ, ਬਲਾਕ ਸਮਿਤੀ ਦਾ ਚੇਅਰਮੈਨ ਰਿਹਾ ਹਾਂ, ਮਨਿਸਟਰ ਰਿਹਾ ਹਾਂ, ਸੈਂਟਰ ਵਿਚ ਮਨਿਸਟਰ ਰਿਹਾ ਹਾਂ, ਚੀਫ ਮਨਿਸਟਰ ਰਿਹਾ ਹਾਂ ਲੇਕਿਨ ਮੈਂ ਉਹ ਚੀਫ ਮਨਿਸਟਰ ਨਹੀਂ ਹਾਂ ਜਿਹੜਾ ਕਿ ਪਿੰਡਾਂ ਨੂੰ ਭੁਲ ਜਾਵੇ । ਮੈਨੂੰ ਪੇਂਡੂ ਜ਼ਿੰਦਗੀ ਦੀ ਇਕ ਇਕ ਗੱਲ ਦਾ ਪਤਾ ਹੈ ਕਿ ਉਥੇ ਕਿਸਾਨਾਂ ਵਿਚ ਅੰਡਰ-ਅਨ-ਇੰਪਲਾਇਮੈਂਟ ਹੈ । ਇਕ ਭਰਾ ਖੇਤੀ ਕਰਦਾ ਹੈ ਔਰ ਤਿੰਨ ਭਰਾ ਬੈਠੇ ਹਨ । ਮੇਰੀ ਕੋਸ਼ਿਸ਼ ਹੈ ਕਿ ਤਿੰਨ ਜੀਅ ਜੋ ਘਰ ਦੇ ਇਸ ਤਰ੍ਹਾਂ ਵਿਹਲੇ ਬੈਠੇ ਖਾਂਦੇ ਹਨ ਉਨ੍ਹਾਂ ਨੂੰ ਕਾਟੇਜ ਇੰਡਸਟਰੀ, ਪੋਲਟਰੀ, ਪਿਗਰੀ ਆਦਿ ਖੋਲ੍ਹਣ ਵਾਸਤੇ ਉਤਸ਼ਾਹ ਦਿਤਾ ਜਾਵੇ ਤਾਂ ਕਿ ਹਰ ਘਰ ਵਿਚ 100/50 ਰੁਪਏ ਰੋਜ਼ ਆਉਣ । ਭਾਵੇਂ ਜਾਪਾਨ ਜਿਹੇ ਮੁਲਕ ਨੂੰ ਲੈ ਲਓ ਜਾਂ ਅਮਰੀਕਾ ਨੂੰ ਲੈ ਲਓ ਉਨ੍ਹਾਂ ਨੇ ਇਹ ਕੀਤਾ ਹੈ ਕਿ ਹਰ ਆਦਮੀ ਨੂੰ ਰੋਟੀ ਦਿਤੀ ਹੈ । ਇਸ ਲਈ ਇਨਟੈਗਰੇਟਿਡ ਰੂਰਲ ਪਲਾਨ ਜਿਹੜੀ ਹੈ ਉਸ ਦੇ ਮਤਾਬਿਕ ਹਰ ਕਿਸੇ ਨੂੰ ਕਿੱਤਾ ਦਿਤਾ ਜਾਵੇਗਾ, ਕੰਮ ਦਿਤਾ ਜਾਵੇਗਾ ।

ਫਿਰ ਸਪੀਕਰ ਸਾਹਿਬ ਗੰਨੇ ਦੀ ਗੱਲ ਹੈ।.........(ਵਿਘਨ)

## EXTENSION OF TIME OF THE SITTING

**ਸ੍ਰੀ ਸਪੀਕਰ** : ਸੀ. ਐਮ. ਸਾਹਿਬ ਮੈਂ ਇਟਰਪਰੱਟ ਕਰਨਾ ਚਾਹੁੰਦਾ ਹਾਂ ਕਿ ਟਾਈਮ ਥੋੜਾ ਹੈ। ਤੁਸੀਂ ਹੋਰ ਕਿਤਨਾ ਟਾਈਮ ਲਵੋਂਗੇ ?

**ਆਵਾਜ਼ਾਂ** : ਹਾਊਸ ਇਕ ਘੰਟਾ ਹੋਰ ਵਧਾ ਦਿਓ ਜੀ, ਅੱਧਾ ਘੰਟਾ ਹੋਰ ਵਧਾ ਦਿਓ ਜੀ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਅੱਧਾ ਘੰਟਾ ਟਾਈਮ ਵਧਾ ਦਿਓ ਜੀ ।

**Mr. Speaker :** Is it the pleasure of the House ?

Voices : Yes, yes.

**Mr. Speaker :** The time is extended by half an hour.

## DISCUSSION ON GOVERNOR'S ADDRESS
(*Resumption*)

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਗੰਨੇ ਦੀ ਗੱਲ ਕਰਨ ਲੱਗਾ ਸੀ। ਬਹੁਤ ਸਾਰੇ ਜ਼ਿਲ੍ਹੇ ਹਨ ਜਿੱਥੇ ਗੰਨੇ ਦੀ ਪੈਦਾਵਾਰ ਹੋ ਸਕਦੀ ਹੈ ਲੇਕਿਨ ਇਸ ਕਰਕੇ ਘੱਟ ਹੈ ਕਿਉਂਕਿ ਸਾਡੇ ਗੰਨੇ ਦੀਆਂ ਮਿੱਲਾਂ ਘੱਟ ਹਨ। ਇਸ ਲਈ ਇਹ ਫੈਸਲਾ ਕੀਤਾ ਹੈ ਕਿ ਦੋ ਹੋਰ ਮਿਲਾਂ ਇਕ ਜ਼ੀਰੇ ਔਰ ਇਕ ਗੁਰਦਾਸਪੁਰ ਦੇ ਜ਼ਿਲੇ ਵਿਚ ਲਗਾਈਆਂ ਜਾਣ। ਕੋਸ਼ਿਸ਼ ਕਰਾਂਗੇ ਕਿ ਇਹ ਮਿੱਲਾਂ ਛੇਤੀ ਲਗ ਜਾਣ ਤਾਕਿ ਗੰਨੇ ਦੀ ਕਾਸ਼ਤ ਨੂੰ ਵਧਾਇਆ ਜਾ ਸਕੇ ਕਿਉਂਕਿ ਅੱਜ ਜੋ ਪੈਦਾਵਾਰ ਹੁੰਦੀ ਹੈ ਉਸਦਾ 18 ਤੋਂ 20 ਪ੍ਰਤੀਸ਼ਤ ਗੰਨਾ ਕਰੱਸ਼ ਹੁੰਦਾ ਹੈ ।

ਸਪੀਕਰ ਸਾਹਿਬ, ਤੁਹਾਨੂੰ ਔਰ ਗੁਰਦਾਸਪੁਰ ਦੇ ਜ਼ਿਲ੍ਹੇ ਦੇ ਭਰਾਵਾਂ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਕੋਆਪ੍ਰੇਟਿਵ ਮਿੱਲਾਂ ਜਿਨ੍ਹਾਂ ਨੂੰ ਇਸ ਸਾਲ ਫਾਇਦਾ ਹੋਇਆ ਹੈ ਪੂਰੀਆਂ ਤਾਂ ਫਿੱਗਰਜ਼ ਯਾਦ ਨਹੀਂ ਪਰ ਉਮੀਦ ਹੈ ਕਿ ਕੋਈ ਇਕ ਕਰੋੜ ਰੁਪਏ ਦੇ ਕਰੀਬ ਫਾਇਦਾ ਹੋਇਆ ਹੈ । ਇਕ ਮੀਟਿੰਗ ਵਿਚ ਜਿਸ ਵਿਚ ਫਾਰਮਰਜ਼ ਵੀ ਸਨ ਔਰ ਸਾਡੇ ਮਹਿਕਮੇਂ ਦੇ ਅਫਸਰ ਵੀ ਸਨ ਇਹ ਫੈਸਲਾ ਕੀਤਾ ਹੈ ਕਿ ਉਹ ਸਾਰੇ ਦਾ ਸਾਰਾ ਰੁਪਿਆ ਕਿਸਾਨਾਂ ਨੂੰ ਵੰਡ ਦਿੱਤਾ ਜਾਵੇ। (ਥੰਪਿੰਗ)

ਫਿਰ ਵ੍ਹੀਟ ਪ੍ਰਾਈਸ ਬਾਰੇ ਕਿਹਾ ਹੈ ਕਿ ਮੈਂ ਐਗਰੀਕਲਚਰ ਮਨਿਸਟਰ ਰਿਹਾ ਹਾਂ ਪਰ ਜਿਤਨੀਂ ਕੀਮਤ ਅਸੀਂ ਕਹਿੰਦੇ ਸੀ ਉਹ ਨਹੀਂ ਫਿਕਸ ਹੋ ਸਕੀ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕਿਸਾਨ ਨੂੰ ਰੈਮੂਨਰੇਟਿਵ ਪ੍ਰਾਈਸ ਮਿਲਣੀ ਚਾਹੀਦੀ ਹੈ ਪਰ ਜਿਸ ਕਿਸੇ ਮਕਾਨ ਦੀ ਨੀਂਹ ਕੱਚੀ ਹੋਵੇ, ਉਸ ਉਪਰ ਮਹਿਲ ਨਹੀਂ ਬਣ ਸਕਦਾ। ਮੇਰੇ ਉਥੇ ਬਤੌਰ ਮਨਿਸਟਰ ਜਾਣ ਤੋਂ ਪਹਿਲਾਂ ਐਗਰੀਕਲਚਰਲ ਪ੍ਰਾਈਸਿਜ਼ ਕਮਿਸ਼ਨ, ਜੋ ਇੰਡੀਆ ਦਾ ਹੈ, ਉਹ ਪਹਿਲਾਂ ਹੀ ਆਪਣੀ ਰਿਪੋਰਟ ਕਰ ਗਿਆ ਸੀ। ਉਨ੍ਹਾਂ ਨੇ ਵਿਸ਼ੇਸ਼ ਲਫਜ਼ਾਂ ਵਿਚ ਕਿਹਾ ਸੀ ਕਿ ਇਹ ਕੀਮਤ 105 ਰੁਪਏ ਵੀ ਨਹੀਂ ਰਹਿਣੀ ਚਾਹੀਦੀ ਲੇਕਿਨ ਸਪੀਕਰ ਸਾਹਿਬ 5 ਰੁਪਏ ਵੱਧਾ ਕੇ ਜੋ ਇਸ ਸੂਬੇ ਦੇ ਕਿਸਾਨਾਂ ਨੂੰ ਫਾਇਦਾ ਹੁੰਦਾ ਹੈ ਉਹ 17 ਕਰੋੜ ਰੁਪਿਆ ਹੈ। ਇਹ ਐਡੀਸ਼ਨਲ ਫਾਇਦਾ ਹੁੰਦਾ ਹੈ।

**ਸਰਦਾਰ ਉਮਰਾਓ ਸਿੰਘ** : ਬੋਨਸ ਦਾ ਕੀ ਬਣਿਆ? ਉਹ ਵੀ ਦੱਸ ਦਿਓ।

**ਮੁੱਖ ਮੰਤਰੀ**: ਸੋ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੀ ਇਹ ਵੱਡਾ ਵਾਧਾ ਨਹੀਂ ਸੀ ? ਚੌਧਰੀ ਬਲਰਾਮ ਜੀ ਸਾਨੂੰ ਤਾਂ ਕਹਿੰਦੇ ਹਨ ਪਰ ਪਿਛਲੇ ਤਿੰਨ ਸਾਲਾਂ ਵਿਚ ਕਦੇ ਕੋਈ ਇਹ ਆਪ ਪੈਸਾ ਨਹੀਂ ਵਧਾ ਸਕੇ ।

**ਸਰਦਾਰ ਗੁਰਦਰਸ਼ਨ ਸਿੰਘ** : ਅਸੀਂ 76 ਰੁਪਏ ਤੋਂ ਲੈ ਕੇ 105 ਰੁਪਏ ਤਕ ਲੈ ਆਏ ਸੀ। (ਵਿਘਨ)

**ਮੁੱਖ ਮੰਤਰੀ**: ਸਪੀਕਰ ਸਾਹਿਬ, ਸਾਡੇ ਅਕਾਲੀ ਪਾਰਟੀ ਦੇ ਇਕ ਮੈਂਬਰ ਸਾਹਿਬ ਨੇ ਇਹ ਗਲ ਕਹੀ ਸੀ ਕਿ ਟਰੈਕਟਰਾਂ ਦੇ ਚਲਾਨ ਹੁੰਦੇ ਹਨ। ਜਿਸ ਵਕਤ ਸਾਡੀ ਸਰਕਾਰ ਆਈ, ਅਸੀਂ ਇਹ ਸਰਕੂਲੇਟ ਕਰ ਦਿੱਤਾ ਕਿ ਅਗੇ ਤੋਂ ਟਰੈਕਟਰਾਂ ਦੇ ਚਲਾਨ ਨਹੀਂ ਹੋਣਗੇ। ਇਹ ਟਰੈਕਟਰਾਂ ਦੇ ਚਲਾਨ ਕਾਂਗਰਸ

[ਮੁੱਖ ਮੰਤਰੀ]
ਦੇ ਰਾਜ ਵਿਚ ਹੁੰਦੇ ਰਹੇ ਹਨ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਗੇ ਤੋਂ ਪੰਜਾਬ ਦੇ ਵਿਚ ਕਿਸੇ ਟਰੈਕਟਰ ਦਾ ਚਲਾਨ ਨਹੀਂ ਹੋਵੇਗਾ।

ਸਪੀਕਰ ਸਾਹਿਬ, ਇਥੇ ਇਹ ਵੀ ਕਿਹਾ ਗਿਆ ਕਿ ਕਿਸਾਨ ਜੋ ਹੈ, ਉਸ ਦਾ ਹਰ ਸਾਲ ਕਰੋੜਾਂ ਰੁਪਏ ਦੀ ਫਸਲ ਦਾ ਨੁਕਸਾਨ ਹੁੰਦਾ ਹੈ, ਕਦੇ ਹੜ੍ਹ ਆ ਜਾਂਦੇ ਹਨ ਅਤੇ ਕਦੇ ਕੋਈ ਹੋਰ ਆਫਤ ਆ ਜਾਂਦੀ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਕਰਾਪ ਇਨਸ਼ੋਰੈਂਸ ਬਾਰੇ ਸੈਂਟਰ ਦੀ ਸਰਕਾਰ ਤੇ ਪੂਰਾ ਜ਼ੋਰ ਦੇਵਾਂਗਾ ਕਿ ਕਰਾਪ ਇਨਸ਼ੋਰੈਂਸ ਨੂੰ ਚਾਲੂ ਕੀਤਾ ਜਾਵੇ, ਲੇਕਿਨ ਜੋ ਮੈਂ ਕਰ ਸਕਦਾ ਹਾਂ ਉਹ ਕਰ ਦਿਤਾ ਹੈ। ਇਕ ਸਪੈਸ਼ਲ ਫੰਡ ਕਰੀਏਟ ਕਰ ਦਿਤਾ ਹੈ ਅਤੇ ਹਰ ਸਾਲ ਇਸ ਫੰਡ ਵਿਚ ਕਰੋੜਾਂ ਰੁਪਏ ਜਮ੍ਹਾਂ ਕੀਤੇ ਜਾਣਗੇ। ਜਿਸ ਵਕਤ ਵੀ ਬਦਕਿਸਮਤੀ ਨਾਲ ਕੋਈ ਆਫਤ ਆ ਜਾਵੇ ਤਾਂ ਪੰਜਾਬ ਦੇ ਅੰਦਰ ਉਹ ਪੂਰੇ ਦਾ ਪੂਰਾ ਫੰਡ ਖਰਚ ਕਰ ਦਿਤਾ ਜਾਇਆ ਕਰੇਗਾ।

ਸਪੀਕਰ ਸਾਹਿਬ, ਪਿਛਲੇ 5 ਸਾਲਾਂ ਵਿਚ ਇਹ ਹੁੰਦਾ ਰਿਹਾ ਕਿ ਸਰਕਾਰੀ ਮਸ਼ੀਨਰੀ, ਜਿਸ ਦਾ ਕੰਮ ਇਹ ਨਹੀਂ ਸੀ, ਜਿਨ੍ਹਾਂ ਦੀ ਸਰਕਾਰ ਚਲਦੀ ਸੀ, ਉਨ੍ਹਾਂ ਵਾਸਤੇ ਫੰਡ ਇਕੱਠੇ ਕਰਦੀ ਰਹੀ। ਸਰਕਾਰੀ ਮਸ਼ੀਨਰੀ ਦਾ ਕੰਮ ਸੂਬੇ ਦੀ ਭਲਾਈ ਅਤੇ ਐਡਮਨਿਸਟਰੇਸ਼ਨ ਚਲਾਉਣਾ ਹੈ ਅਤੇ ਸਰਕਾਰੀ ਅਫ਼ਸਰਾਂ ਤੋਂ ਫੰਡ ਵਗੈਰਾ ਜਮ੍ਹਾਂ ਕਰਾਉਣ ਦਾ ਕੰਮ ਲੈਣਾ ਐਡਮਨਿਸਟਰੇਸ਼ਨ ਨਾਲ ਜ਼ੁਲਮ ਕਰਨਾ ਹੈ। ਮੈਂ ਇਹ ਕਹਿ ਦਿਤਾ ਹੈ ਕਿ ਅੱਜ ਤੋਂ ਪੰਜਾਬ ਦਾ ਕੋਈ ਵੀ ਅਧਿਕਾਰੀ, ਭਾਵੇਂ ਚੀਫ ਸੈਕਟਰੀ ਹੋਵੇ, ਭਾਵੇਂ ਪਟਵਾਰੀ ਹੋਵੇ, ਇਕ ਵੀ ਪੈਸਾ ਸਰਕਾਰ ਵਾਸਤੇ ਇਕੱਠਾ ਨਹੀਂ ਕਰੇਗਾ। (ਟਰੈਜ਼ਰੀ ਬੈਂਚਾਂ ਵਲੋਂ ਤਾੜੀਆਂ)। ਸਪੀਕਰ ਸਾਹਿਬ, ਰੈਡ ਕਰਾਸ ਜਿਹੜਾ ਹੈ ......(ਵਿਘਨ)

(ਇਸ ਵੇਲੇ ਮਾਨਯੋਗ ਮੈਂਬਰ ਸ੍ਰੀ ਖੁਸ਼ਹਾਲ ਬਹਿਲ ਕੁਝ ਬੋਲਣ ਲਈ ਖੜੇ ਹੋਏ) (ਵਿਘਨ)

**ਸ੍ਰੀ ਸਪੀਕਰ**: ਬਾਦਲ ਸਾਹਿਬ, ਤੁਸੀਂ ਕੰਟੀਨਿਊ ਰਖੋ, ਮੈਂ, ਹੋਰ ਕਿਸੇ ਨੂੰ ਕਾਲ ਅਪਾਨ ਨਹੀਂ ਕੀਤਾ।

**ਮੁੱਖ ਮੰਤਰੀ**: ਸਿਆਸੀ ਚੰਦਾ ਹੀ ਨਹੀਂ, ਕੋਈ ਵੀ ਚੰਦਾ ਇਕੱਠਾ ਨਹੀਂ ਕਰਨਾ। ਮੈਨੂੰ ਜਦੋਂ ਵੀ ਇਹ ਗਲ ਵੇਖਣ ਨੂੰ ਮਿਲਦੀ ਹੈ ਤਾਂ ਮੇਰਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਪਹਿਲਾਂ ਇਹ ਵੀ ਹੁੰਦਾ ਸੀ ਕਿ ਜਦੋਂ ਵਜ਼ੀਰ ਸਾਹਿਬਾਨ ਬਾਹਰ ਜਾਂਦੇ ਸਨ ਤਾਂ ਉਨ੍ਹਾਂ ਦਾ ਸਾਰਾ ਖਾਣ ਪੀਣ ਦਾ ਪ੍ਰਬੰਧ ਉਥੇ ਦੇ ਅਫਸਰ ਕਰਦੇ ਸਨ ਅਤੇ ਉਹ ਹੋਰ ਜਗ੍ਹਾ ਪਾਰਟੀਆਂ ਵੀ ਅਟੈਂਡ ਕਰਦੇ ਸਨ, ਅਫਸਰ ਵਜ਼ੀਰ ਸਾਹਿਬਾਨ ਦੀ ਖਿਦਮਤ ਵੀ ਕਰਦੇ ਸਨ। ਮੈਨੂੰ ਇਕ ਵਡੇ ਸੀਨੀਅਰ ਅਫਸਰ ਨੇ ਦੱਸਿਆ ਕਿ ਜਲੰਧਰ ਦਾ ਇਕ ਰੈਸਟ ਹਾਊਸ ਹੈ, ਜਿਸ ਨੂੰ ਸਰਕਟ ਹਾਊਸ ਵੀ ਕਹਿੰਦੇ ਹਨ, ਉਥੇ ਦਾ ਕੁਝ ਮਹੀਨੇ ਦਾ ਕੋਕਾ ਕੋਲਾ ਦਾ ਬਿੱਲ 4-5 ਹਜ਼ਾਰ ਦਾ ਸੀ। ਸਾਡੀ ਸਾਰੀ ਕੈਬਿਨਟ ਬੈਠੀ ਹੈ, ਮੈਂ ਇਨ੍ਹਾਂ ਨੂੰ ਕਹਿ ਦਿਤਾ ਹੈ ਸਾਰੇ ਵਜ਼ੀਰ ਕਿਸੇ ਰੈਸਟ ਹਾਊਸ ਵਿਚ ਸਰਕਾਰੀ ਖਰਚ ਨਹੀਂ ਕਰਨਗੇ ਅਤੇ ਵੱਡੀਆਂ ਵੱਡੀਆਂ ਪਾਰਟੀਆਂ ਨਹੀਂ ਲੈਣਗੇ ਅਤੇ ਨਾ ਕੋਈ ਹੋਰ ਫਾਲਤੂ ਸਹੂਲਤ ਲੈਣਗੇ। ਸਾਡੀ ਜਨਤਾ ਦੀ ਸਰਕਾਰ ਹੈ ਤੇ ਸਾਰੇ ਲੋਕਾਂ ਦੀ ਸਰਕਾਰ ਹੈ। (ਇਸ ਸਮੇਂ ਚੌਧਰੀ ਬਲਰਾਮ ਬੋਲਣ ਲਈ ਖੜੇ ਹੋਏ) (ਵਿਘਨ)।

**ਸ੍ਰੀ ਸਪੀਕਰ**: ਬਾਦਲ ਸਾਹਿਬ, ਮੈਂ ਚੌਧਰੀ ਬਲਰਾਮ ਜੀ ਨੂੰ ਅਲਾਓ ਨਹੀਂ ਕੀਤਾ, ਤੁਸੀਂ ਜਾਰੀ ਰਖੋ। ਜਿੰਨਾ ਚਿਰ ਮੁੱਖ ਮੰਤਰੀ ਸਾਹਿਬ ਆਪਣੀ ਸਪੀਚ ਖ਼ਤਮ ਨਹੀਂ ਕਰ ਲੈਂਦੇ, ਉਨਾ ਚਿਰ ਕੋਈ ਇੰਟਰ-ਪਸ਼ਨ ਨਾ ਕੀਤੀ ਜਾਵੇ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਰੈਡ ਕਰਾਸ ਦੇ ਚੰਦੇ ਬਾਰੇ, ਜਿਹੜਾ ਕਿ ਇਕੱਠਾ ਕੀਤਾ ਜਾਂਦਾ ਹੈ, ਇਸ ਬਾਰੇ ਮੈਂ ਗਵਰਨਰ ਸਾਹਿਬ ਨਾਲ ਗਲ ਕੀਤੀ ਸੀ, ਪਰ ਉਨ੍ਹਾਂ ਨੇ ਮੈਨੂੰ ਕਿਹਾ ਸੀ ਕਿ ਰੈਡ ਕਰਾਸ ਦਾ ਚੰਦਾ ਬੰਦ ਨਾ ਕੀਤਾ ਜਾਵੇ, ਇਸ ਨੂੰ ਰਹਿਣ ਦੇਵੋ। ਮੈਂ ਬੇਨਤੀ ਕੀਤੀ ਸੀ ਕਿ ਜਿੰਨਾ ਰੈਡ ਕਰਾਸ ਦਾ ਚੰਦਾ ਇਕੱਠਾ ਹੋਣਾ ਹੈ, ਉਹ ਅਸੀਂ ਖਜ਼ਾਨੇ ਵਿਚੋਂ ਦੇ ਦੇਵਾਂਗੇ, ਲੇਕਿਨ ਕੁਰੱਪਸ਼ਨ ਨਹੀਂ ਰਹਿਣ ਦੇਣੀ।

ਸਪੀਕਰ ਸਾਹਿਬ, ਜਿਹੜਾ ਹਰੀਜਨਾਂ ਦਾ ਅਤੇ ਬੈਕਵਰਡ ਕਲਾਸਿਜ਼ ਦਾ ਮਸਲਾ ਹੈ ਇਹ ਸਾਰੇ ਹਿੰਦੁਸਤਾਨ ਵਿਚ ਇਕ ਬਹੁਤ ਵੱਡਾ ਮਸਲਾ ਹੈ। ਲੇਕਿਨ ਮੈਨੂੰ ਦੁਖ ਹੋਇਆ ਹੈ ਇਸ ਮਸਲੇ ਵਲ 30 ਸਾਲਾਂ ਵਿਚ ਕਾਂਗਰਸ ਸਰਕਾਰ ਨੇ ਕੋਈ ਧਿਆਨ ਨਹੀਂ ਦਿਤਾ, ਕੋਈ ਕਦਮ ਉਨ੍ਹਾਂ ਦੀ ਬੇਹਤਰੀ ਲਈ ਨਹੀਂ ਚੁਕਿਆ ਜਿਸ ਨਾਲ ਕਿ ਹਰੀਜਨ ਭਰਾ ਖ਼ੁਸ਼ਹਾਲ ਹੋ ਸਕਣ। ਦੋ ਤਿੰਨ ਪ੍ਰੋਗਰਾਮ ਜਿਹੜੇ ਇਹ ਕਾਂਗਰਸ ਵਾਲੇ ਕਹਿੰਦੇ ਹਨ, ਇਹ ਵੀ ਅਕਾਲੀ ਸਰਕਾਰ ਨੇ ਹੀ ਸ਼ੁਰੂ ਕੀਤੇ ਸਨ । ਅਕਾਲੀ ਸਰਕਾਰ ਨੇ ਹੀ ਪਹਿਲੀ ਦਫਾ ਹਰੀਜਨਾਂ ਲਈ ਧਰਮਸ਼ਾਲਾਵਾਂ ਬਣਾਉਣ ਦਾ ਪ੍ਰੋਗਰਾਮ ਬਣਾਇਆ ਸੀ ਅਤੇ ਜੇ ਮੈਂ ਗਲਤ ਨਾ ਹੋਵਾਂ ਤਾਂ, ਹਰੀਜਨਾਂ ਲਈ ਕਾਰਪੋਰੇਸ਼ਨ ਵੀ ਅਕਾਲੀ ਸਰਕਾਰ ਨੇ ਹੀ ਬਣਾਈ ਸੀ। ਮੈਂ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਕਾਂਗਰਸ ਸਰਕਾਰ ਨੇ ਇਕ ਵੀ ਚੰਗਾ ਕੰਮ ਹਰੀਜਨ ਭਰਾਵਾਂ ਲਈ ਸ਼ੁਰੂ ਨਹੀਂ ਕੀਤਾ। ਅਸੀਂ ਜੇਲ੍ਹਾਂ ਵਿਚ ਸੀ ਅਤੇ ਰੇਡੀਓ ਤੇ ਸੁਣਦੇ ਸੀ ਕਿ ਇੰਨੇ ਲੱਖ ਪਲਾਟ ਹਰੀਜਨਾਂ ਨੂੰ ਅਲਾਟ ਕਰ ਦਿਤੇ ਗਏ ਹਨ। ਪਰ ਸਪੀਕਰ ਸਾਹਿਬ, ਕਥਨੀ ਔਰ ਕਰਨੀ ਵਿਚ ਫਰਕ ਹੈ। ਮੈਂ ਇਕ ਐਮ. ਐਲ. ਏਜ਼. ਦੀ ਕਮੇਟੀ ਬਣਾਵਾਂਗਾ ਜਿਸ ਵਿਚ ਸਭ ਸਾਈਡਜ਼ ਦੇ ਹਰੀਜਨ ਐਮ. ਐਲ. ਏਜ਼ ਹੋਣਗੇ ਅਤੇ ਉਹ ਕਮੇਟੀ ਇਸ ਗਲ ਦੀ ਇਨਕੁਆਇਰੀ ਕਰੇਗੀ ਕਿ ਕਿਥੇ ਕਿਥੇ ਕਿੰਨਾਂ ਕਿੰਨਾ ਘਪਲਾ ਹੋਇਆ ਹੈ। ਸਪੀਕਰ ਸਾਹਿਬ, ਹਰੀਜਨ ਭਰਾਵਾਂ ਦਾ ਮਸਲਾ ਇਸ ਗਲ ਨਾਲ ਹੱਲ ਨਹੀਂ ਹੁੰਦਾ ਕਿ ਉਨ੍ਹਾਂ ਨੂੰ ਪਲਾਟ ਦੇ ਦਿਤੇ। 30 ਸਾਲਾਂ ਵਿਚ ਕਾਂਗਰਸ ਦੇ ਰਾਜ ਵਿਚ ਇਕ ਵੀ ਹਰੀਜਨ ਨੂੰ ਮਕਾਨ ਬਣਾ ਕੇ ਨਹੀਂ ਦਿਤਾ ਜਾ ਸਕਿਆ। ਮੈਂ ਆਪ ਬਹੁਤ ਰਿਕਾਰਡ ਨਹੀਂ ਦੇਖਿਆ ਪਰ ਇਹ ਕਮਿਟ ਕਰਦਾ ਹਾਂ ਕਿ ਅਸੀਂ ਡੇਢ੍ਹ ਕਰੋੜ ਰੁਪਏ ਦੇ ਇਸ ਸਾਲ ਵਿਚ ਇਨ੍ਹਾਂ ਪਲਾਟਾਂ ਤੇ ਮਕਾਨ ਬਣਾ ਕੇ ਦੇਵਾਂਗੇ।

**ਚੌਧਰੀ ਬਲਰਾਮ** : ** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

**ਮੁੱਖ ਮੰਤਰੀ**: ਮੈਂ ਕੋਈ ਗੱਲ ਗਲਤ ਨਹੀਂ ਕਹਿਣਾ ਚਾਹੁੰਦਾ। ਮੈਂ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਕਹਾਂਗਾ ਅਤੇ ਉਨ੍ਹਾਂ ਨੂੰ ਇਨਵਾਈਟ ਕਰਦਾ ਹਾਂ ਕਿ ਉਹ ਮੇਰੇ ਨਾਲ ਇਸ ਬਾਰੇ ਡਿਸਕਸ ਕਰ ਲੈਣ ਕਿ ਕੀ ਪੋਜ਼ੀਸ਼ਨ ਹੈ।

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਨਹੀਂ; ਮੈਂ ਅਲਾਓ ਨਹੀਂ ਕਰਾਂਗਾ (ਵਿਘਨ) ਮੈਂ ਬੇਨਤੀ ਕਰਾਂਗਾ ਕਿ ਜਿਹੜੇ ਤੁਹਾਡੇ ਆਪਣੇ ਬਣਾਏ ਹੋਏ ਰੂਲਜ਼ ਹਨ, ਉਹ ਪ੍ਰੋਵਾਈਡ ਕਰਦੇ ਹਨ ਕਿ ਜਦੋਂ ਸੀ. ਐਮ. ਸਾਹਿਬ ਬੋਲਦੇ ਹੋਣ, ਤਾਂ ਉਨ੍ਹਾਂ ਦੀ ਸਪੀਚ ਮਗਰੋਂ ਕੋਈ ਇਨਫਰਮੇਸ਼ਨ ਕਿਸੇ ਨੇ ਲੈਣੀ ਹੋਵੇ ਤਾਂ ਲੈ ਸਕਦਾ ਹੈ। ਸ਼ਾਇਦ, ਡਾਂਗ ਸਾਹਿਬ ਵੀ ਕੋਈ ਇਨਫਰਮੇਸ਼ਨ ਲੈਣਾ ਚਾਹੁੰਦੇ ਹਨ। ਇਸ ਕਰਕੇ ਮਿਹਰਬਾਨੀ ਕਰਕੇ ਬਾਅਦ ਵਿਚ ਪੁੱਛ ਲੈਣਾ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਕਈ ਪੁਆਇੰਟ ਆਫ ਆਰਡਰ ਹੋਏ ਹਨ। (ਵਿਘਨ)

**Expunged as ordered by the Chair.

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਢੇ ਸੱਤ ਹਜ਼ਾਰ ਰੁਪਏ ਹਰੀਜਨ ਧਰਮਸ਼ਾਲਾਵਾਂ ਲਈ ਪਿਛਲੀ ਸਰਕਾਰ ਦਿੰਦੀ ਸੀ ਅਤੇ ਇਹ ਪੈਸੇ ਘੱਟ ਸਨ, ਅਸੀਂ ਇਹ ਰਕਮ ਵਧਾ ਕੇ 10,000/- ਕਰ ਦਿਤੀ ਹੈ (ਤਾੜੀਆਂ) ਅਤੇ ਅਗੇ ਨੂੰ ਵੀ ਇਹ ਸਰਕਾਰ ਹੋਰ ਕਰੇਗੀ। ਸਾਡੇ ਪੰਜਾਬ ਦਾ ਜਿਹੜਾ ਮੈਟ੍ਰਿਕ ਪਾਸ ਹਰੀਜਨ ਹੋਵੇਗਾ ਉਨ੍ਹਾਂ ਨੂੰ ਆਪ ਦਾ ਕੰਮ ਕਿੱਤਾ ਕਰਨ ਵਾਸਤੇ, ਕਾਟੇਜ ਇੰਡਸਟਰੀ ਲਗਾਉਣ ਵਾਸਤੇ, ਪੋਲਟਰੀ, ਡੇਰੀ ਵਾਸਤੇ ਜਾਂ ਕਿਸੇ ਹੋਰ ਕੰਮ ਵਾਸਤੇ ਸਰਕਾਰ ਬਿਨਾ ਇੰਟਰੈਸਟ ਤੇ ਕਰਜ਼ਾ ਉਨ੍ਹਾਂ ਨੂੰ ਦੇਵੇਗੀ।

ਸਪੀਕਰ ਸਾਹਿਬ, ਹੁਣ ਮੈਂ ਲੈਂਡ ਰਿਫਾਰਮ ਦੇ ਬਾਰੇ ਵੀ ਦੱਸ ਦੇਣਾ ਚਾਹੁੰਦਾ ਹਾਂ। 20 ਸਾਲਾਂ ਤੋਂ ਇਹ ਕਾਂਗ੍ਰਸ ਗੌਰਮਿੰਟ ਇਸ ਬਾਰੇ ਸੋਚਦੀ ਰਹੀ ਹੈ। ਹੁਣ ਮੈਂ ਹਾਊਸ ਨੂੰ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ 20 ਸਾਲਾਂ ਵਿਚ ਸਿਰਫ 1289 ਹੈਕਟੇਅਰ ਜ਼ਮੀਨ ਕੱਢੀ ਗਈ। ਇਸ ਨਾਲੋਂ ਜ਼ਿਆਦਾ ਖਰਚ ਲੋਕਾਂ ਦਾ ਅਰਜ਼ੀਆਂ ਦੇਣ ਤੇ ਆਇਆ ਹੋਣਾ ਹੈ।

**ਚੌਧਰੀ ਬਲਰਾਮ** : ਇਹ 20 ਸਾਲਾਂ ਵਾਲੀ ਗਲ ਬਿਲਕੁਲ ਰੌਂਗ ਹੈ।

**ਸ਼੍ਰੀ ਸਪੀਕਰ** : ਤੁਸੀਂ ਆਖਿਰ ਵਿਚ ਬੋਲ ਲੈਣਾ। ਮੈਂ ਤੁਹਾਨੂੰ ਟਾਈਮ ਦੇ ਦੇਵਾਂਗਾ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਹੁਣ ਨੌਜਵਾਨਾਂ ਦੇ ਮਸਲੇ ਲੈ ਲਓ। ਐਮਰਜੈਂਸੀ ਦੇ ਵੇਲੇ ਇਨ੍ਹਾਂ ਦਾ ਕੀ ਹਾਲ ਹੁੰਦਾ ਰਿਹਾ। ਨੌਜਵਾਨ ਸਾਡੇ ਮੁਲਕ ਦਾ ਸਰਮਾਇਆ ਹਨ। ਭਵਿੱਖ ਵਿਚ ਉਨ੍ਹਾਂ ਨੇ ਹੀ ਇਸ ਮੁਲਕ ਨੂੰ ਸੰਭਾਲਣਾ ਹੈ ਇਸ ਲਈ ਉਨ੍ਹਾਂ ਦੇ ਜਿੰਨੇ ਮਸਲੇ ਹੱਲ ਕੀਤੇ ਜਾਣ ਉਤਨਾ ਚੰਗਾ ਹੈ। ਲੇਕਿਨ ਮੈਨੂੰ ਅਫਸੋਸ ਹੁੰਦਾ ਹੈ ਕਿ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਦੇ ਮੱਥੇ ਤੇ, ਮੈਂ ਸਮਝਦਾ ਹਾਂ ਕਿ ਸਟੂਡੈਂਟਸ ਦਾ ਖੂਨ ਲਗਿਆ ਹੋਇਆ ਸੀ (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਮੈਨੂੰ ਉਹ ਗਲਾਂ ਭੁਲੀਆਂ ਨਹੀਂ ਜਦੋਂ ਗਰੀਬ ਸਟੂਡੈਂਟਸ ਦੇ ਮਾਪੇ ਮੈਨੂੰ ਆ ਕੇ ਮਿਲੇ। ਮੋਗੇ ਦੇ ਸ਼ਹਿਰ ਵਿਚ ਸਟੂਡੈਂਟਸ ਨੂੰ ਭੁੰਨ ਦਿੱਤਾ ਗਿਆ। ਚਿੜਕ ਪਿੰਡ ਦੇ ਸਟੂਡੈਂਟਸ ਸ਼ਹੀਦ ਹੋ ਗਏ। ਸਾਨੂੰ ਇਹ ਗਲਾਂ ਭੁਲੀਆਂ ਨਹੀਂ। ਇਸ ਦੀ ਯਾਦ ਕਾਇਮ ਰਖਣ ਵਾਸਤੇ ਉਸ ਪਿੰਡ ਦੀ ਪੰਚਾਇਤ ਨਾਲ ਅਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਸਲਾਹ ਕਰਕੇ ਉਥੇ ਇਕ ਯਾਦਗਾਰ ਬਣਾਈ ਜਾਵੇਗੀ। (ਥੰਪਿੰਗ) ਹੁਣ ਕਿਸੇ ਵੀ ਕਾਲਜ ਵਿਚ ਪੁਲਿਸ ਨੂੰ ਦਾਖਲ ਹੋਣ ਲਈ ਇਜਾਜ਼ਤ ਨਹੀਂ ਦੇਣੀ। ਬਗੈਰ ਪ੍ਰਿੰਸੀਪਲ ਜਾਂ ਵਾਈਸ ਚਾਂਸਲਰ ਦੀ ਇਜਾਜ਼ਤ ਦੇ ਪੁਲਿਸ ਉਥੇ ਦਾਖਲ ਨਹੀਂ ਹੋ ਸਕਦੀ। ਮੈਨੂੰ ਸਿੱਖ ਸਟੂਡੈਂਟਸ ਫੈਡਰੇਸ਼ਨ ਅਤੇ ਇੰਡੀਅਨ ਸਟੂ-ਡੈਂਟਸ ਯੂਨੀਅਨ ਦੇ ਰਿਪ੍ਰੀਜ਼ੈਂਟੇਟਿਵ ਮਿਲੇ ਹਨ। ਉਨ੍ਹਾਂ ਦਾ ਡੈਲੀਗੇਸ਼ਨ ਵੀ ਮਿਲਿਆ ਅਤੇ ਉਨ੍ਹਾਂ ਨੇ ਮੈਨੂੰ ਤਕਲੀਫਾਂ ਦਸੀਆਂ ਹਨ ਮੈਂ ਉਨ੍ਹਾਂ ਨੂੰ ਯਕੀਨ ਦਿਵਾਇਆ ਸੀ ਕਿ ਉਨ੍ਹਾਂ ਦੇ ਮਸਲਿਆਂ ਤੇ ਪੂਰਾ ਗੌਰ ਕੀਤਾ ਜਾਵੇਗਾ ਔਰ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿਚ ਜਿਹੜੀ ਟਿਊਸ਼ਨ ਫੀਸ ਵਧਾਈ ਗਈ ਹੈ ਜਾਂ ਅਮੱਲਗਾਮੇਟਿਡ ਫੰਡ ਵਿਚ ਵਾਧਾ ਕੀਤਾ ਗਿਆ ਹੈ ਤਾਂ ਉਸ ਨੂੰ ਜ਼ਰੂਰ ਘੱਟ ਕੀਤਾ ਜਾਵੇਗਾ। (ਥੰਪਿੰਗ)

ਸਪੀਕਰ ਸਾਹਿਬ, ਟਾਈਮ ਜ਼ਿਆਦਾ ਹੋ ਗਿਆ ਹੈ ਅਤੇ ਮੈਂ ਸਮਝਦਾ ਕਿ ਮੈਂਬਰ ਸਾਹਿਬਾਨ ਵੀ ਕਾਫੀ ਥੱਕੇ ਹੋਏ ਮਹਿਸੂਸ ਹੁੰਦੇ ਹਨ ਪਰ ਮੈਂ ਥੋੜੀ ਦੇਰ ਹੀ ਹੋਰ ਲਵਾਂਗਾ। ਇਰੀਗੇਸ਼ਨ ਜਿਹੜਾ ਸਾਡੇ ਸੂਬੇ ਦਾ ਸਭ ਤੋਂ ਵਡਾ ਮਸਲਾ ਹੈ ਕਿਉਂਕਿ ਇਰੀਗੇਸ਼ਨ ਤੋਂ ਬਿਨਾ ਤਰੱਕੀ ਨਹੀਂ ਹੋ ਸਕਦੀ, ਇਸ ਲਈ ਇਸ ਪਾਸੇ ਵੀ ਸਾਡੀ ਗੌਰਮਿੰਟ ਨੇ ਕਾਫੀ ਧਿਆਨ ਦਿੱਤਾ ਹੈ। ਪੰਜਾਬ ਇਕ ਛੋਟਾ ਜਿਹਾ ਸੂਬਾ ਹੈ ਇਸ ਦਾ ਸਾਰਾ ਰਕਬਾ 124 ਲੱਖ ਏਕੜ ਹੈ ਜਿਹੜਾ ਸਾਰੇ ਹਿੰਦਸਤਾਨ ਦਾ 1.6 ਪ੍ਰਤੀਸ਼ਤ ਬਣਦਾ ਹੈ। ਇਸ ਵਿਚੋਂ 100 ਲੱਖ ਏਕੜ ਜ਼ਮੀਨ ਅੰਡਰ ਕਲਟੀਵੇਸ਼ਨ ਹੈ ਅਤੇ ਇਸ ਵਿਚੋਂ 76.85 ਲੱਖ ਏਕੜ ਜ਼ਮੀਨ ਇਰੀਗੇਸ਼ਨ ਦੇ ਹੇਠਾਂ ਆ ਗਈ ਹੈ। ਸਪੀਕਰ ਸਾਹਿਬ, ਪੰਜਾਬ ਵਿਚ ਪਾਣੀ ਦੀ ਥੁੜ ਤੋਂ ਅਸੀਂ ਚੰਗੀ ਤਰ੍ਹਾਂ ਜਾਣੂ ਹਾਂ ਅਤੇ ਮੈਂ ਸਮਝਦਾ ਹਾਂ ਕਿ ਇਸ ਦੀ ਤਰੱਕੀ ਕਰਨੀ

ਬਹੁਤ ਜ਼ਰੂਰੀ ਹੈ। ਇਸ ਲਈ ਅਸੀਂ ਇਸ ਵਾਸਤੇ 'ਕੁਰੱਪਸ਼ਨ ਹਟਾਓ' ਅਤੇ 'ਪਾਣੀ ਵਧਾਉ ਦਾ' ਨਾਹਰਾ ਲਾਇਆ ਹੈ। ਮੈਂ ਸਮਝਦਾ ਹਾਂ ਕਿ ਕੁਝ ਸੂਬੇ ਦੀਆਂ ਮਜ਼ਬੂਰੀਆਂ ਵੀ ਹੁੰਦੀਆਂ ਹਨ। ਇਸ ਲਈ ਮੈਂ ਚਾਹਵਾਂਗਾ ਕਿ ਸਾਡੇ ਸੂਬੇ ਦਾ ਇਕ ਤੁਪਕਾ ਪਾਣੀ ਵੀ ਜ਼ਾਇਆ ਨਾ ਜਾਵੇ। ਬਲਰਾਮ ਜੀ ਨੇ ਕਿਹਾ ਸੀ ਕਿ ਉਨ੍ਹਾਂ ਨੇ ਖਾਲਾਂ ਅਤੇ ਸੂਏ ਪੱਕੇ ਕਰਨ ਦਾ ਪ੍ਰੋਗਰਾਮ ਬਣਾਇਆ ਹੈ ਲੇਕਿਨ ਉਹ ਪ੍ਰੋਗਰਾਮ ਸ਼ੁਰੂ ਹੀ ਨਹੀਂ ਕੀਤਾ ਗਿਆ। ਸਪੀਕਰ ਸਾਹਿਬ, ਪਿਛੇ ਭਾਵੇਂ ਅਕਾਲੀ ਪਾਰਟੀ ਦੀ ਗੌਰਮਿੰਟ ਥੋੜਾ ਸਮਾਂ ਹੀ ਰਹੀ ਸੀ ਭਾਵੇਂ ਉਸ ਵੇਲੇ ਗੁਰਨਾਮ ਸਿੰਘ ਦੀ ਮਨਿਸਟਰੀ ਸੀ ਜਾਂ ਲਛਮਣ ਸਿੰਘ ਗਿਲ ਦੀ ਸਰਕਾਰ ਸੀ ਪਰ ਉਸ ਵੇਲੇ ਪਿੰਡਾਂ ਦੀ ਤਰੱਕੀ ਵਾਸਤੇ ਜੋ ਰਸਤਾ ਇਨ੍ਹਾਂ ਸਰਕਾਰਾਂ ਨੇ ਵਿਖਾਇਆ, ਹੋਰ ਕੋਈ ਸਰਕਾਰ ਇਤਨੀ ਤਰੱਕੀ ਨਹੀਂ ਕਰ ਸਕੀ। ਪਿੰਡਾਂ ਵਿਚ ਸੜਕਾਂ ਦਾ ਕੰਮ ਸਭ ਤੋਂ ਪਹਿਲੇ ਅਕਾਲੀ ਸਰਕਾਰ ਨੇ ਹੀ ਕੀਤਾ ਸੀ। ਪਿੰਡਾਂ ਵਿਚ ਸੂਏ ਪੱਕੇ ਕਰਨ ਦਾ ਕੰਮ ਸਭ ਤੋਂ ਪਹਿਲੇ ਅਕਾਲੀ ਸਰਕਾਰ ਨੇ ਹੀ ਕੀਤਾ ਸੀ। ਚੌਧਰੀ ਸਾਹਿਬ ਨੂੰ ਪਤਾ ਹੋਵੇਗਾ ਉਨ੍ਹਾਂ ਨੇ ਫਾਈਲ ਜ਼ਰੂਰ ਵੇਖੀ ਹੋਵੇਗੀ। ਅਕਾਲੀ ਸਰਕਾਰ ਦੇ ਵੇਲੇ ਹੀ ਦੋਦਾ ਰਜਵਾਹਾ ਪੱਕਾ ਕੀਤਾ ਗਿਆ ਸੀ। 380 ਕਿਲੋਮੀਟਰ ਲਾਈਨਿੰਗ ਕੀਤੀ ਗਈ ਸੀ। ਲੇਕਿਨ, ਸਪੀਕਰ ਸਾਹਿਬ, ਇਸ ਸਾਲ 500 ਕਿਲੋ ਮੀਟਰ ਲਾਈਨਿੰਗ ਕਰ ਦਿੱਤੀ ਜਾਵੇਗੀ। ਉਸ ਵੇਲੇ ਜੋ ਖਾਲ ਪੱਕੇ ਕੀਤੇ ਗਏ ਸਨ ਉਹ 1537 ਕਿਲੋਮੀਟਰ ਸਨ ਪਰ ਇਸ ਸਾਲ ਇਹ ਵੀ 4000 ਕਿਲੋ ਮੀਟਰ ਤਕ ਕਰ ਦਿੱਤੇ ਜਾਣਗੇ। (ਥੰਪਿੰਗ)

ਸਪੀਕਰ ਸਾਹਿਬ, ਪੰਜਾਬ ਦਾ ਨਹਿਰੀ ਸਿਸਟਮ ਬਹੁਤ ਪੁਰਾਣਾ ਸਿਸਟਮ ਹੈ। ਇਸ ਵਿਚ ਮਾਡਰ-ਨਾਈਜ਼ੇਸ਼ਨ ਦੀ ਲੋੜ ਹੈ। ਮੈਨੂੰ ਖੁਸ਼ੀ ਹੁੰਦੀ ਜੇ ਪਿਛਲੀ ਸਰਕਾਰ ਇਸ ਵਿਚ ਕੋਈ ਮਾਡਰਨਾਈਜ਼ੇਸ਼ਨ ਕਰ ਦਿੰਦੀ ਲੇਕਿਨ ਉਹ ਨਹੀਂ ਕਰ ਸਕੀ। ਹੁਣ ਅਸੀਂ ਮਾਡਰਨਾਈਜ਼ੇਸ਼ਨ ਕਰਨ ਵਾਸਤੇ 50 ਲੱਖ ਰੁਪਿਆ ਰਖਿਆ ਹੈ ਅਤੇ ਜਿਹੜਾ ਕੜੀ ਸਿਸਟਮ ਹੈ ਇਸ ਨੂੰ ਵੀ ਗੇਟ ਸਿਸਟਮ ਵਿਚ ਬਦਲ ਦਿੱਤਾ ਜਾਵੇਗਾ। ਕੈਨਾਲ ਐਕਟ ਜੋ ਬੜੀ ਦੇਰ ਤੋਂ ਬਣਿਆ ਹੋਇਆ ਹੈ ਉਸ ਵਾਸਤੇ ਲੋਕਾਂ ਦੀਆਂ ਗਰੀਵੈਂਸਿਜ਼ ਸੁਣੀਆਂ ਹਨ ਅਤੇ ਅਸੀਂ ਇਹ ਫੈਸਲਾ ਕੀਤਾ ਹੈ ਕਿ ਸ਼ਿਫਟਿੰਗ ਆਫ਼ ਆਊਟਲੈਟਸ, ਸਪਲਿਟਿੰਗ ਚੈਕ ਆਊਟਲੈਟਸ ਅਤੇ ਰੀਇਲਾਈਨਮੈਂਟ ਆਫ਼ ਵਾਟਰ ਕੋਰਸਿਜ਼ ਦੇ ਪਰੋਸੀਜਰ ਨੂੰ ਵੀ ਸਿੰਪਲੀਫਾਈ ਕੀਤਾ ਜਾਵੇਗਾ ਤਾਂ ਕਿ ਕਿਸਾਨਾਂ ਨੂੰ ਇਸ ਦਾ ਕੁਝ ਫਾਇਦਾ ਹੋ ਸਕੇ। ਡਰੇਨੇਜ ਦਾ ਪਾਣੀ ਜਿਹੜਾ ਜ਼ਾਇਆ ਹੁੰਦਾ ਹੈ ਉਸ ਨੂੰ ਹੁਣ ਜ਼ਾਇਆ ਨਹੀਂ ਹੋਣ ਦਿੱਤਾ ਜਾਵੇਗਾ ਤੇ ਉਸ ਨੂੰ ਸਿੰਜਾਈ ਦੇ ਕੰਮਾਂ ਵਾਸਤੇ ਵਰਤਿਆ ਜਾਵੇਗਾ।

ਸਪੀਕਰ ਸਾਹਿਬ, ਕੰਡੀ ਏਰੀਆ ਦੇ ਮੁਤੱਲਕ ਵੀ ਇਥੇ ਜ਼ਿਕਰ ਆਇਆ ਹੈ। ਸਾਡੇ ਕਨੇਡੀਅਨ ਸਾਹਿਬ ਨੇ ਕੰਡੀ ਏਰੀਆ ਦੇ ਇਰੀਗੇਸ਼ਨ ਦੇ ਸਿਸਟਮ ਦੀ ਗਲ ਕੀਤੀ ਹੈ। ਮੈਂ ਕੰਡੀ ਏਰੀਆ ਦੇ ਪਿੰਡਾਂ ਵਿਚ ਜਾਂਦਾ ਰਿਹਾ ਹਾਂ ਅਤੇ ਮੈਨੂੰ ਉਨ੍ਹਾਂ ਦੀਆਂ ਤਕਲੀਫਾਂ ਦਾ ਪਤਾ ਹੈ। ਇਸ ਹਾਊਸ ਨੂੰ ਇਹ ਸੁਣ ਕੇ ਖੁਸ਼ੀ ਹੋਵੇਗੀ ਕਿ ਅਸੀਂ ਉਨ੍ਹਾਂ ਦੀਆਂ ਮੁਸ਼ਕਲਾਂ ਨੂੰ ਹੱਲ ਕਰਨ ਵਾਸਤੇ ਇਕ ਕੰਡੀ ਕੈਨਾਲ ਬਣਾਉਣ ਦਾ ਫੈਸਲਾ ਕੀਤਾ ਹੈ। ਇਸ ਤੇ 9.4 ਕਰੋੜ ਰੁਪਿਆ ਖਰਚ ਆਵੇਗਾ ਅਤੇ ਇਸ ਵਿਚੋਂ ਇਕ ਕਰੋੜ ਰੁਪਿਆ ਇਸ ਸਾਲ ਹੀ ਖਰਚ ਕੀਤਾ ਜਾਵੇਗਾ। ਇਸ ਕੈਨਾਲ ਦੇ ਨਾਲ 1,25,384 ਏਕੜ ਜ਼ਮੀਨ ਦੀ ਸਿੰਜਾਈ ਹੋ ਸਕੇਗੀ।

ਸਪੀਕਰ ਸਾਹਿਬ, ਅਸੀਂ ਸਪਰਿੰਕਲਰ ਸਿਸਟਮ ਨੂੰ ਮਾਡਰਨ ਸਿਸਟਮ ਆਫ਼ ਇਰੀਗੇਸ਼ਨ ਵਿਚ ਅਪਨਾਉਣਾ ਹੈ। ਜਿਥੇ ਵਡੇ ਵਡੇ ਟਿੱਬੇ ਹਨ ਅਤੇ ਪਾਣੀ ਨਹੀਂ ਪਹੁੰਚਦਾ ਉਥੇ ਪਾਣੀ ਪਹੁੰਚਾਇਆ ਜਾਵੇਗਾ। ਹੁਸ਼ਿਆਰਪੁਰ ਜ਼ਿਲ੍ਹੇ ਵਿਚ 3 ਹਜ਼ਾਰ ਏਕੜ ਜ਼ਮੀਨ ਤੇ ਸਪਰਿੰਕਲ ਇਰੀਗੇਸ਼ਨ ਕਰਨ ਦਾ ਪ੍ਰੋਗਰਾਮ ਬਣਾਇਆ ਹੈ। ਇਸ ਨਾਲ ਵਿਲਾਸਿਟੀ ਘੱਟ ਕੀਤੀ ਜਾਵੇਗੀ।

ਸਪੀਕਰ ਸਾਹਿਬ, ਹੁਣ ਮੈਂ ਰਾਵੀ ਅਤੇ ਬਿਆਸ ਵਾਟਰ ਦੇ ਬਾਰੇ ਵੀ ਅਰਜ਼ ਕਰਨੀ ਜ਼ਰੂਰੀ ਸਮਝਦਾ ਹਾਂ। ਇਸ ਬਾਰੇ ਸਾਨੂੰ ਕੋਈ ਪੁਲਿਟੀਕਲੀ ਗਲ ਨਹੀਂ ਸੋਚਣੀ ਚਾਹੀਦੀ। ਇਸ ਵੰਡ

[ਮੁੱਖ ਮੰਤਰੀ]

ਦੇ ਨਾਲ ਜੋ ਪੰਜਾਬ ਦਾ ਨੁਕਸਾਨ ਹੋਣਾ ਹੈ, ਉਸਦਾ ਸ਼ਾਇਦ ਤੁਸੀਂ ਵੀ ਅੰਦਾਜ਼ਾ ਨਹੀਂ ਲਗਾ ਸਕਦੇ। ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵੰਡ ਦੇ ਮੁਤਾਬਿਕ ਜੋ ਸਾਨੂੰ ਪਾਣੀ ਮਿਲੇਗਾ ਉਸ ਦੇ ਨਾਲ 9 ਲੱਖ ਏਕੜ ਜ਼ਮੀਨ ਜਿਹੜੀ ਕਿ ਇਸ ਵੇਲੇ ਕਾਬਲੇ ਕਾਸ਼ਤ ਹੈ ਉਹ ਵਿਰਾਨ ਹੋ ਜਾਵੇਗੀ। ਇਸ ਵੰਡ ਦੇ ਬਾਰੇ ਸਾਡੇ ਕਾਂਗਰਸ ਦੇ ਲੀਡਰ ਸੈਂਟਰਲ ਗੌਰਮਿੰਟ ਨੂੰ ਠੀਕ ਤਰ੍ਹਾਂ ਨਾਲ ਸਮਝਾ ਨਹੀਂ ਸਕੇ ਕਿਉਂਕਿ ਉਨ੍ਹਾਂ ਨੂੰ ਖੁਦ ਵੀ ਪਤਾ ਨਹੀਂ ਸੀ ਕਿ ਰਾਵੀ ਬਿਆਸ ਵਾਟਰ ਅਤੇ ਰਾਵੀ ਬਿਆਸ ਸਰਪਲੱਸ ਵਾਟਰ ਕੀ ਹੈ ? ਇਹ 2 ਨੁਕਤੇ ਮੈਂ ਹੁਣ ਇਨ੍ਹਾਂ ਨੂੰ ਸਮਝਾ ਦੇਣਾ ਚਾਹੁੰਦਾ ਹਾਂ। ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਰਾਵੀ ਬਿਆਸ ਦੀ ਜਦੋਂ ਹਰਿਆਣਾ ਪੰਜਾਬ ਦੇ ਵਿਚ ਵੰਡ ਹੋਈ ਸੀ ਤਾਂ ਉਸ ਵੇਲੇ 7.2 ਮਿਲਿਅਨ ਏਕੜ ਫੀਟ ਪਾਣੀ ਮਿਲਦਾ ਸੀ ਔਰ ਸੈਂਟਰਲ ਗੌਰਮਿੰਟ ਦੀ ਇੰਸਟਰਕਸ਼ਨ ਦੇ ਮੁਤਾਬਿਕ ਅਸੀਂ ਇਹ ਪਾਣੀ ਯੂਟੇਲਾਈਜ਼ ਕਰਦੇ ਰਹੇ। ਹੁਣ ਸਰਪਲਸ ਵਾਟਰ ਜੋ ਵੰਡਿਆ ਜਾਣਾ ਹੈ ਇਹ 1.24 ਮਿਲੀਅਨ ਏਕੜ ਫੀਟ ਹੈ। ਪਰੰਤੂ ਇਹ ਸਰਪਲਸ ਵਾਟਰ ਅਤੇ ਰਾਵੀ ਬਿਆਸ ਵਾਟਰ ਦਾ ਫਰਕ ਸਮਝ ਹੀ ਨਹੀਂ ਸਕੇ ਸਨ। ਮੈਂ ਸਮਝਦਾ ਹਾਂ ਕਿ ਇਸ ਵਿਚ ਸੈਂਟਰਲ ਸਰਕਾਰ ਦਾ ਕੋਈ ਕਸੂਰ ਨਹੀਂ, ਇਹ ਤਾਂ ਇਨ੍ਹਾਂ ਦਾ ਕਸੂਰ ਸੀ ਜਿਹੜੇ ਕਿ ਉਨ੍ਹਾਂ ਦੇ ਸਾਹਮਣੇ ਠੀਕ ਤਰ੍ਹਾਂ ਨਾਲ ਮਾਮਲਾ ਨਹੀਂ ਰਖ ਸਕੇ। ਪਰ ਹੁਣ ਅਸੀਂ ਇਸ ਬਾਰੇ ਸੈਂਟਰ ਦੀ ਸਰਕਾਰ ਨਾਲ ਜ਼ੋਰ ਨਾਲ ਗਲ ਬਾਤ ਕਰਾਂਗੇ।

ਮੈਂ ਥੋੜਾ ਜਿਹਾ ਸਮਾਂ ਹੋਰ ਲਵਾਂਗਾ। ਕੁਝ ਜ਼ਰੂਰੀ ਪੁਆਇੰਟਸ ਹਨ ਜਿਹੜੇ ਮੈਂ ਅਰਜ਼ ਕਰਨੇ ਹਨ। ਪਿਛਲੇ ਪੰਜ ਸਾਲਾਂ ਤੋਂ ਬਿਜਲੀ ਬੋਰਡ ਨੂੰ ਪੁਲੀਟੀਕਲ ਐਂਗਲ ਤੇ ਵਰਤਿਆ ਜਾਂਦਾ ਰਿਹਾ ਹੈ ਜਿਸ ਕਾਰਨ ਇਹ ਅਦਾਰਾ ਠੀਕ ਤਰ੍ਹਾਂ ਨਾਲ ਨਹੀਂ ਚਲ ਸਕਿਆ। ਇਸ ਅਦਾਰੇ ਤੇ ਲੋਕਾਂ ਦੀ ਖੁਸ਼ਹਾਲੀ ਨਿਰਭਰ ਹੈ। ਹੁਣ ਅਸੀਂ ਇਹ ਫੈਸਲਾ ਕੀਤਾ ਹੈ ਕਿ ਇਸ ਬਿਜਲੀ ਬੋਰਡ ਦੇ ਅਦਾਰੇ ਵਿਚ ਸੁਧਾਰ ਲਿਆਉਣ ਦੀ ਕੋਸ਼ਿਸ਼ ਕੀਤੀ ਜਾਵੇ।

ਸਪੀਕਰ ਸਾਹਿਬ, ਜਿਹੜੇ ਨੁਕਸ ਇਨ੍ਹਾਂ ਨੇ ਪਾਏ ਹਨ ਉਨ੍ਹਾਂ ਨੂੰ ਮੇਰੀ ਸਰਕਾਰ ਦੂਰ ਕਰੇਗੀ ਭਾਵੇਂ ਕਿਸੇ ਚੀਜ਼ ਦੀ ਕਮੀ ਹੈ ਉਸਨੂੰ ਦੂਰ ਕੀਤਾ ਜਾਵੇਗਾ। ਫਿਰ ਵੀ ਮੈਂ ਇਸ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਜੋ ਅਸੀਂ ਕੁਨੈਕਸ਼ਨ ਦੇਣੇ ਹਨ ਉਹ ਇਸ ਸਰਕਾਰ ਨੇ ਫਿਗਰ ਦੇ ਦਿਤੀ ਹੈ। 1974-75, 1975-76 ਅਤੇ 1976-77 ਯਾਨੀ ਪਿਛਲੇ ਤਿੰਨ ਸਾਲਾਂ ਦੇ ਵਿਚ 37,400 ਕੁਨੈਕਸ਼ਨ ਦਿੱਤੇ ਗਏ ਹਨ ਲੇਕਿਨ ਮੇਰੀ ਇਹ ਸਰਕਾਰ ਇਸ ਸਾਲ ਦੇ ਵਿਚ 32,000 ਕੁਨੈਕਸ਼ਨ ਦੇਵੇਗੀ। ਇਹ ਕੁਨੈਕਸ਼ਨ ਕਿਸਾਨਾਂ ਨੂੰ ਦਿੱਤੇ ਜਾਣਗੇ ਇਸ਼ਦੇ ਨਾਲ ਹੀ ਮੈਂ ਘਰੇਲੂ ਅਤੇ ਕਮਰਸ਼ੀਅਲ ਕੁਨੈਕਸ਼ਨਾਂ ਦਾ ਵੀ ਜ਼ਿਕਰ ਕਰ ਦੇਣਾ ਚਾਹੁੰਦਾ ਹਾਂ। ਕਿਉਂਕਿ ਮੇਰੇ ਵੀਰ ਫੈਕਟਸ ਅਤੇ ਫਿਗਰਜ਼ ਦਿੰਦੇ ਹਨ। ਮੈਨੂੰ ਪਹਿਲਾਂ ਕੋਈ ਮੌਕਾ ਨਹੀਂ ਮਿਲਿਆ ਸੀ ਜਿਸ ਕਰਕੇ ਮੈਂ ਹੁਣ ਦੱਸ ਦੇਣਾ ਚਾਹੁੰਦਾ ਹਾਂ ਕਿ 1974-75 ਦੇ ਵਿਚ 34044 ਘਰੇਲੂ ਕੁਨੈਕਸ਼ਨਜ਼ ਦਿੱਤੇ ਗਏ ਸਨ। 1975-76 ਦੇ ਵਿਚ 65 ਹਜ਼ਾਰ ਕੁਨੈਕਸ਼ਨ ਦਿੱਤੇ ਗਏ ਅਤੇ 1976-77 ਦੇ ਵਿਚ ਇੱਕ ਲੱਖ 49 ਹਜ਼ਾਰ ਦੇ ਕਰੀਬ ਕੁਨੈਕਸ਼ਨ ਦਿੱਤੇ ਗਏ ਸਨ ਜਦ ਕਿ ਮੇਰੀ ਇਹ ਸਰਕਾਰ ਇਸ ਸਾਲ ਇੱਕ ਲੱਖ 75 ਹਜ਼ਾਰ ਕੁਨੈਕਸ਼ਨ ਦੇਵੇਗੀ। ਇਸ ਤੋਂ ਬਾਅਦ ਇੰਡਸਟਰੀਅਲ ਕੁਨੈਕਸ਼ਨਜ਼ ਦੇ ਬਾਰੇ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ 1974-75 ਦੇ ਵਿਚ 1345 ਕੁਨੈਕਸ਼ਨਜ਼, 1975-76 ਦੇ ਵਿਚ 846 ਕੁਨੈਕਸ਼ਨਜ਼ ਅਤੇ 1976-77 ਦੇ ਵਿਚ 3391 ਕੁਨੈਕਸ਼ਨਜ਼ ਦਿੱਤੇ ਗਏ ਸਨ। ਲੇਕਿਨ ਅਸੀਂ ਇਸ ਸਾਲ ਨਵੇਂ 4500 ਕੁਨੈਕਸ਼ਨਜ਼ ਦੇਵਾਂਗੇ। ਸਪੀਕਰ ਸਾਹਿਬ, ਮੇਰੀ ਸਰਕਾਰ ਨੇ ਕਿਸਾਨਾਂ ਦੀਆਂ ਤਕਲੀਫਾਂ ਨੂੰ ਮੱਦੇ ਨਜ਼ਰ ਰੱਖ ਕੇ ਟਿਊਬਵੈਲਾਂ ਲਈ ਬਿਜਲੀ ਦੀਆਂ ਮੌਜੂਦਾ ਫਲੈਟ ਦਰਾਂ ਨੂੰ ਪ੍ਰਤੀ ਹਾਰਸ ਪਾਵਰ ਘੱਟਾ ਦਿੱਤਾ ਹੈ।

ਮੈਂ ਸਮਝਦਾ ਹਾਂ ਕਿ ਤਕਰੀਬਨ 6 ਕਰੋੜ ਰੁਪਏ ਦਾ ਕਿਸਾਨਾਂ ਨੂੰ ਫਾਇਦਾ ਇਸ ਦੇ ਨਾਲ ਹੋਵੇਗਾ। ਸਪੀਕਰ ਸਾਹਿਬ, ਮੇਰੇ ਇਹ ਸਾਹਮਣੇ ਬੈਠੇ ਭਰਾ ਅਖਬਾਰਾਂ ਦੇ ਵਿਚ ਖਬਰਾਂ ਦੇਣ ਵਿਚ ਬੜੇ ਮਾਹਿਰ ਹਨ ਪਰ ਪ੍ਰੈਕਟੀਕਲੀ ਕੰਮ ਕਰਨ ਦੇ ਵਿਚ ਨਹੀਂ ਹਨ। ਜੇਕਰ ਫੀਲਡ ਦੇ ਵਿਚ ਜਾ ਕੇ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਕਿਤਨਾ ਕੰਮ ਹੋਇਆ ਹੈ, ਕਾਗਜ਼ਾਤ ਦੇ ਵਿਚ ਇਹ ਸਭ ਕੁਝ ਵਿਖਾ ਦਿੰਦੇ ਸਨ।

ਸਪੀਕਰ ਸਾਹਿਬ, ਹੁਣ ਮੈਂ ਜੇਲ੍ਹਾਂ ਦੇ ਬਾਰੇ ਜ਼ਿਕਰ ਜ਼ਰੂਰ ਕਰ ਦੇਣਾ ਚਾਹੁੰਦਾ ਹਾਂ ਕਿਉਂਕਿ ਮੈਨੂੰ ਇਸ ਬਾਰੇ ਜਾਤੀ ਤਜ਼ਰਬਾ ਹੋਇਆ ਹੈ। ਜੇਕਰ ਜੇਲ੍ਹਾਂ ਦੇ ਵਿਚ ਇੰਤਜ਼ਾਮ ਚੰਗਾ ਰਖਿਆ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਕਰਾਈਮ ਨੂੰ ਘਟਾਇਆ ਜਾ ਸਕਦਾ ਹੈ ਕਿਉਂਕਿ ਇੰਤਜ਼ਾਮ ਠੀਕ ਨਾ ਹੋਣ ਦੇ ਕਾਰਨ ਕਰਾਈਮ ਵਧਦਾ ਹੈ। ਜੇਲ੍ਹਾਂ ਦੇ ਵਿਚ ਓਵਰਕਰਾਊਡਿੰਗ ਬਹੁਤ ਹੁੰਦੀ ਹੈ। ਇਕ ਬੈਰਕ ਜਿਸ ਦੇ ਵਿਚ 20 ਆਦਮੀਆਂ ਦੀ ਜਗ੍ਹਾ ਹੋਵੇ ਜੇਕਰ ਉਸਦੇ ਵਿਚ 400 ਆਦਮੀਆਂ ਨੂੰ ਪਾ ਦਿਤਾ ਜਾਵੇ ਤਾਂ ਕਰਾਈਮ ਵਧੇਗਾ। ਇਸ ਤਰ੍ਹਾਂ ਹੁੰਦਾ ਰਿਹਾ ਹੈ। ਮੇਰੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ 15 ਦਿਨਾਂ ਦੇ ਅੰਦਰ ਅੰਦਰ ਪੰਜਾਬ ਦੀਆਂ ਸਾਰੀਆਂ ਜੇਲ੍ਹਾਂ ਦੇ ਵਿਚ ਪੱਖੇ ਲਗਾ ਦਿੱਤੇ ਜਾਣ, ਇਹ ਕੰਮ 15 ਦਿਨਾਂ ਤੋਂ ਪਹਿਲਾਂ ਹੀ ਖਤਮ ਕਰ ਦਿੱਤਾ ਗਿਆ ਸੀ। ਮੈਂ ਇਹ ਨਹੀਂ ਕਹਿੰਦਾ ਕਿਉਂਕਿ ਕਿਸੇ ਵੇਲੇ ਕਿਸੇ ਨੂੰ ਜੇਲ੍ਹ ਵਿਚ ਜਾਣਾ ਪੈ ਜਾਵੇ। ਸਪੀਕਰ ਸਾਹਿਬ, ਟਾਈਮ ਥੋੜਾ ਹੈ ਇਸ ਲਈ ਜ਼ਿਆਦਾ ਹੋਰ ਗਲਾਂ ਨਹੀਂ ਕਰਨਾ ਚਾਹੁੰਦਾ ਮਗਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਨੂੰ ਕਿਸ ਤਰ੍ਹਾਂ ਇਨ੍ਹਾਂ ਕਾਂਗਰਸੀ ਭਰਾਵਾਂ ਨੇ ਜੇਲ੍ਹਾਂ ਦੇ ਵਿਚ ਸੈਰ ਕਰਵਾਈ ? ਕਦੇ ਕਿਸੇ ਤੀਹਾੜ ਜੇਲ੍ਹ ਦਿੱਲੀ, ਦੇ ਵਿਚ ਮੈਨੂੰ ਭੇਜ ਦਿੱਤਾ ਗਿਆ ਅਤੇ ਕਦੇ ਕਿਧਰੇ ਹੋਰ ਕਿਉਂਕਿ ਮੈਨੂੰ ਇਹ ਪੰਜਾਬ ਦਾ ਸਭ ਤੋਂ ਵੱਡਾ ਗੁੰਡਾ ਸਮਝਦੇ ਸਨ। ਮੇਰੇ ਇਕ ਵੀਰ ਨੇ ਕਿਹਾ ਸੀ ਕਿ ਗਿਆਨੀ ਜੀ ਦੀ ਤੁਹਾਡੇ ਨਾਲ ਬੜੀ ਹਮਦਰਦੀ ਸੀ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਭ ਤੋਂ ਵੱਧ ਨਿਗਰਾਨੀ ਮੇਰੀ ਕੀਤੀ ਜਾਂਦੀ ਰਹੀ ਹੈ। ਚਾਹੇ ਇਹ ਸਾਨੂੰ 4 ਸਾਲ ਜੇਲ੍ਹਾਂ ਵਿਚ ਰਖਦੇ ਪਰ ਸਾਡੇ ਨਾਲ ਸਲੂਕ ਠੀਕ ਤਰੀਕੇ ਨਾਲ ਕਰਦੇ। ਜੇਕਰ ਸਾਡੀ ਕੋਈ ਮਾਤਾ ਜਾਂ ਵਾਈਫ ਜਾਂ ਭੈਣ ਜੇਲ੍ਹ ਵਿਚ ਮਿਲਣ ਆਉਂਦੀ ਸੀ ਤਾਂ ਚਾਰੋਂ ਤਰਫ ਪੁਲਿਸ ਦੇ ਬੰਦੇ ਅਤੇ ਡੀ. ਐਸ. ਪੀ. ਬਿਠਾ ਦਿੱਤੇ ਜਾਂਦੇ ਸਨ, ਕੋਈ ਗਲ ਵਗੈਰਾ ਵੀ ਨਹੀਂ ਕਰਨ ਦਿੱਤੀ ਜਾਂਦੀ ਸੀ। ਅਸੀਂ ਆਪਣੀ ਭੈਣ, ਮਾਤਾ ਦੇ ਨਾਲ ਕੋਈ ਗਲ ਵੀ ਨਾ ਕਰ ਸਕਦੇ ਸੀ। ਸੋ ਭਾਵੇਂ ਜੋ ਵੀ ਗੱਲਾਂ ਹੋਣ ਸਾਨੂੰ ਇਖਲਾਕ ਤੋਂ ਉਪਰ ਉਠਕੇ ਗੱਲ ਕਰਨੀ ਚਾਹੀਦੀ ਹੈ।

ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਗਵਰਨਰ ਸਾਹਿਬ ਦਾ ਐਡਰਸ ਜੋ ਕਿ ਧੰਨਵਾਦ ਦੇ ਮਤੇ ਲਈ ਪੇਸ਼ ਹੈ ਉਸਨੂੰ ਸਰਬ ਸੰਮਤੀ ਦੇ ਨਾਲ ਪਾਸ ਕੀਤਾ ਜਾਵੇ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੂੰ ਅਪੀਲ ਕਰਦਾਂ ਹਾਂ ਕਿ ਜੇਕਰ ਮੇਰੇ ਕੋਲੋਂ ਕੋਈ ਗਲਤੀ ਨਾਲ ਕੁਝ ਕਿਹਾ ਗਿਆ ਹੈ ਜਾਂ ਕਿਸੇ ਦਾ ਦਿਲ ਦੁਖਿਆ ਹੈ ਤਾਂ ਉਸਦੇ ਲਈ ਮੈਂ ਮਾਫੀ ਚਾਹੁੰਦਾ ਹਾਂ। ਮੈਂ ਕਿਸੇ ਦਾ ਜਾਣ ਬੁਝ ਕੇ ਦਿਲ ਨਹੀਂ ਦੁਖਾਉਣਾ ਚਾਹੁੰਦਾ। ਇਸ ਦੇ ਨਾਲ ਹੀ ਮੈਂ ਸਾਰੇ ਮੈਂਬਰਾਨ ਦਾ ਧੰਨਵਾਦ ਕਰਦਾ ਹਾਂ।

**ਸ਼੍ਰੀ ਸਪੀਕਰ** : ਮੈਂ ਮੈਂਬਰ ਸਾਹਿਬਾਨ ਨੂੰ ਯਾਦ ਦਿਲਾਉਣਾ ਚਾਹੁੰਦਾ ਹਾਂ ਕਿ ਸਾਡੇ ਰੂਲ 104 ਦੇ ਮੁਤਾਬਿਕ ਤੁਸੀਂ ਸਵਾਲ ਕਰ ਸਕਦੇ ਹੋ ਲੇਕਿਨ ਇਸ ਰੂਲ ਦੇ ਅਧੀਨ ਜਾਂ ਕੋਈ ਹੋਰ ਰੂਲ ਦੇ ਅਧੀਨ ਸਰਕਾਰ ਲਈ ਸਵਾਲਾਂ ਦਾ ਜਵਾਬ ਦੇਣਾ ਜ਼ਰੂਰੀ ਨਹੀਂ ਹੈ। ਸਰਕਾਰ ਦੀ ਮਰਜ਼ੀ ਹੈ ਕਿ ਜਵਾਬ ਦੇਵੇ ਚਾਹੇ ਨਾ ਦੇਵੇ। ਜੋ ਵੀ ਮੈਂਬਰ ਸਾਹਿਬਾਨ ਸਵਾਲ ਕਰਨ ਉਹ ਬੜੇ ਬਰੀਫ ਹੋਣੇ ਚਾਹੀਦੇ ਹਨ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਦੋ ਛੋਟੀਆਂ ਛੋਟੀਆਂ ਇਨਫਰਮੇਸ਼ਨਜ਼ ਲੈਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਅੰਦਰ ਜਿਹੜੇ ਮਜ਼ਦੂਰ ਜਮਾਤ ਅਤੇ

[ਕਾਮਰੇਡ ਸੱਤਪਾਲ ਡਾਂਗ]
ਸਰਕਾਰੀ ਕਰਮਚਾਰੀਆਂ ਦੇ ਖਿਲਾਫ ਕੇਸਿਜ਼ ਚਲ ਰਹੇ ਹਨ ਕੀ ਉਨ੍ਹਾਂ ਨੂੰ ਬਾਦਲ ਸਾਹਿਬ ਦੀ ਸਰਕਾਰ ਵਾਪਿਸ ਲਵੇਗੀ ? (ਵਿਘਨ)

ਇਸਦੇ ਨਾਲ ਹੀ ਦੂਜੀ ਗਲ ਇਹ ਹੈ ਕਿ ਪਿਛਲੇ 7-8 ਸਾਲਾਂ ਦੇ ਵਿਚ 70 ਨਾਲੋਂ ਵੱਧ ਨਕਸਲਾਈਟਸ ਨੂੰ ਪੁਲਿਸ ਨਾਲ ਮੁਕਾਬਲਾ ਦੱਸ ਕੇ ਮਾਰ ਦਿਤਾ ਗਿਆ ਸੀ। ਕੀ ਇਹ ਸਰਕਾਰ ਦੂਜੀਆਂ ਸਟੇਟਾਂ ਦੀਆਂ ਸਰਕਾਰਾਂ ਵਾਂਗ ਇਥੇ ਵੀ ਇਸ ਗਲ ਲਈ ਕਿਸੇ ਹਾਈ ਕੋਰਟ ਦੇ ਜੱਜ ਨੂੰ ਲਗਾ ਦੇਵੇਗੀ ਔਰ ਇਸ ਦੀ ਇਨਕੁਆਇਰੀ ਕਰਵਾਏਗੀ ਤਾਂਕਿ ਪੁਲਿਸ ਦੀਆਂ ਵਧੀਕੀਆਂ ਬਾਰੇ ਪਤਾ ਚਲ ਸਕੇ ? (ਵਿਘਨ)

**ਸ੍ਰੀ ਸਪੀਕਰ**: ਜੋ ਵੀ ਸਵਾਲ ਕਰਨਾ ਹੈ ਉਹ ਪਾਰਟੀ ਦੇ ਲੀਡਰ ਕਰਨ ਹੋਰ ਕੋਈ ਨਾ ਕਰੇ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਮਜ਼ਦੂਰਾਂ ਤੇ ਕੇਸਿਜ਼ ਝੂਠੇ ਚਲ ਰਹੇ ਹਨ ਉਹ ਵਾਪਿਸ ਲਏ ਜਾਣ। ਇਸ ਕਾਂਗਰਸ ਦਾ ਜਦੋਂ ਰਾਜ ਸੀ 25 ਵਰਕਰਾਂ ਨੂੰ ਮੋਹਾਲੀ ਵਿਚ ਪਕੜਿਆ ਗਿਆ ਸੀ। ਮਾਰਚ, 1976 ਦੇ ਵਿਚ ਦਫਾ 325 ਅਤੇ 326 ਦੇ ਝੂਠੇ ਕੇਸਿਜ਼ ਜਿਹੜੇ ਬਣਾਏ ਗਏ ਸੀ ਕੀ ਉਹ ਵਾਪਿਸ ਲੈਣਗੇ ? ਦੂਜੀ ਗਲ ਇਹ ਹੈ ਕਿ 31 ਮਾਰਚ, 1977 ਤਕ ਪੰਜਾਬ ਵਿਚ ਸਾਰੇ ਐਡਹਾਕ ਕਰਮਚਾਰੀਆਂ ਨੂੰ ਪੱਕਾ ਕਰਨ ਦਾ ਫੈਸਲਾ ਕੀਤਾ ਗਿਆ ਸੀ ਪਰ ਹਾਲੇ ਤਕ ਇੰਪਲੀਮੈਂਟ ਪੂਰੀ ਤਰ੍ਹਾਂ ਨਹੀਂ ਹੋਇਆ। ਉਨ੍ਹਾਂ ਦਾ ਲੀਅਨ ਕਾਇਮ ਰਖਣਾ ਚਾਹੀਦਾ ਹੈ।

**ਚੌਧਰੀ ਬਲਰਾਮ**: ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਦਰਖਾਸਤ ਕਰਨਾ ਚਾਹੁੰਦਾ ਹਾਂ ਕਿ ਹਰੀਜਨਾਂ ਦੇ ਮਸਲਿਆਂ ਦੇ ਲਈ ਕੱਲ ਥੋੜਾ ਜਿਹਾ ਟਾਈਮ ਅਲਾਟ ਕਰ ਦਿੱਤਾ ਜਾਵੇ ਤਾਂਕਿ ਡਿਸਕਸ਼ਨ ਹੋ ਸਕੇ। ਇਸ ਦੇ ਨਾਲ 107/151 ਦੇ ਕੇਸਿਜ਼ ਵੀ ਵਾਪਿਸ ਹੋਣੇ ਚਾਹੀਦੇ ਹਨ।

**ਸ੍ਰੀ ਸਪੀਕਰ**: ਚੌਧਰੀ ਸਾਹਿਬ, ਤੁਸੀਂ ਹੁਣ ਬੈਠੋ, ਕਾਫੀ ਸਮਾਂ ਹੋ ਗਿਆ ਹੈ ਅਤੇ ਟਾਈਮ ਖਤਮ ਹੋਣ ਵਾਲਾ ਹੈ। (ਵਿਘਨ)

Question is—

"That an Address be presented to the Governor in the following terms :—

"That the members of this House assembled in this Session are deeply grateful to the Governor for the Address which he has been pleased to deliver to the House on the 4th July, 1977."

*The Motion was carried.*

**Mr. Speaker** : The House stands adjourned till 9.00 A.M. on Friday, the 8th July, 1977.

2.30 P.M.

(*The Sabha then adjourned till* 9.00 *A.M. on Friday, the* 8*th July*, 1977).

28741 PVS—Govt, Press, Chd.

# Punjab Vidhan Sabha Debates

*8th July, 1977*

Vol. I—No. 6

OFFICIAL REPORT

## CONTENTS

*Friday, the 8th July,* 1977



Punjab Vidhan Sabha Secretariat, Chandigarh.

Price : Rs. Rs. 18.50

**Legislative Business—**

## *ERRATA*

TO

PUNJAB VIDHAN SABHA DEBATES, VOL. I, NO. 6,
DATED 8TH JULY, 1977

| ਸਹੀ | ਗਲਤ | ਪੰਨਾ | ਲਾਈਨ |
|---|---|---|---|
| 28 ਲੱਖ ਟਨ ਕਣਕ | 28 ਲੱਖ ਕਣਕ | (6)3 | Last |
| ਤਸੱਲੀ | ਤਸੱਲ | (6)14 | 5th from below |
| ਕਾਰਪੋਰੇਸ਼ਨ | ਕਾਰਰਪੋਰੇਸ਼ਨ | (6)54 | 7th and 8th |

# PUNJAB VIDHAN SABHA

*Friday, the 8th July, 1977*

*The Vidhan Sabha met in the Punjab Vidhan Sabha Hall, Vidhan Bhavan, 'andigarh, at 9.00 a.m. of the Clock. Mr. Speaker (Sardar Ravi Inder ıgh) in the Chair.*

## QUESTION OF PRIVILEGE

**Mr. Speaker :** I have received notice of a Privilege Motion from ıri Romesh Chander, M.L.A. wherein he has alleged that the Minister ›r Finance and Local Government while speaking in the House on 5th ıly, 1977 categorically assured that the Municipal Committees would be ıperseded only on the completion of their term. This assurance according ɔ the hon. Member, obviously included the Jullundur and Morinda Muni-.ipal Committees. But the Member says that the Jullundur and Morinda Municipal Committees were superseded on 6th July, 1977 and that this is ı violation of the assurance given by the Minister. He has further stated that since the Minister has given a wrong statement, the matter be referred to the Committee of Privileges.

As per past practice I am writing to the Minister concerned to clarify the position and on receipt of the clarification I will give my ruling.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਹਾਊਸ ਅੱਜ ਉਠ ਰਿਹਾ ਹੈ ਇਸ ਲਈ ਮੈਂ ਅਰਜ਼ ਕਰਾਂਗਾ ਕਿ ਮਨਿਸਟਰ ਸਾਹਿਬ ਨੂੰ ਕਿਹਾ ਜਾਵੇ ਕਿ ਉਹ ਇਸ ਦਾ ਜਵਾਬ ਅਜ ਹੀ ਦੇ ਦੇਣ।

**ਸ੍ਰੀ ਸਪੀਕਰ**: ਮੈਂ ਉਨ੍ਹਾਂ ਨੂੰ ਰਿਕੁਐਸਟ ਕਰ ਦਿਆਂਗਾ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਰਿਕੁਐਸਟ ਨਹੀਂ, ਤੁਸੀਂ ਉਨ੍ਹਾਂ ਨੂੰ ਡਾਇਰੈਕਸ਼ਨਜ਼ ਦਿਓ।

**Mr. Speaker :** I have already given my ruling. No discussion please.

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ...

**Mr. Speaker :** I am sorry, I cannot permit discussion.

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਇਹ ਦੇਖੋ ਟਰੇਜ਼ਰੀ ਬੈਂਚਿਜ਼ ਦੇ ਮੈਂਬਰ ਵੀ ਕਹਿੰਦੇ ਹਨ ਕਿ ਸਾਨੂੰ ਵੀ ਨਹੀਂ ਪੁਛਿਆ ਗਿਆ (ਵਿਘਨ)

## ADJOURNMENT MOTIONS

**Mr. Speaker :** Earlier I had received notice of an Adjournment Motion from Comrade Darshan Singh Canadian, Babu Singh Master and Comrade Baldev Singh regarding retrenchment of employees of Beas Project at Talwara. I had converted it into a Call Attention Notice. Normally it would have come on the Order Paper for to-day but since there were more than three Call Attention Notices, a ballot was held and the converted Call Attention Notice could not survive the ballot. Therefore, I would request the Government to send written reply to this Call Attention Notice although it has not survived the ballot. It would, however, not become a **precedent.**

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇੱਕ ਐਡਜਰਨਮੈਂਟ ਮੋਸ਼ਨ ਦਾ ਨੋਟਿਸ ਦਿੱਤਾ ਸੀ ਐਂਮਪਲਾਈਜ਼ ਦੇ ਬਾਰੇ ਵਿਚ (ਵਿਘਨ)

**ਸ਼੍ਰੀ ਸਪੀਕਰ** : ਇਸ ਤੇ ਡਿਸਕਸ਼ਨ ਨਹੀਂ ਹੋ ਸਕਦੀ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਹੜੀ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਉਹਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਬਹੁਤ ਸਾਰੇ ਐਂਪਲਾਈਜ਼ ਦੇ ਸੈਕਸ਼ਨਜ਼ ਬਾਹਰ ਭੁਖ ਹੜਤਾਲ ਤੇ ਬੈਠੇ ਹੋਏ ਹਨ। ਵੈਕਸੀਨੇਟਰਜ਼ ਹਨ, ਨਰਸਿਜ਼ ਔਰ ਮਾਰਕਫੈਡ ਦੇ ਐਂਪਲਾਈਜ਼ ਦੇ ਨੁਮਾਇੰਦੇ ਬਾਹਰ ਭੁਖ ਹੜਤਾਲਾਂ ਤੇ ਬੈਠੇ ਹੋਏ ਹਨ (ਵਿਘਨ)

**ਸ਼੍ਰੀ ਸਪੀਕਰ** : ਤੁਹਾਡਾ ਜਿਹੜਾ ਨੋਟਿਸ ਆਇਆ ਸੀ (ਵਿਘਨ) ਉਹ ਜਿਹੜੇ ਗਰਾਊਂਡਜ਼ ਤੇ ਡਿਸਅਲਾਓ ਕੀਤਾ ਹੈ ਉਹ ਤੁਹਾਡੇ ਸਾਹਮਣੇ ਹਨ। ਤੁਸੀਂ ਇਸ ਮੈਟਰ ਨੂੰ ਸੀ. ਐਮ. ਸਾਹਿਬ ਨਾਲ ਟੇਕ ਅਪ ਕਰ ਲੈਣਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਐਨੀ ਵੱਡੀ ਡਿਸਕੰਟੈਂਟਮੈਂਟ ਕਲਾਸ-3 ਔਰ ਕਲਾਸ-4 ਦੇ ਗੌਰਮਿੰਟ ਐਂਪਲਾਈਜ਼ ਵਿਚ ਪਾਈ ਜਾ ਰਹੀ ਹੈ। ਚੀਫ਼ ਮਨਿਸਟਰ ਸਾਹਿਬ ਨੂੰ ਕਿਹਾ ਜਾਵੇ, ਕਿਉਂਕਿ ਅੱਜ ਹਾਊਸ ਉਠ ਜਾਣਾ ਹੈ, ਇਸ ਲਈ ਇਨ੍ਹਾਂ ਐਂਪਲਾਈਜ਼ ਦੇ ਮਸਲਿਆਂ ਬਾਰੇ ਉਹ ਇਥੇ ਆਪਣਾ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। ਵੈਕਸੀਨੇਟਰਜ਼, ਮੈਟ੍ਰਿਕ ਪਾਸ ਕਰਨ ਉਪਰੰਤ ਉਹ ਡਿਪਲੋਮਾ ਹੋਰ ਲੈਂਦੇ ਹਨ ਪਰ ਫਿਰ ਵੀ ਉਨ੍ਹਾਂ ਦਾ ਗਰੇਡ ਕਲਰਕ ਨਾਲੋਂ ਘੱਟ ਹੈ। ਇਸੇ ਤਰ੍ਹਾਂ ਹੀ ਨਰਸਿਜ਼ ਹੜਤਾਲ ਤੇ ਬੈਠੀਆਂ ਹੋਈਆਂ ਹਨ। ਮਾਰਕਫੈਡ ਦੇ ਐਂਪਲਾਈਜ਼ ਦੇ ਨੁਮਾਇੰਦੇ ਹੜਤਾਲ ਤੇ ਬੈਠੇ ਹੋਏ ਹਨ। ਇੱਕ ਪਬਲਿਕ ਅੰਡਰਟੇਕਿੰਗ, ਮੋਹਾਲੀ ਵਿਚ ਕਾਫ਼ੀ ਦੇਰ ਦੀ ਹੜਤਾਲ ਚਲ ਰਹੀ ਹੈ। ਸਪੀਕਰ ਸਾਹਿਬ, ਇਹਦੇ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ।

**ਸ਼੍ਰੀ ਸਪੀਕਰ** : ਤੁਸੀਂ ਬੈਠੋ ਜੀ।

**ਸਰਦਾਰ ਉਮਰਾਓ ਸਿੰਘ** : ਅੱਜ ਹਾਊਸ ਦਾ ਅਖੀਰਲਾ ਦਿਨ ਹੈ, ਜੇ ਡਿਸਕਸ਼ਨ ਅਲਾਓ ਕਰ ਦਿਓਗੇ ਤਾਂ ਇਸ ਨਾਲ ਮਸਲੇ ਹੱਲ ਹੋ ਜਾਣਗੇ ਔਰ ਜਿਹੜੀ ਰਿਜ਼ੈਂਟਮੈਂਟ ਐਂਪਲਾਈਜ਼ ਵਿਚ ਪਾਈ ਜਾ ਰਹੀ ਹੈ ਉਹ ਦੂਰ ਹੋ ਜਾਵੇਗੀ। ਜੇ ਇਸ ਮਸਲੇ ਨੂੰ ਅੱਜ ਟੇਕ ਅਪ ਨਹੀਂ ਕਰਾਂਗੇ ਤਾਂ ਅਗਲੇ ਸੈਸ਼ਨ ਲਗਣ ਤਕ ਇੰਟਰਵੀਨਿਗ ਪੀਰੀਅਡ ਵਿਚ ਹਾਲਾਤ ਹੋਰ ਵੀ ਖਰਾਬ ਹੋਣ ਦੀ ਸੰਭਾਵਨਾ ਹੈ। We want to help the Government. Let the grievances of those employees be discussed. The Government can say that their demands would be considered sympathetically.

**Mr. Speaker** : I am in agreement with your sentiments. The ruling which I have given is strictly according to the Rules.

**ਸਰਦਾਰ ਗੁਰਦਰਸ਼ਨ ਸਿੰਘ**: ਰੂਲ 113 ਅਧੀਨ ਤੁਹਾਡੇ ਕੋਲ ਰੈਜ਼ਿਊਡਰੀ ਪਾਵਰਜ਼ ਹਨ ਔਰ ਤੁਸੀਂ ਇਸ ਤਰ੍ਹਾਂ ਕਰ ਸਕਦੇ ਹੋ।

**ਸ਼੍ਰੀ ਸਪੀਕਰ**: ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗਲ ਕਰ ਲੈਣਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਕੁਝ ਹੋਰ ਗਲ ਕਰਨੀ ਹੈ। ਕੱਲ ਤੁਹਾਡੇ ਚੈਂਬਰ ਵਿਚ ਵੀ ਗਲ ਹੋਈ ਸੀ ਪਰ ਉਹ ਪੂਰੀ ਤਰ੍ਹਾਂ ਨਾਲ ਮੰਨੀ ਨਹੀਂ ਗਈ। ਅੱਜ ਹਾਊਸ ਨੇ ਉਠ ਜਾਣਾ ਹੈ (ਵਿਘਨ)

**ਸ੍ਰੀ ਸਪੀਕਰ** : ਮੈਂ ਤੁਹਾਨੂੰ ਖੁਲ੍ਹਾ ਟਾਈਮ ਦਿੱਤਾ ਸੀ। ਮੈਨੂੰ ਅਫਸੋਸ ਹੈ ਹੁਣ ਮੈਂ ਤੁਹਾਨੂੰ ਅਲਾਓ ਨਹੀਂ ਕਰ ਸਕਦਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**:** ** **

**ਸ੍ਰੀ ਸਪੀਕਰ**: ਜੋ ਕੁਝ ਵੀ ਇਹ ਮੈਂਬਰ ਸਾਹਿਬ ਬਗੈਰ ਇਜਾਜ਼ਤ ਦੇ ਕਹਿ ਰਹੇ ਹਨ, ਇਹ ਪਰੋਸੀਡਿੰਗਜ਼ ਦਾ ਭਾਗ ਨਾ ਬਣੇ।

## CALL ATTENTION NOTICES UNDER RULE 66

### (Serial No. 32)

1. **Chaudhri Bal Ram Jakhar**
2. **Sardar Umrao Singh**

} Sir, I beg to draw the attention of the Government towards a matter of urgent public importance, namely, that the wheat is not being lifted in the Mandies by the Government and other Agencies. The farmers are being put to great inconvenience and financial difficulties. Hence there is a great resentment amongst the farmers.

This is, therefore, a fit matter on which the Government should make a statement on the floor of the House, as to what action they propose to take to create a sense of satisfaction amongst the farmers.

**ਖੁਰਾਕ ਅਤੇ ਸਪਲਾਈ ਮੰਤਰੀ** (ਸਰਦਾਰ ਹਰਭਜਨ ਸਿੰਘ): ਮਿਤੀ 6 ਜੁਲਾਈ, 1977 ਤੱਕ ਸਰਕਾਰੀ ਏਜੰਸੀਆਂ ਨੇ 31,06,307 ਟਨ ਕਣਕ ਖਰੀਦੀ ਹੈ ਜਿਸ ਦੇ ਵਿਰੁੱਧ ਵਿਉਪਾਰੀਆਂ ਅਤੇ ਦੂਜਿਆਂ ਨੇ ਸਿਰਫ 90,000 ਟਨ ਕਣਕ ਖਰੀਦੀ ਹੈ। ਪਿਛਲੇ ਸਾਲ ਸਰਕਾਰੀ ਏਜੰਸੀਆਂ ਦੀ ਖਰੀਦ 6 ਜੁਲਾਈ, 1976 ਤੱਕ 28.64 ਲੱਖ ਟਨ ਸੀ। ਸਰਕਾਰੀ ਏਜੰਸੀਆਂ ਨੇ ਵੱਡੀ ਮਾਤਰਾ ਵਿਚ ਕਣਕ ਖਰੀਦ ਕਰਕੇ ਸ਼ਲਾਘਾ-ਯੋਗ ਕੰਮ ਕੀਤਾ ਹੈ, ਭਾਵੇਂ ਹਾਲਾਤ ਪ੍ਰਤਿਕਲ (ਅਡਵਰਸ) ਰਹੇ।

ਆਮ ਕਰਕੇ ਜ਼ਿਲ੍ਹਾ ਅੰਮ੍ਰਿਤਸਰ ਅਤੇ ਫਿਰੋਜ਼ਪੁਰ ਦੀਆਂ ਮੰਡੀਆਂ ਵਿੱਚ ਕੁਝ ਪਰਾਬਲਮ ਆਏ। ਇਨ੍ਹਾਂ ਮੰਡੀਆਂ ਵਿਚ ਕਣਕ ਦੇ ਖਰੀਦੇ ਅਤੇ ਨਾ ਚੁਕੇ ਜਾਣ ਦਾ ਵੱਡਾ ਕਾਰਨ ਇਹ ਹੈ ਕਿ ਇਨ੍ਹਾਂ ਮੰਡੀਆਂ ਵਿਚ ਜ਼ਿਆਦਾ ਮੀਂਹ ਪੈਣ ਕਰਕੇ ਜੋ ਕਣਕ ਆ ਰਹੀ ਹੈ ਉਸ ਵਿਚ ਨਮੀ ਦੀ ਮਾਤਰਾ ਨਿਰਧਾਰਤ 12 ਪ੍ਰਤੀਸ਼ਤ ਤੋਂ ਵਧੀਕ ਸੀ। ਅਜਿਹੀ ਕਣਕ ਦੀ ਜਦੋਂ ਤਕ ਨਮੀ ਨਿਰਧਾਰਤ ਮਾਤਰਾ ਵਿਚ ਨਹੀਂ ਆਉਂਦੀ, ਖਰੀਦੀ ਨਹੀਂ ਜਾ ਸਕਦੀ। ਕੁਝ ਹੋਰ ਸਥਾਨਾਂ ਤੇ ਖਾਲੀ ਬੋਰੀਆਂ ਦੀ ਘਾਟ ਹੋਣ ਕਾਰਣ ਉਸੇ ਦਿਨ ਕਣਕ ਨਹੀਂ ਚੁਕੀ ਗਈ।

ਖੁਰਾਕ ਅਤੇ ਸਪਲਾਈ ਵਿਭਾਗ ਦੇ ਸੀਨੀਅਰ ਅਫ਼ਸਰ ਮੰਡੀਆਂ ਦਾ ਦੌਰਾ ਕਰ ਰਹੇ ਹਨ ਤਾਂ ਜੋ ਜਿਮੀਦਾਰਾਂ ਨੂੰ ਆਪਣੀ ਕਣਕ ਵੇਚਣ ਵਿਚ, ਜਿਹੜੀ ਕਿ ਨਿਰਧਾਰਤ ਸਪੈਸੀਫਿਕੇਸ਼ਨਾਂ ਵਿਚ ਆਉਂਦੀ ਹੋਵੇ, ਬਾਰੇ ਕੋਈ ਤਕਲੀਫ ਨਾ ਹੋਵੇ।

ਸਾਰੀਆਂ ਸਰਕਾਰੀ ਏਜੰਸੀਆਂ ਨੂੰ ਹਦਾਇਤਾਂ ਕੀਤੀਆਂ ਗਈਆਂ ਹਨ ਕਿ ਉਹ ਜੋ ਵੀ ਕਣਕ ਮੰਡੀਆਂ ਵਿਚ ਆ ਰਹੀ ਹੈ, ਨੂੰ ਖਰੀਦ ਕਰਨ ਚਾਹੇ 28 ਲੱਖ ਕਣਕ ਦਾ ਨੈਸ਼ਨਲ ਟੀਚਾ ਪ੍ਰਾਪਤ ਹੋ ਚੁੱਕਾ ਹੈ।

---

**Expunged as ordered by the Chair.

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਖੁਰਾਕ ਅਤੇ ਸਪਲਾਈ ਮੰਤਰੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸੁਣਿਆਂ ਤਾਂ ਇਹ ਸੀ ਕਿ ਪੰਜਾਬ ਵਿਚ ਕਣਕ ਦੀ ਪੈਦਾਵਾਰ ਘੱਟ ਗਈ ਹੈ ਲੇਕਿਨ ਲੱਗਦਾ ਇਹ ਹੈ ਕਿ ਨੈਸ਼ਨਲ ਟੀਚਾ ਹੀ ਪੂਰਾ ਨਹੀਂ ਕੀਤਾ ਗਿਆ ਸਗੋਂ ਇਸ ਦੀ ਖਰੀਦ ਤਕਰੀਬਨ 32 ਲੱਖ ਟਨ ਤੱਕ ਪਹੁੰਚ ਗਈ ਹੈ। ਇਹ ਕੋਈ ਗੁਨਾਹ ਤਾਂ ਨਹੀਂ ਕੀਤਾ ਜਿਹੜੀ ਕਿ ਕਿਸਾਨ ਨੇ ਕਣਕ ਜ਼ਿਆਦਾ ਪੈਦਾ ਕੀਤੀ ਹੈ। ਪਰ ਇੰਤਜ਼ਾਮ ਵੀ ਉਸ ਹਿਸਾਬ ਨਾਲ ਹੀ ਕਰਨਾ ਚਾਹੀਦਾ ਸੀ ਅਤੇ ਹੋਰ ਉੱਦਮ ਵੀ ਕਰਨੇ ਚਾਹੀਦੇ ਸਨ। ਅਗਰ ਕਿਸਾਨ ਮੰਡੀਆਂ ਵਿਚ ਰੁਲਦਾ ਰਹੇ ਤਾਂ ਕੀ ਗੌਰਮਿੰਟ ਦਾ ਫਰਜ਼ ਨਹੀਂ ਬਣਦਾ ਕਿ ਉਸ ਦੀ ਰਖਵਾਲੀ ਕਰੇ। ਕਿਸਾਨ ਦੀ ਜਿਨਸ ਮੰਡੀਆਂ ਵਿਚ ਰੁਲਣੀ ਨਹੀਂ ਚਾਹੀਦੀ। ਉਸ ਦੀ ਕਣਕ ਸੰਭਾਲਣ ਵਾਸਤੇ ਇਨ੍ਹਾਂ ਨੂੰ ਤਿਆਰ ਹੋਣਾ ਚਾਹੀਦਾ ਸੀ। ਹਮੇਸ਼ਾਂ 15 ਜੁਲਾਈ ਤੱਕ ਮੰਡੀਆਂ ਚਲਦੀਆਂ ਰਹਿੰਦੀਆਂ ਸਨ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਐਤਕੀਂ ਪਹਿਲਾਂ ਕਿਉਂ ਬੰਦ ਕਰ ਦਿੱਤੀਆਂ ਹਨ? ਐਤਕੀਂ ਜੂਨ ਦੇ ਆਖਰੀ ਹਫਤੇ ਵਿਚ ਮੰਡੀਆਂ ਬੰਦ ਹੋ ਗਈਆਂ ਹਨ। ਇਹ ਕਿਉਂ ਪਹਿਲਾਂ ਬੰਦ ਕੀਤੀਆਂ ਹਨ? ਇਕ ਸਵਾਲ ਮੈਂ ਹੋਰ ਪੁੱਛਣਾ ਚਾਹੁੰਦਾ ਹਾਂ ਕਿ ਐਤਕੀਂ ਕਣਕ ਸਿੱਲੀ ਜ਼ਿਆਦਾ ਹੋ ਗਈ। ਇਸ ਵਿਚ ਕਿਸਾਨ ਦਾ ਕਸੂਰ ਨਹੀਂ ਹੈ ਇਹ ਤਾਂ ਕੁਦਰਤ ਵਲੋਂ ਹੀ ਕੁਝ ਅਜਿਹਾ ਹੋ ਗਿਆ ਹੈ ਪਰ ਇਸ ਦੀ ਕਿਸਾਨ ਨੂੰ ਸਜ਼ਾ ਨਹੀਂ ਮਿਲਣੀ ਚਾਹੀਦੀ। ਉਸ ਨੂੰ ਪਰੋਟੈਕਟ ਕਰਨਾ ਚਾਹੀਦਾ ਸੀ।

**Sri A. Vishwanathan** : After the reply of Calling Attention Notice, an hon. Member is permitted to ask only one question, but the hon. Member is asking questions. Is he not going against the Rules ?

**ਸ੍ਰੀ ਸਪੀਕਰ** : ਜਿਹੜਾ ਇਨ੍ਹਾਂ ਨੇ ਰੈਲੇਵੈਂਟ ਸਬਜੈਕਟ ਮੈਟਰ ਰੇਜ਼ ਕੀਤਾ ਹੈ, ਉਸ ਉਤੇ ਉਹ ਸਵਾਲ ਪੁੱਛ ਸਕਦੇ ਹਨ। (ਵਿਘਨ)

**ਚੌਧਰੀ ਬਲ ਰਾਮ ਜਾਖੜ**: ਮੈਂ ਕਿਸਾਨ ਦੇ ਹੱਕ ਦੀ ਗੱਲ ਕਰ ਰਿਹਾ ਹਾਂ ਤਾਂ ਇਨ੍ਹਾਂ ਨੂੰ ਕੀ ਵੱਟ ਪੈਂਦਾ ਹੈ।

**ਮੁੱਖ ਮੰਤਰੀ**: ਮੈਂ ਇਸ ਸਿਲਸਿਲੇ ਵਿਚ ਅਰਜ਼ ਕਰਦਾ ਹਾਂ ਕਿ ਸਰਕਾਰ ਦੀ ਪਾਲਿਸੀ ਹੈ ਕਿ ਕਿਸਾਨ ਦੀ ਇਕ ਇਕ ਦਾਣਾ ਕਣਕ ਜੋ ਮੰਡੀਆਂ ਵਿਚ ਲਿਆਂਦੀ ਜਾਵੇਗੀ, ਉਹ ਖਰੀਦੀ ਜਾਵੇਗੀ ਅਤੇ ਸਾਰਾ ਸਾਲ ਖਰੀਦ ਜਾਰੀ ਰਹੇਗੀ। ਜਿਹੜੀ ਕੁਝ ਕਣਕ ਗਿੱਲੀ ਹੋ ਗਈ ਹੈ ਇਸ ਨੂੰ ਵੀ ਅਸੀਂ ਖਰੀਦਣ ਦਾ ਯਤਨ ਕਰਾਂਗੇ। (ਤਾੜੀਆਂ)

**ਚੌਧਰੀ ਬਲ ਰਾਮ ਜਾਖੜ** : ਅਸੀਂ ਕਿਸਾਨ ਦੇ ਹੱਕ ਦੀ ਗੱਲ ਕਰ ਰਹੇ ਹਾਂ। (ਵਿਘਨ)

(ਇਸ ਸਮੇਂ ਸਰਦਾਰ ਉਮਰਾਓ ਸਿੰਘ ਜੀ ਬੋਲਣ ਲਈ ਖੜੇ ਹੋਏ।) (ਵਿਘਨ)

ਇਨ੍ਹਾਂ ਨੇ ਕਿਹਾ ਸੀ ਕਿ ਐਨਾ ਰੁਪਿਆ ਕਿਸਾਨਾਂ ਨੂੰ ਜ਼ਿਆਦਾ ਦਿਵਾਇਆ, ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ......(ਵਿਘਨ)

**Mr. Speaker** : I cannot allow this question. ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਬੋਲੋ। (ਵਿਘਨ)

**ਚੌਧਰੀ ਬਲ ਰਾਮ ਜਾਖੜ**: ਸਪੀਕਰ ਸਾਹਿਬ, ਮੈਂ ਇਕ ਹੋਰ ਸਵਾਲ ਪੁੱਛਣਾ ਚਾਹੁੰਦਾ ਹਾਂ। ਇਹ ਕਿਸਾਨ ਤੋਂ ਕਣਕ ਮੰਡੀਆਂ ਵਿਚ ਲੈਂਦੇ ਨਹੀਂ ਜਿਸ ਕਰਕੇ ਮਾਰਕਫੈਡ ਦਾ ਸਾਰਾ ਸਟਾਫ ਸੁਪਰਫਲੂਅੱਸ ਹੋ ਸਕਦਾ ਹੈ।(ਵਿਘਨ)ਇਸ ਤਰ੍ਹਾਂ ਤੁਸੀਂ ਉਸ ਸਟਾਫ ਨੂੰ ਹਟਾ ਦਿਉਗੇ। (ਵਿਘਨ) ਇਸ ਦਾ ਮਤਲਬ ਇਹ ਹੋਇਆ ਕਿ ਤੁਹਾਡੇ ਕੋਲ ਕਣਕ ਸੰਭਾਲਣ ਦਾ ਕੋਈ ਪ੍ਰਬੰਧ ਨਹੀਂ ਹੈ।

**ਖੁਰਾਕ ਅਤੇ ਸਪਲਾਈ ਮੰਤਰੀ** : ਜਿਸ ਤਰ੍ਹਾਂ ਚੀਫ਼ ਮਨਿਸਟਰ ਸਾਹਿਬ ਨੇ ਵੀ ਕਿਹਾ ਹੈ, ਇਕ ਇਕ ਦਾਣਾ ਕਣਕ ਦਾ ਜੋ ਮੰਡੀਆਂ ਵਿਚ ਆਵੇਗਾ, ਖਰੀਦਿਆ ਜਾਵੇਗਾ ਅਤੇ ਅਤੇ ਸਾਰਾ ਸਾਲ ਖਰੀਦਾਂਗੇ। ਸਿਰਫ ਥੋੜ੍ਹੀਆਂ ਜਿਹੀਆਂ ਕੁਝ ਮੰਡੀਆਂ ਅੰਮ੍ਰਿਤਸਰ ਅਤੇ ਫਿਰੋਜ਼ਪੁਰ ਦੇ ਇਕੜ ਦੁੱਕੜ ਥਾਵਾਂ ਵਿਚ ਥੋੜ੍ਹੀ ਜਿਹੀ ਪ੍ਰਾਬਲਮਜ਼ ਆਈ ਸੀ ਕਿਉਂਕਿ ਉਨ੍ਹਾਂ ਦਿਨਾਂ ਵਿਚ ਬਾਰਿਸ਼ ਬਹੁਤ ਜ਼ਿਆਦਾ ਹੋਣ ਕਰਕੇ ਨਮੀਂ 18 ਪ੍ਰਤੀਸ਼ਤ ਤੱਕ ਹੋਈ ਜਦ ਕਿ 12 ਪ੍ਰਤੀਸ਼ਤ ਨਮੀਂ ਤੋਂ ਵੱਧ ਵਾਲੀ ਕਣਕ ਨਹੀਂ ਲਈ ਜਾਂਦੀ। ਉਥੇ ਸਿਰਫ ਇਤਨਾ ਕਿਹਾ ਹੈ ਕਿ ਨਮੀ ਘੱਟ ਜਾਵੇਗੀ ਤਾਂ ਕਣਕ ਲਓ। ਸਾਰੀ ਕਣਕ ਲਈ ਜਾਵੇਗੀ ਅਤੇ ਇਕ ਇਕ ਦਾਣਾ ਲਵਾਂਗੇ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਪਰੋਕਿਉਰਮੈਂਟ ਦੀ ਪਾਲਿਸੀ ਬਣਾਈ ਹੈ ਸ਼ਾਇਦ ਉਹ ਉਨ੍ਹਾਂ ਦੀ ਐਪਰੂਵਲ ਨਾਲ ਬਣਾਈ ਹੋਵੇ। ਉਸ ਦੇ ਮੁਤਾਬਿਕ ਜੋ ਅਕਾਲੀ ਦਲ ਦਾ ਮੈਨੀਫੈਸਟੋ ਹੈ ਜਿਸ ਦੇ ਮੁਤਾਬਿਕ ਕਿ ਫੂਡਗਰੇਨ ਦੀ ਸਟੇਟ ਟਰੇਡਿੰਗ ਹੋਣੀ ਚਾਹੀਦੀ ਹੈ ਉਸ ਦੇ ਲਈ ਕੀ ਇਨ੍ਹਾਂ ਦੀ ਸਰਕਾਰ ਸੈਂਟਰ ਨਾਲ ਗੱਲ ਬਾਤ ਕਰੇਗੀ ਕਿ ਸਿਰਫ ਸਟੇਟ ਟਰੇਡਿੰਗ ਫੂਡ ਗਰੇਨ ਦੀ ਹੀ ਹੋਵੇ ਅਤੇ ਵਿਉਪਾਰੀ ਵਿਚ ਨਾ ਆ ਸਕਣ ਅਤੇ ਵਿਉਪਾਰੀ ਨਾ ਖਰੀਦ ਸਕਣ। ਇਸ ਦੇ ਵਿਚ 3 ਕਰੋੜ ਰੁਪਏ ਦਾ ਕਿਸਾਨ ਨੂੰ ਘਾਟਾ ਪਿਆ ਹੈ। ਇਕ ਰੁਪਿਆ ਪ੍ਰਤੀ ਕੁਇੰਟਲ ਘੱਟ ਭਾਅ ਦੇਣ ਨਾਲ ਕਿਸਾਨ ਨੂੰ 3 ਕਰੋੜ ਰੁਪਏ ਦਾ ਘਾਟਾ ਪਿਆ ਹੈ, ਕੀ ਇਹ ਉਹ ਘਾਟਾ ਕਿਸਾਨ ਦਾ ਪੂਰਾ ਕਰਨਗੇ?

**ਮੰਤਰੀ**: ਸਪੀਕਰ ਸਾਹਿਬ, ਅਸੀਂ ਜਿਹੜੀ ਕਣਕ ਲਈ ਹੈ ਉਹ ਜਿਹੜੀ ਇਨ੍ਹਾਂ ਨੇ ਨੀਤੀ ਬਣਾਈ ਸੀ ਕਿ 110 ਰੁਪਏ ਦੇ ਹਿਸਾਬ ਨਾਲ ਲਈ ਜਾਵੇ, ਉਸ ਹਿਸਾਬ ਨਾਲ ਲਈ ਹੈ। ਜਿਥੇ ਕਿਤੇ ਕਣਕ ਵਿਚ ਨਮੀ ਆ ਜਾਂਦੀ ਸੀ ਉਥੇ ਕੁਝ ਥੋੜ੍ਹਾ ਬਹੁਤ ਫਰਕ ਸੀ ਪਰ ਉਥੇ ਵੀ 109 ਰੁਪਏ ਦੇ ਹਿਸਾਬ ਨਾਲ ਲਈ ਹੈ ਅਤੇ ਇਸ ਤੋਂ ਥੱਲੇ ਨਹੀਂ ਲਈ। ਕਿਸਾਨ ਨੂੰ ਕੋਈ ਨੁਕਸਾਨ ਨਹੀਂ ਹੋਣ ਦਿਤਾ। ਕਣਕ ਨਮੀਂ ਵਾਲੀ 109 ਰੁਪਏ ਅਤੇ ਦੂਸਰੀ 110 ਰੁਪਏ ਦੇ ਹਿਸਾਬ ਨਾਲ ਲਈ ਗਈ ਹੈ।

**ਸਰਦਾਰ ਉਮਰਾਓ ਸਿੰਘ** : ਜਿਥੇ 109 ਰੁਪਏ ਦੇ ਹਿਸਾਬ ਨਾਲ ਲਈ ਹੈ ਉਥੇ ਪੰਜਾਬ ਵਿਚ 30 ਲੱਖ ਟਨ ਕਣਕ ਲੈਣ ਨਾਲ 3 ਕਰੋੜ ਰੁਪਏ ਦਾ ਕਿਸਾਨ ਨੂੰ ਘਾਟਾ ਪਿਆ ਹੈ। ਕੀ ਪੰਜਾਬ ਸਰਕਾਰ ਕਿਸਾਨ ਦੇ ਉਸ ਘਾਟੇ ਨੂੰ ਪੂਰਾ ਕਰੇਗੀ?

**ਮੰਤਰੀ**: ਸਪੀਕਰ ਸਾਹਿਬ, ਇਹ ਮਿਕਦਾਰ ਦੱਸਣ ਕਿ ਕਿਤਨੀ ਕਣਕ 109 ਰੁਪਏ ਦੇ ਹਿਸਾਬ ਨਾਲ ਲਈ ਗਈ ਹੈ। ਜ਼ਿਆਦਾ ਕਣਕ 110 ਰੁਪਏ ਦੇ ਹਿਸਾਬ ਨਾਲ ਲਈ ਗਈ ਹੈ।

**ਸਰਦਾਰ ਉਮਰਾਓ ਸਿੰਘ** : ਕਣਕ 95 ਰੁਪਏ ਅਤੇ 105 ਰੁਪਏ ਕੁਇੰਟਲ ਦੇ ਹਿਸਾਬ ਨਾਲ ਵੀ ਖਰੀਦੀ ਗਈ ਹੈ।

**ਮੰਤਰੀ**: ਇਹ ਦੱਸ ਦੇਣ ਕਿ ਕਿਥੇ ਇਸ ਭਾਅ ਖਰੀਦੀ ਗਈ ਹੈ। ਤੁਸੀਂ ਇਸ ਬਾਰੇ ਨੋਟਿਸ ਦੇ ਦਿਓ ਅਸੀਂ ਸਾਰਾ ਦੱਸ ਦਿਆਂਗੇ ਕਿ ਕਿੰਨੀ ਕਣਕ 109 ਰੁਪਏ ਦੇ ਹਿਸਾਬ ਨਾਲ ਖਰੀਦੀ ਅਤੇ ਕਿੰਨੀ ਕਣਕ 110 ਰੁਪਏ ਦੇ ਹਿਸਾਬ ਨਾਲ ਖਰੀਦੀ ਗਈ।

**ਸਰਦਾਰ ਉਮਰਾਓ ਸਿੰਘ** : ਕੀ ਪੰਜਾਬ ਸਰਕਾਰ ਵਿਚਾਰ ਕਰ ਰਹੀ ਹੈ ਕਿ ਇਹ ਜਿਹੜਾ ਕਿਸਾਨ ਨੂੰ ਘਾਟਾ ਪਿਆ ਹੈ ਇਹ ਪੂਰਾ ਕੀਤਾ ਜਾਵੇਗਾ?

(ਕੋਈ ਉਤਰ ਨਹੀਂ ਆਇਆ।)

(ਕ੍ਰਮ ਨੰ: 35)

**ਸਰਦਾਰ ਚਿਤਵੰਤ ਸਿੰਘ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਇਸ ਵਾਰੀ ਬਾਰਸ਼ਾਂ ਬਹੁਤ ਘੱਟ ਹੋ ਰਹੀਆਂ ਹਨ ਅਤੇ ਦੂਜੇ ਪਾਸੇ ਬਿਜਲੀ ਦੀ ਸਪਲਾਈ ਕੇਵਲ 10 ਘੰਟੇ ਪ੍ਰਤੀ ਦਿਨ ਹੀ ਹੈ। ਜਿਸ ਦੀ ਵਜ੍ਹਾ ਕਰਕੇ ਕਿਸਾਨਾਂ ਲਈ ਇਸ ਵਾਰੀ ਪੈਡੀ ਦੀ ਫਸਲ ਲਗਾਉਣੀ ਬਹੁਤ ਔਖੀ ਹੋ ਗਈ ਹੈ। ਡਰ ਹੈ ਜੇਕਰ ਇਸ ਤਰ੍ਹਾਂ ਦੀ ਹੀ ਹਾਲਤ ਰਹੀ ਤਾਂ ਸੰਗਰੂਰ ਜ਼ਿਲ੍ਹਾ ਚੌਲ ਉਗਾਉਣ ਵਿਚ ਪਿਛੇ ਰਹਿ ਜਾਵੇਗਾ। ਜਿਸ ਦੇ ਸਿੱਟੇ ਵਜੋਂ ਕਿਸਾਨ ਦੀ ਮਾਲੀ ਹਾਲਤ ਕਮਜ਼ੋਰ ਹੋਵੇਗੀ ਅਤੇ ਸਰਕਾਰ ਨੂੰ ਵੀ ਇਸ ਸੰਕਟ ਦਾ ਸਾਹਮਣਾ ਕਰਨਾ ਪਵੇਗਾ। ਸੋ ਸਦਨ ਦਾ ਧਿਆਨ ਦਿਵਾਇਆ ਜਾਂਦਾ ਹੈ ਕਿ ਸੰਗਰੂਰ ਜ਼ਿਲ੍ਹੇ ਨੂੰ ਘਟੋ ਘਟ 10 ਦਿਨਾਂ ਲਈ ਬਿਜਲੀ ਦੀ ਸਪਲਾਈ ਦਿਨ ਰਾਤ ਦਿਤੀ ਜਾਵੇ ਤਾਂ ਜੋ ਕਿਸਾਨ ਆਪਣੀ ਸਮੱਸਿਆਵਾਂ ਹਲ ਕਰ ਸਕਣ।

**ਮੁੱਖ ਮੰਤਰੀ** (ਸਰਦਾਰ ਪਰਕਾਸ਼ ਸਿੰਘ ਬਾਦਲ): 1976-77 ਦਾ ਸਾਲ ਖੁਸ਼ਕ ਸਾਲਾਂ ਵਿਚੋਂ ਵੀ ਸਭ ਤੋਂ ਜ਼ਿਆਦਾ ਖੁਸ਼ਕ ਸਾਲ ਗਿਣਿਆ ਗਿਆ ਹੈ ਜਿਸ ਦੇ ਨਤੀਜੇ ਵਜੋਂ ਸਤਲੁਜ ਦਰਿਆ ਵਿੱਚ ਪਾਣੀ ਦੀ ਆਮਦ ਬਹੁਤ ਘੱਟ ਰਹੀ। ਇਸ ਕਰਕੇ ਭਾਖੜਾ ਬਿਜਲੀ ਘਰਾਂ ਤੋਂ ਪਿਛਲੇ ਸਾਲਾਂ ਦੇ ਮੁਕਾਬਲੇ ਤੇ ਘੱਟ ਬਿਜਲੀ ਪੈਦਾ ਹੋਈ ਤੇ ਗੋਬਿੰਦ ਸਾਗਰ ਵਿਚ ਪਾਣੀ ਦੀ ਘਾਟ ਰਹੀ। ਇਸ ਕਾਰਨ ਮਈ, 1977 ਦੌਰਾਨ ਜਿਥੇ ਪੰਜਾਬ ਦੀ ਬਿਜਲੀ ਦੀ ਰੋਜ਼ਾਨਾ ਲੋੜ 110 ਲੱਖ ਯੂਨਿਟ ਸੀ ਉਸ ਦੀ ਥਾਂ ਰੋਜ਼ਾਨਾ 90 ਲੱਖ ਯੂਨਿਟ ਬਿਜਲੀ ਮਿਲ ਸਕੀ। ਇਸ ਤਰ੍ਹਾਂ ਪ੍ਰਤੀ ਦਿਨ 20 ਲੱਖ ਯੂਨਿਟ ਬਿਜਲੀ ਦੀ ਕਮੀ ਰਹੀ।

2. ਟਿਊਬਵੈਲ ਖਪਤਕਾਰਾਂ ਨੂੰ ਘੱਟੋ ਘੱਟ 10 ਘੰਟੇ ਲਈ ਸਪਲਾਈ ਦੇਣ ਵਾਸਤੇ, ਤਾਂ ਕਿ ਖਰੀਫ ਦੀ ਫਸਲ ਦੀ ਬਿਜਾਈ ਠੀਕ ਹੋ ਸਕੇ, ਪੰਜਾਬ ਰਾਜ ਬਿਜਲੀ ਬੋਰਡ ਨੂੰ ਉਦਯੋਗਕ ਖਪਤਕਾਰਾਂ ਤੇ 40 ਪ੍ਰਤੀਸ਼ਤ ਕਟੌਤੀ ਲਗਾਉਣੀ ਪਈ ਇਸ ਤੋਂ ਇਹ ਗਲ ਸਾਫ ਦਿਸਦੀ ਹੈ ਕਿ ਕਿਸਾਨਾਂ ਨੂੰ ਬਿਜਲੀ ਸਪਲਾਈ ਵਿੱਚ ਤਰਜੀਹ ਦਿੱਤੀ ਜਾ ਰਹੀ ਹੈ।

3. ਭਾਖੜਾ ਤੋਂ ਜਦੋਂ ਹੀ ਬਿਜਲੀ ਦੀ ਸਥਿਤੀ ਵਿਚ ਸੁਧਾਰ ਹੋਏਗਾ, ਖਪਤਕਾਰਾਂ ਨੂੰ ਵਧੇਰੇ ਸਪਲਾਈ ਦੇਣ ਬਾਰੇ ਹਮਦਰਦੀ ਨਾਲ ਵਿਚਾਰ ਕੀਤਾ ਜਾਵੇਗਾ।

(ਕ੍ਰਮ ਨੰ: 36)

**ਸਾਥੀ ਰੂਪ ਲਾਲ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਮੋਗਾ ਬਿਜਲੀ ਘਰ ਪਿਛਲੇ 6 ਦਿਨਾਂ ਤੋਂ ਭਾਰੀ ਨੁਕਸਾਨ ਦੇ ਕਾਰਨ ਬੰਦ ਹੋ ਗਿਆ ਹੈ। ਪਿਛਲੇ 6 ਦਿਨਾਂ ਤੋਂ ਆਟਾ ਪੀਸਨ ਵਾਲੀਆਂ ਚੱਕੀਆਂ ਵੀ ਬੰਦ ਹੋ ਗਈਆਂ ਹਨ ਜਿਸ ਕਾਰਨ ਲੋਕਾਂ ਵਿਚ ਭਾਰੀ ਰੋਸ ਪੈਦਾ ਹੋ ਗਿਆ ਹੈ। ਸਰਕਾਰ ਇਸ ਸਬੰਧ ਵਿਚ ਬਿਆਨ ਦੇਵੇ।

**ਮੁੱਖ ਮੰਤਰੀ** (ਸਰਦਾਰ ਪਰਕਾਸ਼ ਸਿੰਘ ਬਾਦਲ) : 1 ਜੁਲਾਈ, 1977 ਨੂੰ ਮੋਗਾ ਸਬ ਸਟੇਸ਼ਨ ਵਿੱਚ ਇਕ 11 ਕੇ. ਵੀ. ਦੀ ਕੇਬਲ ਫਟ ਗਈ, ਜਿਸ ਕਰਕੇ ਮੋਗਾ ਸ਼ਹਿਰ ਦੀ ਬਿਜਲੀ ਸਪਲਾਈ ਤੇ ਅਸਰ ਪਿਆ। ਇਸ ਕੇਬਲ ਦੀ ਮੁਰੰਮਤ ਦੇ ਦੌਰਾਨ ਦੇਖਿਆ ਗਿਆ ਕਿ ਜ਼ਮੀਨ ਦੇ ਥੱਲੇ ਦੋ ਹੋਰ ਕੇਬਲਾਂ ਨੂੰ ਵੀ ਨੁਕਸਾਨ ਪਹੁੰਚਿਆ ਸੀ। ਨਵੀਆਂ ਕੇਬਲਾਂ ਤੇ ਹੋਰ ਮਾਲ ਦਾ ਪ੍ਰਬੰਧ ਕਰਨ ਅਤੇ ਮੁਰੰਮਤ ਦੇ ਕੰਮ ਵਿੱਚ ਕੁਝ ਸਮਾਂ ਲੱਗ ਗਿਆ।

ਹੋਰ ਪ੍ਰਬੰਧ ਕਰਕੇ ਉਸੇ ਦਿਨ ਸ਼ਾਮ ਨੂੰ 7.00 ਵਜੇ ਹੀ ਰੋਸ਼ਨੀ ਲਈ ਸਿੰਗਲ ਫੇਜ਼ ਸਪਲਾਈ ਬਹਾਲ ਕਰ ਦਿਤੀ ਗਈ ਸੀ। ਇਸ ਤੋਂ ਮਗਰੋਂ ਸਿਵਾਏ ਉਨ੍ਹਾਂ ਸਮਿਆਂ ਦੇ ਜਦੋਂ ਕੇਬਲਾਂ ਨੂੰ ਜੋੜ ਲਗਾਉਣ ਲਈ

ਬਿਜਲੀ ਬੰਦ ਕਰਨੀ ਪਈ, ਦਿਨ ਦੇ ਦੌਰਾਨ ਤਿੰਨ ਫੇਜ਼ ਸਪਲਾਈ ਅਤੇ ਰਾਤ ਨੂੰ ਸਿੰਗਲ ਫੇਜ਼ ਸਪਲਾਈ ਦਿੱਤੀ ਜਾਂਦੀ ਰਹੀ। 6 ਜੁਲਾਈ, 1977 ਨੂੰ ਮੁਰੰਮਤ ਦਾ ਕੰਮ ਮੁਕੰਮਲ ਹੋ ਗਿਆ ਤੇ ਨਾਰਮਲ ਸਪਲਾਈ ਬਹਾਲ ਕਰ ਦਿਤੀ ਗਈ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮੈਂ ਤਾਂ ਇਹੀ ਗੁਜ਼ਾਰਿਸ਼ ਕਰਨੀ ਹੈ ਕਿ ਨੁਕਸਾਨ ਅਫ਼ਸਰਾਂ ਦੀ ਅਣਗਹਿਲੀ ਕਾਰਨ ਹੋਇਆ ਹੈ, ਤਫਤੀਸ਼ ਕਰ ਕੇ ਅਫ਼ਸਰਾਂ ਨੂੰ ਸਜ਼ਾ ਦਿਤੀ ਜਾਵੇ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਅੱਜ ਹੀ ਇਹ ਕਾਲ ਅਟੈਨਸ਼ਨ ਮੋਸ਼ਨ ਮਿਲੀ ਹੈ ਤੇ ਇਹ ਕਾਲ ਅਟੈਨਸ਼ਨ ਮੋਸ਼ਨ ਮਿਲਣ ਤੇ ਫੌਰਨ ਮੈਂ ਹੁਕਮ ਦੇ ਦਿਤਾ ਹੈ ਕਿ ਇਸ ਚੀਜ਼ ਦੀ ਇਨਕੁਆਇਰੀ ਕੀਤੀ ਜਾਵੇ ਅਤੇ ਜੇ ਕੁਝ ਅਫ਼ਸਰਾਂ ਦੀ ਅਣਗਹਿਲੀ ਨਾਲ ਹੋਇਆ ਹੋਵੇਗਾ ਤਾਂ ਉਨ੍ਹਾਂ ਦੇ ਖਿਲਾਫ਼ ਐਕਸ਼ਨ ਲਿਆ ਜਾਵੇਗਾ।

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਅੰਡਰ ਰੂਲ 66 ਮੈਂ ਇਕ ਕਾਲ ਅਟੈਨਸ਼ਨ ਮੋਸ਼ਨ ਨੰਬਰ 34 ਦਿਤੀ ਸੀ, ਉਹ ਐਡਮਿਟ ਹੋਣ ਲਈ ਇਨਫਰਮੇਸ਼ਨ ਵੀ ਮਿਲ ਗਈ ਹੈ। ਕੱਲ ਵੀ ਮੈਂ ਇਸ ਦੇ ਬਾਰੇ ਗਵਰਨਰ ਸਾਹਿਬ ਦੇ ਭਾਸ਼ਣ ਤੇ ਬਹਿਸ ਕਰਦਿਆਂ ਕਿਹਾ ਸੀ। ਨਹਿਰ ਵਿਚ ਪਾਣੀ ਦੇ ਬਾਰੇ ਅਰਜ਼ ਕੀਤੀ ਸੀ। (ਵਿਘਨ)

**ਸ੍ਰੀ ਸਪੀਕਰ** : ਮੇਰੀ ਗੁਜ਼ਾਰਿਸ਼ ਇਹ ਹੈ ਕਿ ਸਾਡੇ ਰੂਲਜ਼ ਵਿਚ ਇਹ ਪ੍ਰੋਵੀਜ਼ਨ ਹੈ ਕਿ ਇਕ ਦਿਨ ਵਿਚ ਤਿੰਨ ਕਾਲ ਅਟੈਨਸ਼ਨ ਮੋਸ਼ਨਜ਼ ਆ ਸਕਦੀਆਂ ਹਨ। ਤਿੰਨ ਤੋਂ ਵੱਧ ਕਾਲ ਅਟੈਨਸ਼ਨ ਮੋਸ਼ਨਜ਼ ਆ ਗਈਆਂ ਸਨ, ਇਸ ਕਰਕੇ ਬੈਲਟ ਕੀਤਾ ਗਿਆ (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ:** ਸਪੀਕਰ ਸਾਹਿਬ, ਬੈਲਟ ਵੇਲੇ ਮੈਂਬਰ ਕਨਸਰਨਡ ਨੂੰ ਇਨਫਰਮੇਸ਼ਨ ਤਾਂ ਚਾਹੀਦੀ ਹੈ, ਕਨਸਰਨਡ ਮੈਂਬਰ ਨੂੰ ਬੁਲਾਉਣਾ ਚਾਹੀਦਾ ਹੈ। ਆਪਣੇ ਆਪ ਬੈਲਟ ਕਰਨਾ ਤਾਂ ਠੀਕ ਨਹੀਂ ਹੈ।

**ਸ੍ਰੀ ਸਪੀਕਰ** : ਤੁਸੀਂ ਯਾਦ ਕਰੋ ਜਦੋਂ ਤੁਸੀਂ ਸਪੀਕਰ ਹੁੰਦੇ ਸੀ, this procedure was being followed. Please take your seat

**ਡਾਕਟਰ ਕੇਵਲ ਕ੍ਰਿਸ਼ਨ** : ਇਨਫਰਮੇਸ਼ਨ ਤਾਂ ਦਿਤੀ ਜਾਂਦੀ ਹੈ। ਅਗਰ ਇਮਪਾਰਟੈਂਟ ਕੁਐਸਚਨ ਆ ਜਾਵੇ ਤਾਂ ਉਸ ਵੇਲੇ ਚੀਫ਼ ਮਨਿਸਟਰ ਸਾਹਿਬ ਉਸ ਦਾ ਜਵਾਬ ਦੇ ਦਿੰਦੇ ਹਨ। ਮੈਂ ਨਹਿਰ ਦੇ ਬਾਰੇ ਵਿਚ ਚੀਫ਼ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਨਹਿਰ ਵਿਚ ਪਾਣੀ ਦਾ ਪ੍ਰਬੰਧ ਕਰਨ ਦਾ ਯਤਨ ਕਰਨਗੇ ? (ਵਿਘਨ)

**Mr. Speaker :** Disallowed. Please take your seat.

## WALK-OUT

**ਡਾਕਟਰ ਕੇਵਲ ਕ੍ਰਿਸ਼ਨ**: ਚੀਫ਼ ਮਨਿਸਟਰ ਸਾਹਿਬ ਇਸ ਦਾ ਜਵਾਬ ਦੇਣ। (ਵਿਘਨ) ਜੇ ਤੁਸੀਂ ਚੀਫ਼ ਮਨਿਸਟਰ ਸਾਹਿਬ ਨੂੰ ਜਵਾਬ ਦੇਣ ਲਈ ਨਹੀਂ ਕਹਿੰਦੇ ਤਾਂ ਮੈਂ ਐਜ਼ ਏ ਪ੍ਰੋਟੈਸਟ ਵਾਕ ਆਊਟ ਕਰਦਾ ਹਾਂ। (ਵਿਘਨ) (ਸ਼ੋਰ)

(ਇਸ ਵਕਤ ਮਾਨਯੋਗ ਮੈਂਬਰ ਡਾਕਟਰ ਕੇਵਲ ਕ੍ਰਿਸ਼ਨ ਜੀ ਸਦਨ ਤੋਂ ਬਾਹਰ ਚਲੇ ਗਏ ਅਤੇ ਸਰਦਾਰ ਗੁਰਬਚਨ ਸਿੰਘ ਚੀਮਾ ਵੀ ਉਨ੍ਹਾਂ ਦੇ ਮਗਰ ਹੀ ਉਠ ਕੇ ਸਦਨ ਤੋਂ ਬਾਹਰ ਚਲੇ ਗਏ।)

**ਚੌਧਰੀ ਬਲਰਾਮ ਜਾਖੜ** : ਮੇਰੇ ਦੋ ਮੈਂਬਰ ਇਸ ਕਰਕੇ ਵਾਕ ਆਊਟ ਕਰ ਗਏ ਹਨ ਕਿ ਉਨ੍ਹਾਂ ਨੇ ਪਬਲਿਕ ਇੰਟਰੈਸਟ ਦੇ ਮਾਮਲੇ ਨੂੰ ਇਥੇ ਲਿਆਂਦਾ ਤੇ ਉਸ ਦਾ ਜਵਾਬ ਨਹੀਂ ਦਿਤਾ ਗਿਆ।(ਵਿਘਨ)

**Mr. Speaker** : This is something about which you should have talked to me earlier.

MOTION UNDER RULE 16

**Industries Minister** (Shri Balramji Dass Tandon) : Sir, I beg to move—

That the Vidhan Sabha (Assembly) at its rising this day shall stand adjourned *sine die*

**Mr. Speaker** : Motion moved :

That the Vidhan Sabha (Assembly) at its rising this day shall stand adjourned *sine die*

**ਸਰਦਾਰ ਉਮਰਾਓ ਸਿੰਘ** (ਨਕੋਦਰ): ਸਪੀਕਰ ਸਾਹਿਬ, ਇਹ ਮੋਸ਼ਨ ਜਿਹੜੀ ਮਨਿਸਟਰ ਫਾਰ ਪਾਰਲੀਮੈਂਟਰੀ ਅਫੇਅਰਜ਼ ਨੇ ਪੇਸ਼ ਕੀਤੀ ਹੈ ਮੈਂ ਇਸ ਤੋਂ ਪਹਿਲਾਂ ਵੀ ਹੁਣੇ ਇਹ ਰਿਕੁਐਸਟ ਕੀਤੀ ਸੀ ਕਿ ਇਸ ਹਾਊਸ ਨੂੰ ਜਲਦੀ ਐਡਜਰਨ ਕਰਨ ਦੀ ਬਹੁਤੀ ਕਾਹਲੀ ਨਹੀਂ ਹੈ। ਮੈਂਬਰਜ਼ ਕਾਫੀ ਦੇਰ ਬਾਅਦ ਆਏ ਹਨ, ਕੁਝ ਮੈਂਬਰਜ਼ ਨਵੇਂ ਵੀ ਆਏ ਹਨ ਇਸ ਹਾਊਸ ਵਿਚ, ਫਿਰ ਪਿਛਲੇ ਗਵਰਨਰ ਐਡਰੈਸ ਤੇ ਬਹੁਤ ਸਾਰੇ ਮੈਂਬਰਜ਼ ਬੋਲਣ ਤੋਂ ਰਹਿ ਗਏ ਸਨ ਅਤੇ ਆਪਣੇ ਵਿਚਾਰ ਨਹੀਂ ਰਖ ਸਕੇ। ਕੁਝ ਮਸਲੇ ਐਸੇ ਹਨ ਜਿਨ੍ਹਾਂ ਤੇ ਬਹਿਸ ਹੋਣੀ ਬਹੁਤ ਜ਼ਰੂਰੀ ਹੈ। ਜਿਸ ਤਰ੍ਹਾਂ ਹੁਣੇ ਤੁਹਾਡੇ ਸਾਹਮਣੇ ਤਾਂਗ ਸਾਹਿਬ ਨੇ ਇੰਪਲਾਈਜ਼ ਦਾ ਮਸਲਾ ਉਠਾਇਆ ਹੈ। ਮੈਂ ਇਕ ਮੋਸ਼ਨ ਅੱਜ ਦਿਤੀ ਹੈ। ਡਾਕਟਰ ਜਗਜੀਤ ਸਿੰਘ ਦਾ ਅੱਜ ਇਕ ਬਿਆਨ ਛਪਿਆ ਹੈ ਅਤੇ ਉਸ ਬਿਆਨ ਵਿਚ ਬਹੁਤ ਸਾਰੀਆਂ ਗਲਾਂ ਕਹੀਆਂ ਗਈਆਂ ਹਨ, ਖਾਸ ਤੌਰ ਤੇ ਇਹ ਵੀ ਕਿਹਾ ਗਿਆ ਹੈ ਕਿ ਡਾਕਟਰ ਜਗਜੀਤ ਸਿੰਘ ਨੂੰ ਅਕਾਲੀ ਦਲ ਨੇ ਬਾਹਰ ਭੇਜਿਆ ਸੀ। ਅਕਾਲੀ ਨੇਤਾਵਾਂ ਨੇ ਉਸ ਦੇ ਮੁਤੱਲਕ ਪਹਿਲਾਂ ਕੋਈ ਪੋਜ਼ੀਸ਼ਨ ਲਈ ਸੀ ਅਤੇ ਉਸ ਦੇ ਬਿਆਨ ਨੇ ਅੱਜ ਪੰਜਾਬ ਵਿਚ ਇਕ ਕਨਫਿਊਜ਼ਨ ਪੈਦਾ ਕਰ ਦਿਤੀ ਹੈ। ਮੈਂ ਸਮਝਦਾ ਹਾਂ ਕਿ ਇਹ ਗੌਰਮਿੰਟ ਦੇ ਇਨਟਰੈਸਟ ਵਿਚ ਵੀ ਹੈ ——(ਵਿਘਨ)

**Mr. Speaker** : You should stick to the motion which has been moved.

**Sardar Umrao Singh** : I am very brief.

ਮੈਂ ਮੋਸ਼ਨ ਭੇਜੀ ਹੈ ਅਤੇ ਉਸ ਤੇ ਗਲ ਕਰਨੀ ਚਾਹੁੰਦਾ ਹਾਂ। ਜੇ ਹਾਊਸ ਐਡਜਰਨ ਹੀ ਹੋ ਗਿਆ ਤਾਂ ਅਸੀਂ ਗਲ ਕੀ ਕਰਾਂਗੇ। (ਵਿਘਨ)

**ਵਿੱਤ ਮੰਤਰੀ** ਆਨ ਏ ਪੁਆਇੰਟ ਆਫ਼ ਆਰਡਰ, ਸਰ। (ਵਿਘਨ)

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਕੱਲ ਜਦੋਂ ਲੀਡਰ ਆਫ਼ ਦੀ ਹਾਊਸ ਬੋਲ ਰਹੇ ਸਨ ਤਾਂ ਤੁਸੀਂ ਸਾਨੂੰ ਪੁਆਇੰਟ ਆਫ਼ ਆਰਡਰ ਤੇ ਅਲਾਓ ਨਹੀਂ ਸੀ ਕੀਤਾ। (ਵਿਘਨ)

**ਵਿੱਤ ਮੰਤਰੀ**: ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਰਦਾਰ ਉਮਰਾਓ ਸਿੰਘ ਨੇ ਜਿਹੜੀਆਂ ਬੇਮਾਇਨੇ ਗਲਾਂ ਕੀਤੀਆਂ ਹਨ ਡਾਕਟਰ ਜਗਜੀਤ ਸਿੰਘ ਦੇ ਬਾਰੇ ਅਤੇ ਅਕਾਲੀ ਪਾਰਟੀ ਤੇ ਇਲਜ਼ਾਮ ਲਗਾਇਆ ਹੈ that should not form part of the proceedings of the House.

**Mr. Speaker :** That cannot be expunged because he is only making a statement on the basis of the press reports.

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਜੋ ਮੈਂ ਮੋਸ਼ਨ ਭੇਜੀ ਹੈ ਅਗਰ ਤੁਸੀਂ ਉਹ ਰੂਲਜ਼ ਦੇ ਮੁਤਾਬਕ ਦੇਖ ਲਓ ਕਿ ਕੁਰੈਕਟ ਹੈ ਅਤੇ ਇਸ ਦੀ ਇਜਾਜ਼ਤ ਦੇ ਦਿਓ ਤਾਂ ਸਰਦਾਰ ਬਲਵੰਤ ਸਿੰਘ ਨੂੰ ਵੀ ਪਾਰਟੀ ਦੀ ਪੋਜ਼ੀਸ਼ਨ ਕਲੀਅਰ ਕਰਨ ਦਾ ਮੌਕਾ ਮਿਲ ਜਾਵੇਗਾ। ਸਪੀਕਰ ਸਾਹਿਬ, ਇਸ ਹਾਊਸ ਵਿਚ ਇਥੇ ਗੁਰੂ ਸਾਹਿਬ ਦੀਆਂ ਕਸਮਾਂ ਖਾ ਕੇ ਕਿਹਾ ਗਿਆ ਕਿ ਜੋ ਅਕਾਲੀ ਲੀਡਰ ਉਥੇ ਗਏ ਉਹ ਡਾਕਟਰ ਜਗਜੀਤ ਸਿੰਘ ਨੂੰ ਮਿਲ ਕੇ ਨਹੀਂ ਆਏ। ਇਹ ਗਲ ਹਾਊਸ ਦੀਆਂ ਪ੍ਰੋਸੀਡਿੰਗਜ਼ ਵਿਚ ਹੈ। (ਵਿਘਨ) (ਸ਼ੋਰ) ਇਸ ਕਰਕੇ ਮੇਰੀ ਸਬਮਿਸ਼ਨ ਹੈ ਕਿ ਮੇਰੀ ਮੋਸ਼ਨ ਡਿਸਕਸ਼ਨ ਵਾਸਤੇ ਐਡਮਿਟ ਕਰ ਲਓ ਅਤੇ ਹਾਊਸ ਨੂੰ ਐਡਜਰਨ ਨਾ ਕਰੋ।

**ਸ੍ਰੀ ਸਪੀਕਰ :** ਸਰਦਾਰ ਉਮਰਾਓ ਸਿੰਘ ਜੀ, ਜਿਹੜੀ ਮੋਸ਼ਨ ਤੁਸੀਂ ਭੇਜੀ ਹੈ। (ਵਿਘਨ) ਜਿਹੜੀ ਮੋਸ਼ਨ ਤੁਸੀਂ ਹੁਣੇ ਭਜੀ ਹੈ, ਉਹ ਮੈਂ ਐਗਜ਼ਾਮਿਨ ਕਰ ਲਵਾਂਗਾ and I will give my ruling on it.

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ): ਸਪੀਕਰ ਸਾਹਿਬ, ਇਹ ਜਿਹੜਾ ਮਤਾ ਪੇਸ਼ ਹੋਇਆ ਹੈ ਕਿ ਹਾਊਸ ਦਾ ਇਜਲਾਸ ਅਣਮਿਥੇ ਸਮੇਂ ਲਈ ਉਠਾ ਦਿਤਾ ਜਾਵੇ, ਮੈਂ ਇਸ ਦੇ ਸਬੰਧ ਵਿਚ ਬੇਨਤੀ ਕਰਾਂਗਾ ਕਿ ਟੰਡਨ ਸਾਹਿਬ ਨੂੰ ਇਹ ਮਤਾ ਵਾਪਸ ਲੈ ਲੈਣਾ ਚਾਹੀਦਾ ਹੈ। ਅਸੀਂ ਇਸ ਦੇ ਹੱਕ ਵਿਚ ਨਹੀਂ ਹਾਂ। ਸੈਸ਼ਨ ਕੁਝ ਦੇਰ ਚਲਣਾ ਚਾਹੀਦਾ ਹੈ। ਮੈਂ ਇਸ ਮਤੇ ਦੀ ਵਿਰੋਧਤਾ ਇਸ ਕਰਕੇ ਕਰ ਰਿਹਾ ਹਾਂ ਕਿ ਕਿ ਬਹੁਤ ਅਹਿਮ ਮਸਲੇ ਹਨ ਜਿਨ੍ਹਾਂ ਤੇ ਇਸ ਸਦਨ ਵਿਚ ਪਿਛਲੇ 3-4 ਦਿਨਾਂ ਵਿਚ ਸਮਾਂ ਘੱਟ ਹੋਣ ਕਰਕੇ ਵਾਜਿਬ ਬਹਿਸ ਨਹੀਂ ਹੋ ਸਕੀ। ਕਈ ਮਨਿਸਟਰ ਸਾਹਿਬਾਨ ਤਾਂ ਬਹੁਤ ਸਾਰੀਆਂ ਚੀਜ਼ਾਂ ਤੇ ਬੋਲੇ ਹੀ ਨਹੀਂ। ਸਪੀਕਰ ਸਾਹਿਬ, ਪੰਜਾਬ ਟਰੈਕਟਰਜ਼ ਦਾ ਕਾਰਖਾਨਾ ਹੈ ਉਸ ਵਿਚ ਕਿੰਨੇ ਦਿਨ ਦੀ ਹੜਤਾਲ ਚਲ ਰਹੀ ਹੈ। ਇਸੇ ਤਰ੍ਹਾਂ ਅੰਮ੍ਰਿਤਸਰ ਵਿਚ ਬਨਾਸਪਤੀ ਬਣਾਉਣ ਦਾ ਕਾਰਖਾਨਾ ਹੈ ਉਥੇ ਕਿੰਨੇ ਦਿਨ ਦਾ ਝਗੜਾ ਚਲ ਰਿਹਾ ਹੈ। (ਵਿਘਨ) ਸਾਰੇ ਪੰਜਾਬ ਦੇ ਵਿਚ ਵੇਜ ਲੈਵਲ ਬੜਾ ਘੱਟ ਹੈ। ਅਸੀਂ ਆਸ ਕਰਦੇ ਹਾਂ ਕਿ ਇਹ ਸਰਕਾਰ ਫੌਰੀ ਤੌਰ ਤੇ ਵੇਜ ਲੈਵਲ ਨੂੰ ਵਧਾਉਣ ਵਾਸਤੇ ਇੰਤਜ਼ਾਮ ਕਰੇਗੀ। ਇਨ੍ਹਾਂ ਮਸਲਿਆਂ ਤੇ ਇਥੇ ਬਹਿਸ ਹੋਣੀ ਚਾਹੀਦੀ ਹੈ। ਕੀਮਤਾਂ ਵਿਚ ਵੀ ਬੜਾ ਵਾਧਾ ਹੋਇਆ ਹੈ, ਉਸ ਵਾਧੇ ਨੂੰ ਰੋਕਣ ਵਾਸਤੇ ਪੰਜਾਬ ਦੀ ਸਰਕਾਰ ਕੀ ਕਰ ਸਕਦੀ ਹੈ ਅਤੇ ਸੈਂਟਰ ਦੀ ਸਰਕਾਰ ਨੂੰ ਕੀ ਬੇਨਤੀ ਕਰ ਸਕਦੀ ਹੈ, ਅਜਿਹੀਆਂ ਗਲਾਂ ਤੇ ਬਹਿਸ ਹੋਣੀ ਚਾਹੀਦੀ ਹੈ। ਇਸ ਤੋਂ ਇਲਾਵਾ ਕਰਮਚਾਰੀ, ਨਰਸਿਜ਼, ਮਾਰਕਫੈਡ ਵਾਲੇ ਅਤੇ ਈ. ਓਜ਼ ਵਗੈਰਾ ਦੇ ਮਸਲਿਆਂ ਤੇ ਬਹਿਸ ਹੋਣੀ ਚਾਹੀਦੀ ਹੈ। ਤੁਸੀਂ ਵੀ, ਸਪੀਕਰ ਸਾਹਿਬ, ਕਿਹਾ ਸੀ ਅਤੇ ਆਪਣੇ ਚੈਂਬਰ ਵਿਚ ਤੁਸੀਂ ਮਹਿਸੂਸ ਕੀਤਾ ਹੈ ਕਿ ਇਹ ਮਸਲੇ ਅਜਿਹੇ ਹਨ ਜਿਨ੍ਹਾਂ ਤੇ ਜ਼ਰੂਰ ਬਹਿਸ ਹੋਣੀ ਚਾਹੀਦੀ ਹੈ। ਥੀਨ ਡੈਮ ਦੇ ਬਾਰੇ ਬਾਦਲ ਸਾਹਿਬ ਨੇ ਆਪ ਕਿਹਾ ਹੈ ਕਿ ਸੈਂਟਰ ਤੋਂ ਪਤਾ ਨਹੀਂ ਕਦੋਂ ਕਲੀਅਰੈਂਸ ਆਵੇ। ਹਜ਼ਾਰਾਂ ਦੀ ਗਿਣਤੀ ਵਿਚ ਮੁਲਾਜ਼ਮਾਂ ਦੀ ਛਾਂਟੀ ਹੋ ਰਹੀ ਹੈ। ਅੱਜ ਦੇ 'ਟ੍ਰਿਬਿਊਨ' ਅਖਬਾਰ ਵਿਚ ਆਇਆ ਹੈ ਕਿ 4, 5 ਸੌ ਕਰਮਚਾਰੀਆਂ ਨੂੰ ਨਵੇਂ ਨੋਟਿਸ ਮਿਲ ਗਏ ਹਨ। ਇਸ ਤਰ੍ਹਾਂ, ਸਪੀਕਰ ਸਾਹਿਬ, ਹੋਰ ਵੀ ਕਈ ਅਹਿਮ ਮਸਲੇ ਹਨ ਜਿਹੜੇ ਪੰਜਾਬ ਦੇ ਹਿੱਤਾਂ ਨਾਲ ਸਬੰਧ ਰਖਦੇ ਹਨ, ਜਿਨ੍ਹਾਂ ਉਤੇ ਬਹਿਸ ਹੋਣੀ ਜ਼ਰੂਰੀ ਹੈ। ਜਿਸ ਵਕਤ ਤੁਹਾਡਾ ਇਲੈਕਸ਼ਨ ਹੋਇਆ ਸੀ ਉਸ ਵੇਲੇ ਕਿਹਾ ਗਿਆ ਸੀ ਕਿ ਜਿਹੜੀ ਐਮਰਜੈਂਸੀ ਵਿਚ ਘੁਟਣ ਸੀ ਉਹ ਖ਼ਤਮ ਹੋਣੀ ਚਾਹੀਦੀ ਹੈ। ਮੈਂ ਅਰਜ਼ ਕਰਾਂ ਉਹ ਘੁਟਣ ਇਥੇ ਵੀ ਬੰਦ ਹੋਣੀ ਚਾਹੀਦੀ ਹੈ। ਮੈਂ ਅਰਜ਼ ਕਰਾਂ ਕਿ ਸੈਸ਼ਨ ਭਾਵੇਂ 2, 4 ਦਿਨ ਵੱਧ ਜਾਵੇ ਪਰ ਮੈਂਬਰ ਸਾਹਿਬਾਨ ਨੂੰ ਇਹ ਅਹਿਸਾਸ ਨਹੀਂ ਹੋਣਾ ਚਾਹੀਦਾ ਕਿ ਉਹ ਲੋਕਾਂ ਦੇ ਮਸਲੇ ਇਸ ਹਾਊਸ

[ਕਾਮਰੇਡ ਸੱਤ ਪਾਲ ਡਾਂਗ ]

ਵਿਚ ਪੇਸ਼ ਨਹੀਂ ਕਰ ਸਕੇ ਔਰ ਮਨਿਸਟਰ ਸਾਹਿਬਾਨ ਉਨ੍ਹਾਂ ਮਸਲਿਆਂ ਬਾਰੇ ਜਵਾਬ ਨਹੀਂ ਦੇ ਸਕੇ। ਇਸ ਲਈ ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਥੇ ਬੜੇ ਮਸਲੇ ਹਨ ਅਤੇ ਉਨ੍ਹਾਂ ਤੇ ਬਹਿਸ ਹੋਣੀ ਚਾਹੀਦੀ ਹੈ। ਇਸ ਲਈ ਮੈਂ ਕਹਾਂਗਾ ਕਿ ਇਹ ਮੋਸ਼ਨ ਪਾਸ ਨਹੀਂ ਹੋਣੀ ਚਾਹੀਦੀ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ): ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਕਾਂਗਰਸ ਵਾਲਿਆਂ ਨੇ ਹਰੀਜਨਾਂ ਦਾ ਕੁਝ ਨਹੀਂ ਕੀਤਾ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਜਿਹੜੀ ਮੋਸ਼ਨ ਹੈ ਉਸ ਦਾ ਇਸ਼ੂ ਇਹ ਨਹੀਂ ਹੈ। ਬਹਿਸ ਇਸ ਗਲ ਤੇ ਹੋ ਰਹੀ ਹੈ ਕਿ ਆਇਆ ਅੱਜ ਹਾਊਸ ਦੁਪਹਿਰ ਨੂੰ ਐਡਜਰਨ ਹੋਵੇ ਜਾਂ ਨਾ।

**ਚੌਧਰੀ ਸੁੰਦਰ ਸਿੰਘ** : ਠੀਕ ਹੈ, ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਹਾਊਸ ਐਡਜਰਨ ਨਹੀਂ ਹੋਣਾ ਚਾਹੀਦਾ। ਹਰੀਜਨਾਂ ਨੂੰ ਮਨਿਸਟਰੀ ਵਿਚ ਪੂਰੀ ਰਿਪ੍ਰੈਜ਼ੇਂਟੇਸ਼ਨ ਨਹੀਂ ਮਿਲੀ। ਹਰੀਜਨਾਂ ਦੇ ਦੋ ਹੀ ਮਨਿਸਟਰ ਬਣਾਏ ਹਨ—ਇਕ ਐਮਪਲਾਇਮੈਂਟ ਦਾ ਅਤੇ ਦੂਜਾ ਸੋਸ਼ਲ ਵੈਲਫੇਅਰ ਦਾ; ਇਨ੍ਹਾਂ ਨੂੰ ਘੱਟੋ ਘੱਟ 4 ਲੈਣੇ ਚਾਹੀਦੇ ਹਨ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦਾ ਤਾਂ ਬਿਸਮਿਲਾ ਹੀ ਗਲਤ ਹੈ:

ਅਮਲ ਸੇ ਜ਼ਿੰਦਗੀ ਬਨਤੀ ਹੈ, ਜੱਨਤ ਭੀ ਜਹਨਮ ਭੀ,
ਯੇਹ ਖ਼ਾਕੀ ਅਪਣੀ ਫਿਤਰਤ ਮੇਂ ਨਾ ਨੂਰੀ ਹੈ ਨਾ ਨਾਰੀ ਹੈ।

ਸਪੀਕਰ ਸਾਹਿਬ, ਇਹ ਹਰੀਜਨਾਂ ਦਾ ਕੋਟਾ ਪੂਰਾ ਕਰਨ। ਇਹ ਹਰੀਜਨਾਂ ਨੂੰ ਅੱਗੇ ਵਾਂਗ ਐਕਸਪਲਾਇਟ ਨਾ ਕਰਨ। ਸਪੀਕਰ ਸਾਹਿਬ, ਇਲੈਕਸ਼ਨਾਂ ਦੇ ਦੌਰਾਨ ਇਹ ਹਰੀਜਨਾਂ ਕੋਲ ਗਏ ਕਿ ਕਾਂਗਰਸ ਨੇ ਤੁਹਾਡੇ ਲਈ ਕੀ ਕੀਤਾ ਹੈ? ਅਤੇ ਉਨ੍ਹਾਂ ਤੋਂ ਵੋਟਾਂ ਲੈ ਕੇ ਆ ਗਏ। ਫਿਰ ਹਿੰਦੂਆਂ ਕੋਲ ਗਏ ਉਨ੍ਹਾਂ ਨੂੰ ਕਿਹਾ ਕਿ ਇਹ ਗੌਰਮਿੰਟ ਤਾਂ ਹਰੀਜਨਾਂ ਨੂੰ ਹੀ ਸਭ ਕੁਝ ਦੇ ਰਹੀ ਹੈ ਤੁਹਾਡੇ ਵਾਸਤੇ ਕੀ ਕੀਤਾ, ਉਨ੍ਹਾਂ ਤੋਂ ਵੋਟਾਂ ਲੈ ਲਈਆਂ। ਸਪੀਕਰ ਸਾਹਿਬ, ਹਾਊਸ ਐਕਸਟੈਂਡ ਕਰਨਾ ਚਾਹੀਦਾ ਹੈ ਤਾਂ ਕਿ ਅਸੀਂ ਇਨ੍ਹਾਂ ਚੀਜ਼ਾਂ ਤੇ ਬਹਿਸ ਕਰ ਸਕੀਏ।

**ਸਾਥੀ ਰੂਪ ਲਾਲ**: ** ** **

**ਸ਼੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਹੜੇ ਮਸਲੇ ਹਨ ਉਹ ਤਾਂ ਹੱਲ ਹੁੰਦੇ ਹੀ ਰਹਿੰਦੇ ਹਨ। ਸਪੀਕਰ ਸਾਹਿਬ, ਟਰੈਕਟਰ ਫ਼ੈਕਟਰੀ ਸਰਕਾਰ ਨੇ ਟੇਕ ਓਵਰ ਕੀਤੀ ਹੋਈ ਹੈ ਅਤੇ ਉਸ ਵਿਚੋਂ ਹੁਣੇ ਹੀ 200 ਕਾਮੇ ਕੱਢ ਦਿਤੇ ਗਏ ਹਨ।

**ਸ਼੍ਰੀ ਸਪੀਕਰ** : ਇਹ ਡਿਸਅਲਾਓ ਕੀਤਾ ਜਾਂਦਾ ਹੈ।

**ਚੌਧਰੀ ਬਲ ਰਾਮ ਜਾਖੜ** (ਅਬੋਹਰ): ਸਪੀਕਰ ਸਾਹਿਬ, ਜਿਹੜੀ ਮੋਸ਼ਨ ਹਾਊਸ ਦੇ ਸਾਹਮਣੇ ਹੈ ਮੈਂ ਉਸ ਤੇ ਕੁਝ ਬੋਲਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਮੈਂ ਦਰਖ਼ਾਸਤ ਕਰਨਾ ਚਾਹੁੰਦਾ ਹਾਂ ਕਿ

**Expunged as ordered by the Chair.

ਹਾਊਸ ਹਾਲੇ ਐਡਜਰਨ ਨਹੀਂ ਕਰਨਾ ਚਾਹੀਦਾ। ਕੱਲ ਸ਼ਾਮ ਵੇਲੇ ਗਲ ਹੋ ਰਹੀ ਸੀ, ਤੁਸੀਂ ਕਿਹਾ ਸੀ ਕਿ ਬਾਅਦ ਵਿਚ ਸੁਆਲ ਕਰ ਲੈਣਾ। ਮੈਂ ਸੁਆਲ ਕਰਨ ਵਾਸਤੇ ਉਠਿਆ ਸੀ ਪਰ ਤੁਸੀਂ ਹਾਊਸ ਖ਼ਤਮ ਕਰ ਦਿਤਾ ਸੀ। ਮੈਂ ਇਸ ਲਈ ਕਹਿ ਰਿਹਾ ਹਾਂ ਕਿ ਕੱਲ ਸੀ. ਐਮ. ਸਾਹਿਬ ਨੇ ਆਪਣੇ ਭਾਸ਼ਣ ਵਿਚ ਕਿਹਾ ਸੀ ਕਿ ਕਾਂਗਰਸ ਨੇ ਹਰੀਜਨਾਂ ਵਾਸਤੇ ਕੁਝ ਨਹੀਂ ਕੀਤਾ। ਮੈਂ ਕਹਿੰਦਾ ਹਾਂ ਕਿ ਇਸ ਗਲ ਤੇ ਬਹਿਸ ਹੋ ਜਾਏ। ਅਗਰ ਕੀਤਾ ਹੋਇਆ ਤਾਂ ਬਾਦਲ ਸਾਹਿਬ ਆਪਣੇ ਸ਼ਬਦ ਵਾਪਸ ਲੈ ਲੈਣ ਔਰ ਅਗਰ ਨਹੀਂ ਕੀਤਾ ਤਾਂ ਬਹਿਸ ਕਰਨੀ ਚਾਹੀਦੀ ਹੈ।

ਬਾਕੀ ਹਾਲੇ ਕੁਝ ਕਾਲ ਅਟੈਨਸ਼ਨ ਮੋਸ਼ਨਜ਼ ਵੀ ਰਹਿੰਦੀਆਂ ਹਨ। ਮੇਰੀ ਪਾਰਟੀ ਦੇ ਦੋ ਮੈਂਬਰ ਸਾਹਿਬਾਨ ਹਾਲੇ ਤਕ ਵਾਕ ਆਊਟ ਕਰਕੇ ਗਏ ਹਨ ਕਿਉਂਕਿ ਸੀ. ਐਮ. ਸਾਹਿਬ ਨੇ ਕਾਲ ਅਟੈਨਸ਼ਨ ਮੋਸ਼ਨਜ਼ ਦਾ ਜਵਾਬ ਨਹੀਂ ਦਿਤਾ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਤੇ ਬਹਿਸ ਦੇ ਦੌਰਾਨ ਜ਼ਿਕਰ ਆਇਆ ਕਿ 25 ਹਜ਼ਾਰ ਏਕੜ ਰਕਬਾ ਵੀਰਾਨ ਹੋ ਰਿਹਾ ਹੈ। ਤਿੰਨ ਵਾਰੀ ਮੋਸ਼ਨ ਦਿਤੀ, ਰਾਜਪਾਲ ਦੇ ਭਾਸ਼ਣ ਤੇ ਬਹਿਸ ਵੇਲੇ ਕਿਹਾ ਪਰ ਸੀ. ਐਮ. ਸਾਹਿਬ ਨੇ ਉਨ੍ਹਾਂ ਚੀਜ਼ਾਂ ਦਾ ਕੋਈ ਜਵਾਬ ਨਾ ਦਿਤਾ। ਇਸ ਲਈ ਮੈਂ ਕਹਾਂਗਾ ਕਿ ਇਨ੍ਹਾਂ ਚੀਜ਼ਾਂ ਤੇ ਬਹਿਸ ਹੋ ਜਾਏ, ਇਸ ਲਈ ਹਾਊਸ ਐਕਸਟੈਂਡ ਕਰ ਦਿਤਾ ਜਾਏ।

**ਸ੍ਰੀ ਸਪੀਕਰ**: ਇਸ ਬਾਰੇ ਮੈਂ ਹਾਊਸ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਚੀਜ਼ ਦਾ ਫੈਸਲਾ ਮੁਤਫ਼ਿਕਾ ਤੌਰ ਤੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਵਿਚ ਹੋ ਚੁੱਕਾ ਹੈ। ਅੱਜ ਦੁਪਹਿਰ ਨੂੰ ਇਥੇ ਲੰਚ ਰਖਿਆ ਹੈ ਮੇਰਾ ਖਿਆਲ ਹੈ ਕਿ ਸਾਰੇ ਮੈਂਬਰ ਸਾਹਿਬਾਨ ਕੋਲ ਇਨਫ਼ਰਮੇਸ਼ਨ ਆ ਗਈ ਹੋਣੀ ਹੈ।

**ਸ੍ਰੀ ਹੰਸ ਰਾਜ ਸ਼ਰਮਾ** (ਬਨੂੜ): ਸਪੀਕਰ ਸਾਹਿਬ, ਤੁਸੀਂ ਠੀਕ ਫ਼ਰਮਾਇਆ ਹੈ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਇਹ ਫ਼ੈਸਲਾ ਹੋਇਆ ਸੀ। ਪਰ, ਸਪੀਕਰ ਸਾਹਿਬ, ਕੱਲ ਜੋ ਬਾਦਲ ਸਾਹਿਬ ਨੇ ਭਾਸ਼ਣ ਦਿਤਾ ਹੈ ਉਸ ਵਿਚ ਉਨ੍ਹਾਂ ਨੇ ਕਾਂਗਰਸ ਗੌਰਮਿੰਟ ਤੇ ਐਸਪਰਸ਼ਨ ਕੀਤੀ ਸੀ ਹਰੀਜਨਾਂ ਦੇ ਮਸਲੇ ਤੇ। ਉਥੇ ਉਸ ਵਕਤ ਇਹ ਮਸਲਾ ਨਹੀਂ ਸੀ। ਇਸ ਮਸਲੇ ਵਾਸਤੇ ਜ਼ਰੂਰ ਬਹਿਸ ਹੋ ਜਾਣੀ ਚਾਹੀਦੀ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਤੇ ਅੱਧਾ ਘੰਟਾ ਬਹਿਸ ਹੋ ਜਾਏ ਤਾਂ ਕਿ ਪਤਾ ਲਗ ਜਾਏ ਕਿ ਕਾਂਗਰਸ ਨੇ ਕੀ ਕੀ ਹਰੀਜਨਾਂ ਵਾਸਤੇ ਹੁਣ ਤਕ ਕੀਤਾ ਹੈ।

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾਸਾਂਸੀ) : ਸਪੀਕਰ ਸਾਹਿਬ, ਮੇਰੀ ਰਿਕੁਐਸਟ ਇਹ ਹੈ ਕਿ ਇਹ ਜਿੰਨੇ ਜਲੂਸ, ਧਰਨੇ ਜਾਂ ਐਜੀਟੇਸ਼ਨਾਂ ਹੋ ਰਹੀਆਂ ਹਨ ਇਹ ਸਿਰਫ਼ ਜਨਤਾ ਸਰਕਾਰ ਦੇ ਦੌਰਾਨ ਪੈਦਾ ਨਹੀਂ ਹੋਈਆਂ, ਇਨ੍ਹਾਂ ਦਾ ਪਿਛੇ ਵੀ ਇਤਿਹਾਸ ਹੈ। ਅਗਰ ਡਿਸਕਸ਼ਨ ਕਰਾਂਗੇ ਤਾਂ ਪਿਛਲੇ ਤਿੰਨ ਚਾਰ ਸਾਲਾਂ ਦੀ ਹਿਸਟਰੀ ਆਏਗੀ। । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੇ ਜਿੰਨੇ ਵੀ ਮਸਲੇ ਹਨ ਉਨ੍ਹਾਂ ਨੂੰ ਹੱਲ ਕਰਨ ਦੀ ਕੋਸ਼ਿਸ਼ ਕਰਨ, ਉਨ੍ਹਾਂ ਦੇ ਨੁਮਾਇੰਦਿਆਂ ਨੂੰ ਬੁਲਾਇਆ ਜਾਏ ਤਾਂ ਇਹ ਪ੍ਰਾਬਲਮਜ਼ ਗਲ ਬਾਤ ਨਾਲ ਹੀ ਹੱਲ ਹੋ ਜਾਣਗੀਆਂ।

**ਮੁੱਖ ਮੰਤਰੀ** (ਸਰਦਾਰ ਪਰਕਾਸ਼ ਸਿੰਘ ਬਾਦਲ): ਸਪੀਕਰ ਸਾਹਿਬ, ਜਿਸ ਤਰ੍ਹਾਂ ਕਾਮਰੇਡ ਸਾਹਿਬ ਨੇ ਮੇਰਾ ਧਿਆਨ ਦਿਵਾਇਆ ਹੈ, ਮੈਂ ਪਹਿਲਾਂ ਹੀ ਅੱਜ ਪ੍ਰੋਗਰਾਮ ਬਣਾਇਆ ਹੈ ਕਿ ਜਿਹੜੇ ਲੋਕ ਰੋਸ ਕਰਕੇ ਧਰਨੇ ਤੇ ਬੈਠੇ ਹਨ ਮੈਂ ਉਨ੍ਹਾਂ ਦੀਆਂ ਗਲਾਂ ਸੁਣਾਂਗਾ ਅਤੇ ਉਨ੍ਹਾਂ ਤੇ ਹਮਦਰਦੀ ਨਾਲ ਗੌਰ

[ਮੁੱਖ ਮੰਤਰੀ]

ਕਰਾਂਗਾ। ਮੈਂ ਅਰਜ਼ ਕਰਾਂ ਕਿ ਆਪਣੇ ਪੰਜਾਬ ਦੇ ਐਮਪਲਾਈਜ਼ ਜੇ ਆਏ ਤਾਂ ਜੋ ਕੁਝ ਸਰਕਾਰ ਉਨ੍ਹਾਂ ਬਾਰੇ ਕਰ ਸਕਦੀ ਹੋਵੇਗੀ, ਉਸ ਤੋਂ ਪਿਛੇ ਨਹੀਂ ਰਹੇਗੀ।

**ਸ੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ): ਸਪੀਕਰ ਸਾਹਿਬ, ਇਹ ਜਿਹੜੀ ਮੋਸ਼ਨ ਹਾਊਸ ਦੇ ਸਾਹਮਣੇ ਹੈ ਮੈਂ ਇਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ। ਇਸ ਵੇਲੇ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਜਿਹੜੀ ਹੈ ਉਹ ਬਹੁਤ ਗੰਭੀਰ ਹੈ। ਪਿੰਡ ਪਿੰਡ ਵਿਚ ਹਰੀਜਨਾਂ ਦੀ ਨਾਕਾਬੰਦੀ ਹੋ ਰਹੀ ਹੈ। ਮੇਰੇ ਜ਼ਿਲ੍ਹੇ ਵਿਚ 30 ਪਿੰਡ ਐਸੇ ਹਨ ਜਿਥੇ ਸੈਂਸੀਆਂ ਨੂੰ ਅਤੇ ਹਰੀਜਨਾਂ ਨੂੰ ਮਾਰਿਆ ਕੁਟਿਆ ਗਿਆ ਹੈ। ਉਸ ਦੇ ਬਾਰੇ ਮੈਂ ਮੋਸ਼ਨ ਵੀ ਦਿਤੀ ਹੈ। (ਟਰੈਜ਼ਰੀ ਬੈਂਚਿਜ਼ ਵਲੋਂ ਆਵਾਜ਼ਾਂ: ਗਲਤ, ਗਲਤ)

**ਸ੍ਰੀ ਮਨਮੋਹਨ ਕਾਲੀਆ** : ** ** **

**Mr. Speaker :** No point of order.

**ਸ੍ਰੀ ਖੁਸ਼ਹਾਲ ਬਹਿਲ**: ਸਪੀਕਰ ਸਾਹਿਬ, ਨਸਬੰਦੀ ਦੀ ਗਲ ਤਾਂ ਕਾਲੀਆ ਸਾਹਿਬ ਹੀ ਜਾਣਦੇ ਹੋਣਗੇ, ਲੇਕਿਨ ਇਹ ਹਕੀਕਤ ਹੈ ਕਿ ਪੰਜਾਬ ਦੇ ਵਿਚ ਹਰੀਜਨਾਂ ਦਾ ਬੁਰਾ ਹਾਲ ਹੋ ਰਿਹਾ ਹੈ। ਅਸੀਂ ਪਿੰਡ ਪਿੰਡ ਵਿਚ ਜਾ ਕੇ ਵੇਖਿਆ ਹੈ ਉਥੇ ਔਰਤਾਂ ਦੀ ਇਜ਼ਤ ਤਕ ਮਹਿਫੂਜ਼ ਨਹੀਂ ਹੈ। (ਟਰੈਜ਼ਰੀ ਬੈਂਚਿਜ਼ ਵਲੋਂ ਆਵਾਜ਼ਾਂ: ਝੂਠ, ਝੂਠ।) ਸਪੀਕਰ ਸਾਹਿਬ, ਇਹ ਜਿਹੜਾ ਸਿਲਸਿਲਾ ਹੈ ਇਹ ਸਾਰੇ ਪੰਜਾਬ ਵਿਚ ਸ਼ੁਰੂ ਹੋਇਆ ਹੋਇਆ ਹੈ। (ਵਿਘਨ)

**ਸਰਦਾਰ ਸੰਤ ਸਿੰਘ**: ** ** **

**Mr. Speaker :** This is no point of order.

**ਸ੍ਰੀ ਖੁਸ਼ਹਾਲ ਬਹਿਲ**: ਸਪੀਕਰ ਸਾਹਿਬ, ਮੈਂ ਉਨ੍ਹਾਂ ਪਿੰਡਾਂ ਦੇ ਨਾਮ ਲੈ ਸਕਦਾ ਹਾਂ ਜਿਨ੍ਹਾਂ ਵਿਚ ਹਰੀਜਨਾਂ ਤੇ ਤਸ਼ੱਦਦ ਕੀਤਾ ਗਿਆ ਹੈ। ਪਿੰਡ ਕੰਗੂਪੁਰ, ਪਿੰਡ ਪੂਰੋਵਾਲਾ ਦੇ ਹਰੀਜਨਾਂ ਨੂੰ ਸਦਰ ਥਾਣਾ ਹੁਸ਼ਿਆਰਪੁਰ ਵਿਚ ਲਿਆ ਕੇ ਕੁਟਿਆ ਗਿਆ ਔਰ ਉਨ੍ਹਾਂ ਦੀ ਉਹ ਹਾਲਤ ਕੀਤੀ ਗਈ ਜਿਸ ਦੀ ਮਿਸਾਲ ਕਿਸੇ ਹਿਸਟਰੀ ਵਿਚ ਨਹੀਂ। ਇਸੇ ਤਰ੍ਹਾਂ ਪਿੰਡ ਲਿਦਣਾ ਅਤੇ ਮੀਰਪੁਰ ਵਿਚ ਹਰੀਜਨਾਂ ਦੀਆਂ ਧਰਮਸ਼ਾਲਾਵਾਂ ਸਾੜੀਆਂ ਗਈਆਂ ਅਤੇ ਹਰੀਜਨਾਂ ਨਾਲ ਜ਼ਿਆਦਤੀਆਂ ਕੀਤੀਆਂ ਗਈਆਂ। ਇਸੇ ਤਰ੍ਹਾਂ ਪਿੰਡ ਕਸੈਲ ਅਤੇ ਜੱਸੋਵਾਲ ਵਿਚ ਹੋਇਆ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਹਰਬੰਸ ਲਾਲ ਖੰਨਾ ਪੁਆਇਟ ਆਫ ਆਰਡਰ ਤੇ ਖੜੇ ਹੋਏ।)

**ਸ੍ਰੀ ਸਪੀਕਰ** : ਹਾਂ ਜੀ, ਖੰਨਾ ਸਾਹਿਬ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ?

**ਸ੍ਰੀ ਹਰਬੰਸ ਲਾਲ ਖੰਨਾ** : ** ** **

**ਸ੍ਰੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**श्री म. विश्वनाथन** : जब closure या *sine die* Adjournment की मोशन आए तब कोई, pending या important business रह जाए तो इसके खिलाफ बोल सकते हैं।

---

**Expunged as ordered by the Chair

But the matter which has not been reported by the Press and which has not been reported by the Police and about which there is no Adjournment Motion or Call Attention Notice before the House and also about which nothing has been said in the House, cannot be brought under this Motion. They cannot bring every matter under this Motion.

**ਸ੍ਰੀ ਸਪੀਕਰ :** ਮੈਂ ਵਿਸ਼ਵਾਨਾਥਨ ਜੀ ਨਾਲ ਸਹਿਮਤ ਹਾਂ। ਮੈਂ ਬਹਿਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਇਸ ਮੋਸ਼ਨ ਦੇ ਸਬਜੈਕਟ ਮੈਟਰ ਤੇ ਹੀ ਡਿਸਕਸ਼ਨ ਕਰੋ ਨਹੀਂ ਤਾਂ ਸਾਡੇ ਕੋਲ ਟਾਈਮ ਰਹਿਣਾ ਹੀ ਨਹੀਂ ।

**ਸ੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਜਿਸ ਵੇਲੇ ਸਟੇਟ ਦੇ ਵਿੱਚ ਹਾਲਾਤ ਐਸੇ ਗੰਭੀਰ ਹੋਣ, ਪਿੰਡ ਪਿੰਡ ਦੇ ਵਿੱਚ ਇਸ ਤਰ੍ਹਾਂ ਦੇ ਝਗੜੇ ਹੋਣ, ਫਿਰ ਉਨ੍ਹਾਂ ਨੂੰ ਅਸੀਂ ਇਸ ਫੋਰਮ ਤੇ ਨਾ ਲਿਆਈਏ, ਇਸ ਆਗਸਟ ਹਾਊਸ ਵਿੱਚ ਨਾ ਲਿਆਈਏ ਤਾਂ ਫਿਰ ਕਿਥੇ ਲਿਆਉਣਾ ਹੈ। ਇਹੋ ਜਿਹੇ ਹਾਲਾਤ ਸਾਹਮਣੇ ਆਏ ਹਨ। ਸਰਕਾਰ ਨੂੰ ਇਸ ਸਬੰਧ ਵਿਚ ਆਪਣਾ ਐਕਸ਼ਨ ਦੱਸਣਾ ਚਾਹੀਦਾ ਹੈ ਕਿ ਅਸੀਂ ਇਹ ਕੁਝ ਇਸ ਸਬੰਧ ਵਿੱਚ ਕਰ ਰਹੇ ਹਾਂ। ਮੈਂ ਤੁਹਾਡੇ ਰਾਹੀਂ ਸਰਕਾਰ ਅੱਗੇ ਬੇਨਤੀ ਕਰਾਂਗਾ ਕਿ ਇਸ ਪੁਆਇੰਟ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ ਅਤੇ ਹਾਊਸ ਨੂੰ ਐਕਸਟੈਂਡ ਕਰਨਾ ਚਾਹੀਦਾ ਹੈ। ਇਸ ਮਾਮਲੇ ਤੇ ਡਿਸਕਸ਼ਨ ਲਈ ਟਾਈਮ ਜ਼ਰੂਰ ਅਲਾਟ ਕਰਨਾ ਚਾਹੀਦਾ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ): ਸਪੀਕਰ ਸਾਹਿਬ, ਤੁਸੀਂ ਫਰਮਾਇਆ ਹੈ ਕਿ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਯੂਨਾਨੀਮਸ ਰਿਪੋਰਟ ਇਥੇ ਪੇਸ਼ ਹੋਈ ਅਤੇ ਪਾਸ ਹੋਈ ਹੈ । ਸਾਡਾ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿੱਚ ਕੋਈ ਆਦਮੀ ਨਹੀਂ ਹੈ। ਇਸ ਕਰਕੇ ਯੂਨੈਨੀਮਿਟੀ ਦੀ ਗਲ ਠੀਕ ਨਹੀਂ ਹੈ।

**ਸ੍ਰੀ ਸਪੀਕਰ**: ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਇਹ ਯੂਨੈਨੀਮਸ ਰਿਪੋਰਟ ਸੀ ਅਤੇ ਇਹ ਇਥੇ ਹਾਊਸ ਵਿਚ ਵੀ ਯੂਨੈਨੀਮਸਲੀ ਅਡਾਪਟ ਹੋਈ ਸੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਸਪੀਕਰ ਸਾਹਿਬ, ਦੂਸਰੀ ਮੇਰੀ ਸਬਮਿਸ਼ਨ ਇਹ ਹੈ ਕਿ ਕਾਂਗਰਸ ਦੀ ਸਰਕਾਰ ਵੇਲੇ ਇਥੇ ਇਜਲਾਸ ਘੱਟੋ ਘੱਟ ਹੋਣੇ ਸ਼ੁਰੂ ਹੋਏ। ਹੋਰ ਵੀ ਕਈ ਕਿਸਮ ਦੀਆਂ ਪਾਬੰਦੀਆਂ ਲਗਣੀਆਂ ਸ਼ੁਰੂ ਹੋਈਆਂ ਅਤੇ ਤਿੰਨ ਕਾਲ ਅਟੈਨਸ਼ਨ ਮੋਸ਼ਨਾਂ ਦਾ ਮਾਮਲਾ ਵੀ ਪਿਛਲੇ ਸੈਸ਼ਨ ਵਿੱਚ ਹੀ ਆਇਆ ਸੀ ਅਤੇ ਇਸ ਤਰ੍ਹਾਂ ਨਾਲ ਸਾਡਾ ਗਲਾ ਘੁਟਿਆ ਗਿਆ ਹੈ। ਹੁਣ ਤੁਸੀਂ ਵੀ ਇਸ ਨੂੰ ਚਲਾਈ ਜਾ ਰਹੇ ਹੋ। ਇਥੇ ਹਾਊਸ ਵਿਚ 6-6, 8-8, 10-10 ਕਾਲ ਅਟੈਨਸ਼ਨ ਮੋਸ਼ਨਾਂ ਵੀ ਆਉਂਦੀਆਂ ਰਹੀਆਂ ਹਨ। ਇਸ ਤਰੀਕੇ ਨਾਲ ਸਾਨੂੰ ਲੋਕਾਂ ਦੇ ਮਸਲੇ ਪੇਸ਼ ਕਰਨ ਦਾ ਮੌਕਾ ਮਿਲ ਜਾਂਦਾ ਸੀ।ਸਰਕਾਰ ਕੋਲੋਂ ਅਸੀਂ ਇਨ੍ਹਾਂ ਮਸਲਿਆਂ ਬਾਰੇ ਜਵਾਬ ਲੈ ਸਕਦੇ ਸੀ। ਇਸ ਬਾਰੇ ਵੀ ਮੁੜ ਕੇ ਗੌਰ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਕਨੇਡੀਅਨ ਸਾਹਿਬ, ਤੁਸੀਂ ਮੁਨਾਸਿਬ ਸਮਝੋ ਤਾਂ ਰੂਲ ਨੂੰ ਬਦਲਾ ਲਓ। ਗਲ ਬਣ ਜਾਵੇਗੀ। ਜੋ ਮੈਂਬਰ ਸਾਹਿਬਾਨ ਕਹਿਣਗੇ ਉਸ ਦੇ ਮੁਤਾਬਿਕ ਹੀ ਹਾਊਸ ਚਲੇਗਾ। ਇੱਕ ਮੈਂ ਇਹ ਵੀ ਬੇਨਤੀ ਕਰਾਂਗਾ ਕਿ ਜਿਹੜੀ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਹੋਈ ਅਤੇ ਜੋ ਉਸਨੇ ਰਿਪੋਰਟ ਦਿੱਤੀ ਉਹ ਰਿਪੋਰਟ ਇਸ ਹਾਊਸ ਨੇ ਯੂਨੈਨੀਮਸਲੀ ਅਡਾਪਟ ਕੀਤੀ ਹੈ। ਫਿਰ ਉਸ ਤੇ ਦੁਬਾਰਾ ਤੁਸੀਂ ਡਿਸਕਸ਼ਨ ਨਹੀਂ ਕਰ ਸਕਦੇ। ਤੁਸੀਂ ਆਪਣੀ ਸਪੀਚ ਨੂੰ ਸਾਈਨੇ ਡਾਈ ਮੋਸ਼ਨ ਤਕ ਹੀ ਕਨਫਾਈਨ ਕਰੋ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਆਪਣੇ ਆਪ ਨੂੰ ਇਸ ਮੋਸ਼ਨ ਤੱਕ ਹੀ ਮਹਿਦੂਦ ਰੱਖਾਂਗਾ। ਮੇਰੇ ਕੋਲ ਅਖਬਾਰ ਹੈ ਇਸ ਦੇ ਵਿਚ ਇਕ ਬੜੀ ਅਹਿਮ ਸਮੱਸਿਆ ਸਾਹਮਣੇ ਆਈ ਹੈ। ਹੈਲਥ ਮਨਿਸਟਰ, ਸ੍ਰੀ ਦੇਸ ਰਾਜ ਜੀ ਨੇ ਇਹ ਬਿਆਨ ਦਿਤਾ ਹੈ ਕਿ ਐਮ. ਬੀ. ਬੀ. ਐਸ., ਦੇ ਦਾਖਲੇ ਲਈ ਹਰੀਜਨਾਂ ਦੇ ਵਾਸਤੇ ਰਿਜ਼ਰਵੇਸ਼ਨ ਖਤਮ ਹੋ ਗਈ ਹੈ। ਇਹ ਬੜੀ ਅਹਿਮ ਬਾਤ ਹੈ। ਇਸ ਦੀ ਸਦਾਕਤ ਬਾਰੇ ਮਨਿਸਟਰ ਸਾਹਿਬ ਆਪ ਦੱਸ ਸਕਦੇ ਹਨ। ਇਹ ਬੜੀ ਭਾਰੀ ਚਿੰਤਾ ਪ੍ਰਗਟ ਕਰਦੀ ਹੈ। ਮੈਂ ਕਾਲ ਅਟੈਨਸ਼ਨ ਮੋਸ਼ਨ ਪਹਿਲਾਂ ਵੀ ਦਿਤੀ ਸੀ। ਮੇਰੇ ਹਲਕੇ ਵਿਚ ਬੜੇ ਲੰਮੇ ਚੌੜੇ ਏਰੀਏ ਵਿਚ ਬਿਜਲੀ ਬੋਰਡ ਵਾਲਿਆਂ ਨੇ ਬੜੀ ਅਣਗਹਿਲੀ ਦੇ ਨਾਲ ਲਕੜਾਂ ਦੇ ਨਾਲ ਤਾਰਾਂ ਲਾਈਆਂ ਹਨ ਅਤੇ ਪੰਜ ਪੰਜ ਫੁਟ ਉਚੀਆਂ ਕੜੀਆਂ ਦੇ ਨਾਲ ਤਾਰਾਂ ਬਿਜਲੀ ਦੀਆਂ ਫਸਾ ਦਿਤੀਆਂ ਹਨ। ਇਸ ਕਾਰਨ ਕਈ ਬੰਦੇ ਅਤੇ ਮੱਝਾਂ ਮਰ ਗਈਆਂ ਹਨ। ਮੈਂ ਇਹ ਮਸਲਾ ਇਥੇ ਪਹਿਲਾਂ ਪੇਸ਼ ਨਹੀਂ ਕਰ ਸਕਿਆ। ਮੈਂ ਇਨ੍ਹਾਂ ਨੂੰ ਦਰੁਸਤ ਨਹੀਂ ਕਰਵਾ ਸਕਿਆ। ਹੁਸ਼ਿਆਰਪੁਰ ਦੀ ਗਰੀਵੈਂਸਿਜ਼ ਕਮੇਟੀ ਦੇ ਵਿਚ ਕਈ ਵਾਰੀ ਮੈਂ ਇਹ ਮਸਲਾ ਉਠਾਇਆ ਹੈ। ਨਾ ਬਿਜਲੀ ਬੋਰਡ ਦੇ ਅਫਸਰ ਅਤੇ ਨਾ ਹੀ ਕਿਸੇ ਹੋਰ ਨੇ ਇਸ ਸਬੰਧ ਵਿਚ ਕੋਈ ਐਕਸ਼ਨ ਲਿਆ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸੈਸ਼ਨ ਨੂੰ ਐਕਸਟੈਂਡ ਕੀਤਾ ਜਾਵੇ। ਅਗਾਂਹ ਨੂੰ ਚੰਗੀ ਪਰੰਪਰਾ ਪਾਓ। ਲੋਕਾਂ ਦੇ ਮਸਲਿਆਂ ਤੇ ਡਿਸਕਸ਼ਨ ਲਈ ਵੱਧ ਤੋਂ ਵੱਧ ਸਮਾਂ ਦਿਤਾ ਜਾਵੇ ਅਤੇ ਉਨ੍ਹਾਂ ਤੇ ਇਥੇ ਡਿਸਕਸ਼ਨ ਹੋਵੇ।

**ਉਦਯੋਗ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) : ਸਪੀਕਰ ਸਾਹਿਬ, ਜੋ ਬਿਜ਼ਨੈਸ ਐਡ-ਵਾਇਜ਼ਰੀ ਕਮੇਟੀ ਦੀ ਯੂਨੈਨੀਮਸ ਰਿਪੋਰਟ ਸੀ ਉਹ ਇਸ ਹਾਊਸ ਨੇ ਯੂਨੈਨੀਮਸਲੀ ਅਡਾਪਟ ਕੀਤੀ ਸੀ। ਉਸ ਦੇ ਮੁਤਾਬਿਕ ਹੀ ਇਹ ਸਾਈਨੇ ਡਾਈ ਮੋਸ਼ਨ ਇਥੇ ਪੇਸ਼ ਹੋਈ ਹੈ। ਮੈਨੂੰ ਅਫਸੋਸ ਹੈ ਕਿ ਉਸ ਮਤੇ ਤੇ ਬਹੁਤ ਸਾਰੀਆਂ ਗੱਲਾਂ ਇਥੇ ਕਹੀਆਂ ਗਈਆਂ ਹਨ। ਇਥੇ ਹਾਊਸ ਵਿਚ ਤਿੰਨ ਦਿਨ ਗਵਰਨਰ ਐਡਰੈਸ ਤੇ ਜਨਰਲ ਡਿਸਕਸ਼ਨ ਚਲਦੀ ਰਹੀ ਹੈ। ਇਹ ਸਾਰੀਆਂ ਜਿਹੜੀਆਂ ਗੱਲਾਂ ਅੱਜ ਕਹੀਆਂ ਗਈਆਂ ਹਨ ਇਨ੍ਹਾਂ ਦਾ ਗਵਰਨਰ ਐਡਰੈਸ ਦੀ ਡਿਸਕਸ਼ਨ ਵਿਚ ਕੋਈ ਜ਼ਿਕਰ ਨਹੀਂ ਕੀਤਾ। ਇਸ ਡਿਸਕਸ਼ਨ ਦੇ ਦੌਰਾਨ ਹਰ ਮਸਲਾ ਇਥੇ ਹਾਊਸ ਦੇ ਸਾਹਮਣੇ ਪੇਸ਼ ਕੀਤਾ ਜਾ ਸਕਦਾ ਹੈ। ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਕੁਝ ਐਜੀਟੇਸ਼ਨਾਂ ਦੇ ਸਬੰਧ ਵਿਚ ਕਿਹਾ ਹੈ ਜਿਨ੍ਹਾਂ ਦੇ ਨੁਮਾਇੰਦੇ ਅਸੈਂਬਲੀ ਦੇ ਬਾਹਰ ਬੈਠੇ ਹਨ। ਕੁਝ ਗੌਰਮਿੰਟ ਇੰਪਲਾਈਜ਼ ਹਨ, ਕੁਝ ਮਾਰਕਫੈਡ ਦੇ ਕਰਮਚਾਰੀ ਹਨ। ਮੈਂ ਇਕ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਚੀਜ਼ਾਂ ਹਨ, ਇਹ ਪਿਛਲੇ ਦੋ ਸਾਲਾਂ ਤੋਂ ਇਸ ਲਈ ਨਹੀਂ ਸਨ ਕਿਉਂਕਿ ਇਨ੍ਹਾਂ ਦੇ ਸਾਥੀਆਂ ਨੇ ਲੋਕਾਂ ਤੇ ਪਾਬੰਦੀਆਂ ਲਗਾਈਆਂ ਸਨ, ਕੋਈ ਆਦਮੀ ਆਪਣੀ ਆਵਾਜ਼ ਤੱਕ ਨਹੀਂ ਉਠਾ ਸਕਦਾ ਸੀ। ਅੱਜ ਅਸੀਂ ਲੋਕਾਂ ਨੂੰ ਅਧਿਕਾਰ ਦਿਤਾ ਹੈ ਕਿ ਉਹ ਆਪਣੀ ਆਵਾਜ਼ ਉਠਾ ਸਕਣ, ਪ੍ਰੈਸ ਨੂੰ ਅਧਿਕਾਰ ਦਿਤਾ ਹੈ ਕਿ ਉਹ ਲੋਕਾਂ ਦੇ ਮਸਲਿਆਂ ਨੂੰ ਛਾਪਣ, ਉਨ੍ਹਾਂ ਦੇ ਰੋਸ ਨੂੰ ਪ੍ਰਗਟ ਕਰਨ। ਜਿਸ ਤਰ੍ਹਾਂ ਚੀਫ਼ ਮਨਿਸਟਰ ਸਾਹਿਬ ਨੇ ਵਿਸ਼ਵਾਸ ਦਿਵਾਇਆ ਹੈ, ਮੈਂ ਇਸ ਹਾਊਸ ਨੂੰ ਫਿਰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੂੰ ਬਣਿਆਂ ਅਜੇ ਸਿਰਫ 8, 10 ਦਿਨ ਹੀ ਹੋਏ ਹਨ, ਇਨ੍ਹਾਂ ਸਾਰੀਆਂ ਪ੍ਰਾਬਲਮਜ਼ ਨੂੰ ਅਸੀ ਟੈਕਲ ਕਰਾਂਗੇ ਅਗਰ ਇਨ੍ਹਾਂ ਦੇ ਨਾਲ ਕੋਈ ਆਪੋਜ਼ੀਸ਼ਨ ਦਾ ਮੈਂਬਰ ਵੀ ਆਏਗਾ ਤਾਂ ਅਸੀਂ ਉਨ੍ਹਾਂ ਨੂੰ ਜੀ ਆਇਆਂ ਕਹਾਂਗੇ, ਅਤੇ ਲੋਕਾਂ ਦੇ ਮਸਲਿਆਂ ਤੇ ਹਮਦਰਦੀ ਨਾਲ ਗੌਰ ਕਰਾਂਗੇ, ਉਨ੍ਹਾਂ ਦੀ ਤਸੱਲ ਕਰਾਵਾਂਗੇ। ਪਰ ਜਿਹੜੀਆਂ ਗੱਲਾਂ ਕਹੀਆਂ ਹਨ ਉਨ੍ਹਾਂ ਦਾ ਇਸ ਮਤੇ ਨਾਲ ਕੋਈ ਤੁਅੱਲਕ ਨਹੀਂ ਹੈ। ਜਿਹੜੀ ਹਰੀਜਨਾਂ ਦੀ ਮੈਡੀਕਲ ਕਾਲਜਾਂ ਵਿਚ ਰਿਜ਼ਰਵੇਸ਼ਨ ਬਾਰੇ ਗਲ ਕੀਤੀ ਗਈ ਹੈ, ਇਹ ਬਿਲਕੁਲ ਨਿਰਾਧਾਰ ਹੈ। ਜੇ ਅਖਬਾਰ ਵਿਚ ਵੀ ਛਪੀ ਹੈ ਤਾਂ ਗਲਤ ਹੈ। ਸਰਕਾਰ ਨੇ ਫੈਸਲਾ ਕਰਕੇ ਨਾਮੀਨੇਸ਼ਨ ਜਿਹੜੀਆਂ ਹੁੰਦੀਆਂ ਸਨ, ਉਹ ਬੰਦ ਕਰ ਦਿਤੀਆਂ ਹਨ। ਸਰਕਾਰ ਦੇ ਕੋਲ

ਪਹਿਲਾਂ ਇਹ ਅਧਿਕਾਰ ਸੀ । ਇਥੇ ਪਿਛਲੀ ਸਰਕਾਰ ਇਥੋਂ ਤਕ ਕਰਦੀ ਰਹੀ ਹੈ ਕਿ ਇਕ ਸੀਟ ਦੀ ਨਾਮੀਨੇਸ਼ਨ ਵਾਸਤੇ 50, 50 ਹਜ਼ਾਰ ਤੱਕ ਰੁਪਿਆ ਲਿਆ ਗਿਆ । ਇਸ ਤਰ੍ਹਾਂ ਦੀਆਂ ਨਾਮੀ-ਨੇਸ਼ਨਜ਼ ਇਹ ਕਰਦੇ ਰਹੇ ਹਨ (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਉਹ ਸਾਰੇ ਕੰਮ ਜਿਨ੍ਹਾਂ ਦੇ ਨਾਲ ਕੁਰਪਸ਼ਨ ਦੇ ਢਾਂਚੇ ਖੜੇ ਹੁੰਦੇ ਸਨ, ਅਸੀਂ ਉਹ ਸਾਰੇ ਢਾਂਚੇ ਹੀ ਢਾਹ ਦਿਤੇ ਹਨ । ਹੁਣ ਇਹ ਸਰਕਾਰ ਨਾਮੀਨੇਸ਼ਨਜ਼ ਨਹੀਂ ਕਰੇਗੀ । ਹਰ ਆਦਮੀ ਮੈਰਿਟ ਤੇ ਆਪਣੀ ਕੁਆਲੀਫੀਕੇਸ਼ਨ ਦੇ ਬੇਸ ਤੇ ਐਡਮਿਸ਼ਨ ਲੈ ਸਕੇਗਾ । ਕਿਸੇ ਨੂੰ ਕੋਈ ਸਕੂਟਰ, ਕਾਰ ਜਾਂ ਟਰੈਕਟਰ ਹੁਣ ਪ੍ਰਿਇਰਿਟੀ ਤੇ ਨਹੀਂ ਮਿਲਣਾ । ਇਸ ਸਰਕਾਰ ਨੇ ਇਸ ਕਿਸਮ ਦੇ ਸਾਰੇ ਕੁਰੱਪਸ਼ਨ ਦੇ ਅੱਡੇ ਖਤਮ ਕਰ ਦਿਤੇ ਹਨ । ਕਿਸੇ ਕਿਸਮ ਦੀ ਪ੍ਰਿਇਰਿਟੀ ਦੇਣ ਲਈ ਹੁਣ ਸਰਕਾਰ ਕੋਲ ਅਧਿਕਾਰ ਨਹੀਂ ਹੋਵੇਗਾ । ਜਿਥੋਂ ਤਕ ਇਨ੍ਹਾਂ ਗੱਲਾਂ ਦਾ ਤੁਅੱਲਕ ਹੈ ਇਹ ਨਿਰਾਧਾਰ ਹਨ, ਬੇਮਾਇਨੇ ਹਨ । ਮੈਂ ਤਾਂ ਆਪ ਦੇ ਰਾਹੀਂ ਇਹ ਕਹਾਂਗਾ ਕਿ ਇਹ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਪਾਸ ਕੀਤਾ ਗਿਆ ਹੈ । ਇਸ ਹਾਊਸ ਨੇ ਵੀ ਉਹ ਰਿਪੋਰਟ ਯੂਨੈਨੀਮਸਲੀ ਅਡਾਪਟ ਕਰ ਲਈ ਹੈ । ਇਸ ਲਈ ਹੁਣ ਇਸ ਮਤੇ ਨੂੰ ਯੂਨੈਨੀ-ਮਸਲੀ ਹੀ ਪਾਸ ਕੀਤਾ ਜਾਵੇ ।

ਸਪੀਕਰ ਸਾਹਿਬ, ਜਿਥੋਂ ਤੱਕ ਇਸ ਗੱਲ ਦਾ ਤੁਅੱਲਕ ਹੈ ਕਿ ਕਮਿਊਨਿਸਟ ਪਾਰਟੀ ਦੇ ਸਾਥੀਆਂ ਦਾ ਕੋਈ ਬੰਦਾ ਇਸ ਕਮੇਟੀ ਵਿਚ ਨਹੀਂ ਸੀ, ਬਾਕੀ ਸਦਨ ਦੇ ਪੱਖ ਸਨ, ਉਸ ਕਮੇਟੀ ਵਿਚ ਇਨ੍ਹਾਂ ਦੀ ਪਾਰਟੀ ਦਾ ਕੋਈ ਆਦਮੀ ਹੋਣ ਤੇ ਸਾਨੂੰ ਕੋਈ ਇਤਰਾਜ਼ ਨਹੀਂ ਹੈ। ਕਮੇਟੀ ਦੀ ਮੈਂਬਰਸ਼ਿਪ ਹੋਰ ਨਹੀਂ ਵਧੇਗੀ । ਇਸ ਲਈ ਤੁਸੀਂ ਸਪੈਸ਼ਲ ਇਨਵਾਈਟੀ ਦੇ ਤੌਰ ਤੇ ਬੁਲਾ ਲਓ, ਸਾਨੂੰ ਕੋਈ ਇਤਰਾਜ਼ ਨਹੀਂ ਹੈ । (ਥੰਪਿੰਗ) ਅਸੀਂ ਹਾਊਸ ਵਿਚ ਹੋਣ ਵਾਲੀ ਬਹਿਸ ਨੂੰ ਬਿਲਕੁਲ ਸਕੱਟਲ ਨਹੀਂ ਕਰਨਾ ਚਾਹੁੰਦੇ । ਓਪਨ ਮਾਈਂਡ ਨਾਲ ਡਿਸਕਸ਼ਨ ਕਰਵਾਉਣਾ ਚਾਹੁੰਦੇ ਹਾਂ । ਅਸੀਂ ਇਹ ਰਾਏ ਬਣਾਕੇ ਕਮੇਟੀ ਵਿਚ ਗਏ ਸੀ ਕਿ ਅਗਰ ਇਹ ਹਾਊਸ ਨੂੰ ਐਕਸਟੈਂਡ ਕਰਨ ਵਾਸਤੇ ਕਹਿਣਗੇ ਤਾਂ ਇਕ ਦੋ ਦਿਨ ਵਾਸਤੇ ਹੋਰ ਇਸ ਨੂੰ ਐਕਸਟੈਂਡ ਕਰ ਦਿਆਂਗੇ । ਅਸੀਂ ਇਸ ਦੇ ਬਾਰੇ ਪੂਰੀ ਤਰ੍ਹਾਂ ਵਿਚਾਰ ਕਰਕੇ ਹੀ ਕਮੇਟੀ ਵਿਚ ਗਏ ਸੀ ਪਰ ਜੋ ਕੁਝ ਪ੍ਰੋਗਰਾਮ ਬਣਿਆ ਸੀ ਉਸ ਨੂੰ ਇਨ੍ਹਾਂ ਨੇ ਅਪਰੂਵ ਕੀਤਾ ਹੈ । ਪਰ, ਸਪੀਕਰ ਸਾਹਿਬ, ਮੈਂ ਫਿਰ ਵੀ ਸਦਨ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਬਹਿਸ ਸਕੱਟਲ ਨਹੀਂ ਕਰਨਾ ਚਾਹੁੰਦੇ ।

**ਸ੍ਰੀ ਸਪੀਕਰ** : ਜਿਸ ਤਰ੍ਹਾਂ ਬੈਠ ਕੇ ਪ੍ਰੋਗਰਾਮ ਤਹਿ ਕੀਤਾ ਸੀ ਉਸ ਨੂੰ ਇਨ੍ਹਾਂ ਨੇ ਵੀ ਅਪਰੂਵ ਕੀਤਾ ਹੈ । ਮੈਂ ਵੀ ਕਮੇਟੀ ਵਿਚ ਸੀ ।

ਮੈਂ ਇਹ ਵੀ ਬੇਨਤੀ ਕਰਾਂਗਾ ਕਿ ਅਸੀਂ ਉਸ ਦਿਨ ਡਾਂਗ ਸਾਹਿਬ ਨੂੰ ਕਿਹਾ ਸੀ ਕਿ ਜਿਹੜੀ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਹੈ ਉਸ ਦੀ ਬਣਤਰ ਕੁਲ ਪੰਜ ਮੈਂਬਰਾਂ ਦੀ ਹੁੰਦੀ ਹੈ, ਸਪੀਕਰ ਦੇ ਇਲਾਵਾ । ਇਸ ਕਰਕੇ ਇਹ ਸਪੈਸ਼ਲ ਇਨਵਾਈਟੀ ਦੇ ਤੌਰ ਤੇ ਹੋ ਜਾਣ ਕਿਉਂਕਿ ਅਸੀਂ ਇਨ੍ਹਾਂ ਨੂੰ ਐਡਜਸਟ ਨਹੀਂ ਸੀ ਕਰ ਸਕੇ । ਮੈਂ ਆਪ ਇਨ੍ਹਾਂ ਨੂੰ ਆਫਰ ਕੀਤਾ ਹੈ ਕਿ ਸਪੈਸ਼ਲ ਇਨਵਾਇਟੀ ਦੇ ਤੌਰ ਤੇ ਇਹ ਆ ਜਾਣ ।

**ਉਦਯੋਗ ਮੰਤਰੀ** : ਸਾਨੂੰ ਇਸ ਬਾਰੇ ਕੋਈ ਇਤਰਾਜ਼ ਨਹੀਂ ਹੈ ।

ਸਪੀਕਰ ਸਾਹਿਬ, ਮੈਂ ਫਿਰ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਬਹਿਸ ਨੂੰ ਸਕੱਟਲ ਨਹੀਂ ਕਰਨਾ ਚਾਹੁੰਦੇ । ਅਸੀਂ ਜਦੋਂ ਫਿਰ ਸੈਕੰਡ ਟਾਈਮ ਇਕੱਠੇ ਹੋਵਾਂਗੇ, ਜਿਤਨੀ ਡਿਸਕਸ਼ਨ ਇਹ ਚਾਹੁੰਣਗੇ, ਹੋਵੇਗੀ । ਹੁਣ ਹਾਊਸ ਦੇ ਸਾਹਮਣੇ ਜੋ ਮੋਸ਼ਨ ਹੈ, ਮੈਂ ਬੇਨਤੀ ਕਰਦਾ ਹਾਂ ਕਿ ਹਾਊਸ ਉਸ ਨੂੰ ਅਪਰੂਵ ਕਰੇ ।

**Mr. Speaker** : Question is—

That the Vidhan Sabha (Assembly) at its rising this day shall stand adjourned *sine die.*

*The motion was carried*

## WALK-OUT

**ਸਰਦਾਰ ਊਮਰਾਓ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਸਾਡੀ ਗੱਲ ਨਹੀਂ ਮੰਨੀ, ਇਸ ਲਈ ਇਸ ਚੀਜ਼ ਦੇ ਖ਼ਿਲਾਫ਼ ਅਸੀਂ ਵਾਕ ਆਊਟ ਕਰਦੇ ਹਾਂ ।

(ਇਸ ਸਮੇਂ ਕਾਂਗ੍ਰਸ ਪਾਰਟੀ ਅਤੇ ਸੀ. ਪੀ. ਆਈ. ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਹਾਊਸ ਵਿਚੋਂ ਵਾਕ ਆਊਟ ਕਰ ਗਏ ।)

## PAPERS LAID ON THE TABLE

**Finance Minister (Sardar Balwant Singh)** : Sir, I beg to lay on the Table the following *documents as required by clause (2) of Article 151 of the Constitution of India —

(i) Finance Accounts, 1975-76 ;
(ii) Appropriation Accounts, 1975-76 ;
(iii) The Report of the Comptroller and Auditor-General of India (Civil) for the year 1975-76 ;

(iv) The Report of the Comptroller and Auditor General of India (Commercial) for the year 1975-76 ;
and
(v) The Report of the Comptroller and Auditor-General of India (Revenue Receipts) for the year 1975-76.

## ELECTION OF DEPUTY SPEAKER

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸ੍ਰੀ ਮਾਨ ਜੀ, ਮੈਂ ਪ੍ਰਸਤਾਵ ਪੇਸ਼ ਕਰਦਾ ਹਾਂ ਕਿ ਸ੍ਰੀ ਪੰਨਾ ਲਾਲ ਜੋ ਇਸ ਵਿਧਾਨ ਸਭਾ ਦੇ ਮੈਂਬਰ ਹਨ ਅਤੇ ਇਸ ਸਦਨ ਵਿਚ ਹਾਜ਼ਰ ਹਨ, ਨੂੰ ਸਦਨ ਦੇ ਡਿਪਟੀ ਸਪੀਕਰ ਦੇ ਤੌਰ ਤੇ ਚੁਣ ਲਿਆ ਜਾਵੇ ।

**ਉਦਯੋਗ ਮੰਤਰੀ** : ਮੈਂ ਇਸ ਪ੍ਰਸਤਾਵ ਦਾ ਸਮੱਰਥਨ ਕਰਦਾ ਹਾਂ ।

**Mr. Speaker** : Motion moved—

That Shri Panna Lal, a Member of the Punjab Vidhan Sabha, who is present in the House be elected as Deputy Speaker of the House.

**Mr. Speaker** : Is there any other proposal ?

(No other proposal was put forward by any other hon. Member).

**Mr. Speaker** : Since no other proposal has been put forward by any other hon. Member, I declare Shri Panna Lal elected as Deputy Speaker of this House. (*Thumping*)

(At this stage Shri Panna Lal occupied the seat reserved for the Deputy Speaker).

---

*Placed in the Library.

## CONGRATULATORY SPEECHES

**ਮੁੱਖ ਮੰਤਰੀ** (ਸਰਦਾਰ ਪਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਸ੍ਰੀ ਪੰਨਾ ਲਾਲ ਜੀ ਨੂੰ ਡਿਪਟੀ ਸਪੀਕਰ ਦੇ ਅਹੁਦੇ ਤੇ ਜੋ ਸਾਰੇ ਹਾਊਸ ਨੇ ਮੁਤਫਿਕਾ ਤੌਰ ਤੇ ਚੁਣਿਆ ਹੈ, ਮੈਂ ਉਨ੍ਹਾਂ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ। ਸ੍ਰੀ ਪੰਨਾ ਲਾਲ ਜੀ ਨੇ ਜਿਸ ਤਰ੍ਹਾਂ ਡੈਮੋਕ੍ਰੇਸੀ ਨੂੰ ਬਚਾਉਣ ਵਾਸਤੇ ਅਤੇ ਜਨਤਾ ਦੇ ਹੱਕਾਂ ਦੀ ਰਾਖੀ ਕਰਨ ਵਾਸਤੇ ਕੁਰਬਾਨੀ ਕੀਤੀ ਹੈ, ਉਹ ਬੇਮਿਸਾਲ ਹੈ। ਸਪੀਕਰ ਸਾਹਿਬ, ਸ਼ਾਇਦ ਤੁਹਾਨੂੰ ਪਤਾ ਹੀ ਹੋਵੇਗਾ ਕਿ ਇਤਨਾ ਹੀ ਨਹੀਂ ਹੈ ਕਿ ਐਮਰਜੈਂਸੀ ਦੇ ਦਿਨਾਂ ਵਿਚ ਹੀ ਇਕੱਲੀ ਇਨ੍ਹਾਂ ਨੂੰ 19 ਮਹੀਨੇ ਜੇਲ੍ਹ ਵਿਚ ਰਹਿਣਾ ਪਿਆ, ਬਲਕਿ ਇਸ ਤੋਂ ਪਹਿਲਾਂ ਵੀ ਲੋਕਾਂ ਦੇ ਹਿੱਤਾਂ ਦੀ ਰਾਖੀ ਲਈ 18 ਦਫਾ ਜੇਲ੍ਹ ਵਿਚ ਗਏ ਹਨ (ਤਾੜੀਆਂ) ਸਾਰਾ ਪੰਜਾਬ ਜਾਣਦਾ ਹੈ ਕਿ ਬਟਾਲੇ ਦੀ ਮਿਉਂਸਿਪਲ ਕਮੇਟੀ ਲਈ ਜੱਦੋ-ਜਹਿਦ ਕੀਤੀ ਅਤੇ ਉਨ੍ਹਾਂ ਲੋਕਾਂ ਦੇ ਹੱਕ ਜਿਹੜੇ ਸਨ, ਉਨ੍ਹਾਂ ਨੂੰ ਲੈ ਕੇ ਦਿਤੇ। ਸਪੀਕਰ ਸਾਹਿਬ, ਇਹ ਸਾਡੀ ਪਾਰਟੀ ਦਾ ਮੁਢਲਾ ਅਸੂਲ ਹੈ ਕਿ ਡੈਮੋਕ੍ਰੇਸੀ ਨੂੰ ਮਜ਼ਬੂਤ ਕੀਤਾ ਜਾਵੇ। ਭਾਵੇਂ ਸਦਨ ਵਿਚ ਅਤੇ ਭਾਵੇਂ ਸਦਨ ਤੋਂ ਬਾਹਰ ਕੋਈ ਕੰਮ ਕਰਨੇ ਹੋਣ, ਡਿਪਟੀ ਸਪੀਕਰ ਦੇ ਮਾਣ ਨੂੰ ਸਾਹਮਣੇ ਰੱਖਦੇ ਹਾਂ। ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਦਾ ਸਟੇਟਸ ਜਿਹੜਾ ਹੈ, ਉਹ ਸਟੇਟ ਮਨਿਸਟਰ ਦੇ ਮੁਕਾਬਲੇ ਦਾ ਹੋ ਗਿਆ ਹੈ। ਸਪੀਕਰ ਸਾਹਿਬ, ਮੈਂ ਇਹ ਵੀ ਸੋਚ ਰਿਹਾ ਹਾਂ ਕਿ ਸੂਬੇ ਦੀਆਂ ਪਰੰਪਰਾਵਾਂ ਬਣਨ ਅਤੇ ਜੋ ਪਹਿਲਾਂ ਭਰਾ ਨਹੀਂ ਕਰ ਸਕੇ, ਉਹ ਕਰਾਂਗੇ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਮਾਣ ਦਿਤਾ ਜਾਵੇ ਔਰ ਮਨਿਸਟਰ ਦੇ ਬਰਾਬਰ ਦਾ ਰੁਤਬਾ ਦਿਤਾ ਜਾਵੇ। (ਤਾੜੀਆਂ) ਭਾਵੇਂ ਕਾਂਗਰਸ ਦੇ ਵੀਰ ਹਨ, ਭਾਵੇਂ ਸੀ. ਪੀ. ਆਈ. ਦੇ ਅਤੇ ਭਾਵੇਂ ਸੀ. ਪੀ. ਐਮ. ਦੇ ਹਨ, ਜੋ ਵਰਕਿੰਗ ਵਾਸਤੇ, ਕੰਮ ਚਲਾਉਣ ਵਾਸਤੇ ਇਹ ਸਾਡੀ ਹੈਲਪ ਮੰਗਣਗੇ, ਅਸੀਂ ਦਿਆਂਗੇ, ਤਾਂ ਕਿ ਚੰਗੇ ਮਜ਼ਬੂਤ ਡੈਮੋਕ੍ਰੇਟਿਕ ਤਰੀਕਿਆਂ ਨਾਲ ਜਿਸ ਤਰ੍ਹਾਂ ਸੂਬੇ ਦੀ ਸੇਵਾ ਕਰ ਸਕੀਏ, ਉਹ ਕਰੀਏ। ਇਸ ਲਈ ਮੈਂ ਸ੍ਰੀ ਪੰਨਾ ਲਾਲ ਜੀ ਨੂੰ ਦੁਬਾਰਾ ਹਾਰਦਿਕ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਜੋ ਵੀ ਉਨ੍ਹਾਂ ਦੀਆਂ ਡਿਊਟੀਆਂ ਹਨ, ਜੋ ਵੀ ਉਨ੍ਹਾਂ ਦੇ ਫ਼ਰਜ਼ ਹਨ, ਉਨ੍ਹਾਂ ਨੂੰ ਚੰਗੀ ਤਰ੍ਹਾਂ ਨਿਭਾਉਣਗੇ ਔਰ ਇਸ ਸਦਨ ਦੀ ਕਾਰਵਾਈ ਚਲਾਉਣ ਲਈ, ਸਪੀਕਰ ਸਾਹਿਬ, ਤੁਹਾਡੇ ਵੱਡੇ ਮੱਦਦਗਾਰ ਹੋਣਗੇ।

**ਉਦਯੋਗ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) : ਸਪੀਕਰ ਸਾਹਿਬ, ਮੈਂ ਅੱਜ ਸ੍ਰੀ ਪੰਨਾ ਲਾਲ ਜੀ ਨੂੰ ਡਿਪਟੀ ਸਪੀਕਰ ਦੇ ਅਹੁਦੇ ਉਤੇ ਚੁਣੇ ਜਾਣ ਦੀ ਹਾਰਦਿਕ ਵਧਾਈ ਦਿੰਦਾ ਹਾਂ। ਉਨ੍ਹਾਂ ਨੇ ਜੋ ਵੀ ਸੇਵਾ ਕੀਤੀ ਹੈ, ਉਸ ਦਾ ਲੰਬਾ ਰਿਕਾਰਡ ਹੈ। ਮੈਂ ਸਮਝਦਾ ਹਾਂ ਕਿ ਉਸ ਸੇਵਾ ਭਾਵ ਦੇ ਤੌਰ ਤੇ ਇਸ ਹਾਊਸ ਦੇ ਸਦੱਸਯ ਦੀ ਅਤੇ ਇਸ ਹਾਊਸ ਦੀ ਸੇਵਾ ਕਰਨ ਦਾ ਮੌਕਾ ਅੱਜ ਇਨ੍ਹਾਂ ਨੂੰ ਪ੍ਰਾਪਤ ਹੋਇਆ ਹੈ। ਪਿਛਲੇ ਸਾਲਾਂ ਦੇ ਵਿਚ ਇਹ ਮਿਉਂਸਿਪਲ ਕਮੇਟੀ, ਬਟਾਲੇ ਦੇ ਵੀ ਪ੍ਰਧਾਨ ਰਹੇ ਹਨ, ਵਾਈਸ ਪ੍ਰੈਜ਼ੀਡੈਂਟ ਵੀ ਰਹੇ ਹਨ। ਉਸ ਵੇਲੇ ਗਿਆਨੀ ਜੀ ਦੀ ਸਰਕਾਰ ਅਰੂਜ਼ ਉਤੇ ਸੀ ਪਰ ਇਨ੍ਹਾਂ ਨੇ ਡੈਮੋਕ੍ਰੇਟਿਕ ਰਾਈਟਸ ਔਰ ਪਬਲਿਕ ਨੁਮਾਇੰਦੇ ਦੇ ਤੌਰ ਤੇ ਸੇਵਾ ਕੀਤੀ ਹੈ। ਉਸ ਦੀ ਸ਼ਲਾਘਾ ਕੀਤੀ ਗਈ ਹੈ। ਇਹ ਕਮੇਟੀ ਦੇ ਵਿਚ ਮੈਜਾਰਿਟੀ ਵਿਚ ਹੋਣ ਦੇ ਬਾਵਜੂਦ ਇਹ ਆਪੋਜ਼ੀਸ਼ਨ ਪਾਰਟੀ ਦੇ ਨਾਲ ਸਬੰਧਤ ਸਨ ਇਸ ਲਈ ਉਸ ਵਕਤ ਦੀ ਸਰਕਾਰ ਨੇ ਇਹ ਸੋਚਿਆ ਕਿ ਇਹ ਤਾਕਤ ਦੇ ਵਿਚ ਨਾ ਆਉਣ, ਪ੍ਰਧਾਨ ਨਾ ਬਣਨ, ਉਸ ਦੇ ਵਾਸਤੇ ਉਸ ਨੇ ਇਨ੍ਹਾਂ ਦੇ ਰਸਤੇ ਵਿਚ ਜੋ ਹੱਥਕੰਡੇ ਖੜੇ ਕੀਤੇ ਸਨ, ਉਹ ਬੇਮਿਸਾਲ ਸਨ ਔਰ ਉਸ ਸਮੇਂ ਦਾ ਇਤਿਹਾਸ ਸੁਣਕੇ, ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਹਾਈਕੋਰਟ ਵਿਚ ਇਤਨੀ ਬੜੀ ਰਿਟਾਂ ਦੀ ਲੜੀ ਲਗੀ ਕਿ 61 ਰਿੱਟਾਂ ਹੋਈਆਂ। ਕੇਸ ਡੇਢ ਦੋ ਸਾਲ ਚਲਦੇ ਰਹੇ ਹਨ। ਸਰਕਾਰ ਦੀ ਹਰ ਵੇਲੇ ਕੋਸ਼ਿਸ਼ ਸੀ ਕਿ ਇਨ੍ਹਾਂ ਦਾ ਮਿਊਂਸਿਪਲ ਕਮੇਟੀ ਤੇ ਕਬਜ਼ਾ ਨਾ ਹੋ ਜਾਵੇ। ਪਰ ਇਨ੍ਹਾਂ ਦੀ ਕੋਸ਼ਿਸ਼ ਸੀ ਕਿ ਡੈਮੋਕ੍ਰਟਿਕ ਰਾਈਟਸ ਨੂੰ ਹਰ ਕੀਮਤ ਤੇ ਪ੍ਰਾਪਤ ਕਰਨਾ ਹੈ। ਉਸ ਸਮੇਂ ਦੀ ਸਰਕਾਰ ਨੂੰ ਹਾਈ ਕੋਰਟ ਵਿਚੋਂ

[ਉਦਯੋਗ ਮੰਤਰੀ]

ਸਕੱਸ਼ਤ ਦੇ ਕੇ ਕੋਆਪਸ਼ਨ ਰਾਹੀਂ ਆਪਣੇ ਮੈਂਬਰਾਂ ਨਾਲ ਕਮੇਟੀ ਦਾ ਕਾਰਜਕਾਲ ਸੰਭਾਲਿਆ। ਮੈਂ ਕਹਾਂਗਾ ਕਿ ਲਾਅ ਐਂਡ ਆਰਡਰ ਨੂੰ ਠੀਕ ਕਰਨ ਵਾਸਤੇ ਇਨ੍ਹਾਂ ਨੇ ਜੱਦੋ-ਜਹਿਦ ਕੀਤੀ ਹੈ ਔਰ ਮੈਨੂੰ ਆਸ ਹੈ ਕਿ ਡਿਪਟੀ ਸਪੀਕਰ ਦੇ ਤੌਰ ਤੇ, ਸਪੀਕਰ ਸਾਹਿਬ, ਉਹ ਤੁਹਾਡੇ ਨਾਲ ਸਾਥੀ ਬਣਨਗੇ। ਆਸ ਹੈ ਕਿ ਸਦਨ ਦੀ ਕਾਰਵਾਈ ਨੂੰ ਚਲਾਉਣ ਵਾਸਤੇ ਤੁਹਾਡੇ ਚੰਗੇ ਸਹਿਯੋਗੀ ਹੋਣਗੇ। ਮੈਂ ਇਨ੍ਹਾਂ ਨੂੰ ਮੁੜ ਹਾਰਦਿਕ ਵਧਾਈ ਦਿੰਦਾ ਹਾਂ।

**ਸਰਦਾਰ ਉਮਰਾਓ ਸਿੰਘ** (ਨਕੋਦਰ) : ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਤੇ ਮਨਿਸਟਰ ਫਾਰ ਪਾਰਲੀਮੈਂਟਰੀ ਅਫੇਅਰਜ਼ ਦੇ ਨਾਲ ਮੈਂ ਆਪਣੇ ਜਜ਼ਬਾਤ ਨੂੰ ਸ਼ਾਮਿਲ ਕਰਦਾ ਹਾਂ। ਸ੍ਰੀ ਪੰਨਾ ਲਾਲ ਜੀ ਨੂੰ ਇਸ ਹਾਊਸ ਦੇ ਡਿਪਟੀ ਸਪੀਕਰ ਚੁਣੇ ਜਾਣ ਤੇ ਜਿਥੇ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ, ਉਥੇ ਮੈਂ ਇਹ ਵੀ ਅਰਜ਼ ਕਰਾਂਗਾ ਕਿ ਮੈਨੂੰ ਆਸ ਹੈ ਕਿ ਜੋ ਪਰੰਪਰਾਵਾਂ ਇਸ ਹਾਊਸ ਦੇ ਥੋੜ੍ਹੇ ਜਿਹੇ ਸੈਸ਼ਨ ਵਿਚ, ਸਪੀਕਰ ਸਾਹਿਬ, ਤੁਸੀਂ ਪਾਈਆਂ ਹਨ, ਉਨ੍ਹਾਂ ਦੇ ਮੁਤਾਬਿਕ ਹੀ ਇਸ ਹਾਊਸ ਦੀ ਕਾਰਵਾਈ ਨੂੰ ਚਲਾਉਣਗੇ ਅਤੇ ਹਾਊਸ ਦੇ ਜੋ ਮੈਂਬਰਜ਼ ਹਨ, ਉਨ੍ਹਾਂ ਦੇ ਹੱਕਾਂ ਦੀ ਰਾਖੀ ਕਰਨ ਦਾ ਯਤਨ ਕਰਨਗੇ। ਸ੍ਰੀ ਪੰਨਾ ਲਾਲ ਜੀ ਤਜਰਬੇਕਾਰ ਹਨ, ਉਹ ਇਕ ਵੱਡੀ ਮਿਊਂਸਿਪਲ ਕਮੇਟੀ ਦੇ ਸਦਰ ਰਹੇ ਹਨ। ਪਰ ਇਥੇ ਮੈਂ ਇਹ ਗੱਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਜਿਥੇ ਲੀਡਰ ਆਫ ਦੀ ਹਾਊਸ ਨੇ ਜੋ ਅੱਜ ਇਥੇ ਅਨਾਊਂਸਮੈਂਟ ਕੀਤੀ ਹੈ ਕਿ ਲੀਡਰ ਆਫ ਦੀ ਆਪੋਜੀਸ਼ਨ ਨੂੰ ਕੈਬਨਿਟ ਮਨਿਸਟਰ ਦਾ ਦਰਜਾ ਦੇਣ ਬਾਰੇ ਸੋਚ ਰਹੇ ਹਨ, ਇਹ ਪਰਸ਼ੰਸਾ ਵਾਲੀ ਗੱਲ ਹੈ ਅਤੇ ਡੈਮੋਕਰੇਟਿਕ ਟਰੈਡੀਸ਼ਨਜ਼ ਦੇ ਮੁਤਾਬਿਕ ਹੈ। ਪਰ ਇਕ ਇਹ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਹੋਰ ਵੀ ਚੰਗਾ ਹੁੰਦਾ ਜੇ ਅਸੀਂ ਇਸ ਦੇਸ਼ ਦੇ ਅੰਦਰ, ਜਿਸ ਤਰ੍ਹਾਂ ਪਾਰਲੀਮੈਂਟ ਵਿਚ ਵੀ ਹੋਇਆ, ਉਸ ਤਰੀਕੇ ਨਾਲ ਸੂਬਿਆਂ ਵਿਚ ਵੀ ਡਿਪਟੀ ਸਪੀਕਰ ਆਪੋਜੀਸ਼ਨ ਵਿਚੋਂ ਚੁਣਦੇ।

**श्री ओम प्रकाश बग्गा** : स्पीकर साहिब, इस वक्त हाऊस के सामने जो मौका है, यह उस से बाहर जा रहे हैं, यह वधाई देने का अवसर है।

**सरदार उमराओ सिंह** : मैं हर बात कह सकता हूं, लोगों ने मुझे यहां भेजा है।

**श्री ओम प्रकाश बग्गा** : आप इर्रेलेवैन्ट बोल रहे हैं।

**ਸਰਦਾਰ ਉਮਰਾਓ ਸਿੰਘ** : ਅਸੀਂ ਇਸ ਗੱਲ ਦੀ ਹੋਰ ਵੀ ਪ੍ਰਸ਼ੰਸਾ ਕਰਦੇ ਹਾਂ ਜਿਵੇਂ ਕਿ ਇਸ ਦੇਸ਼ ਦੇ ਅੰਦਰ, ਪਾਰਲੀਮੈਂਟ ਵਿਚ ਮਰਿਯਾਦਾ ਹੈ, ਜੇ ਇਹ ਉਸੇ ਤਰ੍ਹਾਂ ਕਰਦੇ। ਪਾਰਲੀਮੈਂਟ ਵਿਚ ਸਰਦਾਰ ਹੁਕਮ ਸਿੰਘ ਜੀ ਆਪੋਜੀਸ਼ਨ ਦੇ ਡਿਪਟੀ ਸਪੀਕਰ ਬਣੇ ਸਨ ਅਤੇ ਬਾਅਦ ਵਿਚ ਵੀ ਆਪੋਜੀਸ਼ਨ ਵਲੋਂ ਡਿਪਟੀ ਸਪੀਕਰ ਬਣਦੇ ਰਹੇ। ਇਸ ਕਰਕੇ ਇਹ ਚੰਗਾ ਹੁੰਦਾ ਜੇ ਇਥੇ ਵੀ ਇਸੇ ਤਰ੍ਹਾਂ ਕੀਤਾ ਜਾਂਦਾ। ਜੋ ਕੀਤਾ ਗਿਆ ਹੈ, ਉਸ ਗੱਲ ਦਾ ਸਾਨੂੰ ਇਤਰਾਜ਼ ਕੋਈ ਨਹੀਂ ਹੈ ਪਰ ਜੇ ਆਪੋਜੀਸ਼ਨ ਵੱਲੋਂ ਡਿਪਟੀ ਸਪੀਕਰ ਬਣਦੇ ਤਾਂ ਹੋਰ ਵੀ ਚੰਗਾ ਹੁੰਦਾ ਅਤੇ ਇਸ ਗੱਲ ਦੀ ਪ੍ਰਸ਼ੰਸਾ ਹੁੰਦੀ। ਸਪੀਕਰ ਸਾਹਿਬ, ਮੈਂ ਇਹ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਸਾਰੇ ਹਾਊਸ ਨੇ ਅਤੇ ਆਪੋਜੀਸ਼ਨ ਨੇ ਇਕ ਅੱਛਾ ਜੈਸਚਰ ਪੇਸ਼ ਕੀਤਾ ਹੈ ਕਿ ਸ੍ਰੀ ਪੰਨਾ ਲਾਲ ਜੀ ਨੂੰ ਯੂਨੈਨੀਮਸਲੀ ਇਸ ਹਾਊਸ ਦੇ ਡਿਪਟੀ ਸਪੀਕਰ ਚੁਣਿਆ ਹੈ। ਇਥੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਇਨ੍ਹਾਂ ਨੇ ਕੁਝ ਅਨਾਊਂਸਮੈਂਟ ਕੀਤੀ ਸੀ ਕਿ ਕੈਬਨਿਟ ਮੰਤਰੀ ਦੇ ਰੁਤਬੇ ਦੇ ਬਰਾਬਰ ਲੀਡਰ ਆਫ ਦੀ ਆਪੋਜੀਸ਼ਨ ਦਾ ਰੁਤਬਾ ਕਰਨ ਬਾਰੇ ਸੋਚ ਰਹੇ ਹਨ, ਕਿਤੇ ਇਸ ਤਰ੍ਹਾਂ ਨਾ ਹੋਵੇ ਕਿ ਇਸ ਆੜ ਵਿਚ

3–4 ਮਨਿਸਟਰ ਹੋਰ ਬਣਾ ਲਏ ਜਾਣ, ਕਿਉਂਕਿ ਮੈਨੂੰ ਪਤਾ ਲੱਗਾ ਹੈ ਕਿ ਸੈਕਟਰੀਏਟ ਵਿਚ 3–4 ਹੋਰ ਕਮਰੇ ਵੀ ਲੱਭੇ ਜਾ ਰਹ ਹਨ ।

**ਸ੍ਰੀ ਸਪੀਕਰ** : ਤੁਹਾਡਾ ਕੀ ਇਤਰਾਜ਼ ਹੈ ਕਿ ਆਪੋਜ਼ੀਸ਼ਨ ਦੇ ਲੀਡਰ ਨੂੰ ਕੈਬਨਿਟ ਮੰਤਰੀ ਦਾ ਰੁਤਬਾ ਨਾ ਦਿਤਾ ਜਾਵੇ, ਤੁਸੀਂ ਚੀਫ਼ ਮਨਿਸਟਰ ਸਾਹਿਬ ਨੂੰ ਕਹਿ ਦੇਵੋ ਕਿ ਨਾ ਬਣਾਓ ।

**ਸਰਦਾਰ ਉਮਰਾਓ ਸਿੰਘ** : ਇਨ੍ਹਾਂ ਨੇ ਆਪ ਹੀ ਇਸ ਗੱਲ ਦੀ ਅਨਾਊਂਸਮੈਂਟ ਕੀਤੀ ਸੀ ਕਿ ਐਡਮਨਿਸਟਰੇਟਿਵ ਰਿਫਾਰਮਜ਼ ਕਮਿਸ਼ਨ ਦੀ ਰਿਕਮੈਂਡੇਸ਼ਨ ਦੇ ਮੁਤਾਬਿਕ 10 ਪ੍ਰਤੀਸ਼ਤ ਤੋਂ ਵੱਧ ਕੈਬਨਿਟ ਨਹੀਂ ਬਣਾਈ ਜਾਵੇਗੀ। ਇਸ ਦੇ ਨਾਲ ਹੀ ਇਕ ਗੱਲ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਹੋਰ ਕਹਿਣੀ ਚਾਹੁੰਦਾ ਹਾਂ ਕਿ ਇਲੈਕਸ਼ਨ ਵਿਚ ਬਟਾਲਾ ਵਿਚ ਤਲਖੀ ਆਈ ਸੀ, ਕੁਝ ਮੁਕੱਦਮੇ ਵੀ ਹਨ । ਅੱਜ ਹਾਊਸ ਵਿਚ ਇਕ ਅੱਛਾ ਜੈਸਚਰ ਹੋਇਆ ਹੈ ਕਿ ਯੂਨੈਨੀਮਸਲੀ ਸ੍ਰੀ ਪੰਨਾ ਲਾਲ ਜੀ ਨੂੰ ਡਿਪਟੀ ਸਪੀਕਰ ਚੁਣਿਆ ਗਿਆ ਹੈ ਅਤੇ ਜਿਥੇ ਉਹ ਇਸ ਹਾਊਸ ਦੀ ਕਾਰਵਾਈ ਨੂੰ ਚਲਾਉਣ ਵਿਚ ਚੰਗਾ ਸਹਿਯੋਗ ਦੇਣਗੇ, ਉਥੇ ਜੋ ਬਟਾਲਾ ਵਿਚ ਮੁਕੱਦਮੇ ਵਗੈਰਾ ਹਨ, ਉਨ੍ਹਾਂ ਨੂੰ ਵਾਪਿਸ ਕਰਾਉਣ ਦੇ ਯਤਨ ਕਰਨ ਤਾਂ ਚੰਗਾ ਹੋਵੇਗਾ ਅਤੇ ਉਥੇ ਦਾ ਮਹੌਲ ਤੇ ਹਾਲਤ ਚੰਗੀ ਹੋ ਜਾਵੇਗੀ ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਮੈਂ ਅਤੇ ਸ੍ਰੀ ਪੰਨਾ ਲਾਲ ਜੀ ਡੇਢ ਸਾਲ ਤੋਂ ਵੀ ਜ਼ਿਆਦਾ ਜੇਲ੍ਹ ਵਿਚ ਰਹੇ ਹਾਂ ਅਤੇ ਜੇਲ੍ਹ ਵਿਚ ਜੋ ਕਿਸੇ ਦੀ ਪਰਖ ਹੁੰਦੀ ਹੈ ਉਹ ਕਿਸੇ ਹੋਰ ਜਗ੍ਹਾਂ ਤੇ ਨਹੀਂ ਹੋ ਸਕਦੀ । ਸ੍ਰੀ ਪੰਨਾ ਲਾਲ ਜੀ ਇਕ ਪੁਰਾਣੇ ਸਾਥੀ, ਦੋਸਤ, ਲਰਨਡ ਆਦਮੀ ਅਤੇ ਕਾਨੂੰਨ ਨੂੰ ਸਮਝਣ ਵਾਲੇ ਵਿਅਕਤੀ ਹਨ ਅਤੇ ਇਨ੍ਹਾਂ ਨੂੰ ਐਡਮਨਿਸਟਰੇਸ਼ਨ ਦਾ ਵੀ ਤਜਰਬਾ ਹੈ ਕਿਉਂਕਿ ਉਹ ਬਟਾਲਾ ਮਿਊਂਸਿਪਲ ਕਮੇਟੀ ਵਿਚ ਕੰਮ ਕਰਦੇ ਰਹੇ ਹਨ । ਮੈਨੂੰ ਜ਼ਾਤੀ ਤੌਰ ਤੇ ਵੀ ਬੜੀ ਖੁਸ਼ੀ ਹੈ ਕਿ ਉਨ੍ਹਾਂ ਨੂੰ ਯੂਨੈਨੀਮਸਲੀ ਇਸ ਹਾਊਸ ਦੇ ਡਿਪਟੀ ਸਪੀਕਰ ਚੁਣਿਆ ਗਿਆ ਹੈ । ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸਰਦਾਰ ਉਮਰਾਓ ਸਿੰਘ ਜੀ ਕਹਿ ਰਹੇ ਹਨ, ਸਾਨੂੰ ਇਸ ਵੇਲੇ ਅੰਮ੍ਰਿਤ ਵਿਚ ਜ਼ਹਿਰ ਨਹੀਂ ਘੋਲਣਾ ਚਾਹੀਦਾ । ਪਰ ਸਰਦਾਰ ਉਮਰਾਓ ਸਿੰਘ ਅੰਮ੍ਰਿਤ ਵਿਚ ਵੀ ਬੋਲਦੇ ਜ਼ਹਿਰ ਦੀ ਬੂੰਦ ਸੁਟ ਹੀ ਗਏ । ਕੋਈ ਸਬਜੈਕਟ ਹੋਵੇ, ਲੜਾਈ ਝਗੜੇ ਦੀ ਗੱਲ ਵਿਚ ਲੈ ਹੀ ਆਉਂਦੇ ਹਨ । ਇਹ ਕਾਂਗਰਸ ਵਾਲੇ ਕਿਸੇ ਛੋਟੇ ਆਦਮੀ, ਗਰੀਬ ਆਦਮੀ, ਲਾਇਕ ਆਦਮੀ ਨੂੰ ਉਪਰ ਆਉਣ ਹੀ ਨਹੀਂ ਦਿੰਦੇ (ਤਾੜੀਆਂ) ।

> "ਖੁਦਾ ਰੱਖੇ ਬੜੇ ਫਨਕਾਰ ਹੈਂ, ਸ਼ੇਖੋ ਬ੍ਰਹਮਣ ਵੀ
> ਕਰੀਬ ਇਨਸਾਨ ਕੋ ਇਨਸਾਨ ਕੋ ਆਨੇ ਨਹੀਂ ਦੇਤੇ ।"

ਇਹ ਕੋਈ ਨਾ ਕੋਈ ਝਗੜੇ ਵਾਲੀ ਗੱਲ ਕਰ ਹੀ ਦਿੰਦੇ ਹਨ। ਚੰਗਾ ਹੁੰਦਾ ਕਿ ਵਧਾਈ ਦੇਣ ਵੇਲੇ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰਦੇ । ਕਹਿੰਦੇ ਹਨ ਕਿ ਬਟਾਲਾ ਵਿਚ ਮੁਕੱਦਮੇ ਹਨ । ਜੇ ਕਾਂਗਰਸ ਵਾਲੇ ਮਸੀਤ ਨੂੰ ਤੋੜ ਕੇ ਕਾਂਗਰਸ ਦਾ ਦਫਤਰ ਬਣਾ ਲੈਣ ਅਤੇ ਪੀ ਡਬਲਿਊ. ਡੀ. ਦੀਆਂ ਸੜਕਾਂ ਵੀ ਦਫਤਰ ਵਾਸਤੇ ਘੇਰ ਲੈਣ ਤਾਂ ਉਸ ਨੂੰ ਇਹ ਚੰਗੀ ਗੱਲ ਸਮਝਦੇ ਹਨ । ਇਹ ਪਤਾ ਨਹੀਂ ਕਿਸ ਕਿਸਮ ਦੀਆਂ ਗੱਲਾਂ ਕਰਦੇ ਹਨ :

> "ਨਾ ਆਪ ਇਨ ਕੋ ਸਮਝਤੇ ਹੈਂ, ਨਾ ਇਨ ਕੋ ਹਮ ਸਮਝਤੇ ਹੈਂ,
> ਯੇਹ ਵੋਹ ਨੁਕਤੇ ਹੈਂ ਜਿਨ ਕੋ ਅਹਿਲੇ ਦਾਨਿਸ਼ ਕਮ ਸਮਝਤੇ ਹੈਂ ।"

[ਸਰਦਾਰ ਕ੍ਰਿਪਾਲ ਸਿੰਘ]

ਸਾਨੂੰ ਇਸ ਗੱਲ ਤੱਕ ਮਹਿਦੂਦ ਰਹਿਣਾ ਚਾਹੀਦਾ ਹੈ ਕਿ ਵਧਾਈ ਦੇ ਮੌਕੇ ਤੇ ਵਧਾਈ ਹੀ ਦਿੱਤੀ ਜਾਵੇ, ਹੋਰ ਗੱਲਾਂ ਵਿਚ ਨਹੀਂ ਲਿਆਉਣੀਆਂ ਚਾਹੀਦੀਆਂ ;

"ਮੌਸਮ ਕਈ ਗੁਜ਼ਰੇ ਹੈਂ ਇਸ ਮਾਤਮੇ ਗੁਲ ਮੇਂ,
ਬੁਲਬੁਲ ਕਹੀਂ ਇਕ ਦਿਨ ਮੇਂ ਖੁਸ਼ ਇਲਿਆਨ ਹੂਈ ਹੈ"

ਸ੍ਰੀ ਪੰਨਾ ਲਾਲ ਜੀ 19 ਮਹੀਨੇ ਜੇਲ੍ਹ ਵਿਚ ਰਹੇ ਅਤੇ ਬਿਮਾਰ ਰਹੇ । ਇਨ੍ਹਾਂ ਦਾ ਕਾਰੋਬਾਰ ਤਬਾਹ ਹੋ ਗਿਆ, ਬਾਲ ਬੱਚੇ ਤਬਾਹ ਹੋਏ, ਤੰਗ ਰਹੇ ਪਰ ਇਨ੍ਹਾਂ ਨੇ ਆਪਣੀ ਜੱਦੋ-ਜਹਿਦ ਨਹੀਂ ਛੱਡੀ ਅਤੇ ਪੂਰੀ ਲਗਨ ਨਾਲ ਆਪਣਾ ਫਰਜ਼ ਨਿਭਾਉਂਦੇ ਰਹੇ । ਅੱਜ ਜੇ ਅਸੀਂ ਉਨ੍ਹਾਂ ਨੂੰ ਯੂਨੈਨੀਮਸਲੀ ਇਸ ਹਾਊਸ ਦੇ ਡਿਪਟੀ ਸਪੀਕਰ ਚੁਣਿਆ ਹੈ ਤਾਂ ਇਹ ਇਕ ਬਹੁਤ ਚੰਗੀ ਗਲ ਕੀਤੀ ਹੈ ਅਤੇ ਇਹ ਇਕ ਬੜਾ ਖੂਬਸੂਰਤ ਫੈਸਲਾ ਕੀਤਾ ਹੈ । ਮੈਂ ਸ੍ਰੀ ਪੰਨਾ ਲਾਲ ਜੀ ਨੂੰ ਹਾਰਦਿਕ ਵਧਾਈ ਦਿੰਦਾ ਹਾਂ । ਇਸ ਦੇ ਨਾਲ ਹੀ ਮੈਂ ਆਪੋਜੀਸ਼ਨ ਬੈਂਚਾਂ ਵਾਲਿਆਂ ਨੂੰ ਕਹਾਂਗਾ ਕਿ ਅੰਮ੍ਰਿਤ ਵਿਚ ਜ਼ਹਿਰ ਘੋਲਣ ਦੀ ਕੋਸ਼ਿਸ਼ ਨਾ ਕੀਤੀ ਜਾਵੇ ।

ਇਨ੍ਹਾਂ ਲਫਜ਼ਾਂ ਨਾਲ ਮੈਂ ਸ੍ਰੀ ਪੰਨਾ ਲਾਲ ਜੀ ਨੂੰ ਫਿਰ ਵਧਾਈ ਦਿੰਦਾ ਹਾਂ ।

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਮੈਂ ਆਪਣੇ ਵੱਲੋਂ ਤੇ ਆਪਣੀ ਪਾਰਟੀ ਵੱਲੋਂ ਸ੍ਰੀ ਪੰਨਾ ਲਾਲ ਜੀ ਦੇ ਇਸ ਹਾਊਸ ਦੇ ਡਿਪਟੀ ਸਪੀਕਰ ਦੇ ਅਹਿਮ ਆਹੁਦੇ ਲਈ ਚੁਣੇ ਜਾਣ ਤੇ ਬਹੁਤ ਵਧਾਈ ਦਿੰਦਾ ਹਾਂ ਅਤੇ ਆਸ ਔਰ ਯਕੀਨ ਰੱਖਦਾ ਹਾਂ ਕਿ ਉਹ ਆਪਣੀ ਜ਼ਿੰਮੇਵਾਰੀ ਨੂੰ ਬਹੁਤ ਚੰਗੀ ਤਰ੍ਹਾਂ ਸਾਰੇ ਹਾਊਸ ਦੇ ਮਿਲਵਰਤਣ ਨਾਲ ਨਿਭਾਉਣਗੇ । ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵੱਲੋਂ ਇਸ ਗੱਲ ਦਾ ਯਕੀਨ ਦਿਵਾਉਂਦਾ ਹਾਂ ਕਿ ਉਨ੍ਹਾਂ ਨੂੰ ਅਸੀਂ ਪੂਰਾ ਮਿਲਵਰਤਨ ਦੇਵਾਂਗੇ । ਇਕ ਬੇਨਤੀ ਮੈਂ ਜ਼ਰੂਰ ਕਰਨੀ ਚਾਹਾਂਗਾ ਅਤੇ ਇਸ ਗੱਲ ਨਾਲ ਸਰਦਾਰ ਕਿਰਪਾਲ ਸਿੰਘ ਵੀ ਸਹਿਮਤ ਹੋਣਗੇ । 1972 ਵਿਚ ਚੋਣਾਂ ਹੋਈਆਂ, ਉਸ ਵੇਲੇ ਵੀ ਮੈਂ ਕ੍ਰਿਹਾ ਸੀ । ਸਪੀਕਰ ਅਤੇ ਡਿਪਟੀ ਸਪੀਕਰ ਦੇ ਅਹੁਦੇ ਇਸ ਤਰ੍ਹਾਂ ਦੇ ਹਨ ਕਿ ਇਨ੍ਹਾਂ ਬਾਰੇ ਸਾਰੀਆਂ ਪਾਰਟੀਆਂ ਦਾ ਕਨਸੈਂਸਜ਼ ਲੈਣਾ ਚਾਹੀਦਾ ਹੈ । ਲੋਕ ਸਭਾ ਵਿਚ ਵੀ ਇਸ ਤਰ੍ਹਾਂ ਕੀਤਾ ਗਿਆ । ਹੁਣ ਦੇਸ਼ ਦੇ ਰਾਸ਼ਟਰਪਤੀ ਦੇ ਅਹੁਦੇ ਲਈ ਵੀ ਇਸ ਤਰ੍ਹਾਂ ਹੀ ਕਨਸੈਂਸਜ਼ ਲਿਆ ਗਿਆ ਹੈ ਅਤੇ ਇਹ ਗੱਲ ਚੰਗੀ ਲੱਗਦੀ ਹੈ ਕਿ ਬਿਲਾ ਮੁਕਾਬਿਲਾ ਸਾਡੇ ਦੇਸ਼ ਦੇ ਰਾਸ਼ਟਰਪਤੀ ਚੁਣੇ ਜਾਣ । ਇਨ੍ਹਾਂ ਟਰੈਡੀਸ਼ਨਜ਼ ਨੂੰ ਸਾਨੂੰ ਇਥੇ ਵੀ ਕਾਇਮ ਕਰਨਾ ਚਾਹੀਦਾ ਹੈ । ਇਸ ਬਾਰੇ ਮੈਂ ਬਾਦਲ ਸਾਹਿਬ ਨਾਲ ਜਦੋਂ ਗੱਲ ਕੀਤੀ ਤਾਂ ਉਹ ਕਹਿੰਦੇ ਸਨ ਕਿ ਪਹਿਲਾਂ ਕਹਿੰਦੇ ਤਾਂ ਵਿਚਾਰ ਕਰ ਲੈਂਦੇ । ਸੋ ਇਸ ਗੱਲ ਦਾ ਖਿਆਲ ਰੱਖਿਆ ਜਾਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਸ੍ਰੀ ਪੰਨਾ ਲਾਲ ਜੀ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਵਧਾਈ ਦਿੰਦਾ ਹਾਂ ।

**ਆਬਕਾਰੀ ਅਤੇ ਕਰ ਮੰਤਰੀ** (ਸ੍ਰੀ ਹਿੱਤ ਅਭਿਲਾਸ਼ੀ) : ਸਪੀਕਰ ਸਾਹਿਬ, ਮੈਂ ਆਪਣੇ ਲੀਡਰ ਆਫ ਦੀ ਹਾਊਸ, ਲੀਡਰ ਆਫ ਦੀ ਆਪੋਜੀਸ਼ਨ, ਸਰਦਾਰ ਉਮਰਾਓ ਸਿੰਘ ਅਤੇ ਕੁਝ ਹੋਰ ਸਾਡੇ ਸਾਥੀ ਜਿਹੜੇ ਕਿ ਇਸ ਵਧਾਈ ਦੇ ਮਤੇ ਤੇ ਬੋਲੇ ਹਨ ਅਤੇ ਜਿਨ੍ਹਾਂ ਨੇ ਸਰਵਸੰਮਤੀ ਨਾਲ ਸ੍ਰੀ ਪੰਨਾ ਲਾਲ ਨਈਅਰ ਜੀ ਨੂੰ ਡਿਪਟੀ ਸਪੀਕਰ ਦੇ ਅਹੁਦੇ ਲਈ ਚੁਣਿਆ ਹੈ, ਨੂੰ ਵਧਾਈ ਦਿੰਦਾ ਹਾਂ ਅਤੇ ਨਾਲ ਹੀ ਸ੍ਰੀ ਪੰਨਾ ਲਾਲ ਨਈਅਰ ਜੀ ਨੂੰ ਵੀ ਬਹੁਤ ਬਹੁਤ ਹਾਰਦਿਕ ਵਧਾਈ ਦਿੰਦੇ ਹੋਏ ਉਨ੍ਹਾਂ ਦੇ ਨਾਲ ਆਪਣੇ ਆਪ ਨੂੰ ਸ਼ਾਮਲ ਕਰਦਾ ਹਾਂ । ਸ੍ਰੀ ਪੰਨਾ ਲਾਲ ਨਈਅਰ ਜੀ ਨੂੰ ਮੈਂ ਬੜੀ ਦੇਰ ਤੋਂ ਜਾਣਦਾ ਹਾਂ । ਉਹ ਬਹੁਤ ਯੋਗਤਾ ਰੱਖਣ ਵਾਲੇ ਸਜਣ ਹਨ । ਐਮਰਜੈਂਸੀ ਦੇ ਦੌਰਾਨ ਬਹੁਤ

ਸਾਰਾ ਸਮਾਂ ਉਹ ਮੀਸਾ ਦੇ ਤਹਿਤ ਜੇਲ੍ਹ ਵਿਚ ਰਹੇ ਹਨ ਜਿਥੇ ਕਿ ਹੋਰ ਵੀ ਬਹੁਤ ਸਾਰੇ ਸਾਥੀ ਉਸ ਵੇਲੇ ਜ਼ੁਲਮ ਦਾ ਸ਼ਿਕਾਰ ਹੋ ਰਹੇ ਸਨ । ਉਨ੍ਹਾਂ ਨੇ ਜੇਲ੍ਹਾਂ ਦੇ ਵਿਚ ਆਪਣਾ ਸਮਾਂ ਬਹੁਤ ਹਿੰਮਤ ਦੇ ਨਾਲ ਅਤੇ ਬਹੁਤ ਖੁਸ਼ੀ ਦੇ ਨਾਲ ਗੁਜ਼ਾਰਿਆ । ਉਸ ਕਮੇਟੀ ਨੂੰ ਵੀ, ਜਿਸ ਕਮੇਟੀ ਦੇ ਇਹ ਪਰਧਾਨ ਰਹੇ ਹਨ, ਇਸ ਐਮਰਜੈਂਸੀ ਦੇ ਦੌਰਾਨ ਇਸ ਜ਼ੁਲਮ ਦਾ ਸ਼ਿਕਾਰ ਹੋਣਾ ਪਿਆ ਅਰਥਾਤ ਉਹ ਵੀ ਟੁੱਟੀ । ਲੇਕਿਨ ਇਤਨੇ ਜ਼ੁਲਮ ਹੋਣ ਦੇ ਬਾਵਜੂਦ ਵੀ ਉਹ ਬਿਲਕੁਲ ਮਾਯੂਸ ਨਾ ਹੋਏ । ਹੁਣ ਇਹ ਜਿਹੜਾ ਉਨ੍ਹਾਂ ਨੂੰ ਡਿਪਟੀ ਸਪੀਕਰ ਚੁਣਨ ਦਾ ਫੈਸਲਾ ਇਸ ਹਾਊਸ ਵਿਚ ਕੀਤਾ ਗਿਆ ਹੈ, ਮੈਂ ਸਮਝਦਾ ਹਾਂ ਕਿ ਬਹੁਤ ਚੰਗਾ ਫੈਸਲਾ ਕੀਤਾ ਗਿਆ ਹੈ । ਡਾਂਗ ਸਾਹਿਬ ਨੇ ਜੋ ਤਕਰੀਰ ਕੀਤੀ, ਮੈਂ ਸਮਝਦਾ ਹਾਂ ਕਿ ਇਸ ਵਿਚ ਕੋਈ ਇਤਰਾਜ਼ ਵਾਲੀ ਗੱਲ ਨਹੀਂ । ਅਗਰ ਇਹ ਗੱਲ ਪਹਿਲੇ ਆ ਜਾਂਦੀ ਤਾਂ ਇਸ ਤੇ ਹਾਊਸ ਵਿਚਾਰ ਕਰ ਸਕਦਾ ਸੀ । ਲੇਕਿਨ ਹੁਣ ਜਿਹੜੀ ਚੋਣ ਹੋਈ ਹੈ ਇਹ ਸਰਵਸੰਮਤੀ ਨਾਲ ਹੋਈ ਹੈ ਅਤੇ ਬਹੁਤ ਹੀ ਖੂਬਸੂਰਤ ਢੰਗ ਨਾਲ ਕੀਤੀ ਗਈ ਹੈ । ਇਤਨਾ ਕਹਿੰਦਾ ਹੋਇਆ ਮੈਂ ਸ੍ਰੀ ਪੰਨਾ ਲਾਲ ਨਈਅਰ ਜੀ ਨੂੰ ਫਿਰ ਹਾਰਦਿਕ ਵਧਾਈ ਦਿੰਦਾ ਹਾਂ ।

**ਸ੍ਰੀ ਮਦਨ ਮੋਹਨ** (ਨੰਗਲ) : ਸਪੀਕਰ ਸਾਹਿਬ, ਮੈਂ ਸ੍ਰੀ ਪੰਨਾ ਲਾਲ ਨਈਅਰ ਜੀ ਦੇ ਡਿਪਟੀ ਸਪੀਕਰ ਚੁਣੇ ਜਾਣ ਤੇ ਹਾਰਦਿਕ ਵਧਾਈ ਦਿੰਦਾ ਹਾਂ । ਸ੍ਰੀ ਪੰਨਾ ਲਾਲ ਨਈਅਰ ਦੇ ਬਾਰੇ ਜਿਸ ਤਰ੍ਹਾਂ ਇਥੇ ਦੱਸਿਆ ਗਿਆ ਹੈ ਕਿ ਉਨ੍ਹਾਂ ਨੇ ਬਟਾਲਾ ਮਿਊਂਸਪਲ ਕਮੇਟੀ ਵਿਚ ਲੜਦੇ ਹੋਏ ਬਹੁਤ ਵੱਡਾ ਸਥਾਨ ਪਾਇਆ ਅਤੇ ਜਮਹੂਰੀਅਤ ਨੂੰ ਮਜ਼ਬੂਤ ਕਰਨ ਵਾਸਤੇ ਡਟ ਕੇ ਮੁਕਾਬਲਾ ਕੀਤਾ। ਇਹੀ ਕਾਰਨ ਸੀ ਕਿ ਉਨ੍ਹਾਂ ਨੂੰ ਮੀਸਾ ਦੇ ਤਹਿਤ ਜੇਲ੍ਹ ਵਿਚ ਰੱਖਿਆ ਗਿਆ ਤਾਂਕਿ ਉਹ ਕਮੇਟੀ ਦੀ ਪ੍ਰਧਾਨਗੀ ਨਾ ਕਰ ਸਕਣ । ਮੈਂ ਪ੍ਰਾਰਥਨਾ ਕਰਾਂਗਾ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਕਮੇਟੀ ਵਿਚ ਜਮਹੂਰੀਅਤ ਨੂੰ ਮਜ਼ਬੂਤ ਕਰਨ ਵਾਸਤੇ ਕੋਸ਼ਿਸ਼ ਕੀਤੀ ਹੈ ਉਸੇ ਤਰ੍ਹਾਂ ਡਿਪਟੀ ਸਪੀਕਰ ਦੀ ਕੁਰਸੀ ਤੇ ਬੈਠ ਕੇ ਵੀ ਮੈਂਬਰ ਸਾਹਿਬਾਨ ਦੇ ਹੱਕ ਬਰਕਰਾਰ ਰੱਖਣਗੇ । ਅੰਤ ਵਿਚ ਮੈਂ ਇਨ੍ਹਾਂ ਨੂੰ ਫਿਰ ਦਿਲੋਂ ਵਧਾਈ ਦਿੰਦਾ ਹਾਂ ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਤੁਹਾਡੀ ਸਹਾਇਤਾ ਲਈ ਇਕ ਬਹੁਤ ਚੰਗੇ ਆਦਮੀ ਦੀ ਚੋਣ ਕੀਤੀ ਹੈ। ਜੇਲ੍ਹ ਵਿਚ ਉਨ੍ਹਾਂ ਦੇ ਦੂਰ ਤੋਂ ਦਰਸ਼ਨ ਹੋਣ ਦਾ ਮੌਕਾ ਮਿਲਿਆ ਸੀ ਕਿਉਂਕਿ ਤੁਹਾਨੂੰ ਪਤਾ ਹੈ ਕਿ ਮੀਸਾ ਦੇ ਤਹਿਤ ਫੜੇ ਗਏ ਆਦਮੀਆਂ ਨੂੰ ਉਸ ਵੇਲੇ ਮਿਲਣ ਦੀ ਇਜਾਜ਼ਤ ਨਹੀਂ ਦਿੱਤੀ ਜਾਂਦੀ ਸੀ। ਕੱਲ੍ਹ ਮੈਂ ਗਵਰਨਰ ਦੇ ਐਡਰੈਸ ਤੇ ਬੋਲਦੇ ਹੋਏ ਬੇਨਤੀ ਕੀਤੀ ਸੀ ਕਿ ਐਮਰਜੈਂਸੀ ਦੇ ਦੌਰਾਨ ਇਸ ਲਈ ਅਸੀਂ ਸਾਰੇ ਜੇਲ੍ਹਾਂ ਵਿਚ ਸੁਟੇ ਗਏ ਸੀ ਕਿਉਂਕਿ ਅਸੀਂ ਵਿਰੋਧੀ ਪਾਰਟੀ ਦੇ ਨੇਤਾ ਸੀ । ਇਸੇ ਕਾਰਨ ਹੀ ਉਨ੍ਹਾਂ ਨੂੰ ਵੀ ਜੇਲ੍ਹਾਂ ਵਿਚ ਰੱਖਿਆ ਗਿਆ । ਅੰਤ ਵਿਚ ਮੈਂ ਫਿਰ ਸ੍ਰੀ ਪੰਨਾ ਲਾਲ ਨਈਅਰ ਜੀ ਨੂੰ ਵਧਾਈ ਦਿੰਦਾ ਹਾਂ । ਉਨ੍ਹਾਂ ਨੇ ਜੋ ਉਸ ਘੋਲ ਵਿਚ ਕੁਰਬਾਨੀ ਦਿਤੀ ਉਸ ਦੇ ਨਤੀਜੇ ਵੱਜੋਂ ਹੀ ਅੱਜ ਉਨ੍ਹਾਂ ਨੂੰ ਇਹ ਮਾਣ ਮਿਲਿਆ ਹੈ । ਮੈਨੂੰ ਆਸ ਹੈ ਕਿ ਉਸ ਵੇਲੇ 107/151, ਸੀ. ਆਰ ਪੀ. ਸੀ. ਦੇ ਤਹਿਤ ਜਿਹੜੇ 43 ਹਜ਼ਾਰ ਤੋਂ ਵੱਧ ਬੰਦੇ ਫੜੇ ਗਏ ਸਨ ਉਹ 1971 ਏ. ਆਈ. ਆਰ. ਐਸ. ਸੀ. ਦੇ ਪੰਨਾ 2481/2486 ਦੇ ਅਨੁਸਾਰ ਫੜ ਕੇ ਜੇਲ੍ਹ ਵਿਚ ਨਹੀਂ ਰੱਖੇ ਜਾ ਸਕਦੇ ਸੀ, ਇਸ ਲਈ ਉਨ੍ਹਾਂ ਦੀ ਪੜਤਾਲ ਕਰਾਉਣ ਦੀ ਕੋਸ਼ਿਸ਼ ਕਰਨਗੇ । ਮੈਂ ਉਨ੍ਹਾਂ ਤੋਂ ਇਹ ਵੀ ਆਸ ਕਰਦਾ ਹਾਂ ਕਿ ਉਹ ਵੀਕਰ ਸੈਕਸ਼ਨ ਨਾਲ ਖਾਸ ਤੌਰ ਤੇ ਧਿਆਨ ਰੱਖਣਗੇ । ਅੰਤ ਵਿਚ ਮੈਂ ਉਨ੍ਹਾਂ ਨੂੰ ਫਿਰ ਵਧਾਈ ਦਿੰਦਾ ਹਾਂ ਅਤੇ ਆਸ ਹੈ ਕਿ ਉਹ ਇਸ ਪਦਵੀ ਤੇ ਹੁੰਦੇ ਹੋਏ ਪੰਜਾਬ ਦਾ ਨਾਂ ਉਚਾ ਕਰਨਗੇ ।

**ਕਾਮਰੇਡ ਦੇਵ ਰਾਜ ਨਸਰਾਲਾ** (ਸ਼ਾਮ ਚੌਰਾਸੀ, ਐਸ. ਸੀ.) : ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵੱਲੋਂ ਅਤੇ ਆਪਣੇ ਵੱਲੋਂ ਸ੍ਰੀ ਪੰਨਾ ਲਾਲ ਨਈਅਰ ਜੀ ਨੂੰ ਵਧਾਈ ਦਿੰਦਾ ਹਾਂ । ਮੈਂ ਇਕ ਹਰੀਜਨ

[ਕਾਮਰੇਡ ਦੇਵ ਰਾਜ ਨਸਰਾਲਾ]

ਹਾਂ । ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਇਹ ਜਿਹੜੇ ਕਾਂਗਰਸੀ 30 ਸਾਲ ਰਾਜ ਕਰਦੇ ਰਹੇ ਪਰ ਇਹ ਹਰੀਜਨਾਂ ਦਾ ਖਿਆਲ ਨਹੀਂ ਰੱਖ ਸਕੇ...... (ਵਿਘਨ)

**ਸਰਦਾਰ ਉਮਰਾਉ ਸਿੰਘ** : ਸਪੀਕਰ ਸਾਹਿਬ ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਸ੍ਰੀ ਪੰਨਾ ਲਾਲ ਨਈਅਰ ਹਰੀਜਨ ਨਹੀਂ ਹਨ ।

**ਸ੍ਰੀ ਸਪੀਕਰ** : ਕਾਮਰੇਡ ਸਾਹਿਬ, ਤੁਸੀਂ ਹੁਣ ਬੈਠ ਜਾਓ ।

ਸ੍ਰੀ ਪੰਨਾ ਲਾਲ ਨਈਅਰ ਦੇ ਡਿਪਟੀ ਸਪੀਕਰ ਚੁਣੇ ਜਾਣ ਤੇ ਮੈਂ ਉਨ੍ਹਾਂ ਨੂੰ ਹੀ ਨਹੀਂ ਬਲਕਿ ਸਾਰੇ ਹਾਊਸ ਨੂੰ ਵਧਾਈ ਦਿੰਦਾ ਹਾਂ । ਮੈਨੂੰ ਪੂਰੀ ਆਸ ਹੈ ਕਿ ਉਹ ਇਸ ਹਾਊਸ ਦੀਆਂ ਟਰੈਡੀਸ਼ਨਜ਼ ਕਾਇਮ ਰੱਖਣਗੇ ਅਤੇ ਮੇਰੇ ਨਾਲ ਹਾਊਸ ਦੇ ਕੰਮ ਵਿਚ ਪੂਰਾ ਸਹਿਯੋਗ ਦੇਣਗੇ । ਅਸੀਂ ਕੋਸ਼ਿਸ਼ ਕਰਾਂਗੇ ਕਿ ਹੋਰ ਪਾਰਲੀਮੈਂਟਰੀ ਸਦਨਾਂ ਦੇ ਵਿਚ ਜਿਥੇ ਕਿ ਕੁਝ ਜ਼ਿਆਦਾ ਚੰਗੀਆਂ ਟਰੈਡੀਸ਼ਨਜ਼ ਕਾਇਮ ਹਨ ਉਨ੍ਹਾਂ ਨੂੰ ਇਥੇ ਇਸ ਹਾਊਸ ਵਿਚ ਇੰਟਰੋਡਿਊਸ ਕਰੀਏ ਤਾਕਿ ਪੰਜਾਬ ਵਿਚ ਜਮਹੂਰੀਅਤ ਦਾ ਨਾਂ ਉਚਾ ਹੋ ਸਕੇ ।

Now the House will take up the Punjab Agricultural Produce Markets (Amendment) Bill, 1977.

(Interruption by Sardar Umrao Singh)

## PERSONAL EXPLANATION BY SARDAR UMRAO SINGH

**Mr. Speaker** : Sardar Umrao Singh has sent a notice to make a personal explanation according to rule 56.

ਮੈਂ ਬੇਨਤੀ ਕਰਾਂਗਾ ਕਿ ਤੁਸੀਂ ਕੋਈ ਕੰਟਰੋਵਰਸ਼ੀਅਲ ਗਲ ਨਾ ਕਰਨਾ ਸਿਰਫ ਆਪਣੀ ਐਕਸਪਲੇਨੇਸ਼ਨ ਹੀ ਦੱਸੋ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਕੱਲ ਬਾਦਲ ਸਾਹਿਬ ਨੇ ਆਪਣੀ ਸਪੀਚ ਵਿਚ ਜ਼ਿਕਰ ਕੀਤਾ ਸੀ ਕਿ ਅਕਾਲੀ ਮੋਰਚੇ ਵੇਲੇ ਮੈਂ ਉਨ੍ਹਾਂ ਨੂੰ ਕੋਈ ਬਹੁਤ ਵੱਡੇ ਅਹੁਦੇ ਦੀ ਔਫਰ ਦਿਤੀ ਸੀ । ਮੈਂ ਸਮਝਦਾ ਹਾਂ ਕਿ ਮੈਂ ਤਾਂ ਇਸ ਪੁਜ਼ੀਸ਼ਨ ਵਿਚ ਨਹੀਂ ਸੀ ਕਿ ਉਨ੍ਹਾਂ ਨੂੰ ਕੋਈ ਵੱਡਾ ਅਹੁਦਾ ਦੇ ਸਕਦਾ । ਇਹ ਬਿਲਕੁਲ ਗਲਤ ਅਤੇ ਬੇਬੁਨਿਆਦ ਹੈ । ਮਗਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੱਚ ਤਾਂ ਇਹ ਹੈ ਕਿ ਸਾਡੇ ਗਿਆਨੀ ਜੀ ਨੂੰ ਜਿਹੜੇ ਕਿ ਮੁੱਖ ਮੰਤਰੀ ਸਨ, ਅਕਾਲੀ ਦਲ ਦੇ ਪ੍ਰਧਾਨ ਭੇਸ ਬਦਲ ਕੇ ਮਿਲੇ ਸਨ............... ।

**Mr. Speaker** : This is not necessary.

## LEGISLATIVE BUSINESS

## THE PUNJAB AGRICULTURAL PRODUCE MARKETS (AMENDMENT) BILL, 1977

**Agriculture Minister (Sardar Balwinder Singh Bhunder)** : Sir, I beg to introduce the Punjab Agricultural Produce Markets (Amendment) Bill.

Sir, I also beg to move—

> That the Punjab Agricultural Produce Markets (Amendment) Bill be taken into consideration at once.

ਸਪੀਕਰ ਸਾਹਿਬ, ਇਹ ਅਮੈਂਡਮੈਂਟ ਜੋ ਆ ਰਹੀ ਹੈ, ਇਹ 13 ਮਈ ਨੂੰ ਜੋ ਆਰਡੀਨੈਂਸ ਕੀਤਾ ਗਿਆ ਸੀ ਮਾਰਕਿਟ ਕਮੇਟੀਆਂ ਅਤੇ ਮਾਰਕੀਟਿੰਗ ਬੋਰਡ ਨੂੰ ਸੁਪਰਸੀਡ ਕਰਨ ਵਾਸਤੇ, ਉਸ ਨੂੰ ਰੈਗੂਲਰ ਕਰਨ ਵਾਸਤੇ ਇਹ ਅਮੈਂਡਮੈਂਟ ਲਿਆ ਰਹੇ ਹਾਂ । ਇਸ ਵਿਚ ਕੋਈ ਖਾਸ ਗੱਲ ਨਹੀਂ । ਇਹ ਜਿਹੜੀਆਂ ਮਾਰਕੀਟਿੰਗ ਕਮੇਟੀਆਂ ਬਣਾਈਆਂ ਗਈਆਂ ਸਨ ਇਨ੍ਹਾਂ ਵਾਸਤੇ ਜਿਹੜਾ ਬਿਲ ਇਥੇ ਆਇਆ ਸੀ ਉਸ ਵਿਚ ਕੁਝ ਕਮੀਆਂ ਸਨ, ਉਨ੍ਹਾਂ ਨੂੰ ਰੀਮੂਵ ਕਰਨ ਵਾਸਤੇ ਅਤੇ ਲੋਕਾਂ ਨੂੰ ਸਹੀ ਨੁਮਾਇੰਦਗੀ ਦੇਣ ਵਾਸਤੇ ਇਹ ਅਮੈਂਡਮੈਂਟ ਲਿਆ ਰਹੇ ਹਾਂ ਤਾਕਿ ਇਹ ਕਮੇਟੀਆਂ ਅਤੇ ਬੋਰਡ ਸਹੀ ਢੰਗ ਨਾਲ ਚੱਲ ਸਕਣ । ਇਸ ਵਾਸਤੇ ਮੈਂ ਇਹ ਅਮੈਂਡਮੈਂਟ ਲਿਆ ਰਿਹਾ ਹਾਂ, ਮੈਨੂੰ ਆਸ ਹੈ ਕਿ ਹਾਊਸ ਇਸ ਨੂੰ ਸਰਵਸੰਮਤੀ ਨਾਲ ਪਾਸ ਕਰੇਗਾ ।

**Mr. Speaker** : Motion moved—

> That the Punjab Agricultural Produce Markets (Amendment) Bill be taken into consideration at once.

**ਸਰਦਾਰ ਉਮਰਾਓ ਸਿੰਘ** (ਨਕੋਦਰ) : ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਕਰਨੀ ਚਾਹੁੰਦਾ ਸੀ, ਉਸ ਦਾ ਕੁਝ ਹਿੱਸਾ ਤਾਂ ਐਗਰੀਕਲਚਰ ਮਨਿਸਟਰ ਸਾਹਿਬ ਨੇ ਆਪ ਕਹਿ ਦਿਤਾ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਨੂੰ ਕਿਸੇ ਕਮੇਟੀ ਤੇ ਇਤਰਾਜ਼ ਸੀ ਤਾਂ ਬਜਾਏ ਇਹ ਐਕਟ ਲਿਆਉਣ ਦੇ, ਜੋ ਪੁਰਾਣਾ ਐਕਟ ਹੈ ਉਸ ਵਿਚ ਹੀ ਬਹੁਤ ਸਾਰੀਆਂ ਰੈਮਿਡੀਜ਼ ਹਨ, ਜਿਸ ਦੇ ਨਾਲ ਉਨ੍ਹਾਂ ਤੇ ਐਕਸ਼ਨ ਲਿਆ ਜਾ ਸਕਦਾ ਸੀ । ਸਪੀਕਰ ਸਾਹਿਬ, ਅਫ਼ਸੋਸ ਇਸ ਗੱਲ ਦਾ ਹੈ, ਮੈਂ ਮਾਰਕਿਟ ਕਮੇਟੀਆਂ ਤਾਂ ਨਹੀਂ ਲੈਂਦਾ, ਸਿਰਫ ਮਾਰਕਿਟਿੰਗ ਬੋਰਡ ਤੇ ਹੀ ਕੁਝ ਅਰਜ਼ ਕਰਦਾ ਹਾਂ ਕਿ ਇਸ ਦੀ ਬਣਤਰ, ਸੈਕਸ਼ਨ 3 ਦੇ ਮੁਤਾਬਕ ਜਿਹੜੀ ਕਿ ਐਕਟ ਵਿਚ ਦਿਤੀ ਹੈ, ਅਨੁਸਾਰ 4 ਆਫੀਸ਼ੀਅਲ ਮੈਂਬਰਜ਼ ਹੋਣਗੇ । ਚੇਅਰਮੈਨ ਤੋਂ ਇਲਾਵਾ, ਇਕ ਮੈਂਬਰ ਰਜਿਸਟਰਡ ਆਰਗੇਨਾਈ-ਜ਼ੇਸ਼ਨ ਆਫ ਫਾਰਮਰਜ਼ ਦਾ ਹੋਵੇਗਾ, 2 ਮੈਂਬਰਜ਼ ਪੰਜਾਬ ਪ੍ਰੋਗਰੈਸਿਵ ਪ੍ਰੋਡਿਊਸਰਜ਼ ਦੇ ਹੋਣਗੇ, ਇਕ ਲਾਇਸੈਂਸੀ ਹੋਵੇਗਾ ਅਤੇ ਇਕ ਮੈਂਬਰ ਕੋਆਪਰੇਟਿਵ ਸੁਸਾਇਟੀ ਦਾ ਹੋਵੇਗਾ ।

ਸਪੀਕਰ ਸਾਹਿਬ, ਪਹਿਲੇ ਇਨ੍ਹਾਂ ਨੇ ਕਮੇਟੀਜ਼ ਨੂੰ ਸੁਪਰਸੀਡ ਕੀਤਾ ਅਤੇ ਫਿਰ ਬੋਰਡ ਨੂੰ ਤੋੜ ਦਿਤਾ । ਇਹ ਸਾਰੀਆਂ ਗੱਲਾਂ ਇਨ੍ਹਾਂ ਦੀਆਂ ਅਨ-ਡੈਮੋਕ੍ਰੇਟਿਕ ਹਨ ਅਤੇ ਇਹ ਅਨ-ਡੈਮੋਕ੍ਰੇਟਿਕ ਐਕਟ ਹੈ । ਕੋਈ ਵੀ ਬੋਰਡ ਕਾਨੂੰਨ ਦੇ ਮੁਤਾਬਕ ਹੀ ਬਣਾਇਆ ਜਾਂਦਾ ਹੈ ਅਤੇ ਉਸ ਦੇ ਕਿਸੇ ਮੈਂਬਰ ਨੂੰ ਜੇਕਰ ਰਿਮੂਵ ਕਰਨਾ ਹੈ ਤਾਂ ਇਸ ਦੇ ਬਾਰੇ ਐਕਟ ਦੇ ਵਿਚ ਪ੍ਰੋਵੀਜ਼ਨ ਹੈ । ਜੋ ਵੀ ਕੰਮ ਕੀਤਾ ਜਾਵੇ ਉਹ ਐਕਟ ਦੀ ਪ੍ਰੋਵੀਜ਼ਨ ਦੇ ਮੁਤਾਬਿਕ ਹੋਣਾ ਚਾਹੀਦਾ ਹੈ । ਜੇਕਰ ਕੋਈ ਬੋਰਡ ਤੋੜਨਾ ਹੈ ਤਾਂ ਕੋਈ ਕਾਨੂੰਨ ਦੀ ਸ਼ਕਲ ਵਿਚ ਬਣਾ ਕੇ ਲਿਆਂਦਾ ਜਾਵੇ । ਇਸ ਚੀਜ਼ ਨੂੰ ਪ੍ਰਿੰਸੀਪਲੀ ਮੰਨ ਲੈਣਾ ਚਾਹੀਦਾ ਹੈ । ਜਿਹੜੀ ਪਾਰਟੀ ਜਮਹੂਰੀਅਤ ਦਾ ਦਾਅਵਾ ਕਰਦੀ ਰਹੀ ਹੈ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਜੇਕਰ ਕੋਈ ਵੀ ਕੰਮ ਕਰਨਾ ਹੈ ਤਾਂ ਉਸ ਨੂੰ ਜਮਹੂਰੀਅਤ ਦੇ ਤਰੀਕੇ ਨਾਲ ਕਰੋ ਤਾਂ ਕਿ ਜਮਹੂਰੀਅਤ ਕਾਇਮ ਰਹਿ ਸਕੇ । ਪਰ ਤੁਹਾਡੀ ਇਸ ਗੱਲ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਤੁਸੀਂ ਹੁਣ ਹੀ ਗੈਰ-ਜਮਹੂਰੀਅਤ ਵਾਲੇ ਕੰਮ ਕਰਨੇ ਸ਼ੁਰੂ ਕਰ ਦਿਤੇ ਹਨ ਜੋ ਕਿ ਠੀਕ ਨਹੀਂ ਹੈ । ਤੁਸੀਂ ਇਸ ਬਿਲ ਦੀ ਜਗ੍ਹਾ ਕੋਈ ਨਵਾਂ ਐਕਟ ਬਣਾ ਕੇ ਲੈ ਆਓ । ਸਪੀਕਰ ਸਾਹਿਬ, ਇਸ ਬੋਰਡ ਦੇ ਐਕਟ ਦੀ ਸੈਕਸ਼ਨ 3 ਦੀ ਸਬ-ਕਲਾਜ਼ 7 ਦੇ ਵਿਚ ਇਸ ਗੱਲ ਦੀ ਪ੍ਰੋਵੀਜ਼ਨ ਕੀਤੀ ਹੋਈ ਹੈ ਕਿ

> "The State Government may remove any member of the Board who has become subject to any of the disqualifications specified in sub-section (5) or who is, in its opinion, remiss in the discharge of his duties and may appoint another member in his place in the manner as provided in Clauses (a) or (b) of sub-section (1) to whichever category the removed member belongs."

[ਸਰਦਾਰ ਉਮਰਾਓ ਸਿੰਘ]

ਸਪੀਕਰ ਸਾਹਿਬ, ਇਨ੍ਹਾਂ ਨੂੰ ਜੇਕਰ ਕਿਸੇ ਮੈਂਬਰ ਦੇ ਖਿਲਾਫ ਜਾਂ ਕਿਸੇ ਤੇ ਇਤਰਾਜ਼ ਸੀ ਤਾਂ ਸਬ-ਕਲਾਜ਼ 7 ਦਾ ਇਸਤੇਮਾਲ ਕਰਕੇ ਉਸ ਮੈਂਬਰ ਨੂੰ ਰਿਮੂਵ ਕਰ ਸਕਦੇ ਸੀ । ਜੇਕਰ ਕਿਸੇ ਮੈਂਬਰ ਦੇ ਖਿਲਾਫ ਜਾਂ ਕਿਸੇ ਦੇ ਮੁਤੱਲਿਕ ਇਤਰਾਜ਼ ਸੀ ਤਾਂ ਇਸ ਐਕਟ ਦੀ ਸੈਕਸ਼ਨ 3 ਦੀ ਸਬ-ਕਲਾਜ਼ 8 ਦਾ ਇਸਤੇਮਾਲ ਕਰਨਾ ਚਾਹੀਦਾ ਸੀ, ਉਸ ਦੇ ਮੁਤਾਬਿਕ ਇਸ ਤਰ੍ਹਾਂ ਹੈ ਕਿ —

> "The State Government shall exercise superintendance and control over the Board and its officers and may call for such information as it may deem necessary and, in the event of its being satisfied that the Board is not functioning properly or is abusing its powers or is guilty of corruption or mismanagement, it may suspend the Board and, till such time as a new Board is constituted, make such arrangements for the exercise of the functions of the Board as it may think......"

ਸੋ, ਸਪੀਕਰ ਸਾਹਿਬ, ਮਨਿਸਟਰ ਸਾਹਿਬ ਦਾ ਇਹ ਕਹਿਣਾ ਕਿ ਬੋਰਡ ਦੇ ਵਿਚ ਕੋਈ ਨੁਕਸ ਸੀ ਅਤੇ ਬੋਰਡ ਦੇ ਮੈਂਬਰਾਂ ਵਿਚ ਨੁਕਸ ਸੀ । ਮੈਂ ਸਮਝਦਾ ਹਾਂ ਕਿ ਐਕਟ ਦੇ ਵਿਚ ਪਾਵਰਜ਼ ਦਿਤੀਆਂ ਹੋਈਆਂ ਹਨ ਉਨ੍ਹਾਂ ਪਾਵਰਜ਼ ਨੂੰ ਇਸਤੇਮਾਲ ਕਰਕੇ ਇਨ੍ਹਾਂ ਨੁਕਸਾਂ ਨੂੰ ਦੂਰ ਕੀਤਾ ਜਾ ਸਕਦਾ ਸੀ ਪਰ ਇਹ ਨਵਾਂ ਐਕਟ ਇਸ ਕਰਕੇ ਲਿਆਂਦਾ ਹੈ ਕਿਉਂਕਿ ਗਵਰਨਰ ਸਾਹਿਬ ਨੇ ਇਸ ਬੋਰਡ ਨੂੰ ਤੋੜ ਦਿਤਾ ਹੈ । ਜਦੋਂ ਬੋਰਡ ਨੂੰ ਤੋੜਨਾ ਹੋਵੇ ਤਾਂ ਸਭ ਤੋਂ ਪਹਿਲਾਂ ਨੋਟਿਸ ਦੇਣਾ ਪੈਂਦਾ ਹੈ ਅਤੇ ਕੰਪਲੇਂਟਸ ਲੈਣੀਆਂ ਪੈਂਦੀਆਂ ਹਨ । ਜੇਕਰ ਇਸ ਤਰ੍ਹਾਂ ਕਹਿਣਾ ਹੈ ਤਾਂ ਫਿਰ ਜਿਸ ਨੂੰ ਮਰਜ਼ੀ ਤੁਸੀਂ ਕਹਿ ਲਉ । ਇਹ ਚੀਜ਼ ਇਸ ਹਾਊਸ ਦੇ ਰਿਕਾਰਡ ਦੇ ਵਿਚ ਹੈ । ਇਸ ਹਾਊਸ ਦੇ ਵਿਚ ਕੁਰੱਪਸ਼ਨ ਦੇ ਚਾਰਜਿਜ਼ ਇਕ ਦੂਜੇ ਤੇ ਲਗਾਏ ਜਾਂਦੇ ਰਹੇ ਹਨ ਅਤੇ ਹੁਣ ਵੀ ਲੱਗਦੇ ਹਨ । ਇਸ ਚੀਜ਼ ਨੂੰ ਤਾਂ ਤਸਦੀਕ ਕਰਨ ਤੋਂ ਬਾਅਦ ਹੀ ਪਤਾ ਲਗਦਾ ਹੈ। ਇਸ ਤਰ੍ਹਾਂ ਦੇ ਚਾਰਜਿਜ਼ ਕਿਸੇ ਮੈਂਬਰ ਦੇ ਖਿਲਾਫ ਵੀ ਲਗ ਸਕਦੇ ਹਨ । ਜਿਸ ਤਰ੍ਹਾਂ ਬਾਦਲ ਸਾਹਿਬ ਨੇ ਇਥੇ ਕਿਹਾ ਹੈ ਕਿ ਜਦ ਤੱਕ ਕੁਰੱਪਸ਼ਨ ਦੇ ਚਾਰਜਿਜ਼ ਦੇ ਠੋਸ ਸਬੂਤ ਨਹੀਂ ਮਿਲ ਜਾਂਦੇ ਤਦ ਤਕ ਕੋਈ ਕਾਰਵਾਈ ਨਹੀਂ ਕੀਤੀ ਜਾਵੇਗੀ ਭਾਵੇਂ ਕਿਸੇ ਬੋਰਡ ਦੇ ਮੈਂਬਰ ਦੇ ਖਿਲਾਫ ਹੀ ਕਿਉਂ ਨਾ ਹੋਵੇ । ਮੈਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਬੋਰਡ ਦੇ ਵਿਚ ਸਿਆਸੀ ਆਦਮੀ ਨਹੀਂ ਸਗੋਂ ਪਬਲਿਕ ਮੈਨ, ਪ੍ਰੋਡਿਊਸਰਜ਼, ਗਰੋਅਰਜ਼ ਅਤੇ ਕੋਆਪਰੇਟਿਵ ਸੁਸਾਇਟੀਆਂ ਦੇ ਨੁਮਾਇੰਦੇ ਹਨ । ਐਸੇ ਮੈਂਬਰ ਜਿਹੜੇ ਇਸ ਬੋਰਡ ਦੀ ਸੇਵਾ ਕਰ ਰਹੇ ਹਨ ਅਤੇ ਉਨ੍ਹਾਂ ਨੇ ਸੜਕਾਂ ਅਤੇ ਹੋਰ ਕਈ ਸਕੀਮਾਂ ਨੂੰ ਚਲਾਇਆ ਹੈ, ਇੰਨੇ ਪੰਜਾਬ ਦੇ ਲੋਕਾਂ ਦੇ ਭਲੇ ਦੇ ਕੰਮ ਕਰਦੇ ਰਹੇ ਹਨ । ਇਨ੍ਹਾਂ ਮੈਂਬਰਾਂ ਨੂੰ ਇਸ ਤਰ੍ਹਾਂ ਦੇ ਨਾਲ ਰਿਮੂਵ ਨਹੀਂ ਕਰਨਾ ਚਾਹੀਦਾ ਸੀ । ਇਹ ਇਕ ਗੈਰ-ਵਾਜਿਬ ਗੱਲ ਹੈ । ਸਰਕਾਰ ਨੂੰ ਚਾਹੀਦਾ ਹੈ ਕਿ ਬਿਲ ਨਾ ਲਿਆਉਂਦੇ ਆਰਡੀਨੈਂਸ ਦੀ ਮਿਆਦ ਆਪਣੇ ਆਪ ਹੀ ਖ਼ਤਮ ਹੋ ਜਾਂਦੀ ਹੈ । ਜੇ ਕਿਸੇ ਮੈਂਬਰ ਦੇ ਖਿਲਾਫ ਕੋਈ ਇਤਰਾਜ਼ ਹੁੰਦਾ ਤਾਂ ਐਕਟ ਦੇ ਰੂਲਜ਼ ਮੁਤਾਬਿਕ ਕਾਰਵਾਈ ਕਰ ਲਈ ਜਾਂਦੀ, ਉਸ ਮੈਂਬਰ ਨੂੰ ਰਿਮੂਵ ਕਰ ਦਿੱਤਾ ਜਾਂਦਾ । ਇਸ ਤਰੀਕੇ ਦੇ ਨਾਲ ਗੈਰ-ਜਮਹੂਰੀਅਤ ਵਾਲੀ ਗੱਲ ਹੋਈ ਹੈ । ਮੈਂ ਕਿਸੇ ਦੀ ਵਕਾਲਤ ਨਹੀਂ ਕਰ ਰਿਹਾ । ਇਹ ਤਾਂ ਕਾਨੂੰਨੀ ਤੌਰ ਤੇ ਹੱਕ ਦਿਤਾ ਹੋਇਆ ਹੈ ਕਿ ਕਿਸੇ ਗਲਤ ਕੰਮ ਕਰਨ ਵਾਲੇ ਮੈਂਬਰ ਦੇ ਖਿਲਾਫ ਕਾਰਵਾਈ ਕੀਤੀ ਜਾ ਸਕਦੀ ਹੈ । ਫਿਰ ਜਿਥੋਂ ਤੱਕ ਕਮੇਟੀਜ਼ ਦਾ ਤੁਅੱਲਕ ਹੈ । ਇਸ ਦੇ ਵਿਚ ਇਸ ਤਰ੍ਹਾਂ ਦੀ ਕਲਾਜ਼ ਹੈ । ਇਸੇ ਤਰ੍ਹਾਂ ਕਮੇਟੀਜ਼ ਦੇ ਮੈਂਬਰ ਵੀ ਰਿਮੂਵ ਕੀਤੇ ਜਾ ਸਕਦੇ ਹਨ ਅਤੇ ਕਮੇਟੀਜ਼ ਨੂੰ ਸੁਪਰਸੀਡ ਕੀਤਾ ਜਾ ਸਕਦਾ ਹੈ । ਵੈਸੇ ਇਨ੍ਹਾਂ ਕਮੇਟੀਜ਼ ਦੀ ਮਿਆਦ ਇਸੇ ਮਹੀਨੇ ਹੀ ਖ਼ਤਮ ਹੋਣ ਵਾਲੀ ਸੀ । ਇਸ ਤਰ੍ਹਾਂ ਜਿਹੜਾ ਇਹ ਐਕਸ਼ਨ ਲਿਆ ਗਿਆ ਹੈ, ਇਹ ਠੀਕ ਨਹੀਂ ਹੈ । ਜਿਹੜੇ ਮੈਂਬਰ ਨੌਮੀਨੇਟਿਡ ਹੀ ਭਾਵੇਂ ਕਿਉਂ ਨਾ ਹੋਣ ਉਹ ਐਕਟ ਦੇ ਮੁਤਾਬਿਕ ਬੋਰਡ ਦੇ ਵਿਚ ਲਗਾਏ ਗਏ ਹਨ । ਬੋਰਡ ਭਾਵੇਂ ਕਿਸੇ ਤਰੀਕੇ ਦੇ ਨਾਲ ਬਣਾਇਆ

ਹੋਵੇ, ਐਕਟ ਦੇ ਵਿਚ ਮੈਂਬਰਾਂ ਨੂੰ ਹਟਾਉਣ ਦਾ ਪ੍ਰਬੰਧ ਹੈ । ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਾਨੂੰਨ ਦੇ ਮੁਤਾਬਿਕ ਜਿਹੜੀ ਪ੍ਰੋਵੀਜ਼ਨ ਹੋਵੇ ਅਤੇ ਉਸ ਦਾ ਇਸਤੇਮਾਲ ਨਾ ਕੀਤਾ ਜਾਵੇ ਤਾਂ ਸਾਨੂੰ ਸ਼ੱਕ ਪੈਦਾ ਹੋ ਜਾਂਦਾ ਹੈ । ਕਿਸੇ ਬੋਰਡ ਜਾਂ ਕਮੇਟੀ ਦੇ ਮੈਂਬਰ ਨੂੰ ਰਿਮੂਵ ਜਾਂ ਸਸਪੈਂਡ ਕੀਤਾ ਜਾ ਸਕਦਾ ਹੈ ਪਰ ਉਸ ਨੂੰ ਕਾਨੂੰਨ ਦੇ ਤਹਿਤ ਹੀ ਕਰਨਾ ਚਾਹੀਦਾ ਹੈ । ਇਥੋਂ ਤੱਕ ਵੀ ਕੀਤਾ ਜਾ ਸਕਦਾ ਹੈ ਕਿ ਜੇ ਕੋਈ ਮੈਂਬਰ ਗਲਤ ਕੰਮ ਵੀ ਕਰੇ ਤਾਂ ਉਸ ਦੇ ਖਿਲਾਫ ਐਕਸ਼ਨ ਵੀ ਲੈ ਸਕਦੇ ਹਾਂ । ਜਿਹੜਾ ਤਰੀਕਾ ਇਨ੍ਹਾਂ ਨੇ ਇਸਤੇਮਾਲ ਕੀਤਾ ਹੈ ਇਹ ਬਿਲਕੁਲ ਗੈਰ-ਕਾਨੂੰਨੀ ਹੈ । ਇਹ ਸਾਰੀ ਚੀਜ਼ ਐਕਟ ਦੇ ਖਿਲਾਫ ਹੈ ਕਿਉਂਕਿ ਐਕਟ ਦੇ ਮੁਤਾਬਿਕ ਇਹ ਬੋਰਡ ਕਾਰਪੋਰੇਟਿਡ ਬਾਡੀ ਹੈ । ਇਹ ਕਾਰਪੋਰੇਟਿਡ ਬਾਡੀਜ਼ ਕਾਨੂੰਨ ਦੇ ਮੁਤਾਬਿਕ ਹੀ ਐਗਜ਼ਿਸਟ ਕਰਦੀਆਂ ਹਨ । ਫਿਰ ਕਾਰਪੋਰੇਟਿਡ ਬਾਡੀਜ਼ ਬਣਾਉਣ ਦਾ ਕੋਈ ਮਤਲਬ ਨਹੀਂ ਹੈ, ਭਾਵੇਂ ਮਿਉਂਸਿਪਲ ਕਮੇਟੀ ਹੋਵੇ । ਇਨ੍ਹਾਂ ਨੇ ਮਿਉਂਸਿਪਲ ਕਮੇਟੀਜ਼ ਨੂੰ ਵੀ ਤੋੜ ਦਿਤਾ ਹੈ, ਇਹ ਸਾਰੀ ਗੈਰ-ਵਾਜਬ ਗੱਲ ਹੈ । ਇਸ ਬਾਰੇ ਰਮੇਸ਼ ਚੰਦਰ ਜੀ ਨੇ ਵੀ ਆਪਣੇ ਵਿਚਾਰ ਰੱਖੇ ਸਨ । ਮੈਂ ਤਾਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਜਮਹੂਰੀਅਤ ਦੇ ਵਿਚ ਵਿਸ਼ਵਾਸ ਰੱਖਣ ਵਾਲੇ ਹਾਂ ਅਤੇ ਆਸ ਕਰਦੇ ਹਾਂ ਕਿ ਇਹ ਵੀ ਜਮਹੂਰੀ ਕੰਮ ਕਰਨਗੇ ਅਤੇ ਲੋਕਾਂ ਨਾਲ ਵਾਅਦਾ ਕਰਕੇ ਆਏ ਹਨ ਕਿ ਨਵੀਂ ਮਰਯਾਦਾ ਕਾਇਮ ਕਰਨੀ ਹੈ ਅਤੇ ਨਵੀਂ ਮਰਯਾਦਾ ਨੂੰ ਕਾਇਮ ਰੱਖਣਾ ਹੈ । ਮੈਂ ਇਹ ਹੀ ਕਹਿਣਾ ਹੈ ਕਿ ਜੇਕਰ ਕੋਈ ਮਾੜਾ ਬੰਦਾ ਲੱਗਾ ਹੈ ਤਾਂ ਉਸ ਦੇ ਖਿਲਾਫ ਐਕਸ਼ਨ ਹੋਣਾ ਚਾਹੀਦਾ ਹੈ ਅਤੇ ਐਕਸ਼ਨ ਲਿਆ ਜਾ ਸਕਦਾ ਹੈ । ਕਿਸੇ ਦੇ ਹੱਕ ਵਿਚ ਮੈਂ ਆਪਣੀਆਂ ਦਲੀਲਾਂ ਨਹੀਂ ਦਿਤੀਆਂ । ਜੋ ਕੁਝ ਐਕਟ ਦੇ ਵਿਚ ਪ੍ਰੋਵੀਜ਼ਨ ਹੈ ਉਸ ਦੇ ਮੁਤਾਬਿਕ ਹੀ ਜ਼ਿਕਰ ਕੀਤਾ ਹੈ । ਉਸ ਗਲਤ ਕੰਮ ਕਰਨ ਵਾਲੇ ਮੈਂਬਰ ਨੂੰ ਰਿਮੂਵ ਕੀਤਾ ਜਾ ਸਕਦਾ ਹੈ ਪਰ ਜਿਸ ਦੇ ਖਿਲਾਫ ਚਾਰਜਿਜ਼ ਸਾਬਤ ਨਹੀਂ ਹੁੰਦੇ ਉਸ ਨੂੰ ਰਿਮੂਵ ਨਹੀਂ ਕੀਤਾ ਜਾ ਸਕਦਾ । ਇਸ ਬਿਲ ਦੇ ਪਾਸ ਹੋਣ ਤੋਂ ਬਾਅਦ ਪੰਜਾਬ ਦੀ ਜਨਤਾ ਹੀ ਅੰਦਾਜ਼ਾ ਲਗਾਏਗੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਖੁਦ ਤਫਤੀਸ਼ ਕਰ ਲੈਂਦੇ ਕਿ ਆਇਆ ਉਹ ਮੈਂਬਰਜ਼ ਪਬਲਿਕ ਮੈਨ ਹਨ ਜਾਂ ਨਹੀਂ । (ਵਿਘਨ)

## PERSONAL EXPLANATION BY SHRI ROMESH CHANDER

**Shri Romesh Chander** : Sir, on a point of personal explanation.

**Mr. Speaker** : At this stage, there is no occasion for personal explanation.

**Shri Romesh Chander** : Mr. Umrao Singh has mentioned my name in his speech.

ਸਰਦਾਰ ਉਮਰਾਓ ਸਿੰਘ ਜੀ ਨੇ ਆਪਣਾ ਭਾਸ਼ਣ ਦਿੰਦਿਆਂ ਹੋਇਆ ਮੇਰਾ ਨਾਂ ਲਿਆ ਸੀ । ਮਿਉਂਸਿਪਲ ਕਮੇਟੀਆਂ ਤੋੜਨ ਬਾਰੇ ਤੇ ਮਾਰਕਿਟਿੰਗ ਬੋਰਡ ਤੋੜਨ ਬਾਰੇ ਬੜਾ ਫਰਕ ਹੈ । ਮਿਉਂਸਿਪਲ ਕਮੇਟੀਆਂ ਇਲੈਕਟਿਡ ਕਮੇਟੀਆਂ ਹਨ ਪਰ ਇਹ ਬੋਰਡ ਨੌਮੀਨੇਟਿਡ ਹੈ ।

**ਸ੍ਰੀ ਸਪੀਕਰ** : ਰਮੇਸ਼ ਜੀ, ਇਥੇ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਦੀ ਕੋਈ ਲੋੜ ਨਹੀਂ ਸੀ । ਇਹ ਗੱਲ ਤੁਸੀਂ ਆਪਣੀ ਸਪੀਚ ਵਿਚ ਵੀ ਕਹਿ ਸਕਦੇ ਹੋ । (ਵਿਘਨ)

## THE PUNJAB AGRICULTURAL PRODUCE MARKETS (AMENDMENT) BILL, 1977. (*Resumption*)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਸਤਿਕਾਰ ਯੋਗ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਹਮਾਇਤ ਵਿਚ ਖੜ੍ਹਾ ਹੋਇਆ ਹਾਂ, ਇਸ ਕਰਕੇ ਕਿ ਜੋ ਪਿਛੇ ਬੋਰਡ ਜਾਂ ਕਮੇਟੀਆਂ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਸਨ ਉਸ ਦੀ ਕਾਰਗੁਜ਼ਾਰੀ ਚੰਗੀ ਨਹੀਂ ਸੀ, ਬਹੁਤ ਮਾੜੀ ਸੀ। (ਥੰਪਿੰਗ) ਕਰੋੜਾਂ ਰੁਪਏ ਦੀ ਆਮਦਨੀ ਪੰਜਾਬ ਐਗਰੀਕਲਚਰਲ ਬੋਰਡ ਨੂੰ ਹੁੰਦੀ ਸੀ। ਇਹ ਮੈਂ ਨਹੀਂ ਕਹਿੰਦਾ ਕਿ ਉਨ੍ਹਾਂ ਨੇ ਸਾਰੇ ਹੀ ਮਾੜੇ ਕੰਮ ਕੀਤੇ ਹਨ, ਪਰ ਇਨਕਮ ਚੰਗੇ ਪਾਸੇ ਨਹੀਂ ਲਾਈ ਜਾਂਦੀ ਸੀ। ਕੁਝ ਆਮ-ਦਨੀ ਵਿਕਾਸ ਦੇ ਕੰਮਾਂ ਲਈ ਵੀ ਵਰਤੀ ਹੈ, ਉਹ ਤਾਂ ਕੁਝ ਯੋਗ ਹੈ ਪਰ ਬੋਰਡ ਦੇ ਥੱਲੇ ਕਮੇਟੀਆਂ ਵਿਚ ਧਾਂਦਲੀ ਮਚੀ ਹੋਈ ਹੈ। ਸਰਦਾਰ ਬਲਵਿੰਦਰ ਸਿੰਘ ਨੇ ਇਕ ਕੰਮ ਕਰ ਦਿੱਤਾ ਕਿ ਪੁਰਾਣੇ ਢਾਂਚੇ ਨੂੰ ਕਾਨੂੰਨ ਰਾਹੀਂ ਤੋੜਨ ਦੀ ਕੋਸ਼ਿਸ਼ ਕੀਤੀ ਹੈ ਅਤੇ ਮੈਂ ਬੇਨਤੀ ਕਰਾਗਾਂ ਕਿ ਜਿਹੜਾ ਨਵਾਂ ਢਾਚਾਂ ਬਣਾਇਆ ਜਾਵੇਗਾ, ਉਸ ਨੂੰ ਵੱਧ ਤੋਂ ਵੱਧ ਡੈਮੋਕ੍ਰੇਟਿਕ ਬਣਾਇਆ ਜਾਵੇ ਤਾਂਕਿ ਪਰੋਡਿਊਸਰਜ਼ ਅਤੇ ਹੋਰ ਆਦਮੀਆਂ ਨੂੰ ਅਪਰਚੂਨਿਟੀ ਮਿਲ ਸਕੇ। ਮੈਂ ਸਰਦਾਰ ਉਮਰਾਓ ਸਿੰਘ ਜੀ ਨਾਲ ਭਾਵੇਂ ਸਹਿਮਤ ਹਾਂ ਕਿ ਕਾਨੂੰਨ ਦੀ ਪਾਲਣਾ ਠੀਕ ਢੰਗ ਦੇ ਨਾਲ ਨਹੀਂ ਕੀਤੀ ਗਈ। ਇਹ ਕਾਂਗਰਸ ਨੇ ਵੀ ਕੁਝ ਚੰਗੀਆਂ ਗਲਾਂ ਨਹੀਂ ਕੀਤੀਆਂ ਸਨ। ਇਨ੍ਹਾਂ ਨੇ ਇਲੈਕਸ਼ਨਾਂ ਨਹੀਂ ਕਰਾਈਆਂ। ਜਿਹੜੀਆਂ ਮਾਰਕਿਟ ਕਮੇਟੀਆਂ ਵਿਚ ਇਲੈਕਸ਼ਨਾਂ ਨਹੀਂ ਹੁੰਦੀਆਂ, ਸਪੀਕਰ ਸਾਹਿਬ, ਸਾਰੇ ਪੰਜਾਬ ਦੇ ਬਾਰੇ ਤਾਂ ਮੈਂ ਦੱਸਣਾ ਨਹੀਂ ਚਾਹੁੰਦਾ ਲੇਕਿਨ ਆਪਣੇ ਹਲਕੇ ਦੀ ਮਾਰਕਿਟ ਕਮੇਟੀ ਜੋ ਬਣੀ ਸੀ ਉਸ ਦੇ ਬਾਰੇ ਵਿਚ ਮੈਂ ਦਸਣਾ ਚਾਹੁੰਦਾ ਹਾਂ। ਉਸ ਵਿਚ ਚਾਰ ਪੰਜ ਬੰਦੇ ਐਸੇ ਸਨ ਜਿਨ੍ਹਾਂ ਤੇ ਦੂਸ਼ਣ ਲੱਗੇ ਹੋਏ ਸਨ। ਇਨ੍ਹਾਂ ਨੇ ਪਰੋਡਿਊਸ ਤਾਂ ਕੀ ਕਰਨੀ ਸੀ ਸਗੋਂ ਜਿਹੜਾ ਰੁਪਿਆ ਕਮੇਟੀ ਕੋਲ ਅੱਗੇ ਸੀ, ਉਹ ਵੀ ਖ਼ਤਮ ਕਰ ਦਿੱਤਾ ਸੀ। ਪਛੜੇ ਹੋਏ ਇਲਾਕਿਆਂ ਵਿਚ ਜਿਹੜੀਆਂ ਮਾਰਕਿਟ ਕਮੇਟੀਆਂ ਹਨ, ਉਨ੍ਹਾਂ ਦੀ ਇਨਕਮ ਥੋੜ੍ਹੀ ਹੁੰਦੀ ਹੈ ਕਿਉਂਕਿ ਉਥੇ ਪੈਦਾਵਾਰ ਵੀ ਘੱਟ ਹੈ ਤੇ ਦੂਜੇ ਪਾਸੇ ਡਿਵੈਲਪਮੈਂਟ ਵਾਸਤੇ ਜਿਹੜਾ ਪੈਸਾ ਇਨ੍ਹਾਂ ਨੂੰ ਮਿਲਦਾ ਹੈ, ਉਹ ਵੀ ਇਨ੍ਹਾਂ ਦੇ ਹਿੱਸੇ ਘੱਟ ਆਉਂਦਾ ਹੈ। ਮਾਰਕਿਟ ਕਮੇਟੀਆਂ ਦੇ ਜਿਹੜੇ ਮੈਂਬਰ ਨੌਮੀਨੇਟ ਕੀਤੇ ਜਾਂਦੇ ਹਨ, ਉਹ ਆਮਦਨੀ ਨੂੰ ਆਪਣੇ ਪਾਸੇ ਹੀ ਖਿੱਚ ਕੇ ਲੈ ਜਾਂਦੇ ਹਨ ਔਰ ਲੋਕਾਂ ਵੱਲ ਕੋਈ ਧਿਆਨ ਨਹੀਂ ਦਿੰਦੇ। ਬੋਰਡ ਵਲੋਂ ਵੀ ਬੈਕਵਰਡ ਏਰੀਆ ਦੀਆਂ ਮਾਰਕਿਟ ਕਮੇਟੀਆਂ ਨੂੰ ਸਹਾਇਤਾ ਬਹੁਤ ਘੱਟ ਮਿਲਦੀ ਹੈ। ਮਾਰਕਿਟ ਕਮੇਟੀਆਂ ਦੀ ਆਪਣੀ ਆਮਦਨੀ ਕੋਈ ਖਾਸ ਨਹੀਂ ਹੁੰਦੀ। ਮੈਂ ਬੇਨਤੀ ਕਰਾਂਗਾ ਕਿ ਬੈਕਵਰਡ ਇਲਾਕੇ ਦੀਆਂ ਮਾਰਕਿਟ ਕਮੇਟੀਆਂ ਵੱਲ ਖਾਸ ਧਿਆਨ ਦਿੱਤਾ ਜਾਵੇ ਅਤੇ ਇਨ੍ਹਾਂ ਨੂੰ ਅਗੇ ਲਿਆਇਆ ਜਾਵੇ। ਗੜ੍ਹਸ਼ੰਕਰ ਮਾਰਕਿਟ ਕਮੇਟੀ ਦੇ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹਨਾਂ ਦੀ ਇਨਕਮ ਬਹੁਤ ਘੱਟ ਸੀ ਅਤੇ ਆਨਰੇਬਲ ਮੈਂਬਰਜ਼ ਨੇ ਵੀ ਕੋਈ ਖਾਸ ਧਿਆਨ ਨਹੀਂ ਦਿਤਾ। ਮੈਂ ਬੇਨਤੀ ਕਰਾਗਾਂ ਕਿ ਇਹ ਨਾਮੀਨੇਸ਼ਨ ਥੱਲੇ ਲੈਵਲ ਤੇ ਹੀ ਖ਼ਤਮ ਹੋ ਜਾਣੀ ਚਾਹੀਦੀ ਹੈ। ਮੈਂਬਰਾਂ ਨੂੰ ਲੋਕ ਚੁਣਨ (ਸ਼ੋਰ)

**ਸ੍ਰੀ ਸਪੀਕਰ**: ਤੁਸੀਂ ਚੇਅਰ ਨੂੰ ਐਡਰੈਸ ਕਰੋ।

**ਕਾਮਰੇਡ ਦਰਸ਼ਨ ਸਿੰਘ ਕੇਨੇਡੀਅਨ**:–ਜਿਹੜਾ ਪੁਰਾਣੇ ਬੋਰਡ ਨੂੰ ਤੋੜਿਆ ਜਾ ਰਿਹਾ ਹੈ, ਮੈਂ ਇਸ ਦੀ ਹਮਾਇਤ ਕਰਦਾ ਹਾਂ ਪਰ ਨਵਾਂ ਬੋਰਡ ਬਣਾਉਣ ਵਿਚ ਇਸ ਨੂੰ ਪੂਰੀ ਤਰ੍ਹਾਂ ਡੈਮੋਕਰੇਟਾਈਜ਼ ਕਰਨ ਦੀ ਕੋਸ਼ਿਸ਼ ਕੀਤੀ ਜਾਵੇ। (ਥੰਪਿੰਗ) ਪਹਿਲਾਂ ਵਾਂਗ ਗਲਤ ਆਦਮੀ ਨਾ ਲਏ ਜਾਣ। ਚੰਗੇ ਆਦਮੀਆਂ ਨੂੰ ਲਿਆਉਣ ਦੀ ਕੋਸ਼ਿਸ਼ ਕੀਤੀ ਜਾਵੇ। ਜੇ ਇਹ ਗਲਤ ਆਦਮੀ ਲਿਆਉਣਗੇ ਤੇ ਸਾਡੀ ਫਾਈਟ ਜਾਰੀ ਰਹੇਗੀ। ਬੋਰਡ ਦੀ ਪ੍ਰਤੀਨਿਧਤਾ ਡੈਮੋਕਰੈਟਿਕ ਤੌਰ ਤੇ ਹੋਣੀ ਚਾਹੀਦੀ ਹੈ ਤਾਂ ਕਿ ਗਲਤੀਆਂ ਦੁਹਰਾਈਆਂ ਨਾ ਜਾਣ ਤੇ ਚੰਗੇ ਕੰਮ ਕਰ ਸਕਣ। ਮੈਂ ਇਸ ਬਿਲ ਦਾ ਸਮਰੱਥਨ ਕਰਦਾ ਹਾਂ।

**ਕਾਮਰੇਡ ਸਰਵਨ ਸਿੰਘ** (ਨੂਰਮਹਿਲ): ਸਪੀਕਰ ਸਾਹਿਬ, ਜੋ ਇਹ ਬੋਰਡ ਤੋੜਿਆ ਗਿਆ ਹੈ, ਮੈਂ ਸਮਝਦਾ ਹਾਂ ਕਿ ਬਹਤ ਹੀ ਚੰਗੀ ਗੱਲ ਕੀਤੀ ਗਈ ਹੈ। ਮੈਂਬਰ ਇਲੈਕਸ਼ਨਾਂ ਰਾਹੀਂ ਚੁਣੇ ਜਾਣੇ ਹਨ। ਇਸ ਨੂੰ ਹੋਰ ਵੀ ਜਮਹੂਰੀ ਬਣਾਉਣਾ ਚਾਹੀਦਾ ਹੈ। ਮੇਰੇ ਆਪਣੇ ਹਲਕੇ ਵਿਚ ਜਿਹੜੀ ਮਾਰਕਿਟ ਕਮੇਟੀ ਨਾਮੀਨੇਟ ਕੀਤੀ ਗਈ ਸੀ, ਉਸ ਬਾਰੇ ਮੈਂ ਤੁਹਾਨੂੰ ਦਸਦਾ ਹਾਂ ਕਿ ਉਸ ਨੇ ਮੰਡੀ ਵਿਚ ਫਰਸ਼ ਲਾਇਆ ਤਾਂ ਉਸ ਵਿਚੋਂ ਗ਼ਬਨ ਕੀਤਾ ਗਿਆ ਜਿਸ ਦੀ ਕਿ ਇਨਕੁਆਇਰੀ ਹੋਣੀ ਚਾਹੀਦੀ ਹੈ। ਉਥੇ ਇਸ ਕਿਸਮ ਦੇ ਮੈਂਬਰ ਸਨ ਜੋ ਕਿ ਸ਼ਰਾਬ ਪੀ ਛੱਡਦੇ ਸਨ ਅਤੇ ਕੰਮ ਕੁਝ ਨਹੀਂ ਸਨ ਕਰਦੇ। ਕੋਈ ਰੋੜੀ ਨਹੀਂ ਪਾਈ ਅਤੇ ਲੱਖਾਂ ਰੁਪਏ ਖਾ ਗਏ। ਇਸ ਗੱਲ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਮਾਰਕਿਟ ਕਮੇਟੀਆਂ ਦੇ ਪੈਸੇ ਚੰਗੇ ਪਾਸੇ ਲਾਉਣੇ ਚਾਹੀਦੇ ਹਨ ਅਤੇ ਲੋਕਾਂ ਦੀ ਭਲਾਈ ਤੇ ਖਰਚ ਕਰਨੇ ਚਾਹੀਦੇ ਹਨ।

**ਸਰਦਾਰ ਗਰਧਾਰਾ ਸਿੰਘ** (ਫਿਰੋਜ਼ਪੁਰ): ਸਪੀਕਰ ਸਾਹਿਬ, ਮੈਂ ਐਗਰੀਕਲਚਰਲ ਮਾਰਕੀਟਿੰਗ ਬੋਰਡ ਤੋੜਨ ਬਾਰੇ ਜੋ ਬਿਲ ਆਇਆ ਹੈ, ਇਸ ਨੂੰ ਵੈਲਕਮ ਕਰਦਾ ਹਾਂ ਅਤੇ ਇਸ ਬਾਰੇ ਮੁੱਖ ਮੰਤਰੀ ਸਾਹਿਬ ਨੂੰ ਮੈਂ ਵਧਾਈ ਦਿੰਦਾ ਹਾਂ। ਉਨ੍ਹਾਂ ਨੇ ਆਪਣੀ ਸਪੀਚ ਦੇ ਵਿਚ ਕਿਹਾ ਸੀ ਕਿ ਅਸੀਂ ਸੱਚੀ ਸੁਥਰੀ ਐਡਮਨਿਸਟ੍ਰੇਸ਼ਨ ਲਿਆਂਵਾਂਗੇ ਔਰ ਕੁਰੱਪਸ਼ਨ ਹਟਾਵਾਂਗੇ। ਇਸ ਸਬੰਧੀ ਅੱਜ ਪਹਿਲਾਂ ਚੈਪਟਰ ਜ਼ਿਮੀਦਾਰਾਂ ਤੋਂ ਸ਼ੁਰੂ ਹੁੰਦਾ ਹੈ। ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਕਹਾਗਾਂ ਕਿ ਇਸ ਬਿਲ ਦੀ ਉਨ੍ਹਾਂ ਨੂੰ ਵਿਰੋਧਤਾ ਨਹੀਂ ਸੀ ਕਰਨੀ ਚਾਹੀਦੀ। ਇਹ ਬੋਰਡ ਇਕ ਕੁਰੱਪਸ਼ਨ ਦਾ ਅੱਡਾ ਸੀ ਅਤੇ ਲਾਈਸੰਸ ਆਪਣੇ ਹਮਾਇਤੀਆਂ ਨੂੰ, ਰਿਸ਼ਤੇਦਾਰਾਂ ਨੂੰ ਮਿਲਦੇ ਹਨ। ਜਿਨ੍ਹਾਂ ਨੇ ਮਟੌਰ ਸੈਸ਼ਨ ਵੇਖਿਆ ਹੈ, ਉਨ੍ਹਾਂ ਨੂੰ ਪਤਾ ਹੈ ਕਿ ਉਥੇ ਕਿੰਨੀ ਕੁਰੱਪਸ਼ਨ ਹੋਈ। ਇਹ ਕਹਿੰਦੇ ਹਨ ਕਿ ਕਮੇਟੀ ਦੇ ਮੈਂਬਰ ਬਦਲ ਦਿਉ ਪਰ ਇਥੇ ਤਾਂ ਸਾਰਾ ਕੰਮ ਹੀ ਖਰਾਬ ਸੀ। ਸਾਰੀ ਦੀ ਸਾਰੀ ਬਾਡੀ ਨੂੰ ਹੀ ਸਾੜਨਾ ਪੈਣਾ ਸੀ। ਇਸ ਵਾਸਤੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਚੰਗੇ ਢੰਗ ਨਾਲ ਇਨਸਾਫ ਕਰੋ ਤਾਂ ਕਿ ਲੋਕਾਂ ਨੂੰ ਇਨਸਾਫ ਮਿਲ ਸਕੇ। ਮੈਂ ਅਰਜ਼ ਕਰਾਂਗਾ ਕਿ ਜੋ ਕਾਂਗਰਸੀ ਆਪੋਜ਼ੀਸ਼ਨ ਬੈਂਚਾਂ ਤੇ ਬੈਠੇ ਹਨ, ਇਨ੍ਹਾਂ ਨੇ ਅਹਿਮਦਸ਼ਾਹ ਅਬਦਾਲੀ ਵਾਂਗੂੰ ਬੀਬੀਆਂ ਦੀ ਇੱਜ਼ਤ ਲੁੱਟੀ (ਸ਼ੇਮ, ਸ਼ੇਮ) ਅਤੇ ਹੋਰ ਕਈ ਵਧੀਕੀਆਂ ਕੀਤੀਆਂ। ਇਨ੍ਹਾਂ ਨੇ ਪਿਛੇ ਸੋਸਾਇਟੀਆਂ ਨੂੰ ਤੋੜ ਕੇ ਆਪਣੇ ਮੈਂਬਰਾਂ ਦੀ ਮੈਜਾਰਿਟੀ ਲਿਆਂਦੀ ਪਰ ਅਸੀਂ ਇਸ ਤਰ੍ਹਾਂ ਨਹੀਂ ਕਰਾਂਗੇ। ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਗਾਂ ਕਿ ਅਸੀਂ ਜਮਹੂਰੀਅਤ ਨੂੰ ਸਹੀ ਢੰਗ ਨਾਲ ਚਲਾਵਾਂਗੇ। ਚੁਣਾਓ ਕਰਾਉਣ ਤੋਂ ਬਾਅਦ ਜਿਨ੍ਹਾਂ ਨੇ ਹੁਣ ਤਕ ਇਸ ਪੈਸੇ ਨੂੰ ਆਪਣਾ ਨਹੀਂ ਸਮਝਿਆ ਉਨ੍ਹਾਂ ਤੇ ਸਾਡੀ ਅਕਾਲੀ-ਜਨਤਾ ਦੀ ਸਰਕਾਰ ਨੂੰ ਪੂਰਾ ਪੂਰਾ ਐਕਸ਼ਨ ਲੈਣਾ ਚਾਹੀਦਾ ਹੈ। ਉਨ੍ਹਾਂ ਦੀ ਇਕੱਲੀ ਇਨਕੁਆਇਰੀ ਹੀ ਨਹੀਂ ਬਲਕਿ ਜਿਸ ਤਰ੍ਹਾਂ ਇੱਕ ਬਦਮਾਸ਼ ਨੂੰ ਉਹਦਾ ਚਾਲਾਨ ਕਰਕੇ ਅਦਾਲਤ ਵਿਚ ਜਾਣਾ ਪੈਂਦਾ ਹੈ ਉਸੇ ਤਰ੍ਹਾਂ ਹੀ ਮੈਂ, ਸਪੀਕਰ ਸਾਹਿਬ. ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਲੋਕਾਂ ਨੂੰ ਵੀ, ਜਿਨ੍ਹਾਂ ਨੇ ਗਰੀਬ ਕਿਸਾਨਾਂ ਦਾ ਐਨਾਂ ਰੁਪਿਆ ਲੁਟਿਆ ਹੈ, ਕੋਰਟ ਵਿਚ ਪੇਸ਼ ਕਰ ਦੇਣਾ ਚਾਹੀਦਾ ਹੈ। ਜੇ ਤਾਂ ਇਹ ਲੋਕ ਉਥੇ ਠੀਕ ਤਰ੍ਹਾਂ ਨਾਲ ਸਬੂਤ ਦੇ ਦੇਣਗੇ ਤਾਂ ਤੇ ਠੀਕ ਹੈ ਨਹੀਂ ਤਾਂ ਆਪਣੇ ਆਪ ਹੀ ਸਜ਼ਾ ਪਾਉਣਗੇ। ਮੈਂ, ਸਪੀਕਰ ਸਾਹਿਬ, ਆਪ ਦਾ ਸ਼ੁਕਰੀਆ ਅਦਾ ਕਰਦਾ ਹੋਇਆ ਇਸ ਬਿਲ ਦੀ ਹਮਾਇਤ ਕਰਦਾ ਹਾਂ।

**ਸ਼੍ਰੀ ਓਮ ਪਰਕਾਸ਼ ਗੁਪਤਾ** (ਲੁਧਿਆਣਾ ਪੂਰਬੀ): ਸਪੀਕਰ ਸਾਹਿਬ, ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਮੌਕਾ ਦਿੱਤਾ ਹੈ। ਇਸ ਬੋਰਡ ਦੇ ਬਾਰੇ ਵਿਚ ਸਰਦਾਰ ਉਮਰਾਓ ਸਿੰਘ ਨੇ ਦਸਿਆ ਹੈ ਕਿ ਕਾਨੂੰਨੀ ਤਰੀਕੇ ਨਾਲ ਤੋੜਨਾ ਚਾਹੀਦਾ ਸੀ। ਇਸ ਬਾਰੇ ਮੈਂ ਇੱਕ ਗਲ ਕਰਦਾ ਹਾਂ ਕਿ ਮਾਰਕਿਟ ਕਮੇਟੀਆਂ ਵਿਚ ਬੜੀ ਧਾਂਦਲੀ ਹੈ । ਉਥੇ

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਦੇ ਅਫਸਰ, ਇਨਸਪੈਕਟਰ ਵਗੈਰਾ ਦੁਕਾਨਦਾਰਾਂ ਨਾਲ ਰਲੇ ਹੋਏ ਹਨ। ਉਥੇ ਦੀ ਮਾਰਕਿਟ ਫੀ ਗਬਨ ਹੁੰਦੀ ਹੈ ਹੈ ਔਰ ਅੱਧ ਪਚੱਧਾ ਹੀ ਕੰਮ ਹੁੰਦਾ ਹੈ। ਲੁਧਿਆਣਾ ਕੇਸਰ ਗੰਜ ਦੀ ਮੰਡੀ ਦਾ ਫਰਸ਼ ਪੱਕਾ ਕਰਨਾ ਸੀ। ਉਥੇ ਰੋੜੀ ਬਜਰੀ ਸੁੱਟ ਦਿੱਤੀ ਪਰ ਉਸ ਨੂੰ ਨਾ ਡਿਵੈਲਪ ਕਰਦੇ ਹਨ ਔਰ ਨਾ ਹੀ ਉਥੋਂ ਰੋੜੀ ਬਜਰੀ ਆਦਿ ਹੀ ਚੁਕਦੇ ਹਨ। ਅੱਜ ਕਲ ਅਨਾਜ ਮੰਡੀ ਵਿਚ ਗੱਡੇ ਕਾਫੀ ਆਉਂਦੇ ਹਨ ਪਰ ਉਹ ਰੋੜੀ ਬਜਰੀ ਉਥੇ ਪਈ ਹੋਣ ਕਰਕੇ ਮੰਡੀ ਵਾਲਿਆਂ ਨੂੰ ਅਤੇ ਕਿਸਾਨਾਂ ਨੂੰ ਵੀ ਬੜੀ ਤਕਲੀਫ ਹੈ। ਲੁਧਿਆਣਾ ਇੰਪਰੂਵਮੈਂਟ ਟਰੱਸਟ ਨੇ ਮੰਡੀ ਦਾ ਚਾਰਜ ਮਾਰਕਿਟ ਕਮੇਟੀ ਨੂੰ ਦੇ ਦਿੱਤਾ ਸੀ ਪਰ ਉਹ ਮੰਡੀ ਅਜੇ ਤਕ ਡਿਵੈਲਪ ਨਹੀਂ ਕੀਤੀ ਗਈ। ਇਸ ਨਾਲ ਕਿਸਾਨਾਂ, ਮਜ਼ਦੂਰਾਂ ਅਤੇ ਪੱਲੇਦਾਰਾਂ ਦਾ ਮੰਡੀ ਵਿਚ ਠਹਿਰਣ ਦਾ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ। ਉਨ੍ਹਾਂ ਨੂੰ ਬੜੀਆਂ ਤਕਲੀਫਾਂ ਪੇਸ਼ ਆ ਰਹੀਆਂ ਹਨ ਔਰ ਉਨ੍ਹਾਂ ਸਾਰੀਆਂ ਤਕਲੀਫਾਂ ਦਾ ਜ਼ਿਕਰ ਕਰਨਾ ਵੀ ਕੋਈ ਆਸਾਨ ਗਲ ਨਹੀਂ ਹੈ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਰਕਾਰ ਨੂੰ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇਕਰ ਐਡਮਨਿਸਟ੍ਰੇਟਰ ਲਗਾਉਣੇ ਹਨ ਤਾਂ ਉਹ ਵੀ ਚੰਗੀ ਇੰਟੇਗਰਿਟੀ ਦੇ ਆਦਮੀ ਲਗਾਉਣੇ ਚਾਹੀਦੇ ਹਨ। ਪਿਛੇ ਕਾਫੀ ਗ਼ਬਨ ਹੋਇਆ। ਰੈਵੇਨਿਊ ਇਕੱਠਾ ਨਹੀਂ ਕੀਤਾ ਗਿਆ। ਮਾਰਕਿਟ ਕਮੇਟੀ ਦੀ ਫੀ ਨਹੀਂ ਲਈ ਜਾਂਦੀ ਸੀ। ਇਸ ਲਈ ਚਾਹੀਦਾ ਹੈ ਕਿ ਜੋ ਅਮੈਂਡਮੈਂਟ ਕੀਤੀ ਹੈ ਔਰ ਜੇ ਇਸ ਵਿਚ ਇੰਪਰੂਵਮੈਂਟ ਲਿਆਉਣਾ ਚਾਹੁੰਦੇ ਹੋ ਤਾਂ ਸਾਰੇ ਸਟਾਫ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਸ ਚੀਜ਼ ਦੀ ਦੇਖ ਭਾਲ ਕਰਨੀ ਚਾਹੀਦੀ ਹੈ ਕਿ ਕਿੰਨਾ ਰੈਵੇਨਿਊ ਆਉਣਾ ਚਾਹੀਦਾ ਸੀ ਔਰ ਕਿੰਨਾ ਆਇਆ ਹੈ। ਉਹ ਚਾਵਲ ਤੇ ਰੈਵੇਨਿਊ ਨਹੀਂ ਲੈਂਦੇ, ਹੋਰ ਵੀ ਕਈ ਐਗਰੀਕਲਚਰਲ ਪ੍ਰੋਡਿਊਸ ਤੇ ਰੈਵੇਨਿਊ ਨਹੀਂ ਲਿਆ ਜਾਂਦਾ ਹੈ। ਇਸ ਲਈ ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਸ ਪਾਸੇ ਚੰਗਾ ਕਦਮ ਚੁਕਿਆ ਗਿਆ ਹੈ (ਥੰਪਿੰਗ)

**ਸਰਦਾਰ ਸਰੂਪ ਸਿੰਘ** (ਆਦਮਪੁਰ): ਸਪੀਕਰ ਸਾਹਿਬ, ਜਿਸ ਤਰ੍ਹਾਂ ਨਾਲ ਇਹ ਬਿਲ ਲਿਆਂਦਾ ਗਿਆ ਹੈ ਉਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਸ ਬੋਰਡ ਵਿਚ ਜੋ ਕੁਰੱਪਸ਼ਨ ਹੁੰਦੀ ਰਹੀ ਹੈ, ਜੋ ਮਾਰਕਿਟ ਕਮੇਟੀਆਂ ਵਿਚ ਕੁਰੱਪਸ਼ਨ ਹੁੰਦੀ ਰਹੀ ਹੈ, ਉਸ ਬਾਰੇ ਸਭ ਨੂੰ ਪਤਾ ਹੀ ਹੈ। ਸਾਡੀ ਜਲੰਧਰ ਮਾਰਕਿਟ ਕਮੇਟੀ ਵਿਚ ਜਿਸ ਢੰਗ ਨਾਲ ਲੁੱਟ ਹੋਈ ਹੈ ਉਸ ਦੀ ਮਿਸਾਲ ਜੇ ਲਭੋ ਤਾਂ ਸਾਰੇ ਪੰਜਾਬ ਵਿਚ ਨਹੀਂ ਮਿਲਦੀ। ਪਹਿਲੇ ਐਗਰੀਕਲਚਰ ਮਨਿਸਟਰ ਦੇ ਪੁੱਤਰ ਉਥੇ ਚੇਅਰ-ਮੈਨ ਸਨ ਜਿਸ ਨੇ ਕਿ ਉਥੇ ਬਹੁਤ ਲੁੱਟ ਪਾਈ ਹੈ। ਐਨੀ ਉਥੇ ਆਮਦਨੀ ਸੀ। ਜੇ 10 ਫੁੱਟ ਚੌੜੀ ਸੜਕ ਬਣਨ ਦਾ ਹੁਕਮ ਹੋਇਆ ਤਾਂ ਅਸਲ ਵਿਚ ਉਹ ਸੜਕ ਸਿਰਫ 8 ਫੁੱਟ ਚੌੜੀ ਹੀ ਬਣੀ। ਜੇ ਕਿਸਾਨਾਂ ਨੂੰ ਡਰੱਮ ਸਪਲਾਈ ਕੀਤੇ ਤਾਂ ਉਨ੍ਹਾਂ ਡਰੱਮਾਂ ਦਾ ਸਾਈਜ਼ ਛੋਟਾ ਸੀ ਔਰ ਚਾਦਰ ਘਟੀਆ ਕਿਸਮ ਦੀ ਸੀ। ਜਲੰਧਰ ਜਿਹੜੀ ਨਵੀਂ ਮੰਡੀ ਬਣੀ ਸੀ ਉਥੇ ਕਿਹਾ ਗਿਆ ਹੈ ਕਿ 8 ਲੱਖ ਰੁਪਿਆ ਲੱਗਾ ਹੈ ਪਰ ਦਰਅਸਲ ਇਕ ਲੱਖ ਰੁਪਿਆ ਖਰਚ ਨਹੀਂ ਆਇਆ। ਜਿਹੜੇ ਬੰਦੇ ਮਾਰਕਿਟ ਕਮੇਟੀਆਂ ਵਿਚ ਇਨ੍ਹਾਂ ਨੇ ਨੌਮੀਨੇਟ ਕੀਤੇ ਉਨ੍ਹਾਂ ਨੇ ਪੈਸੇ ਜ਼ਾਇਆ ਕਰ ਦਿੱਤੇ ਹਨ। ਸਰਦਾਰ ਉਮਰਾਓ ਸਿੰਘ ਨੇ ਇਨ੍ਹਾਂ ਲੋਕਾਂ ਦੀ ਇਮਦਾਦ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਇਹ ਆਪ ਹੀ ਦੱਸ ਦੇਣ ਕਿ ਕਿੰਨਾ ਰੁਪਿਆ ਖਾਧਾ ਗਿਆ ਹੈ। ਜਲੰਧਰ ਮਾਰਕਿਟ ਕਮੇਟੀ ਵਿਚ ਸਾਰਾ ਰੁਪਿਆ ਲੁੱਟਿਆ ਗਿਆ। ਇਸ ਲਈ ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਸੀ ਔਰ ਉਠ ਕੇ ਇਸ ਤਰ੍ਹਾਂ ਨਾਲ ਬੋਲਣਾ ਨਹੀਂ ਚਾਹੀਦਾ ਸੀ (ਵਿਘਨ)

ਮੈਂ ਤਾਂ ਇਹ ਗਲ ਕਹਿੰਦਾ ਹਾਂ ਕਿ ਜਿਸ ਤਰ੍ਹਾਂ ਨਾਲ ਮੰਤਰੀ ਜੀ ਨੇ ਅੱਜ ਐਨੀ ਜੁਰੱਅਤ ਨਾਲ ਇਹ ਬਿਲ ਲਿਆਂਦਾ ਹੈ ਉਸ ਤੇ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਔਰ ਅੱਗੇ ਨੂੰ ਵੀ ਇਨ੍ਹਾਂ ਤੋਂ

ਇਹ ਆਸ ਰਖਦਾ ਹਾਂ ਕਿ ਇਹ ਕੁਰੱਪਸ਼ਨ ਨੂੰ ਖਤਮ ਕਰਨ ਲਈ ਅਜਿਹੇ ਬਿਲ ਇਸ ਤਰ੍ਹਾਂ ਹੀ ਜੁਰੱਅਤ ਨਾਲ ਲਿਆਇਆ ਕਰਨਗੇ ।

## PERSONAL EXPLANATION BY SARDAR UMRAO SINGH

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਮੇਰੀ ਗਲ ਚੰਗੀ ਤਰ੍ਹਾਂ ਨਾਲ ਸਮਝੀ ਨਹੀਂ। ਜਿਨ੍ਹਾਂ ਮੈਂਬਰਾਂ ਨੇ ਗਲਤ ਗਲ ਕੀਤੀ ਹੈ ਮੈਂ ਬਿਲਕੁਲ .... ਵਿਘਨ)

**Shri A. Vishwanathan** : On a point of order, Sir.

**ਸ੍ਰੀ ਸਪੀਕਰ**: ਨਹੀਂ ਜੀ ।

**ਸ੍ਰੀ ਅ ਵਿਸ਼ਵਾਨਾਥਨ** : ਕਲ ਤੁਸੀਂ ਰੂਲਿੰਗ ਦਿੱਤੀ ਸੀ ਕਿ ਜਿੰਨਾ ਚਿਰ ਕੋਈ ਆਪਣੀ ਸਪੀਚ ਖਤਮ ਨਾ ਕਰ ਲਵੇ ਉਨੀ ਦੇਰ ਕੋਈ ਮੈਂਬਰ ਵਿਚ ਬੋਲ ਨਹੀਂ ਸਕਦਾ ਹੈ(ਵਿਘਨ)

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ ਤੁਸੀਂ ਆਪਣੀ ਪਰਸਨਲ ਐਕਸਪਲੇਨੇਸ਼ਨ ਤਕ ਹੀ ਆਪਣੇ ਆਪ ਨੂੰ ਕਨਫਾਈਨ ਕਰਨਾ ।

**ਸਰਦਾਰ ਉਮਰਾਓ ਸਿੰਘ** : ਮੈਂ ਕਹਿ ਰਿਹਾ ਸੀ ਕਿ ਜਿਸ ਸੱਜਣ ਨੇ ਗਲਤ ਗਲ ਕੀਤੀ ਹੈ ਮੈਂ ਉਸ ਦੀ ਵਕਾਲਤ ਨਹੀਂ ਕਰ ਰਿਹਾ ਹਾਂ। ਪਰ ਇਸ ਦੇ ਨਾਲ ਹੀ ਸਾਰਿਆਂ ਨੂੰ ਇੱਕੋ ਰੱਸੇ ਹੀ ਬੰਨ੍ਹ ਦੇਣਾ ਇਹ ਵੀ ਕੋਈ ਠੀਕ ਗਲ ਨਹੀਂ ਹੈ। (ਵਿਘਨ)

**ਸਰਦਾਰ ਸਰੂਪ ਸਿੰਘ**: ਇਨ੍ਹਾਂ ਦਾ ਨੌਮੀਨੇਟ ਕੀਤਾ ਹੋਇਆ ਬੰਦਾ ਕੋਈ ਵੀ ਚੰਗਾ ਨਹੀਂ ਹੈ, ਸਾਰੇ ਹੀ ਮਾੜੇ ਹਨ।

**ਸਰਦਾਰ ਉਮਰਾਓ ਸਿੰਘ** : ਜਿਹੜਾ ਆਦਮੀ ਮਾੜਾ ਹੈ ਉਸ ਲਈ ਐਕਟ ਵਿਚ ਪ੍ਰੋਵੀਜ਼ਨ ਹੈ ਔਰ ਉਸ ਦੇ ਖਿਲਾਫ਼ ਐਕਸ਼ਨ ਹੋ ਸਕਦਾ ਹੈ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਗਲਤ ਆਦਮੀ ਦੇ ਖਿਲਾਫ਼ ਕੋਈ ਐਕਸ਼ਨ ਨਾ ਲਿਆ ਜਾਵੇ, ਇਹ ਮੇਰੀ ਦਲੀਲ ਨਹੀਂ ਹੈ। ਗਲਤ ਆਦਮੀ ਦੇ ਖਿਲਾਫ਼ ਤਾਂ ਐਕਸ਼ਨ ਲੈਣਾ ਚਾਹੀਦਾ ਹੈ।

## THE PUNJAB AGRICULTURAL PRODUCE MARKETS (AMENDMENT) BILL, 1977 (*Resumption*)

**ਸਰਦਾਰ ਗੁਰਦਰਸ਼ਨ ਸਿੰਘ** (ਨਾਭਾ): ਸਪੀਕਰ ਸਾਹਿਬ, ਇਹ ਜੋ ਆਨਰੇਬਲ ਮਨਿਸਟਰ, ਸਾਹਿਬ ਨੇ ਬਿਲ ਲਿਆਂਦਾ ਹੈ ਇਸਦੇ ਸਟੇਟਮੈਂਟ ਆਫ ਉਬਜੈਕਟਸ ਐਂਡ ਰੀਜ਼ਨਜ਼ ਵਿਚ ਕਾਰਣ ਦਸਿਆ ਹੈ ਕਿ ਮਾਰਕਿਟ ਕਮੇਟੀਆਂ ਸੁਪਰਸੀਡ ਕੀਤੀਆਂ ਗਈਆਂ ਹਨ ਇਸ ਲਈ ਇਸ ਬੋਰਡ ਨੂੰ ਤੋੜਿਆ ਹੈ। ਪਰ ਇਹ ਕਿਤੇ ਨਹੀਂ ਲਿਖਿਆ ਗਿਆ ਕਿ ਇਸ ਬੋਰਡ ਵਿਚ ਕੁਰੱਪਸ਼ਨ ਹੈ ਤਾਂ ਇਸ ਨੂੰ ਤੋੜਿਆ ਜਾ ਰਿਹਾ ਹੈ। ਮੈਂਬਰ ਸਾਹਿਬਾਨ ਜੋ ਕੁਰੱਪਸ਼ਨ ਦਾ ਜ਼ਿਕਰ ਕਰਦੇ ਹਨ ਇਸ ਬਾਰੇ ਇਸ ਬਿਲ ਵਿਚ ਕੋਈ ਜ਼ਿਕਰ ਨਹੀਂ ਹੈ। (ਵਿਘਨ) ਕੀ ਮਨਿਸਟਰ ਸਾਹਿਬ ਇਥੇ ਐਸ਼ੋਰੈਂਸ ਦੇਣਗੇ ਕਿ ਜਿੰਨੀਆਂ ਵੀ ਮਾਰਕਿਟ ਕਮੇਟੀਆਂ ਤੋੜੀਆਂ ਗਈਆਂ ਹਨ ਉਥੇ ਇਲੈਕਸ਼ਨਜ਼ ਕਰਾਵਾਂਗੇ ਔਰ ਨੌਮੀਨੇਸ਼ਨਜ਼ ਨਹੀਂ ਕਰਾਂਗੇ। ਮੈਂ ਸਮਝਦਾ ਹਾਂ ਕਿ ਇਹ ਚੀਜ਼ ਇਨ੍ਹਾਂ ਦੇ ਦਿਲ ਵਿਚ ਹੈ ਔਰ ਅਗਰ ਇਹ ਬਾਅਦ ਵਿਚ ਉਥੇ ਨੌਮੀਨੇਸ਼ਨਜ਼ ਹੀ ਕਰਨਗੇ ਤਾਂ ਫਿਰ ਇਸ ਬਾਰੇ ਸਾਨੂੰ ਦੋਸ਼ ਦੇਣਾ ਕੋਈ ਠੀਕ ਗਲ ਨਹੀਂ ਲਗਦੀ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਮੰਗ ਕਰਦਾ ਹਾਂ ਕਿ ਮਨਿਸਟਰ ਸਾਹਿਬ ਸਪੱਸ਼ਟ ਤੌਰ

[ਸਰਦਾਰ ਗੁਰਦਰਸ਼ਨ ਸਿੰਘ]

ਤੇ ਇਹ ਆਸ਼ਵਾਸਨ ਦੇਣ ਕਿ ਬੋਰਡ ਨੂੰ ਤੋੜਨ ਤੋਂ ਬਾਅਦ ਇਥੇ ਇਲੈਕਸ਼ਨਜ਼ ਕਰਾਏ ਜਾਣਗੇ ਔਰ ਬਾਅਦ ਵਿਚ ਕਿਸੇ ਕਿਸਮ ਦੀ ਕੋਈ ਨੋਮੀਨੇਸ਼ਨ ਨਹੀਂ ਕੀਤੀ ਜਾਵੇਗੀ।

**ਖੇਤੀਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ): ਸਤਿਕਾਰ-ਯੋਗ ਸਪੀਕਰ ਸਾਹਿਬ, ਮੈਂ ਬੜੇ ਧਿਆਨ ਨਾਲ ਸੁਣਿਆ ਹੈ। ਇਹ ਮੇਰੇ ਵੱਡੇ ਵੀਰ ਬੜੇ ਤਜ਼ਰਬੇਕਾਰ ਮੈਂਬਰ ਹਨ ਔਰ ਬਹੁਤ ਪੁਰਾਣੇ ਚਲੇ ਆਉਂਦੇ ਹਨ। ਇਹ ਕਾਨੂੰਨ ਦੀ ਵੱਡੀ ਸਾਰੀ ਕਿਤਾਬ ਕੱਢ ਲੈਂਦੇ ਹਨ। ਮੈਂ ਸਮਝਦਾ ਸੀ ਕਿ ਇਹ ਵਕੀਲ ਹਨ ਕੋਈ ਚੰਗੀ ਗਲ ਦੱਸਣਗੇ ਪਰ ਇਨ੍ਹਾਂ ਨੂੰ ਸੁਣਨ ਤੋਂ ਬਾਅਦ ਮੈਂ ਸਮਝਦਾ ਹਾਂ ਕਿ ਇਹ ਕਹਿੰਦੇ ਹਨ ਕਿ ਬੋਰਡ ਨੂੰ ਗੈਰ-ਕਾਨੂੰਨੀ ਤੌਰ ਤੇ ਤੋੜਿਆ ਗਿਆ ਹੈ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬੋਰਡ ਗੈਰ-ਕਾਨੂੰਨੀ ਢੰਗ ਨਾਲ ਨਹੀਂ ਤੋੜਿਆ ਗਿਆ। ਇਹ ਹਾਈ ਕੋਰਟ ਵਿਚ ਵੀ ਇਸ ਲਈ ਗਏ ਪਰ ਉਥੇ ਵੀ ਫੇਲ੍ਹ ਹੋਏ। ਇਹ ਕਹਿੰਦੇ ਹਨ ਕਿ ਜੇ ਕੋਈ ਇੱਕ ਜਾਂ ਦੋ ਮੈਂਬਰ ਉਥੇ ਮਾੜੇ ਸੀ, ਉਨ੍ਹਾਂ ਨੂੰ ਕੱਢ ਦੇਣਾ ਚਾਹੀਦਾ ਸੀ। ਪਰ, ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਧਰ ਦੇ ਬੈਂਚਿਜ਼ ਤੋਂ ਵੀ ਮੈਂਬਰ ਸਾਹਿਬਾਨ ਬੋਲੇ ਹਨ, ਉਧਰ ਦੇ ਬੈਂਚਾਂ ਤੋਂ ਵੀ ਅਤੇ ਉਪਰਲੇ ਬੈਂਚਾਂ ਤੋਂ ਵੀ ਕਈ ਮਾਨਯੋਗ ਮੈਂਬਰ ਸਾਹਿਬਾਨ ਇਸੇ ਵਿਸ਼ੇ ਤੇ ਬੋਲੇ ਹਨ ਅਤੇ ਉਨ੍ਹਾਂ ਨੂੰ ਸੁਣਨ ਤੋਂ ਬਾਅਦ ਇਹ ਚੀਜ਼ ਸਪੱਸ਼ਟ ਹੋ ਜਾਂਦੀ ਹੈ ਕਿ ਇਹ ਕਿੱਡਾ ਵੱਡਾ ਕੁਰੱਪਸ਼ਨ ਦਾ ਅਦਾਰਾ ਸੀ। ਪੰਜਾਬ ਦੀ ਡਿਵੈਲਪਮੈਂਟ ਕਰਨ ਵਾਸਤੇ ਮਾਰਕਿਟ ਕਮੇਟੀਆਂ ਰਾਹੀਂ ਫੰਡ ਇਕੱਠਾ ਕੀਤਾ ਜਾਂਦਾ ਸੀ ਪਰ ਇਸ ਦੇ ਖਰਚੇ ਕਰਨ ਲਈ ਇਸ ਬੋਰਡ ਦੇ ਉਤੇ ਇੱਕ ਪੋਸਟਮੈਨ ਬਿਠਾ ਦਿੱਤਾ ਗਿਆ। ਇਸਦੀ ਬਜਾਏ ਜੇ ਕੋਈ ਸੁਲਝਿਆ ਹੋਇਆ ਬੰਦਾ ਹੁੰਦਾ, ਕੋਈ ਸਿਆਸਤਦਾਨ ਹੁੰਦਾ ਜਾਂ ਕੋਈ ਆੜ੍ਹਤੀਆ ਹੀ ਹੁੰਦਾ ਤਾਂ ਮੈਂ ਮੰਨ ਲੈਂਦਾ ਕਿ ਠੀਕ ਢੰਗ ਨਾਲ ਪੈਸੇ ਖਰਚ ਕੀਤੇ ਜਾ ਸਕਦੇ ਸਨ ਪਰ ਇੱਕ ਚਿੱਠੀਆਂ ਵੰਡਣ ਵਾਲੇ ਨੂੰ ਉਸ ਜਗ੍ਹਾ ਤੇ ਬਿਠਾ ਦੇਣਾ ਕੋਈ ਠੀਕ ਗਲ ਨਹੀਂ ਹੈ। ਮੈਂ ਬਹੁਤੀ ਡਿਟੇਲ ਵਿਚ ਨਹੀਂ ਜਾਣਾ ਚਾਹੁੰਦਾ। ਇਸ ਦਾ ਇਨ੍ਹਾਂ ਨੂੰ ਵੀ ਪਤਾ ਹੈ। ਇਹ ਗੱਲ ਕੌੜੀ ਜਿਹੀ ਹੈ। (ਵਿਘਨ) ਤੁਹਾਨੂੰ ਪਤਾ ਹੈ ਕਿ ਅਸੀਂ ਉਸ ਵੇਲੇ ਜੇਲ੍ਹਾਂ ਵਿਚ ਸੀ ਅਤੇ ਜੇਲ੍ਹਾਂ ਵਿਚੋਂ ਸਾਡੀਆਂ ਵੋਟਾਂ ਟੈਂਪਰਵਿਦ ਕੀਤੀਆਂ ਗਈਆਂ। ਇਹ ਕਹਿੰਦੇ ਹਨ ਕਿ ਕਮੇਟੀਆਂ ਕਿਉਂ ਤੋੜੀਆਂ? ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲੇ ਹਨ ਅਤੇ ਸਾਰਿਆਂ ਨੇ ਆਪਣੀਆਂ ਆਪਣੀਆਂ ਕਮੇਟੀਆਂ ਬਾਰੇ ਕਿਹਾ ਹੈ ਕਿ ਉਹ ਕੁਰੱਪਸ਼ਨ ਦੇ ਅੱਡੇ ਸੀ ਤਾਂ ਫਿਰ ਉਨ੍ਹਾਂ ਨੂੰ ਕਿਉਂ ਨਾ ਤੋੜਦੇ। ਫਿਰ ਉਹ ਕਿਉਂ ਨਾ ਤੋੜੀਆਂ ਜਾਂਦੀਆਂ। (ਵਿਘਨ) ਸਰਦਾਰ ਗੁਰਦਰਸ਼ਨ ਸਿੰਘ ਨੇ ਕਿਹਾ ਕਿ ਜਲਦੀ ਤੋਂ ਜਲਦੀ ਇਲੈਕਸ਼ਨ ਕਰਾਉਣੇ ਚਾਹੀਦੇ ਸੀ। ਪਰ ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ 5 ਤੋਂ 6 ਸਾਲ ਤਕ ਹਰ ਥਾਂ ਨੌਮੀਨੇਸ਼ਨ ਕਰਦੇ ਰਹੇ, ਭਾਵੇਂ ਉਹ ਸੋਸਾਇਟੀਆਂ ਸਨ, ਭਾਵੇਂ ਸੰਮਤੀਆਂ ਸਨ, ਭਾਵੇਂ ਮਾਰਕਿਟ ਕਮੇਟੀਆਂ ਸਨ ਅਤੇ ਭਾਵੇਂ ਰਾਜ ਸਭਾ ਸੀ। ਤੁਸੀਂ ਰਾਜ ਸਭਾ ਵਿਚ ਵੀ ਧੱਕੇ ਨਾਲ ਨਾਮੀਨੇਸ਼ਨਜ਼ ਕੀਤੀਆਂ ਅਤੇ ਸਾਨੂੰ ਅੰਦਰ ਦਿੱਤਾ ਗਿਆ। ਇਸੇ ਤਰ੍ਹਾਂ ਹੀ ਪਾਰਲੀਮੈਂਟ ਦਾ ਪੀਰੀਅਡ ਵੀ ਐਕਸਟੈਂਡ ਕੀਤਾ ਗਿਆ। ਇਹ ਵੀ ਧੱਕੇ ਨਾਲ ਕੀਤਾ ਗਿਆ। ਪਰ ਅਸੀਂ ਇਸ ਤਰ੍ਹਾਂ ਧੱਕਾ ਨਹੀਂ ਕਰਨਾ। ਇਹ ਜਿਹੜੇ ਤੁਸੀਂ ਧੱਕੇ ਕੀਤੇ ਹਨ ਉਨ੍ਹਾਂ ਦਾ ਜਨਤਾ ਨੇ ਤੁਹਾਨੂੰ ਫਤਵਾ ਦੇ ਦਿੱਤਾ ਹੈ ਅਤੇ ਜਨਤਾ ਨੇ ਸਾਨੂੰ ਜ਼ਿਮੇਵਾਰੀ ਸੰਭਾਲੀ ਹੈ ਅਤੇ ਸਾਡੀ ਸਰਕਾਰ, ਬਾਦਲ ਸਾਹਿਬ ਦੀ ਸਰਕਾਰ ਇਸ ਜ਼ਿਮੇਵਾਰੀ ਨੂੰ ਤਨਦੇਹੀ ਨਾਲ ਨਿਭਾਉਣ ਦੀ ਕੋਸ਼ਿਸ਼ ਕਰੇਗੀ। ਅਸੀਂ ਜਿੰਨੀ ਜਲਦੀ ਹੋ ਸਕਿਆ ਚੁਣਾਓ ਕਰਵਾਵਾਂਗੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਬੋਰਡ ਤਾਂ ਇਲੈਕਟ ਕਰੋਗੇ। (ਵਿਘਨ) ਕਿਤੇ ਫਿਰ ਹੋਰ ਗਲਤ ਆਦਮੀ ਨਾ ਆ ਜਾਣ।

**ਖੇਤੀਬਾੜੀ ਮੰਤਰੀ:** ਬੋਰਡ ਅਤੇ ਕਮੇਟੀਆਂ ਦਾ ਫੰਕਸ਼ਨ ਵੱਖ ਵੱਖ ਹੈ

**ਸਰਦਾਰ ਬੇਅੰਤ ਸਿੰਘ :** ** ** **

**Mr. Speaker :** This is no point of order.

**ਖੇਤੀਬਾੜੀ ਮੰਤਰੀ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਾਰੇ ਮੈਂਬਰ ਸਾਹਿਬਾਨ ਨੂੰ ਮੇਰੀ ਬੇਨਤੀ ਹੈ ਕਿ ਜੋ ਕੁਰੱਪਸ਼ਨ ਬਾਰੇ ਸਾਰਿਆਂ ਨੇ ਗੱਲਾਂ ਦੱਸੀਆਂ ਹਨ, ਪੂਰੀ ਸਖਤੀ ਨਾਲ ਉਨ੍ਹਾਂ ਦੀ ਪੜ੍ਹਤਾਲ ਹੋਵੇਗੀ। ਕਾਨੂੰਨ ਵਿਚ ਰਹਿੰਦਿਆਂ ਹੋਇਆਂ ਪੂਰੀ ਕਾਰਵਾਈ ਕੀਤੀ ਜਾਵੇਗੀ। ਇਥੇ ਕਨੇਡੀਅਨ ਸਾਹਿਬ ਨੇ ਕਿਹਾ ਕਿ ਫਿਰ ਹੋਰ ਗਲਤ ਆਦਮੀ ਨਾ ਆ ਜਾਣ। ਸਾਡੀ ਪੂਰੀ ਕੋਸ਼ਿਸ਼ ਹੋਵੇਗੀ ਕਿ ਇਮਾਨਦਾਰ ਆਦਮੀ ਆਉਣ। ਮੈਂ ਕਨੇਡੀਅਨ ਸਾਹਿਬ ਦੇ ਨਾਲ ਰਿਹਾ ਹਾਂ, ਮੈਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਮੈਂ ਉਨ੍ਹਾਂ ਦੀ ਅੱਛੀ ਸੁਜੈਸ਼ਨ ਨੂੰ ਵੈਲਕਮ ਕਰਾਂਗਾ ਅਤੇ ਚੰਗੇ ਤੋਂ ਚੰਗਾ ਪ੍ਰਬੰਧ ਚਲਾਵਾਂਗੇ। ਇਸ ਤਰ੍ਹਾਂ ਨਹੀਂ ਕਰਾਂਗੇ ਕਿ ਮਾਰਕਿਟ ਕਮੇਟੀਆਂ ਲਈ ਤਪਾਲਾਂ, ਢੋਲ ਅਤੇ ਦਵਾਈਆਂ ਆਦਿ ਸਬ-ਸਟੈਂਡਰਡ ਦੇ ਖਰੀਦੇ ਜਾਣ ਅਤੇ ਸਾਰਾ ਪੈਸਾ ਮਟੌਰ ਸੈਸ਼ਨ ਵਾਸਤੇ ਭੇਜਿਆ ਜਾਵੇ। (ਤਾੜੀਆਂ) ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਇਸ ਤਰ੍ਹਾਂ ਕੀਤਾ ਸੀ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਇਹ ਜਿਹੜਾ ਅਮੈਂਡਿੰਗ ਬਿੱਲ ਲਿਆਂਦਾ ਗਿਆ ਹੈ ਇਸ ਨੂੰ ਪਾਸ ਕੀਤਾ ਜਾਵੇ। ਮੈਂ ਮੂਵ ਕਰਦਾ ਹਾਂ ਕਿ ਇਸ ਬਿੱਲ ਨੂੰ ਪਾਸ ਕੀਤਾ ਜਾਵੇ।

**Mr. Speaker :** Question is—

That the Punjab Agricultural Produce Markets (Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill Clause by Clause.

**Sub-clause (2) of Clause 1**

**Mr. Speaker :** Question is—

That Sub-caluse (2) of Clause 1 stand part of the Bill.

*The motion was carried.*

**Clause 2**

**Mr. Speaker :** Question is—

That Clause 2 stand part of the Bill.

*The motion was carried.*

**Clause 3**

**Mr. Speaker :** Question is—

That Clause 3 stand part of the Bill.

*The motion was carried.*

**Clause 4**

**Mr. Speaker :** Question is—

That Clause 4 stand part of the Bill.

*The motion was carried.*

**Expunged as ordered by the Chair,

**Sub-clause (1) of Clause 1**

**Mr. Speaker** : Question is—

That Sub-clause (1) of Clause 1 stand part of the Bill.

*The motion was carried.*

Title

**Mr. Speaker** : Question is—

That Title be the Title of the Bill.

*The motion was carried.*

**Agriculture Minister (Sardar Balwinder Singh Bhunder):** Sir, I beg to move—

That the Punjab Agricultural Produce Markets (Amendment) Bill be passed.

**Mr. Speaker** : Motion moved—

That the Punjab Agricultural Produce Markets (Amendment) Bill be passed.

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਸਪੀਕਰ ਸਾਹਿਬ, ਸਰਦਾਰ ਬਲਵਿੰਦਰ ਸਿੰਘ ਐਗਰੀ-ਕਲਚਰ ਮਨਿਸਟਰ ਨੇ ਆਪਣੇ ਭਾਸ਼ਣ ਦੇ ਵਿਚ ਇਸ ਚੀਜ਼ ਦਾ ਕੋਈ ਜ਼ਿਕਰ ਨਹੀਂ ਕੀਤਾ ਕਿ ਜਿਹੜਾ ਬੋਰਡ ਹੋਵੇਗਾ ਉਹ ਇਲੈਕਟਿਡ ਹੋਵੇਗਾ ਜਾਂ ਨਾਮੀਨੇਟਿਡ ਹੋਵੇਗਾ। ਜੋ ਕੁਝ ਬਿੱਲ ਦੱਸਦਾ ਹੈ ਉਸ ਮੁਤਾਬਿਕ ਉਹ ਰੀਕੰਸਟੀਚਿਊਟ ਹੋਵੇਗਾ ਅਤੇ ਨਾਮੀਨੇਟਿਡ ਹੋਵੇਗਾ । ਇਸ ਲਈ ਮੈਂ ਸਮਝਦਾ ਹਾਂ ਕਿ ਉਹ ਇਸ ਚੀਜ਼ ਨੂੰ ਸਪੱਸ਼ਟ ਕਰ ਦੇਣ ਕਿ ਕੀ ਅਕਾਲੀ-ਜਨਤਾ ਸਰਕਾਰ ਬੋਰਡ ਨੂੰ ਨਾਮੀਨੇਟਿਡ ਰੱਖੇਗੀ ਜਾਂ ਕਿ ਬੋਰਡ ਇਲੈਕਟਿਡ ਹੋਵੇਗਾ? ਮੈਂ ਮਹਿਸੂਸ ਕਰਦਾ ਹਾਂ ਕਿ ਜੇ ਬੋਰਡ ਨਾਮੀਨੇਟਿਡ ਹੋਵੇਗਾ ਤਾਂ ਫਿਰ ਥੱਲੇ ਇਲੈਕਸ਼ਨ ਦਾ ਕੋਈ ਫਾਇਦਾ ਨਹੀਂ ਪਹੁੰਚੇਗਾ। ਜੇ ਨਾਮੀਨੇਟਿਡ ਹੀ ਹੋਇਆ ਤਾਂ ਉਹ ਉਸੇ ਤਰ੍ਹਾਂ ਹੀ ਕੰਮ ਕਰਨਗੇ ਜਿਸ ਤਰ੍ਹਾਂ ਪਹਿਲੇ ਹੁੰਦਾ ਰਿਹਾ ਹੈ। ਜਿਹੜੀਆਂ ਥੱਲੇ ਮਾਰਕਿਟ ਕਮੇਟੀਆਂ ਬਣਨੀਆਂ ਹਨ ਉਨ੍ਹਾਂ ਨੇ ਜੋ ਫੈਸਲੇ ਕਰਨੇ ਹਨ ਉਨ੍ਹਾਂ ਬਾਰੇ ਉਹ ਬੋਰਡ ਤੋਂ ਪਰਮਿਸ਼ਨ ਲੈਣਗੀਆਂ। ਇਸ ਲਈ ਅਗਰ ਬੋਰਡ ਨਾਮੀਨੇਟਿਡ ਹੋਵੇਗਾ ਤਾਂ ਉਹ ਪਰਮਿਸ਼ਨ ਨਹੀਂ ਦੇਵੇਗਾ। ਇਸ ਤਰ੍ਹਾਂ ਫਿਰ ਉਹੀ ਸਿਲਸਿਲਾ ਹੋਵੇਗਾ ਜੋ ਪਹਿਲੇ ਹੁੰਦਾ ਸੀ।

**ਸ੍ਰੀ ਸਪੀਕਰ**: ਜੇ ਤੁਸੀਂ ਬਿੱਲ ਨੂੰ ਪੜ੍ਹ ਲੈਂਦੇ ਤਾਂ ਸਾਰਾ ਪਤਾ ਲੱਗ ਜਾਂਦਾ, ਜਿਵੇਂ ਕਿ ਇਸ ਦੀ ਕਲਾਜ਼ 2 ਦੇ ਪੈਰਾ 3 ਵਿਚ ਹੈ :

> "Provided that the Committees shall be reconstituted in accordance with the provisions of section 12 within a period of six months from the date of supersession."

**Sardar Gurdarshan Singh** : This relates to Committees. It is nowhere mentioned that the Board will be elected. I want a clarification from the Government in this respect.

**Shri A. Vishwanathan** : The Board will be reconstituted in accordance with the law. (*Interruptions*). The hon. Member knows nothing.

**ਸ੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ): ਸਪੀਕਰ ਸਾਹਿਬ, ਮੈਂ ਇਸ ਦੇ ਇਕ ਦੋ ਆਸਪੈਕਟਸ ਬਾਰੇ ਕਹਿਣਾ ਚਾਹੁੰਦਾ ਹਾਂ। ਇਨ੍ਹਾਂ ਨੇ ਮੈਨਸ਼ਨ ਕਰ ਦਿਤਾ ਹੈ ਕਿ ਇਹ ਬੋਰਡ ਰੀਕੰਸਟੀਚਿਊਟਡ ਹੈ, ਯਾਨੀ ਕਿ ਰੀਕੰਸਟੀਚਿਊਟ ਹੋਵੇਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਮੈਂਬਰ ਵੋਟਾਂ ਦੇ ਜ਼ਰੀਏ ਚੁਣੇ ਜਾਣੇ ਹਨ ਜਾਂ ਕਿ ਉਨ੍ਹਾਂ ਦੀ ਨਾਮੀਨੇਸ਼ਨ ਹੋਵੇਗੀ? (ਵਿਘਨ) ਆਨਰੇਬਲ ਐਗਰੀਕਲਚਰ ਮਨਿਸਟਰ ਨੇ ਇਸ ਬਾਰੇ ਕੋਈ ਇਸ਼ਾਰਾ ਨਹੀਂ ਕੀਤਾ।ਪਿਛਲੇ ਤਿੰਨ ਚਾਰ ਦਿਨਾਂ ਤੋਂ ਮੈਂਬਰ ਸਾਹਿਬਾਨ ਵੱਲੋਂ ਕੁਰੱਪਸ਼ਨ ਦੇ ਬਾਰੇ ਬਹੁਤ ਕੁਝ ਕਿਹਾ ਗਿਆ। ਮੈਂ ਇਹ ਸਮਝਦਾ ਹਾਂ ਕਿ ਅਗਰ ਕੁਰੱਪਸ਼ਨ ਹੈ ਤਾਂ ਉਸ ਬਾਰੇ ਇਹ ਕਮਿਸ਼ਨ ਕੰਸਟੀਚਿਊਟ ਕਰਨ। ਇਸ ਚੀਜ਼ ਨੂੰ ਕੋਰਟ ਦੇ ਵਿਚ ਲੈ ਜਾਣ। (ਵਿਘਨ) ਐਵੇਂ ਪ੍ਰਾਪੇਗੰਡਾ ਅਤੇ ਐਕਸ਼ਨ ਕੁਝ ਨਾ ਕਰਨਾ ਅਤੇ ਜ਼ਬਾਨੀ ਕਲਾਮੀ ਗੱਲਾਂ ਕਰਨੀਆਂ ਇਹ ਪਾਰਟੀ ਦੇ ਵੀ ਅਤੇ ਮੈਂਬਰਾਂ ਦੇ ਵੀ ਵਿਰੁੱਧ ਜਾਂਦਾ ਹੈ। ਤਕੜੇ ਹੋ ਕੇ ਐਕਸ਼ਨ ਲਵੋ। ਜਿਹੜੀ ਕਿਸੇ ਨੇ ਕੋਈ ਕੁਰੱਪਸ਼ਨ ਕੀਤੀ ਹੈ ਉਸ ਨੂੰ ਪੂਰੀ ਸਜ਼ਾ ਦਿਤੀ ਜਾਵੇ। ਸਪੀਕਰ ਸਾਹਿਬ, ਇਹ ਕੋਈ ਐਕਸ਼ਨ ਕਰਨ, ਜ਼ਬਾਨੀ ਕੋਈ ਗਲ ਨਾ ਕਰਨ।

**ਖੇਤੀਬਾੜੀ ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਇਨ੍ਹਾਂ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਬਹੁਤ ਸਿਆਣੇ ਹਨ, ਇਹ ਜਿਹੜੇ ਕਾਨੂੰਨ ਦੀ ਗਲ ਕਹਿੰਦੇ ਹਨ ਮੈਂ ਵੀ ਪੰਜ ਸਾਲ ਦੇਖਦਾ ਰਿਹਾ ਹਾਂ, ਉਸ ਵੇਲੇ ਇਨ੍ਹਾਂ ਨੇ ਕਾਨੂੰਨ ਨੂੰ ਕਿੱਧਰ ਰਖਿਆ ਹੋਇਆ ਸੀ। ਅਸੀਂ, ਸਪੀਕਰ ਸਾਹਿਬ, ਫਿਰ ਵੀ ਜੋ ਕਾਨੂੰਨ ਇਜਾਜ਼ਤ ਦੇਵੇਗਾ ਉਸ ਦੇ ਮੁਤਾਬਕ ਚਲਾਂਗੇ ਅਤੇ ਕਾਨੂੰਨ ਤੋਂ ਇਕ ਇੰਚ ਵੀ ਇਧਰ ਉਧਰ ਨਹੀਂ ਹੋਵਾਂਗੇ।

ਬਾਕੀ ਖੁਸ਼ਹਾਲ ਬਹਿਲ ਜੀ ਨੇ, ਸਪੀਕਰ ਸਾਹਿਬ, ਕੁਰੱਪਸ਼ਨ ਦੀ ਗਲ ਕਹੀ ਹੈ, ਉਸ ਤੇ ਅਸੀਂ ਜ਼ਰੂਰ ਗੌਰ ਕਰਾਂਗੇ ਅਤੇ ਸਖਤੀ ਨਾਲ ਐਕਸ਼ਨ ਲਵਾਂਗੇ। ਪੂਰੀ ਇਨਕੁਆਇਰੀ ਕਰਾਂਗੇ। ਤੁਸੀਂ ਸਾਡਾ ਸਹਿਯੋਗ ਦਿਉ ਤਾਂ ਕਿ ਅਸੀਂ ਉਨ੍ਹਾਂ ਬੰਦਿਆਂ ਨੂੰ ਸਜ਼ਾ ਦੇ ਸਕੀਏ। (ਵਿਘਨ)

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਮੈਂ ਇਕ ਸਵਾਲ ਪੁੱਟ ਕਰਨਾ ਚਾਹੁੰਦਾ ਹਾਂ। (ਵਿਘਨ) ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕਾਨੂੰਨ ਦੇ ਮੁਤਾਬਕ ਕਰਾਂਗੇ ਅਤੇ ਇਹ ਕਿਹਾ ਹੈ ਕਿ ਅਸੀਂ ਕਾਨੂੰਨ ਬਣਾ ਰਹੇ ਹਾਂ। ਉਸ ਕਾਨੂੰਨ ਦੇ ਮੁਤੱਲਕ ਕੁਝ ਮੈਂਬਰ ਸਾਹਿਬਾਨ ਦੀਆਂ ਸੁਜੈਸ਼ਨਜ਼ ਹਨ ਅਤੇ ਕੀ ਉਹ ਕਾਨੂੰਨ ਵਿਚ ਇਨਕਾਰਪੋਰੇਟ ਕਰ ਲੈਣਗੇ? ਕੀ ਮਨਿਸਟਰ ਸਾਹਿਬ ਇਹ ਮੰਨ ਲੈਣਗੇ ਕਿ ਬੋਰਡ ਇਲੈਕਟਿਡ ਹੋਵੇ? (ਵਿਘਨ)

**ਖੇਤੀਬਾੜੀ ਮੰਤਰੀ**: ਸਪੀਕਰ ਸਾਹਿਬ, ਇਹ ਬੜੇ ਸਿਆਣੇ ਮੈਂਬਰ ਹਨ। ਇਨ੍ਹਾਂ ਦੀ ਗੱਲ ਜ਼ਰੂਰ ਮੰਨਾਂਗੇ ਜੇ ਕੋਈ ਚੰਗੀ ਸੁਜੈਸ਼ਨ ਦੇਣਗੇ ਤਾਂ।

**Mr. Speaker** : Question is—

That the Punjab Agricultural Produce Markets (Amendment) Bill be passed.

*The motion was carried.*

## THE PUNJAB PANCHAYAT SAMITIS AND ZILA PARISHADS (SECOND AMENDMENT) BILL, 1977

**Development Minister (Sardar Atma Singh)** : Sir, I beg to introduce the Punjab Panchayat Samitis and Zila Parishads (Second Amendment) bill.

[Development Minister]

Sir, I also beg to move –

That the Punjab Panchayat Samitis and Zila Parishads (Second Amendment) Bill be taken into consideration at once.

ਸਪੀਕਰ ਸਾਹਿਬ, ਇਹ ਬੜਾ ਸਿੰਪਲ ਜਿਹਾ ਬਿੱਲ ਹੈ। (ਵਿਘਨ)

**ਸਰਦਾਰ ਉਮਰਾਓ ਸਿੰਘ**: ਇਹ ਪਾਸ ਕਰਵਾਓ ਜੀ, ਅਸੀਂ ਕੁਝ ਨਹੀਂ ਕਹਿਣਾ।

**ਵਿਕਾਸ ਮੰਤਰੀ**: ਸਪੀਕਰ ਸਾਹਿਬ, ਇਹ ਬੜਾ ਸਿੰਪਲ ਜਿਹਾ ਬਿੱਲ ਹੈ। ਗਵਰਨਰ ਸਾਹਿਬ ਨੇ ਆਰਡੀਨੈਂਸ ਜਾਰੀ ਕੀਤਾ ਸੀ ਉਸ ਦੀ ਜਗ੍ਹਾ ਲੈਣ ਵਾਸਤੇ ਇਹ ਬਿੱਲ ਲਿਆਂਦਾ ਗਿਆ ਹੈ। ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਹ ਬਿਲ ਪਾਸ ਕਰੇ।

**Mr. Speaker**: Motion moved—

That the Punjab Panchayat Samitis and Zila Parishads (Second Amendment) Bill be taken into consideration at once.

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ): ਸਪੀਕਰ ਸਾਹਿਬ, ਇਸ ਬਿੱਲ ਦੀ ਸੈਕਸ਼ਨ 4 ਦੇ ਸਬ-ਸੈਕਸ਼ਨ (2) ਵਿਚ ਸੀ. ਸੀ. ਪੀ. 1908 ਲਿਖਿਆ ਹੈ, ਜੇ ਮੈਂ ਗਲਤੀ ਤੇ ਨਾ ਹੋਵਾਂ ਤਾਂ ਇਹ 1908 ਦੀ ਬਜਾਏ 1976 ਹੋਣਾ ਚਾਹੀਦਾ ਹੈ। ਇਹ ਸ਼ਾਇਦ ਅਮੈਂਡ ਹੋ ਗਿਆ ਹੈ। ਇਸ ਨੂੰ ਠੀਕ ਕਰ ਲੈਣ। (ਵਿਘਨ)

**Mr. Speaker**: Question is –

That the Punjab Panchayat Samitis and Zila Parishads (Second Amendment) Bill be taken into consideration at once.

*The motion was carried.*

**Mr. Speaker**: Now the House will proceed to consider the bill clause by clause.

**Clause 2**

**Mr. Speaker**: Question is—

That Clause 2 stand part of the bill.

*The motion was carried.*

**Clause 3**

**Mr. Speaker**: Question is—

That clause 3 stand part of the Bill.

*The motion was carried.*

**Clause 4**

**Mr. Speaker**: Question is—

That clause 4 stand part of the Bill.

*The motion was carried.*

**Clause 5**

**Mr. Speaker** : Question is—

That clause 5 stand part of the Bill.

*The motion was carried.*

**Clause 1**

**Mr. Speaker** : Question is—

That clause 1 stand part of the Bill.

*The motion was carried.*

**Title**

**Mr. Speaker** : Question is—

That title be the title of the Bill.

*The motion was carried.*

**Development Minister (Sardar Atma Singh)** : Sir, I beg to move—

That the Punjab Panchayat Samitis and Zila Parishads (Second Amendment) Bill be passed.

**Mr. Speaker** : Motion moved—

That the Punjab Panchayat Samitis and Zila Parishads (Second Amendment) Bill be passed.

**Mr. Speaker** : Question is—

That the Punjab Panchayat Samitis and Zila Parishads (Second Amendment) Bill be passed.

*The motion was carried.*

## THE PUNJAB GRAM PANCHAYAT (AMENDMENT) BILL, 1977

**Development Minister (Sardar Atma Singh)** : Sir, I beg to introduce the Punjab Gram Panchayat (Amendment) Bill.

Sir, I also beg to move—

That the Punjab Gram Panchayat (Amendment) Bill be taken into consideration at once.

**Mr. Speaker** : Motion moved—

That the Punjab Gram Panchayat (Amendment) Bill be taken into consideration at once.

**ਕਾਮਰੇਡ ਸੱਤ ਪਾਲ ਡਾਂਗ** (ਅਮ੍ਰਿਤਸਰ ਪੱਛਮ) : ਸਪੀਕਰ ਸਾਹਿਬ, ਇਸ ਬਿੱਲ ਦੇ ਰਾਹੀਂ 2 ਤਰਮੀਮਾਂ ਪੰਚਾਇਤ ਦੇ ਕਾਨੂੰਨ ਵਿਚ ਕੀਤੀਆਂ ਗਈਆਂ ਹਨ । ਇਕ ਇਹ ਕਿ ਅਗਰ

[ਕਾਮਰੇਡ ਸੱਤ ਪਾਲ ਡਾਂਗ]

ਕੋਈ ਸਰਪੰਚ ਜਾਂ ਪੰਚ ਕਿਸੇ ਨੁਕਸਨ ਦਾ ਜ਼ਿਮੇਵਾਰ ਹੋਵੇ ਤਾਂ ਉਸ ਦੇ ਕੋਲੋਂ ਨੁਕਸਾਨ ਪੂਰਾ ਕਰਨ ਤੋਂ ਇਲਾਵਾ ਪੀਨਲ ਇਨਟਰੈਸਟ ਜੋ ਹੈ ਉਹ ਚਾਰਜ ਕੀਤਾ ਜਾ ਸਕੇ ਤਾਂ ਕਿ ਉਹ ਜ਼ਿਆਦਾ ਕੇਅਰਫੁਲ ਹੋਵੇ। ਮੈਨੂੰ ਇਸ ਤੇ ਕੋਈ ਇਤਰਾਜ਼ ਨਹੀਂ ਹੈ ਪਰ ਮੈਂ ਮਨਿਸਟਰ ਸਾਹਿਬ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਇਹ 2 ਗਲਾਂ ਲਿਆਂਦੀਆਂ ਹਨ ਇਨ੍ਹਾਂ ਨੂੰ ਜ਼ਰਾ ਡੂੰਘਾਈ ਵਿਚ ਜਾ ਕੇ ਇਨ੍ਹਾਂ ਤੇ ਵਿਚਾਰ ਕਰਨ ਦੀ ਲੋੜ ਹੈ। ਬਹੁਤ ਸਾਰੇ ਸਰਪੰਚ ਅੱਛੇ ਹਨ ਅਤੇ ਲੋਕਾਂ ਦੇ ਚੁਣੇ ਹੋਏ ਹੁੰਦੇ ਹਨ ਅਤੇ ਉਹ ਚੰਗੇ ਢੰਗ ਨਾਲ ਚਲਣਾ ਚਾਹੁੰਦੇ ਹਨ ਪਰ ਜਿਹੜੇ ਸੈਕਟਰੀ ਸਾਹਿਬਾਨ ਹਨ ਉਨ੍ਹਾਂ ਵਿਚ ਕੁਝ ਚੰਗੇ ਵੀ ਹਨ ਅਤੇ ਕੁਝ ਇਸ ਤਰ੍ਹਾਂ ਦੇ ਵੀ ਹਨ ਜਿਹੜੇ ਕਿ ਸਰਪੰਚ ਨੂੰ ਬਦੋ ਬਦੀ ਫਸਵਾ ਦਿੰਦੇ ਹਨ। ਮਿਊਂਸਪਲ ਕਮੇਟੀਆਂ ਵਿਚ ਇਹ ਸਿਸਟਮ ਹੁੰਦਾ ਹੈ ਕਿ ਆਲ ਇਨ ਆਲ ਭਾਵੇਂ ਪ੍ਰਧਾਨ ਹੋਵੇ ਪਰ ਹਿਸਾਬ ਕਿਤਾਬ ਸਾਰੇ ਦਾ ਸਾਰਾ ਸੈਕਟਰੀ ਦੇ ਕੋਲ ਹੁੰਦਾ ਹੈ। ਇਸ ਦੇ ਵਿਚ ਸਰਪੰਚ ਸਾਹਿਬ ਦੀ ਸਾਰੀ ਜ਼ਿਮੇਵਾਰੀ ਹੁੰਦੀ ਹੈ। ਉਨ੍ਹਾਂ ਨੂੰ ਜੇ ਕੋਈ ਸੈਕਟਰੀ ਸਾਹਿਬ ਚੰਗੇ ਨਾ ਲਭਣ ਤਾਂ ਕਈ ਵਾਰੀ ਉਹ ਉਨ੍ਹਾਂ ਨੂੰ ਐਵੇਂ ਹੀ ਫਸਾ ਦਿੰਦੇ ਹਨ। ਦੂਜੇ ਪਾਸੇ ਕਈ ਵਾਰੀ ਇਹ ਹੁੰਦਾ ਹੈ ਕਿ ਸਰਪੰਚ ਮਾੜੇ ਵੀ ਚੁਣੇ ਜਾਂਦੇ ਹਨ ਔਰ ਕਈ ਦਫਾ ਉਹ ਗ਼ਬਨ ਦੇ ਕੇਸਿਜ਼ ਵਿਚ ਫੜੇ ਜਾਂਦੇ ਹਨ ਔਰ ਗ਼ਬਨ ਵੀ ਕਾਫੀ ਤਕੜਾ ਹੁੰਦਾ ਹੈ। ਇਨਕੁਆਇਰੀ ਕਰਵਾਉਣ ਵਿਚ ਕਾਫੀ ਮੁਸ਼ਕਲ ਆਉਂਦੀ ਹੈ ਅਤੇ ਜੇ ਇਨਕੁਆਇਰੀ ਹੋ ਕੇ ਇਨਕੁਆਇਰੀ ਵਿਚ ਅਗਰ ਸਾਬਤ ਵੀ ਹੋ ਜਾਵੇ ਤਾਂ ਅਫਸਰ ਸਾਹਿਬਾਨ ਜਾਂ ਮਨਿਸਟਰ ਸਾਹਿਬ ਜੋ ਇੰਚਾਰਜ ਹੁੰਦੇ ਹਨ ਉਹ ਕਹਿੰਦੇ ਹਨ ਕਿ ਜੋ ਉਸ ਨੇ ਗ਼ਬਨ ਕੀਤਾ ਹੈ ਉਹ ਅਮਾਊਂਟ ਉਸ ਨੇ ਵਾਪਸ ਦੇ ਦਿਤੀ ਹੈ ਅਤੇ ਨਾਲ ਹੀ ਸੂਦ ਵੀ ਉਸ ਤੋਂ ਲੈ ਲਿਆ ਹੈ। ਸੂਦ ਭਾਵੇਂ ਪੀਨਲ ਇਨਟਰੈਸਟ ਹੀ ਹੋ ਜਾਵੇ ਪਰ ਜਿਤਨਾ ਫਾਇਦਾ ਉਸ ਨੇ ਗਬਨ ਕਰਕੇ ਉਠਾਇਆ ਹੋਇਆ ਹੁੰਦਾ ਹੈ ਉਸ ਨਾਲ ਉਹ ਘਾਟਾ ਪੂਰਾ ਨਹੀਂ ਹੁੰਦਾ।ਉਸ ਦੇ ਉਤੇ ਕੋਈ ਵੱਖਰਾ ਫੌਜਦਾਰੀ ਕੇਸ ਵਗੈਰਾ ਬਣਨਾ ਚਾਹੀਦਾ ਹੈ ਅਤੇ ਉਸ ਨੂੰ ਸਖ਼ਤ ਸਜ਼ਾ ਦੇਣੀ ਚਾਹੀਦੀ ਹੈ (ਵਿਘਨ) ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਮਸਲਾ ਬੜਾ ਅਹਿਮ ਹੈ ਅਤੇ ਇਸ ਤੇ ਸਰਕਾਰ ਨੂੰ ਬੜੇ ਡੂੰਘੇ ਤੌਰ ਤੇ ਵਿਚਾਰ ਕਰਨ ਦੀ ਲੋੜ ਹੈ। ਜਿਥੇ ਸਰਪੰਚ ਚੰਗੇ ਚੁਣੇ ਜਾਂਦੇ ਹਨ ਉਥੇ ਸੈਕਟਰੀ ਉਨ੍ਹਾਂ ਨੂੰ ਐਵੇਂ ਨਾ ਫਸਾ ਦੇਣ ਅਤੇ ਜਿਥੇ ਸਰਪੰਚ ਮਾੜੇ ਚੁਣੇ ਜਾਂਦੇ ਹਨ ਅਤੇ ਜੇ ਉਹ ਗਬਨ ਕਰਦੇ ਹਨ ਤਾਂ ਇਨਕੁਆਇਰੀ ਵਿਚ ਸਾਬਤ ਹੋ ਜਾਂਦਾ ਹੈ ਤਾਂ ਸਿਰਫ ਇਤਨੀ ਗਲ ਨਹੀਂ ਹੋਣੀ ਚਾਹੀਦੀ ਕਿ ਉਸ ਨੇ ਗ਼ਬਨ ਦਾ ਪੈਸਾ ਵਾਪਸ ਦੇ ਦਿਤਾ ਹੈ ਜਾਂ ਉਹ ਇਨਟਰੈਸਟ ਵੀ ਨਾਲ ਦੇਵੇ ਬਲਕਿ ਉਸ ਦੇ ਖਿਲਾਫ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ ਅਤੇ ਉਸ ਤੇ ਫੌਜਦਾਰੀ ਕੇਸ ਬਣਨਾ ਚਾਹੀਦਾ ਹੈ।

ਸਪੀਕਰ ਸਾਹਿਬ, ਦੂਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਜਦੋਂ ਪੰਚਾਇਤ ਬਣ ਜਾਂਦੀ ਹੈ ਤਾਂ ਸਰਪੰਚ ਆਪਣੀ ਮਰਜ਼ੀ ਨਾਲ ਮੀਟਿੰਗ ਬੁਲਾਉਂਦਾ ਹੈ ਅਤੇ ਆਪਣੇ ਬੰਦੇ ਇਕੱਠੇ ਕਰਕੇ ਮੀਟਿੰਗ ਕਰ ਲੈਂਦਾ ਹੈ। ਸਪੀਕਰ ਸਾਹਿਬ, ਇਸ ਐਕਟ ਵਿਚ ਪ੍ਰੋਵੀਜ਼ਨ ਕੀਤੀ ਹੋਈ ਹੈ ਕਿ ਸਾਲ ਵਿਚ ਦੋ ਵਾਰੀ ਪਿੰਡਾਂ ਦੇ ਵੋਟਰਾਂ ਦੇ ਨਾਲ ਪੰਚਾਇਤਾਂ ਦੀ ਮੀਟਿੰਗ ਹੋਵੇ ਅਤੇ ਪੰਚਾਇਤ ਆਪਣਾ ਸਾਰਾ ਹਿਸਾਬ ਕਿਤਾਬ ਦੇਵੇ। ਪਰ ਇਹ ਚੀਜ਼ ਸਿਰਫ ਕਾਗਜ਼ਾਂ ਵਿਚ ਰਹਿ ਗਈ ਔਰ ਅਮਲ ਵਿਚ ਨਹੀਂ ਆਈ। ਇਹ ਠੀਕ ਕੀਤਾ ਹੈ ਕਿ ਇਸ ਦੇ ਵਿਚ ਸਰਪੰਚਾਂ ਨੂੰ ਜ਼ਿਮੇਵਾਰ ਠਹਿਰਾਇਆ ਜਾਏਗਾ। ਮੈਂ ਇਸ ਬਾਰੇ ਇਕ ਅਰਜ਼ ਕਰਾਂਗਾ ਕਿ ਇਸ ਦੇ ਬਾਰੇ ਡਾਇਰੈਕਟਰ ਨੂੰ ਜ਼ਿਮੇਵਾਰ ਬਣਾਇਆ ਜਾਵੇ ਕਿ ਉਹ ਜ਼ਿਲ੍ਹੇ ਦੇ ਅਫਸਰਾਂ ਨੂੰ ਅਤੇ ਬੀ ਡੀ. ਓਜ਼. ਨੂੰ ਕਹੇ ਕਿ ਉਹ ਸਟੇਟਮੈਂਟ ਦੇਣ ਕਿ ਹਰ ਸਾਲ ਵਿਚ ਕਿਸੇ ਪਿੰਡ ਵਿਚ ਕਿੰਨੀਆਂ ਮੀਟਿੰਗਾਂ ਹੋਈਆਂ ਹਨ। ਅਗਰ ਸਾਲ ਦੇ ਵਿਚ ਦੋ ਮੀਟਿੰਗਾਂ ਕਿਸੇ ਪੰਚਾਇਤ ਦੀਆਂ ਨਹੀਂ ਹੋਈਆਂ ਤਾਂ ਕਿਉਂ ਨਹੀਂ ਹੋਈਆਂ। ਅਗਰ ਇਸ ਤਰ੍ਹਾਂ ਕੀਤਾ ਜਾਏਗਾ ਤਾਂ,

ਸਪੀਕਰ ਸਾਹਿਬ, ਇਹ ਜਿਹੜਾ ਇਸ ਐਕਟ ਦਾ ਪ੍ਰੋਵੀਜ਼ਨ ਹੈ ਇਹ ਵਾਕਿਆ ਹੀ ਇੰਪਲੀਮੈਂਟ ਹੋ ਜਾਏਗਾ ਅਤੇ ਪੰਚਾਇਤੀ ਰਾਜ ਵਿਚ ਕਾਫੀ ਤਕੜੀ ਡੈਮੋਕਰੇਸੀ ਕਾਇਮ ਹੋ ਜਾਏਗੀ। ਪੰਚਾਇਤਾਂ ਵਿਚ ਜਿਹੜੇ ਪੰਚ ਅਤੇ ਸਰਪੰਚ ਚੁਣੇ ਹੋਏ ਲੋਕ ਹਨ ਉਹ ਜ਼ਿਆਦਾ ਜ਼ਿਮੇਵਾਰ ਹੋ ਜਾਣਗੇ। ਸਾਲ ਵਿਚ ਦੋ ਵਾਰ ਮੀਟਿੰਗਾਂ ਹੋਣ, ਇਸ ਬਾਰੇ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ। ਸਪੀਕਰ ਸਾਹਿਬ, ਇਸ ਵਕਤ ਪੰਚਾਇਤਾਂ, ਲੋਕਲ ਬਾਡੀਜ਼ ਨੂੰ ਅਟਾਨੋਮੀ ਦੇ ਕੇ ਜਮਹੂਰੀਅਤ ਨੂੰ ਸਟਰੈਂਥਨ ਕਰਨ ਦੀ ਲੋੜ ਹੈ। ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਹੋਰਾਂ ਨੇ ਕਿਹਾ ਹੈ ਕਿ ਜਿਨ੍ਹਾਂ ਮਿਉਂਸਪਲ ਕਮੇਟੀਆਂ ਦੀ ਮਿਆਦ ਪੰਜ ਸਾਲ ਹੋ ਗਈ ਹੈ ਉਨ੍ਹਾਂ ਨੂੰ ਇਕ ਮਹੀਨੇ ਦੇ ਅੰਦਰ ਖ਼ਤਮ ਕਰ ਦਿੱਤਾ ਜਾਵੇਗਾ। ਮੈਂ ਕਹਿੰਦਾ ਹਾਂ ਕਿ ਇਹ ਠੀਕ ਹੈ ਪਰ ਇਹ ਨਾ ਹੋਵੇ ਕਿ 75 ਦੀਆਂ 75 ਕਮੇਟੀਆਂ ਤੋੜ ਦਿਤੀਆਂ ਜਾਣ ਔਰ ਉਨ੍ਹਾਂ ਵਿਚ ਐਸ.ਡੀ.ਓਜ਼ ਐਡਮਨਿਸਟਰੇਟਰ ਲਗਾ ਦਿਤੇ ਜਾਣ। ਪਿਛਲੀ ਸਰਕਾਰ ਨੇ 14 ਕਮੇਟੀਆਂ ਤੋੜਨ ਲਈ ਆਰਡੀਨੈਂਸ ਕੀਤਾ ਸੀ। ਅਸੀਂ ਉਸ ਦੀ ਉਸ ਵਕਤ ਵੀ ਵਿਰੋਧਤਾ ਕੀਤੀ ਸੀ। ਹੁਣ ਸਰਦਾਰ ਬਲਵੰਤ ਸਿੰਘ ਜੀ ਨੇ 75 ਕਮੇਟੀਆਂ ਤੋੜ ਕੇ ਪਹਿਲਾਂ ਇਕ ਸਾਲ ਲਈ ਐਡਮਨਿਸਟਰੇਟਰ ਲਗਾ ਦੇਣੇ ਹਨ ਅਤੇ ਬਾਅਦ ਵਿਚ ਫਿਰ ਸਮਾਂ ਵਧਾ ਦੇਣਾ ਹੈ। ਮੈਂ ਆਸ ਕਰਦਾ ਹਾਂ ਕਿ ਸਰਦਾਰ ਆਤਮਾ ਸਿੰਘ ਜੀ ਪੰਚਾਇਤਾਂ ਵਿਚ ਜਮਹੂਰੀਅਤ ਨੂੰ ਕਾਇਮ ਕਰਨ ਲਈ ਚੰਗੇ ਕਦਮ ਚੁਕਣਗੇ।

**ਕਾਮਰੇਡ ਸੰਪੂਰਨ ਸਿੰਘ** (ਧਨੌਲਾ) : ਸਪੀਕਰ ਸਾਹਿਬ, ਮੈਂ ਇਸ ਬਿੱਲ ਤੇ ਕੁਝ ਬੋਲਣ ਲਈ ਖੜਾ ਹੋਇਆ ਹਾਂ। ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਜ਼ਿਲ੍ਹਾ ਸੰਗਰੂਰ ਦੀਆਂ ਪੰਚਾਇਤਾਂ ਦੇ ਜਿੰਨੇ ਵੀ ਸੀ.ਪੀ.ਐਮ. ਦੇ ਸਰਪੰਚ ਸੀ ਉਹ ਸਾਰੇ ਦੇ ਸਾਰੇ ਮੁਅੱਤਲ ਕਰ ਦਿਤੇ ਗਏ ਜਾਂ ਡਿਸਮਿਸ ਕਰ ਦਿਤੇ ਅਤੇ ਡਿਸਮਿਸ ਵੀ ਸਿਰਫ ਪਾਰਟੀਬਾਜ਼ੀ ਦੇ ਬੇਸ ਤੇ ਕੀਤੇ ਗਏ। ਮੈਂ ਕੱਲ ਵੀ ਮੁੱਖ ਮੰਤਰੀ ਜੀ ਨੂੰ ਮਿਲਿਆ ਸੀ ਅਤੇ ਹੁਣ ਤੁਹਾਡੇ ਰਾਹੀਂ ਉਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਨਾ ਹੋਵੇ ਕਿ ਜਿਸ ਪੰਚ ਜਾਂ ਸਰਪਚ ਨੂੰ ਜਿਸ ਤਰ੍ਹਾਂ ਔਰ ਜਿਸ ਵਕਤ ਡੀ.ਡੀ.ਪੀ.ਓ. ਜਾਂ ਬੀ.ਡੀ.ਓ. ਚਾਹੇ ਸਸਪੈਂਡ ਕਰ ਦੇਵੇ। ਮਿਸਾਲ ਦੇ ਤੌਰ ਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਹਾਊਸ ਦੇ ਰਹਿ ਚੁਕੇ ਮੈਂਬਰ ਸਰਦਾਰ ਹਰਦਿਤ ਸਿੰਘ ਭੱਠਲ, ਉਸ ਦੇ ਸਾਥੀ ਹੋਣ ਦੇ ਨਾਤੇ ਇਕ ਪਿੰਡ ਦੇ ਸਰਪੰਚ ਨੂੰ ਮੁਅਤਲ ਕਰ ਦਿਤਾ ਗਿਆ। ਉਹ ਆਦਮੀ 15 ਸਾਲਾਂ ਤੋਂ ਸੀ.ਪੀ.ਐਮ ਦਾ ਮੈਂਬਰ ਰਿਹਾ ਹੈ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹੋ ਜਿਹੀਆਂ ਸਾਰੀਆਂ ਵਾਰਦਾਤਾਂ ਨੂੰ ਇਕੱਠਾ ਕਰਨ ਅਤੇ ਜਿਨ੍ਹਾਂ ਪੰਚਾਂ ਜਾਂ ਸਰਪੰਚਾਂ ਨਾਲ ਜ਼ਿਆਦਤੀਆਂ ਹੋਈਆਂ ਹਨ ਉਨ੍ਹਾਂ ਨੂੰ ਦਰੁਸਤ ਕਰਨ ਅਤੇ ਸਸਪੈਂਡ ਹੋਏ ਪੰਚ ਅਤੇ ਸਰਪੰਚ ਬਹਾਲ ਕੀਤੇ ਜਾਣ। ਇਸੇ ਤਰ੍ਹਾਂ ਸਰਦਾਰ ਕਰਤਾਰ ਸਿਘ ਭਠਲਾਂ ਵਾਲਾ ਸਰਪੰਚ ਸੀ, ਉਹ ਇਤਨਾ ਚੰਗਾ ਸਰਪੰਚ ਸੀ ਕਿ ਉਸ ਵਰਗਾ ਸ਼ਾਇਦ ਹੀ ਕੋਈ ਹੋਵੇ।

**ਸ੍ਰੀ ਸਪੀਕਰ** : ਕਾਮਰੇਡ ਸਾਹਿਬ, ਇਹ ਗਲਾਂ ਤੁਸੀਂ ਮੰਤਰੀ ਜੀ ਨੂੰ ਮਿਲ ਕੇ ਕਹਿ ਦੇਣਾ। ਇਹ ਇਸ ਬਿਲ ਨਾਲ ਰੈਲੇਵੈਂਟ ਨਹੀਂ।

**ਕਾਮਰੇਡ ਸੰਪੂਰਨ ਸਿੰਘ** : ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਇਸ ਬਿਲ ਵਿਚ ਬੀ.ਡੀ.ਓ. ਆਦਿ ਨੂੰ ਅਖਤਿਆਰ ਨਹੀਂ ਹੋਣੇ ਚਾਹੀਦੇ ਕਿ ਉਹ ਪੰਚ ਜਾਂ ਸਰਪੰਚ ਨੂੰ ਸਸਪੈਂਡ ਕਰ ਸਕਣ। ਮੈਂ ਚਾਹੁੰਦਾ ਹਾਂ ਕਿ ਹੁਣ ਜਾਂ ਆਉਣ ਵਾਲੇ ਸਮੇਂ ਵਿਚ ਸਰਦਾਰ ਆਤਮਾ ਸਿੰਘ ਇਸ ਬਿਲ ਵਿਚ ਐਸੀਆਂ ਸੋਧਾਂ ਲਿਆਉਣ ਕਿ ਪੰਚ ਜਾਂ ਸਰਪੰਚ ਦੀ ਮੁਅੱਤਲੀ ਦੇ ਅਖਤਿਆਰ ਕਿਸੇ ਆਈ.ਏ.ਐਸ. ਅਫਸਰ ਤੋਂ ਘਟ ਨਹੀਂ ਹੋਣੇ ਚਾਹੀਦੇ। ਉਹ ਪਹਿਲਾਂ ਜਾ ਕੇ ਸਾਰੀ ਇਨਕੁਆਇਰੀ ਕਰੇ ਅਤੇ ਫਿਰ ਜੋ ਐਕਸ਼ਨ ਹੋਵੇ, ਲਿਆ ਜਾਏ। ਅੰਤ ਵਿਚ ਮੈਂ ਕਹਾਂਗਾ ਕਿ ਜਿਹੜੇ ਵੀ ਸੀ.ਪੀ.ਐਮ. ਦੇ ਪੰਚ ਜਾਂ ਸਰਪੰਚ

[ਕਾਮਰੇਡ ਸੰਪੂਰਨ ਸਿੰਘ]

ਪਾਰਟੀ ਬੇਸਿਜ਼ ਤੇ ਮੁਅੱਤਲ ਜਾਂ ਡਿਸਮਿਸ ਕੀਤੇ ਹੋਏ ਹਨ ਉਨ੍ਹਾਂ ਨੂੰ ਬਹਾਲ ਕੀਤਾ ਜਾਏ। ਇਤਨਾ ਕਹਿੰਦਾ ਹੋਇਆ ਮੈਂ ਇਸ ਅਮੈਂਡਿੰਗ ਬਿਲ ਦੀ ਪਰੋੜਤਾ ਕਰਦਾ ਹਾਂ।

**ਵਿਕਾਸ ਮੰਤਰੀ** (ਸਰਦਾਰ ਆਤਮਾ ਸਿੰਘ) : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਇਸ ਬਿਲ ਦੀ ਹਮਾਇਤ ਕੀਤੀ ਹੈ। ਮੈਂ ਅਰਜ਼ ਕਰਾਂ ਕਿ ਇਸ ਬਿਲ ਰਾਹੀਂ ਸਰਪੰਚਾਂ ਨੂੰ ਵੱਧ ਅਧਿਕਾਰ ਦੇ ਕੇ ਗਰਾਮ ਪੰਚਾਇਤ ਐਕਟ ਨੂੰ ਜ਼ਿਆਦਾ ਚੰਗਾ ਬਣਾਇਆ ਹੈ। ਪਹਿਲਾਂ ਜਿਥੇ ਪੰਚਾਇਤ ਸੰਮਤੀ ਨੂੰ ਅਧਿਕਾਰ ਸੀ ਮੀਟਿੰਗ ਬੁਲਾਉਣ ਦਾ, ਤਾਰੀਖ ਮੁਕਰਰ ਕਰਨ ਦਾ ਉਹ ਅਖਤਿਆਰ ਅਸੀਂ ਸਰਪੰਚਾਂ ਨੂੰ ਦੇ ਰਹੇ ਹਾਂ। ਇਥੇ ਕੁਝ ਸ਼ੰਕੇ ਪਰਗਟ ਕੀਤੇ ਗਏ ਹਨ। ਮੈਂ ਅਰਜ਼ ਕਰਾਂ ਕਿ ਇਸ ਸਬੰਧ ਵਿਚ ਇਸ ਤੋਂ ਪਹਿਲਾਂ ਵੱਖੋ ਵੱਖ ਸਮੇਂ ਤੇ ਕਮੇਟੀਆਂ ਬਣਦੀਆਂ ਰਹੀਆਂ ਹਨ। ਉਨ੍ਹਾਂ ਦੀਆਂ ਰਿਕਮੈਂਡੇਸ਼ਨਜ਼ ਆਈਆਂ ਹਨ, ਉਨ੍ਹਾਂ ਸਾਰੀਆਂ ਤੇ ਵਿਚਾਰ ਕਰਕੇ ਅਸੀਂ ਪੰਚਾਇਤੀ ਰਾਜ ਐਕਟ ਵਿਚ ਸੋਧਾਂ ਲਿਆ ਕੇ ਇਸਨੂੰ ਹੋਰ ਚੰਗਾ ਬਣਾਉਣਾ ਚਾਹੁੰਦੇ ਹਾਂ ਤਾਂ ਕਿ ਜੋ ਪੰਚਾਇਤੀ ਰਾਜ ਕਾਇਮ ਕਰਨ ਦਾ ਮਨਸ਼ਾ ਸੀ ਉਹ ਮਨਸ਼ਾ ਪੂਰਾ ਹੋ ਸਕੇ। ਮੈਂ ਹਾਊਸ ਨੂੰ ਯਕੀਨ ਦਿਲਾਉਂਦਾ ਹਾਂ ਕਿ ਜਦ ਵੀ ਕੋਈ ਕੁਰੱਪਸ਼ਨ ਦਾ ਕੇਸ ਜਾਂ ਜਿਹੜੀਆਂ ਪਿਛਲੇ ਸਮੇਂ ਵਿਚ ਕੋਈ ਜ਼ਿਆਦਤੀਆਂ ਹੋਈਆਂ, ਮੈਂ ਆਪਣੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਅਗਰ ਉਹ ਮੇਰੇ ਨੋਟਿਸ ਵਿਚ ਲਿਆਉਣਗੇ ਤਾਂ ਸਾਰੀ ਪੜਤਾਲ ਕਰਕੇ ਦੋਸ਼ੀ ਨੂੰ ਜ਼ਰੂਰ ਸਜ਼ਾ ਦਿਤੀ ਜਾਏਗੀ। ਕਿਉਂਕਿ ਇਧਰ ਕੰਮ ਜ਼ਿਆਦਾ ਵੱਧ ਗਿਆ ਹੈ ਇਸ ਲਈ ਇਕ ਸਪੈਸ਼ਲ ਸੈਲ ਖੋਲਿਆ ਜਾਏਗਾ ਤਾਂ ਕਿ ਕੇਸਿਜ਼ ਜਲਦੀ ਤੋਂ ਜਲਦੀ ਨਿਪਟਾਏ ਜਾ ਸਕਣ।

**Mr. Speaker** : Question is—

That the Punjab Gram Panchayat (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill clause by clause.

**Clause 2**

**Mr. Speaker** : Question is—

That clause 2 stand part of the Bill.

*The motion was carried.*

**Clause 3**

**Mr. Speaker** : Question is—

That clause 3 stand part of the Bill.

*The motion was carried.*

**Clause 4**

**Mr. Speaker** : Question is—

That clause 4 stand part of the Bill.

*The motion was carried.*

**Clause 1**

**Mr. Speaker** : Question is—

That clause 1 stand part of the Bill.

*The motion was carried.*

**Title**

**Mr. Speaker** : Question is—

That Title be the Title of the Bill.

*The motion was carried.*

**Development Minister (Sardar Atma Singh)** : Sir, I beg to move—

That the Punjab Gram Panchayat (Amendment) Bill be passed.

**Mr. Speaker** : Motion moved—

That the Punjab Gram Panchayat (Amendment) Bill be passed.

**Mr. Speaker** : Question is—

That the Punjab Gram Panchayat (Amendment) Bill be passed.

*The motion was carried.*

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਲੇਡੀਜ਼ ਗੈਲਰੀ ਵਿਚ ਜਿਸ ਤਰ੍ਹਾਂ ਪਲੇਟਫਾਰਮ ਤੇ ਲੋਕ ਬੈਠੇ ਹੁੰਦੇ ਹਨ ਉਸ ਤਰ੍ਹਾਂ ਬੈਠੇ ਹਨ । ਇਸ ਨੂੰ ਕੰਟਰੋਲ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਮੈਂ ਦੇਖ ਲੈਂਦਾ ਹਾਂ ਜੀ

---

## THE PUNJAB COOPERATIVE SOCIETIES (AMENDMENT) BILL, 1977

**Cooperation Minister (Sardar Jaswinder Singh Brar)** : Sir, I beg to introduce the Punjab Cooperative Societies (Amendment) Bill.

Sir, I also beg to move—

That the Punjab Cooperative Societies (Amendment) Bill be taken into consideration at once.

ਸਪੀਕਰ ਸਾਹਿਬ, ਸ਼ੂਗਰ ਮਿਲਜ਼ ਦੀਆਂ ਇਲੈਕਸ਼ਨਾਂ ਹੋਣੀਆਂ ਚਾਹੀਦੀਆਂ ਸਨ। ਇਸ ਐਕਟ ਦੇ ਮੁਤਾਬਿਕ ਤਿੰਨ ਸਾਲ ਦਾ ਸਮਾਂ ਸੀ। ਐਡਮਨਿਸਟਰੇਟਰ ਮੁਕੱਰਰ ਕੀਤੇ ਗਏ ਹਨ । ਬਟਾਲੇ ਅਤੇ ਦੁਆਬੇ ਦੀਆਂ ਸ਼ੁਗਰ ਮਿਲਾਂ ਦੀਆਂ ਇਲੈਕਸ਼ਨਾਂ ਹੋਣੀਆਂ ਸਨ ਇਸ ਐਕਟ ਦੀ ਸਬ-ਕਲਾਜ਼ 26(ਡੀ) ਦੇ ਮੁਤਾਬਿਕ। ਲੇਕਿਨ ਪਿਛਲੀ ਸਰਕਾਰ ਨੇ ਕੋਈ ਨਾ ਕੋਈ ਬਹਾਨਾ ਲਾ ਕੇ ਇਲੈਕਸ਼ਨਾਂ ਨਹੀਂ ਕਰਾਈਆਂ ਅਤੇ ਇਨ੍ਹਾਂ ਦੀ ਮਿਆਦ ਵੱਧਦੀ ਗਈ। ਦੋ ਸਾਲ ਇਕ ਮੈਨੇਜਰ ਲਗਿਆ ਰਿਹਾ। ਲੇਕਿਨ ਇਲੈਕਟੋਰੋਲ ਰੋਲਜ਼ ਤਿਆਰ ਨਹੀਂ ਹੋ ਸਕੀਆਂ ਅਤੇ ਇਸ ਕਰਕੇ ਇਲੈਕਸ਼ਨਾਂ ਨਹੀਂ ਹੋਈਆਂ। ਇਹ ਗਲ ਕਹਿਣੀ ਕਿ ਕਰੱਸ਼ਿੰਗ ਸੀਜ਼ਨ ਸੀ, ਇਹ ਠੀਕ ਨਹੀਂ। ਇਸ ਤੋਂ ਬਾਅਦ ਤਾਂ ਇਲੈਕਸ਼ਨਾਂ ਹੋ ਸਕਦੀਆਂ ਸਨ। ਡੈਮੋਕਰੇਟਿਕ ਰਵਾਇਤਾਂ ਨੂੰ ਕਾਇਮ ਰਖਣ ਲਈ

[ਸਹਿਕਾਰਤਾ ਮੰਤਰੀ]

ਇਲੈਕਸ਼ਨਾਂ ਕਰਾਉਣੀਆਂ ਜ਼ਰੂਰੀ ਸਨ। ਇਲੈਕਸ਼ਨਾਂ ਕਰਵਾ ਕੇ ਜੋ ਇਲੈਕਟਿਡ ਬੋਰਡ ਹੁੰਦਾ ਹੈ ਉਹ ਜੋ ਮਰਜ਼ੀ ਫੈਸਲਾ ਕਰਦਾ। ਸਾਨੂੰ ਅੱਜ ਇਸ ਲਈ ਇਹ ਮਿਆਦ ਵਧਾਉਣ ਲਈ ਕਹਿਣਾ ਪਿਆ ਹੈ ਕਿਉਂਕਿ ਅਸੀਂ ਇਸ ਨੂੰ ਕਾਨੂੰਨੀ ਸ਼ਕਲ ਦੇਣਾ ਚਾਹੁੰਦੇ ਹਾਂ। ਮੈਂ ਹਾਊਸ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਸ ਕਾਨੂੰਨ ਨੂੰ ਵੈਲਿਡ ਕਰਨ ਵਾਸਤੇ ਅਸੀਂ ਮਿਆਦ ਵਧਵਾ ਰਹੇ ਹਾਂ। ਸਾਰੇ ਹਾਊਸ ਨੂੰ, ਸਪੀਕਰ ਸਾਹਿਬ, ਆਪ ਦੇ ਰਾਹੀਂ ਯਕੀਨ ਦਿਵਾਉਂਦਾ ਹਾਂ ਕਿ ਇਸ ਦੀ ਮਿਆਦ ਘਟ ਤੋਂ ਘੱਟ ਰਖ ਕੇ ਛੇਤੀ ਤੋਂ ਛੇਤੀ ਇਸ ਦੀਆਂ ਇਲੈਕਸ਼ਨਾਂ ਕਰਵਾਈਆਂ ਜਾਣਗੀਆਂ। ਕਿਸੇ ਤਰ੍ਹਾਂ ਵੀ ਲੋਕਤੰਤਰ ਨੂੰ ਤਾਰਪੀਡੋ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਜਾਵੇਗੀ। ਥੋੜ੍ਹੇ ਤੋਂ ਥੋੜ੍ਹੇ ਸਮੇਂ ਵਿਚ ਇਲੈਕਸ਼ਨਾਂ ਕਰਾਉਣ ਦਾ ਉਪਰਾਲਾ ਕਰਾਂਗੇ।

**Mr. Speaker** : Motion moved—

That the Punjab Cooperative Societies (Amendment) Bill be taken into consideration at once.

**ਸਰਦਾਰ ਉਮਰਾਓ ਸਿੰਘ** (ਨਕੋਦਰ) ਸਪੀਕਰ ਸਾਹਿਬ, ਮੈਂ ਇਸ ਬਿਲ ਤੇ ਜ਼ਿਆਦਾ ਕੁਝ ਨਹੀਂ ਕਹਿਣਾ। ਮੈਂ ਇਸ ਬਿਲ ਦੀ ਵੈਸੇ ਸਪੋਰਟ ਕਰਦਾ ਹਾਂ। ਸਰਦਾਰ ਜਸਵਿੰਦਰ ਸਿੰਘ ਜੀ ਬੜੇ ਡਾਇਨੈਮਿਕ ਮਨਿਸਟਰ ਹਨ। ਉਨ੍ਹਾਂ ਦੇ ਪਾਸ ਇਹ ਕੋਆਪਰੇਸ਼ਨ ਦਾ ਮਹਿਕਮਾ ਆਇਆ ਹੈ। ਇਸ ਨਾਲ ਖਾਸ ਤੌਰ ਤੇ ਕਿਸਾਨ ਦਾ ਸਬੰਧ ਹੈ। ਮੈਂ ਤੁਹਾਡੀ ਮਾਰਫਤ ਇਕ ਦੋ ਸੁਝਾਓ ਦੇਣਾ ਚਾਹੁੰਦਾ ਹਾਂ। ਕੋਆਪਰੇਟਿਵ ਸੋਸਾਇਟੀਜ਼ ਐਕਟ ਦੇ ਮੁਤਾਬਕ 6 ਸਾਲ ਤੋਂ ਵੱਧ ਮਿਆਦ ਲਈ ਡਾਇਰੈਕਟਰ ਨਹੀਂ ਰਹਿ ਸਕਦਾ। 6 ਸਾਲ ਦਾ ਅਰਸਾ ਇਤਨਾ ਘੱਟ ਹੁੰਦਾ ਹੈ ਅਤੇ ਉਹ ਕਹਿੰਦੇ ਹਨ ਕਿ ਅੱਗੇ ਨੂੰ ਕਿਸ ਨੇ ਆਉਣਾ ਹੈ ਇਸ ਲਈ ਜਿਸ ਤਰੀਕੇ ਨਾਲ ਮਰਜ਼ੀ ਹੈ ਸੋਸਾਇਟੀ ਨੂੰ ਚਲਾ ਲਓ। ਪਹਿਲਾਂ ਕੋਆਪਰੇਟਿਵ ਸੋਸਾਇਟੀਜ਼ ਦਾ ਕੰਮ ਬਹੁਤ ਅੱਛਾ ਸੀ ਪਰ ਹੁਣ ਉਸਦੇ ਵਿਚ ਅੱਗੇ ਨਾਲੋਂ ਕਾਫੀ ਕਮੀ ਆਈ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਮਹਾਰਾਸ਼ਟਰ ਜਾ ਕੇ ਆਪ ਵੇਖ ਆਉਣ ਕਿ ਉਥੇ ਕਿਸ ਤਰ੍ਹਾਂ ਕੁਆਪਰੇਟਿਵ ਸੋਸਾਇਟੀਜ਼ ਚਲਦੀਆਂ ਹਨ, ਹੋਰ ਵੀ ਜਿਥੇ ਜਿਥੇ ਚੰਗੀਆਂ ਕੋਆਪਰੇਟਿਵ ਸੋਸਾਇਟੀਆਂ ਹਨ ਉਥੇ ਵੇਖ ਆਉਣ। ਸਹਿਕਾਰੀ ਲਹਿਰ ਨੂੰ ਚੰਗੇ ਢੰਗ ਨਾਲ ਚਲਾਉਣ। ਜਿਤਨੀ ਇਹ ਡੈਮੋਕਰੇਟਿਕ ਵੇ ਨਾਲ ਫੰਕਸ਼ਨ ਕਰੇਗੀ ਉਤਨੀ ਹੀ ਚੰਗੀ ਹੋਵੇਗੀ। ਇਸ ਦੀਆਂ ਇਲੈਕਸ਼ਨਾਂ ਵੀ ਇੰਡੀਪੈਂਡੈਂਟ ਹੋਣੀਆਂ ਚਾਹੀਦੀਆਂ ਹਨ। ਦੇਖਣ ਵਿੱਚ ਆਇਆ ਹੈ ਕਿ ਇਲੈਕਸ਼ਨਾਂ ਕਰਾਉਣ ਵੇਲੇ ਜੋ ਏ. ਆਰ. ਜਾਂ ਇਨਸਪੈਕਟਰ ਹਨ ਉਹ ਮੈਨੀਪੁਲੇਟ ਕਰ ਲੈਂਦੇ ਹਨ। ਉਨ੍ਹਾਂ ਤੋਂ ਇਹ ਅਧਿਕਾਰ ਲੈ ਕੇ ਕਿਸੇ ਹੋਰ ਏਜੰਸੀ ਨੂੰ ਇਹ ਕੰਮ ਦਿੱਤਾ ਜਾਵੇ ਜਿਸ ਦੇ ਨਾਲ ਇਹ ਇਲੈਕਸ਼ਨਾਂ ਸਹੀ ਢੰਗ ਨਾਲ ਹੋ ਸਕਣ। ਇਸ ਤਰ੍ਹਾਂ ਨਾਲ ਸੋਸਾਇਟੀਆਂ ਦਾ ਕੰਮ ਇੰਪਰੂਵ ਹੋਵੇਗਾ। ਇਸ ਐਕਟ ਦੇ ਵਿਚ ਹੁਣ ਦੀਆਂ ਜ਼ਰੂਰਤਾਂ ਮੁਤਾਬਿਕ ਕੁਝ ਇੰਪਰੂਵਮੈਂਟ ਕਰਨ ਦੀ ਲੋੜ ਹੈ। ਅਗਰ ਇਹ ਯੋਗ ਸਮਝਣ ਤਾਂ ਉਨ੍ਹਾਂ ਲੈਜਿਸਲੇਟਰਜ਼ ਦਾ ਜਿਨ੍ਹਾਂ ਦਾ ਇਸ ਨਾਲ ਸਬੰਧ ਰਿਹਾ ਹੋਵੇ, ਉਨ੍ਹਾਂ ਦੀ ਇਕ ਕਮੇਟੀ ਬਣਾ ਲੈਣ। ਹੋਰ ਵੀ ਜੋ ਇਸ ਵਿੱਚ ਸੋਧ ਦੀ ਲੋੜ ਹੋਵੇ, ਉਹ ਇਸ ਵਿੱਚ ਕਰਨ। ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਰੀਆਂ ਇਹੋ ਜਿਹੀਆਂ ਇੰਸਟੀਚਿਊਸ਼ਨਜ਼ ਨੂੰ ਡੈਮੋਕਰੇਟਾਈਜ਼ ਕਰਨਾ ਹੈ। ਜਿਹੜੀਆਂ ਅਪੈਕਸ ਇੰਸਟੀਚਿਊਸ਼ਨਜ਼ ਹਨ ਉਨ੍ਹਾਂ ਦੇ ਚੇਅਰਮੈਨਾਂ ਦੀਆਂ ਵੀ ਇਲੈਕਸ਼ਨਾਂ ਕਰਾਉਣ ਦਾ ਯਤਨ ਕਰਨ ਤਾਂ ਕਿ ਸੂਬੇ ਵਿਚ ਡੈਮੋਕਰੇਸੀ ਹੋਰ ਵੀ ਜ਼ਿਆਦਾ ਪ੍ਰਫੁਲਤ ਹੋ ਸਕੇ।

**ਗਿਆਨੀ ਅਰਜਨ ਸਿੰਘ ਲਿੱਟ** (ਕਿਲਾ ਰਾਏਪੁਰ) : ਸਪੀਕਰ ਸਾਹਿਬ, ਜਿਹੜਾ ਕੋਆਪ-ਰੇਸ਼ਨ ਦੇ ਮਨਿਸਟਰ ਸਾਹਿਬ ਨੇ ਅਮੈਂਡਿੰਗ ਬਿਲ ਲਿਆਂਦਾ ਹੈ ਮੈਂ ਇਸ ਦੇ ਨਾਲ ਸਹਿਮਤ ਹਾਂ। ਸਪੀਕਰ

ਸਾਹਿਬ, ਸਰਦਾਰ ਉਮਰਾਓ ਸਿੰਘ ਹੋਰਾਂ ਨੇ ਆਪਣੇ ਸਮੇਂ ਵਿਚ ਤਾਂ ਕੋਈ ਚੰਗਾ ਕੰਮ ਨਹੀਂ ਕੀਤਾ। ਜਿਹੜੀ ਹੁਣ ਇਨ੍ਹਾਂ ਨੇ ਗਲ ਕਹੀ ਹੈ ਇਹ ਚੰਗੀ ਗਲ ਹੈ, ਇਸ ਲਈ ਮੈਂ ਇਸਦੀ ਤਾਈਦ ਕਰਦਾ ਹਾਂ। ਛੇ ਸਾਲ ਦੀ ਮਿਆਦ ਚੰਗੀ ਗਲ ਨਹੀਂ। ਇਹ ਆਪਣੇ ਸਮੇਂ ਵਿਚ ਕੁਝ ਨਹੀਂ ਕਰ ਸਕੇ। ਸਪੀਕਰ ਸਾਹਿਬ, ਮੇਰੀ ਦੂਸਰੀ ਬੇਨਤੀ ਇਹ ਹੈ ਕਿ ਜਿਹੜੀਆਂ ਪਾਵਰਜ਼ ਡਿਪਾਰਟਮੈਂਟ ਦੇ ਇਨਸ-ਪੈਕਟਰਾਂ ਨੂੰ ਮਿਲੀਆਂ ਹਨ, ਇਹ ਉਥੇ ਦੇ ਲੋਕਾਂ ਦੀ ਚੁਣੀ ਹੋਈ ਕਮੇਟੀ ਦੀ ਪ੍ਰਵਾਹ ਨਹੀਂ ਕਰਦੇ ਅਤੇ ਉਨ੍ਹਾਂ ਤੇ ਹਾਵੀ ਹੋ ਜਾਂਦੇ ਹਨ। ਇਹ ਉਨ੍ਹਾਂ ਕਮੇਟੀਆਂ ਨੂੰ ਸਸਪੈਂਡ ਕਰ ਦਿੰਦੇ ਹਨ। ਇਹ ਸਾਰੀਆਂ ਪਾਵਰਜ਼ ਮਹਿਕਮੇ ਨੂੰ ਦੇ ਕੇ ਭੈੜਾ ਕੰਮ ਕੀਤਾ ਗਿਆ ਹੈ। ਇਹ ਪਾਵਰਜ਼ ਇਲੈਕਟਿਡ ਬਾਡੀਜ਼ ਨੂੰ ਦੇ ਦਿਓ ਤਾਂ ਕਿ ਉਹ ਚੰਗੀ ਤਰ੍ਹਾਂ ਚਲਾ ਸਕਣ। ਬਹੁਤ ਸਾਰੀਆਂ ਕਮੇਟੀਆਂ ਵਿੱਚ ਬਹੁਤ ਵੱਡੇ ਗਬਨ ਹੋਏ ਹਨ। ਕਈ ਸੋਸਾਇਟੀਆਂ ਵਿਚ ਤਾਂ ਚਾਰ ਚਾਰ ਲੱਖ ਰੁਪਏ ਤਕ ਦੇ ਗਬਨ ਹੋਏ ਹਨ। ਮੈਂ, ਸਪੀਕਰ ਸਾਹਿਬ, ਪਰੂਫ ਦੇ ਸਕਦਾ ਹਾਂ ਕਿ ਕਾਂਗਰਸ ਸਰਕਾਰ ਦੇ ਵੇਲੇ ਭੈੜੇ ਲੋਕਾਂ ਦੀ ਇਨ੍ਹਾਂ ਨੇ ਮਦੱਦ ਕੀਤੀ। ਉਨ੍ਹਾਂ ਦਾ ਸਹਿਯੋਗ ਕਰਦੇ ਰਹੇ ਜਿਹੜੇ ਕਿ ਭੈੜੇ ਕੰਮ ਕਰਦੇ ਸਨ ਜਾਂ ਬੇਈਮਾਨੀ ਕਰਦੇ ਹਨ। ਇਸ ਦੀ ਫੌਰੀ ਤੌਰ ਤੇ ਇਨਕੁਆਇਰੀ ਕਰਕੇ ਜਿਹੜੇ ਕਸੂਰਵਾਰ ਹਨ ਉਨ੍ਹਾਂ ਨੂੰ ਸਜ਼ਾ ਦਿਓ। ਇਹ ਫੈਸਲਾ ਚਾਰ ਪੰਜ ਮਹੀਨਿਆਂ ਦੇ ਅੰਦਰ ਅੰਦਰ ਕਰ ਦੇਣਾ ਚਾਹੀਦਾ ਹੈ। ਜਿਸ ਸੋਸਾਇਟੀ ਵਿਚ ਦੋ ਲੱਖ ਦਾ ਗਬਨ ਹੋਇਆ ਹੈ ਉਥੇ 8% ਜਾਂ 9% ਵਿਆਜ ਪੈਂਦਾ ਹੈ। ਇਹ ਗਰੀਬਾਂ ਦੀਆਂ ਸੰਸਥਾਵਾਂ ਹਨ। ਇਹ ਇਸ ਤਰੀਕੇ ਨਾਲ ਪੰਜਾਬ ਦੇ ਗਰੀਬ ਕਿਸਾਨ ਦੀ ਮਦਦ ਕਰ ਸਕਦੇ ਹਨ। ਜਿਹੜੇ ਏ. ਆਰ. ਇਨ੍ਹਾਂ ਨੇ ਕੋਆਪਰੇਟਿਵ ਸੋਸਾਇਟੀਆਂ ਵਿਚ ਲਗਾ ਦਿੱਤੇ ਸਨ ਉਹ ਛੇ ਛੇ ਮਹੀਨੇ ਤਾਂ ਤਾਰੀਖ ਨਹੀਂ ਸਨ ਦਿੰਦੇ। ਇਸ ਸਾਰੇ ਮਹਿਕਮੇ ਨੂੰ ਓਵਰ-ਹਾਲ ਕਰਕੇ ਸਹੀ ਮਾਹਨਿਆਂ ਵਿੱਚ ਇਸ ਨੂੰ ਚਲਾਓ। ਮੈਂ ਸਮਝਦਾ ਹਾਂ ਕਿ ਇਸ ਤਰੀਕੇ ਨਾਲ ਕਿਸਾਨਾਂ ਦੀ ਸਹੀ ਮਾਹਨਿਆਂ ਵਿੱਚ ਸੇਵਾ ਕਰੋਗੇ। ਮੈਂ ਇਸ ਦੀ ਤਾਈਦ ਕਰਦਾ ਹਾਂ। ਚੰਗੀਆਂ ਸੋਸਾਇਟੀਆਂ ਇਹ ਬਣਾਉਣ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ): ਸਪੀਕਰ ਸਾਹਿਬ, ਜੋ ਸਪੱਸ਼ਟੀਕਰਨ ਇਸ ਬਿਲ ਦੇ ਬਾਰੇ ਮਨਿਸਟਰ ਸਾਹਿਬ ਨੇ ਦਿਤਾ ਹੈ ਅਤੇ ਜੋ ਜਲਦੀ ਇਲੈਕਸ਼ਨਾਂ ਕਰਾਉਣ ਦਾ ਵਿਸ਼ਵਾਸ ਦਿਵਾਇਆ ਹੈ, ਉਸ ਨੂੰ ਮੁੱਖ ਰੱਖ ਕੇ ਮੈਂ ਇਸ ਸੋਧ ਦੀ ਪ੍ਰੌੜਤਾ ਕਰਦਾ ਹਾਂ। ਗੰਨਾ ਸਾਡੇ ਸੂਬੇ ਦੀ ਬੜੀ ਇੰਪਾਰਟੈਂਟ ਫਸਲ ਹੈ ਅਤੇ ਜਿਹੜੀਆਂ ਇਹ ਸ਼ੂਗਰ ਮਿਲਾਂ, ਖਾਸ ਕਰਕੇ ਕੁਆਪਰੇਟਿਵ ਮਿਲਾਂ, ਜਿਨ੍ਹਾਂ ਦਾ ਜ਼ਿਕਰ ਮਨਿਸਟਰ ਸਾਹਿਬ ਨੇ ਕੀਤਾ ਹੈ ਉਨ੍ਹਾਂ ਦੇ ਵਿੱਚ ਲੱਖਾਂ ਰੁਪਏ ਲੋਕਾਂ ਅਤੇ ਸਰਕਾਰ ਦੇ ਲੱਗੇ ਹੋਏ ਹਨ। ਇਨ੍ਹਾਂ ਦਾ ਇੰਤਜ਼ਾਮ ਜੇ ਲਾਜ਼ਮੀ ਤੌਰ ਤੇ ਦਰੁਸਤ ਹੋਵੇ ਤਾਂ ਹੀ ਉਤਪਾਦਕਾਂ ਨੂੰ ਅਤੇ ਸਟੇਟ ਨੂੰ ਫਾਇਦਾ ਹੁੰਦਾ ਹੈ। ਇਨ੍ਹਾਂ ਸੋਸਾਇਟੀਆਂ ਵਿਚ ਐਡਮਨਿਸਟਰੇਟਰ ਲਾਏ ਗਏ ਅਤੇ ਕਾਫੀ ਦੇਰ ਤੋਂ ਉਹ ਇਨ੍ਹਾਂ ਨੂੰ ਚਲਾਉਂਦੇ ਹਨ। ਮੈਂ ਸਮਝਦਾ ਹਾਂ ਕਿ ਜਿਤਨੀ ਦੇਰ ਇਨ੍ਹਾਂ ਮਿਲਾਂ ਦੇ ਅੰਦਰ ਜਮਹੂਰੀ ਪ੍ਰਬੰਧ ਬਹਾਲ ਨਹੀਂ ਕੀਤਾ ਜਾਂਦਾ ਅਤੇ ਕਮੇਟੀਆਂ ਇਨ੍ਹਾਂ ਦਾ ਇੰਤਜ਼ਾਮ ਨਹੀਂ ਸੰਭਾਲਦੀਆਂ ਇਸ ਦੇ ਵਿੱਚ ਬੇਹਤਰੀ ਆਉਣੀ ਮੁਸ਼ਕਲ ਹੈ। ਮਿਲਾਂ ਦੇ ਅੰਦਰ ਤਕੜੀ ਕਿਸਮ ਦੀ ਕੁਰੱਪਸ਼ਨ ਹੁੰਦੀ ਹੈ। ਪਰਚੀ ਦੇ ਸਵਾਲ ਤੇ ਕੁਰੱਪਸ਼ਨ ਸ਼ੁਰੂ ਹੁੰਦੀ ਹੈ। ਵੱਡੇ ਪੱਧਰ ਤੇ ਫਿਰ ਧਾਂਦਲੀ ਮੱਚਦੀ ਹੈ। ਜਿਹੜੇ ਅਫਸਰਾਂ ਨਾਲ ਚੰਗੇ ਤੁਆਲਕ ਰਖਦੇ ਹਨ ਉਹ ਪਰਚੀਆਂ ਲੈ ਲੈਂਦੇ ਹਨ। ਇਸ ਤਰ੍ਹਾਂ ਨਾਲ ਛੋਟੇ ਕਿਸਾਨ ਨੂੰ ਬੜੀ ਭਾਰੀ ਤਕਲੀਫ ਹੁੰਦੀ ਹੈ। ਕਈ ਦਫਾ ਕਿਸਾਨਾਂ ਦਾ ਬਕਾਇਆ ਬੜੀ ਬੜੀ ਦੇਰ ਅੜਿਆ ਰਹਿੰਦਾ ਹੈ। ਉਸ ਹਾਲਤ ਵਿਚ ਜੇ ਲੋਕਾਂ ਦੇ ਪ੍ਰਤੀਨਿਧ ਇਨ੍ਹਾਂ ਮਿਲਾਂ ਵਿਚ ਹੋਣ ਤਾਂ ਫਿਰ ਇਨ੍ਹਾਂ ਮਿਲਾਂ ਦੇ ਕਾਰੋਬਾਰ ਵਿੱਚ ਫਰਕ ਜ਼ਰੂਰ ਪੈਂਦਾ ਹੈ। ਇਸ ਤਰ੍ਹਾਂ ਨਾਲ ਜੇ ਮੁਕੰਮਲ ਤੌਰ ਤੇ ਦਰੁਸਤੀ ਨਹੀਂ ਆਉਂਦੀ ਤਾਂ ਕਮ-ਅਜ਼-ਕਮ ਵਧੇਰੇ ਦਰੁਸਤੀ ਦੀ ਆਸ ਬਣ ਜਾਂਦੀ ਹੈ

[ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ]

ਕਿਉਂਕਿ ਪਰਚੀਆਂ ਵੰਡਣ ਅਤੇ ਬਕਾਏ ਦੇ ਬਾਰੇ ਵਿਚ ਕਿਸਾਨ ਆਪਣੇ ਪ੍ਰਤੀਨਿਧਾਂ ਰਾਹੀਂ ਆਵਾਜ਼ ਉਠਾ ਸਕਦੇ ਹਨ। ਜਿਹੜੇ ਮਿਲ ਵਿੱਚ ਵਰਕਰਜ਼ ਕੰਮ ਕਰਦੇ ਹਨ ਜੇ ਉਥੇ ਅਫਸਰ ਹੀ ਇਕੱਲਾ ਹੋਵੇ ਤਾਂ ਉਹ ਕਾਫੀ ਹੱਦ ਤਕ ਉਨ੍ਹਾਂ ਨੂੰ ਆਪਣੇ ਪੈਰਾਂ ਵਿਚ ਰੋਲਦਾ ਹੈ। ਪਰ ਜੇ ਉਥੇ ਮਨੇਜਮੈਂਟ ਵਿੱਚ ਲੋਕਾਂ ਦੇ ਪ੍ਰਤੀਨਿਧ ਹੋਣ ਤਾਂ ਫਿਰ ਵਰਕਰਜ਼ ਦੀ ਆਵਾਜ਼ ਉਹ ਉਠਾ ਸਕਦੇ ਹਨ ਅਤੇ ਉਨ੍ਹਾਂ ਮੁਲਾਜ਼ਮਾਂ ਦੀ ਹਾਲਤ ਚੰਗੀ ਹੋ ਜਾਂਦੀ ਹੈ। ਸੋ ਇਸ ਲਿਹਾਜ਼ ਨਾਲ ਮੇਰੀ ਮਨਿਸਟਰ ਸਾਹਿਬ ਦੇ ਚਰਨਾਂ ਵਿਚ ਬੇਨਤੀ ਹੈ ਕਿ ਇਹ ਸੋਧ ਠੀਕ ਹੈ ਜਿੱਥੋਂ ਤਕ ਇਸ ਨੂੰ ਰੀਵੈਲੀਡੇਟ ਕਰਨ ਦਾ ਮਸਲਾ ਹੈ। ਲੇਕਿਨ ਜਲਦੀ ਜਲਦੀ ਇਲੈਕਸ਼ਨਾਂ ਹੋਣੀਆਂ ਚਾਹੀਦੀਆਂ ਹਨ ਤਾਕਿ ਲੋਕੀਂ ਆਪਣੇ ਚੁਣੇ ਹੋਏ ਨੁਮਾਇੰਦਿਆਂ ਰਾਹੀਂ ਉਨ੍ਹਾਂ ਦੇ ਕੰਮ ਕਾਰ ਨੂੰ ਚਲਾ ਸਕਣ।

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ, ਸਪੀਕਰ ਸਾਹਿਬ, ਇਕ ਸੁਜੈਸ਼ਨ ਦੇਣੀ ਹੈ।

**Mr. Speaker**: Pandhi Sahib, I will give you time.

**ਕਾਮਰੇਡ ਸਰਵਣ ਸਿੰਘ** (ਨੂਰਮਹਿਲ) ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਮਨਿਸਟਰ ਸਾਹਿਬ ਨੂੰ ਕਿ ਜਿਹੜੀ ਇਹ ਸੋਧ ਆਈ ਹੈ ਇਹ ਬਿਲਕੁਲ ਠੀਕ ਹੈ ਪਰ ਕੁਝ ਸਮਾਂ ਨਿਯਤ ਹੋਣਾ ਚਾਹੀਦਾ ਹੈ ਕਿ ਕਦ ਤਕ ਸ਼ੂਗਰ ਮਿਲਾਂ ਦੀਆਂ ਚੋਣਾਂ ਹੋ ਜਾਣੀਆਂ ਚਾਹੀਦੀਆਂ ਹਨ। ਜਿਤਨਾ ਚਿਰ ਚੋਣਾਂ ਨਹੀਂ ਹੋਣਗੀਆਂ, ਉਤਨਾ ਚਿਰ ਤਕ ਗਰੀਬ ਕਿਸਾਨਾਂ ਨਾਲ, ਵਰਕਰਜ਼ ਨਾਲ ਇਨਸਾਫ ਨਹੀਂ ਹੋ ਸਕਦਾ ਅਤੇ ਗਬਨ ਜਿਹੜੇ ਹੁੰਦੇ ਹਨ, ਉਹ ਰੁਕ ਨਹੀਂ ਸਕਦੇ। ਭੋਗਪੁਰ ਸ਼ੂਗਰ ਮਿੱਲ ਦੀ ਮੈਂ ਮਿਸਾਲ ਦੱਸਦਾ ਹਾਂ ਕਿ ਉਥੇ ਦਾ ਚੁਣਿਆ ਹੋਇਆ ਬੋਰਡ ਹੈ ਜਿਸ ਦਾ ਮੈਂ ਵੀ ਡਾਇਰੈਕਟਰ ਹਾਂ ਪਰ ਉਥੇ ਇਕ ਸਾਲ ਕਾਂਗਰਸੀ ਭਰਾਵਾਂ ਨੇ ਬੋਰਡ ਦੀ ਮੀਟਿੰਗ ਹੀ ਨਹੀਂ ਬੁਲਾਈ, ਹੁਣ ਇਕ ਸਾਲ ਅਤੇ ਡੇਢ ਮਹੀਨੇ ਬਾਅਦ ਮੀਟਿੰਗ ਸੱਦੀ ਹੈ। ਉਹ ਬੋਰਡ ਵੈਸੇ ਹੀ ਖੜਿਆ ਰਿਹਾ ਹੈ। ਉਸ ਦੀ ਮੀਟਿੰਗ ਨਹੀਂ ਬੁਲਾਈ ਗਈ। ਇਸ ਕਰਕੇ, ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਚੋਣਾਂ ਜਲਦੀ ਤੋਂ ਜਲਦੀ ਹੋਣੀਆਂ ਚਾਹੀਦੀਆਂ ਹਨ, ਛੇਤੀ ਹੋਣੀਆਂ ਚਾਹੀਦੀਆਂ ਹਨ ਔਰ ਜਦੋਂ ਨਵਾਂ ਬੋਰਡ ਬਣ ਜਾਵੇ ਤਾਂ ਉਸ ਦੀ ਮੀਟਿੰਗ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਮੈਂ ਇਕ ਬੇਨਤੀ ਹੋਰ ਕਰਦਾ ਹਾਂ ਕਿ ਸ਼ੂਗਰਕੇਨ ਸੋਸਾਇਟੀਆਂ ਜਿਹੜੀਆਂ ਬਣਾਈਆਂ ਗਈਆਂ ਹਨ, ਉਨ੍ਹਾਂ ਦੀ ਇਹ ਹਾਲਤ ਹੈ ਕਿ ਪੰਦਰਾਂ ਪੰਦਰਾਂ ਸਾਲ ਉਨ੍ਹਾਂ ਦੀਆਂ ਚੋਣਾਂ ਨਹੀਂ ਹੋਈਆਂ। ਮਿਸਾਲ ਵਜੋਂ ਫਿਲੌਰ ਸ਼ੂਗਰਕੇਨ ਸੋਸਾਇਟੀ ਹੈ, ਉਥੇ ਪੰਦਰਾਂ ਸਾਲਾਂ ਤੋਂ ਚੋਣ ਨਹੀਂ ਹੋਈ। ਉਥੇ ਇਹ ਆਪ ਹੀ ਪ੍ਰਧਾਨ ਹੈ ਅਤੇ ਇਕ ਸੈਕਟਰੀ ਹੈ ਅਤੇ ਕਦੇ ਕੋਈ ਚੋਣ ਨਹੀਂ ਹੋਈ। ਮੈਂਬਰਾਂ ਨੂੰ ਇਹ ਵੀ ਨਹੀਂ ਪਤਾ ਹੁੰਦਾ ਕਿ ਕਿਸ ਤਰ੍ਹਾਂ ਚੋਣ ਹੋ ਜਾਂਦੀ ਹੈ। ਇਸ ਲਈ ਇਹੋ ਜਿਹੀਆਂ ਸੋਸਾਇਟੀਆਂ ਦੀਆਂ ਦੁਬਾਰਾ ਚੋਣਾਂ ਹੋਣੀਆਂ ਚਾਹੀਦੀਆਂ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ) (ਐਸ.ਸੀ) : ਸਪੀਕਰ ਸਾਹਿਬ, ਮੈਂ ਤਾਂ ਇਕ ਸੁਜੈਸ਼ਨ ਹੀ ਦੇਣੀ ਹੈ ਕਿ ਵਜ਼ੀਰ ਸਾਹਿਬ ਬੜੇ ਅੱਛੇ ਹਨ, ਨੇਕ ਹਨ, ਇਨ੍ਹਾਂ ਨੇ ਇਹ ਬਿੱਲ ਲਿਆਂਦਾ ਹੈ। ਇਸ ਦੇ ਸੈਕਸ਼ਨ 2 ਵਿਚ Punjabi Cooperative Societies (Amendment) Act, 1975 ਲਿਖਿਆ ਹੋਇਆ ਹੈ।

ਮੈਂ ਸਮਝਦਾ ਹਾਂ ਕਿ ਇਹ ਟੈਕਨੀਕਲ ਮਿਸਟੇਕ ਹੈ। ਇਸ ਲਈ, ਪੰਜਾਬੀ ਕੋਆਪਰੇਟਿਵ ਸੋਸਾਇਟੀਜ਼ (ਅਮੈਂਡਮੈਂਟ) ਐਕਟ, 1975 ਦੀ ਥਾਂ ਪੰਜਾਬ ਕੋਆਪਰੇਟਿਵ ਸੁਸਾਇਟੀਜ਼ (ਅਮੈਂਡਮੈਂਟ) ਐਕਟ,

1975 ਚਾਹੀਦਾ ਹੈ। ਪੰਜਾਬ ਠੀਕ ਹੈ। ਬਾਕੀ ਜਿਹੜਾ ਮਟੌਰ ਸੈਸ਼ਨ ਹੋਇਆ ਸੀ। ਉਸ ਦੇ ਬਾਰੇ ਮੈਂ ਦੱਸਦਾ ਹਾਂ ਇਕ ਪਟਿਆਲੇ ਸੈਂਟਰਲ ਕੋਆਪਰੇਟਿਵ ਸੋਸਾਇਟੀ ਬਣਾਈ ਹੋਈ ਹੈ, ਉਥੇ ਸਮਾਨ ਆਇਆ ਹੈ। ਜਨਾਬ, ਸਰਕਾਰ ਦਾ ਪੈਸਾ ਖਰਚ ਹੋਇਆ ਹੋਇਆ ਹੈ, ਹੁਣ ਜਦੋਂ ਪਤਾ ਲੱਗਿਆ ਹੈ ਤਾਂ ਰਾਤੋ ਰਾਤ ਠੇਕੇਦਾਰ ਨੂੰ ਉਹ ਸਾਮਾਨ ਚੁਕਾਉਣ ਲੱਗੇ ਹਨ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਚੀਜ਼ ਇਮੀਜੀਏਟਲੀ ਚੈਕ ਕਰਨੀ ਚਾਹੀਦੀ ਹੈ। ਪਟਿਆਲਾ ਸੈਂਟਰਲ ਬੈਂਕ ਅਤੇ ਹੋਰ ਲੈਂਡ ਮਾਰਟਗੇਜ ਬੈਂਕਾਂ ਜਿਹੜੀਆਂ ਹਨ ਉਨ੍ਹਾਂ ਤੋਂ ਪੈਸਾ ਆਇਆ ਹੈ। ਉਥੇ ਲੱਖਾਂ ਕਰੋੜਾਂ ਰੁਪਏ ਦਾ ਗਬਨ ਹੈ। ਇਸ ਲਈ ਉਸ ਦੀ ਇਨਕੁਆਇਰੀ ਕਰਵਾ ਲਓ। 30 ਲੱਖ ਰੁਪਏ ਦਾ ਗਬਨ ਰੂਰਲ ਸਹਿਕਾਰੀ ਬੈਂਕ, ਭੰਮਾਰਸੀ ਬਲੰਦ ਬਲਾਕ ਸਰਹਿੰਦ ਵਿਚ ਹੋਇਆ। ਸਰਕਾਰ ਨੇ ਕੋਈ ਐਕਸ਼ਨ ਨਹੀਂ ਲਿਆ। ਮੈਂ ਸਰਕਾਰ ਨੂੰ ਚਿੱਠੀਆਂ ਲਿਖੀਆਂ ਹਨ। ਉਨ੍ਹਾਂ ਦਾ ਜਵਾਬ ਆਇਆ ਹੈ ਪਿਛਲੀ ਸਰਕਾਰ ਪਾਸੋਂ ਕਿ ਉਨ੍ਹਾਂ ਪਾਸ ਗੱਲ ਸੁਣਨ ਦਾ ਟਾਈਮ ਨਹੀਂ ਹੈ। ਇਸ ਤਰ੍ਹਾਂ ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਲੱਖਾਂ ਰੁਪਏ ਦਾ ਜਿਹੜਾ ਗਬਨ ਹੋਇਆ ਹੈ ਉਸ ਨੂੰ ਛੇਤੀ ਤੋਂ ਛੇਤੀ ਫੜੋ। ਮਾਰਕਿਟ ਕਮੇਟੀ ਅਮਲੋਹ ਔਰ ਹੋਰ ਸੋਸਾਇਟੀਆਂ ਹਨ ਜਿਨ੍ਹਾਂ ਵਿਚ ਗਬਨ ਹੋਏ ਹਨ, ਉਸ ਨੂੰ ਛੇਤੀ ਤੋਂ ਛੇਤੀ ਫੜੋ। ਸਰਕਾਰ ਨੇ ਇਹ ਚੰਗਾ ਕੰਮ ਕੀਤਾ ਹੈ ਕਿ ਚਾਰ ਆਦਮੀ ਫੜੇ ਹਨ। ਵਜ਼ੀਰ ਸਾਹਿਬ ਨੇ ਆਪ ਵੀ ਸਖਤੀ ਨਾਲ ਕਾਰਵਾਈ ਕੀਤੀ ਹੈ ਉਹ ਸੋਸਾਇਟੀਆਂ ਔਰ ਬੈਂਕ ਗਰੀਬ ਕਿਸਾਨਾਂ ਦੀ ਮਦੱਦ ਕਰਨ ਵਾਸਤੇ ਬਣਾਏ ਸਨ ਲੇਕਿਨ ਉਨ੍ਹਾਂ ਨੂੰ ਕੋਈ ਫਾਇਦਾ ਨਹੀਂ ਹੋ ਰਿਹਾ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਚੰਗਾ ਬਿਲ ਲਿਆਂਦਾ ਹੈ। ਔਰ ਜਿਹੜੀ ਨਾਮੀਨੇਸ਼ਨਜ਼ ਦੀ ਬਿਮਾਰੀ ਕਾਂਗਰਸ਼ੀਆਂ ਨੇ ਲਿਆਂਦੀ ਸੀ, ਚੋਣਾਂ ਦਾ ਨਾਮ ਨਹੀਂ ਲਿਆ, ਸਰਕਾਰ ਇੰਟਰਫੀਅਰੈਂਸ ਕਰਕੇ ਹਰ ਤਰ੍ਹਾਂ ਨਾਲ ਆਪਣੇ ਕਬਜ਼ੇ ਦਾ ਯਤਨ ਕਰਦੀ ਰਹੀ ਹੈ, ਉਸ ਨੂੰ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਠੀਕ ਕਰਨ। ਮੈਂ ਕਹਾਂਗਾ ਕਿ ਜਿਹੜੀ ਨਾਮਜ਼ਦਗੀ ਦੀ ਬੀਮਾਰੀ ਹੈ, ਉਸ ਨੂੰ ਦੂਰ ਕਰੋ।

**ਸਰਦਾਰ ਉਮਰਾਓ ਸਿੰਘ** : ਇਸ ਵਿਚ ਨਾਮਜ਼ਦਗੀ ਤਾਂ ਨਹੀਂ ਹੈ। (ਹਾਸਾ)

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਹ ਮਨੀਲੈਂਡਰਜ਼ ਤੇ ਕਬਜ਼ਾ ਕਰਨ ਲਈ ਹਰ ਤਰ੍ਹਾਂ ਦੇ ਯਤਨ ਕਰਦੇ ਰਹੇ। ਇਨ੍ਹਾਂ ਨੇ ਉਥੇ ਆਪਣੇ ਕਰਮਚਾਰੀ ਲਗਾ ਦਿੱਤੇ। ਇਹ ਕਾਂਗਰਸੀ ਠੇਕੇਦਾਰ ਬੈਠੇ ਹਨ, ਇਨ੍ਹਾਂ ਨੇ ਸਾਰੀ ਗੱਲ ਵਿਚ ਖੁਦ ਗਬਨ ਕੀਤਾ ਔਰ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਜਿਹੜੀ ਵੀ ਹੋਰ ਸੋਧਣ ਦੀ ਇਸ ਕਾਨੂੰਨ ਨੂੰ ਲੋੜ ਹੈ, ਉਹ ਸੋਧ ਕਰਨੀ ਚਾਹੀਦੀ ਹੈ। ਮੈਂ ਹੁਣ ਇਹ ਬਿੱਲ ਲਿਆਉਣ ਲਈ ਸਰਕਾਰ ਨੂੰ ਮੁਬਾਰਿਕਬਾਦ ਦਿੰਦਾ ਹਾਂ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਹ ਠੀਕ ਨਹੀਂ ਹੈ ਕਿ ਕਿਸੇ ਪਾਰਟੀ ਨੂੰ ਇਸ ਤਰ੍ਹਾਂ ਨਾਲ ਮੈਲਾਈਨ ਕੀਤਾ ਜਾਵੇ।

**ਸ੍ਰੀ ਸਪੀਕਰ** : ਮੈਲਾਈਨ ਤਾਂ ਤੁਸੀਂ ਵੀ ਕਰਦੇ ਹੋ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਤਿਨ ਕਰੋੜ ਦਾ ਗਬਨ ਤਾਂ ਅਸੀਂ ਵੀ ਫੜਿਆ ਸੀ, ਇਸ ਤਰ੍ਹਾਂ ਇਹ ਕੀ ਗੱਲ ਹੋਈ। (ਵਿਘਨ) ਕੋਈ ਇਕ ਆਦਮੀ ਮਾੜਾ ਹੋ ਸਕਦਾ ਹੈ, ਸਾਰੀ ਪਾਰਟੀ ਬਾਰੇ ਨਹੀਂ ਕਹਿਣਾ ਚਾਹੀਦਾ। ਇਹ ਗਲਤ ਗੱਲ ਕੀਤੀ ਹੈ।

**ਸਰਦਾਰ ਬਲਦੇਵ ਸਿੰਘ** (ਦਿੜਬਾ): ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਇਸ ਬਿੱਲ ਦੀ ਹਮਾਇਤ ਕਰਨ ਲਈ ਖੜਾ ਹੋਇਆ ਹਾਂ। ਬਦਕਿਸਮਤੀ ਦੀ ਗੱਲ ਇਹ ਹੈ ਕਿ ਇਸ ਮੁਲਕ ਦੇ ਵਿਚ

[ਸਰਦਾਰ ਬਲਦੇਵ ਸਿੰਘ]

ਪਿਛਲੇ ਕੁਝ ਸਾਲਾਂ ਦੇ ਵਿਚ ਕੇਂਦਰ ਦੀ ਸਰਕਾਰ ਨੇ ਰਾਜਾਂ ਦੇ ਪ੍ਰਬੰਧ ਅਤੇ ਰਾਜਾਂ ਦੇ ਅਧਿਕਾਰਾਂ ਨੂੰ ਇਸ ਤਰ੍ਹਾਂ ਸਮੇਟਿਆ, ਇਸ ਤਰ੍ਹਾਂ ਸੈਂਟਰੇਲਾਈਜ਼ ਕੀਤਾ ਜਿਸ ਦਾ ਨਤੀਜਾ ਇਹ ਹੋਇਆ ਹੈ ਕਿ ਲੋਕਲ ਸੋਸਾਇਟੀਆਂ ਦੇ ਅਧਿਕਾਰ ਵੀ ਛੀਨੇ ਗਏ। ਉਨ੍ਹਾਂ ਦੇ ਉਤੇ ਜਾਂ ਤਾਂ ਐਡਮਨਿਸਟਰੇਟਰ ਲਗਾ ਦਿੱਤੇ ਗਏ ਜਾਂ ਏ. ਆਰਜ਼. ਦੇ ਰਾਹੀਂ ਆਪਣੇ ਹੱਥ ਠੋਕੇ ਬਣਾ ਲਏ ਗਏ ਔਰ ਗਲਤ ਕੰਮ ਕਰਵਾਉਂਦੇ ਰਹੇ। ਦੋ ਸ਼ੂਗਰ ਮਿੱਲਾਂ ਸਹਿਕਾਰੀ ਖੇਤਰ ਵਿਚ ਜਿਹੜੀਆਂ ਹਨ ਉਨ੍ਹਾਂ ਵਿਚ ਬਹੁਤ ਗਲਤ ਕੰਮ ਹੋਏ। ਇਸ ਲਈ ਮੈਂ ਕੋਆਪ੍ਰੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਡੀ ਗੌਰਮਿੰਟ ਲੋਕ ਰਾਜ ਨੂੰ ਕਾਇਮ ਕਰਨ ਵਾਸਤੇ ਲੋਕਾਂ ਦੇ ਚੁਣੇ ਹੋਏ ਪ੍ਰਤਿਨਿਧ ਭੇਜੇ। ਇਸ ਲਈ ਜਲਦੀ ਤੋਂ ਜਲਦੀ ਕੋਆਪ੍ਰੇਟਿਵ ਅਦਾਰਿਆ ਦੇ ਵਿਚ ਚੋਣਾਂ ਕਰਵਾਉਣ ਔਰ ਲੋਕਾਂ ਦੇ ਪ੍ਰਤੀਨਿਧ ਭੇਜਣ। ਇਹ ਵੀ ਕਹਾਂਗਾ ਕਿ ਕੋਆ-ਪ੍ਰੇਸ਼ਨ ਮਨਿਸਟਰ ਸਾਹਿਬ ਇਸ ਮਹਿਕਮੇ ਵਿਚ ਹੋਏ ਗਬਨ ਵਲ ਵੀ ਧਿਆਨ ਦੇਣ। ਜਿਹੜਾ ਮਹਿਕਮਾਂ ਗਰੀਬਾਂ ਨੂੰ ਰਾਹਤ ਦੇਣ ਵਾਸਤੇ ਬਣਾਇਆ ਗਿਆ ਸੀ ਅਫਸੋਸ ਦੀ ਗੱਲ ਹੈ ਕਿ ਉਸ ਮਹਿਕਮੇ ਨੇ 50 ਕਰੋੜ ਰੁਪਏ ਦਾ ਗਬਨ ਕੀਤਾ ਹੈ। ਸੰਗਰੂਰ ਡਿਸਟ੍ਰਿਕਟ ਵਿਚ ਦੋ ਕਰੋੜ ਦਾ ਅਤੇ ਜੰਡਾਲੀ ਕਲਾਂ ਵਿਚ ਛੇ ਲੱਖ ਦਾ ਗਬਨ ਹੋਇਆ ਹੈ।

**ਸ੍ਰੀ ਸਪੀਕਰ**: ਸਰਦਾਰ ਬਲਦੇਵ ਸਿੰਘ ਜੀ, ਤੁਸੀਂ ਇਸ ਬਿੱਲ ਦੇ ਸਕੋਪ ਵਿਚ ਰਹੋ। ਉਸ ਦੇ ਮੁਤੱਲਿਕ ਗੱਲ ਕਰੋ।

**ਸਰਦਾਰ ਬਲਦੇਵ ਸਿੰਘ** : ਉਸ ਪਾਸੇ ਵਲ ਆ ਰਿਹਾ ਹਾਂ ਜੀ। ਸਪੀਕਰ ਸਾਹਿਬ, ਛੇ ਲੱਖ ਰੁਪਏ ਦੇ ਸ਼ੇਅਰ ਹੋਲਡਰਜ਼ ਹਨ, ਇਸ ਲਈ ਉਸ ਧਾਂਦਲੀ ਵਲ ਧਿਆਨ ਦੇਣ। ਅੰਤ ਵਿਚ, ਸਪੀਕਰ ਸਾਹਿਬ, ਮੈਂ ਫਿਰ ਵਜ਼ੀਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਹ ਛੇਤੀ ਤੋਂ ਛੇਤੀ ਚੋਣਾਂ ਕਰਵਾ ਕੇ ਸਹੀ ਪ੍ਰਤੀਨਿਧ ਭੇਜਣਗੇ।

**ਸਰਦਾਰ ਗੁਰਬਚਨ ਸਿੰਘ ਚੀਮਾ** (ਦਸੂਹਾ): ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਭੋਗਪੁਰ ਸ਼ੂਗਰ ਮਿੱਲ ਵਿਚ ਕੁਝ ਹਿੱਸੇਦਾਰ ਹਨ, ਜਿਨ੍ਹਾਂ ਦੀ ਜ਼ਮੀਨ ਨਹੀਂ ਹੈ, ਪਰ ਉਨ੍ਹਾਂ ਨੂੰ ਕੋਈ ਮੁਨਾਫਾ ਨਹੀਂ ਦਿੱਤਾ ਜਾਂਦਾ ਜਦੋਂ ਕਿ ਦੋ ਸਾਲ ਤੋਂ ਇਹ ਕਹਿ ਰਹੇ ਹਨ ਕਿ ਉਹ ਮਿੱਲ ਮੁਨਾਫੇ ਵਿਚ ਜਾ ਰਹੀ ਹੈ। ਗਰੀਬ ਲੋਕਾਂ ਨੇ ਇਸ ਕਰਕੇ ਹਿੱਸਾ ਪਾਇਆ ਸੀ ਕਿ ਕੁਝ ਨਾ ਕੁਝ ਮੁਨਾਫਾ ਆਇਆ ਕਰੇਗਾ। ਜਿਹੜੇ ਲੋਕ ਉਸ ਮਿੱਲ ਤੇ ਕਾਬਜ਼ ਹਨ ਉਹ ਗਰੀਬਾਂ ਨੂੰ ਜਿਨ੍ਹਾਂ ਨੇ ਹਿੱਸੇ ਪਾਏ ਹੋਏ ਹਨ, ਕੁਝ ਨਹੀਂ ਦਿੰਦੇ ਜਦੋਂ ਕਿ ਦੋ ਸਾਲਾਂ ਤੋਂ ਮਿੱਲ ਮੁਨਾਫੇ ਵਿਚ ਜਾ ਰਹੀ ਹੈ। ਉਨ੍ਹਾਂ ਦਾ ਹਿੱਸਾ ਉਨ੍ਹਾਂ ਨੂੰ ਦਿੱਤਾ ਜਾਣਾ ਚਾਹੀਦਾ ਹੈ।

ਦੂਸਰੀ ਗੱਲ ਮੈਂ ਇਹ ਕਹਾਂਗਾ ਕਿ ਪੰਜਾਬ ਦੀਆਂ ਬਹੁਤ ਸਾਰੀਆਂ ਸੋਸਾਇਟੀਆਂ ਤਾਂ ਪਾਰਟੀ-ਬਾਜ਼ੀ ਦਾ ਸ਼ਿਕਾਰ ਹੁੰਦੀਆਂ ਰਹਿੰਦੀਆਂ ਹਨ। ਜਿਨ੍ਹਾਂ ਲੋਕਾਂ ਦਾ ਕਬਜ਼ਾ ਹੁੰਦਾ ਹੈ ਉਹ ਦੂਸਰੀ ਪਾਰਟੀ ਵਾਲੇ ਲੋਕਾਂ ਦੇ, ਜਿਨ੍ਹਾਂ ਨੇ ਲੋਨ ਆਦਿ ਲਿਆ ਹੁੰਦਾ ਹੈ, ਵਰੰਟ ਕਢਾ ਦਿੰਦੇ ਹਨ। ਇਸ ਲਈ ਸੋਸਾਇਟੀਆਂ ਵਿਚ ਹਰ ਇਕ ਆਦਮੀ ਨਾਲ ਇਕੋ ਜਿਹਾ ਸਲੂਕ ਹੋਣਾ ਚਾਹੀਦਾ ਹੈ। ਪਰ ਜਿਹੜਾ ਹੁਣ ਕੰਮ ਚਲ ਰਿਹਾ ਹੈ ਕਿ ਇਕ ਪਾਰਟੀ ਵਾਲੇ ਦੂਸਰੀ ਪਾਰਟੀ ਵਾਲਿਆਂ ਨੂੰ ਅੰਦਰ ਕਰਵਾ ਦਿੰਦੇ ਹਨ, ਇਹ ਨਹੀਂ ਹੋਣਾ ਚਾਹੀਦਾ। ਇਸ ਲਈ ਇਕ ਸਰਕੂਲਰ ਹੋਣਾ ਚਾਹੀਦਾ ਹੈ ਏ. ਆਰਜ਼. ਨੂੰ ਕਿ ਸਾਰਿਆਂ ਨਾਲ ਇਕੋ ਜਿਹਾ ਵਰਤਾਓ ਹੋਣਾ ਚਾਹੀਦਾ ਹੈ। ਪਾਰਟੀਬਾਜ਼ੀ ਦੇ ਆਧਾਰ ਤੇ ਕੋਈ ਕੰਮ ਨਹੀਂ ਹੋਣਾ ਚਾਹੀਦਾ।

**ਸਹਿਕਾਰਤਾ ਮੰਤਰੀ** (ਸਰਦਾਰ ਜਸਵਿੰਦਰ ਸਿੰਘ ਬਰਾੜ): ਸਪੀਕਰ ਸਾਹਿਬ, ਸਰਦਾਰ ਉਮਰਾਓ ਸਿਘ ਹੋਰਾਂ ਨੇ ਕੁਝ ਸੁਝਾਓ ਦਿਤੇ ਹਨ, ਮੈਂ ਉਨ੍ਹਾਂ ਦਾ ਬੜਾ ਮਸ਼ਕੂਰ ਹਾਂ। ਪਹਿਲਾਂ ਮੈਂ ਇਹ ਗਲ ਕਹਿ

ਦੇਵਾਂ ਕਿ ਪਹਿਲਾਂ 6 ਸਾਲ ਲਈ ਡਾਇਰੈਕਟਰ ਬਣਾਏ ਜਾਂਦੇ ਸਨ। ਜਦੋਂ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਸੀ, ਉਦੋਂ ਇਹ 6 ਸਾਲਾਂ ਵਾਲਾ ਕਾਨੂੰਨ ਤੋੜਿਆ ਗਿਆ। ਪਹਿਲਾਂ ਉਹ ਲੋਕ ਹੀ ਨੁਮਾਇੰਦੇ ਬਣੇ ਰਹਿੰਦੇ ਸਨ ਅਤੇ ਦੂਜੇ ਲੋਕਾਂ ਨੂੰ ਨੁਮਾਇੰਦਾ ਬਣਨ ਦਾ ਮੌਕਾ ਨਹੀਂ ਮਿਲਦਾ ਸੀ, ਲਗਾਤਾਰ ਪਹਿਲੇ ਵਾਲੇ ਹੀ ਚਲੇ ਆਉਂਦੇ ਸਨ। ਕੋਈ ਚੋਣ ਡਾਇਰੈਕਟਰਸ਼ਿਪ ਵਾਸਤੇ ਨਹੀਂ ਸੀ ਹੁੰਦੀ ਅਤੇ ਪਹਿਲਾਂ ਵਾਲੇ ਆਦਮੀ ਹੀ ਤੁਰੇ ਆਉਂਦੇ ਸਨ। ਹੁਣ ਬੋਰਡ ਵਿਚ ਉਹ ਡਾਇਰੈਕਟਰ ਹੋਣਗੇ ਜੋ ਇਸ ਗਲ ਵਾਸਤੇ ਚੰਗੇ ਰਹਿਣਗੇ ਕਿ ਜਿਹੜੀਆਂ ਊਣਤਾਈਆਂ ਪੈਦਾ ਹੋ ਜਾਣ ਉਨ੍ਹਾਂ ਨੂੰ ਦਸਦੇ ਰਹਿਣ। ਜੇ ਹਮੇਸ਼ਾਂ ਲਈ ਇਕੋ ਹੀ ਆਦਮੀ ਚਲੇ ਆਉਣ ਅਤੇ ਚੋਣ ਡਾਇਰੈਕਟਰਸ਼ਿਪ ਵਾਸਤੇ ਨਾ ਹੋਵੇ ਤਾਂ ਕਈ ਊਣਤਾਈਆਂ ਆ ਜਾਂਦੀਆਂ ਹਨ। ਅਸੀਂ ਇਸ ਕਰਕੇ ਅਮੈਂਡਮੈਂਟ ਲਿਆਏ ਹਾਂ।

ਸਪੀਕਰ ਸਾਹਿਬ, ਕੁਝ ਮੈਂਬਰਜ਼ ਨੇ ਮਹਾਰਾਸ਼ਟਰ ਦੀ ਗੱਲ ਕੀਤੀ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਕੋਆਪਰੇਸ਼ਨ ਦਾ ਮਹਿਕਮਾ ਜੋ ਬਿਓਰੋਕਰੇਸੀ ਦਾ ਮਹਿਕਮਾ ਬਣ ਚੁਕਾ ਸੀ, ਉਸ ਨੂੰ ਠੀਕ ਕਰਨਾ ਹੈ ਅਤੇ ਇਸ ਚੀਜ਼ ਨੂੰ ਲੋਕ ਲਹਿਰ ਬਣਾਉਣਾ ਹੈ। ਕੋਆਪਰੇਟਿਵ ਸੋਸਾਇਟੀਆਂ ਨੂੰ ਵੀਡ ਆਊਟ ਕਰਕੇ ਥੋੜ੍ਹਾ ਬਣਾਇਆ ਜਾਵੇ ਅਤੇ ਛੋਟਾ ਬਣਾਇਆ ਜਾਵੇ, ਮੈਂ ਇਸ ਚੀਜ਼ ਦੇ ਹੱਕ ਵਿਚ ਨਹੀਂ। ਮੈਂ ਸਮਝਦਾ ਹਾਂ ਕਿ ਸਭ ਲੋਕਾਂ ਦੇ ਵਿਚਾਰ ਡੈਮੋਕਰੈਟਿਕ ਬਣ ਸਕਣ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਮੈਂ ਇਕ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਬੋਰਡ ਆਫ ਡਾਇਰੈਕਟਰਜ਼ ਵਿਚ ਜੋ ਰਿਜ਼ਰਵੇਸ਼ਨ ਰਖਣੀ ਹੈ, ਉਸ ਬਾਰੇ ਖਿਆਲ ਰਖਿਆ ਜਾਵੇ।

**ਮੰਤਰੀ** : ਕੋਆਪਰੇਟਿਵ ਸੋਸਾਇਟੀਆਂ ਨੂੰ ਵੀਡ ਆਊਟ ਕਰਨ ਦਾ ਪ੍ਰੋਗਰਾਮ ਜੋ ਸੈਂਟਰ ਨੇ ਉਲੀਕਿਆ ਹੈ, ਉਹ ਪੰਜਾਬ ਵਿਚ ਅਸੀਂ ਨਹੀਂ ਕਰਨਾ ਚਾਹੁੰਦੇ। ਅਸੀਂ ਚਾਹੁੰਦੇ ਹਾਂ ਕਿ ਗਰੀਬ ਹਰੀਜਨਾਂ, ਗਰੀਬ ਕਿਸਾਨਾਂ ਅਤੇ ਹੋਰ ਛੋਟੇ ਲੋਕਾਂ ਨੂੰ ਸ਼ਾਮਿਲ ਕਰਕੇ ਸੋਸਾਇਟੀਆਂ ਵੱਧ ਤੋਂ ਵੱਧ ਬਣਾਈਆਂ ਜਾਣ ਤਾਂ ਜੋ ਇਨ੍ਹਾਂ ਸਾਰਿਆਂ ਤਬਕਿਆਂ ਦੇ ਲੋਕਾਂ ਨੂੰ ਇਸ ਕੰਮ ਵਿਚ ਹਿੱਸਾ ਪਾਉਣ ਦਾ ਮੌਕਾ ਮਿਲੇ ਅਤੇ ਲੋਕ ਤੰਤਰ ਨੂੰ ਤਕੜਾ ਕੀਤਾ ਜਾ ਸਕੇ। ਅਸੀਂ ਲੋਕ ਤੰਤਰ ਨੂੰ ਤਕੜਾ ਕਰਨਾ ਚਾਹੁੰਦੇ ਹਾਂ ਅਤੇ ਇੰਡੀਪੈਂਡੈਂਟ ਇਲੈਕਸ਼ਨ ਹੋਣੇ ਚਾਹੀਦੇ ਹਨ। ਮੈਂ ਸਰਦਾਰ ਉਮਰਾਓ ਸਿੰਘ ਅਤੇ ਹੋਰ ਮਾਨਯੋਗ ਮੈਂਬਰਜ਼ ਨੂੰ ਇਹ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਕਿ ਮੇਰੇ ਵਲੋਂ ਇਮਾਨਦਾਰੀ ਨਾਲ, ਨੇਕ ਨੀਤੀ ਨਾਲ ਪੂਰੀ ਕੋਸ਼ਿਸ਼ ਹੋਵੇਗੀ ਕਿ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹੋਣ ਅਤੇ ਕਿਸੇ ਅਫਸਰ, ਬਿਓਰੋਕਰੇਸੀ ਜਾਂ ਕਿਸੇ ਹੋਰ ਸੰਸਥਾ ਦੇ ਹੱਥ ਵਿਚ ਹੀ ਤਾਕਤ ਨਾ ਰਹੇ।

**ਸਰਦਾਰ ਉਮਰਾਓ ਸਿੰਘ** : ਰਜਿਸਟਰਾਰ ਸਾਨੂੰ ਬਹੁਤ ਅੱਛੇ ਮਿਲੇ ਹਨ।

**ਸਹਿਕਾਰਤਾ ਮੰਤਰੀ** : ਇਲੈਕਸ਼ਨਜ਼ ਫੇਅਰ ਹੋਣਗੇ, ਇਲੈਕਸ਼ਨ ਮੌਕੇ ਤੇ ਹੋਣਗੇ ਅਤੇ ਕਿਸੇ ਕਿਸਮ ਦੀ ਹੇਰਾ ਫੇਰੀ ਨਹੀਂ ਹੋਣ ਦਿਤੀ ਜਾਵੇਗੀ। ਕਨੇਡੀਅਨ ਸਾਹਿਬ ਅਤੇ ਚੀਮਾ ਸਾਹਿਬ ਨੇ ਕੁਝ ਤੌਖਲਾ ਪਰਗਟ ਕੀਤਾ ਹੈ ਕਿ ਇਲੈਕਸ਼ਨ ਵੇਲੇ ਸਿਰ ਨਹੀਂ ਹੁੰਦੇ। ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਲੈਕਸ਼ਨ ਇੰਡੀਪੈਂਡੈਂਟ, ਵੇਲੇ ਸਿਰ ਅਤੇ ਨਿਰਪੱਖਤਾ ਨਾਲ ਹੋਣਗੇ ਅਤੇ ਇਹ ਕੋਸ਼ਿਸ਼ ਹੋਵੇਗੀ ਕਿ ਛੇਤੀ ਤੋਂ ਛੇਤੀ ਕਰਵਾਏ ਜਾ ਸਕਣ। (ਤਾੜੀਆਂ)

ਇਕ ਸੁਝਾਓ ਸਰਦਾਰ ਉਮਰਾਓ ਸਿੰਘ ਜੀ ਨੇ ਦਿਤਾ ਹੈ ਅਤੇ ਮੈਂ ਉਸ ਨਾਲ ਸਹਿਮਤ ਹਾਂ ਕਿ ਕੋਆਪਰੇਟਿਵ ਐਕਟ ਬੜਾ ਪੁਰਾਣਾ ਹੈ ਅਤੇ ਇਸ ਵਿਚ ਸੋਧਾਂ ਦੀ ਲੋੜ ਹੈ। ਇਹ ਠੀਕ ਹੈ ਕਿ ਕਈ ਊਣਤਾਈਆਂ ਕਈ ਕਾਰਨਾਂ ਕਰਕੇ ਆ ਗਈਆਂ ਹਨ। ਇਸ ਬਾਰੇ ਮੈਂ ਕੋਆਪਰੇਟਿਵਜ਼ ਦੇ ਮਾਹਰੀਨ ਦੀ

[ਸਹਿਕਾਰਤਾ ਮੰਤਰੀ]

ਇਕ ਕਮੇਟੀ ਛੇਤੀ ਤੋਂ ਛੇਤੀ ਬਣਾਵਾਂਗਾ ਜਿਸ ਵਿਚ ਚੰਗੇ ਚੰਗੇ ਆਦਮੀ, ਕੋਆਪਰੇਟਿਵਜ਼ ਦੇ ਮਾਹਰੀਨ, ਹਾਊਸ ਵਿਚੋਂ ਵੀ ਅਤੇ ਬਾਹਰੋਂ ਵੀ ਲਏ ਜਾਣਗੇ। ਸਰਦਾਰ ਉਮਰਾਓ ਸਿੰਘ ਜੀ ਦੇ ਇਸ ਸੁਝਾਓ ਨਾਲ ਮੈਂ ਸਹਿਮਤ ਹਾਂ। ਇਹ ਕਮੇਟੀ ਛੇਤੀ ਤੋਂ ਛੇਤੀ ਬਣਾ ਦਿਤੀ ਜਾਵੇਗੀ ਅਤੇ 3 ਮਹੀਨੇ ਵਿਚ ਕੋਆਪਰੇ-ਟਿਵਜ਼ ਦਾ ਐਕਟ ਨਵਾਂ ਬਣਾ ਦਿਤਾ ਜਾਵੇਗਾ। (ਤਾੜੀਆਂ)

ਗਿਆਨੀ ਅਰਜਨ ਸਿੰਘ ਜੀ ਨੇ ਜ਼ਿਕਰ ਕੀਤਾ ਕਿ ਡਿਪਾਰਟਮੈਂਟ ਕੋਲ ਬੜੀਆਂ ਪਾਵਰਜ਼ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 30 ਸਾਲਾਂ ਵਿਚ, ਕਾਂਗਰਸ ਦੇ ਰਾਜ ਵਿਚ ਅਫਸਰਾਂ ਕੋਲ ਹੋਰ ਜ਼ਿਆਦਾ ਪਾਵਰਜ਼ ਆ ਗਈਆਂ, ਜਿਸ ਕਰਕੇ ਕੰਮ ਠੀਕ ਤਰੀਕੇ ਨਾਲ ਨਹੀਂ ਚਲਦਾ ਰਿਹਾ ਅਤੇ ਜਿਸ ਮੰਤਵ ਲਈ, ਜਿਸ ਭਾਵਨਾ ਲਈ ਕੋ-ਆਪਰੇਟਿਵਜ਼ ਦੇ ਅਦਾਰੇ ਚਲਾਏ ਸਨ, ਉਹ ਪਰਾ ਨਹੀਂ ਹੋਇਆ ਕਿਉਂਕਿ ਇਸ ਮਹਿਕਮੇ ਵਿਚ ਇਮਾਨਦਾਰੀ ਨਾਲ ਅਤੇ ਲੋਕਾਂ ਦੀ ਭਲਾਈ ਵਾਸਤੇ ਕੰਮ ਪਹਿਲਾਂ ਨਹੀਂ ਹੁੰਦਾ ਰਿਹਾ। ਇਨ੍ਹਾਂ ਦੀ ਗਲ ਦਰੁਸਤ ਹੈ ਕਿ ਇਨਸਪੈਕਟਰਾਂ ਨੂੰ ਵੀ ਪੂਰਾ ਜ਼ਿਮੇਵਾਰ ਸੋਸਾਇਟੀਆਂ ਵਿਚ ਬਣਾਇਆ ਜਾਵੇ ਤਾਂ ਜੋ ਜਿਹੜੇ ਪ੍ਰਧਾਨ ਜਾਂ ਹੋਰ ਸੋਸਾਇਟੀਆਂ ਦੇ ਕਰਤਾ ਧਰਤਾ ਘਪਲੇ ਕਰਦੇ ਹਨ, ਉਹ ਨਾ ਹੋ ਸਕਣ। ਜਿਹੜੀ ਕਮੇਟੀ ਬਣਾਈ ਜਾਵੇਗੀ, ਮੈਂ ਉਸ ਨੂੰ ਗੁਜ਼ਾਰਿਸ਼ ਕਰਾਂਗਾ ਕਿ ਇਸ ਬਾਰੇ ਕਮੇਟੀ ਸਿਫਾਰਿਸ਼ ਕਰੇ ਕਿ ਜਿੰਨੀ ਪਨੈਲਿਟੀ ਮੈਂਬਰਾਂ ਨੂੰ ਪੈਂਦੀ ਹੈ, ਉਨੀ ਹੀ ਇਨਸਪੈਕਟਰਾਂ ਤੇ ਵੀ ਪਾਈ ਜਾਵੇ ਤਾਂ ਜੋ ਸੋਸਾਇਟੀਆਂ ਦੇ ਤਕੜੇ ਤਕੜੇ ਆਦਮੀ, ਪ੍ਰਧਾਨ ਜਾਂ ਹੋਰ ਉਨ੍ਹਾਂ ਨਾਲ ਰਲਕੇ ਕੋਈ ਘਪਲੇਬਾਜ਼ੀ ਨਾ ਕਰ ਸਕਣ ਅਤੇ ਇਸ ਗਲ ਦਾ ਉਨ੍ਹਾਂ ਸਾਰਿਆਂ ਨੂੰ ਡਰ ਰਹੇ।

ਫਿਰ ਇਥੇ ਕੁਰੱਪਸ਼ਨ ਦਾ ਜ਼ਿਕਰ ਕੀਤਾ ਗਿਆ। ਇਸ ਬਾਰੇ ਮੈਂ ਬੜੀ ਇਮਾਨਦਾਰੀ ਨਾਲ ਅਤੇ ਨੇਕਨੀਤੀ ਨਾਲ ਕਹਿਣਾ ਚਾਹੁੰਦਾ ਹਾਂ ਅਤੇ ਇਹ ਚੀਜ਼ ਇਸ ਮੰਦਰ ਵਿਚ ਮੈਂ ਪਹਿਲਾਂ ਵੀ ਕਈ ਵਾਰ ਕਹਿ ਚੁਕਾ ਹਾਂ ਕਿ ਕੁਰੱਪਸ਼ਨ ਨੂੰ ਦੂਰ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਜਾਵੇਗੀ, ਕਿਸੇ ਅਫਸਰ ਨੂੰ, ਕਿਸੇ ਆਦਮੀ ਨੂੰ, ਭਾਵੇਂ ਉਹ ਮੇਰਾ ਦੋਸਤ ਹੋਵੇ, ਰਿਸ਼ਤੇਦਾਰ ਹੋਵੇ ਜਾਂ ਕਿਸੇ ਵੀ ਵੱਡੇ ਤੋਂ ਵੱਡੇ ਆਦਮੀ ਨਾਲ ਤੁਅੱਲਕ ਰਖਦਾ ਹੋਵੇ, ਨਹੀਂ ਛੱਡਿਆ ਜਾਵੇਗਾ। (ਤਾੜੀਆਂ)

ਹਰੀਜਨ ਭਰਾਵਾਂ ਬਾਰੇ ਕੁਝ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ। ਕਈ ਪਿੰਡਾਂ ਵਿਚ ਸੋਸਾਇਟੀਆਂ ਬਣੀਆਂ ਹੁੰਦੀਆਂ ਹਨ ਅਤੇ ਉਨ੍ਹਾਂ ਵਿਚ ਹਰੀਜਨਾਂ ਨੂੰ ਮੈਂਬਰ ਬਣਾਇਆ ਜਾਂਦਾ ਹੈ, ਪਰ ਹੁੰਦਾ ਕੀ ਰਿਹਾ ਕਿ ਜਿਹੜੇ ਚੰਗੇ ਕਿਸਾਨ ਜਾਂ ਹੋਰ ਵੱਡੇ ਆਦਮੀ ਸਨ, ਉਹੀ ਸਭ ਸਹੂਲਤਾਂ ਲੈਂਦੇ ਸਨ, ਹਰੀਜਨਾਂ ਨੂੰ ਇਨ੍ਹਾਂ ਸਹੂਲਤਾਂ ਤੋਂ ਮਹਿਰੂਮ ਰਖਿਆ ਜਾਂਦਾ ਸੀ। ਜਿਹੜੇ ਸਵਰਨ ਜਾਤੀਆਂ ਦੇ ਬੰਦੇ ਹੁੰਦੇ ਸਨ, ਉਹੀ ਫਾਇਦਾ ਉਠਾਈ ਜਾਂਦੇ ਸਨ। ਮੈਂ ਯਤਨ ਕਰਾਂਗਾ ਕਿ ਜਿਹੜੇ ਪਿਛੜੇ ਵਰਗਾਂ ਦੇ ਹਰੀਜਨ ਭਰਾ ਹਨ, ਉਨ੍ਹਾਂ ਨੂੰ ਵੀ ਪੂਰਾ ਪੂਰਾ ਫਾਇਦਾ ਸੋਸਾਇਟੀਆਂ ਦਾ ਮਿਲੇ ਅਤੇ ਉਹ ਵੀ ਠੀਕ ਤਰੀਕੇ ਨਾਲ ਤਰੱਕੀ ਕਰ ਸਕਣ। ਇਸ ਗਲ ਵਲ ਪੂਰਾ ਧਿਆਨ ਦਿਤਾ ਜਾਵੇਗਾ।

ਫਿਰ ਸਰਦਾਰ ਗੁਰਬਚਨ ਸਿੰਘ ਚੀਮਾ ਅਤੇ ਕਨੇਡੀਅਨ ਸਾਹਿਬ ਨੇ ਸ਼ੂਗਰ ਮਿਲਾਂ ਦਾ ਜ਼ਿਕਰ ਕੀਤਾ। ਮੈਂ ਕਨੇਡੀਅਨ ਸਾਹਿਬ ਦਾ ਸ਼ੁਕਰਗੁਜ਼ਾਰ ਹਾਂ ਕਿ ਉਨ੍ਹਾਂ ਨੇ ਮੈਨੂੰ ਚੇਤੇ ਕਰਾ ਦਿਤਾ। ਮੈਂ ਇਸ ਕੰਮ ਵਿਚ ਲਗਿਆ ਹੋਇਆ ਹਾਂ ਅਤੇ ਅਫਸਰਾਂ ਨੂੰ ਹਦਾਇਤ ਕੀਤੀ ਹੈ ਕਿ ਜੇ ਕਾਨੂੰਨ ਇਸ ਕੰਮ ਵਿਚ ਅੜਿੱਕਾ ਪਾਉਂਦਾ ਹੋਵੇ ਤਾਂ ਉਸ ਅੜਿਕੇ ਨੂੰ ਦੂਰ ਕਰਨ ਦੇ ਯਤਨ ਕੀਤੇ ਜਾਣ ਅਤੇ ਜਿਸ ਤਰ੍ਹਾਂ ਬਾਦਲ ਸਾਹਿਬ ਨੇ ਮੁਨਾਫਾ ਮੈਨੇਜਮੈਂਟ ਅਤੇ ਕਿਸਾਨਾਂ ਵਿਚ ਵੰਡਿਆ, ਉਸੇ ਤਰ੍ਹਾਂ ਮੈਂ ਵੀ ਕੋਸਿਸ਼ ਕਰਾਂਗਾ ਕਿ ਮਜ਼ਦੂਰਾਂ ਅਤੇ ਵਰਕਰਜ਼ ਵਿਚ ਵੀ ਵੰਡਿਆ ਜਾਵੇ। ਮਜ਼ਦੂਰ ਅਤੇ ਵਰਕਰਜ਼ ਜਿਹੜੇ ਦੇਸ਼ ਦੀ ਸੇਵਾ ਕਰਦੇ ਹਨ ਅਤੇ ਹਰ ਤਰੱਕੀ ਦੇ ਕੰਮ ਵਿਚ ਬਹੁਤਾ ਹਿੱਸਾ ਪਾਉਂਦੇ ਹਨ ਅਤੇ ਹਰ ਕੰਮ ਵਿਚ ਉਪਰਾਲਾ

ਕਰਦੇ ਹਨ, ਉਨ੍ਹਾਂ ਦੀ ਹਾਲਤ ਨੂੰ ਚੰਗਾ ਬਣਾਇਆ ਜਾਵੇ ਅਤੇ ਉਨ੍ਹਾਂ ਨੂੰ ਵੀ ਮੁਨਾਫੇ ਦਾ ਹਿੱਸਾ ਮਿਲੇ। ਲਾਜ਼ਮੀ ਤੌਰ ਤੇ ਇਸ ਐਕਟ ਵਿਚ ਇਨ੍ਹਾਂ ਤਬਕਿਆਂ ਦੀ ਭਲਾਈ ਦਾ ਖਿਆਲ ਰਖਿਆ ਜਾਵੇਗਾ। ਬਾਕੀ ਮੈਨੇਜਮੈਂਟਸ ਅਤੇ ਵਰਕਰਜ਼ ਦੇ ਬੜੇ ਝਗੜੇ ਰਹਿੰਦੇ ਹਨ ਅਤੇ ਇਥੇ ਐਬੈਜ਼ਲਮੈਂਟ 30 ਕਰੋੜ ਬਾਰੇ ਕਿਹਾ ਗਿਆ। ਸਾਰੇ ਹਾਊਸ ਦੇ ਮੈਂਬਰ ਸਾਹਿਬਾਨ, ਵਜ਼ੀਰ ਸਾਹਿਬਾਨ ਅਤੇ ਆਪੋਜ਼ੀਸ਼ਨ ਦੇ ਮੈਂਬਰ-ਸਾਹਿਬਾਨ ਨੂੰ ਵੀ ਪਤਾ ਹੈ ਕਿ ਮੈਂ ਖੁਦ ਇਥੇ ਇਨ੍ਹਾਂ ਗੱਲ੍ਹਾਂ ਦਾ ਜ਼ਿਕਰ ਕਰਦਾ ਰਿਹਾ ਹਾਂ। ਕਿਸੇ ਤਰ੍ਹਾਂ ਦੀ ਹੇਰਾ ਫੇਰੀ ਨਹੀਂ ਕਰਨ ਦਿਤੀ ਜਾਵੇਗੀ। ਮੈਨੂੰ ਜਿੰਨੇ ਸੁਝਾਓ ਦਿਤੇ ਜਾਣਗੇ ਮੈਂ ਸਵਾਗਤ ਕਰਾਂਗਾ ਅਤੇ ਕੋਸ਼ਿਸ਼ ਕਰਾਂਗਾ ਕਿ ਬੇਈਮਾਨੀ, ਹੇਰਾਫੇਰੀ ਅਤੇ ਕੁਰੱਪਸ਼ਨ ਵਗੈਰਾ ਨੂੰ ਪੂਰੇ ਤੌਰ ਤੇ ਖਤਮ ਕਰ ਦਿਤਾ ਜਾਵੇ। ਮੈਂ ਇਹ ਅਰਜ਼ ਕਰਾਂਗਾ ਕਿ ਮੈਨੂੰ ਜਿੰਨੇ ਵੀ ਸੁਝਾਓ ਦਿਤੇ ਜਾਣਗੇ ਉਨ੍ਹਾਂ ਬਾਰੇ ਐਕਸ਼ਨ ਲੈਣ ਵਿਚ ਕੋਈ ਢਿੱਲ ਨਹੀਂ ਵਰਤੀ ਜਾਵੇਗੀ ਅਤੇ ਕਿਸੇ ਵੀ ਸੂਰਤ ਵਿਚ ਬੇਈਮਾਨੀ, ਕੁਰੱਪਸ਼ਨ, ਹੇਰਾਫੇਰੀ ਅਤੇ ਘਪਲਿਆਂ ਨੂੰ ਬਰਦਾਸ਼ਤ ਨਹੀਂ ਕੀਤਾ ਜਾਵੇਗਾ ਅਤੇ ਇਸ ਤਰ੍ਹਾਂ ਦੀਆਂ ਬਰਾਈਆਂ ਨੂੰ ਪਲਣ ਨਹੀਂ ਦਿਤਾ ਜਾਵੇਗਾ ਅਤੇ ਬੁਰਾਈ ਨੂੰ ਪੈਦਾ ਹੁੰਦੇ ਹੀ ਖਤਮ ਕਰ ਦਿੱਤਾ ਜਾਵੇਗਾ। (ਤਾੜੀਆਂ)

ਇਸ ਗੱਲ ਨਾਲ ਮੇਰੀ ਵੀ ਤਸੱਲੀ ਨਹੀਂ ਕਿ ਡਕੈਤ ਨੇ ਡਾਕਾ ਮਾਰਿਆ ਅਤੇ ਫੜ ਲਿਆ। 99 ਪ੍ਰਤੀਸ਼ਤ ਕੰਮ ਖਰਾਬ ਹੈ ਅਤੇ ਇਸ ਵਾਸਤੇ ਸਾਨੂੰ ਸਭ ਦੀ ਮਦੱਦ ਦੀ ਲੋੜ ਹੈ। ਮਾਨ ਸਾਹਿਬ ਨੇ ਕਿਹਾ ਕਿ ਇੰਨਾਂ ਘਪਲਾ ਹੋ ਗਿਆ, ਬੇਈਮਾਨੀ ਹੋ ਗਈ ਇਸ ਬਾਰੇ ਮੈਂ ਇਹ ਕਹਿ ਦੇਣਾ ਚਾਹੁੰਦਾ ਹਾਂ ਕਿ ਕੋਈ ਵੀ ਬੇਈਮਾਨ, ਕੁਰੱਪਟ ਅਤੇ ਹੇਰਾ ਫੇਰੀ ਕਰਨ ਵਾਲਾ ਆਦਮੀ ਮੇਰੇ ਕੋਲੋਂ ਬਚ ਨਹੀਂ ਸਕੇਗਾ, ਇਹ ਮੇਰੀ ਪੂਰੀ ਕੋਸ਼ਿਸ਼ ਹੋਵੇਗੀ। ਇਸ ਕਰਕੇ ਇਕ ਬੇਨਤੀ ਮੈਂ ਕਰਦਾ ਹਾਂ ਕਿ ਅਸੀਂ ਇਥੇ ਆ ਗਏ ਹਾਂ ਇਸ ਕਰਕੇ ਜੋ ਵੀ ਕਿਸੇ ਨਾਲ, ਵਰਕਰਾਂ ਨਾਲ, ਕਿਸਾਨਾਂ ਨਾਲ ਜਾਂ ਗਰੀਬ ਆਦਮੀਆਂ ਨਾਲ ਜ਼ਿਆਦਤੀਆਂ ਹੁੰਦੀਆਂ ਰਹੀਆਂ ਹਨ, ਉਹ ਹੁਣ ਨਹੀਂ ਹੋਣ ਦਿਤੀਆਂ ਜਾਣਗੀਆਂ। ਹਰੀਜਨ ਭਰਾਵਾਂ, ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਦੀ ਪੂਰੀ ਸੰਭਾਲ ਕੀਤੀ ਜਾਵੇਗੀ ਅਤੇ ਉਨ੍ਹਾਂ ਦੇ ਹੱਕਾਂ ਦੀ ਰਾਖੀ ਕੀਤੀ ਜਾਵੇਗੀ। ਜੇ ਇਨ੍ਹਾਂ ਗਰੀਬ ਲੋਕਾਂ ਨਾਲ ਚੰਗਾ ਵਰਤਾਓ ਨਾ ਕੀਤਾ ਜਾਵੇ ਤਾਂ ਦੇਸ਼ ਦੀ ਤਰੱਕੀ ਨਹੀਂ ਹੋ ਸਕਦੀ ਅਤੇ ਨਾ ਹੀ ਉਹ ਤਰੱਕੀ ਕਰ ਸਕਦੇ ਹਨ। ਅਸੀਂ ਹਰ ਕਿਸਮ ਦੀਆਂ ਸਹੂਲਤਾਂ ਉਨ੍ਹਾਂ ਗਰੀਬ ਲੋਕਾਂ ਨੂੰ ਦੇਣ ਦੀ ਪੂਰੀ ਕੋਸ਼ਿਸ਼ ਕਰਾਂਗੇ ਤਾਂ ਜੋ ਸਾਡਾ ਦੇਸ਼, ਸਾਡਾ ਸੂਬਾ ਤਰੱਕੀ ਕਰ ਸਕੇ। ਗਰੀਬ ਲੋਕਾਂ ਨੂੰ ਉਤਸ਼ਾਹ ਦੇਣਾ ਬਹੁਤ ਜ਼ਰੂਰੀ ਹੈ। ਮੈਂ ਸਮਝਦਾ ਹਾਂ ਕਿ ਸਾਡਾ ਪੰਜਾਬ ਉਤਨੀ ਤਰੱਕੀ ਨਹੀਂ ਕਰ ਸਕਦਾ ਜਿਤਨੀ ਕਿ ਹੋਣੀ ਚਾਹੀਦੀ ਹੈ ਜਿਤਨੀ ਦੇਰ ਤਕ ਬਾਰਡਰ ਏਰੀਆਜ਼ ਨੂੰ, ਪਛੜੇ ਵਰਗ ਨੂੰ ਉੱਚਾ ਨਹੀਂ ਚੁਕਿਆ ਜਾਂਦਾ।

**ਸ੍ਰੀ ਸਪੀਕਰ**: ਬਰਾੜ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਕੰਡੀ ਦੇ ਏਰੀਆ ਦਾ ਵੀ ਜ਼ਿਕਰ ਇਸਦੇ ਨਾਲ ਹੀ ਕਰ ਦਿਓ।

**ਮੰਤਰੀ**: ਸਪੀਕਰ ਸਾਹਿਬ, ਕੰਡੀ ਦੇ ਏਰੀਆ ਵਿਚ ਪਾਣੀ ਦੀ ਘਾਟ ਹੈ। ਇਸ ਕਰਕੇ ਮੈਂ ਆਊਟ ਆਫ਼ ਦੀ ਵੇ ਨਹੀਂ ਜਾਣਾ ਚਾਹੁੰਦਾ। ਸੋ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਹ ਭਰੋਸਾ ਦਿਵਾਉਂਦਾ ਹਾਂ ... (ਚੌਧਰੀ ਸੁੰਦਰ ਸਿੰਘ ਜੀ ਵਲੋਂ ਵਿਘਨ) ਸਪੀਕਰ ਸਾਹਿਬ, ਚੌਧਰੀ ਜੀ ਨੇਕ ਮਨੁੱਖ ਹਨ ਅਤੇ ਉਨ੍ਹਾਂ ਦੀ ਹਰ ਰਾਏ ਮੰਨਣਯੋਗ ਹੈ। ਮੈਂ ਚੌਧਰੀ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਉਨ੍ਹਾਂ ਦੇ ਇਲਾਕੇ ਵਿਚ ਕੋਈ ਵੀ ਮੁਸ਼ਕਲ ਹੋਵੇ, ਉਹ ਮੈਨੂੰ ਦੱਸਣ, ਮੈਂ ਉਸ ਨੂੰ ਦੂਰ ਕਰਨ ਦਾ ਪੂਰਾ ਯਤਨ ਕਰਾਂਗਾ। ਮੈਂ ਹੋਰ ਜ਼ਿਆਦਾ ਨਾ ਕਹਿੰਦਾ ਹੋਇਆ ਹੁਣ ਇਤਨਾ ਹੀ ਕਹਾਂਗਾ ਕਿ ਅਸੀਂ ਇਸ ਮਹਿਕਮੇ ਵਿਚ ਜਿੰਨੀਆਂ ਵੀ ਊਣਤਾਈਆਂ ਹਨ, ਉਨ੍ਹਾਂ ਨੂੰ ਦੂਰ ਕਰਨ ਦਾ ਪੂਰਾ ਯਤਨ ਕਰਾਂਗੇ।

**Mr. Speaker** : Question is—

That the Punjab Co-operative Societies (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill clause by clause.

**Clause 2**

**Mr. Speaker** : Question is—

That clause 2 stand part of the Bill.

*The motion was carried.*

**Clause 3**

**Mr. Speaker** : Question is—

That clause 3 stand part of the Bill.

*The motion was carried.*

**Clause 1**

**Mr. Speaker** : Question is—

That clause 1 stand part of the Bill.

*The motion was carried.*

**Title**

**Mr. Speaker** : Question is—

That Title be the Title of the Bill.

*The motion was carried.*

**Cooperation Minister (Sardar Jaswinder Singh Brar)** : Sir, I beg to move—

That the Punjab Cooperative Societies (Amendment) Bill be passed..

**Mr. Speaker** : Motion moved—

That the Punjab Cooperative Societies (Amendment) Bill be passed.

**ਸਰਦਾਰ ਬੇਅੰਤ ਸਿੰਘ (ਪਾਇਲ)**: ਸਪੀਕਰ ਸਾਹਿਬ, ਜਿੱਥੇ ਇਨ੍ਹਾਂ ਨੇ ਇਹ ਬਿੱਲ ਲਿਆਂਦਾ ਹੈ ਐਕਸਟੈਨਸ਼ਨ ਲਈ ਔਰ ਇਹ ਐਕਸਟੈਨਸ਼ਨ ਇਸ ਹਾਊਸ ਨੇ ਦੇ ਹੀ ਦੇਣੀ ਹੈ, ਇਸ ਬਾਰੇ ਮੇਰੀ ਅਰਜ਼ ਹੈ ਕਿ ਹੁਣ ਲੋਕਾਂ ਦੇ ਦਿਲਾਂ ਵਿਚ ਕੋਆਪਰੇਟਿਵ ਦੀ ਜਿਹੜੀ ਭਾਵਨਾ ਹੈ ਇਹ ਘੱਟ ਹੁੰਦੀ ਮਹਿਸੂਸ ਹੋ ਰਹੀ ਹੈ ਬਲਕਿ ਖਤਮ ਹੁੰਦੀ ਜਾ ਰਹੀ ਹੈ। ਇਸ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਬੜਾ ਚੰਗਾ ਹੋਵੇਗਾ ਜੇਕਰ ਹੁਣ ਇਹ ਇਸ ਦੀ ਮਿਆਦ ਅੱਗੇ ਹੋਰ ਨਾ ਵਧਾਉਣ। ਇਹ ਪਹਿਲੇ ਸਾਲ ਵਾਸਤੇ ਸੀ, ਫਿਰ 2 ਸਾਲ ਵਾਸਤੇ ਅਤੇ ਫਿਰ 4 ਸਾਲ ਹੋ ਗਈ। ਪਰ ਹੁਣ ਮੇਰੀ ਗੁਜ਼ਾਰਿਸ਼ ਹੈ ਕਿ ਇਸ ਨੂੰ ਹੋਰ ਅੱਗੇ ਨਹੀਂ ਲੈ ਜਾਣਾ ਚਾਹੀਦਾ।

ਦੂਜੀ ਅਰਜ਼ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਕਿਸੇ ਸੋਸਾਇਟੀ ਦੇ ਇਲੈਕਸ਼ਨ ਹੁੰਦੇ ਹਨ ਤਾਂ ਇਲੈਕਸ਼ਨ ਹੋਣ ਤੋਂ ਬਾਅਦ ਨਵੀਂ ਸੋਸਾਇਟੀ ਨੂੰ 2, 3 ਸਾਲ ਉਸ ਸੋਸਾਇਟੀ ਦਾ

ਪਿਛਲਾ ਰਿਕਾਰਡ ਲੱਭਣ ਵਿਚ ਲਗ ਜਾਂਦੇ ਹਨ। ਉਸ ਸੋਸਾਇਟੀ ਦਾ ਜਿਹੜਾ ਸੈਕਟਰੀ ਹੁੰਦਾ ਹੈ ਜਾਂ ਖਾਸ ਤੌਰ ਤੇ ਜਿਹੜਾ ਖਜ਼ਾਨਚੀ ਹੁੰਦਾ ਹੈ ਉਹ ਰਿਕਾਰਡ ਕਿਸੇ ਨੂੰ ਨਹੀਂ ਦਿੰਦਾ। ਇਸ ਵਾਸਤੇ ਮੇਰੀ ਅਰਜ਼ ਹੈ ਕਿ ਇਸ ਵਿਚ ਕੋਈ ਸੋਧ ਕਰਨੀ ਚਾਹੀਦੀ ਹੈ ਤਾਂ ਕਿ ਜਿਹੜੀ ਨਵੀਂ ਸੋਸਾਇਟੀ ਬਣੇ ਉਸ ਨੂੰ ਪਿਛਲਾ ਪੂਰਾ ਰਿਕਾਰਡ ਮਿਲ ਸਕੇ।

ਤੀਜੀ ਮੇਰੀ ਅਰਜ਼ ਇਹ ਹੈ ਕਿ ਜੇ ਕਿਸੇ ਸੋਸਾਇਟੀ ਨੇ ਅਪੀਲ ਕਰਨੀ ਹੁੰਦੀ ਹੈ ਜਾਂ ਕਿਸੇ ਨੂੰ ਸੋਸਾਇਟੀ ਦੇ ਖਿਲਾਫ਼ ਕੋਈ ਸ਼ਿਕਾਇਤ ਹੁੰਦੀ ਹੈ ਅਤੇ ਉਹ ਅਪੀਲ ਕਰਨੀ ਚਾਹੁੰਦਾ ਹੈ ਤਾਂ ਉਸ ਵੇਲੇ ਆਰਬਿਟਰੇਟਰ ਲਗਾਇਆ ਜਾਂਦਾ ਹੈ। ਉਹ ਆਰਬਿਟਰੇਟਰ ਉਸ ਤੇ ਫੈਸਲਾ ਕਰਨ ਵਾਸਤੇ ਇਤਨਾ ਲੰਬਾ ਸਮਾਂ ਲੈਂਦੇ ਹਨ ਕਿ ਉਸ ਅਪੀਲ ਦਾ ਕੋਈ ਫਾਇਦਾ ਹੀ ਨਹੀਂ ਰਹਿੰਦਾ। ਇਹ ਆਰਬਿਟਰੇਟਰ ਚਾਹੇ ਕੋਈ ਏ. ਆਰ. ਹੋਵੇ ਜਾਂ ਕੋਈ ਹੋਰ ਇਨਸਪੈਕਟਰ ਹੋਵੇ, ਤੁਸੀਂ ਆਪ ਵੀ ਇਸ ਤੋਂ ਚੰਗੀ ਤਰ੍ਹਾਂ ਜਾਣੂ ਹੋ। ਇਸ ਲਈ ਮੇਰੀ ਅਰਜ਼ ਹੈ ਕਿ ਜਿਸ ਵੇਲੇ ਕੋਈ ਆਰਬਿਟਰੇਟਰ ਲਾਇਆ ਜਾਵੇ ਉਸ ਵੇਲੇ ਨਾਲ ਹੀ ਟਾਇਮ ਮੁਕਰਰ ਕਰ ਦੇਣਾ ਚਾਹੀਦਾ ਹੈ ਤਾਂ ਕਿ ਅਪੀਲ ਵਿਚ ਦੇਰ ਨਾ ਹੋਵੇ। ਸੋ, ਬਰਾੜ ਸਾਹਿਬ ਆਪ ਵੀ ਬੜੇ ਸਿਆਣੇ ਹਨ ਅਤੇ ਮੈਨੂੰ ਆਸ ਹੈ ਕਿ ਉਹ ਮੇਰੇ ਨਾਲ ਸਹਿਮਤ ਹੋਣਗੇ। ਇਸ ਨਾਲ ਇਹ ਮਹਿਕਮਾ ਹੋਰ ਵੀ ਚੰਗਾ ਬਣ ਸਕੇਗਾ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ): ਸਪੀਕਰ ਸਾਹਿਬ, ਇਹ ਜਿਹੜਾ ਕੋਆਪਰੇਟਿਵ ਦਾ ਮਹਿਕਮਾ ਹੈ ਇਹ ਇਕ ਕੁਰੱਪਸ਼ਨ ਦਾ ਮਹਿਕਮਾ ਹੈ। ਇਸ ਦੇ ਮੁਤੱਅਲਕ ਮੈਂ ਬਹੁਤ ਪਰੇਸ਼ਾਨ ਸੀ ਕਿ ਇਹ ਕੁਰੱਪਸ਼ਨ ਇਸ ਮਹਿਕਮੇ ਵਿਚ ਕਦੋਂ ਦੂਰ ਹੋਵੇਗੀ। ਅੱਜ ਜਿਹੜੀ ਬਰਾੜ ਸਾਹਿਬ ਨੇ ਸਪੀਚ ਕੀਤੀ ਹੈ ਉਨ੍ਹਾਂ ਦੇ ਲਫਜ਼ਾਂ ਤੋਂ ਮਾਲੂਮ ਹੁੰਦਾ ਸੀ ਕਿ ਉਹ ਬੜੇ ਸਿਨਸੀਅਰ ਅਤੇ ਇਮਾਨਦਾਰ ਹਨ। ਇਸ ਵਿਚ ਸ਼ੱਕ ਵੀ ਕੋਈ ਨਹੀਂ ਕਿ ਉਹ ਉਸ ਪਾਸਿਓਂ ਸੱਭ ਤੋਂ ਬੈਸਟ ਆਦਮੀ ਹੈ। ਜਿਸ ਤਰ੍ਹਾਂ ਉਨ੍ਹਾਂ ਨੇ ਦੱਸਿਆ ਹੈ ਕਿ ਉਹ ਬੈਕਵਰਡ ਇਲਾਕੇ ਵਲ ਖਾਸ ਧਿਆਨ ਦੇਣਗੇ, ਮੈਨੂੰ ਇਸ ਦੀ ਖੁਸ਼ੀ ਹੈ। ਇਹ ਜਿਹੜੇ ਕੋਆਪਰੇਟਿਵ ਅਦਾਰੇ ਹੁੰਦੇ ਹਨ, ਇਸ ਵਿਚ ਜਿਹੜੇ ਬੈਕਵਰਡ ਲੋਕ ਹਨ ਉਹ ਨਹੀਂ ਜਾ ਸਕਦੇ, ਗਰੀਬ ਲੋਕਾਂ ਦੀ ਇਸ ਵਿਚ ਪੁੱਛ ਨਹੀਂ ਹੁੰਦੀ। ਇਸ ਵਿਚ ਕੁਰੱਪਸ਼ਨ ਬਹੁਤ ਹੁੰਦੀ ਹੈ ਪਰਮਾਤਮਾ ਬਚਾਏ ਇਨ੍ਹਾਂ ਤੋਂ। ਇਹ ਜਿਹੜੀਆਂ ਕੋਆਪਰੇਟਿਵ ਸੋਸਾਇਟੀਆਂ ਬਣਾਈਆਂ ਸਨ ਇਹ ਇਸ ਕਰਕੇ ਬਣਾਈਆਂ ਸਨ ਕਿ ਇਨ੍ਹਾਂ ਵਿਚ ਗਰੀਬਾਂ ਨੂੰ ਫਾਇਦਾ ਪਹੁੰਚ ਸਕੇ। ਹੁਣ ਮੈਨੂੰ ਉਮੀਦ ਹੈ ਕਿ ਬਰਾੜ ਸਾਹਿਬ ਅਤੇ ਇਹ ਬਾਦਲ ਦੀ ਸਰਕਾਰ ਗਰੀਬਾਂ ਦਾ ਖਿਆਲ ਰਖੇਗੀ ਅਤੇ ਜਿਹੜੀ ਕਿਸੇ ਨਾਲ ਬੇਇਨਸਾਫ਼ੀ ਹੋਈ ਹੈ ਉਸ ਨੂੰ ਦੂਰ ਕਰਨ ਦਾ ਯਤਨ ਕਰੇਗੀ।

**ਜਥੇਦਾਰ ਉਜਾਗਰ ਸਿੰਘ ਸੇਖਵਾਂ (ਕਾਹਨੂੰਵਾਨ)**: ਸਪੀਕਰ ਸਾਹਿਬ, ਇਹ ਮਹਿਕਮਾ ਬੜਾ ਪੁਰਾਣਾ ਬਣਿਆ ਹੋਇਆ ਹੈ। ਇਸ ਦੀਆਂ ਕੁਝ ਸੰਸਥਾਵਾਂ ਵਿਚ ਮੈਂ ਵੀ ਕੰਮ ਕੀਤਾ ਹੈ। ਇਸ ਮਹਿਕਮੇ ਨੇ ਲੇਬਰ, ਖੇਤੀਬਾੜੀ ਅਤੇ ਹੋਰ ਕਈ ਕੰਮਾਂ ਵਿਚ ਕਾਫੀ ਵਿਕਾਸ ਕੀਤਾ ਹੈ। ਜਿੱਥੋਂ ਤਕ ਇਸ ਦੀ ਬਣਤਰ ਦਾ ਸਵਾਲ ਹੈ, ਇਹ ਮਹਿਕਮਾ ਇਸ ਲਈ ਬਣਾਇਆ ਗਿਆ ਸੀ ਕਿ ਗਰੀਬਾਂ ਨੂੰ ਸ਼ਾਹੂਕਾਰਾਂ ਦੇ ਭਾਰ ਤੋਂ ਬਚਾਇਆ ਜਾ ਸਕੇ। ਕੋਆਪਰੇਟਿਵ ਮਹਿਕਮੇ ਨੇ ਲੋਕਾਂ ਨੂੰ ਪ੍ਰੇਰਨਾ ਦਿੱਤੀ ਹੈ ਕਿ ਉਹ ਆਪਸ ਵਿਚ ਮਿਲਕੇ ਕੰਮ ਕਰਨ ਅਤੇ ਸ਼ਾਹੂਕਾਰਾਂ ਦੇ ਭਾਰ ਤੋਂ ਬਚਣ ਅਤੇ ਇਸ ਦੀਆਂ ਸੋਸਾਇਟੀਆਂ ਤੋਂ ਥੋੜ੍ਹੇ ਸੂਦ ਤੇ ਕਰਜ਼ਾ ਲੈ ਕੇ ਗੁਜ਼ਾਰਾ ਕਰਨ। ਮੈਂ ਸਮਝਦਾ ਹਾਂ ਕਿ ਕੋਆਪਰੇਟਿਵ ਐਕਟ ਇਸ ਵਿਚ ਕਾਮਯਾਬ ਹੋ ਗਿਆ ਹੈ। ਹਿੰਦੁਸਤਾਨ ਦੇ ਵਿਚ ਜਿਹੜੀ ਸ਼ਾਹੂਕਾਰੀ ਦੀ ਲਹਿਰ ਵੱਧ ਰਹੀ ਸੀ, ਇਨ੍ਹਾਂ ਦੇ ਬਣਨ ਨਾਲ ਉਹ ਕੁਝ ਮੱਧਮ ਪੈ ਗਈ ਹੈ ਅਤੇ ਉਹ ਘੱਟ ਹੁੰਦੀ ਨਜ਼ਰ ਆ ਰਹੀ ਹੈ।

ਇਸ ਦੇ ਵਿਚ ਐਕਟ ਕਾਮਯਾਬ ਹੈ ਪਰ ਦੂਜੇ ਪਾਸੇ ਜਿਹੜਾ ਇਸ ਦਾ ਵਿਕਾਸ ਬਹੁ ਪੱਖੀ ਹੋਇਆ ਹੈ ਇਸ ਦੇ ਵਿਚ ਕੰਮ ਕਰਨ ਵਿਚ ਬਹੁਤ ਭਾਰੀ ਗਲਤੀਆਂ ਅਤੇ ਅਣਗਹਿਲੀਆਂ ਹੋਈਆਂ

[ਉਜਾਗਰ ਸਿੰਘ ਸੇਖਵਾਂ]
ਹਨ; ਜਿਵੇਂ ਮੈਂ ਬੇਨਤੀ ਕਰਦਾ ਹਾਂ ਕਿ ਇਕ ਸੋਸਾਇਟੀ ਦੀ ਸਾਲਸੀ ਜੋ ਕਿ ਇਕ ਲੱਖ ਰੁਪਏ ਦੀ ਸੀ। ਉਸ ਦਾ ਸਾਲਸ ਇਕ ਮਾਮੂਲੀ ਸਬ-ਇਨਸਪੈਕਟਰ ਨੂੰ ਲਗਾ ਦਿਤਾ ਗਿਆ ਜਿਸ ਦੀ ਹੈਸੀਅਤ ਮਹਿਕਮੇ ਦੇ ਵਿਚ ਬਹੁਤ ਮਾਮੂਲੀ ਸੀ। ਉਸ ਨੇ ਫੈਸਲਾ ਕਰਨ ਵੇਲੇ ਕੋਈ ਸਿਆਣਪ ਨਾ ਵਿਖਾਈ ਜਿਸ ਦੇ ਨਾਲ ਫੈਸਲਾ ਹੋਰ ਜ਼ਿਆਦਾ ਗਲਤ ਹੋਇਆ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਦੇ ਵਿਚ ਅਤੇ ਖਾਸ ਤੌਰ ਤੇ ਪੰਜਾਬ ਦੇ ਵਿਚ ਇਹ ਮਹਿਕਮਾ ਬਹੁਤ ਬਦਨਾਮ ਹੋਇਆ ਹੈ। ਜੇਕਰ ਇਸ ਐਕਟ ਨੂੰ ਠੀਕ ਕਰਕੇ ਲੋਕਾਂ ਦੀ ਭਲਾਈ ਦੇ ਵਾਸਤੇ ਵਰਤਦੇ ਤਾਂ ਬਹੁਤ ਚੰਗਾ ਹੁੰਦਾ ਜਿਵੇਂ ਦੁਨੀਆਂ ਦੇ ਵਿਚ ਅਵੱਲ ਨੰਬਰ ਦੇ ਬੈਂਕ ਕੰਮ ਕਰ ਰਹੇ ਹਨ। ਇਸੇ ਤਰ੍ਹਾਂ ਪਿੰਡਾਂ ਦੀਆਂ ਸੋਸਾ-ਇਟੀਆਂ ਨੂੰ ਚਲਾਓਣਾ ਚਾਹੀਦਾ ਹੈ। ਇਸ ਕੰਮ ਦੇ ਵਿਚ ਮੈਂ ਥੋੜ੍ਹੀ ਜਿਹੀ ਮਿਹਨਤ ਕੀਤੀ ਹੈ ਅਤੇ ਥੋੜ੍ਹਾ ਜਿਹਾ ਲਿਖਿਆ ਵੀ ਹੈ। ਇਹ ਐਕਟ ਲੋਕਾਂ ਦੀ ਭਲਾਈ ਦੇ ਲਈ ਹੋਣਾ ਚਾਹੀਦਾ ਹੈ। ਇਹ ਕੋਆਪਰੇਟਿਵ ਐਕਟ ਬੜਾ ਸ਼ਾਨਦਾਰ ਹੈ। ਜਦੋਂ ਹਿੰਦੁਸਤਾਨ ਦੇ ਵਿਚ ਸਮਾਜਵਾਦ ਦੀ ਗੱਲ ਚਲੀ ਤਾਂ ਇਹ ਹੀ ਕਿਹਾ ਜਾਂਦਾ ਹੈ ਕਿ ਇਸ ਮਹਿਕਮੇ ਦੇ ਰਾਹੀਂ ਇਨਕਲਾਬ ਆ ਸਕਦਾ ਹੈ। ਇਸ ਐਕਟ ਦੇ ਰਾਹੀਂ ਪੂਰੀ ਤਰ੍ਹਾਂ ਇਨਕਲਾਬ ਲਿਆ ਸਕਦੇ ਹਾਂ। ਇਹ ਇਨਕਲਾਬ ਇਕਤਸਾਦੀ ਹੋਵੇਗਾ।

**ਸ੍ਰੀ ਸਪੀਕਰ**: ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀ ਸਪੀਚ ਨੂੰ ਬਿਲ ਤੱਕ ਹੀ ਸੀਮਤ ਰੱਖਣ ਅਤੇ ਬਰੀਫ ਸਪੀਚ ਕਰਨ।

**ਜਥੇਦਾਰ ਉਜਾਗਰ ਸਿੰਘ ਸੇਖਵਾਂ** : ਸਪੀਕਰ ਸਾਹਿਬ, ਮੈਂ ਥੋੜ੍ਹੇ ਜਿਹੇ ਹੀ ਸ਼ਬਦਾਂ ਦੇ ਵਿਚ ਖਤਮ ਕਰ ਦੇਵਾਂਗਾ। ਜਿਹੜੀਆਂ ਪਿੰਡਾਂ ਦੀਆਂ ਸੋਸਾਇਟੀਆਂ ਹਨ ਉਨ੍ਹਾਂ ਨੂੰ ਠੀਕ ਤਰੀਕੇ ਦੇ ਨਾਲ ਚਲਾਉਣ ਲਈ ਚੰਗੇ ਸਿਆਣੇ ਮੈਨੇਜਰ ਲਗਾਉਣੇ ਚਾਹੀਦੇ ਹਨ। ਜਿਹੜੀਆਂ ਕਮੇਟੀਆਂ ਹਨ ਉਨ੍ਹਾਂ ਦੀਆਂ ਬਕਾਇਦਾ ਮੀਟਿੰਗਾਂ ਹੋਣੀਆਂ ਚਾਹੀਦੀਆਂ ਹਨ। ਇਹ ਕੋਆਪਰੇਟਿਵ ਲਹਿਰ ਬੜੀ ਤਕੜੀ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਕਮੇਟੀ ਦੀਆਂ ਬਕਾਇਦਾ ਮੀਟਿੰਗਾਂ ਨਹੀਂ ਹੁੰਦੀਆਂ, ਕਮੇਟੀ ਦੇ ਮੈਂਬਰਾਂ ਨੂੰ ਬੁਲਾਇਆ ਨਹੀਂ ਜਾਂਦਾ ਅਤੇ ਕਿਸੇ ਹਲ ਵਾਹੁੰਦੇ ਕੋਲੋਂ ਅੰਗੂਠਾ ਲਗਵਾ ਲਿਆ ਜਾਂਦਾ ਹੈ ਅਤੇ ਨਾ ਚੰਗੀ ਤਰ੍ਹਾਂ ਸਭਾ ਬੈਠਦੀ ਹੈ। ਮੈਂ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਨ੍ਹਾਂ ਗੱਲਾਂ ਦੇ ਵੱਲ ਆਪਣੇ ਮਹਿਕਮੇ ਦਾ ਧਿਆਨ ਦਿਵਾਇਆ ਜਾਣਾ ਚਾਹੀਦਾ ਹੈ। ਲੋਕਾਂ ਦੀਆਂ ਤਕਲੀਫਾਂ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ। ਮੈਂ ਕਈ ਕੋਆਪਰੇਟਿਵ ਅਦਾਰਿਆਂ ਦੇ ਵਿਚ ਸੇਵਾ ਕੀਤੀ ਹੈ, ਜਿਵੇਂ ਸੈਂਟਰਲ ਕੋਆਪਰੇਟਿਵ ਬੈਂਕ, ਮਾਰਕੀਟਿੰਗ ਸੋਸਾਇਟੀ, ਮਾਰਕਫੈਡ ਅਤੇ ਕੋਆਪਰੇਟਿਵ ਸ਼ੂਗਰ ਮਿਲਜ਼ ਦੇ ਵਿਚ ਕੰਮ ਕਰਨ ਦਾ ਮੌਕਾ ਮਿਲਿਆ ਹੈ। ਮੈਂ ਇਸ ਬਿਲ ਦੀ ਹਮਾਇਤ ਕਰਦਾ ਹਾਂ।

**ਸ੍ਰੀ ਸਪੀਕਰ**: ਹੁਣ ਬਰਾੜ ਸਾਹਿਬ ਜਵਾਬ ਦੇਣਗੇ।

**ਸਹਿਕਾਰਤਾ ਮੰਤਰੀ (ਸਰਦਾਰ ਜਸਵਿੰਦਰ ਸਿੰਘ ਬਰਾੜ)**: ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਜੀ ਨੇ ਕੁਝ ਤੌਖਲੇ ਜ਼ਾਹਿਰ ਕੀਤੇ ਹਨ ਅਤੇ ਸ਼ੂਗਰ ਮਿੱਲਜ਼ ਦੇ ਮੁਤਾਲਿਕ ਕਿਹਾ ਹੈ। ਇਨ੍ਹਾਂ ਮਹਿਕਮਿਆਂ ਦੇ ਵਿਚ ਲੋਕਤੰਤਰ ਨੂੰ ਪੂਰੀ ਤਰ੍ਹਾਂ ਨਾਲ ਬਹਾਲ ਕਰਾਂਗੇ। ਇਨ੍ਹਾਂ ਕੋਆਪਰੇਟਿਵ ਅਦਾਰਿਆਂ, ਭਾਵੇਂ ਉਹ ਮਾਰਕ-ਫੈਡ ਦਾ ਹੋਵੇ ਜਾਂ ਕੋਈ ਹੋਰ ਹੋਵੇ ਉਸ ਦੇ ਬਾਰੇ ਤੁਹਾਨੂੰ 3–4 ਦਿਨਾਂ ਦੇ ਵਿਚ ਪਤਾ ਲਗ ਜਾਵੇਗਾ। ਇਹ ਅਦਾਰੇ ਲੋਕਾਂ ਦੇ ਨਾਲ ਸਬੰਧ ਰੱਖਦੇ ਹਨ। ਇਨ੍ਹਾਂ ਅਦਾਰਿਆਂ ਦੇ ਵਿਚ ਇੰਡੀਪੈਂਡੈਂਟਲੀ ਇਲੈਕਸ਼ਨਾਂ ਬੜੀ ਛੇਤੀ ਕਰਵਾਈਆਂ ਜਾਣਗੀਆਂ। ਇਹ ਇਲੈਕਸ਼ਨ ਬੜੀ ਨੇਕ ਨੀਤੀ ਨਾਲ ਅਤੇ ਇਮਾਨਦਾਰੀ ਨਾਲ ਕਰਵਾਏ ਜਾਣਗੇ। ਜਿਹੜੇ ਸ਼ੇਅਰ ਹੋਲਡਰਜ਼ ਹੋਣਗੇ ਉਹ ਹੀ ਇਲੈਕਸ਼ਨਾਂ ਦੇ ਵਿਚ ਹਿੱਸਾ ਲੈਣਗੇ। (ਵਿਘਨ) ਸਰਦਾਰ ਉਮਰਾਓ ਸਿੰਘ ਜੀ ਨੇ ਕਮੇਟੀ ਬਣਾਉਣ ਦੇ ਵਾਸਤੇ ਇਸ ਸਦਨ ਦੇ ਵਿਚ ਕਿਹਾ ਹੈ।

ਜਿਹੜਾ ਆਰਬੀਟਰੇਟਰ ਹੈ ਉਹ ਕੰਮ ਨੂੰ ਬੜਾ ਪਰਲੌਂਗ ਕਰ ਦਿੰਦਾ ਹੈ। ਇਹ ਤਕਲੀਫ ਜਿਹੜੀ ਲੋਕਾਂ ਨੂੰ ਹੈ ਉਹ ਮੈਂ ਮਹਿਸੂਸ ਕੀਤੀ ਹੈ। ਇਸ ਕੰਮ ਲਈ ਇਕ ਕਮੇਟੀ ਬਣਾਉਣੀ ਹੈ ਤਾਂਕਿ ਆਰਬੀਟਰੇਟਰ ਪਰਲੌਂਗ ਨਾ ਕਰ ਸਕੇ। ਇਸ ਕਮੇਟੀ ਦੇ ਨਾਲ ਲੋਕਾਂ ਦੀ ਇਕਤਸਾਦੀ ਹਾਲਤ ਨੂੰ ਠੀਕ ਕਰਨ ਵਿਚ ਮਦਦ ਮਿਲੇਗੀ ਅਤੇ ਡਿਪਾਰਟਮੈਂਟ ਨੂੰ ਸਟਰੀਮਲਾਈਨ ਕਰਨ ਦੀ ਵੀ ਲੋੜ ਹੈ। ਮੈਂ ਤਾਂ ਕਹਾਂਗਾ ਕਿ ਤੁਸੀਂ ਮੇਰਾ ਸਾਥ ਦਿਉ, ਮੈਂ ਇਸ ਮਹਿਕਮੇ ਦੇ ਵਿਚੋਂ ਕੁਰੱਪਸ਼ਨ ਨੂੰ ਦੂਰ ਕਰਨ ਲਈ ਆਪਣੀ ਸਾਰੀ ਵਾਹ ਲਗਾ ਦੇਵਾਂਗਾ। (ਵਿਘਨ) ਚੌਧਰੀ ਕਾਂਸ਼ੀ ਰਾਮ ਜੀ ਵੀ ਇਹ ਕਹਿਣਾ ਚਾਹੁੰਦੇ ਹਨ ਕਿ ਇਸ ਮਹਿਕਮੇ ਦੇ ਵਿਚ ਬੜੀ ਕੁਰੱਪਸ਼ਨ ਹੈ, ਨਾਲ ਹੀ ਚੌਧਰੀ ਸੁੰਦਰ ਸਿੰਘ ਜੀ ਨੇ ਦਸਿਆ ਹੈ ਕਿ ਮਹਿਕਮੇ ਵਿਚ ਕੁਰੱਪਸ਼ਨ ਭਰੀ ਪਈ ਹੈ। ਜਿਹੜਾ ਚੌਧਰੀ ਸਾਹਿਬ ਤੁਸੀਂ ਮੈਨੂੰ ਸਤਿਕਾਰ ਅਤੇ ਪਿਆਰ ਦਿੱਤਾ ਹੈ ਉਸ ਦੇ ਲਈ ਮੈਂ ਤੁਹਾਡਾ ਬੜਾ ਧੰਨਵਾਦੀ ਹਾਂ। ਮੈਂ ਇਸ ਕੁਰੱਪਸ਼ਨ ਨੂੰ ਵੱਧ ਤੋਂ ਵੱਧ ਦੂਰ ਕਰਨ ਦੇ ਯਤਨ ਕਰਾਂਗਾ ਅਤੇ ਕਮੇਟੀ ਬਣਾ ਕੇ ਉਸ ਦੀਆਂ ਸਿਫਾਰਸ਼ਾਂ ਦੇ ਮੁਤਾਬਿਕ ਅਮਲ ਕਰ ਸਕਾਂਗੇ। ਮੈਂ ਕੋਸ਼ਿਸ਼ ਕਰਾਂਗਾ ਕਿ ਵੱਧ ਤੋਂ ਵੱਧ ਗਰੀਬ ਲੋਕਾਂ ਦੀ ਮਦਦ ਕੀਤੀ ਜਾਵੇ ਤਾਕਿ ਗਰੀਬ ਜਨਤਾ ਦਾ ਭਲਾ ਹੋ ਸਕੇ। ਸਰਦਾਰ ਉਜਾਗਰ ਸਿੰਘ ਜੀ ਦੇ ਸੁਝਾਵਾਂ ਨੂੰ ਲਵਾਂਗੇ ਔਰ ਜਿਹੜੀ ਕਮੇਟੀ ਬਣਾਈ ਜਾ ਰਹੀ ਹੈ ਉਸ ਦੇ ਵਿਚ ਸਾਡੇ ਇਸ ਹਾਊਸ ਦੇ ਚੰਗੇ ਚੰਗੇ ਮੈਂਬਰ ਜਿਨ੍ਹਾਂ ਨੂੰ ਇਸ ਬਾਰੇ ਕਾਫੀ ਗਿਆਨ ਹੈ ਉਨ੍ਹਾਂ ਨੂੰ ਇਸ ਕਮੇਟੀ ਦਾ ਮੈਂਬਰ ਬਣਾਇਆ ਜਾਵੇਗਾ ਜਿਸ ਦੇ ਨਾਲ ਕੋਆਪਰੇਟਿਵ ਮੂਵਮੈਂਟ ਨੂੰ ਹੋਰ ਤੇਜ਼ ਕੀਤਾ ਜਾਵੇ ਅਤੇ ਇਸ ਨੂੰ ਲੋਕ ਲਹਿਰ ਦੇ ਰੂਪ ਵਿਚ ਬਣਾ ਸਕੀਏ। ਮੇਰੇ ਵੀਰ ਕਿਸੇ ਕਿਸਮ ਦਾ ਤੌਖਲਾ ਨਾ ਰੱਖਣ ਕੁਰੱਪਸ਼ਨ ਨੂੰ ਤਾਂ ਮੈਂ ਦੂਰ ਕਰਕੇ ਹੀ ਰਹਾਂਗਾ। ਬਾਕੀ ਇਲੈਕਸ਼ਨਾਂ ਇੰਡੀਪੈਂਡੈਂਟਲੀ ਹੋਣਗੀਆਂ ਅਤੇ ਪਹਿਲੇ ਵਾਂਗ ਨਹੀਂ ਜਿਵੇਂ ਤੁਹਾਡੇ ਰਾਜ ਵਿਚ ਹੁੰਦਾ ਰਿਹਾ ਹੈ ਕਿ ਕਿਸੇ ਏ. ਆਰ. ਜਾਂ ਡੀ.ਆਰ ਨੂੰ ਹੁਕਮ ਦੇ ਦਿੱਤੇ ਜਾਂਦੇ ਸਨ ਕਿ ਫਲਾਣੇ ਫਲਾਣੇ ਮੈਂਬਰ ਨੂੰ ਬਣਾਇਆ ਜਾਵੇ। ਇਸ ਤਰ੍ਹਾਂ ਦੇ ਕੋਈ ਹੁਕਮ ਨਹੀਂ ਦਿੱਤੇ ਜਾਣਗੇ (ਤਾੜੀਆਂ) ਸਪੀਕਰ ਸਾਹਿਬ, ਇਤਨੇ ਲਫਜ਼ਾਂ ਦੇ ਨਾਲ ਮੈਂ ਖਤਮ ਕਰਦਾ ਹਾਂ।

**ਚੌਧਰੀ ਕਾਂਸ਼ੀ ਰਾਮ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਮੇਰੇ ਸਵਾਲ ਨੂੰ ਚੰਗੀ ਤਰ੍ਹਾਂ ਸੁਣ ਲੈਣ। ਇਸ ਮਹਿਕਮੇ ਦੀਆਂ ਇਲੈਕਸ਼ਨਾਂ ਇਸੇ ਡਿਪਾਰਟਮੈਂਟ ਦੇ ਰਾਹੀਂ ਨਹੀ ਹੋਣੀਆਂ ਚਾਹੀਦੀਆਂ ਬਲਕਿ ਇਹ ਇਲੈਕਸ਼ਨ ਡਿਪਾਰਟਮੈਂਟ ਦੇ ਰਾਹੀਂ ਹੋਣੀਆਂ ਚਾਹੀਦੀਆਂ ਹਨ। ਕੀ ਇਹ ਅਜਿਹਾ ਕਰਵਾਉਣਗੇ ?

**ਸ੍ਰੀ ਸਪੀਕਰ**: ਇਨ੍ਹਾਂ ਨੇ ਕਿਹਾ ਹੈ ਕਿ 3 ਮਹੀਨਿਆਂ ਦੇ ਅੰਦਰ ਅੰਦਰ ਅਤੇ ਐਕਟ ਦੇ ਵਿਚ ਤਰਮੀਮ ਲਿਆ ਕੇ ਇਲੈਕਸ਼ਨਾਂ ਕਰਵਾ ਦਿੱਤੀਆਂ ਜਾਣਗੀਆਂ। ਬਾਕੀ ਹੋਰ ਗੱਲ ਹੈ ਤਾਂ ਵਜ਼ੀਰ ਸਾਹਿਬ ਦੱਸ ਦੇਣ।

**ਚੌਧਰੀ ਕਾਂਸ਼ੀ ਰਾਮ**: ਸਪੀਕਰ ਸਾਹਿਬ, ਮੈਂ ਕਹਿ ਰਿਹਾ ਹਾਂ ਕਿ ਇਲੈਕਸ਼ਨਾਂ ਕੋਆਪਰੇਟਿਵ ਮਹਿਕਮੇ ਦੇ ਰਾਹੀਂ ਨਹੀਂ ਬਲਕਿ ਇਲੈਕਸ਼ਨ ਡਿਪਾਰਟਮੈਂਟ ਦੇ ਰਾਹੀਂ ਕਰਵਾਈਆਂ ਜਾਣ ਤਾਂ ਇੰਡੀਪੈਂਡੈਂਟਲੀ ਹੋਣਗੀਆਂ।

**ਸਰਦਾਰ ਬਲਦੇਵ ਸਿੰਘ (ਦਿੜਬਾ)**: ਸਪੀਕਰ ਸਾਹਿਬ, ਮੈਂ ਇਥੇ ਰੂਲਜ਼ ਆਫ ਪਰੋਸੀਜ਼ਰ ਨੂੰ ਕੋਟ ਕਰਨਾ ਚਾਹੁੰਦਾ ਹਾਂ। ਰੂਲ ਵਿਚ ਇਹ ਲਿਖਿਆ ਹੈ :

> "140. The discussion on a motion that the Bill be passed shall be confined to the submission of arguments either in support of the Bill or for rejection of the Bill. In making his speech a member shall not refer to the details of the Bill further than is necessary for the purpose of his arguments which shall be of a genral character."

[ਸਰਦਾਰ ਬਲਦੇਵ ਸਿੰਘ]

ਸਪੀਕਰ ਸਾਹਿਬ, ਮੈਂ ਜਦੋਂ ਇਸ ਹਾਊਸ ਦੇ ਵਿਚ ਬੋਲ ਰਿਹਾ ਸੀ ਤਾਂ ਤੁਸੀਂ ਇਨਟਰੱਪਟ ਕੀਤਾ ਤੇ ਕਿਹਾ ਕਿ ਬਿਲ ਦੀ ਡਿਟੇਲ ਵਿਚ ਨਹੀਂ ਜਾਣਾ ਚਾਹੀਦਾ ਅਤੇ ਜਦੋਂ ਸਰਦਾਰ ਬੇਅੰਤ ਸਿੰਘ ਬੋਲੇ ਸਨ ਤਾਂ ਤੁਸੀਂ ਕੁਝ ਨਹੀਂ ਕਿਹਾ। ਜਦੋਂ ਚੌਧਰੀ ਸਾਹਿਬ ਬੋਲੇ ਸਨ ਤਾਂ ਵੀ ਕੁਝ ਨਹੀਂ ਕਿਹਾ। ਇਸ ਪਰਵਿਊ ਲਈ ਮੈਂ ਬੇਨਤੀ ਕਰਾਂਗਾ ਕਿ ਸਾਰਿਆਂ ਵਾਸਤੇ ਇੱਕੋ ਜਿਹਾ ਵਤੀਰਾ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਮੈਂ ਆਨਰੇਬਲ ਮੈਂਬਰ ਦਾ ਸੁਝਾਓ ਖਿੜੇ ਮੱਥੇ ਮੰਨਦਾ ਹਾਂ।

**ਸਹਿਕਾਰਤਾ ਮੰਤਰੀ**: ਇਲੈਕਸ਼ਨ ਫਿਰ ਕਰਵਾਵਾਂਗੇ। 30 ਸਾਲ ਤਕ ਇਹ ਤਾਂ ਕੁਝ ਕਰ ਨਹੀਂ ਸਕੇ। ਅਸੀਂ ਇੱਕ ਕਮੇਟੀ ਬਣਾਈ ਹੈ ਜਿਹੜੀ ਕਿ ਸਾਨੂੰ ਇਸ ਬਾਰੇ ਸੁਝਾਓ ਦੇਵੇਗੀ ਤੇ ਇਹ ਵੀ ਉਸ ਦੇ ਵਿਚ ਹੈ। ਮੈਂ ਯਕੀਨ ਦੇ ਨਾਲ ਕਹਿੰਦਾ ਹਾਂ ਕਿ ਪੂਰੀ ਇਮਾਨਦਾਰੀ ਦੇ ਨਾਲ ਇਲੈਕਸ਼ਨ ਹੋਣਗੇ।

**Mr. Speaker** : Question is—

That the Punjab Co-operative Societies (Amendment) Bill be passed.

*The motion was carried.*

## THE PUNJAB CO-OPEATIVE LAND MORTGAGE BANKS AND THE PUNJAB LAND IMPROVEMENT SCHEMES (AMENDMENT) BILL, 1977

**Agriculture Minister (Sardar Balwinder Singh Bhunder)** : Sir, I beg to introduce the Punjab Cooperative Land Mortgae Banks and the Punjab Land Improvement Schemes (Amendment) Bill .

Sir, I also beg to move—

That the Punjab Cooperative Land Mortgage Banks and the Punjab Land Improvement Schemes (Amendment) Bill be taken into consideration at once.

ਸਪੀਕਰ ਸਾਹਿਬ, ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ ਇਹ ਖੇਤੀਬਾੜੀ ਉਤਪਾਦਨ ਵੱਧ ਪ੍ਰਾਪਤ ਕਰਨ, ਰਾਜ ਵਿਚ ਨਹਿਰਾਂ ਅਤੇ ਪਾਣੀ ਦੇ ਖਾਲਿਆਂ ਨੂੰ ਪੱਕਾ ਕਰਨ, ਜ਼ਮੀਨ ਨੂੰ ਪੱਧਰਾ ਕਰਨ, ਜ਼ਮੀਨ ਵਿਚ ਪਾਈਪਾਂ ਨੂੰ ਵਿਛਾਉਣ, ਟੈਰੇਸ ਬਣਾਉਣ, ਬੰਨ੍ਹ ਬਨਾਉਣ, ਜ਼ਮੀਨ ਸੁਧਾਰ ਅਤੇ ਭੌਂ ਅਤੇ ਪਾਣੀ ਦੀ ਸੰਭਾਲ ਦੇ ਕੰਮਾਂ ਨੂੰ ਹੋਰ ਤੇਜ਼ ਕਰਨ ਲਈ ਇਹ ਬਿਲ ਲਿਆਂਦਾ ਗਿਆ ਹੈ। ਰਾਜ ਵਿਚ ਇਸ ਸਮੇਂ ਭੂਮੀ ਸੁਧਾਰ ਦੇ ਕੰਮ, ਪੰਜਾਬ ਭੂਮੀ ਸੁਧਾਰ ਸਕੀਮਾਂ ਐਕਟ ਦੇ ਉਪਬੰਧਾਂ ਅਧੀਨ ਭੂਮੀ ਸੁਰੱਖਿਆ ਅਤੇ ਇੰਜੀਨੀਅਰਿੰਗ ਵਿਭਾਗ ਦੁਆਰਾ ਕੀਤੇ ਜਾ ਰਹੇ ਹਨ, ਅਜਿਹੇ ਕੰਮਾਂ ਲਈ ਰਾਜ ਸਰਕਾਰ ਦੁਆਰਾ ਪੈਸਾ ਦਿੱਤਾ ਜਾਂਦਾ ਹੈ ਅਤੇ ਖਰਚ ਜ਼ਮੀਨ ਦੇ ਮਾਲੀਏ ਦੇ ਬਕਾਇਆ ਵਜੋਂ ਵਸੂਲੀਯੋਗ ਕਰਜ਼ੇ ਦੇ ਤੌਰ ਤੇ ਸਮਝਿਆ ਜਾਂਦਾ ਹੈ। ਇਸ ਨਾਲ ਰਾਜ ਦੇ ਖ਼ਜ਼ਾਨੇ ਤੇ ਭਾਰੀ ਬੋਝ ਪੈਂਦਾ ਹੈ ਅਤੇ ਇਸ ਦਾ ਹੱਲ ਇਹ ਹੈ ਕਿ ਅਜਿਹੀਆਂ ਸਕੀਮਾਂ ਨੂੰ ਲਾਗੂ ਕਰਨ ਲਈ ਸੰਸਥਾਵਾਂ ਤੋਂ ਉਪਲੱਬਧ ਪੈਸਾ ਲਿਆ ਜਾਵੇ। ਸੰਸਥਾਵਾਂ ਤੋਂ ਕਰਜ਼ਾ ਲੈਣ ਵਾਲੀ ਵਰਤਮਾਨ ਵਿਧੀ ਬਹੁਤ ਗੁੰਝਲਦਾਰ ਅਤੇ ਲੰਬੀ ਹੈ। ਕਰਜ਼ੇ ਦੇ ਕੇਸਾਂ ਨੂੰ ਨਿਪਟਾਉਣ ਦੀ ਕਾਰਵਾਈ ਵਿਚਲੀ ਦੇਰੀ ਨੂੰ ਰੋਕਣ ਅਤੇ ਭੂਮੀ ਸੰਭਾਲ ਅਤੇ ਜ਼ਮੀਨ ਸੁਧਾਰ ਕੰਮਾਂ ਨੂੰ ਲਾਗੂ ਕਰਨ ਦੀ ਪ੍ਰਗਤੀ ਨੂੰ ਵਧਾਉਣ ਲਈ ਇਹ ਜ਼ਰੂਰੀ ਹੈ ਕਿ ਵਿਧੀ ਨੂੰ ਸਰਲ ਬਣਾਇਆ ਜਾਵੇ ਅਤੇ ਕਾਰਵਾਈ ਵਿਚਲੀਆਂ ਦੇਰੀਆਂ ਨੂੰ ਘੱਟ ਕੀਤਾ ਜਾਵੇ। ਇਸ ਆਸ਼ੇ ਨੂੰ ਮੁੱਖ ਰੱਖ ਕੇ ਹੀ ਪੰਜਾਬ ਭੂਮੀ ਸੁਧਾਰ ਸਕੀਮਾਂ ਐਕਟ,

1963 ਅਤੇ ਪੰਜਾਬ ਕੋਆਪਰੇਟਿਵ ਲੈਂਡ ਮਾਰਟਗੇਜ ਬੈਂਕਸ ਐਕਟ, 1957 ਵਿਚ ਸੋਧਨਾਵਾਂ ਕਰਨ ਦੀ ਤਜਵੀਜ਼ ਕੀਤੀ ਗਈ ਹੈ ।

**Mr. Speaker : Motion moved—**

That the Punjab Cooperative Land Mortgage Banks and the Punjab Land Improvement Schemes (Amendment) Bill be taken into consideration at once.

**ਸਰਦਾਰ ਉਮਰਾਓ ਸਿੰਘ (ਨਕੋਦਰ)**: ਸਪੀਕਰ ਸਾਹਿਬ, ਸਾਡੇ ਐਗਰੀਕਲਚਰਲ ਮਨਿਸਟਰ ਸਾਹਿਬ ਜੋ ਬੜੇ ਸਿਆਣੇ ਅਤੇ ਹੋਣਹਾਰ ਹਨ, ਇਨ੍ਹਾਂ ਨੇ ਇਹ ਬਿਲ ਕਿਸਾਨਾਂ ਨੂੰ ਫਾਇਦਾ ਪਹੁਚਾਉਣ ਵਾਸਤੇ ਲਿਆਂਦਾ ਹੈ । ਇਹ ਬਿਲ ਰਾਹੀਂ ਭੋਲੇ-ਭਾਲੇ ਕਿਸਾਨਾਂ ਨੂੰ ਦਿਖਾਉਣਾ ਚਾਹੁੰਦੇ ਹਨ ਕਿ ਅਸੀਂ ਕਿਸਾਨਾਂ ਦੇ ਕਿਤਨੇ ਹਮਦਰਦੀ ਹਾਂ । ਇਸ ਬਿਲ ਦੇ ਮੁਤਾਬਿਕ ਸੁਆਇਲ ਕਨਜ਼ਰਵੇਸ਼ਨ ਡਿਪਾਰਟਮੈਂਟ ਸਕੀਮ ਬਣਾਵੇਗਾ, ਬੈਂਕ ਨੂੰ ਭੇਜੇਗਾ ਅਤੇ ਬੈਂਕ ਕੋਲੋਂ ਲੋਨ ਲਵੇਗਾ ਪਰ ਇਹ ਲੋਨ ਕਿਸਾਨਾਂ ਦੇ ਨਾਂ ਤੇ ਦਿਖਾਇਆ ਜਾਵੇਗਾ । ਪਰ ਉਸ ਨੂੰ ਇਹ ਪਤਾ ਨਹੀਂ ਹੋਵੇਗਾ ਕਿ ਉਸ ਦੇ ਸਿਰ ਤੇ ਕਿਤਨਾ ਕਰਜ਼ਾ ਹੈ। ਉਸ ਦਾ ਕਿਤਨਾ ਹਿੱਸਾ ਬਣਦਾ ਹੈ ਅਤੇ ਉਸ ਦੀ ਕਿਸ਼ਤ ਕਿਤਨੀ ਬਣਦੀ ਹੈ। ਇਹ ਗੱਲ ਇਸ ਬਿੱਲ ਦੀ ਸੈਕਸ਼ਨ 11-ਏ ਦੇ ਵਿਚ ਬਿਲਕੁਲ ਸਪੱਸ਼ਟ ਹੋ ਰਹੀ ਹੈ। ਸੈਕਸ਼ਨ 11-ਏ ਇਸ ਤਰ੍ਹਾਂ ਹੈ

"11-A. (1) In every case in which the Bank sanctions financing of a scheme under sub-section (2) of section 13-A of the Punjab Land Improvement Schemes Act, 1963, the Mortgage Bank shall be competent to advance loan to the landowners who will be affected by the scheme equivalent to the estimated amount falling to the share of each landowner and the amount of such loan shall be disbursed to the soil Conservation Officer responsible for executing the scheme on behalf of the landowners without any authority from them."

ਨਾ ਡਿਪਾਰਟਮੈਂਟ ਕੋਲ ਅਤੇ ਨਾ ਲੈਂਡ ਔਨਰ ਕੋਲ ਕੋਈ ਅਥਾਰਿਟੀ ਹੈ। ਉਨ੍ਹਾਂ ਨੇ ਬੈਂਕ ਕੋਲੋਂ ਪੈਸਾ ਲੈ ਕੇ ਸੁਆਇਲ ਕਰਜ਼ਰਵੇਸ਼ਨ ਅਫਸਰ ਨੂੰ ਦੇ ਦੇਣਾ ਹੈ। ਇਸ ਬਿੱਲ ਦੀ ਸਬ ਸੈਕਸ਼ਨ-2 ਆਫ ਸੈਕਸ਼ਨ 11-ਏ ਵਿਚ ਇਹ ਲਿਖਿਆ ਹੈ

"(2) The amount of loan so advanced shall be deemed to be loan advanced by the Mortgage Bank to such landowners and shall be subject to all the terms and conditions on which the Mortgage Bank advances loans to its members for a purpose connected with the improvement of land."

ਪੰਜਾਬ ਦਾ ਕਿਸਾਨ ਪਹਿਲਾਂ ਹੀ ਕਰਜ਼ੇ ਥੱਲੇ ਦੱਬਿਆ ਪਿਆ ਹੈ ਅਤੇ ਇਸ ਤੇ ਹੋਰ ਬੋਝ ਨਹੀਂ ਪਾਉਣਾ ਚਾਹੀਦਾ। ਸੁਆਇਲ ਕਨਜ਼ਰਵੇਸ਼ਨ ਡਿਪਾਰਟਮੈਂਟ ਨੂੰ ਲੋਨ ਖੁਦ ਲੈਣਾ ਚਾਹੀਦਾ ਹੈ। ਗੌਰਮਿੰਟ ਨੂੰ ਸਕੀਮਾਂ ਬਣਾਉਣੀਆਂ ਚਾਹੀਦੀਆਂ ਹਨ। ਕੱਲ ਬਾਦਲ ਸਾਹਿਬ ਨੇ ਅਨਾਊਂਸਮੈਂਟ ਕੀਤੀ ਸੀ ਕਿ ਹਜ਼ਾਰਾਂ ਏਕੜ ਜ਼ਮੀਨ ਇੰਪਰੂਵ ਕੀਤੀ ਜਾਵੇਗੀ ਪਰ ਇਸ ਬਿਲ ਦੇ ਰਾਹੀਂ ਪੈਸਾ ਬੈਂਕ ਤੋਂ ਲੈ ਕੇ ਡਿਪਾਰਟ-ਮੈਂਟ ਖੁਦ ਖਰਚੇਗਾ ਅਤੇ ਸਾਰੀ ਜ਼ਿੰਮੇਦਾਰੀ ਕਿਸਾਨ ਦੀ ਹੋਵੇਗੀ। ਇਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਕੱਲ ਬਾਦਲ ਸਾਹਿਬ ਵਾਲੀ ਅਨਾਊਂਸਮੈਂਟ ਥੋਥੀ ਸੀ। ਇਸ ਕਰਕੇ ਇਸ ਦਾ ਕਰੈਡਿਟ ਸਰਕਾਰ ਨੂੰ ਨਹੀਂ ਜਾ ਸਕਦਾ। ਜੇ ਸਰਕਾਰ ਕਰੈਡਿਟ ਲੈਣਾ ਚਾਹੁੰਦੀ ਹੈ ਤਾਂ ਆਪਣੇ ਫਾਈਨੈਂਸਿਜ਼ ਵਿਚੋਂ ਇਸ ਕਿਸਮ ਦੇ ਵਸੀਲੇ ਕੱਢੇ । ਇਕ ਸੁਆਇਲ ਕਨਜ਼ਰਵੇਸ਼ਨ ਹੋਵੇ ਅਤੇ ਇਹ ਜ਼ਰੂਰੀ ਹੈ ਕਿ ਉਨੀ ਦੇਰ ਤਕ ਜ਼ਿਮੀਦਾਰਾਂ ਦੀ ਇੰਪਰੂਵਮੈਂਟ ਨਹੀਂ ਹੁੰਦੀ ਜਿੰਨੀ ਦੇਰ ਤਕ ਉਨ੍ਹਾਂ ਨੇ ਸਾਰੇ ਦਾ ਸਾਰਾ ਬੋਝ ਕਿਸਾਨਾਂ ਤੇ ਪਾਉਣਾ ਹੈ। ਰਿਕਵਰੀ ਕਿਸਾਨਾਂ ਦੇ ਕੋਲੋਂ ਹੁੰਦੀ ਹੈ ਹਾਲਾਂ ਕਿ ਉਨ੍ਹਾਂ ਨੇ ਕਰਜ਼ਾ ਨਹੀਂ ਲਿਆ ਹੁੰਦਾ ਉਨ੍ਹਾਂ ਨੂੰ ਪਤਾ ਨਹੀਂ ਕਿ ਕਿਤਨਾ ਕਰਜ਼ਾ ਹੈ, ਕਿਤਨਾ ਉਨ੍ਹਾਂ ਤੇ ਬੋਝ ਪਿਆ ਹੈ।

[ਸਰਦਾਰ ਊਮਰਾਓ ਸਿੰਘ]

ਜਿਥੇ ਜ਼ਮੀਨ ਨਾਕਸ ਹੈ ਤੇ ਪਰੋਡਕਸ਼ਨ ਪੰਜ ਸੱਤ ਸਾਲ ਵਿਚ ਹੋਣ ਦੀ ਸੰਭਾਵਨਾ ਹੈ ਉਥੇ ਜੇਕਰ ਸਰਕਾਰ ਕਿਸਾਨਾਂ ਕੋਲੋਂ ਲੋਨ ਦੀ ਰਿਕਵਰੀ ਮੰਗੇ ਤਾਂ ਬੜਾ ਔਖਾ ਹੋਵੇਗਾ। ਪੀਨਲ ਇਨਟਰੈਸਟ ਪਾ ਕੇ ਵਿਆਜ ਮੂਲ ਨਾਲੋਂ ਵੀ ਵੱਧ ਜਾਵੇਗਾ। ਇਸੇ ਤਰ੍ਹਾਂ ਕਿਸਾਨ ਨੂੰ ਇਹ ਪਤਾ ਲਗੇਗਾ ਕਿ ਉਸ ਦੇ ਸਿਰ ਤੇ ਕਿਤਨਾ ਕਰਜ਼ਾ ਚੜ੍ਹ ਗਿਆ ਹੈ। ਇਹ ਕੰਮ ਗੌਰਮਿੰਟ ਨੂੰ ਇੰਸਟੀਚਿਊਸ਼ਨਲ ਲੋਨ ਲੈ ਕੇ ਕਰਨਾ ਚਾਹੀਦਾ ਹੈ। ਇੰਸਟੀਚਿਊਸ਼ਨਲ ਲੋਨ ਦਾ ਇੰਤਜ਼ਾਮ ਗੌਰਮਿੰਟ ਨੂੰ ਕਰਨਾ ਚਾਹੀਦਾ ਹੈ ਜਾਂ ਕੋਈ ਹੋਰ ਰਸਤਾ ਕੱਢਣਾ ਚਾਹੀਦਾ ਹੈ। ਮੈਂ ਸੁਝਾਓ ਦਿਆਂਗਾ ਕਿ ਸੁਆਇਲ ਕਨਜ਼ਰਵੇਸ਼ਨ ਬਾਰੇ ਇਕ ਕਾਰਪੋਰੇਸ਼ਨ ਬਣਾ ਦਿੱਤੀ ਜਾਵੇ। ਇਹ ਕਾਰਪੋਰੇਸ਼ਨ ਏਰੀਆ ਸਿਲੈਕਟ ਕਰੇ ਜਿਥੇ ਲੈਂਡ ਇੰਪਰੂਵ ਹੋਣੀ ਹੈ। ਇਹ ਕਿਸਾਨਾਂ ਨਾਲ ਵੀ ਸਲਾਹ ਕਰੇ। ਇਸ ਵਿਚ ਗੌਰਮਿੰਟ ਵੀ ਸ਼ੇਅਰ ਕਰੇ ਔਰ ਕਿਸਾਨ ਵੀ ਸ਼ੇਅਰ ਪਾਵੇ। ਕਾਰਪੋਰੇਸ਼ਨ ਤੋਂ ਲੋਨ ਲਿਆ ਜਾ ਸਕਦਾ ਹੈ। ਗੌਰਮਿੰਟ ਕਾਰਪੋਰੇਸ਼ਨ ਨੂੰ ਸ਼ੇਅਰ ਕੈਪੀਟਲ ਦੇ ਸਕਦਾ ਹੈ। ਪਰ ਲੈਂਡ ਮਾਰਟਗੇਜ ਬੈਂਕ ਤੋਂ ਕਿਸਾਨਾਂ ਦੇ ਨਾਂ ਤੇ ਕਰਜ਼ਾ ਲੈ ਕੇ ਸੁਆਇਲ ਕਨਜ਼ਰਵੇਸ਼ਨ ਨੂੰ ਦੇਣਾ, ਮੈਂ ਸਮਝਦਾ ਹਾਂ ਕਿ ਇਹ ਸਰਕਾਰ ਜੋ ਆਪਣੇ ਆਪ ਨੂੰ ਕਿਸਾਨਾਂ ਦੀ ਹਮਦਰਦ ਕਹਿੰਦੀ ਹੈ, ਇਹ ਉਨ੍ਹਾਂ ਨਾਲ ਬਹੁਤ ਵੱਡਾ ਧੱਕਾ ਕਰਦੀ ਹੈ। ਇਸ ਤੇ ਦੁਬਾਰਾ ਵਿਚਾਰ ਹੋਣਾ ਚਾਹੀਦਾ ਹੈ। ਮੈਂ ਸੁਝਾਓ ਦਿਆਂਗਾ ਕਿ ਇਸ ਬਿਲ ਨੂੰ ਸਿਲੈਕਟ ਕਮੇਟੀ ਕੋਲ ਭੇਜ ਦਿੱਤਾ ਜਾਵੇ ਤਾਂ ਕਿ ਬਿਲ ਨੂੰ ਦੁਬਾਰਾ ਵੇਖਿਆ ਜਾ ਸਕੇ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ): ਸਪੀਕਰ ਸਾਹਿਬ, ਦੀ ਪੰਜਾਬ ਕੋਆਪ੍ਰੇਟਿਵ ਲੈਂਡ ਮਾਰਟਗੇਜ ਬੈਂਕਸ ਐਂਡ ਦੀ ਪੰਜਾਬ ਲੈਂਡ ਇੰਪਰੂਵਮੈਂਟ ਸਕੀਮਜ਼ (ਅਮੈਂਡਮੈਂਟ) ਬਿਲ, 1977 ਦੇ ਸਬੰਧ ਵਿਚ ਮੈਂ ਸਮਝਦਾ ਹਾਂ ਕਿ ਸਾਡੇ ਵਜ਼ੀਰ ਸਾਹਿਬ, ਸਹਿਕਾਰਤਾ ਵਜ਼ੀਰ ਸਾਹਿਬ, ਇਹ ਨਵੇਂ ਹੋਣ ਕਰਕੇ ਚੰਗੀ ਤਰ੍ਹਾਂ ਨਾਲ ਸਾਨੂੰ ਇਸ ਬਾਰੇ ਸਮਝਾ ਨਹੀਂ ਸਕੇ ਕਿ ਇਸ ਦਾ ਮੋਟਿਵ ਕੀ ਹੈ। ਲੈਂਡ ਮਾਰਟਗੇਜ ਬੈਂਕ ਦਾ ਮੈਂਬਰ ਬਣਨ ਵਾਸਤੇ ਪਹਿਲਾਂ 104 ਰੁਪਏ ਫ਼ੀਸ ਹੁੰਦੀ ਸੀ ਉਹ ਹੁਣ ਇੱਕ ਰੁਪਿਆ ਰਖ ਦਿੱਤੀ ਹੈ ਔਰ 10 ਰੁਪਏ ਹੋਰ ਉਹ ਜਮ੍ਹਾਂ ਕਰਾਏਗਾ। ਇਸ ਤੋਂ ਵਧ ਕੋਈ ਸਹੂਲਤ ਨਹੀਂ ਦਿੱਤੀ ਗਈ। ਇਸ ਲਈ, ਸਪੀਕਰ ਸਾਹਿਬ, ਬੜਾ ਪਰੀਸਾਈਜ਼ ਔਰ ਕੰਪਰੀਹੈਂਸਿਵ ਬਿਲ ਲਿਆਉਣਾ ਚਾਹੀਦਾ ਸੀ। ਇਹ ਨਾ ਹੋਵੇ ਕਿ ਬਾਰ ਬਾਰ ਇਥੇ ਅਮੈਂਡਮੈਂਟਾਂ ਹੀ ਲਿਆਉਣੀਆਂ ਪੈਣ। ਜੇ ਹਰ ਸੈਸ਼ਨ ਵਿਚ ਅਮੈਂਡਮੈਂਟ ਲਿਆਉਣੀ ਹੈ ਤਾਂ ਉਹ ਅਸੈਂਬਲੀ ਵਾਸਤੇ ਸ਼ੋਭਾ ਨਹੀਂ ਦਿੰਦਾ।

ਜਿਥੋਂ ਤਕ ਖਾਲਾਂ ਦੇ ਪੱਕੇ ਕਰਨ ਦਾ ਸਵਾਲ ਹੈ, ਹੁਣ ਤਕ ਇਹ ਹੁੰਦਾ ਰਿਹਾ ਹੈ ਕਿ ਲੈਂਡ ਲਾਰਡਜ਼ ਔਰ ਚੰਗੇ ਪਾਲੇਟੀਸ਼ੀਅਨਾਂ ਦੇ ਇੰਡੀਵੀਜੁਅਲੀ ਤਾਂ ਖੇਤਾਂ ਵਿਚ ਖਾਲ ਪੱਕੇ ਹੋ ਜਾਂਦੇ ਹਨ ਪਰ ਮਾਰਜਿਨਲ ਔਰ ਸਮਾਲ ਫਾਰਮਰਜ਼ ਜਾਂ ਜੇ ਕੋਈ ਅਪ੍ਰੋਚ ਵਾਲਾ ਨਹੀਂ ਹੈ ਤਾਂ ਉਨ੍ਹਾਂ ਕੇਸਿਜ਼ ਵਿਚ ਸਾਂਝੇ ਖਾਲ ਪੱਕੇ ਕਰਕੇ ਬਾਕੀ ਛੱਡ ਦਿੱਤੇ ਜਾਂਦੇ ਹਨ। ਇਸ ਤੋਂ ਵੱਧ ਹੋਰ ਕੋਈ ਫੈਸਿਲਟੀ ਨਹੀਂ ਹੈ।

ਪਹਿਲਾਂ ਮਾਰਜਿਨਲ ਜਾਂ ਸਮਾਲ ਫਾਰਮਰਜ਼ ਜਿਹੜੇ ਪੈਸੇ ਨਹੀਂ ਦੇ ਸਕਦੇ ਸੀ ਉਨ੍ਹਾਂ ਨੂੰ ਸਰਕਾਰੀ ਰੇਟ ਆਫ ਇੰਟ੍ਰੈਸਟ ਲਗਦਾ ਸੀ। ਜਿਹੜਾ ਪਹਿਲਾਂ ਪੈਸੇ ਦੇ ਦਿੰਦਾ ਸੀ ਉਨ੍ਹਾਂ ਨੂੰ ਬੈਂਕ ਦਾ ਇੰਟ੍ਰੈਸਟ ਲਗਦਾ ਸੀ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਕਾਰੀ ਰੇਟ ਆਫ ਇੰਟ੍ਰੈਸਟ ਘਟ ਹੁੰਦਾ ਸੀ ਅਤੇ ਬੈਂਕ ਦਾ ਇੰਟ੍ਰੈਸਟ ਜ਼ਿਆਦਾ ਹੁੰਦਾ ਸੀ। ਅੱਜ ਇਹ ਕਿਸਾਨਾਂ ਦੇ ਹਿਤੈਸ਼ੀ ਕਿਸ ਤਰ੍ਹਾਂ ਬਣ ਗਏ? ਇਹ ਲੈਂਡ ਮਾਰਟਗੇਜ ਬੈਂਕ ਜਿਸ ਦਾ ਰੇਟ ਆਫ ਇੰਟ੍ਰੈਸਟ ਜ਼ਿਆਦਾ ਹੈ ਉਹ ਚੀਜ਼ ਕਰ ਰਹੇ ਹਨ। ਚੰਗਾ ਹੁੰਦਾ ਜੇ ਲੈਂਡ ਮਾਟਗੇਜ ਬੈਂਕ ਤੋਂ ਮਹਿਕਮਾ ਕਰਜ਼ਾ ਲੈਂਦਾ। ਸਰਕਾਰੀ ਰੇਟ ਆਫ ਇੰਟ੍ਰੈਸਟ ਥੋੜ੍ਹਾ ਹੈ ਉਸ ਦੇ ਮੁਤਾਬਿਕ ਹੀ ਖਾਲਾਂ ਸਬੰਧੀ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਪਛੜੇ ਹੋਏ ਇਲਾਕੇ ਵਿਚ ਜਿਵੇਂ ਹੁਸ਼ਿਆਰਪੁਰ ਵੀ ਪਛੜਿਆ ਹੋਇਆ ਹੈ, ਉਥੇ

ਸੌਆਇਲ ਕਨਜ਼ਰਵੇਸ਼ਨ ਵਾਲਿਆਂ ਨੇ ਸਬਸਿਡੀ ਦੇ ਤੌਰ ਤੇ ਕੰਮ ਕੀਤਾ ਸੀ। ਮੈਂ ਤਾਂ ਇਹ ਹੀ ਕਹਾਂਗਾ ਕਿ ਹੁਣ ਵੀ ਸਰਕਾਰੀ ਰੇਟ ਆਫ ਇੰਟ੍ਰੈਸਟ ਕਰ ਲੈਣਾ ਚਾਹੀਦਾ ਹੈ ਕਿਉਂਕਿ ਲੈਂਡ ਮਾਰਟ-ਗੇਜ ਬੈਂਕ ਦਾ ਇੰਟ੍ਰੈਸਟ ਜ਼ਿਆਦਾ ਹੈ। ਗੌਰਮਿੰਟ ਨੂੰ ਸਬਸਿਡਾਈਜ਼ਡ ਕਰਕੇ ਕਿਸਾਨਾਂ ਦਾ ਭਲਾ ਕਰਨਾ ਚਾਹੀਦਾ ਹੈ। ਜਿਥੋਂ ਤਕ ਮਾਰਜਿਨਲ ਐਰ ਸਮਾਲ ਕਿਸਾਨਾਂ ਨੂੰ ਇਸ ਬਿਲ ਵਿਚ ਰਿਆਇਤਾਂ ਦੇਣ ਦਾ ਤੁਆਲਕ ਹੈ ਉਸ ਬਾਰੇ ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਸਾਢੇ 7 ਕਿੱਲੇ ਤਕ ਕੋਈ ਰਿਆਇਤ ਨਹੀਂ ਦਿੱਤੀ ਗਈ। ਉਨ੍ਹਾਂ ਨੂੰ ਕਿਸੇ ਕਿਸਮ ਦੀ ਕੋਈ ਰਿਆਇਤ ਨਹੀਂ ਦਿੱਤੀ ਗਈ। ਸਾਂਝੀਆਂ ਖਾਲਾਂ ਪੱਕੀਆਂ ਕਰਨ ਵਾਸਤੇ ਵੀ ਇਸ ਦੇ ਵਿਚ ਕੋਈ ਸਪੱਸ਼ਟੀਕਰਨ ਨਹੀਂ ਕੀਤਾ ਗਿਆ। ਮੁਢ ਵਾਲਾ ਖੇਤ ਦਾ ਮਾਲਕ ਤਾਂ ਪੈਸੇ ਜਮ੍ਹਾਂ ਨਹੀਂ ਕਰਾਉਂਦਾ ਪਰ ਜਿਹੜਾ ਟੇਲ ਤੇ ਹੁੰਦਾ ਹੈ ਉਹ ਇਸ ਚੀਜ਼ ਨੂੰ ਤਰਸਦਾ ਰਹਿੰਦਾ ਹੈ ਅਤੇ ਉਹ ਚਾਹੁੰਦਾ ਹੈ ਕਿ ਖਾਲਾਂ ਪੱਕੀਆਂ ਛੇਤੀ ਹੋਣ। ਜੇ 50 ਜਾਂ 55 ਪ੍ਰਤੀਸ਼ਤ ਲੋਕ ਅੰਗੂਠੇ ਜਾਂ ਦਸਖਤ ਕਰਕੇ ਦੇ ਦੇਣ ਜਾਂ ਪੰਚਾਇਤ ਤੋਂ ਰੈਜ਼ੋਲਿਊਸ਼ਨ ਪਾਸ ਕਰਾਕੇ ਦੇ ਦੇਣ ਤਾਂ ਉਸ ਪਿੰਡ ਦੀ ਖਾਲ ਪੱਕੀ ਕਰਕੇ ਦੇ ਸਕਦੇ ਹਨ। ਮੁਸ਼ਕਿਲ ਤਾਂ ਉਨ੍ਹਾਂ ਲੋਕਾਂ ਨੂੰ ਪੇਸ਼ ਆਉਂਦੀ ਹੈ ਜਿਹੜੇ ਟੇਲ ਤੇ ਹਨ। ਸੂਏ, ਰਾਜਵਾਹੇ ਐਰ ਨਹਿਰਾਂ ਪੱਕੀਆਂ ਕਰਨ ਦੀ ਸਕੀਮ ਚੰਗੀ ਹੈ। ਇਸ ਨਾਲ ਸਿੰਚਾਈ ਦੀ ਆਊਟਪੁਟ ਵਧਣੀ ਹੈ। ਇਸ ਨਾਲ ਪਾਣੀ ਗਰਮੀਆਂ ਵਿਚ ਬੁਖਾਰਾਤ ਬਣ ਕੇ ਉਡੇਗਾ ਨਹੀਂ। ਖਾਲਾਂ ਬਣਾਉਣ ਵਾਸਤੇ ਪਿੰਡਾਂ ਵਿਚ ਕਿੰਨੇ ਬੰਦੇ ਦਸਖਤ ਕਰਾਕੇ ਦੇਣ, ਇਸ ਬਾਰੇ ਵਜ਼ੀਰ ਸਾਹਿਬ ਨੂੰ ਸਪੱਸ਼ਟੀਕਰਨ ਕਰਨਾ ਚਾਹੀਦਾ ਹੈ।

ਬਾਕੀ ਸਰਦਾਰ ਉਮਰਾਓ ਸਿੰਘ ਜੀ, ਜੋ ਕਿ ਪਹਿਲਾਂ ਮਨਿਸਟਰ ਰਹੇ ਹਨ, ਮੈਂ ਉਨ੍ਹਾਂ ਦੇ ਖਿਆਲਾਤ ਨਾਲ ਸਹਿਮਤ ਹਾਂ। ਇਹਦੇ ਵਿਚ ਸਾਨੂੰ ਮੁਸ਼ਕਲਾਂ ਆਉਂਦੀਆਂ ਹਨ। ਗੌਰਮਿੰਟ ਦੀਆਂ ਕਿਸ਼ਤਾਂ ਇਜ਼ੀ ਐਰ ਲੌਂਗ ਰਨ ਹੁੰਦੀਆਂ ਹਨ ਲੇਕਿਨ ਲੈਂਡ ਮਾਰਟਗੇਜ ਬੈਂਕ ਦੀਆਂ ਕਿਸ਼ਤਾਂ ਸਿਰਫ ਚਾਰ, ਪੰਜ ਜਾਂ ਛੇ ਸਾਲ ਵਿਚ ਹੀ ਖਤਮ ਹੋ ਜਾਂਦੀਆਂ ਹਨ। ਇਸ ਤਰ੍ਹਾਂ ਕਰਕੇ ਮਾਰਜਿਨਲ ਐਰ ਸਮਾਲ ਫਾਰਮਰਜ਼ ਤੇ 1 ਕਰੋੜ ਦਾ ਇੱਕ ਤਰ੍ਹਾਂ ਨਾਲ ਪੀਨਲ ਟੈਕਸ ਹੋਰ ਲਗ ਗਿਆ। ਇਸ ਬਾਰੇ ਵਜ਼ੀਰ ਸਾਹਿਬ ਨੂੰ ਇਨ੍ਹਾਂ ਮਾਰਜਿਨਲ ਐਰ ਸਮਾਲ ਫਾਰਮਰਜ਼ ਦਾ ਖਿਆਲ ਰਖਣਾ ਚਾਹੀਦਾ ਹੈ ਐਰ ਇਸ ਬਾਰੇ ਕੋਈ ਹੱਲ ਸੋਚਣਾ ਚਾਹੀਦਾ ਹੈ। ਇਸ ਵਾਸਤੇ ਮੈਂ ਸਮਝਦਾ ਹਾਂ ਕਿ ਚੰਗੀ ਤਰ੍ਹਾਂ ਨਾਲ ਸੋਚ ਵਿਚਾਰ ਕੇ ਇਹ ਮਾਮਲਾ ਸਿਲੈਕਟ ਕਮੇਟੀ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ। ਛੋਟੇ ਐਰ ਦਰਮਿਆਨੇ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਵਾਸਤੇ, ਜਿਸ ਤੋਂ ਕਿ ਸਿਰਫ ਵੱਡੇ ਜ਼ਿਮੀਂਦਾਰ ਹੀ ਫਾਇਦਾ ਨਾ ਉਠਾ ਸਕਣ, ਇਸ ਚੀਜ਼ ਨੂੰ ਵਿਚਾਰਨ ਵਾਸਤੇ ਇਹ ਬਿਲ ਸਿਲੈਕਟ ਕਮੇਟੀ ਦੇ ਸਪੁਰਦ ਕਰ ਦੇਣਾ ਚਾਹੀਦਾ ਹੈ। ਇਹ ਸਿਲੈਕਟ ਕਮੇਟੀ ਜਲਦੀ ਹੀ ਬਣਾ ਦੇਣੀ ਚਾਹੀਦੀ ਹੈ ਤਾਂ ਕਿ ਇੱਕ ਅਜਿਹਾ ਬਿਲ ਆ ਸਕੇ ਜੋ ਕਿ ਬੜਾ ਕੰਪਰੀ-ਹੈਂਸਿਵ ਹੋਵੇ ਐਰ ਮੁੜ ਫਿਰ ਉਸਦੇ ਵਿਚ ਕੋਈ ਤਰਮੀਮ ਕਰਨ ਦੀ ਲੋੜ ਨਾ ਪਵੇ। ਬੈਂਕਾਂ ਰਾਹੀਂ ਪੈਸਾ ਲੈਣ ਤੇ ਕੰਪਲੀਕੇਸ਼ਨਜ਼ ਵਧ ਜਾਣਗੀਆਂ, ਘਟਣਗੀਆਂ ਨਹੀਂ। ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਧੰਨਵਾਦ ਸਹਿਤ।

**ਸਰਦਾਰ ਬੇਅੰਤ ਸਿੰਘ** (ਪਾਇਲ): ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜੋ ਬਿਲ ਲਿਆਂਦਾ ਹੈ ਇਸ ਦਾ ਸਬੰਧ ਕੋਆਪਰੇਸ਼ਨ ਦੇ ਮਹਿਕਮੇਂ ਨਾਲ ਹੈ ਐਰ ਬੇਹਤਰ ਹੁੰਦਾ ਜੇ ਬਰਾੜ ਸਾਹਿਬ, ਜੋ ਕਿ ਇਸ ਵੇਲੇ ਇਥੇ ਨਹੀਂ ਹਨ, ਇਥੇ ਹਾਊਸ ਵਿਚ ਮੌਜੂਦ ਹੁੰਦੇ ਤਾਕਿ ਉਨ੍ਹਾਂ ਨੂੰ ਅਸੀਂ ਕੁਝ ਸੁਝਾਉ ਦੇ ਸਕਦੇ। ਜਿਵੇਂ ਕਿ ਅੱਗੇ ਵੀ ਇਸ ਬਿਲ ਦੇ ਉਤੇ ਬੋਲਦਿਆਂ ਕਿਹਾ ਗਿਆ ਹੈ ਕੋਆਪ੍ਰੇਸ਼ਨ ਦੀਆਂ ਸੰਸਥਾਵਾਂ ਬਹੁਤ ਲੰਮੀਆਂ ਚੌੜੀਆਂ ਹੋ ਚੁਕੀਆਂ ਹਨ। ਮਾਰਟਗੇਜ ਬੈਂਕ ਨੂੰ ਬਣਾਇਆ ਗਿਆ ਜ਼ਿਮੀਦਾਰਾਂ ਨੂੰ ਸਹੂਲਤਾਂ ਦੇਣ ਵਾਸਤੇ। ਬੇਸ਼ੱਕ ਜ਼ਿਮੀਂਦਾਰਾਂ ਨੇ ਇਸ ਬੈਂਕ ਤੋਂ ਟਰੈਕਟਰਾਂ ਲਈ, ਸ਼ੈਡਾਂ ਲਈ, ਗਹਿਣੇ ਰਖੀਆਂ ਜ਼ਮੀਨਾਂ ਨੂੰ

[ਸਰਦਾਰ ਬੇਅੰਤ ਸਿੰਘ]

ਛੁਡਾਉਣ ਲਈ ਪੈਸੇ ਲਿੱਤੇ ਹਨ ; ਹੋਰ ਵੀ ਕਈ ਸਹੂਲਤਾਂ ਜ਼ਿਮੀਂਦਾਰਾਂ ਨੂੰ ਮਾਰਟਗੇਜ ਬੈਂਕ ਤੋਂ ਮਿਲੀਆਂ ਹਨ, ਪਰ ਇਹ ਗਲ ਬੜੇ ਅਫਸੋਸ ਨਾਲ ਕਹਿਣਾ ਪੈਂਦੀ ਹੈ ਕਿ ਇਹ ਕੁਰੱਪਸ਼ਨ ਦੇ ਅਦਾਰੇ ਬਣ ਗਏ ਸੀ। ਜਦੋਂ ਜ਼ਿਮੀਂਦਾਰਾਂ ਨੂੰ ਟਰੈਕਟਰਾਂ ਲਈ ਪੈਸੇ ਮਿਲਦੇ ਸੀ ਤਾਂ ਉਹਦੇ ਲਈ ਪੇਮੈਂਟ ਥਰਡ ਪਾਰਟੀ ਵਲੋਂ ਹੁੰਦੀ ਸੀ। ਉਸਦੇ ਲਈ ਮੈਨੇਜਰ ਨੇ ਚੈਕ ਦੇਣਾ ਹੁੰਦਾ ਸੀ। (ਸਰਦਾਰ ਦਲੀਪ ਸਿੰਘ ਪਾਂਧੀ ਵਲੋਂ ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਟਰੈਕਟਰਾਂ ਲਈ ਪੇਮੈਂਟ ਹੁੰਦੀ ਸੀ ਉਹਦੇ ਵਿਚ ਵੀ ਬੜੀ ਕੁਰੱਪਸ਼ਨ ਹੁੰਦੀ ਸੀ। ਮਨੇਜਰ ਫ਼ਰਮਾਂ ਨਾਲ ਮਿਲ ਜਾਂਦੇ ਹਨ ਔਰ ਰਲ ਕੇ ਕਮਿਸ਼ਨ ਖਾਂਦੇ ਹਨ ਔਰ ਟਰੈਕਟਰਾਂ ਵਾਲੇ ਉਨ੍ਹਾਂ ਦੇ ਮਗਰ ਮਗਰ ਫਿਰਦੇ ਰਹਿੰਦੇ ਹਨ। ਇਹੋ ਜਿਹੀਆਂ ਮਿਸਾਲਾਂ ਕਈ ਹਨ। ਮਨਿਸਟਰ ਸਾਹਿਬ ਨੂੰ ਕਿਸੇ ਵੇਲੇ ਮਿਲ ਕੇ ਦੱਸ ਦਿਆਂਗਾ ਕਿ ਕਿੰਨੀਆਂ ਕੋਝੀਆਂ ਗਲਾਂ ਕੀਤੀਆਂ ਜਾਂਦੀਆਂ ਹਨ। ਛੋਟੇ ਜ਼ਿਮੀਂਦਾਰ ਆਪਣੀ ਜ਼ਮੀਨ ਦੀ ਡਿਵੈਲਪਮੈਂਟ ਕਿਸ ਤਰ੍ਹਾਂ ਨਾਲ ਕਰਨਗੇ। ਸੌਆਇਲ ਕਨਜ਼ਰਵੇਸ਼ਨ ਦਾ ਮਹਿਕਮਾ ਹੋਰ ਵਿਚ ਘਸੀਟ ਲਿਆ ਗਿਆ ਹੈ। ਤੁਹਾਨੂੰ ਪਤਾ ਹੈ, ਸਪੀਕਰ ਸਾਹਿਬ, ਕਿ ਹਿਊਮ ਪਾਈਪਸ ਲਈ ਮਾਰਕਿਟ ਕਮੇਟੀਆਂ ਸਬਸਿਡੀ ਦਿੰਦੀਆਂ ਰਹੀਆਂ ਹਨ। ਇਨ੍ਹਾਂ ਹਿਊਮ ਪਾਈਪਸ ਨਾਲ ਜ਼ਿਮੀਦਾਰ ਹੇਠੋਂ ਦੀ ਪਾਣੀ ਲੰਘਾਉਣ ਦਾ ਇੰਤਜ਼ਾਮ ਕਰ ਲੈਂਦੇ ਹਨ। ਪਰ ਸੌਆਇਲ ਕਨਜ਼ਰਵੇਸ਼ਨ ਦੇ ਕਰਮਚਾਰੀ, ਇਨਸਪੈਕਟਰ ਮਨੇਜਰ ਨਾਲ ਮਿਲ ਜਾਇਆ ਕਰਨਗੇ ਔਰ ਚੰਗੀ ਤਰ੍ਹਾਂ ਨਾਲ ਗੱਫੇ ਛਕਿਆ ਕਰਨਗੇ।

ਸਪੀਕਰ ਸਾਹਿਬ, ਕਈ ਵਾਰੀ ਸਾਡੇ ਸਾਹਮਣੇ ਮਿਸਾਲਾਂ ਆਈਆਂ ਹਨ, ਕਪੂਰਥਲੇ ਵਿਚ ਜ਼ਿਲ੍ਹਾ ਪਟਿਆਲਾ ਵਿਚ ਸਰਕਾਰੀ ਟਿਊਬਵੈਲ ਲਗੇ। ਪਹਿਲਾਂ ਸਰਕਾਰ ਨੇ ਪੱਕੇ ਖਾਲ ਬਣਾ ਦਿੱਤੇ। ਜਦੋਂ ਦਸ ਦਸ ਸਾਲ ਹੋ ਗਏ ਖਾਲਾ ਬਣੀਆਂ ਨੂੰ ਫਿਰ ਕਿਹਾ ਗਿਆ ਕਿ ਜ਼ਿਮੀਂਦਾਰ ਆਪਣੀ ਜੇਬ੍ਹ ਵਿਚੋਂ ਪੇਮੈਂਟ ਕਰਨ। ਕਈ ਜਗ੍ਹਾ ਤੇ ਸਰਕਾਰ ਨੇ ਕਿਹਾ ਕਿ ਜ਼ਮੀਨਾਂ ਨੂੰ ਠੀਕ ਕੀਤਾ ਗਿਆ ਹੈ ਪਰ ਅਸਲ ਵਿਚ ਕੀਤਾ ਉਥੇ ਕੁਝ ਵੀ ਨਹੀਂ ਗਿਆ ਸੀ ਪਰ ਉਹਦੀ ਪੇਮੈਂਟ ਜ਼ਿਮੀਦਾਰਾਂ ਤੇ ਪਾ ਦਿੱਤੀ ਗਈ। ਇਹ ਮਾੜੀ ਗਲ ਹੈ। ਇਸੇ ਤਰ੍ਹਾਂ ਹੀ ਸੌਆਇਲ ਕਨਜ਼ਰਵੇਸ਼ਨ ਵਾਲਿਆਂ ਨੇ ਕਰਨਾ ਹੈ।

ਜਿਹੜੇ ਲੈਂਡ ਵੈਲਿਊਏਸ਼ਨ ਅਫਸਰ ਹਨ ਉਹ ਉਨ੍ਹਾਂ ਨੂੰ ਤੋਰੀ ਫਿਰਿਆ ਕਰਨਗੇ। ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ, ਤੁਸੀਂ ਜ਼ਿਮੀਦਾਰ ਘਰਾਣੇ ਨਾਲ ਸਬੰਧ ਰੱਖਦੇ ਹੋ, ਤੁਸੀਂ ਜ਼ਿਮੀਂਦਾਰਾਂ ਦੀਆਂ ਤਕਲੀਫਾਂ ਜਾਣਦੇ ਹੋ। ਜਦੋਂ ਇਕ ਜ਼ਿਮੀਂਦਾਰ ਕਰਜ਼ਾ ਲੈਣ ਵਾਸਤੇ ਜਾਂਦਾ ਹੈ ਤਾਂ ਕਿਸ ਤਰ੍ਹਾਂ ਲੈਂਡ ਵੈਲਿਊਏਸ਼ਨ ਅਫ਼ਸਰ ਉਸ ਨੂੰ ਲੁੱਟਦੇ ਹਨ। ਉਸ ਨੂੰ ਪੈਸੇ ਦਿਵਾਕੇ ਕਿਸ ਤਰ੍ਹਾਂ ਉਸ ਕੋਲੋਂ ਸ਼ਰਾਬ ਪੀਂਦੇ ਹਨ। ਸ਼ਰਾਬ ਤਾਂ ਰੂੰਗੇ ਵਿਚ ਹੀ ਪੀ ਜਾਂਦੇ ਹਨ। ਇਸ ਬਿਲ ਦੀ ਸੈਕਸ਼ਨ 11-ਬੀ ਵਿਚ ਇਸ ਤਰ੍ਹਾਂ ਲਿਖਿਆ ਗਿਆ ਹੈ :

> "As soon as the first instalment of loan is disbursed, the land owner on whose behalf the loan is disbursed shall be deemed to have become member of the Mortgage Bank...."

ਉਸ ਨੂੰ ਕੋਈ ਪਤਾ ਨਹੀਂ ਪਰ ਉਸ ਦੇ ਬੀਹਾਫ ਤੇ ਲੋਨ ਡਿਸਬਰਸ ਹੋ ਰਿਹਾ ਹੈ। ਜਿਹੜੀ ਡਿਸਬਰਸਮੈਂਟ ਹੋ ਰਹੀ ਹੈ ਉਸ ਦਾ ਉਸ ਨੂੰ ਕੋਈ ਪਤਾ ਨਹੀਂ। ਫਿਰ ਉਹ ਮੈਂਬਰ ਬਣੇਗਾ। ਬਰਾੜ ਸਾਹਿਬ ਨੇ ਕੁਝ ਚੰਗੀਆਂ ਚੰਗੀਆਂ ਗੱਲਾਂ ਲਿਆਂਦੀਆਂ ਹਨ। ਪਰ ਉਹ ਇਸ ਵੇਲੇ ਬੈਠੇ ਨਹੀਂ ਹਨ। ਇਹ ਬਿੱਲ ਐਗਰੀਕਲਚਰ ਮਨਿਸਟਰ ਨੇ ਲਿਆਂਦਾ ਹੈ। ਉਹ ਕਹਿੰਦੇ ਹਨ ਕਿ ਜ਼ਮੀਨ ਨੂੰ ਠੀਕ ਕਰਨ ਵਾਸਤੇ ਅਤੇ ਜ਼ਿਮੀਦਾਰਾਂ ਦਾ ਫਾਇਦਾ ਕਰਨ ਵਾਸਤੇ ਇਹ ਬਿੱਲ ਲਿਆਂਦਾ ਗਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਦਾ ਇਹ ਖੁਆਬ ਪੂਰਾ ਨਹੀਂ ਹੋਣਾ। ਇਸ ਲਈ

ਇਸ ਬਿੱਲ ਨੂੰ ਰੋਕੋ ਅਤੇ ਇਸ ਨੂੰ ਸਿਲੈਕਟ ਕਮੇਟੀ ਪਾਸ ਭੇਜੋ। ਉਨ੍ਹਾਂ ਬਿੱਲਿਆਂ ਦੇ ਸਾਨੂੰ ਸਪੁਰਦ ਨਾ ਕਰੋ। ਦੁੱਧ ਦੀ ਰਾਖੀ ਬਿੱਲੇ ਨੂੰ ਨਾ ਬਿਠਾਓ। ਇਹ ਮਾੜੀ ਗੱਲ ਹੈ। ਜਿਸ ਤਰ੍ਹਾਂ ਉਨ੍ਹਾਂ ਨੇ ਇਕ ਕਮੇਟੀ ਬਣਾ ਦਿਤੀ ਹੈ (ਵਿਘਨ) ਪਾਂਧੀ ਜੀ ਨੇ ਗੱਲ ਛੇੜੀ ਹੈ। 6 ਸਾਲ ਦੀ ਗੱਲ ਸਰਦਾਰ ਗੁਰਨਾਮ ਸਿੰਘ ਦੇ ਵੇਲੇ ਆਈ ਸੀ ਪਰ ਮੈਂ ਇਸ ਵਿਚ ਜ਼ਿਆਦਾ ਨਹੀਂ ਜਾਣਾ ਚਾਹੁੰਦਾ। ਉਨ੍ਹਾਂ ਨੇ ਕਿਸੇ ਨੂੰ ਉਠਾਉਣਾ ਸੀ ਕਿਸੇ ਨੂੰ ਬਿਠਾਉਣਾ ਸੀ, ਮੈਂ ਇਸ ਵਿਚ ਨਹੀਂ ਜਾਣਾ ਚਾਹੁੰਦਾ। ਉਹ 6 ਸਾਲ ਦੀ ਗੱਲ ਸਾਡੇ ਸਾਹਮਣੇ ਅੜੀ ਹੋਈ ਹੈ। ਇਸ ਲਈ ਮੈਂ ਐਗਰੀਕਲਚਰ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ......(ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਸਾਂਝੀ ਬਿੱਲੀ ਹੈ। (ਵਿਘਨ)

**ਸਰਦਾਰ ਬੇਅੰਤ ਸਿੰਘ ਪਾਂਧੀ** : ਦੋ ਵੀ ਸਪਰਿੰਗ ਲੱਗੇ ਹੋਏ ਹਨ। (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ**: ਤੁਸੀ 5-6 ਸਾਲ ਇਸ ਪਾਸੇ ਬੈਠੇ ਰਹੇ ਤਾਂ ਤੁਸੀਂ ਕੀ ਕੀਤਾ ਸੀ ? (ਵਿਘਨ)

**ਸਰਦਾਰ ਬੇਅੰਤ ਸਿੰਘ** : Not the least. ਮੈਂ ਇਸ ਤੇ ਪਰੋਟੈਸਟ ਕਰਦਾ ਹਾਂ। ਇਹ ਪਾਂਧੀ ਜੀ ਆਪਣੀ ਗੱਲ ਕਰ ਰਹੇ ਹਨ। ਮੈਂ ਕਾਂਗਰਸ ਟਿਕਟ ਤੇ ਜਿੱਤਕੇ ਆਇਆ ਹਾਂ। ਮੈਂ ਇਨ੍ਹਾਂ ਦੇ ਸਾਰੇ ਭੇਦ ਜਾਣਦਾ ਹਾਂ। ਇਸ ਕਰਕੇ ਇਨ੍ਹਾਂ ਨੂੰ ਗੁੱਸਾ ਲੱਗਦਾ ਹੈ। ਮੈਂ ਬੇਨਤੀ ਕਰਾਂਗਾ ਕਿ ਸਿਲੈਕਟ ਕਮੇਟੀ ਬਣਾ ਲਵੋ ਅਤੇ ਇਸ ਬਿੱਲ ਨੂੰ ਉਸ ਦੇ ਸਪੁਰਦ ਕਰ ਦਿਓ ਅਤੇ ਉਸ ਤੋਂ ਬਾਅਦ ਇਸ ਨੂੰ ਪਾਸ ਕਰਾਓ। ਇੰਨਾ ਕੁਝ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

(ਇਸ ਸਮੇਂ ਸ੍ਰੀ ਸਪੀਕਰ ਨੇ ਸ੍ਰੀ ਹੰਸ ਰਾਜ ਸ਼ਰਮਾ ਨੂੰ ਬੋਲਣ ਲਈ ਕਿਹਾ। )

**ਸ੍ਰੀ ਮਨਮੋਹਨ ਕਾਲੀਆ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਪਾਰਟੀਵਾਈਜ਼ ਟਾਈਮ ਮਿਲਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਟਾਈਮ ਇਕ ਵਜੇ ਤੱਕ ਹੈ, ਇਸ ਲਈ ਟਾਈਮ ਬਹੁਤ ਪਿਆ ਹੈ। ਤੁਹਾਨੂੰ ਟਾਈਮ ਦਿਆਂਗੇ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਪਿੱਛੇ ਵੀ ਤੁਸੀਂ ਦੇਖਿਆ ਹੋਣਾ ਹੈ ਕਿ ਬਿੱਲ ਵੇਲੇ ਹਮੇਸ਼ਾ ਆਪੋਜ਼ੀਸ਼ਨ ਵਾਲੇ ਜ਼ਿਆਦਾ ਬੋਲਦੇ ਰਹੇ ਹਨ।

**ਸ੍ਰੀ ਹੰਸ ਰਾਜ ਸ਼ਰਮਾ** (ਬਨੂੜ): ਐਗਰੀਕਲਚਰ ਮਨਿਸਟਰ ਨੇ ਖੇਤੀਬਾੜੀ ਦੀ ਪੈਦਾਵਾਰ ਨੂੰ ਵਧਾਉਣ ਦੇ ਭੁਲੇਖੇ ਦੇ ਨਾਲ ਇਹ ਬਿੱਲ ਲਿਆਂਦਾ ਹੈ ਜਿਹੜਾ ਕਿ ਜ਼ਿਮੀਦਾਰਾਂ ਵਾਸਤੇ ਬੜਾ ਨੁਕਸਾਨ-ਦੇਹ ਹੋਵੇਗਾ। ਜ਼ਿਮੀਦਾਰ ਤੋਂ ਮੇਰੀ ਮੁਰਾਦ ਹੈ ਛੋਟੇ ਛੋਟੇ ਕਿਸਾਨ, ਮਾਰਜਿਨਲ ਫਾਰਮਰਜ਼, ਸਮਾਲ ਫਾਰਮਰਜ਼ ਜਿਹੜੇ ਕਿ ਸਾਢੇ 7 ਏਕੜ ਤੱਕ ਦੇ ਕਿਸਾਨ ਹਨ। ਸਾਢੇ ਸੱਤ ਏਕੜ ਤੱਕ 65 ਤੋਂ 70 ਪ੍ਰਤੀਸ਼ਤ ਤੱਕ ਕਿਸਾਨ ਬਣਦੇ ਹਨ, ਜਿਨ੍ਹਾਂ ਕੋਲ ਸਾਢੇ ਸੱਤ ਏਕੜ ਦੇ ਥੱਲੇ ਜ਼ਮੀਨ ਹੈ। ਇਹ ਜਿਹੜੇ ਇੰਸਟੀਚਿਊਸ਼ਨਲ ਫਾਈਨੈਂਸਜ਼ ਲੈਣਗੇ, ਇਸ ਬਾਰੇ ਇਨ੍ਹਾਂ ਨੇ ਸਰਦਾਰ ਬਲਵੰਤ ਸਿੰਘ ਨਾਲ ਪੂਰੀ ਡਿਸਕੱਸ਼ਨ ਨਹੀਂ ਕੀਤੀ ਹੋਣੀ। ਅਗਰ ਇਹ ਉਨ੍ਹਾਂ ਨਾਲ ਇਸ ਬਾਰੇ ਡਿਸਕੱਸ਼ਨ ਕਰਦੇ ਤਾਂ ਪਤਾ ਲੱਗ ਜਾਂਦਾ। ਕੋਆਪ੍ਰੇਸ਼ਨ ਦੇ ਮਨਿਸਟਰ, ਫਾਈਨੈਂਸ ਮਨਿਸਟਰ ਅਤੇ ਐਗਰੀਕਲਚਰ ਮਨਿਸਟਰ ਆਪ ਵੀ ਬੈਠੇ ਹਨ ਜੇ ਇਹ ਗੱਲ ਕਰਕੇ ਇਸ ਦਾ ਹੱਲ ਲਭਦੇ ਤਾਂ ਹੱਲ ਲੱਭਿਆ ਜਾ ਸਕਦਾ ਸੀ। ਪੈਸੇ ਦੀ ਕਮੀ ਹੈ।

[ਸ਼੍ਰੀ ਹੰਸਰਾਜ ਸ਼ਰਮਾ]

ਇਸ ਬਿੱਲ ਦੇ ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਵਿਚ ਲਿਖਿਆ ਹੈ ਕਿ ਇਹ ਬਿੱਲ ਕਿਉਂ ਲਿਆਂਦਾ ਹੈ। ਇਸ ਦੇ ਵਿਚ ਉਨ੍ਹਾਂ ਨੇ ਲਿਖਿਆ ਹੈ ਕਿ ਇੰਸਟੀਚਿਊਸ਼ਨਲ ਫਾਈਨੈਂਸਿਜ਼ ਦੀ ਕਮੀ ਕਰਕੇ ਕੰਮ ਤੇਜ਼ੀ ਨਾਲ ਨਹੀਂ ਚਲ ਸਕਦਾ। ਇਹ ਰੁਪਿਆ ਜਿਹੜਾ ਬੈਂਕਾਂ ਤੋਂ ਲੈਣਾ ਹੈ, ਇਸ ਵਿਚ ਦਿੱਤਾ ਹੈ ਕਿ ਇਹ ਰੁਪਿਆ ਲੈਂਡ ਮਾਰਟਗੇਜ ਬੈਂਕ ਤੋਂ ਲੈਣਾ ਹੈ।

> This amount will enable the State to push up the work of lining of canal, water courses, levelling of land, laying of underground pipeline, terracing, bunding, reclamation of land and other soil and water conservation works in the State to achieve higher agricultural production.

ਇਸ ਦੇ ਵਿਚ ਛੋਟੇ ਜ਼ਿਮੀਦਾਰਾਂ ਵਾਸਤੇ ਪੈਸਾ ਮਹਿਕਮਾ ਲੈਂਡ ਮਾਰਟਗੇਜ ਬੈਂਕ ਤੋਂ ਲਵੇਗਾ। ਫਿਰ ਇਹ ਹੋਵੇਗਾ ਕਿ ਕਿਤਿਓਂ 10 ਪਿੰਡ ਲੈ ਲੈਣਗੇ। ਪਟਵਾਰੀ, ਕਾਨੂੰਨਗੋ ਅਤੇ ਤਹਿਸੀਲਦਾਰ ਤੋਂ ਕਹਾ ਦੇਣਗੇ ਕਿ ਕੰਮ ਹੋ ਗਿਆ ਹੈ ਯਾਨੀ ਕਿ ਲੈਂਡ ਲੈਵਲਿੰਗ 10 ਪਿੰਡਾਂ ਦੀ ਹੋ ਗਈ। (ਵਿਘਨ) ਅਸੀਂ ਵੀ ਕਈ ਵਾਰੀ ਬਿਲ ਲਿਆਂਦੇ ਹਨ। ਸਰਦਾਰ ਬਲਵਿੰਦਰ ਸਿੰਘ ਇਸ ਗੱਲ ਦੇ ਗਵਾਹ ਹਨ ਕਿ ਬਿੱਲ ਤੇ ਡਿਸਕਸ਼ਨ ਦੇ ਬਾਅਦ ਕਿਹਾ ਕਿ ਅਸੀਂ ਇਸ ਨੂੰ ਅਗਲੇ ਸੈਸ਼ਨ ਵਿਚ ਲੈ ਆਵਾਂਗੇ (ਵਿਘਨ) ਇਸ ਕਰਕੇ ਇਹ ਮਨਿਸਟਰਾਂ ਜਾਂ ਮੈਂਬਰਾਂ ਦੀ ਇਕ ਕਮੇਟੀ ਬਣਾ ਲੈਣ ਜਿਹੜੇ ਇਸ ਨੂੰ ਸਮਝਦੇ ਹੋਣ। ਇਸ ਦੇ ਵਿਚ ਕੋਈ ਬੁਰਾਈ ਨਹੀਂ ਹੈ। ਇਸ ਦੇ ਉਤੇ ਵਿਚਾਰ ਫਿਰ ਲਏ ਜਾ ਸਕਦੇ ਹਨ। ਇਸ ਦਾ ਹੱਲ ਕਾਰਪੋਰੇਸ਼ਨ ਹੈ। ਸਾਇਲ ਕੰਜ਼ਰਵੇਸ਼ਨ, ਲੈਂਡ ਲੈਵਲਿੰਗ ਅਤੇ ਦੂਜੇ ਕੰਮਾਂ ਲਈ ਕਾਰਪੋਰੇਸ਼ਨ ਬਣਾਈ ਜਾ ਸਕਦੀ ਹੈ। ਜਿਸ ਤਰ੍ਹਾਂ ਮਿਊਂਸਪਲ ਕਾਰਪੋਰੇਸ਼ਨ ਹੁੰਦੀ ਹੈ ਉਸੇ ਤਰ੍ਹਾਂ ਇਸ ਵਾਸਤੇ ਵੀ ਕਾਰਪੋਰੇਸ਼ਨ ਬਣਾਈ ਜਾ ਸਕਦੀ ਹੈ। (ਵਿਘਨ)ਅੱਜ ਦੀ ਨਵੀਂ ਪਾਲਿਸੀ ਦੇ ਮੁਤਾਬਿਕ ਮੈਂ ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ 2, 3, 4 ਅਤੇ 5 ਏਕੜ ਤਕ ਇਹ ਵੱਖ ਵੱਖ ਰੇਟ ਆਫ ਇੰਟਰੈਸਟ ਤੇ ਲੋਨ ਲੈ ਸਕਦੇ ਹਨ ਪਰ ਇਹ 2, 3, 4 ਅਤੇ 5 ਏਕੜ ਵਾਲੇ ਕਿਸਾਨ ਨੂੰ ਇਕੋ ਹੀ ਰੇਟ ਤੇ ਦੇਣਗੇ। ਅੱਜ ਐਸੀ ਪਾਲਿਸੀ ਨਹੀਂ ਕਿ ਤੁਸੀਂ ਸਾਰਿਆਂ ਨੂੰ ਇਕੋ ਜਿਹੇ ਰੇਟ ਆਫ ਇੰਟਰੈਸਟ ਤੇ ਪੈਸੇ ਲੈ ਕੇ ਦਿਓ। ਰੀਜ਼ਰਵ ਬੈਂਕ, ਗੌਰਮਿੰਟ ਆਫ ਇੰਡੀਆ ਦੀ ਪਾਲਿਸੀ ਇਹ ਹੈ ਕਿ 3 ਏਕੜ ਤੋਂ 5 ਏਕੜ ਤੋਂ ਥੱਲੇ ਹੋਰ ਸੂਦ ਤੇ ਰੁਪਿਆ ਮਿਲੇਗਾ ਅਤੇ 10 ਏਕੜ ਤੋਂ ਉਪਰ ਵਾਲੇ ਨੂੰ ਹੋਰ ਸੂਦ ਤੇ ਰੁਪਿਆ ਮਿਲੇਗਾ। ਪਰ ਤੁਸੀਂ ਇਕੋ ਸੂਦ ਤੇ ਦਿਵਾ ਕੇ ਛੋਟੇ ਛੋਟੇ ਕਿਸਾਨ ਨੂੰ ਨਾ ਫਸਾਓ। ਇਸ ਤਰ੍ਹਾਂ 65, 70 ਫ਼ੀ ਸਦੀ ਛੋਟੇ ਛੋਟੇ ਕਿਸਾਨ ਫੱਸ ਜਾਣਗੇ। ਮੇਰੇ ਹਲਕੇ ਵਿਚ ਇਕ ਪਿੰਡ ਹੈ ਉਥੇ ਉਨ੍ਹਾਂ ਨੂੰ 15 ਸਾਲਾਂ ਦੇ ਬਾਅਦ ਨੋਟਿਸ ਆਇਆ ਕਿ 15 ਸਾਲ ਪਹਿਲੇ ਤੁਹਾਡੀ ਜ਼ਮੀਨ ਬਰਾਬਰ ਕਰ ਦਿੱਤੀ ਗਈ ਸੀ ਇਸ ਲਈ ਤੁਸੀਂ ਪੈਸੇ ਜਮ੍ਹਾਂ ਕਰਾਓ। ਮੈਂ ਉਨ੍ਹਾਂ ਨੂੰ ਅਦਾਲਤ ਵਿਚ ਲੈ ਗਿਆ। ਉਹ ਕੇਸ ਗਲਤ ਨਿਕਲਿਆ। ਉਨ੍ਹਾਂ ਸਾਰਿਆਂ ਦੀ ਲੈਂਡ ਲੈਵਲਿੰਗ ਨਹੀਂ ਸੀ ਹੋਈ। ਨਾਲ ਸੂਦ ਲੱਗਾ ਹੋਇਆ ਸੀ। (ਵਿਘਨ) ਜੇ ਇਹ ਕਹਿਣ ਤਾਂ ਮੈਂ ਪਿੰਡ ਦਾ ਨਾਮ ਲੈ ਸਕਦਾ ਹਾਂ। ਬੜੀ ਮੁਸ਼ਕਲ ਨਾਲ ਉਨ੍ਹਾਂ ਨੂੰ ਉਹ ਮੁਆਫ ਹੋਇਆ। ਫਰਜ਼ ਕਰੋ ਇਕ ਪਿੰਡ ਵਿਚ 500 ਕਿਸਾਨ ਹਨ ਜਿਨ੍ਹਾਂ ਦੀ 10 ਏਕੜ ਤੋਂ ਜ਼ਿਆਦਾ ਜ਼ਮੀਨ ਹੈ ਤਾਂ ਇਸ ਹਿਸਾਬ ਨਾਲ 10 ਏਕੜ ਤੋਂ ਥੱਲੇ ਵਾਲੇ ਵੀ ਅਤੇ ਉਪਰ ਵਾਲੇ ਵੀ ਇਕੋ ਗਰੇਡ ਵਿਚ ਹੀ ਆ ਜਾਣਗੇ ਅਤੇ ਸਾਰਿਆਂ ਤੋਂ ਇਕੋ ਜਿਹਾ ਸਦ ਲਿਆ ਜਾਵੇਗਾ। ਇਸ ਤਰ੍ਹਾਂ ਇਹ ਐਂਟੀ-ਸੋਸ਼ਲ ਮਈਅਰਜ਼ ਹਨ ਅਤੇ ਸਮਾਜਵਾਦ ਦੇ ਉਲਟ ਹਨ। ਇਸ ਤਰ੍ਹਾਂ ਛੋਟੇ ਕਿਸਾਨਾਂ ਦੀ ਇਮਦਾਦ ਨਹੀਂ ਹੁੰਦੀ ਸਗੋਂ ਇਹ ਉਨ੍ਹਾਂ ਦੇ ਉਲਟ ਜਾਂਦਾ ਹੈ। ਇਸ ਦਾ ਕੋਈ ਰਸਤਾ ਕੱਢੋ ਅਤੇ ਇਸ ਬਿਲ ਨੂੰ ਸਿਲੈਕਟ ਕਮੇਟੀ ਨੂੰ ਰੈਫਰ ਕਰੋ। ਇਹ ਐਂਟੀ-ਕਿਸਾਨ ਬਿਲ ਹੈ।

**ਸ਼੍ਰੀ ਮਨਮੋਹਨ ਕਾਲੀਆ** (ਜਲੰਧਰ ਕੇਂਦਰੀ) : ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ। ਜਿਥੋਂ ਤੱਕ ਸਾਇਲ ਕੰਜ਼ਰਵੇਸ਼ਨ ਦਾ ਤੁਅੱਲਕ ਹੈ, ਕੋਈ ਵੀ ਪ੍ਰੋਗਰੈਸਿਵ ਕੰਟਰੀ ਦੇ ਵਿਚ ਇਹ ਚੀਜ਼ ਹੋਣੀ ਚਾਹੀਦੀ ਹੈ ਕਿਉਂਕਿ ਛੋਟੇ ਕਿਸਾਨਾਂ ਕੋਲ ਐਨੇ ਪੈਸੇ ਨਹੀਂ ਹੁੰਦੇ ਜਿਸ ਕਰਕੇ ਉਹ ਖਾਲਾਂ ਪੱਕੀਆਂ ਨਹੀਂ ਬਣਾ ਸਕਦੇ ਅਤੇ ਜਮੀਨ ਦੀ ਲੈਵਲਿੰਗ ਵੀ ਨਹੀਂ ਕਰਾ ਸਕਦੇ। ਪੈਸੇ ਥੋੜੇ ਹੋਣ ਕਰਕੇ ਉਹ ਹੋਰ ਕੋਈ ਸਾਧਨ ਨਹੀਂ ਜੁਟਾ ਸਕਦੇ। (ਵਿਘਨ) ਇਹ ਆਪੋਜੀਸ਼ਨ ਵਾਲੇ ਰੌਲਾ ਪਾਉਂਦੇ ਹਨ। ਮੈਂ ਕਹਿੰਦਾ ਹਾਂ ਕਿ ਇਸ ਦਾ ਪੇਰੈਂਟ ਐਕਟ ਅਗੇ ਮੌਜੂਦ ਹੈ। ਜੇ ਉਹ ਮਾੜਾ ਸੀ ਤਾਂ ਇਹ ਆਪਣੇ ਰਾਜ ਵਿਚ ਉਸ ਨੂੰ ਠੀਕ ਕਰ ਸਕਦੇ ਸੀ। ਉਸ ਦੇ ਵਿਚ ਕੁਝ ਅਮੈਂਡਮੈਂਟਸ ਲਿਆ ਸਕਦੇ ਸੀ। ਕਾਰਪੋਰੇਸ਼ਨ ਦੇ ਬਾਰੇ ਵਿਚ ਜਿਹੜਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਸ ਤੋਂ ਜ਼ਿਆਦਾ ਅਸੀਂ ਜਿਹੜਾ ਡਾਇਰੈਕਟ ਇੰਸਟੀਚਿਊਸ਼ਨਲ ਲੋਨ ਲੈਂਦੇ ਹਾਂ ਉਸ ਬਾਰੇ ਮੈਂ ਮਨਿਸਟਰ ਸਾਹਿਬ ਕੋਲੋਂ ਪੁਛਣਾ ਚਾਹੁੰਦਾ ਹਾਂ।

In the statement of objects and reasons it is mentioned: —

> "Land improvement works in the State at present are being carried out by the Soil Conservation and Engineering Department under the provisions of the Punjab Land Improvement Schemes Act. Such works are financed by the State Government and the expenditure is treated as loan recoverable as arrears of land revenue."

ਜਿਹੜਾ ਇੰਸਟੀਚਿਊਸ਼ਨਲ ਲੋਨ ਦਿੱਤਾ ਜਾਂਦਾ ਹੈ, ਇਹ ਬੈਂਕ ਲੋਨ ਹੈ। ਇਸ ਦੇ ਬਾਰੇ ਕਲਾਜ਼ 11(ਏ) ਪਾਰਟ (2) ਵਿਚ ਲਿਖਿਆ ਹੈ--

> "The amount of loan so advanced shall be deemed to be loan advanced by the Mortgage Bank to such landowners and shall be subject to all the terms and conditions on which the Mortgage Bank advances loans to its members for a purpose connected with the improvement of land."

ਇਹ ਜਿਹੜੀ ਰਿਕਵਰੀ ਹੈ, ਗੌਰਮਿੰਟ ਦੇ ਜਿਹੜੇ ਡਿਊ ਹਨ ਉਹ ਲੈਣ ਵਾਸਤੇ ਬੜਾ ਸਿੰਪਲੀਫਾਂਈਡ ਪ੍ਰੋਸੀਜਰ ਹੈ। ਇਸ ਦਾ ਖਰਚ ਵੀ ਜ਼ਿਆਦਾ ਨਹੀਂ ਪੈਂਦਾ। ਹੁਣ ਰੀਆਲਾਈ-ਜੇਸ਼ਨ ਰਾਹੀਂ ਜਾਂ ਸਿਵਲ ਕੋਰਟਾਂ ਵਿਚ ਦਾਅਵਾ ਕਰਕੇ ਰਿਕਵਰੀ ਹੋਵੇਗੀ, ਇਸ ਦਾ ਵੀ ਕਿਸਾਨ ਦੇ ਉਤੇ ਬੋਝ ਪਵੇਗਾ ਔਰ ਪੈਸੇ ਦੀ ਰਿਕਵਰੀ ਵਿਚ ਵੀ ਡੀਲੇ ਹੋਵੇਗੀ। ਮੈਂ ਇਸ ਦੇ ਬਾਰੇ ਆਪਣੇ ਮਾਨਯੋਗ ਮੰਤਰੀ ਜੀ ਨੂੰ ਕਹਿੰਦਾ ਹਾਂ ਕਿ ਉਹ ਆਪਣੇ ਭਾਸ਼ਣ ਵਿਚ ਇਹ ਗਲ ਕਲੀਅਰ ਕਰ ਦੇਣ। (ਵਿਘਨ)

ਇਕ ਪੁਆਇੰਟ ਦੀ, ਸਪੀਕਰ ਸਾਹਿਬ, ਮੈਂ ਹੋਰ ਕਲੈਰੀਫੀਕੇਸ਼ਨ ਲੈਣੀ ਚਾਹੁੰਦਾ ਹਾਂ। ਕਲਾਜ਼ 4 ਦੀ ਸੈਕਸ਼ਨ 13-ਏ(3) ਜੋ ਹੈ ਉਸ ਦੇ ਵਿਚ ਲਿਖਿਆ ਹੈ—

> "In every case in which financing of a scheme is sanctioned the Department shall issue a notification in the prescribed form to the effect that the Bank is prepared to finance the scheme and those land owners who do not want to avail of the facility of financing by the Bank may deposit the amount of estimated cost falling to their respective shares with the Department within one month of the date of issue of the notification."

ਇਸ ਦੇ ਲਈ ਜਨਾਬ ਬੇਨਤੀ ਹੈ ਕਿ ਅਗਰ ਤਾਂ ਸਕੀਮ ਇਕ ਹੋਵੇ ਅਤੇ ਬੈਨੇਫਿਸ਼ਰੀ ਵੀ ਇਕ ਹੋਵੇ ਤਾਂ ਤੇ ਠੀਕ ਹੈ ਪਰ ਜੇ ਸਕੀਮ ਇਕ ਹੋਵੇ ਅਤੇ ਬੈਨੇਫਿਸ਼ਰੀਜ਼ 10 ਹੋਣ ਤਾਂ ਉਨ੍ਹਾਂ 10 ਵਿਚੋਂ ਤਿੰਨ ਤਾਂ ਲੋਨ ਲੈਣ ਨੂੰ ਤਿਆਰ ਹੋਣ ਅਤੇ 7 ਜਿਹੜੇ ਹਨ ਉਹ ਲੋਨ ਲੈਣ ਨੂੰ ਤਿਆਰ ਨਾ ਹੋਣ ਤਾਂ ਉਸ ਦੇ ਵਾਸਤੇ ਮਨਿਸਟਰ ਸਾਹਿਬ ਨੇ ਕੀ ਸੋਚਿਆ ਹੈ ? ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਗਰ 10 ਵਿਚੋਂ 7 ਤਿਆਰ ਨਾ ਹੋਣ ਤਾਂ ਫਿਰ ਸਕੀਮ ਦੀ ਇੰਪਲੀਮੈਂਟੇਸ਼ਨ ਕਿਸ ਤਰ੍ਹਾਂ ਹੋਵੇਗੀ। ਫੰਡ ਵੀ ਕਿਥੋਂ ਲਿਆ ਜਾਵੇਗਾ ? ਆਇਆ ਸਾਰੇ ਦਾ ਸਾਰਾ ਫੰਡ ਜੋ ਬਾਕੀ ਦੇ 7 ਬੰਦੇ ਦੇਣ ਨੂੰ ਤਿਆਰ ਨਾ ਹੋਣ ਤਾਂ ਉਹ ਮਾਰਟਗੇਜ ਬੈਂਕ ਵਲੋਂ ਦਿਤਾ ਜਾਵੇਗਾ ਜਾਂ ਗੌਰਮਿੰਟ ਆਪਣੇ ਵੱਲੋਂ ਦੇ ਕੇ ਬਾਅਦ ਵਿਚ ਰਿਕਵਰੀ ਕਰੇਗੀ ? ਇਸ ਗੱਲ ਦੀ ਕਲੈਰੀਫੀਕੇਸ਼ਨ ਚਾਹੀਦੀ ਹੈ।

[ਸ੍ਰੀ ਮਨਮੋਹਨ ਕਾਲੀਆ]

ਇਕ ਚੀਜ਼ ਹੋਰ, ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਵਰਕ ਹੈ ਉਹ ਡਾਇਰੈਕਟ ਕੀਤਾ ਜਾਵੇਗਾ ਜਾਂ ਥਰੂ ਕੰਟਰੈਕਟਰਜ਼ ਕੀਤਾ ਜਾਵੇਗਾ । ਡਿਪਾਰਟਮੈਂਟਲ ਵਰਕ ਕੀਤਾ ਜਾਵੇਗਾ ਜਾਂ ਇਹ ਕਿਸ ਤਰ੍ਹਾਂ ਕੀਤਾ ਜਾਵੇਗਾ, ਇਸ ਦੇ ਬਾਰੇ ਵੀ ਕਲੈਰੀਫੀਕੇਸ਼ਨ ਦੀ ਲੋੜ ਹੈ । ਕੰਟਰੈਕਟਰਜ਼ ਦੇ ਬਾਰੇ ਤਾਂ ਬਹੁਤ ਸਾਰੀਆਂ ਮਿਸਾਲਾਂ ਪੰਜਾਬ ਵਿਚ ਮਿਲਦੀਆਂ ਹਨ । ਕੰਟਰੈਕਟਰਜ਼ ਦੇ ਬਾਰੇ ਮੈਂ ਆਪ ਨੂੰ ਇਕ ਮਿਸਾਲ ਦੱਸਣੀ ਚਾਹੁੰਦਾ ਹਾਂ ਕਿ ਇਕ ਠੇਕੇਦਾਰ ਨੇ ਪਿਛੇ ਜਿਹੇ ਕੋਈ ਕੰਮ ਲਿਆ ਸੀ ਨਹਿਰ ਖੋਦਣ ਦਾ ਅਤੇ ਉਹ ਐਸ. ਡੀ. ਓ. ਨਾਲ ਰਲ ਗਿਆ । ਐਸ. ਡੀ. ਓ. ਅਤੇ ਠੇਕੇਦਾਰ ਨੇ ਰਲ ਕੇ ਸਾਰਾ ਪੈਸਾ ਖਾ ਲਿਆ ਅਤੇ ਨਹਿਰ ਕੋਈ ਖੋਦੀ ਨਹੀਂ । ਕੁਝ ਚਿਰ ਬਾਅਦ ਨਵਾਂ ਇੰਜੀਨੀਅਰ ਆ ਗਿਆ । ਨਹਿਰ ਤਾਂ ਕੋਈ ਖੋਦੀ ਹੀ ਨਹੀਂ ਸੀ ਪਰ ਉਸ ਨਵੇਂ ਅਫਸਰ ਨੇ ਕਿਹਾ ਕਿ ਮੈਂ ਉਹ ਨਹਿਰ ਦੇਖਣਾ ਚਾਹੁੰਦਾ ਹਾਂ । ਉਸ ਠੇਕੇਦਾਰ ਨੂੰ ਬੁਲਾਇਆ ਗਿਆ ਕਿ ਉਹ ਜ਼ਰਾ ਨਹਿਰ ਦਿਖਾਵੇ । ਠੇਕੇਦਾਰ ਨੇ ਉਸ ਨੂੰ ਕਿਹਾ ਕਿ ਅਸਲ ਵਿਚ ਤਾਂ ਨਹਿਰ ਖੋਦੀ ਹੀ ਨਹੀਂ ਅਤੇ ਉਸ ਵੇਲੇ ਦੇ ਐਸ. ਡੀ. ਓ. ਨਾਲ ਰਲ ਕੇ ਅਸੀਂ ਸਾਰੇ ਪੈਸੇ ਖਾ ਗਏ ਹਾਂ ਅਤੇ ਹੁਣ ਆਪਾਂ ਇਸ ਤਰ੍ਹਾਂ ਕਰਦੇ ਹਾਂ ਕਿ ਦੋਨੋਂ ਰਲ ਕੇ ਭਰਵਾਈ ਦੇ ਪੈਸੇ ਖਾ ਜਾਂਦੇ ਹਾਂ । (ਵਿਘਨ) (ਹਾਸਾ) ਇਹ ਜਿਹੜੀਆਂ ਚੀਜ਼ਾਂ ਹਨ, ਸਪੀਕਰ ਸਾਹਿਬ, ਇਹ ਰੋਕਣੀਆਂ ਚਾਹੀਦੀਆਂ ਹਨ । ਸੋ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜਾ ਦਿਹਾੜੀਦਾਰ ਮਜ਼ਦੂਰ ਹੋਵੇ ਉਸ ਦੇ ਵਾਸਤੇ ਵੀ ਪੂਰੀ ਗਰੰਟੀ ਹੋਣੀ ਚਾਹੀਦੀ ਹੈ ਅਤੇ ਜਿਹੜਾ ਜ਼ਿਮੀਦਾਰ ਦਾ ਪੈਸਾ ਹੈ, ਜੋ ਪੈਸਾ ਬੈਂਕ ਤੋਂ ਲਿਆ ਹੈ ਉਸ ਦੀ ਪਾਈ ਪਾਈ ਜ਼ਮੀਨ ਤੇ ਲੱਗੇ ਅਤੇ ਕੋਈ ਵੀ ਮਿਡਲ ਮੈਨ ਰਿਸ਼ਵਤ ਦੀ ਆੜ ਵਿਚ ਜਾਂ ਬੰਗਲਿੰਗ ਆਫ ਅਕਾਊਂਟਸ ਵਿਚ ਕੋਈ ਪੈਸਾ ਨਾ ਖਾ ਸਕੇ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ ।

**ਗਿਆਨੀ ਅਰਜਨ ਸਿੰਘ ਲਿੱਟ** (ਕਿਲਾ ਰਾਏਪੁਰ) : ਸਪੀਕਰ ਸਾਹਿਬ, ਮੈਂ ਇਸ ਅਮੈਂਡਮੈਂਟ ਦੀ ਪੁਰਜ਼ੋਰ ਅੱਖਰਾਂ ਨਾਲ ਤਾਈਦ ਕਰਦਾ ਹਾਂ । ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ 2 ਸਜਣਾਂ ਨੇ ਜਿਹੜੇ ਕਿਸਾਨ ਦੇ ਘਰ ਵਿਚ ਜੰਮੇ, ਖੇਤੀ ਕੀਤੀ, ਖੇਤਾਂ ਵਿਚ ਰੋਟੀ ਲਿਜਾਂਦੇ ਰਹੇ, ਚੱਕੀਆਂ ਪੀਂਹਦੇ ਰਹੇ ਅਤੇ ਖਾਲਾਂ ਤੇ ਪਾਣੀ ਦਿੰਦੇ ਰਹੇ ਉਨ੍ਹਾਂ ਨੇ ਵੀ ਇਸ ਅਮੈਂਡਮੈਂਟ ਦੀ ਮੁਖਾਲਫਤ ਕੀਤੀ ਹੈ । (ਵਿਘਨ)

**ਇਕ ਆਵਾਜ਼** : ਮੁਖਾਲਫਤ ਨਹੀਂ ਕੀਤੀ, ਤਰੀਕੇ ਦੀ ਗੱਲ ਕਹੀ ਹੈ । (ਵਿਘਨ) (ਸ਼ੋਰ)

**ਚੌਧਰੀ ਕਾਂਸੀ ਰਾਮ** : ** **

**Mr. Speaker** ; Sorry, it is no point of order.

**ਗਿਆਨੀ ਅਰਜਨ ਸਿੰਘ ਲਿੱਟ**: ਇਨ੍ਹਾਂ ਭਰਾਵਾਂ ਨੇ ਇਥੇ ਬੈਠਕੇ ਕਦੇ ਕੋਈ ਜੱਟ ਦੀ ਗਲ ਨਹੀਂ ਆਖੀ ਅਤੇ ਹੁਣ ਜੱਟ ਦੀ ਗੱਲ ਤੇ ਇਨ੍ਹਾਂ ਨੂੰ ਦਰਦ ਹੋਣ ਲੱਗ ਗਿਆ ਹੈ । (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਸਪੀਕਰ** : ਪੁਆਇੰਟ ਆਫ ਆਰਡਰ ਦੀ ਗੱਲ ਕਰੋ ਤੁਸੀਂ ।

**ਸਰਦਾਰ ਬੇਅੰਤ ਸਿੰਘ** : ** **

**Mr. Speaker** : I am sorry, it is no point of order.

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਘਾਹ ਦੀ ਇਕ ਤਿੜ ਸਵਾ ਮਣ ਪਾਣੀ ਪੀ ਜਾਂਦੀ ਹੈ । (ਵਿਘਨ) 51 ਪ੍ਰਤੀਸ਼ਤ ਜਿਥੇ ਰਜ਼ਾਮੰਦ ਹੋਣਗੇ ਉਥੇ ਸਕੀਮ ਚਾਲੂ ਹੋਣੀ ਹੈ ।

**Expunged as ordered by the Chair.

**ਸਰਦਾਰ ਉਮਰਾਓ ਸਿੰਘ** : ਇਹ ਕਿਹੜੀ ਕਲਾਜ਼ ਵਿਚ ਲਿਖਿਆ ਹੋਇਆ ਹੈ ?

**ਗਿਆਨੀ ਅਰਜਨ ਸਿਘ ਲਿੱਟ** : ਕਲਾਜ਼ ਤਾਂ ਤੁਸੀਂ ਆਪ ਹੀ ਪੜ੍ਹ ਲਓ, ਤੁਸੀਂ ਵਕੀਲ ਹੋ। ਸਪੀਕਰ ਸਾਹਿਬ, ਇਹ ਕੋਈ ਚੰਗੀ ਸੁਜੈਸ਼ਨ ਦਿੰਦੇ ਤਾਂ ਮੰਨ ਲੈਂਦੇ ਕਿ ਕੋਈ ਚੰਗੀ ਸੁਜੈਸ਼ਨ ਦਿਤੀ ਹੈ।

**ਸਰਦਾਰ ਉਮਰਾਓ ਸਿੰਘ** : ਅਸੀਂ ਜੋ ਕੁਝ ਕਿਹਾ ਹੈ, ਓਹ ਤੁਸੀਂ ਸੁਣਿਆ ਹੀ ਨਹੀਂ ਕਿ ਕੀ ਕਿਹਾ ਹੈ।

**ਗਿਆਨੀ ਅਰਜਨ ਸਿੰਘ ਲਿੱਟ** : ਹੁਣ ਇਨ੍ਹਾਂ ਨੂੰ ਤਕਲੀਫ ਹੁੰਦੀ ਹੈ। ਜੱਟ ਨੇ ਕਰਜ਼ਾ ਲੈ ਕੇ ਖਾਲਾਂ ਬਣਾਉਣੀਆਂ ਹਨ। ਇਨ੍ਹਾਂ ਨੂੰ ਆਪਣਾ ਨਹੀਂ ਪਤਾ ਕਿ ਕੀ ਕਰਦੇ ਰਹੇ ਹਨ ? ਜਿਥੇ ਪੰਜ ਹਾਰਸ ਪਾਵਰ ਦੀ ਮੋਟਰ ਚਲਦੀ ਸੀ ਜੇ ਉਸ ਦੇ ਅੰਦਰ ਪਾਈਪ ਪਾਇਆ ਜਾਂਦਾ ਤਾਂ ਉਥੇ 3 ਹਾਰਸ ਪਾਵਰ ਦੀ ਮੋਟਰ ਚੱਲ ਸਕਦੀ ਸੀ ਅਤੇ 2 ਹਾਰਸ ਪਾਵਰ ਬਚ ਸਕਦੀ ਸੀ। ਚੌਧਰੀ ਸਾਹਿਬ ਨੂੰ ਤਾਂ ਪਤਾ ਹੈ ਕਿ ਜੱਟ ਤਾਂ ਇਕ ਨੱਕੇ ਪਿਛੇ ਵੀ ਆਪਣੇ ਮੁੰਡੇ ਨੂੰ ਨੱਕੇ ਵਿਚ ਪਾ ਦਿੰਦੇ ਹਨ। ਪਰ ਇਹ ਇਕ ਖਾਲਾ ਪੱਕਾ ਕਰਨ ਨੂੰ ਰੋਕਦੇ ਹਨ। ਮੈਂ ਹੈਰਾਨ ਹਾਂ ਕਿ ਇਹ ਇਸ ਬਿਲ ਨੂੰ ਸਿਲੈਕਟ ਕਮੇਟੀ ਕੋਲ ਭੇਜਣਾ ਚਾਹੁੰਦੇ ਹਨ। ਮੈਂ ਮੰਨਦਾ ਹਾਂ ਕਿ ਸੂਦ ਘੱਟ ਹੋਣਾ ਚਾਹੀਦਾ ਹੈ। (ਵਿਘਨ) (ਸ੍ਰੀ ਹੰਸ ਰਾਜ ਸ਼ਰਮਾ ਬੈਠੇ ਬੈਠੇ ਕੁਝ ਬੋਲ ਰਹੇ ਸਨ, ਉਨ੍ਹਾਂ ਵੱਲ ਇਸ਼ਾਰਾ ਕਰਦੇ ਹੋਏ) ਤੁਹਾਨੂੰ ਖੇਤੀ ਦਾ ਪਤਾ ਤੱਕ ਨਹੀਂ ਕਿ ਖੇਤੀ ਕੀ ਚੀਜ਼ ਹੁੰਦੀ ਹੈ, ਹੁਣ ਸ਼ਰਾਧ ਮੁਕ ਗਏ ਹਨ ਅਤੇ ਤੁਸੀ ਆਪਣੇ ਆਪ ਨੂੰ ਜ਼ਿਮੀਦਾਰ ਕਹਾਉਣਾ ਚਾਹੁੰਦੇ ਹੋ।

**ਸ੍ਰੀ ਹੰਸ ਰਾਜ਼ ਸ਼ਰਮਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕੋਈ ਮੈਂਬਰ ਕਿਸੇ ਦੀ ਜ਼ਾਤ ਪਾਤ ਵਿਚ ਨਹੀਂ ਜਾ ਸਕਦਾ। ਖੇਤੀ ਵਾਲਾ ਤਾਂ ਕੋਈ ਵੀ ਹੋ ਸਕਦਾ ਹੈ। ਇਕ ਹਰੀਜਨ ਵੀ ਜ਼ਿਮੀਦਾਰ ਅਤੇ ਖੇਤੀ ਵਾਲਾ ਹੋ ਸਕਦਾ ਹੈ।

**ਗਿਆਨੀ ਅਰਜਨ ਸਿੰਘ ਲਿੱਟ** : ਇਹ ਸਕੀਮ ਉਨ੍ਹਾਂ ਜ਼ਿਲ੍ਹਿਆਂ ਵਿਚ ਸ਼ੁਰੂ ਕੀਤੀ ਹੈ ਜਿਥੇ ਰੇਤਲੀ ਜ਼ਮੀਨ ਹੈ। ਕੱਲ ਚੌਧਰੀ ਸਾਹਿਬ ਕਹਿ ਰਹੇ ਸਨ ਕਿ ਜੇ ਖਾਲੇ ਪੱਕੇ ਹੋ ਜਾਣ ਤਾਂ 25 ਫ਼ੀ ਸਦੀ ਪਾਣੀ ਬਚ ਸਕਦਾ ਹੈ। ਮੈ ਮੰਨਦਾ ਹਾਂ ਕਿ ਇਹ ਸਕੀਮ ਫੌਰੀ ਤੌਰ ਤੇ ਬਣਾਈ ਹੈ ਅਗਰ ਮਾੜੀ ਮੋਟੀ ਕੋਈ ਕਮੀ ਰਹਿ ਗਈ ਹੋਵੇ ਉਹ ਠੀਕ ਕਰ ਲਵਾਂਗੇ। ਜਿਹੜੀ ਚੀਜ਼ ਨਾ ਕਰਨੀ ਹੋਵੇ ਉਹ ਸਿਲੈਕਟ ਕਮੇਟੀ ਵਿਚ ਭੇਜੀ ਜਾਂਦੀ ਹੈ। ਇਹ ਤਾਂ ਕਿਸਾਨ ਦੇ ਭਲੇ ਦੀ ਗੱਲ ਹੈ। ਮੈਂ ਹਾਊਸ ਨੂੰ ਅਰਜ਼ ਕਰਾਂਗਾ ਕਿ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ। ਹੁਣ ਤਾਂ ਚੌਧਰੀ ਸਾਹਿਬ ਗਲਾਂ ਕਰ ਰਹੇ ਹਨ ਪਰ ਜਿਸ ਵੇਲੇ ਸਕੀਮ ਲਾਗੂ ਹੋਣੀ ਹੈ ਤਾਂ ਇਨ੍ਹਾਂ ਨੇ ਸਭ ਤੋਂ ਪਹਿਲਾਂ ਵੈਲਕਮ ਕਰਨਾ ਹੈ ਅਤੇ ਕਹਿਣਾ ਹੈ ਕਿ ਇਹ ਸਕੀਮ ਪਹਿਲੇ ਮੇਰੇ ਹਲਕੇ ਵਿਚ ਸ਼ੁਰੂ ਕਰੋ। ਇਥੇ ਤਾਂ ਸਿਰਫ ਕਹਿਣ ਦੀ ਗਲ ਹੈ ਅਤੇ ਲੋਕਾਂ ਨੂੰ ਦੱਸਦੇ ਹਨ ਕਿ ਅਸੀਂ ਕਿੰਨੇ ਤਕੜੇ ਹਾਂ। ਮੈਂ ਜ਼ੋਰ ਨਾਲ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਇਹ ਕਿਸਾਨ ਦੇ ਭਲੇ ਦੀ ਗੱਲ ਹੈ, ਪੰਜਾਬ ਦੇ ਭਲੇ ਦੀ ਗਲ ਹੈ ਇਸ ਨੂੰ ਪਾਸ ਕਰਨਾ ਚਾਹੀਦਾ ਹੈ। ਇਨ੍ਹਾਂ ਦੀ ਤਾਂ ਉਹ ਗੱਲ ਹੈ ਕਿ ਮੈਂ ਤਾਂ ਤੇਰੇ ਨਾਲ ਵਿਆਹ ਨਹੀਂ ਕਰਵਾਉਣਾ ਕਿਉਂਕਿ ਤੇਰੀ ਰੋਟੀ ਖਾਂਦੇ ਦੀ ਦਾੜ੍ਹੀ ਹਿਲਦੀ ਹੈ।

**ਖੇਤੀ ਬਾੜੀ ਮੰਤਰੀ (ਸਰਦਾਰ ਬਲਵਿੰਦਰ ਸਿੰਘ ਭੂੰਦੜ)** : ਸਤਿਕਾਰ ਯੋਗ ਸਪੀਕਰ ਸਾਹਿਬ, ਮੈਂ ਥੋੜੇ ਜਿਹੇ ਲਫਜ਼ਾਂ ਵਿਚ ਗਲ ਕੀਤੀ ਸੀ। ਮੈਨੂੰ ਖਿਆਲ ਸੀ ਕਿ ਇਹ ਜ਼ਿਮੀਦਾਰਾਂ ਦੀ ਗਲ ਹੈ ਅਤੇ ਤਕਰੀਬਨ ਸਾਰੇ ਮੈਂਬਰ ਸਾਹਿਬਾਨ ਪਿੰਡਾਂ ਵਿਚੋਂ ਆਏ ਹਨ ਅਤੇ ਜਿਹੜੀ ਤਰਮੀਮ ਇਸ ਐਕਟ

[ਖੇਤੀ ਬਾੜੀ ਮੰਤਰੀ]

ਵਿਚ ਲਿਆ ਰਹੇ ਹਾਂ ਉਹ ਜ਼ਿਮੀਦਾਰਾਂ ਦੇ ਭਲੇ ਵਾਸਤੇ ਹੈ, ਪੰਜਾਬ ਦੇ ਲੋਕਾਂ ਦੇ ਭਲੇ ਵਾਸਤੇ ਹੈ। ਇਹ ਪ੍ਰੋਵੀਜ਼ਨ ਸਾਇਲ ਕੰਜ਼ਰਵੇਟਿਵ ਐਕਟ ਵਿਚ ਪਹਿਲੋਂ ਸੀ ਪਰ ਇਹ ਸਕੀਮ ਬਣਾਉਣ ਲਈ ਅਤੇ ਇਸ ਨੂੰ ਲਾਗੂ ਕਰਨ ਵਾਸਤੇ ਪੈਸਿਆਂ ਦੀ ਔਕੜ ਆਉਂਦੀ ਸੀ, ਉਸ ਔਕੜ ਨੂੰ ਦੂਰ ਕਰਨ ਵਾਸਤੇ ਇਹ ਅਮੈਂਡਮੈਂਟ ਲਿਆਏ ਹਾਂ । ਇਥੇ ਕਿਹਾ ਗਿਆ ਕਿ ਧੋਖੇ ਨਾਲ ਲੋਕਾਂ ਨੂੰ ਵਰਗਲਾ ਲਿਆ ਕਰਨਗੇ, ਐਸੀ ਇਸ ਵਿਚ ਕੋਈ ਗੱਲ ਨਹੀਂ ਜਿਹੜੀ ਕਿ ਮਹਿਕਮਾ ਆਪਣੇ ਆਪ ਕਰ ਸਕੇ। ਇਸ ਵਿਚ ਜੋ ਕੁਝ ਹੋਵੇਗਾ ਉਹ 51% ਲੋਕਾਂ ਦੀ ਮਨਜ਼ੂਰੀ ਨਾਲ ਹੋਵੇਗਾ ਅਤੇ ਸਾਰਾ ਪ੍ਰੋਸੀਜ਼ਰ ਅਡਾਪਟ ਕਰਨ ਤੋਂ ਬਾਦ ਜਦੋਂ ਸਹਿਮਤੀ ਹੋ ਜਾਵੇਗੀ ਫਿਰ ਮਹਿਕਮਾ ਲੈਂਡ ਮਾਰਟਗੇਜ ਬੈਂਕ ਕੋਲ ਜਾਵੇਗਾ । ਅਗੇ ਜੇ ਕੋਈ ਇੰਡੀਵਿਜੁਅਲ ਜ਼ਿਮੀਦਾਰ ਬੈਂਕ ਕੋਲ ਜਾਂਦਾ ਸੀ ਤਾਂ ਪ੍ਰੋਸੀਜਰਲ ਬੜੀਆਂ ਲੰਮੀਆਂ ਚੌੜੀਆਂ ਗੁੰਝਲਾਂ ਸਨ, ਇਸ ਲਈ ਦੋ ਦੋ ਸਾਲ ਲਗ ਜਾਂਦੇ ਸਨ । ਸਰਦਾਰ ਬਾਬੂ ਸਿੰਘ ਨੇ ਜੋ ਸੁਝਾਅ ਦਿਤਾ ਹੈ ਉਹ ਠੀਕ ਹੈ। ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਜਿਮੀਦਾਰਾ ਦੀਆਂ ਕੀ ਔਕੜਾਂ ਹਨ ਅਤੇ ਉਨ੍ਹਾਂ ਤੋਂ ਇੰਡੀਵਿਜੂਅਲ ਤੌਰ ਤੇ ਖਾਲਾਂ ਨਹੀਂ ਪੱਕੀਆਂ ਹੋ ਸਕਦੀਆਂ । ਟੇਲ ਵਾਲਾ ਕਹਿੰਦਾ ਹੈ ਕਿ ਖਾਲੇ ਜ਼ਰੂਰ ਪੱਕੇ ਹੋਣੇ ਚਾਹੀਦੇ ਹਨ, ਪਰ ਮੂੰਹ ਵਾਲਾ ਕਹਿੰਦਾ ਹੈ ਕਿ ਮੈਂ ਸਾਰਾ ਕੁਝ ਖਾ ਜਾਵਾਂ । ਇਸ ਵਾਸਤੇ ਇਸ ਕੇਸ ਵਿਚ 51% ਦੀ ਮਨਜ਼ੂਰੀ ਲਈ ਹੈ । ਉਹ ਮਨਜ਼ੂਰੀ ਸਬੂਤ ਹੈ ਬਹੁਮਤ ਦੀ ਰਾਏ ਦੀ । ਜਿਹੜੇ ਦੂਜਿਆਂ ਨੂੰ ਨੁਕਸਾਨ ਪਹੁੰਚਾਉਣਾ ਚਾਹੁੰਦੇ ਸਨ ਉਹ ਨਹੀਂ ਪਹੁੰਚਾ ਸਕਣਗੇ ।

ਕਰਜ਼ੇ ਦੀ ਉਗਰਾਹੀ ਬਾਰੇ ਕਾਲੀਆ ਜੀ ਨੇ ਕਿਹਾ ਹੈ ਕਿ ਉਹ ਕਿਸ ਤਰ੍ਹਾਂ ਹੋਵੇਗੀ । ਮੈਂ ਉਸ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਉਹ ਤਾਂ ਐਜ਼ ਏ ਲੈਂਡ ਏਰੀਅਰਜ਼ ਵਸੂਲੀ ਕਰਾਂਗੇ । ਇਹ ਕੋਈ ਨਵੀਂ ਚੀਜ਼ ਨਹੀਂ । ਇਸ ਤੋਂ ਇਲਾਵਾ ਮੈਂ ਇਹ ਵੀ ਦੱਸ ਦਿਆਂ ਕਿ ਇਸ ਦਾ ਰੇਟ ਆਫ ਇੰਟਰੈਸਟ ਹਰ ਇਕ ਬੈਂਕ ਤੋਂ ਘੱਟ ਹੈ । ਇਕ ਗਲ ਇਥੇ ਸਾਹਮਣੇ ਬੈਠੇ ਬੈਂਚਾਂ ਵਾਲੇ ਵੀਰਾਂ ਨੇ ਸਬਸਿਡੀ ਦੀ ਕੀਤੀ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੀ ਰਿਜੀਮ ਵਿਚ 15 ਕਿਲੋ ਮੀਟਰ ਖਾਲਾ ਪੱਕਾ ਨਹੀਂ ਬਣਾਇਆ ਕਿਉਂਕਿ ਉਹ ਕਹਿੰਦੇ ਸਨ ਕਿ ਇਸ ਦੇ ਲਈ ਪੈਸੇ ਨਹੀਂ ਸਾਡੇ ਕੋਲ। ਸਾਡਾ ਦੋ ਹਜ਼ਾਰ ਕਿਲੋਮੀਟਰ ਦਾ ਟਾਰਗੇਟ ਹੈ ਇਕ ਸਾਲ ਦਾ ਅਤੇ ਉਸ ਤੋਂ ਬਾਅਦ 2 ਹਜ਼ਾਰ ਕਿਲੋਮੀਟਰ ਕਾਰਪੋਰੇਸ਼ਨ ਬਣਾਏਗੀ । ਇਤਨੇ ਬੜੇ ਕੰਮ ਲਈ ਪੈਸੇ ਦੀ ਕਿੰਨੀ ਜ਼ਰੂਰਤ ਹੈ ਅਤੇ ਉਹ ਸਾਥੀ ਪਹਿਲਾਂ ਹੀ 90 ਕਰੋੜ ਰੁਪਏ ਘਾਟੇ ਦਾ ਖਜ਼ਾਨਾ ਛੱਡ ਕੇ ਗਏ ਹਨ । ਅਸੀਂ ਤਾਂ ਇਹ ਸਕੀਮ ਇਸ ਲਈ ਲੈ ਕੇ ਆਏ ਹਾਂ ਤਾਂ ਕਿ ਲੋਕਾਂ ਦੀ ਭਲਾਈ ਹੋ ਸਕੇ, ਖੇਤੀ ਬਾੜੀ ਦੀ ਤਰੱਕੀ ਹੋ ਸਕੇ। ਸਾਡਾ ਤਾਂ ਸੂਬਾ ਖੇਤੀ ਬਾੜੀ ਤੇ ਨਿਰਭਰ ਕਰਦਾ ਹੈ । ਇਸ ਲਈ ਸਾਰਿਆਂ ਦਾ ਭਲਾ ਹੋ ਸਕੇ ਮੈਂ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਇਸ ਵਿਚ ਕੋਈ ਭੁਲੇਖਾ ਜਾਂ ਵਹਿਮ ਨਹੀਂ ਹੋਣਾ ਚਾਹੀਦਾ, ਇਹ ਲੋਕਾਂ ਦੇ ਭਲੇ ਦੀ ਸਕੀਮ ਹੈ ਅਤੇ ਇਸ ਨੂੰ ਲੋਕਾਂ ਦੇ ਭਲੇ ਲਈ ਪਾਸ ਕਰ ਦੇਣਾ ਚਾਹੀਦਾ ਹੈ।

**Mr. Speaker** : Question is—

That the Punjab Co-operative Land Mortgage Banks and the Punjab Land Improvement Schemes (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill clause by clause.

**Clause 2**

**Mr. Speaker** : Question is —

That clause 2 stand part of the Bill.

*The motion was carried.*

**Clause 3**

**Mr. Speaker** : Question is—

That Clause 3 stand part of the Bill.

*The motion was carried.*

**Clause 4**

**Mr. Speaker** : Question is—

That Clause 4 stand part of the Bill.

*The motion was carried.*

**Clause 5**

**Mr. Speaker** : Question is —

That Clause 5 stand part of the Bill.

*The motion was carried.*

**Clause 1**

**Mr. Speaker** : Question is—

That Clause 1 stand part of the Bill.

*The motion was carried.*

**Title**

**Mr. Speaker** : Question is —

That Title be the Title of the Bill.

*The motion was carried.*

**Agriculture Minister (Sardar Balwinder Singh Bhunder)** : Sir, I beg to move—

That the Punjab Co-operative Land Mortgage Banks and the Punjab Land Improvement Schemes (Amendment) Bill be passed.

**Mr. Speaker** : Motion moved —

That the Punjab Co-operative Land Mortgage Banks and the Punjab Land Improvement Schemes (Amendment) Bill be passed.

**ਚੌਧਰੀ ਬਲ ਰਾਮ ਜਾਖੜ** (ਅਬੋਹਰ): ਸਪੀਕਰ ਸਾਹਿਬ, ਮੈਂ ਇਸ ਦੇ ਬਾਰੇ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ, ਮੈਂ ਤਾਂ ਇਹ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਕੀਮ ਹੈ ਇਹ ਕਿਸਾਨਾਂ ਦੇ ਵਾਸਤੇ ਹੈ, ਉਨ੍ਹਾਂ ਦੇ ਮਫ਼ਾਦ ਵਾਸਤੇ ਹੈ, ਬਿਹਤਰੀਨ ਸਕੀਮ ਹੈ ਅਸੀਂ ਕਦੇ ਇਸਦੀ ਮੁਖਾਲਫਤ ਨਹੀਂ ਕਰ ਸਕਦੇ। (ਵਿਘਨ) ਸਪੀਕਰ ਸਾਹਿਬ, ਅਸੀਂ ਪਰਸਨਲ ਤਜਰਬੇ ਦੀ ਬਿਨਾਂ ਤੇ ਕੰਮ ਸ਼ੁਰੂ ਕੀਤਾ ਸੀ। ਅਸੀਂ ਸਭ ਤੋਂ ਜ਼ਿਆਦਾ ਇਹ ਵੇਖਿਆ ਸੀ ਕਿ ਜ਼ਿਆਦਾ ਤੋਂ ਜ਼ਿਆਦਾ ਕਿਸਾਨ ਦਾ ਫਾਇਦਾ ਹੋ ਸਕੇ। ਕਿਸਾਨ ਦੇ ਫਾਇਦੇ ਵਿਚ ਪੰਜਾਬ ਦਾ ਹੀ ਨਹੀਂ ਬਲਿਕ ਸਾਰੇ ਦੇਸ਼ ਦਾ ਫਾਇਦਾ ਹੈ।

ਟਿਊਬਵੈਲ ਕਾਰਪੋਰੇਸ਼ਨ ਰਾਹੀਂ, ਸਾਇਲ ਕਨਜ਼ਰਵੇਸ਼ਨ ਡਿਪਾਰਟਮੈਂਟ ਰਾਹੀਂ ਜਿਤਨੀ ਛੇਤੀ ਕੰਮ ਹੋ ਸਕੇ ਪੰਜਾਬ ਵਿੱਚ ਪੱਕੀਆਂ ਖਾਲਾਂ ਬਣਾਉਣ ਦਾ ਕੰਮ ਛੇਤੀ ਕੀਤਾ ਜਾਵੇ। ਇਸ ਨਾਲ ਕਿਸਾਨ ਦਾ ਫਾਇਦਾ ਹੋਵੇਗਾ। ਮੇਰੀ ਪਾਰਟੀ ਵਲੋਂ ਯਕੀਨ ਰਖੋ, ਅਸੀਂ ਤਾਂ ਸੇਫ-ਗਾਰਡ ਰਖਣ ਵਾਸਤੇ ਕਿਹਾ ਹੈ, ਕੋਈ ਮੁਖਾਲਫਤ ਨਹੀਂ ਕੀਤੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹ ਸ਼ੰਕਰ): ਸਤਿਕਾਰਯੋਗ ਸਪੀਕਰ ਸਾਹਿਬ, ਜਿਹੜਾ ਬਿਲ ਸਾਡੇ ਸਾਹਮਣੇ ਹੈ, ਇਸਦਾ ਉਦੇਸ਼ ਔਰ ਭਾਵਨਾ ਬਹੁਤ ਅੱਛੀ ਹੈ। ਪੰਜਾਬ ਦੇ ਵਿੱਚ ਲੱਖਾਂ ਏਕੜ ਜ਼ਮੀਨ ਪਈ ਹੈ, ਜਿਸ ਨੂੰ ਸੁਧਾਰਣ ਦੀ ਲੋੜ ਹੈ। ਪੱਕੀਆਂ ਖਾਲਾਂ ਬਣਾਉਣ, ਅੰਡਰ ਗਰਾਊਂਡ ਨਾਲੀਆਂ ਦਾ ਅਤੇ ਭਰਾਂ ਦੇ ਕੰਮ ਦੀ ਬੜੀ ਮਹੱਤਤਾ ਹੈ। ਕੰਡੀ ਦੇ ਏਰੀਏ ਵਿੱਚ ਇਕ ਡੇਢ ਲੱਖ ਏਕੜ ਜ਼ਮੀਨ ਇਸ ਕਿਸਮ ਦੀ ਹੈ ਜਿਥੇ ਸੁਧਾਰ ਦੀ ਲੋੜ ਹੈ, ਵੱਟਾਂ ਬਣਾਉਣ ਦੀ ਲੋੜ ਹੈ, ਪਾਣੀ ਦਾ ਪ੍ਰਬੰਧ ਕਰਨ, ਅੰਡਰ ਗਰਾਊਂਡ ਨਾਲੀਆਂ ਬਣਾਉਣ ਦੀ ਲੋੜ ਹੈ।

**ਸ੍ਰੀ ਸਪੀਕਰ**: ਗੁਰਦਾਸਪੁਰ ਅਤੇ ਰੋਪੜ ਵਿੱਚ ਵੀ ਇਸ ਦੀ ਲੋੜ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਸਪੀਕਰ ਸਾਹਿਬ, ਆਪਣੇ ਘਰ ਦੀ ਗਲ ਪਹਿਲਾਂ ਯਾਦ ਆਉਂਦੀ ਹੈ। ਟਾਈਮ ਮੇਰੇ ਵਰਗੇ ਬੰਦੇ ਨੂੰ ਜ਼ਿਆਦਾ ਦਿਓ, ਫਿਰ ਹੀ ਰੋਪੜ ਦੀ ਵੀ ਗੱਲ ਹੋਵੇਗੀ। ਇਸ ਬਿਲ ਦੀ ਭਾਵਨਾ ਤਾਂ ਅੱਛੀ ਹੈ, ਪਰ ਜਿਹੜੇ ਕੁਝ ਤੌਖਲੇ ਸਨ ਉਹ ਪਹਿਲਾਂ ਮਨਿਸਟਰ ਸਾਹਿਬ ਦੀ ਸਪੀਚ ਵਿੱਚ ਸਾਫ ਨਹੀਂ ਸਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਲਾਜ਼ਮੀ ਤੌਰ ਤੇ ਇਸ ਵਿੱਚ ਜ਼ਬਰ ਦਾ ਅੰਸ਼ ਨਹੀਂ ਚਾਹੀਦਾ, ਕਿਸਾਨ ਦੀ ਰਜ਼ਾਮੰਦੀ ਦਾ ਅੰਸ਼ ਚਾਹੀਦਾ ਹੈ। ਖਾਲਾਂ ਪੱਕੀਆਂ ਕਰਨ ਦਾ ਹਰ ਇੱਕ ਨੂੰ ਫਾਇਦਾ ਹੁੰਦਾ ਹੈ। ਮੁੱਢ ਵਾਲੇ ਨੂੰ ਵੀ ਅਤੇ ਟੇਲ ਵਾਲੇ ਨੂੰ ਵੀ ਫਾਇਦਾ ਹੁੰਦਾ ਹੈ। ਇਹ ਗਲ ਹੋਰ ਹੈ ਕਿ ਕਿਸੇ ਨੂੰ ਵੱਧ ਫਾਇਦਾ ਹੁੰਦਾ ਹੈ ਅਤੇ ਕਿਸੇ ਨੂੰ ਘੱਟ। ਇਸ ਸਬੰਧ ਵਿੱਚ ਮੈਂ ਇੱਕ ਮਿਸਾਲ ਦੇਣੀ ਚਾਹੁੰਦਾ ਹਾਂ। ਕੰਡੀ ਦੇ ਏਰੀਏ ਵਿੱਚ ਵੱਟ ਬੰਦੀ ਦਾ ਕੰਮ ਸ਼ੁਰੂ ਹੋਇਆ। ਮਹਿਕਮੇ ਨੇ ਜ਼ਮੀਨ ਦੇ ਕੰਟੂਰ ਵੇਖਕੇ ਫੈਸਲਾ ਕੀਤਾ ਕਿ ਜੇ ਕਿਸੇ ਇੱਕ ਜਗ੍ਹਾ ਤੇ ਵੱਟ ਬਣਾ ਦੇਈਏ ਤਾਂ ਸਭ ਨੂੰ ਫਾਇਦਾ ਹੈ। ਜੇ ਕਿਸਾਨ ਦੀ ਰਜ਼ਾਮੰਦੀ ਨਾਲ ਇਹ ਕੀਤਾ ਜਾਵੇ ਤਾਂ ਫਿਰ ਗੱਲ ਠੀਕ ਰਹਿੰਦੀ ਹੈ। ਪਰ ਜੇ ਮਹਿਕਮੇ ਨੇ ਕਿਸੇ ਥਾਂ ਤੇ ਵੱਟ ਬਣਾ ਦਿੱਤੀ ਅਤੇ ਛੇ ਖੇਤਾਂ ਦੇ ਫਾਸਲੇ ਤੇ ਜਿਸ ਦੀ ਜ਼ਮੀਨ ਹੈ ਉਸ ਤੋਂ ਵੀ ਉਤਨੇ ਹੀ ਪੈਸੇ ਲਏ ਜਿਤਨੇ ਕਿ ਜਿਸ ਦੀ ਖੇਤ ਦੇ ਨਾਲ ਵੱਟ ਹੈ, ਤਾਂ ਫਿਰ ਬੜੀ ਮੁਸ਼ਕਿਲ ਖੜ੍ਹੀ ਹੋ ਜਾਂਦੀ ਹੈ। ਕਿਸਾਨ ਦੀ ਰਜ਼ਾਮੰਦੀ ਨਾਲ ਹੀ ਇਸ ਤਰ੍ਹਾਂ ਦੀ ਸਕੀਮ ਸਿਰੇ ਚੜ੍ਹ ਸਕਦੀ ਹੈ।

ਸਪੀਕਰ ਸਾਹਿਬ, ਮੈਂ ਤੁਹਾਨੂੰ ਇੱਕ ਹੋਰ ਮਿਸਾਲ ਦਿੰਦਾ ਹਾਂ। ਇੱਕ ਮਹਿਕਮੇ ਦਾ ਨਾਂ ਹੈ ਭੂਮੀ ਸੁਧਾਰ ਮਹਿਕਮਾ। ਇਸਦੀ ਇੱਕ ਅਟਾਨੋਮਸ ਬਾਡੀ ਬਣੀ ਹੋਈ ਹੈ, ਪੰਜਾਬ ਲੈਂਡ ਡਿਵੈਲਪਮੈਂਟ

ਐਂਡ ਸੀਡ ਕਾਰਪੋਰੇਸ਼ਨ । ਪਤਾ ਨਹੀਂ ਇਹ ਕਿਸ ਦੇ ਮੁਤਹਿਤ ਹੈ। ਜਿਥੇ ਕਿਤੇ ਕੱਲਰ ਜਾਂ ਟਿੱਬਿਆਂ ਵਾਲੀ ਜ਼ਮੀਨ ਠੀਕ ਕਰਾਉਣੀ ਹੁੰਦੀ ਹੈ ਤਾਂ ਉਹ ਬਲਡੋਜ਼ਰ ਭੇਜ ਦਿੰਦੇ ਹਨ। ਪਰ ਉਸਦਾ ਇੱਕ ਘੰਟੇ ਦਾ ਰੇਟ 150 ਰੁਪਏ ਹੈ। ਇੱਕ ਸਾਲ ਪਹਿਲਾਂ ਇਸ ਦਾ ਰੇਟ 115 ਰੁਪਏ ਘੰਟਾ ਸੀ । ਉਸ ਤੋਂ ਇੱਕ ਸਾਲ ਪਹਿਲਾਂ ਇਸਦਾ ਰੇਟ 85 ਰੁਪਏ ਪ੍ਰਤੀ ਘੰਟਾ ਸੀ। ਇਸ ਕਿਸਮ ਦੀ ਬੰਜਰ ਧਰਤੀ ਤੇ ਅਗਰ ਬੁਲਡੋਜ਼ਰ ਮੰਗਾ ਕੇ ਉਸਨੂੰ ਠੀਕ ਕਰਵਾਇਆ ਜਾਵੇ ਅਤੇ ਇਤਨਾ ਖਰਚਾ ਜ਼ਿਮੀਦਾਰ ਦੇ ਸਿਰ ਤੇ ਪਾਇਆ ਜਾਵੇ ਤਾਂ ਉਹ ਤਰਾਹ ਤਰਾਹ ਕਰ ਉਠਦੇ ਹਨ। ਬੰਜਰ ਜ਼ਮੀਨ ਦਾ ਤਾਂ ਇਤਨਾ ਮੁੱਲ ਹੀ ਕੋਈ ਨਹੀਂ ਹੁੰਦਾ। ਮੈਂ ਤਾਂ ਇਹ ਕਹਿੰਦਾ ਹਾਂ ਕਿ ਜਾਂ ਤਾਂ ਨੋ ਪ੍ਰਾਫਿਟ ਨੋ ਲਾਸ ਦੇ ਬੇਸਿਜ਼ ਤੇ ਇਹ ਡਿਪਾਰਟਮੈਂਟ ਕੰਮ ਕਰੇ ਤਾਂ ਤੇ ਠੀਕ ਹੈ ਨਹੀਂ ਤਾਂ ਜ਼ਿਮੀਦਾਰ ਨੂੰ ਆਪਸ਼ਨ ਹੋਣੀ ਚਾਹੀਦੀ ਹੈ, ਚਾਹੇ ਉਹ ਆਪ ਹੀ ਕਿਸੇ ਕੋਲੋਂ ਟਰੈਕਟਰ ਮੰਗਵਾ ਕੇ ਕੰਮ ਕਰ ਲਵੇ। ਡਿਪਾਰਟਮੈਂਟ ਦਾ ਤਾਂ ਆਪਣਾ ਹੀ ਖਰਚਾ ਇਤਨਾ ਹੁੰਦਾ ਹੈ ਕਿ ਜੇ ਕਿਸਾਨ ਇਨ੍ਹਾਂ ਕੋਲੋਂ ਕੰਮ ਕਰਾਵੇ ਤਾਂ ਬਹੁਤ ਹੀ ਖਰਚਾ ਪੈਂਦਾ ਹੈ। ਇਸ ਲਈ ਇਸਦੇ ਵਿੱਚ ਰਜ਼ਾਮੰਦੀ ਦਾ ਅੰਸ਼ ਰਖ ਲੈਣਾ ਚਾਹੀਦਾ ਹੈ। ਹਰ ਚੀਜ਼ ਨੂੰ ਲੋਕਾਂ ਦੇ ਸਿਰ ਤੇ ਜ਼ਬਰੀ ਢੰਗ ਨਾਲ ਨਾ ਮੜ੍ਹਿਆ ਜਾਵੇ। ਉਨ੍ਹਾਂ ਦੀ ਰਾਇ ਲਓ, ਆਪਸ਼ਨ ਦਿਓ, ਜੇ ਕੋਈ ਕਿਸਾਨ ਆਪਣੇ ਆਪ ਬਿਹਤਰ ਢੰਗ ਨਾਲ ਕੰਮ ਕਰ ਸਕਦਾ ਹੈ ਤਾਂ ਉਸਨੂੰ ਕਰਨ ਦੀ ਆਗਿਆ ਦਿਉ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਲਾਜ਼ਮੀ ਤੌਰ ਤੇ ਕੱਲਰ ਦੂਰ ਕਰਨ, ਭਰਾਂ, ਅੰਡਰ ਗਰਾਊਂਡ ਨਾਲੀਆਂ ਅਤੇ ਪੱਕੀਆਂ ਖਾਲਾਂ ਦਾ ਕੰਮ ਹੋਣਾ ਚਾਹੀਦਾ ਹੈ। ਕਿਸਾਨ ਦਾ ਨਫਾ ਨੁਕਸਾਨ ਦੇਖ ਕੇ ਆਪਸ਼ਨ ਜ਼ਰੂਰ ਹੋਣੀ ਚਾਹੀਦੀ ਹੈ। ਇਸ ਗੱਲ ਤੋਂ ਛੁੱਟ ਹੋਰ ਕਿਸਾਨ ਨੂੰ ਕੋਈ ਤੌਖਲਾ ਨਹੀਂ। ਪੰਜਾਬ ਦੇ ਵਿੱਚ ਲੱਖਾਂ ਏਕੜ ਭੂਮੀ ਹੈ ਉਸਦੇ ਸੁਧਾਰਨ ਦਾ ਮਸਲਾ ਹੈ ਜੇ ਉਸਦੇ ਵਿੱਚ ਕਿਸਾਨ ਦੀ ਆਪਸ਼ਨ ਦਾ ਲਫਜ਼ ਪਾ ਦਿੱਤਾ ਜਾਵੇ ਤਾਂ ਇਨ੍ਹਾਂ ਗੱਲਾਂ ਬਾਰੇ ਜਿਹੜਾ ਡਰ ਜਾਂ ਤੌਖਲਾ ਹੈ, ਉਹ ਦੂਰ ਹੋ ਜਾਵੇਗਾ। ਮੈਂ ਤਾਂ ਇਹ ਕਹਿੰਦਾ ਹਾਂ ਕਿ ਕੰਮ ਜ਼ਰੂਰ ਹੋਣਾ ਚਾਹੀਦਾ ਹੈ। ਇੱਕ ਨੀਤੀ ਦੀ ਗੱਲ ਕਹਿ ਕੇ ਸਮਾਪਤ ਕਰਦਾ ਹਾਂ। ਮੇਰੇ ਏਰੀਏ ਵਿੱਚ ਅਤੇ ਰੋਪੜ ਵਿੱਚ ਸਰਕਾਰ ਨੇ ਡੂੰਘੇ ਟਿਊਬਵੈਲ ਲਾਏ ਸਨ ।

**ਸ੍ਰੀ ਸਪੀਕਰ** : ਸ਼ੁਕਰੀਆ, ਰੋਪੜ ਦਾ ਨਾਂ ਵੀ ਆ ਗਿਆ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਇਥੇ ਤੁਹਾਡੀ ਪ੍ਰਤੀਨਿਧਤਾ ਤਾਂ ਮੈਨੂੰ ਹੀ ਕਰਨੀ ਪੈਣੀ ਹੈ। ਤੁਹਾਨੂੰ ਕਿਸ ਨੇ ਇਥੇ ਬੋਲਣ ਦੇਣਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਮੇਰੇ ਹਲਕੇ ਵਿੱਚ 70 ਦੇ ਕਰੀਬ ਡੂੰਘੇ ਟਿਊਬਵੈਲ ਲਗੇ ਹੋਏ ਹਨ। ਕੁਝ ਕਾਰਪੋਰੇਸ਼ਨ ਨੇ ਲਾਏ ਹਨ। ਮੇਰਾ ਖਿਆਲ ਹੈ ਕਿ ਕਰੋੜਾਂ ਰੁਪਏ ਦੀ ਇਨਵੈਸਟਮੈਂਟ ਹੋ ਗਈ ਹੈ। 4, 4 ਸੌ ਕਿਲੇ ਦੇ ਏਰੀਏ ਪਿੱਛੇ ਇੱਕ ਟਿਊਬਵੈਲ ਲਾ ਦਿੱਤਾ ਹੈ। ਪਰ ਉਹ ਟਿਊਬਵੈਲ ਤਾਂ 25 ਤੋਂ ਲੈ ਕੇ 60, 70 ਏਕੜ ਤਕ ਹੀ ਜ਼ਮੀਨ ਸੈਰਾਬ ਕਰ ਸਕਦੇ ਹਨ ਕਿਉਂਕਿ ਜ਼ਮੀਨ ਉਚੀ ਨੀਵੀਂ ਹੈ, ਖਾਲਾਂ ਕੱਚੀਆਂ ਹਨ, ਅੰਡਰ ਗਰਾਊਂਡ ਖਾਲਾਂ ਦਾ ਕੋਈ ਇੰਤਜ਼ਾਮ ਨਹੀਂ। ਸਰਕਾਰ ਦਾ ਪੈਸਾ ਇਸ ਤਰ੍ਹਾਂ ਬਰਬਾਦ ਹੋਇਆ ਹੈ ਅਤੇ ਕਿਸਾਨ ਨੂੰ ਵੀ ਕੋਈ ਲਾਭ ਨਹੀਂ ਹੋਇਆ। ਜਿਹੜੀ ਵੱਧ ਪ੍ਰੋਡਕਸ਼ਨ ਹੋਣੀ ਸੀ ਉਸਦਾ ਵੀ ਲਾਸ ਰਿਹਾ। ਦੋ ਚਾਰ ਸਾਲ ਪਹਿਲਾਂ ਅੰਡਰ ਗਰਾਊਂਡ ਨਾਲੀਆਂ ਵਿਛਾਉਣ ਦੀ ਸਕੀਮ ਬਣੀ ਸੀ। ਪਰ ਬਿਓਰੋਕਰੇਸੀ ਜਿਹੜੀ ਬੈਠੀ ਹੈ ਇਸਨੇ 8 ਲੱਖ ਰੁਪਏ ਮਨਜ਼ੂਰ ਹੋਏ ਰਿਬੱਟ ਕਰਕੇ ਕਿਸੇ ਹੋਰ ਪਾਸੇ ਲਾ ਦਿੱਤੇ। ਉਹ ਖਾਲਾਂ ਭੜੋਲੀਆਂ ਦੀ ਤਰ੍ਹਾਂ ਲਗਦੀਆਂ ਹਨ। ਇਸ ਕਰਕੇ ਮੈਂ ਐਗਰੀਕਲਚਰ ਮਨਿਸਟਰ ਸਾਹਿਬ ਕੋਲ ਬੇਨਤੀ ਕਰਾਂਗਾ ਕਿ ਇਸ ਸੋਧ ਨੂੰ ਪਾਸ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਕਰਕੇ ਤੇਜ਼ੀ ਨਾਲ ਕੰਮ ਕੀਤਾ ਜਾਵੇ । ਸਾਡੇ ਪਛੜੇ ਇਲਾਕੇ ਵਿੱਚ ਖਾਲਾਂ ਪੱਕਾ ਕਰਨ, ਵੱਟ ਬੰਦੀ ਅਤੇ ਭਰਾਂ ਦਾ ਇੰਤਜ਼ਾਮ ਕਰਨ ਲਈ ਜ਼ਿਆਦਾ ਧਿਆਨ ਦਿੱਤਾ ਜਾਵੇ।

ਸਪੀਕਰ ਸਾਹਿਬ, ਇੱਕ ਸਬ-ਡਵੀਜ਼ਨ ਹੁੰਦਾ ਸੀ ਗੜ੍ਹ ਸ਼ੰਕਰ, ਉਸਨੂੰ ਚੁੱਕ ਕੇ ਲੁਧਿਆਣੇ ਲੈ ਗਏ ਹਨ। ਜੇ ਲੁਧਿਆਣੇ ਲੋੜ ਹੈ ਤਾਂ ਹੋਰ ਖੋਲ੍ਹ ਦਿਓ। ਬਠਿੰਡੇ ਵਿੱਚ ਵੀ ਟਿੱਬੇ ਬੜੇ ਹਨ ਉਥੇ ਵੀ ਭਰਾਂ ਦੀ ਬੜੀ ਜ਼ਰੂਰਤ ਹੈ। ਇਹ ਵਾਜਬ ਰੇਟ ਲੈਣ। ਇਹ ਜਿਹੜਾ ਗੜ੍ਹ ਸ਼ੰਕਰ ਵਿੱਚ ਇਸ ਦਾ ਸਬ-ਡਵੀਜ਼ਨ ਸੀ, ਇਹ ਹੁਸ਼ਿਆਰਪੁਰ ਅਤੇ ਬਲਾਚੌਰ ਦੇ ਇਲਾਕੇ ਦਾ ਕੰਮ ਵੀ ਕਰਦਾ ਸੀ। ਇਸ ਢੰਗ ਨਾਲ ਮਹਿਕਮੇ ਨੂੰ ਤੋਰੋ ਤਾਂ ਕਿ ਲੋਕ ਲਾਭ ਉਠਾ ਸਕਣ।

**ਸਰਦਾਰ ਉਮਰਾਓ ਸਿੰਘ** (ਨਕੋਦਰ): ਸਪੀਕਰ ਸਾਹਿਬ, ਜੋ ਗਿਆਨੀ ਅਰਜਨ ਸਿੰਘ ਨੇ ਗਲਤ ਗਲਾਂ ਕਹੀਆਂ ਹਨ, ਮੇਰਾ ਫਰਜ਼ ਬਣਦਾ ਹੈ ਕਿ ਮੈਂ ਹਾਊਸ ਦੇ ਮੈਂਬਰਾਂ ਨੂੰ ਇਸ ਬਾਰੇ ਕੁਝ ਦੱਸਾਂ।

**ਸ੍ਰੀ ਸਪੀਕਰ**: ਮੈਂ ਰੂਲਿੰਗ ਪਾਰਟੀ ਦੇ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹਾਂਗਾ ਕਿ ਜਦੋਂ ਬਿਲ ਤੇ ਡਿਸਕਸ਼ਨ ਹੁੰਦੀ ਹੈ ਤਾਂ ਆਪੋਜ਼ੀਸ਼ਨ ਨੂੰ ਵੱਧ ਟਾਈਮ ਦਿੱਤਾ ਜਾਵੇ। ਹੋਰ ਜਿਹੜੇ ਆਨਰੇਬਲ ਮੈਂਬਰ ਬੋਲਣਾ ਚਾਹੁੰਣਗੇ ਉਨ੍ਹਾਂ ਨੂੰ ਟਾਈਮ ਦੇ ਦਿਆਂਗੇ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਤੁਸੀਂ ਜਿਤਨੀ ਦੇਰ ਕਹੋ ਬੈਠ ਸਕਦੇ ਹਾਂ। ਲੰਚ ਤੋਂ ਬਾਅਦ ਵੀ ਬੈਠ ਸਕਦੇ ਹਾਂ। ਮੈਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਇਥੇ ਗਿਆਨੀ ਅਰਜਨ ਸਿੰਘ ਹੋਰਾਂ ਨੇ ਬੜੀ ਭਾਰੀ ਜੱਟ ਦੀ ਵਕਾਲਤ ਕੀਤੀ ਹੈ। ਮੈਂ ਸਮਝਦਾ ਹਾਂ ਕਿ ਕਿਸਾਨ ਜੱਟ ਵੀ ਹੋ ਸਕਦਾ ਹੈ, ਹਰੀਜਨ ਵੀ ਹੋ ਸਕਦਾ ਹੈ ਅਤੇ ਪੰਡਿਤ ਵੀ ਹੋ ਸਕਦਾ ਹੈ। ਇਸ ਕਰਕੇ ਇਕੱਲੇ ਜੱਟ ਦੀ ਗਲ ਕਰਨੀ ਠੀਕ ਨਹੀਂ। ਇਨ੍ਹਾਂ ਦੇ ਦਿਮਾਗ ਵਿੱਚ ਜਿਹੜੀਆਂ ਗਲਤ ਚੀਜ਼ਾਂ ਹਨ, ਇਹ ਦੂਰ ਹੋ ਜਾਣੀਆਂ ਚਾਹੀਦੀਆਂ ਹਨ। ਇਹ ਕਿਸਾਨ ਦੀ ਗਲ ਹੈ।

**ਸ੍ਰੀ ਸਪੀਕਰ**: ਗਲ ਤਾਂ ਉਨ੍ਹਾਂ ਨੇ ਕਿਸਾਨ ਦੀ ਕੀਤੀ ਸੀ ਪਰ ਮਿਸਾਲ ਜੱਟ ਦੀ ਦਿਤੀ ਸੀ। ਥੋੜ੍ਹਾ ਜਿਹਾ ਫਰਕ ਹੈ।

**ਸਰਦਾਰ ਉਮਰਾਓ ਸਿੰਘ**: ਇਨ੍ਹਾਂ ਨੇ ਕਿਹਾ ਹੈ ਕਿ ਸਾਨੂੰ ਕਿਸਾਨ ਨਾਲ ਹਮਦਰਦੀ ਨਹੀਂ ਇਸ ਨੂੰ ਮੈਂ ਰਿਬੱਟ ਕਰਨਾ ਚਾਹੁੰਦਾ ਹਾਂ। ਇਹ ਬਿਲ ਕਿਸਾਨ ਮਾਰੂ ਹੈ। ਮੈਂ ਇਹ ਜ਼ਿਮੇਵਾਰੀ ਨਾਲ ਕਹਿ ਰਿਹਾ ਹਾਂ। ਇਹ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿਉਂਕਿ ਇਥੇ ਦਲੀਲ ਦਿਤੀ ਗਈ ਹੈ।

(ਵਿਘਨ) (ਇਸ ਸਮੇਂ ਸਰਦਾਰ ਸਰੂਪ ਸਿਘ ਜੀ ਖੜੇ ਹੋਏ।)

**ਸ੍ਰੀ ਸਪੀਕਰ**: ਸਰਦਾਰ ਸਰੂਪ ਸਿੰਘ ਜੀ, ਤੁਸੀਂ ਬੈਠੋ। ਇੰਟਰੱਪਸ਼ਨ ਨਾ ਕਰੋ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਜਿੱਥੋਂ ਤਕ ਇਸ ਬਿੱਲ ਦੀ ਸਪਿਰਟ ਦਾ ਸਵਾਲ ਹੈ, ਮੈਂ ਪਹਿਲਾਂ ਵੀ ਸਪੋਰਟ ਕੀਤਾ ਹੈ। ਮੈਂ ਕਿਹਾ ਹੈ ਕਿ ਇਸ ਤਰੀਕੇ ਨਾਲ ਨਹੀਂ, ਹੱਲ ਦੂਸਰੇ ਤਰੀਕੇ ਨਾਲ ਹੋਣਾ ਚਾਹੀਦਾ ਹੈ। ਕਿਸਾਨਾਂ ਦੇ ਖਾਲ ਬਣਾਉਣੇ ਚਾਹੀਦੇ ਹਨ, ਹੋਰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ, ਜ਼ਮੀਨ ਦੀ ਕਨਜ਼ਰਵੇਸ਼ਨ ਹੋਣੀ ਚਾਹੀਦੀ ਹੈ ਪਰ ਇਸ ਢੰਗ ਦੇ ਨਾਲ ਸਿੱਧਾ ਕਰਜ਼ਾ ਕਿਸਾਨ ਦੇ ਜ਼ਿਮੇ ਪਾ ਦੇਣਾਂ ਜਦੋਂ ਕਿ ਉਸ ਨੂੰ ਪਤਾ ਵੀ ਨਾ ਹੋਵੇ, ਇਹ ਨਹੀਂ

ਹੋਣਾ ਚਾਹੀਦਾ। ਇਸਦੇ ਬਾਰੇ ਮੈਂ ਇਤਰਾਜ਼ ਕੀਤਾ ਹੈ। ਜੋ ਗਿਆਨੀ ਜੀ ਨੇ ਕਿਹਾ ਉਸਦੀ ਵਜ਼ੀਰ ਸਾਹਿਬ ਨੇ ਤਾਈਦ ਕੀਤੀ ਹੈ ਕਿ ਅਗਰ 51 ਫੀ ਸਦੀ ਇਸ ਸਕੀਮ ਦੇ ਲੋਕ ਹੱਕ ਵਿਚ ਨਾ ਹੋਣਗੇ ਤਾਂ ਇਹ ਸਕੀਮ ਨਹੀਂ ਚਲਾਵਾਂਗੇ। ਅਸਲ ਵਿਚ ਇਨ੍ਹਾਂ ਨੂੰ ਕਿਸੇ ਅਫਸਰ ਨੇ ਚਿੱਟ ਦਿਤੀ ਹੈ, ਉਹ ਹੀ ਇਨ੍ਹਾਂ ਨੇ ਪੜ੍ਹ ਕੇ ਸੁਣਾ ਦਿੱਤੀ ਹੈ।

**ਰਾਜ ਮੰਤਰੀ, ਟਰਾਂਸਪੋਰਟ ਅਤੇ ਖੇਡਾਂ** : ਤੁਸੀਂ ਰਾਇ ਕਰ ਲਿਆ ਕਰੋ।

**ਸਰਦਾਰ ਉਮਰਾਓ ਸਿੰਘ**: ਨਹੀਂ, ਮੈਂ ਉਸ ਚੀਜ਼ ਨੂੰ ਤਾਂ ਸਪੋਰਟ ਕਰਦਾ ਹਾਂ ਪਰ ਜਿਹੜਾ 51 ਫੀ ਸਦੀ ਬਾਰੇ ਕਹਿੰਦੇ ਹਨ ਉਹ ਠੀਕ ਨਹੀਂ ਹੈ। ਮੁਰੱਬੇਬੰਦੀ ਵਿਚ ਅਸੀਂ ਵੇਖਿਆ ਹੈ ਕਿ ਜਿਹੜੀ ਵੀ ਪਾਰਟੀ ਉਠਦੀ ਸੀ ਉਹ ਹੀ 51 ਫੀਸਦੀ ਦੀ ਅਕਸਰੀਅਤ ਬਣਾ ਲਿਆ ਕਰਦੀ ਸੀ, ਇਸ ਲਈ ਇਹ ਗਲਤ ਗੱਲ ਹੈ।

**ਗਿਆਨੀ ਅਰਜਨ ਸਿੰਘ ਲਿੱਟ**: ਬਿੱਲ ਦੀ ਇਸ ਸਟੇਜ ਤੇ ਤੁਸੀਂ ਇਸ ਤਰ੍ਹਾਂ ਨਹੀਂ ਬੋਲ ਸਕਦੇ। (ਵਿਘਨ)

**ਸਰਦਾਰ ਉਮਰਾਓ ਸਿੰਘ**: ਬੋਲਿਆ ਜਾ ਸਕਦਾ ਹੈ, ਥਰਡ ਰੀਡਿੰਗ ਤੇ ਵੀ ਬੋਲਿਆ ਜਾ ਸਕਦਾ ਹੈ। (ਵਿਘਨ)

**ਸ੍ਰੀ ਸਪੀਕਰ**: ਸਰਦਾਰ ਉਮਰਾਓ ਸਿਘ ਜੀ, ਮੈਂ ਬੇਨਤੀ ਕਰਾਂਗਾ ਕਿ ਰੂਲਿੰਗ ਮੈਂ ਦੇਣੀ ਹੈ ਤੁਸੀਂ ਕਿਉਂ ਉਤਾਵਲੇ ਹੋ ਰਹੇ ਹੋ?

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਇਹ ਤਾਂ ਐਵੇਂ ਹੀ ਬੋਲਦੇ ਹਨ। ਇਹ ਨਾ ਵਕੀਲ ਹਨ, ਨਾ ਕਿਸਾਨ ਹਨ। (ਹਾਸਾ)

**ਸ੍ਰੀ ਹੰਸ ਰਾਜ ਸ਼ਰਮਾ**: ਸਪੀਕਰ ਸਾਹਿਬ, ਇਨ੍ਹਾਂ ਨੇ ਰੂਪ ਲਾਲ ਸਾਥੀ ਦਾ ਕੰਮ ਪੂਰਾ ਕਰ ਦਿੱਤਾ ਹੈ।

**ਸਰਦਾਰ ਉਮਰਾਓ ਸਿੰਘ** : ਇਹ ਸਾਡੇ ਨਾਲ ਗੁੱਸੇ ਹੈ ਜੀ।

**ਸ੍ਰੀ ਹੰਸ ਰਾਜ ਸ਼ਰਮਾ** : ਕੋਈ ਨਹੀਂ ਹੌਲੀ ਹੌਲੀ ਮੰਨ ਜਾਵੇਗਾ। (ਹਾਸਾ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਲੈਂਡ ਇੰਪਰੂਵਮੈਂਟ ਸਕੀਮ ਜਿਸ ਦੇ ਮੁਤਾਬਿਕ ਸਾਰਾ ਕੰਮ ਹੁੰਦਾ ਹੈ ਉਸ ਦੀ ਦਫਾ 8 ਵਿੱਚ ਲਿਖਿਆ ਹੈ:—

> "The District Land Improvement Committee shall simultaneously with the publication of the draft scheme in the Official Gazette require all persons affected by the Scheme to make within thirty days of such publication any objections to the Scheme or part thereof to the Enquiry Officer either in writing or by appearing personally before him."

ਹੁਣ, ਸਪੀਕਰ ਸਾਹਿਬ, ਕਿਤਨੇ ਕਿਸਾਨ ਹਨ ਜਿਹੜੇ ਕਿ ਗਜ਼ਟ ਪੜ੍ਹਦੇ ਹਨ। 30 ਦਿਨਾਂ ਦੇ ਅੰਦਰ ਓਬਜੈਕਸ਼ਨ ਰੇਜ਼ ਕਰਨੇ ਹਨ। ਇਸਦੇ ਬਾਰੇ ਮੇਰਾ ਪਹਿਲਾ ਇਤਰਾਜ਼ ਤਾਂ ਇਹ ਹੈ ਕਿ ਆਫੀਸ਼ੀਅਲ ਗਜ਼ਟ ਕੋਈ ਕਿਸਾਨ ਨਹੀਂ ਪੜ੍ਹਦਾ। ਅਸੀਂ ਵੇਖਿਆ ਹੈ ਕਿ ਐਮ. ਐਲ. ਏ. ਸਾਹਿਬਾਨ ਕਦੀ ਨਹੀਂ ਪੜ੍ਹਦੇ ਜਿਨ੍ਹਾਂ ਨੂੰ ਫਰੀ ਮਿਲਦਾ ਹੈ। ਇਸ ਲਈ ਕੋਈ ਓਬਜੈਕਸ਼ਨ ਨਹੀਂ ਹੋਣਾ।

[ਸਰਦਾਰ ਉਮਰਾਓ ਸਿੰਘ]

ਇਸ ਲਈ ਇਹ ਜਿਹੜੀ ਚੀਜ਼ ਹੈ ਇਹ ਗਲਤ ਹੈ। (ਵਿਘਨ) ਤੁਸੀਂ ਸੁਣ ਤਾਂ ਲਓ। ਸਪੀਕਰ ਸਾਹਿਬ, ਪਹਿਲਾਂ ਤਾਂ ਇਹ ਸਕੀਮ ਕਿਸਾਨਾਂ ਤੱਕ ਹੀ ਨਹੀਂ ਪੁਜਣੀ।

ਫਿਰ 51 ਫੀ ਸਦੀ ਵਾਲੀ ਗੱਲ ਕਹੀ ਹੈ। ਸੈਕਸ਼ਨ 10 ਦੇ ਮੁਤਾਬਿਕ 51 ਫੀ ਸਦੀ ਵਾਲਿਆਂ ਦੀ ਗੱਲ ਮੰਨੀ ਜਾਵੇਗੀ। ਇਸ ਤਰ੍ਹਾਂ ਤਾਂ, ਸਪੀਕਰ ਸਾਹਿਬ, ਜਿਸ ਕਿਸੇ ਦੀ 100 ਏਕੜ ਜ਼ਮੀਨ ਹੈ ਜਾਂ ਜਿਨ੍ਹਾਂ ਦੀ 90 ਏਕੜ ਹੋਵੇਗੀ ਉਨ੍ਹਾਂ ਦੀ ਗੱਲ ਤਾਂ ਨਹੀਂ ਮੰਨਣੀ ਕਿਉਂਕਿ ਉਹ ਥੋੜ੍ਹੇ ਹਨ ਪਰ ਜਿਨ੍ਹਾਂ ਦੀ ਦਸ ਏਕੜ ਹੋਵੇ ਉਨ੍ਹਾਂ ਦੀ ਗੱਲ ਮੰਨੀ ਜਾਵੇਗੀ। ਇਸ ਲਈ ਇਸ ਤਰ੍ਹਾਂ ਨਾਲ ਕਿਸਾਨਾਂ ਨਾਲ ਧੱਕਾ ਹੋਣ ਦੀ ਸੰਭਾਵਨਾ ਹੈ। ਇਹ ਠੀਕ ਹੈ ਕਿ ਅਸੀਂ ਇਸ ਦੀ ਸਪਿਰਟ ਦੀ ਹਮਾਇਤ ਕਰਦੇ ਹਾਂ ਲੇਕਨ ਇਸ ਗਲ ਵਿਚ ਹਮਾਇਤ ਨਹੀਂ ਹੋ ਸਕਦੀ। ਪੰਜਾਬ ਦੇ ਕਿਸਾਨ ਨੂੰ ਖਾਹ ਮਖਾਹ ਪ੍ਰੇਸ਼ਾਨੀ ਹੋਵੇਗੀ। ਇਹ ਗਲ ਕਿਸਾਨ ਦੇ ਹੱਕ ਵਿਚ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ): ਸਪੀਕਰ ਸਾਹਿਬ, ਇਹ ਐਕਟ 1963 ਵਿਚ ਬਣਿਆ ਸੀ। ਇਹ 1963 ਤੋਂ ਬੈਠੇ ਹਨ। ਜਨਤਾ ਨੇ ਓਧਰ ਬਿਠਾ ਦਿੱਤੇ ਹਨ ਹੁਣ ਇਹ ਤੜਪ ਰਹੇ ਹਨ। ਚੰਗਾ ਹੁੰਦਾ ਜੇਕਰ ਇਹ ਚੰਗੀ ਸੋਧ ਲਿਆ ਕੇ ਕਾਨੂੰਨ ਦੇ ਵਿਚ ਲੋਕਾਂ ਦੇ ਹਿੱਤ ਲਈ, ਲੋਕਾਂ ਦੇ ਫਾਇਦੇ ਲਈ ਕੁਝ ਕਰਦੇ। ਪਰ ਇਹ ਨਹੀਂ ਕੀਤਾ ਇਸ ਲਈ ਹੀ ਉਧਰ ਜਨਤਾ ਨੇ ਬਿਠਾ ਦਿੱਤਾ ਹੈ। ਵਜ਼ੀਰ ਸਾਹਿਬ ਜਿਹੜੇ ਕਿ ਮੇਰੀ ਉਮਰ ਨਾਲੋਂ ਛੋਟੇ ਹਨ ਮੈਂ ਉਨ੍ਹਾਂ ਨੂੰ ਇਸ ਸੋਧ ਲਈ ਮੁਬਾਰਿਕਬਾਦ ਦਿਆਂਗਾ, ਇਹ ਇੱਕ ਅੱਛਾ ਬਿਲ ਲਿਆਂਦਾ ਹੈ। ਸਪੀਕਰ ਸਾਹਿਬ ਕਮੇਟੀਆਂ ਬਣਾਈਆਂ ਹੋਈਆਂ ਹਨ ਫਿਰ ਪਿੰਡਾਂ ਨੂੰ ਇਤਲਾਹ ਜਾਂਦੀ ਹੈ, ਜੇਕਰ 51 ਫੀ ਸਦੀ ਲੋਕ ਇਨਕਾਰ ਕਰ ਦੇਣ ਤਾਂ ਇਹ ਸਕੀਮ ਨਹੀਂ ਚਲਾਵਾਂਗੇ। ਇਸ ਦੇ ਸੈਕਸ਼ਨ 10 ਵਿੱਚ ਦਿੱਤਾ ਹੋਇਆ ਹੈ।...............

**ਸ਼੍ਰੀ ਸਪੀਕਰ**: ਪਾਂਧੀ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਗੱਲਾਂ ਤਾਂ ਵਜ਼ੀਰ ਸਾਹਿਬ ਆਪ ਹੀ ਕਹਿ ਲੈਣਗੇ। ਤੁਸੀਂ ਕੋਈ ਸੁਜੈਸ਼ਨ ਦਿਓ।

**ਸਰਦਾਰ ਦਲੀਪ ਸਿੰਘ ਪਾਂਧੀ**: ਮੈਂ ਸੁਜੈਸ਼ਨ ਦਿੰਦਾ ਹਾਂ ਕਿ ਇਨ੍ਹਾਂ ਨੂੰ ਕਿਸੇ ਗੱਲ ਦਾ ਤੌਖਲਾ ਨਹੀਂ ਕਰਨਾ ਚਾਹੀਦਾ।

**ਖੇਤੀ ਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ): ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਜੀ ਸਾਡੇ ਸੀਨੀਅਰ ਮੈਂਬਰ ਹਨ, ਵਜ਼ੀਰ ਵੀ ਰਹਿ ਚੁੱਕੇ ਹਨ ਔਰ ਕਾਬਲ ਵਕੀਲ ਵੀ ਹੋਣਗੇ ਪਰ ਉਨ੍ਹਾਂ ਨੇ ਅਜੇ ਉਹ ਗੱਲ ਨਹੀਂ ਛੱਡੀ। ਇਨ੍ਹਾਂ ਨੇ ਸਣੇ ਆਪੋਜੀਸ਼ਨ ਦੇ ਲੀਡਰ ਦੇ ਇਹ ਗੱਲ ਮੰਨੀ ਹੈ ਕਿ ਇਹ ਬਿਲ ਠੀਕ ਹੈ। ਕਨੇਡੀਅਨ ਜੀ ਨੇ ਆਪਣਾ ਤੌਖਲਾ ਦੱਸ ਦਿੱਤਾ ਹੈ। ਮੈਂ ਪਹਿਲਾਂ ਥੋੜ੍ਹੇ ਲਫਜ਼ਾਂ ਵਿਚ ਦਸਿਆ ਸੀ ਕਿ ਸਾਰਿਆਂ ਨੂੰ ਹੀ ਪਤਾ ਹੋਵੇਗਾ। ਦੁਬਾਰਾ ਮੈਂ ਗਲ ਕਲੀਅਰ ਵੀ ਕੀਤੀ ਹੈ। ਉਸਦੇ ਵਿਚ ਕਨੇਡੀਅਨ ਸਾਹਿਬ ਨੇ ਦੋ ਗਲਾਂ ਕਹੀਆਂ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਹੁ ਸੰਮਤੀ ਨਾਲ ਹੀ ਕੋਈ ਗੱਲ ਕਰਾਂਗੇ। ਆਪਣੇ ਏਰੀਏ ਦੀ ਵੰਡ ਬੰਦੀ ਦੀ ਗੱਲ ਕਹੀ ਗਈ ਸੀ। ਮੈਨੂੰ ਛੋਟੀ ਵੰਡ-ਬੰਦੀ ਦਾ ਨਹੀਂ ਪਤਾ ਪਰ ਜੋ ਇਹ ਸੁਝਾਓ ਦੇਣਗੇ, ਅਸੀਂ ਉਨ੍ਹਾਂ ਤੇ ਵਿਚਾਰ ਕਰਾਂਗੇ। ਲੋਕਾਂ ਨੂੰ ਕੋਈ ਤਕਲੀਫ ਨਹੀਂ ਹੋਣ ਦਿਆਂਗੇ। (ਤਾੜੀਆਂ) ਅਸੀਂ ਲੋਕਾਂ ਦੇ ਭਲੇ ਵਾਸਤੇ ਕੰਮ ਕਰਨਾ ਹੈ। ਫਿਰ ਬੁਲਡੋਜ਼ਰਾਂ ਦਾ ਰੇਟ ਜਿਹੜਾ ਹੈ ਉਸ ਬਾਰੇ ਕਿਹਾ ਗਿਆ ਹੈ ਕਿ ਉਹ 150 ਰੁਪਏ ਤਕ ਪੁੱਜ ਗਿਆ ਹੈ। ਜਿਹੜਾ ਜ਼ਿਮੀਦਾਰ ਬਾਹਰੋਂ

ਜ਼ਮੀਨ ਕਰਾਹ ਨਾ ਸਕੇ ਉਸਨੂੰ ਜ਼ਮੀਨ ਸਰਕਾਰ ਕਰਾਹ ਕੇ ਦੇ ਸਕਦੀ ਹੈ। ਫਿਰ ਵੀ ਇਨ੍ਹਾਂ ਮੇਰੇ ਭਰਾਵਾਂ ਨੇ ਜਿਹੜੇ ਕਿ ਬਹੁਤ ਵੱਡੇ ਵਕੀਲ ਹਨ, ਵਕਾਲਤ ਕੀਤੀ ਹੈ ਕਿਸਾਨ ਦੀ। ਉਹ 150 ਰੁਪਏ ਤਕ ਖਰਚਾ ਲੈ ਗਏ ਸੀ। ਮੈਂ ਮਹਿਕਮੇ ਦੇ ਅਫਸਰਾਂ ਨੂੰ ਬੁਲਾ ਕੇ ਉਨ੍ਹਾਂ ਨੂੰ ਪੁੱਛਿਆ ਔਰ ਮੈਂ ਕਿਹਾ ਕਿ ਜ਼ਿਮੀਦਾਰਾਂ ਦੀ ਗੱਲ ਹੈ ਇਸ ਨੂੰ ਘੱਟ ਕਰੋ। ਸੋ ਮੈਂ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਅਸੀਂ ਹੁਣ 125 ਰੁਪਏ ਬੁਲਡੋਜ਼ਰ ਦੇ ਕਿਰਾਏ ਦੇ ਕਰ ਦਿੱਤੇ ਹਨ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਇਨ੍ਹਾਂ ਨੇ ਸੁਝਾਓ ਦਿੱਤਾ ਸੀ ਕਿ ਨੋ-ਪ੍ਰਾਫਿਟ ਨੋ-ਲਾਸ ਬੇਸਿਜ਼ ਤੇ ਸੋਚਿਆ ਜਾਵੇ। ਉਸ ਬਾਰੇ ਕੀ ਵਿਚਾਰ ਹੈ ?

ਖੇਤੀਬਾੜੀ ਮੰਤਰੀ : ਉਸ ਤੇ ਗੌਰ ਕਰਾਂਗੇ, ਪੈਸੇ ਦਾ ਮਾਮਲਾ ਹੈ। ਵੈਸੇ ਸੁਝਾਓ ਅੱਛਾ ਹੈ, ਲੋਕਾਂ ਦੇ ਭਲੇ ਦੀ ਗੱਲ ਹੈ। ਅਸੀਂ ਲੋਕਾਂ ਦੇ ਕਲਿਆਣ ਵਾਲਾ ਹੀ ਕੰਮ ਕਰਾਂਗੇ।

**Mr. Speaker** : Question is—

That the Punjab Co-operative Land Mortgage Banks and the Punjab Land Improvement Schemes (Amendment) Bill be passed.

*The motion was carried.*

**Mr. Speaker** : The House stands adjounred *sine die.*

(*The Sabha then adjourned sine die*)

**1·18 P.M.**

28471/PVS—Govt. Press, Chd.

